# ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

**Encyclopaedia of Punjabi Language and Culture**

## (ੲ, ਸ)


**ਹਰਜੀਤ ਸਿੰਘ ਗਿਲ**

**ਮੁਖ ਸੰਪਾਦਕ**






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬੀ ਭਾਸ਼ਾ ਅਤੇ ਸਭਿਆਤਾ ਦਾ ਵਿਸ਼ਵ ਕੋਸ਼

**Encyclopaedia of Punjabi Language and Culture**

**(ੲ, ਸ)**


ਹਰਜੀਤ ਸਿੰਘ ਗਿਲ

ਮੁਖ ਸੰਪਾਦਕ

ਮੁਖਤਿਆਰ ਸਿੰਘ ਗਿਲ

ਸਹਾਇਕ ਸੰਪਾਦਕ

ਅਮਨਦੀਪ ਕੌਰ ਅੰਟਾਲ

ਕਾਪੀ ਸੰਪਾਦਕ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਆਸ਼ੀਰਵਾਦ

ਪੰਜਾਬੀ ਕੋਸ਼ ਪੰਜਾਬੀ ਭਾਸ਼ਾ ਤੇ ਸਭਿਅਤਾ ਦਾ ਵਿਸ਼ਵ ਕੋਸ਼ ਹੈ। ਇਸ ਦੀ ਸੰਪਾਦਨਾ ਪ੍ਰੋਫੈਸਰ ਹਰਜੀਤ ਸਿੰਘ ਗਿਲ, ਪ੍ਰੋਫੈਸਰ ਅਮੈਰੀਟਸ, ਜਵਾਹਰਲਾਲ ਨਹਿਰੂ ਯੂਨੀਵਰਸਿਟੀ ਕਰ ਰਹੇ ਹਨ।

ਸੰਸਾਰ ਭਰ ਦੇ ਕੋਸ਼ ਕੇਵਲ ਸ਼ਬਦਾਰਥ ਹੀ ਹੁੰਦੇ ਰਹੇ ਹਨ। ਉਹਨਾਂ ਵਿਚ ਇੱਕਲੇ ਤੇ ਨਿਖੜੇ ਸ਼ਬਦਾਂ ਦੇ ਅਰਥ ਤੇ ਉਹਨਾਂ ਦੀ ਵਿਆਖਿਆ ਕੀਤੀ ਜਾਂਦੀ ਹੈ। ਪੰਜਾਬੀ ਵਿਸ਼ਵ ਕੋਸ਼ ਦੀ ਵਿਧੀ ਨਿਵੇਕਲੀ ਹੈ। ਇਸ ਵਿਚ ਪੰਜਾਬੀ ਭਾਸ਼ਾ ਅਤੇ ਸਭਿਅਤਾ ਦੇ ਸੰਕਲਪਾਂ ਨੂੰ ਉਹਨਾਂ ਦੀ ਜੁਗਤ, ਉਹਨਾਂ ਦੇ ਸੰਜਮ, ਉਹਨਾਂ ਦੇ ਦੁਵੰਦਾਂ ਵਿਚ ਉਲੀਕਿਆ ਗਿਆ ਹੈ। ਇਹ ਸੰਕਲਪ ਸਾਡੇ ਗੁਰੂਆਂ, ਪੀਰਾਂ, ਫਕੀਰਾਂ, ਸ਼ਾਇਰਾਂ ਦੇ ਸੰਕਲਪ ਹਨ। ਉਹਨਾਂ ਨੇ ਇਹਨਾਂ ਨੂੰ ਵਿਚਾਰਿਆ ਅਤੇ ਘੋਖਿਆ ਹੈ। ਉਹਨਾਂ ਦੇ ਪ੍ਰਵਚਨ ਸਾਡੀ ਸਭਿਅਤਾ, ਸਾਡੇ ਦਰਸ਼ਨ ਨੂੰ ਉਜਾਗਰ ਕਰਦੇ ਹਨ। ਇਸ ਦੇ ਸਿਧਾਂਤਕ ਆਕਾਰ ਨਿਯਤ ਕਰਦੇ ਹਨ। ਇਸ ਵਿਧੀ ਵਿਚ ਦੁਖ/ਸੁਖ ਦੇ ਸ਼ਬਦਿਕ ਅਰਥ ਹੋਰ ਹਨ ਤੇ ਗੁਰਬਾਣੀ ਦੇ ਸੰਕਲਪ ਦੀ ਜੁਗਤ ਵਿਚ ਹੋਰ। ਦੁਖ, ਦਾਰੂ ਤੇ ਸੁਖ, ਰੋਗ ਬਣ ਜਾਂਦੇ ਹਨ। ਦੁਖ, ਸੁਖ ਸਮ ਕਰ ਜਾਣੀਦੇ ਹਨ। ਦੋਵੇਂ ਇੱਕੋ ਭਾਣੇ ਅਨੁਸਾਰ ਹਨ। ਇਹ ਕੇਵਲ ਕਰਤਾਰ ਦਾ ਭਾਣਾ ਹੀ ਨਹੀਂ, ਉਸ ਦੀ ਦਾਤ ਵੀ ਹੈ। ਗੁਰਬਾਣੀ ਦਾ ਇਹ ਦਾਰਸ਼ਨਿਕ ਸਿਧਾਂਤ, ਇਸ ਦਾ ਦੁਵੰਦ, ਇਸ ਦਾ

ਸੰਜਮ ਨਿਵੇਕਲਾ ਹੈ। ਇਸ ਦੇ ਆਕਾਰ, ਸਾਕਾਰ, ਇਸ ਦੀ ਭਾਵ ਜੁਗਤ ਦੇ ਮੇਲ ਵਿਰੋਧ ਸੰਸਾਰ ਦੇ ਹੋਰ ਕਿਸੇ ਸਿਧਾਂਤ ਨਾਲ ਨਹੀਂ ਮਿਲਦੇ।

ਪੰਜਾਬੀ ਵਿਸ਼ਵ ਕੋਸ਼ ਦੀ ਸਿਧਾਂਤਕ ਵਿਧੀ ਗੁਰਬਾਣੀ ਦੀ ਵਿਧੀ ਹੈ। ਇਸ ਵਿਧੀ ਵਿਚ ਹਰ ਸੰਕਲਪ ਨੂੰ ਉਸਦੇ ਦੁਵੰਦਾਂ ਵਿਚ ਉਲੀਕਿਆ ਗਿਆ ਹੈ, ਉਜਾਗਰ ਕੀਤਾ ਗਿਆ ਹੈ। ਇਸ ਤਰਾਂ ਦੁਖ/ਸੁਖ, ਸਤਿ/ਅਸਤਿ, ਗੁਰਮੁਖ/ਮਨਮੁਖ, ਸੋਹਾਗਣੀ/ਦੋਹਾਗਣੀ ਆਦਿ ਦੁਵੰਦ ਨਿਖੇੜੇ ਗਏ ਹਨ।ਇਹਨਾਂ ਦੀ ਭਾਵ ਜੁਗਤ, ਇਹਨਾਂ ਦੀ ਰੂਪ ਰੇਖਾ, ਇਹਨਾਂ ਦੀ ਸਭਿਅਕ ਵਿਉਂਤ, ਇਹਨਾਂ ਦੀ ਦਾਰਸ਼ਨਿਕ ਗੋਂਦ ਨੂੰ ਘੋਖਿਆ, ਵਿਚਾਰਿਆ ਗਿਆ ਹੈ।

ਇਹਨਾਂ ਸੰਕਲਪਾਂ ਤੇ ਵਿਚਾਰ ਕਰਨ ਲਈ ਗੁਰਬਾਣੀ, ਭਾਈ ਗੁਰਦਾਸ ਦੀਆਂ ਰਚਨਾਵਾਂ, ਜਨਮ ਸਾਖੀਆਂ, ਸੂਫੀ ਕਾਵਿ, ਕਿੱਸਾ ਕਾਵਿ, ਲੋਕ ਧਾਰਾ ਤੇ ਕੁਝ ਸਮਕਾਲੀ ਲਿਖਤਾਂ ਨੂੰ ਆਧਾਰ ਬਣਾਇਆ ਗਿਆ ਹੈ। ਇਸ ਅਧਿਅਨ ਨਾਲ ਪੰਦ੍ਰਵੀਂ ਸਦੀ ਤੋਂ ਲੈ ਕੇ ਅਜੋਕੀ ਪੰਜਾਬੀ ਸ਼ਬਦਾਵਲੀ ਦੇ ਆਕਾਰ, ਸਾਕਾਰ ਨਿਖੇੜੇ ਗਏ ਹਨ।

ਜਸਪਾਲ ਸਿੰਘ

ਵਾਈਸ ਚਾਂਸਲਰ

ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

ਪੰਜਾਬੀ ਭਾਸ਼ਾ ਅਤੇ ਸਭਿਅਤਾ ਦੇ ਵਿਸ਼ਵ ਕੋਸ਼ ਵਿਚ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੈ। ਇਹ ਸ਼ਬਦ ਪੰਜਾਬੀ ਸਭਿਅਤਾ, ਪੰਜਾਬੀ ਵਿਚਾਰ, ਪੰਜਾਬੀ ਫਿਕਰ, ਜ਼ਿਕਰ ਦੇ ਸੰਕਲਪ ਹਨ। ਸਾਡੀ ਪਰੰਪਰਾ ਵਿਚ ਇਹਨਾਂ ਦੇ ਤਿੰਨ ਮੁਖ ਪਖ ਹਨ। ਪਹਿਲੀ ਪਰੰਪਰਾ ਗੁਰਬਾਣੀ ਦੀ ਹੈ। ਇਸ ਵਿਚ ਆਦਿ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਜਨਮ ਸਾਖੀਆਂ ਨੂੰ ਲਿਆ ਗਿਆ ਹੈ। ਦੂਸਰਾ ਪਖ ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਸੁਲਤਾਨ ਬਾਹੂ ਆਦਿ ਸੂਫੀਆਂ ਦਾ ਹੈ। ਇਸ ਵਿਚ ਅਸੀਂ ਵਾਰਿਸ ਸ਼ਾਹ ਦੀ ਹੀਰ, ਕਾਦਰ ਯਾਰ ਦਾ ਪੂਰਨ, ਹਾਸ਼ਮ ਦੀ ਸੱਸੀ ਵਰਗੇ ਕਿੱਸੇ ਵੀ ਲਏ ਹਨ। ਤੀਸਰੀ ਪਰੰਪਰਾ ਵਿਚ ਪੇਂਡੂ ਜੀਵਨ, ਲੋਕ ਧਾਰਾ, ਲੋਕ ਗੀਤ, ਮੰਨਤਾਂ, ਰੀਤਾਂ, ਨੀਤਾਂ ਦੇ ਸੰਕਲਪ ਹਨ।

ਸਾਡੇ ਗੁਰੂਆਂ, ਪੀਰਾਂ, ਫਕੀਰਾਂ, ਸੂਫੀਆਂ, ਕਵੀਆਂ ਨੇ ਪੰਜਾਬੀ ਸਭਿਅਤਾ ਦੇ ਸ਼ਬਦ, ਸੰਕਲਪ ਵਿਚਾਰੇ, ਘੋਖੇ ਹਨ। ਇਹਨਾਂ ’ਤੇ ਫਿਕਰ, ਜ਼ਿਕਰ ਕੀਤਾ ਹੈ। ਇਹਨਾਂ ਦੀਆਂ ਲਿਖਤਾਂ ਵਿਚ ਇਹ ਪਰਵਚਨ ਮਿਲਦੇ ਹਨ। ਅਸੀਂ ਇਹਨਾਂ ਨੂੰ ਪੰਜਾਬੀ ਵਿਸ੍ਵ ਕੋਸ਼ ਦਾ ਆਧਾਰ ਬਣਾਇਆ ਹੈ। ਆਮ ਤੌਰ ’ਤੇ ਸੰਸਾਰ ਭਰ ਦੀ ਕੋਸ਼ਕਾਰੀ ਪਰੰਪਰਾ ਵਿਚ ਇਕੱਲੇ ਸ਼ਬਦ ਦੀ ਵਖਰੇ ਵਖਰੇ ਪ੍ਰਸੰਗਾਂ ਵਿਚ ਵਿਆਖਿਆ ਕੀਤੀ ਗਈ ਹੈ। ਵਿਸ੍ਵ ਕੋਸ਼ ਵਿਚ ਅਸੀਂ ਹਰ ਸ਼ਬਦ, ਸਕੰਲਪ ਨੂੰ

ਉਸਦੇ ਮੇਲ ਅਤੇ ਵਿਰੋਧ ਦੇ ਸੰਕਲਪਾਂ ਨਾਲ ਜੋੜ ਕੇ ਦੇਖਿਆ ਹੈ। ਸੰਕਲਪ ਇਕੱਲੇ, ਇਕਹਿਰੇ ਨਹੀਂ ਹੁੰਦੇ। ਹਰ ਸਕੰਲਪ ਦੂਸਰੇ ਮਿਲਦੇ ਜੁਲਦੇ ਸੰਕਲਪ ਨਾਲ ਕਿਸੇ ਵਿਸ਼ੇਸ਼ ਦੁਵੰਦ ਵਿਚ ਜੁੜਿਆ ਹੁੰਦਾ ਹੈ। ਸ਼ਬਦਾਂ ਦੀ ਵਿਉਂਤ, ਸੰਕਲਪਾਂ ਦੀ ਜੁਗਤ ਇਕ ਵਿਸ਼ੇਸ਼ ਗੋਂਦ ਵਿਚ ਗੁੰਦੀ ਹੁੰਦੀ ਹੈ। ਇਹ ਜੁਗਤ, ਇਹ ਵਿਉਂਤ ਸੰਕਲਪਾਂ ਦੇ ਭਾਵ ਖੇਤਰ ਨੂੰ ਉਜਾਗਰ ਕਰਦੀ ਹੈ। ਉਹਨਾਂ ਦੇ ਜੋੜਾਂ ਨੂੰ ਜੋੜਦੀ ਹੈ। ਉਹਨਾਂ ਦੇ ਵਿਰੋਧਾਂ ਨੂੰ ਨਿਖੇੜਦੀ ਹੈ। ਇਸ ਕਰਕੇ ਕਿਸੇ ਇਕ ਸੰਕਲਪ ਦੀ ਵਿਆਖਿਆ ਲਈ ਕਈ ਸਹਾਇਕ ਸ਼ਬਦਾਂ, ਸੰਕਲਪਾਂ ਨੂੰ ਇਕੋ ਹੀ ਜੁਗਤ ਵਿਚ ਵੇਖਿਆ ਜਾਂਦਾ ਹੈ।

ਇਹ ਵਿਧੀ ਗੁਰਬਾਣੀ ਦੀ ਪਰਮੁਖ ਵਿਧੀ ਹੈ। ਹਉਮੇ ਦੀਰਘ ਰੋਗ ਵੀ ਹੈ ਅਤੇ ਦਾਰੂ ਵੀ। ਦੁਖ ਦਾਰੂ ਹੋ ਜਾਂਦਾ ਹੈ ਅਤੇ ਸੁਖ, ਰੋਗ। ਇਸੇ ਤਰ੍ਹਾਂ ਦੇ ਮੇਲ ਅਤੇ ਵਿਰੋਧ ਦੀ ਵਿਉਂਤ ਨਾਲ ਸਤਿ/ਅਸਤਿ, ਸਚ/ਕੂੜ, ਗੁਰਮੁਖ/ਮਨਮੁਖ, ਸੁਹਾਗਣੀ/ਦੁਹਾਗਣੀ, ਗਿਆਨ/ਅੰਧਕਾਰ ਦੀ ਭਾਵ ਜੁਗਤ ਉਲੀਕੀ ਗਈ ਹੈ। ਉਦਾਹਰਣ ਵਜੋਂ:

ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ ॥ (ਮ:੨,੪੬੭)
ਹਉਮੈ ਗੁਰਮੁਖ ਖੋਈਐ ਨਾਮਿ ਰਤੇ ਸੁਖੁ ਹੋਇ ॥
ਅਹਿਨਿਸ ਭਗਤਿ ਕਰੇ ਦਿਨ ਰਾਤੀ ਹਉਮੈ ਮਾਰਿ ਨਿਚੰਦੁ॥ (ਮ:੩,੨੯)
ਮਲ ਹਉਮੈ ਬਿਖਿਆ ਸਭ ਨਿਵਾਰੀ ॥ (ਮ:੪,੯੫)
ਹਉਮੈ ਮਾਰਿ ਸਚਿ ਸ਼ਬਦਿ ਸਮਾਣੇ ਸਚਿ ਰਤੇ ਅਧਿਕਾਈ ॥”
(ਮ:੩,੫੬੯)

''ਹਉਮੈ'' ਦੇ ਨਾਲ ਮੇਲ, ਸੁਮੇਲ ਤੇ ਜੁੜਦੇ ਅਣਜੁੜਦੇ ਸੰਕਲਪ, ਦੀਰਘ ਰੋਗ, ਦਾਰੂ, ਨਾਮਿ, ਭਗਤਿ, ਬਿਖਿਆ ਸਭ ਨਿਵਾਰੀ, ਸਬਦਿ ਸਮਾਣੇ, ਸਚਿ ਰਤੇ ਅਧਿਕਾਈ ਹਨ। ਇਹਨਾਂ ਦੀ ਇਕ ਵਿਸ਼ੇਸ਼ ਜੁਗਤ ਹਉਮੈ ਦੇ ਭਾਵ ਖੇਤਰ ਨੂੰ ਉਲੀਕਦੀ ਹੈ।

''ਸ਼ਬਦ'' ਇਕ ਬਹੁਤ ਗੁੰਝਲਦਾਰ ਸੰਕਲਪ ਹੈ। ਗੁਰਬਾਣੀ ਵਿਚ ਇਸ ਦੀ ਵਿਆਖਿਆ ਕਈ ਉਤਰਾਅ-ਚੜ੍ਹਾਅ ਵਿਚੋਂ ਲੰਘਦੀ ਹੈ।

ਸਬਦੁ ਭਾਖਤ ਸਸਿ ਜੋਤਿ ਅਪਾਰਾ ॥
ਸਸਿ ਘਰ ਸੂਰੁ ਵਸੈ ਮਿਟੇ ਅੰਧਿਆਰਾ ॥ (ਮ:੧,੯੪੩)
ਸੰਨ ਸਬਦੁ ਅਪਰੰਪਰ ਧਾਰੈ ॥
ਕਹਤੇ ਮੁਕਤੁ ਸਬਦਿ ਨਿਸਤਾਰੈ ॥ (ਮ:੧,੯੪੪)
ਸਬਦਿ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
ਸਬਦਿ ਗੁਰੂ ਭਖ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥
(ਮ:੧,੯੪੪)

''ਸ਼ਬਦ'' ਦੇ ਸੰਕਲਪ ਦੀ ਵਿਆਖਿਆ ਲਈ ਸਹਾਇਕ ਸ਼ਬਦ, ਸੰਕਲਪ ਹਨ : ਸਸਿ ਜੋਤ, ਸੂਰੁ ਵਸੈ, ਅਪਰੰਪਰ ਧਾਰੈ, ਨਿਸਤਾਰੈ, ਨਿਰੰਤਰਿ ਵਾਸੁ, ਸੁੰਨਿ ਨਿਵਾਸਾ, ਭਰਮ ਗਵਾਏ, ਨਿਰਮਲ, ਭਵ ਸਾਗਰ, ਛਾਇਆ, ਮਾਇਆ।

''ਸਚ'' ਅਤੇ ''ਕੂੜ'' ਦੇ ਪ੍ਰਸੰਗ ਵਿਚ ਗੁਰਬਾਣੀ ਦਾ ਭਾਵ ਖੇਤਰ ਨਿਵੇਕਲਾ ਹੈ।

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਮ:੧,੧)
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ (ਮ:੧,੧੪੫)

ਸਚ, ਕੂੜ, ਹੁਕਮ, ਧਰਮ, ਅਮਾਵਸ, ਚੰਦ੍ਰਮਾ ਆਦਿ ਸ਼ਬਦ, ਸੰਕਲਪ ਇਕੋ ਗੋਂਦ ਵਿਚ ਗੁੰਦੇ ਹਨ। ਇਹ ਸਚ, ਸਚ/ਝੂਠ ਦੇ ਦੁਵੰਦ ਤੋਂ ਪਰ੍ਹੇ ਹੈ। ਇਹ ਕਿਸੇ ਹੋਰ ਦੈਵੀ ਸਚ ਦਾ ਸੰਕਲਪ ਹੈ।

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥
(ਮ:੧,੧)

ਇਹ ਉਹ ਸਚ ਹੈ ਜੋ ਇਸ ਬ੍ਰਹਮੰਡ ਦੀ ਹੋਂਦ ਤੋਂ ਵੀ ਪਹਿਲਾਂ ਦਾ ਹੈ। ਬ੍ਰਹਮੰਡ ਦੀ ਹੋਂਦ ਵੀ ਇਸ 'ਤੇ ਨਿਰਭਰ ਹੈ ਅਤੇ ਇਸ ਦੀ ਅਣਹੋਂਦ ਵਿਚ ਵੀ ਇਹ ਕਾਇਮ ਰਹੇਗਾ। ਸਚ/ਕੂੜ ਦਾ ਦੁਵੰਦ ਇਸ ਦੁਨਿਆਵੀ ਜਗਤ ਨਾਲ ਜੁੜਿਆ ਹੈ। ਇਕ ਮਾਨਸਿਕ ਅਵਸਥਾ ਐਸੀ ਵੀ ਹੈ ਜਿੱਥੇ ਸਚ/ਕੂੜ ਦੇ ਸਾਰੇ ਵਿਰੋਧ, ਭੇਦ ਮਿਟ ਜਾਂਦੇ ਹਨ।

ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜ ਕੋਇ ਨ ਕੋਈ ॥

(ਮ:੧,੧੪੫)

ਗੁਰਬਾਣੀ ਵਿਚ ਭਾਵ ਜੁਗਤ ਦੇ ਵਿਸਥਾਰ ਦੀ ਇਕ ਹੋਰ ਵਿਧੀ ਹੈ। ਇਕੋ ਸ਼ਬਦ, ਸੰਕਲਪ ਕਈ ਜੁੜਦੇ, ਅਣਜੁੜਦੇ ਸੰਕਲਪਾਂ ਦੇ ਮੇਲ ਤੇ ਵਿਰੋਧ ਨਾਲ ਨਵੀਂ ਨਿਵੇਕਲੀ ਭਾਵ ਜੁਗਤ ਬਣਾਉਣੀ। ਇਸ ਦੀ ਸਭ ਤੋਂ ਨਿਖੜਵੀਂ ਉਦਾਹਰਣ ਸ਼ਬਦ 'ਗੰਢ' ਦੀ ਹੈ:

ਕੇਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੁਹਾਰੁ॥
ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥
ਰਾਜਾ ਮੰਗੈ ਦਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥
ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥
ਬੇਦਾ ਗੰਢੁ ਬੋਲੇ ਸਚੁ ਕੋਇ॥ ਮੁਇਆ ਗੰਢੁ ਨੇਕੀ ਸਤੁ ਹੋਇ॥
ਏਤ ਗੰਢੁ ਵਰਤੈ ਸੰਸਾਰੁ॥ ਮੂਰਖ ਗੰਢੁ ਪਵੈ ਮੁਹਿ ਮਾਰ॥
ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥

(ਮ:੧,੧੪੩)

ਇਸ ਸ਼ਬਦ ਵਿਚ ਗੰਢ ਦੇ ਸੰਕਲਪ ਲਈ ਕਈ ਮੇਲ, ਸੁਮੇਲ ਜੋੜ, ਤੋੜ ਲਏ ਗਏ ਹਨ। ਅਗਨੀ/ਲੋਹਾਰ, ਪੁਤੀ/ਸੰਸਾਰ, ਰਾਜਾ/ਮੰਗੈ, ਦਿਤੈ, ਭੁਖਿਆ/ਖਾਇ, ਪਰੀਤੀ/ਮਿਠੇ ਬੋਲ, ਬੇਦ/ਸਚ, ਮੋਇਆ/ਨੇਕੀ, ਸਤਿ, ਮੂਰਖ/ਮੁਹਿ ਮਾਰ, ਸਿਫਤੀ/ਦਰਬਾਰ ਆਦਿ ਸੰਬਧਾਂ ਨਾਲ ਗੰਢ ਦੇ ਸੰਕਲਪ ਦੀ ਵਿਆਖਿਆ ਕੀਤੀ ਗਈ ਹੈ।

ਪੰਜਾਬੀ ਵਿਸ਼ਵ ਕੋਸ਼ ਵਿਚ ਗੁਰਬਾਣੀ ਦੀ ਵਿਆਖਿਆ ਦੀ ਇਸ ਵਿਧੀ ਦੇ ਆਧਾਰ ਤੇ ਪੰਜਾਬੀ ਸਭਿਅਤਾ ਦੇ ਸ਼ਬਦਾਂ, ਸੰਕਲਪਾਂ ਦੀ ਭਾਵ ਜੁਗਤ ਨੂੰ ਉਲੀਕਿਆ ਗਿਆ ਹੈ, ਉਜਾਗਰ ਕੀਤਾ ਗਿਆ ਹੈ। ਉਦਾਹਰਣ ਵਜੋਂ ਆਮ ਕੋਸ਼ਾਂ ਵਾਂਗ ਇਕ ਅੱਧੀ ਤੁਕ ਨਹੀਂ ਦਿੱਤੀ ਗਈ, ਸਗੋਂ ਸਾਰਾ ਪਰਸੰਗ ਵਿਚਾਰ ਅਧੀਨ ਹੈ। ਇਹ ਪਰਸੰਗ ਇਕ ਇਕਾਈ ਹੁੰਦੀ ਹੈ, ਜਿਹੜੀ ਇਕ ਸ਼ਬਦ ਦੇ, ਇਕ ਵਾਕ ਦੇ ਰੂਪ ਵਿਚ ਸਾਨੂੰ ਮਿਲਦੀ ਹੈ।

---------

1968 ਵਿਚ ਪੰਜਾਬੀ ਯੂਨੀਵਰਸਿਟੀ ਨੇ ਮੈਨੂੰ ਪੈਰਿਸ ਦੇ ਨੈਸ਼ਨਲ ਰੀਸਰਚ ਸੈਂਟਰ ਤੋਂ ਬੁਲਾ ਕੇ ਪਟਿਆਲੇ ਵਿਚ ਪੰਜਾਬੀ ਭਾਸ਼ਾ ਦੇ ਸਰਵੇਖਣ ਲਈ ਭਾਸ਼ਾ ਵਿਗਿਆਨ ਵਿਭਾਗ ਦੀ ਨੀਂਹ ਰਖਣ ਦੀ ਸੇਵਾ ਦਿੱਤੀ ਅਤੇ ਮੈਨੂੰ ਇਸ ਦਾ ਪਹਿਲਾ ਪ੍ਰੋਫੈਸਰ ਨਿਯੁਕਤ ਕੀਤਾ। ਇਸ ਬੌਧਿਕ ਤਪਸ਼ ਵਿਚੋਂ ਪੰਜਾਬੀ ਦੀ ਰੈਫਰੈਂਸ ਗਰੈਮਰ, ਪੰਜਾਬੀ ਦੀ ਐਟਲਸ ਤੇ ਪੰਜਾਬੀ ਭਾਸ਼ਾ ਤੇ ਸਭਿਅਤਾ ਦੀ ਭਾਵ ਜੁਗਤ ਦੇ ਸੰਬੰਧ ਵਿਚ ਕਈ ਪੁਸਤਕਾਂ ਛਪੀਆਂ। 1984 ਵਿਚ ਮੈਨੂੰ ਦਿੱਲੀ ਦੀ ਜਵਾਹਰਲਾਲ ਨਹਿਰੂ ਯੂਨੀਵਰਸਿਟੀ ਦੇ ਅੰਗਰੇਜ਼ੀ ਤੇ ਭਾਸ਼ਾ ਵਿਗਿਆਨ ਵਿਭਾਗ ਤੋਂ ਸੱਦਾ ਆਇਆ ਜਿੱਥੋਂ ਮੈਂ 2000 ਵਿਚ ਪ੍ਰੋਫੈਸਰ ਅਮੈਰੀਟਸ ਬਣ ਕੇ ਰੀਟਾਇਰ ਹੋਇਆ। ਵੀਹ ਵਰ੍ਹਿਆਂ ਪਿੱਛੋਂ ਪੰਜਾਬੀ ਯੂਨੀਵਰਸਿਟੀ ਨੇ ਫਿਰ ਮੈਨੂੰ ਯਾਦ ਕੀਤਾ ਤੇ ਪੰਜਾਬੀ ਭਾਸ਼ਾ ਤੇ ਸਭਿਅਤਾ ਦੇ ਵਿਸ਼ਵ ਕੋਸ਼ ਦੀ ਸੇਵਾ ਦਾ ਅਵਸਰ ਦਿੱਤਾ। ਮੇਰੇ ਕਹਿਣ ਤੇ ਮੇਰੇ ਪੁਰਾਣੇ ਸਾਥੀ, ਡਾਕਟਰ ਸ਼ਿਵ ਸ਼ਰਮਾ ਜੋਸ਼ੀ ਤੇ ਮੁਖਤਿਆਰ

ਸਿੰਘ ਗਿਲ ਨੂੰ ਸਹਾਇਕ ਸੰਪਾਦਕ ਤੇ ਡਾਕਟਰ ਜੋਗਾ ਸਿੰਘ ਨੂੰ ਪ੍ਰਬੰਧਕੀ ਕੋਰਡੀਨੇਟਰ ਨਿਯੁਕਤ ਕਰ ਦਿੱਤਾ।

ਜੋਸ਼ੀ ਜੀ ਸਾਡੇ ਕੋਲ ਬਹੁਤ ਸਮਾਂ ਨਾ ਰਹਿ ਸਕੇ। ਕੁਝ ਦੇਰ ਕੰਮ ਕਰਕੇ ਉਹ ਅਕਾਲ ਚਲਾਣਾ ਕਰ ਗਏ। ਉਹਨਾਂ ਦੀ ਵਿਦਵਿਤਾ ਦੀ ਘਾਟ ਸਾਨੂੰ ਸਦਾ ਮਹਿਸੂਸ ਹੁੰਦੀ ਰਹੇਗੀ।

ਡਾਕਟਰ ਜੋਸ਼ੀ ਜੀ ਦੇ ਜਾਣ ਪਿੱਛੋਂ ਸਹਾਇਕ ਸੰਪਾਦਕ, ਮੁਖਤਿਆਰ ਸਿੰਘ ਗਿਲ ਨੇ ਉਹਨਾਂ ਦਾ ਕੰਮ ਵੀ ਸੰਭਾਲ ਲਿਆ ਤੇ ਪ੍ਰਬੰਧਕੀ ਜ਼ਿਮੇਵਾਰੀ ਦੇ ਨਾਲ ਵਿਸ਼ਵ ਕੋਸ਼ ਦੀ ਸੰਪਾਦਨਾ ਨੂੰ ਵੀ ਬੜੀ ਸੁਹਿਰਦਤਾ ਨਾਲ ਨਿਭਾਇਆ।

ਇਸ ਸੈਂਚੀ ਵਾਸਤੇ ਗੁਰਪ੍ਰੀਤ ਕੌਰ ਨੇ ਜਨਮ ਸਾਖੀਆਂ ਦੇ ਅੰਦਰਾਜਾਂ ਦੀ ਤੇ ਅਮਨਦੀਪ ਕੰਬੋਜ ਨੇ ਪੰਜਾਬੀ ਸਭਿਆਚਾਰ ਦੇ ਅੰਦਰਾਜਾਂ ਦੀ ਪ੍ਰੈਸ ਕਾਪੀ ਤਿਆਰ ਕੀਤੀ ਹੈ। ਅਮਨਦੀਪ ਕੌਰ ਅੰਟਾਲ ਨੇ ਆਦਿ ਗ੍ਰੰਥ ਦੇ ਅੰਦਰਾਜਾਂ ਦੇ ਨਾਲ ਸਮੁੱਚੇ ਕੋਸ਼ ਦੀ ਪ੍ਰੈਸ ਕਾਪੀ ਤਿਆਰ ਕੀਤੀ ਹੈ।

ਅਸੀਂ ਵਾਈਸ ਚਾਂਸਲਰ, ਡਾਕਟਰ ਜਸਪਾਲ ਸਿੰਘ ਦੇ ਰਿਣੀ ਹਾਂ ਜਿਨ੍ਹਾਂ ਨੇ ਕੋਸ਼ ਦੀ ਤਿਆਰੀ ਦੇ ਹਰ ਪਖ ਵਿਚ ਸਹਾਇਤਾ ਕੀਤੀ ਹੈ। ਅਸੀਂ ਪ੍ਰੋਫੈਸਰ ਗੁਰਪ੍ਰੀਤ ਸਿੰਘ ਲਹਿਲ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਕੋਸ਼ ਨਾਲ ਸੰਬਧਿਤ ਸਾਰੀਆਂ ਪੁਸਤਕਾਂ ਨੂੰ ਪੰਜਾਬੀ ਯੂਨੀਵਰਸਿਟੀ ਦੀ ਵੈਬ ਸਾਈਟ ਤੇ ਪਾਇਆ ਹੈ।

ਹਰਜੀਤ ਸਿੰਘ ਗਿਲ

ਪ੍ਰੋਫੈਸਰ ਅਮੈਰੀਟਸ, ਜਵਾਹਰਲਾਲ ਨਹਿਰੂ ਯੂਨੀਵਰਸਿਟੀ
ਮੁਖ ਸੰਪਾਦਕ

## ਈਂਧਨ ĩdan

ਨਾਂਵ ਪੁਲਿੰਗ
ਬਾਲਣ, ਲੱਕੜੀ

## ਈਂਧਨ ਤੇ ਬੈਸੰਤਰੁ ਭਾਗੈ

ĩdan te bɛsãtar pàgɛ

ਜਿਸ ਤਰ੍ਹਾਂ ਅਗ ਤੇ ਪਾਣੀ ਦਾ ਮੇਲ ਨਹੀਂ ਹੁੰਦਾ, ਜਿਸ ਤਰ੍ਹਾਂ ਮਿੱਟੀ ਤੇ ਜਲ ਇਕ ਦੂਸਰੇ ਤੋਂ ਦੂਰ ਰਹਿੰਦੇ ਹਨ, ਜਿਸ ਤਰ੍ਹਾਂ ਧਰਤ ਆਕਾਸ ਦਾ ਨਿਖੇੜਾ ਰਹਿੰਦਾ ਹੈ, ਏਸੇ ਤਰ੍ਹਾਂ ਹੀ ਨਾਮ ਤੋਂ ਬੇਮੁਖ ਮਨੁਖ ਨੂੰ ਕੋਈ ਸੇਧ ਨਹੀਂ ਮਿਲਦੀ, ਕੋਈ ਸੋਝੀ ਨਹੀਂ ਪ੍ਰਾਪਤ ਹੁੰਦੀ।ਜੋ ਉਸ ਕਰਤਾਰ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ।ਮਾਇਆ ਨੂੰ ਤਿਆਗ ਕੇ, ਪੁਤ੍ਰ, ਕਲਤ੍ਰ ਦੇ ਜੰਜਾਲ ਛਡ ਕੇ ਹੀ ਗੁਰਮੁਖ ਕਰਤਾਰ ਦੀ ਰਜ਼ਾਅ ਵਿਚ ਰਹਿ ਕੇ ਸਭ ਰੋਗਾਂ ਤੋਂ ਛੁਟਕਾਰਾ ਪਾ ਸਕਦਾ ਹੈ।

ਰਾਮਕਲੀ ਮਹਲਾ ੫ ॥ **ਈਂਧਨ ਤੇ ਬੈਸੰਤਰੁ ਭਾਗੈ** ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥ ਊਪਰਿ ਚਰਨ ਤਲੈ ਆਕਾਸੁ ॥ **ਘਟ ਮਹਿ ਸਿੰਧੁ** ਕੀਓ ਪਰਗਾਸੁ ॥ ੧ ॥ ਐਸਾ ਸੰਮ੍ਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥ **ਪ੍ਰਥਮੇ ਮਾਖਨੁ ਪਾਛੈ ਦੂਧੁ** ॥ **ਮੈਲੂ ਕੀਨੋ ਸਾਬੁਨੁ ਸੂਧੁ** ॥ ਭੈ ਤੇ ਨਿਰਭਉ ਡਰਤਾ ਫਿਰੈ ॥ **ਹੋਂਦੀ ਕਉ ਅਣਹੋਂਦੀ ਹਿਰੈ** ॥ ੨ ॥ **ਦੇਹੀ ਗੁਪਤ ਬਿਦੇਹੀ ਦੀਸੈ** ॥ ਸਗਲੇ ਸਾਜਿ ਕਰਤ ਜਗਦੀਸੈ ॥ **ਠਗਣਹਾਰ ਅਣਠਗਦਾ ਠਾਗੈ** ॥ **ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ** ॥ ੩ ॥ ਸੰਤ ਸਭਾ ਮਿਲਿ ਕਰਹੁ **ਬਖਿਆਣ** ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥ ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾ ਕੀ **ਪਰਮ ਗਤਿ ਹੋਇ** ॥ ੪ ॥ ੪੩ ॥ ੫੪ ॥ ਰਾਮਕਲੀ ਮਹਲਾ ੫ ॥ **ਜੋ ਤਿਸੁ ਭਾਵੈ ਸੋ ਥੀਆ** ॥ ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥ ੧ ॥ ਰਹਾਉ ॥ **ਪੁਤੁ ਕਲਤ੍ਰੁ ਲਖਿਮੀ ਦੀਸੈ** ਇਨ ਮਹਿ ਕਿਛੂ ਨ ਸੰਗਿ ਲੀਆ ॥ **ਬਿਖੈ ਠਗਉਰੀ ਖਾਇ ਭੁਲਾਨਾ** ਮਾਇਆ ਮੰਦਰੁ ਤਿਆਗਿ ਗਇਆ ॥ ੧ ॥ **ਨਿੰਦਾ ਕਰਿ ਕਰਿ ਬਹੁਤੁ ਵਿਗੂਤਾ** ਗਰਭ ਜੋਨਿ ਮਹਿ ਕਿਰਤਿ ਪਇਆ ॥ ਪੁਰਬ ਕਮਾਣੇ ਛੋਡਹਿ ਨਾਹੀ **ਜਮਦੂਤਿ ਗ੍ਰਾਸਿਓ ਮਹਾ ਭਇਆ** ॥ ੨ ॥ ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥ **ਅਸਾਧ ਰੋਗੁ ਉਪਜਿਆ ਸੰਤ ਦੂਖਨਿ** ਦੇਹ ਬਿਨਾਸੀ ਮਹਾ ਖਇਆ ॥ ੩ ॥ **ਜਿਨਹਿ ਨਿਵਾਜੇ ਤਿਨ ਹੀ ਸਾਜੇ** ਆਪੇ ਕੀਨੇ ਸੰਤ ਜਇਆ ॥ ਨਾਨਕ ਦਾਸ ਕੰਠਿ ਲਾਇ ਰਾਖੇ ਕਰਿ

ਕਿਰਪਾ ਪਾਰਬ੍ਰਹਮ ਮਇਆ ॥ ੪ ॥ ੪੪ ॥ ੫੫ ॥
ਅ.ਗ.ਮ.੫,੯੦੦

ਈਂਧਨ
ī́ dan

ਈਂਧਨ ਤੇ ਬੈਸੰਤਰੁ ਭਾਗੈ
ī́ dan te bɛsãtar pā̀gɛ

ਘਟ ਮਹਿ ਸਿੰਧੁ
kàṭ mɛ́ sĩ́d

ਪ੍ਰਥਮੇ ਮਾਖਨੁ ਪਾਛੈ ਦੂਧੁ
prathme mākhan pāčhɛ dū́d

ਮੈਲੂ ਕੀਨੋ ਸਾਬੁਨੁ ਸੂਧੁ
mɛlū kīno sābun sū́d

ਹੋਂਦੀ ਕਉ ਅਣਹੋਂਦੀ ਹਿਰੈ
hõdī kɔ aṇhõdī hirɛ

ਦੇਹੀ ਗੁਪਤ ਬਿਦੇਹੀ ਦੀਸੈ
dehī gupt bidehī dīsɛ

ਠਗਣਹਾਰ ਅਣਠਗਦਾ ਠਾਗੈ
ṭhagaṇhār aṇṭhagdā ṭhāgɛ

ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ
bin wakkhar phir phir uṭh lāgɛ

ਬਖਿਆਣ
bakhiāṇ

ਪਰਮ ਗਤਿ ਹੋਇ
parm gat hoe

ਜੋ ਤਿਸੁ ਭਾਵੈ ਸੋ ਥੀਆ
jo tis pā̀wɛ so thīā

ਪੁਤੁ ਕਲਤ੍ਰੁ ਲਖਿਮੀ ਦੀਸੈ
put kalatr lakhmī dīsɛ

ਬਿਖੈ ਠਗਉਰੀ ਖਾਇ ਭੁਲਾਨਾ
bikhɛ ṭhagɔri khāe pùlānā

ਨਿੰਦਾ ਕਰਿ ਕਰਿ ਬਹੁਤੁ ਵਿਗੂਤਾ
nĩdā kar kar bɔ́t wigūtā

ਜਮਦੂਤਿ ਗ੍ਰਾਸਿਓ ਮਹਾ ਭਇਆ
jamdūt grāsio mahā pɛ̀ā

ਅਸਾਧ ਰੋਗੁ ਉਪਜਿਆ ਸੰਤ ਦੂਖਨਿ
asā́d rog upjiā sãt dūkhan

ਜਿਨਹਿ ਨਿਵਾਜੇ ਤਿਨ ਹੀ ਸਾਜੇ
jínɛ niwāje tin hī sāje

**ਇਆਣੀ** iāṇī

ਵਿਸ਼ੇਸ਼ਣ
ਅਣਜਾਣ, ਅਗਿਆਨੀ, ਗਿਆਨਹੀਣ

**ਅੰਤ ਇਆਣੀ ਮੈਂ ਕਾਂਗਲ ਵੇਖਾਂ,**
ãt iāṇī mɛ̃ kā̃gal wekhā̃

ਜਦੋਂ ਇਸ਼ਕ ਦੀ, ਮੁਹੱਬਤ ਦੀ ਤੇਜ਼ ਤੇਗ਼, ਤਲਵਾਰ ਇਨਸਾਨ ਦੇ ਦਿਲ ਨੂੰ ਚੀਰ ਦੇਂਦੀ ਹੈ ਤਾਂ ਇਆਣਾ, ਅਨਜਾਣ ਮਨੁਖ ਸਭ ਕੁਝ ਭੁਲ ਜਾਂਦਾ ਹੈ। ਅਨਜਾਣ ਕੁੜੀ ਆਪਣੇ ਗੁਡੀਆਂ ਪਟੋਲੇ ਛਡ ਕੇ ਆਪਣੇ ਮਾਲਕ ਦੇ, ਆਪਣੇ ਕਾਦਰ ਦੇ ਇਸ਼ਕ ਵਿਚ ਮਸਤ ਹੋ ਜਾਂਦੀ ਹੈ। ਜਦੋਂ ਪ੍ਰੇਮ ਦੀ, ਇਸ਼ਕ ਦੀ ਠੰਢੀ ਹਵਾ ਚਲਦੀ ਹੈ, ਮਨ ਸੀਤਲ ਹੋ ਜਾਂਦਾ ਹੈ। ਜ਼ਿੰਦਗੀ ਵਿਚ ਸੰਜਮ ਆਉਂਦਾ ਹੈ। ਸਭ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ। ਇਸ਼ਕ ਦੇ ਝੂਟਿਆਂ ਵਿਚ ਮਸਤ ਹੋਇਆ ਇਨਸਾਨ ਨਚਦਾ, ਗਾਉਂਦਾ ਹੈ। ਆਪਣੇ ਕਾਦਰ ਦੇ ਸੋਹਿਲੇ ਗਾਉਂਦਾ ਹੈ। ਇਸ਼ਕ ਦੇ ਪੰਘੂੜੇ ਵਿਚ ਝੂਮਦਾ ਆਸ਼ਕ ਰੂਹਾਨੀ ਜੀਵਨ ਜੀਊਂਦਾ ਹੈ। ਇਹ ਇਆਣਾ, ਅਨਜਾਣ ਇਨਸਾਨ ਆਪਣੇ ਕਾਦਰ ਦੀ ਕੁਦਰਤ ਦੀ ਰਮਜ਼ ਪਹਿਚਾਣਦਾ ਹੈ। ਆਪਣੇ ਮਾਲਕ ਦੇ ਰੂਹਾਨੀ ਦਸਤੂਰ ਆਪਣੀ ਜ਼ਿੰਦਗੀ ਦੇ ਦਸਤੂਰ ਬਣਾ ਲੈਂਦਾ ਹੈ।

**ਇਹ ਅਵੱਲੜਾ ਨੇਜ਼ਾ ਲੱਗਾ ਤੇਗ਼,**
ਤੇਗ਼ ਪ੍ਰੇਮ ਦੀ ਗੱਡੀਆਂ ਮੈਂ।
**ਅੰਤ ਇਆਣੀ ਮੈਂ ਕਾਂਗਲ ਵੇਖਾਂ,**
ਕਿ ਮੂਰਤਾਂ ਖੇਡਾਂ ਗੁਡੀਆਂ ਮੈਂ।
**ਠੰਢੜੀ ਵਾਓ ਪ੍ਰੇਮ ਦੀ ਝੁੱਲੀ ,**
ਬਾਝ ਪਰਾਂ ਦੇ ਉਡੀਆਂ ਮੈਂ।
**ਹੈਦਰ ਢੋਲਣ ਝੂਟੜੇ ਦੇਂਦਾ,**
ਵਿੱਚ ਭੰਗੂੜੇ ਲੁਡੀਆਂ ਮੈਂ।
ਅਲੀ ਹੈਦਰ, ਸੀਹਰਫੀ, ੫੪

ਇਆਣੀ
iāṇī

ਇਹ ਅਵੱਲੜਾ ਨੇਜ਼ਾ ਲੱਗਾ ਤੇਗ਼
é a'walṛā neza laggā teg

ਅੰਤ ਇਆਣੀ ਮੈਂ ਕਾਂਗਲ ਵੇਖਾਂ
ãt iāṇī mɛ̃ kā̃gal wekhā̃

ਠੰਢੜੀ ਵਾਓ ਪ੍ਰੇਮ ਦੀ ਝੁੱਲੀ
ṭhā̃ḍṛī wāo prem dī čùllī

ਹੈਦਰ ਢੋਲਣ ਝੂਟੜੇ ਦੇਂਦਾ
hɛdar ṭòlaṇ čū̃ṭṛe dẽdā

**ਇਆਨੜੀਏ** iānaṛīe

ਵਿਸ਼ੇਸ਼ਣ
ਹੇ ਅਣਜਾਣ ਜਿੰਦੇ

**ਇਆਨੜੀਏ ਮਾਨੜਾ ਕਾਇ ਕਰੇਹਿ**

iānaṛīe mānṛā kāe kare

ਅਨਜਾਣ ਕੁੜੀਏ, ਇਆਨੜੀਏ, ਐਵੇਂ ਕੋਈ ਮਾਣ, ਫਖਰ ਨਹੀਂ ਕਰੀਦਾ।ਸ਼ਹੁ ਦਾ ਪਿਆਰ ਹੀ ਸੇਵਕ ਨੂੰ ਕਰਤਾਰ ਦੇ ਘਰ ਥਾਂ ਦੇਂਦਾ ਹੈ, ਮਾਣ ਦੇਂਦਾ ਹੈ।ਸਭ ਕੁਝ ਕਰਤਾਰ ਦੇ ਹਥ ਹੈ।ਆਪਣੇ ਚੰਗੇ ਕਰਮਾਂ ਨਾਲ ਸਭ ਸਿੱਧ ਹੋ ਜਾਂਦਾ ਹੈ।ਸੋਹਾਗਣੀ ਨੂੰ ਪੁਛੋ ਉਸ ਨੇ ਕਿਸ ਤਰ੍ਹਾਂ ਆਪਣੇ ਸ਼ਹੁ ਨੂੰ ਰੀਝਾਇਆ ਹੈ।ਕਿਸ ਤਰ੍ਹਾਂ ਉਸ ਦੇ ਹੁਕਮ ਦੀ, ਉਸ ਦੇ ਸ਼ਬਦ ਦੀ ਥਾਹ ਪਾਈ ਹੈ।ਆਪਣੀ ਹਉਮੇ ਗਵਾ ਕੇ, ਸਭ

ਚਤੁਰਾਈਆਂ ਛਡ ਕੇ ਸੋਹਾਗਣੀ ਆਪਣੇ ਸ਼ਹੁ ਨਾਲ ਇਕ ਮਿਕ ਹੋ ਜਾਂਦੀ ਹੈ। ਉਸ ਦੇ ਪਿਆਰ ਵਿਚ ਲੀਨ ਹੋ ਜਾਂਦੀ ਹੈ।

ਤਿਲੰਗ ਮਃ ੧ ॥ **ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ** ਕੀ ਨ ਮਾਣੇਹਿ **॥ ਸਹੁ ਨੇੜੈ ਧਨ ਕੰਮਲੀਏ** ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ **ਤਾ ਸੋਹਾਗਣਿ ਜਾਣੀਐ** ਲਾਗੀ **ਜਾ ਸਹੁ ਧਰੇ ਪਿਆਰੋ** ॥ ੧ ॥ **ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ** ॥ ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥ **ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ** ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥ ੨ ॥ **ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥**
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥ **ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ** ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ **ਸਾ ਸਭਰਾਈ** ॥ ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥ ੪ ॥ ੨ ॥ ੪ ॥

ਅ.ਗ.ਮ.੧, ੭੨੨

ਇਆਨੜੀਏ
iānaṛīe

ਇਆਨੜੀਏ ਮਾਨੜਾ ਕਾਇ ਕਰੇਹਿ
iānaṛīe mānṛā kāe kare

ਆਪਨੜੈ ਘਰਿ ਹਰਿ ਰੰਗੋ
āpanṛɛ kàr har rãgo

ਸਹੁ ਨੇੜੈ ਧਨ ਕੰਮਲੀਏ
sɔ́ neṛɛ tàn kamlīe

ਤਾ ਸੋਹਾਗਣਿ ਜਾਣੀਐ
tā sohāgaṇ jāṇiɛ

ਜਾ ਸਹੁ ਧਰੇ ਪਿਆਰੋ
jā sɔ́ tàre piāro

ਇਆਣੀ ਬਾਲੀ ਕਿਆ ਕਰੇ
iāṇī bālī kiā kare
ਜਾ ਧਨ ਕੰਤ ਨ ਭਾਵੈ
ja tàn kãt na pàwɛ
ਵਿਣੁ ਕਰਮਾ ਕਿਛੁ ਪਾਈਐ ਨਾਹੀ
wiṇ karmā kič pāīe nāhī
ਜੇ ਬਹੁਤੇਰਾ ਧਾਵੈ
je bɔ́terā tàwɛ

ਜਾਇ ਪੁਛਹੁ ਸੋਹਾਗਣੀ ਵਾਹੈ
jāe puččho sohāgaṇī wāhɛ
ਕਿਨੀ ਬਾਤੀ ਸਹੁ ਪਾਈਐ
kīnī bātī sɔ́ pāīɛ

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ
jo kič kare so pàlā kar mānīɛ
ਹਿਕਮਤਿ ਹੁਕਮੁ ਚੁਕਾਈਐ
hikmat hukm čukāīɛ
ਆਪੁ ਗਵਾਈਐ ਤਾ ਸਹੁ ਪਾਈਐ
āp gwāīɛ tā sɔ́ pāīɛ

ਅਉਰੁ ਕੈਸੀ ਚਤੁਰਾਈ
ɔr kɛsī čaturāī

ਸਾ ਸਭਰਾਈ
sā sábrāī

**ਇਸਰਾਰ** isrār

ਨਾਂਵ ਪੁਲਿੰਗ
ਗੁਪਤ ਆਸ਼ਾ, ਨਿਰੰਤਰਤਾ

**ਤੂੰ ਤਾਂ ਕੁਲ ਇਸਰਾਰ ਜਹਾਨ ਦਾ ਹੈਂ**
tū̃ tā̃ kul isrār jahān dā hɛ̃

ਰਬ ਦਾ ਇਸਰਾਰ ਹੋਰ ਹੈ ਤੇ ਬੰਦੇ ਦਾ ਹੋਰ। ਰਬ ਦਾ ਇਸਰਾਰ ਬੰਦੇ ਦਾ ਆਸਰਾ ਹੈ। ਰਬ ਦੇ ਇਸਰਾਰ ਵਿਚ, ਰਬ ਦੀ ਇਬਾਦਤ ਵਿਚ, ਰਬ ਦੇ ਇਸ਼ਕ ਵਿਚ ਇਨਸਾਨ ਸਾਰੇ ਜਹਾਨ ਦੀ ਰੂਹਾਨੀ ਰਮਜ਼ ਨੂੰ ਸਮਝਦਾ ਹੈ। ਰਬ ਦੀ ਦ੍ਰਿਸ਼ਟੀ ਵਿਚ ਸਭ ਦ੍ਰਿਸ਼ਟੀਆਂ ਹਨ। ਰਬ ਦੇ ਨੂਰ ਵਿਚ ਸਭ ਨੂਰ ਹਨ। ਉਸ ਅੱਲਾ ਦੇ ਨੂਰ ਬਿਨਾਂ ਸਭ ਪਾਸੇ ਹਨੇਰਾ ਹੈ। ਉਸ ਕਾਦਰ ਦਾ ਨੂਰ, ਉਸ ਕਾਦਰ ਦਾ ਦਸਤੂਰ ਜਹਾਨ ਦੇ ਸਭ ਪੰਧ ਰੋਸ਼ਨ ਕਰਦਾ ਹੈ। ਸਭ ਕਾਨੂਨ ਕਾਇਦੇ ਸਹੀ ਕਰਦਾ ਹੈ। ਉਸ ਦੇ ਨੂਰ ਵਿਚ ਉਸ ਦੀ ਪਹਿਚਾਣ ਹੈ। ਇਨਸਾਨ ਅੰਦਰੋਂ ਬਾਹਰੋਂ ਆਪਣੇ ਕਾਦਰ ਨਾਲ ਜੁੜਦਾ ਹੈ। ਆਪਣੇ ਖ਼ੁਦਾ ਦੀ ਖ਼ੁਦਾਈ ਦੀ ਪਹਿਚਾਣ ਕਰਦਾ ਹੈ। ਸੱਚਾ ਤੇ ਸੁੱਚਾ ਜੀਵਨ ਬਿਤਾਉਂਦਾ ਹੈ। ਜਿਹੜੇ ਇਸ ਨੂਰ ਨੂੰ, ਇਸ ਇਲਾਹੀ ਦਸਤੂਰ ਨੂੰ ਨਹੀਂ ਸਮਝਦੇ, ਨਹੀਂ ਪਹਿਚਾਣਦੇ, ਉਹ ਸਦਾ ਬਿਖੜੇ ਰਾਹਾਂ ਤੇ ਧੱਕੇ ਖਾਂਦੇ ਹਨ। ਆਪ ਹੀ ਆਪਣੀ ਫਾਹੀ ਲੈ ਲੈਂਦੇ ਹਨ।

ਸਮਝ ਕੇ ਬੈਠ ਜਹਾਨ ਅੰਦਰ,

**ਤੂੰ ਤਾਂ ਕੁਲ ਇਸਰਾਰ ਜਹਾਨ ਦਾ ਹੈਂ।**
**ਤੇਰੇ ਡਿਠਿਆਂ ਦਿਸਦਾ ਸਭ ਕੋਈ,**
ਨਹੀਂ ਕੋਈ ਨਾ ਕਿਸੇ ਪਛਾਣਦਾ ਹੈ
ਤੇਰਾ ਖਿਆਲ ਈਹੋ ਹਰ ਤਰ੍ਹਾਂ ਦਿਸੇ,
**ਜਿਵੇਂ ਬਾਲ ਬੈਤਾਲ ਕਰ ਜਾਣਦਾ ਹੈ।**
ਬੁੱਲ੍ਹਾ ਸ਼ਾਹ ਫਾਹੇ ਕੌਣ ਬਾਵਰੇ ਨੂੰ,
**ਫਸੇ ਆਪ ਆਪੇ ਫਾਹੀ ਤਾਣਦਾ ਹੈ।**

ਬੁਲ੍ਹਾ ਸ਼ਾਹ, ਸੀਹਰਫੀ, ੪੩

ਇਸਰਾਰ
isrār

ਤੂੰ ਤਾਂ ਕੁਲ ਇਸਰਾਰ ਜਹਾਨ ਦਾ ਹੈਂ
tũ tā̃ kul isrār jahān dā hɛ̃

ਤੇਰੇ ਡਿਠਿਆਂ ਦਿਸਦਾ ਸਭ ਕੋਈ
tere ḍiṭhiā̃ disdā sáb koī

ਜਿਵੇਂ ਬਾਲ ਬੈਤਾਲ ਕਰ ਜਾਣਦਾ ਹੈ
jiwẽ bāl bɛtāl kar jāṇdā hɛ

ਫਸੇ ਆਪ ਆਪੇ ਫਾਹੀ ਤਾਣਦਾ ਹੈ
fase āp āpe fāhī tāṇdā hɛ

**ਇਸ਼ਕ** isq
ਨਾਂਵ ਪੁਲਿੰਗ
ਪਿਆਰ, ਮੁਹੱਬਤ

**ਜ਼ਹਿਰ ਪਿਆਲੜਾ ਇਸ਼ਕ ਵਾਲਾ**
zɛ́r piālṛā isq wālā

ਇਸ਼ਕ, ਪਿਆਰ, ਮੁਹੱਬਤ ਦਾ ਪਿਆਲਾ ਬਹੁਤ ਜ਼ਹਿਰੀਲਾ ਹੈ। ਇਹ ਘਾਟੀ ਬਹੁਤ ਕਠਣ ਹੈ। ਆਸ਼ਕ ਆਪਣੇ ਮਹਿਬੂਬ ਵਾਸਤੇ, ਆਪਣੇ ਪਿਆਰੇ ਲਈ ਜਾਨ ਦੇ ਦੇਂਦੇ ਹਨ। ਜਦੋਂ ਇਸ਼ਕ ਦਾ ਵੇਗ ਆਉਂਦਾ ਹੈ, ਜਦੋਂ ਇਸ਼ਕ ਦੀ ਹਨੇਰੀ ਵਗਦੀ ਹੈ ਤਾਂ ਕੋਈ ਉਸ ਦੇ ਅੱਗੇ ਖੜ੍ਹਾ ਨਹੀਂ ਹੋ ਸਕਦਾ। ਇਸ ਦਾ ਉਲਾਰ, ਇਸ ਦਾ ਜ਼ੋਰ ਸਭ ਮੁਸ਼ਕਲਾਂ ਦੂਰ ਕਰ ਦੇਂਦਾ ਹੈ। ਸਭ ਰਸਤੇ ਸਾਫ ਕਰ ਦੇਂਦਾ ਹੈ। ਇਸ਼ਕ ਵਿਚ ਮਸਤ ਹੋਇਆ, ਪਾਗਲ ਹੋਇਆ ਆਸ਼ਕ ਜ਼ਹਿਰ ਦਾ ਪਿਆਲਾ ਪੀ ਜਾਂਦਾ ਹੈ। ਇਸ਼ਕ ਦੀ ਸੂਲੀ ਚੜ੍ਹ ਜਾਂਦਾ ਹੈ। ਇਸ਼ਕ ਦੇ ਕਾਨੂਨ, ਇਸ਼ਕ ਦੇ ਰਾਹ, ਇਸ਼ਕ ਦੇ ਦਸਤੂਰ ਆਪਣੇ ਹੀ ਹਨ। ਇਹਨਾਂ ਦਾ ਦੁਨਿਆਵੀ ਦਸਤੂਰਾਂ ਨਾਲ ਕੋਈ ਸੰਬੰਧ ਨਹੀਂ। ਇਸ਼ਕ ਦੇ ਪੰਧ ਦੀਆਂ ਸਭ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ। ਆਸ਼ਕ ਤੇ ਮਾਸ਼ੂਕ ਇਸ਼ਕ ਦੀ ਸੂਲੀ ਚੜ੍ਹ ਜਾਂਦੇ ਹਨ। ਕਾਜ਼ੀਆਂ ਮੁਲਾਂ ਦੇ ਕਾਇਦੇ ਕਾਨੂੰਨ, ਦਸਤੂਰ ਇਸ਼ਕ ਦੇ ਵੇਗ ਨੂੰ, ਇਸ਼ਕ ਦੇ ਹੜ੍ਹ ਨੂੰ ਨਹੀਂ ਰੋਕ ਸਕਦੇ।

**ਜ਼ਹਿਰ ਪਿਆਲੜਾ ਇਸ਼ਕ ਵਾਲਾ,**

ਜਿਸ ਚਖਿਆ ਸੋ ਚਕਨਾ ਚੂਰ ਡਿੱਠਾ।
**ਮਜਨੂੰ ਸੁਕ ਕੇ ਲਕੜੀ ਵਾਂਗ ਹੋਇਆ।**
ਸੂਲੀ ਚੜ੍ਹਦਿਆ ਸ਼ਾਹ ਮਨਸੂਰ ਡਿੱਠਾ।
**ਜਾਨ ਦਿਤਿਆਂ ਬਾਝ ਨਾ ਮਿਲੇ ਪਿਆਰਾ,**
ਏਸ ਇਸ਼ਕ ਦਾ ਇਹ ਦਸਤੂਰ ਡਿੱਠਾ।
ਮੁਹੰਮਦ 'ਬੂਟਿਆ' ਇਸ਼ਕ ਦੇ ਪੰਧ ਅੰਦਰ,
**ਕੋਈ ਬਾਝ ਨਾ ਦਰਦ ਰਜੂਰ ਡਿੱਠਾ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੧

ਇਸ਼ਕ
išq

ਜ਼ਹਿਰ ਪਿਆਲੜਾ ਇਸ਼ਕ ਵਾਲਾ
zér piālṛā išq wālā

ਮਜਨੂੰ ਸੁੱਕ ਕੇ, ਲਕੜੀ ਵਾਂਗ ਹੋਇਆ
majnū suk ke lakṛī wā̃g hoiā

ਜਾਨ ਦਿਤਿਆਂ ਬਾਝ ਨਾ ਮਿਲੇ ਪਿਆਰਾ
jān dittiā̃ bā́j nā mile piārā

ਕੋਈ ਬਾਝ ਨਾ ਦਰਦ ਰਜੂਰ ਡਿੱਠਾ
koī bā́j nā dard rajūr ḍiṭṭhā

**ਇਸ਼ਕ** išq
ਨਾਂਵ, ਪੁਲਿੰਗ
ਪ੍ਰੇਮ, ਮਹੁੱਬਤ, ਪ੍ਰੀਤ

**ਰਾਹ ਇਸ਼ਕ ਦਾ ਸੂਈ ਦਾ ਨੱਕਾ**
rā́ išq dā sūī dā nakkā

ਇਸ਼ਕ ਦਾ ਰਾਹ ਸੂਈ ਦੇ ਨੱਕੇ ਵਰਗਾ ਭੀੜਾ ਹੁੰਦਾ ਹੈ। ਇਸ ਵਿੱਚੋਂ ਲੰਘਣ ਲਈ, ਇਸ ਉੱਤੇ ਪੂਰੇ ਉਤਰਨ ਲਈ ਆਪਣੇ ਆਪ ਨੂੰ ਧਾਗਾ ਬਨਾਉਣਾ ਪੈਂਦਾ ਹੈ। ਇਹ ਪੰਧ ਕਠਣ ਹੈ। ਇਹ ਰਾਹ ਬਿਖੜਾ ਹੈ। ਇਸ ਪੰਧ ਤੇ ਚੱਲਣ ਵਾਲੇ ਸਭ ਘਾਲਾਂ ਘਾਲਣ ਲਈ ਤਿਆਰ ਰਹਿੰਦੇ ਹਨ। ਇਸ ਵਿਚ ਕੋਈ ਗੰਦਗੀ, ਕੋਈ ਆਲੂਦਗੀ ਬਰਦਾਸ਼ਤ ਨਹੀਂ ਹੁੰਦੀ। ਸ਼ੇਖ ਅੰਦਰੋਂ ਗੰਦਾ ਹੁੰਦਾ ਹੈ ਤੇ ਬਾਹਰੋਂ ਸਫਾਈ ਦਾ, ਹਉਮੈ ਦਾ ਪਰਦਾ ਪਾਉਂਦਾ ਹੈ। ਇਸ਼ਕ ਦੇ ਰਾਹ ਤੁਰਨ ਵਾਲੇ ਪਾਕ ਹੁੰਦੇ ਹਨ। ਉਹਨਾਂ ਦੇ ਮਨ ਪਵਿਤ੍ਰ ਤੇ ਕੰਮ ਸੁਥਰੇ ਹੁੰਦੇ ਹਨ। ਇਸ਼ਕ ਦਾ ਰਾਹ ਰੱਬ ਦਾ ਰਾਹ ਹੈ। ਇਸ ਵਿਚ ਸਿਦਕ ਹੈ। ਬੰਦਗੀ ਹੈ। ਸਬਰ ਹੈ। ਸਾਬਤੀ ਹੈ। ਇਸ਼ਕ ਕੇਵਲ ਮਜਾਜ਼ੀ ਹੀ ਨਹੀਂ। ਇਸ ਦਾ ਰਾਹ ਸਦਾ ਇਸ਼ਕ ਹਕੀਕੀ ਵਾਲਾ ਹੁੰਦਾ ਹੈ। ਇਸ਼ਕ ਰੱਬ ਦੀ ਦਾਤ ਹੈ। ਇਸ਼ਕ ਵਿਚ ਬੰਦਾ ਹਲੀਮੀ ਦੀ, ਸਹਿਜ ਦੀ, ਸੰਤੋਖ ਦੀ ਜ਼ਿੰਦਗੀ ਜੀਉਂਦਾ ਹੈ। ਇਸ਼ਕ ਦੀ ਘਾਟੀ ਉੱਚੀ ਹੈ, ਸੁੱਚੀ ਹੈ। ਇਸ ਵਿਚ ਕੋਈ ਦਗ਼ਾ ਧੋਖਾ ਨਹੀਂ ਚਲ ਸਕਦਾ। ਇਸ਼ਕ ਵਿਚ ਆਸ਼ਕ ਆਪਣੇ ਮਾਸ਼ੂਕ ਵਾਸਤੇ ਜਾਨ ਵਾਰ ਦੇਂਦਾ ਹੈ। ਉਹ

ਹਰ ਕੁਰਬਾਨੀ ਵਾਸਤੇ ਸਦਾ ਤਿਆਰ ਰਹਿੰਦਾ ਹੈ।

**ਆਸ਼ਕ ਹੋਵੈਂ ਤਾਂ ਇਸ਼ਕ ਕਮਾਵੈਂ॥**
**ਰਾਹ ਇਸ਼ਕ ਦਾ ਸੂਈ ਦਾ ਨੱਕਾ,**
ਤਾਗਾ ਹੋਵੈਂ ਤਾਂ ਜਾਵੈਂ॥
**ਬਾਹਿਰ ਪਾਕ ਅੰਦਰ ਆਲੂਦਾ,**
ਕਿਆ ਤੂੰ ਸ਼ੇਖ਼ ਕਹਾਵੈਂ॥
ਕਹੈ ਹੁਸੈਨ ਜੇ ਫ਼ਾਰਗ ਥੀਵੈਂ,
ਤਾਂ ਖ਼ਾਸ ਮਰਾਤਬ ਪਾਵੈਂ॥

ਸ਼ਾਹ ਹੁਸੈਨ, *੨੨*

ਇਸ਼ਕ
išq

ਆਸ਼ਕ ਹੋਵੈਂ ਤਾਂ ਇਸ਼ਕ ਕਮਾਵੈ
āšq howɛ̃ tā išq kmāwɛ

ਰਾਹ ਇਸ਼ਕ ਦਾ ਸੂਈ ਦਾ ਨੱਕਾ
rā́ išq dā sūī dā nakkā

ਬਾਹਿਰ ਪਾਕ ਅੰਦਰ ਆਲੂਦਾ
bāhar pāk ãdar ālūdā

**ਇਸ਼ਕ** išq

ਨਾਂਵ, ਪੁਲਿੰਗ
ਪ੍ਰੇਮ, ਮੁਹੱਬਤ, ਪ੍ਰੀਤ

**ਇਸ਼ਕ ਛਪਾਇਆ ਛਪਦਾ ਨਾਹੀਂ**
išq čhapāiā čhapdā nāhī̃

ਇਸ਼ਕ ਦਾ ਵੇਗ ਛਪਾਇਆ ਛਿਪਦਾ ਨਹੀਂ। ਹਿਜਰ ਵਿਚ, ਬਿਰਹੋਂ ਵਿਚ ਸੱਜਨ ਬਿਨਾਂ ਰਾਤਾਂ ਵੱਡੀਆਂ ਹਨ। ਸਮਾਂ ਲੰਬਾ ਤੇ ਔਖਾ ਹੁੰਦਾ ਜਾਂਦਾ ਹੈ। ਇਸ ਤਨਹਾਈ ਵਿਚ, ਇਸ ਤਪੱਸਿਆ ਵਿਚ ਮਾਸ ਝੜਦਾ ਹੈ, ਤਨ ਪਿੰਜਰ ਬਣ ਜਾਂਦਾ ਹੈ ਤੇ ਆਦਮੀ ਦਾ ਬੁਤ ਇਕ ਹੱਡੀਆਂ ਦੀ ਮੁਠ ਹੀ ਰਹਿ ਜਾਂਦਾ ਹੈ। ਇਸ ਰਾਹ ਵਿਚ, ਇਸ ਸੰਬੰਧ ਵਿਚ ਨਿਗਾਹਾਂ ਪਾਕ ਹੁੰਦੀਆਂ ਹਨ। ਦਿਲ ਦਿਮਾਗ ਆਪਣੇ ਰੱਬ ਦੀ ਖਿਦਮਤ ਵਿਚ, ਉਸ ਦੇ ਇਸ਼ਕ ਵਿਚ ਜਕੜੇ ਰਹਿੰਦੇ ਹਨ। ਦੁਨੀ ਦੇ ਸਭ ਝਗੜੇ ਝਾਂਜੇ ਛਡ ਕੇ, ਸਭ ਦੁਬਿਧਾਂ, ਦੁਵੈਦ ਦੂਰ ਕਰ ਕੇ ਕੇਵਲ ਇਕ ਰੱਬ ਵਿਚ ਲੀਨ ਆਸ਼ਕ ਦੀਵਾਨਾ ਬਣ ਜਾਂਦਾ ਹੈ। ਉਸ ਨੂੰ ਇਸ ਦੁਨੀਆਂ ਦੇ ਕਰਮ ਕੁਕਰਮ ਭੁਲ ਜਾਂਦੇ ਹਨ। ਇਸ ਹਾਲਤ ਵਿਚ ਰਾਂਝਾਂ ਤੇ ਹੀਰ, ਯੋਗੀ ਯੁਗਿਆਨੀ ਇਕ ਸੁਰ, ਇਕਸਾਰ ਜੀਵਨ ਜੀਉਂਦੇ ਹਨ। ਉਹਨਾਂ ਵਿਚ ਕੋਈ ਭੇਦ, ਕੋਈ ਨਿਖੇੜਾ ਨਹੀਂ ਰਹਿੰਦਾ। ਆਸ਼ਕ ਦੀਵਾਨਗੀ ਵਿਚ, ਫਕੀਰੀ ਵਿਚ ਆਪਣੇ ਖੁਦਾ ਦੇ ਦਰ ਤੇ ਸਭ ਕੁਝ ਨਿਸਾਰ ਕਰ ਦੇਂਦਾ ਹੈ।

**ਸਜਣ ਬਿਨ ਰਾਤੀਂ ਹੋਈਆਂ ਵੱਡੀਆਂ।**
**ਮਾਸ ਝੜੇ ਝੜ ਪਿੰਜਰ ਹੋਇਆ,**
ਕਣ ਕਣ ਹੋਈਆਂ ਹੱਡੀਆਂ।
**ਇਸ਼ਕ ਛਪਾਇਆ ਛਪਦਾ ਨਾਹੀਂ,**
**ਬਿਰਹੋਂ ਤਣਾਵਾਂ ਗੱਡੀਆਂ।**
**ਰਾਂਝਾ ਜੋਗੀ ਮੈਂ ਜੁਗਿਆਣੀ,**

ਕਮਲੀ ਕਰ ਕਰ ਸੱਦੀਆਂ।
ਕਹੈ ਹੁਸੈਨ ਫ਼ਕੀਰ ਸਾਈਂ ਦਾ,
ਦਾਮਨ ਤੇਰੇ ਲੱਗੀਆਂ।

ਸ਼ਾਹ ਹੁਸੈਨ, ੧੫੪

ਇਸ਼ਕ
išq

ਸਜਣ ਬਿਨ ਰਾਤੀਂ ਹੋਈਆਂ ਵੱਡੀਆਂ
sajjaṇ bin rātī̃ hoiā̃ waḍḍīā̃

ਮਾਸ ਝੜੇ ਝੜ ਪਿੰਜਰ ਹੋਇਆ
mās čàṛe čàṛ pī̃jar hoiā

ਇਸ਼ਕ ਛਪਾਇਆ ਛਪਦਾ ਨਾਹੀਂ
išq čhapāiā čhapdā nāhī̃

ਬਿਰਹੋਂ ਤਣਾਵਾਂ ਗੱਡੀਆਂ
birhõ tṇāwā̃ gaḍḍiā̃

ਰਾਂਝਾ ਜੋਗੀ ਮੈਂ ਜੁਗਿਆਣੀ
rā̃jā yogī mẽ yugiāṇī

**ਇਸ਼ਕ** išq

ਨਾਂਵ, ਪੁਲਿੰਗ
ਪ੍ਰੇਮ, ਮੁਹੱਬਤ, ਪ੍ਰੀਤ

**ਵੋ ਯਾਰੁ ਜਿਨ੍ਹਾਂ ਨੂੰ ਇਸ਼ਕ ਤਿਨਾਂ ਕੱਤਣ ਕੇਹਾ**
wo yār jínā̃ nū̃ išq tínā̃ kattaṇ kehā

ਇਸ਼ਕ ਵਿਚ ਰੱਤਿਆ ਫਕੀਰ, ਇਸ਼ਕ ਵਿਚ ਦੀਵਾਨੀ ਕੁੜੀ ਨਾ ਕੱਤ ਸਕਦੀ ਹੈ, ਨਾ ਹੀ ਕਿਤੇ ਹੋਰ ਕੰਮ ਵਿਚ ਉਸ ਦਾ ਜੀਅ ਲਗਦਾ ਹੈ। ਸਭ ਰਾਹ ਇੱਕੋ ਪਾਸੇ ਜਾਂਦੇ ਹਨ। ਚਰਖੇ, ਚੁੱਲ੍ਹੇ ਭੁਲ ਕੇ, ਸਾਰੇ ਕੰਮ ਕਾਜ ਛਡ ਕੇ ਦੀਵਾਨੀ ਮਾਹੀ ਦੇ ਇਸ਼ਕ ਵਿਚ ਮਸਤ ਰਹਿੰਦੀ ਹੈ। ਉਸ ਨੂੰ ਸਭ ਮਸਲਹਤਾਂ, ਸਭ ਕੰਮ ਕਾਜ ਭੁਲ ਜਾਂਦੇ ਹਨ। ਉਸ ਦੀ ਪ੍ਰੀਤ ਚਰੋਕੀ ਹੈ। ਪੁਰਾਣੀ ਹੈ। ਉਹ ਧੁਰੋਂ ਹੀ ਆਪਣੇ ਮਾਹੀ ਦੇ ਇਸ਼ਕ ਵਿਚ ਬੱਧੀ ਕਿਸੇ ਹੋਰ ਕੰਮ ਜੋਗੀ ਨਹੀਂ ਰਹਿੰਦੀ। ਉਹ ਉਸ ਫਕੀਰ ਵਰਗੀ ਹੈ ਜਿਸ ਨੇ ਇਸ ਦੁਨੀਆਂ ਦੇ ਸਾਰੇ ਧੰਦੇ ਛਡ ਕੇ ਫਕੀਰੀ ਦਾ ਰਾਹ ਅਪਣਾਇਆ ਹੈ। ਇਸ ਰਾਹ ਵਿਚ, ਇਸ ਪੰਧ ਵਿਚ, ਇਸ ਸੰਜਮ ਵਿਚ ਇਸ਼ਕ ਹੈ, ਮੁਹੱਬਤ ਹੈ, ਪ੍ਰੀਤ ਹੈ, ਮੇਲ ਜੋਲ ਹੈ। ਇਹ ਰਾਹ ਇਕਸਾਰ ਹੈ, ਇਕਸੁਰ ਹੈ। ਇਸ ਵਿਚ ਕੋਈ ਤੌਖਲਾ ਨਹੀਂ। ਇਸ ਇਸ਼ਕ ਵਿਚ ਰੱਤਿਆ ਫਕੀਰ ਆਪਣੇ ਰੱਬ ਦੀ ਦੀਵਾਨਗੀ ਵਿਚ ਮਗਨ ਰਹਿੰਦਾ ਹੈ। ਉਸ ਨੂੰ ਸਾਰੇ ਕੰਮ, ਸਾਰੇ ਕਤਣੇ ਭੁਲ ਜਾਂਦੇ ਹਨ।

**ਵੋ ਯਾਰੁ ਜਿਨ੍ਹਾਂ ਨੂੰ ਇਸ਼ਕ ਤਿਨਾਂ ਕੱਤਣ ਕੇਹਾ,**
ਅਲਬੇਲੀ ਕਿਉਂ ਕੱਤੇ॥
**ਲੱਗਾ ਇਸ਼ਕ ਚੁੱਕੀ ਮਸਲਹਤ,**
**ਬਿਸਰੀਆਂ ਪੰਜੇ ਸੱਤੇ॥**
ਘਾਇਲੁ ਮਾਇਲੁ ਫਿਰੈ ਦਿਵਾਨੀ,
ਚਰਖੇ ਤੰਦ ਨ ਘੱਤੇ॥
**ਮੇਰੀ ਤੇ ਮਾਹੀ ਦੀ ਪਰੀਤਿ ਚਰੋਕੀ,**
**ਜਾਂ ਸਿਰਿ ਆਹੇ ਨ ਛੱਤੇ॥**

ਕਹੈ ਹੁਸੈਨ ਫ਼ਕੀਰ ਨਿਮਾਣਾ,
ਨੈਣ ਸਾਈਂ ਨਾਲਿ ਰੱਤੇ॥

ਸ਼ਾਹ ਹੁਸੈਨ, ੧੪੧

ਇਸ਼ਕ
išq

ਵੋ ਯਾਰੁ ਜਿਨ੍ਹਾਂ ਨੂੰ ਇਸ਼ਕ ਤਿਨਾਂ ਕੱਤਣ ਕੇਹਾ
wo yār jinā̃ nū̃ išq tinā̃ kattṇ kehā

ਲੱਗਾ ਇਸ਼ਕ ਚੁੱਕੀ ਮਸਲਾਹਤ
laggā išq čukkī maslāhat

ਬਿਸਰੀਆਂ ਪੰਜੇ ਸੱਤੇ
bisarīā̃ pãje satte

ਮੇਰੀ ਤੇ ਮਾਹੀ ਦੀ ਪਰੀਤਿ ਚਰੋਕੀ
merī te māhī dī prīt črokī

ਜਾਂ ਸਿਰਿ ਆਹੇ ਨ ਛੱਤੇ
jā̃ sir āhe nā čhatte

**ਇਸ਼ਕ ਕਮਾਲ** iṣq kamāl

ਕਿਰਿਆ ਵਿਸ਼ੇਸ਼ਣ
ਬਹੁਤ ਤੀਬਰ ਇਸ਼ਕ, ਰੂਹਾਨੀ ਇਸ਼ਕ

**ਜਿਸ ਤਨ ਲਗਿਆ ਇਸ਼ਕ ਕਮਾਲ**
jis tan lageā iṣq kamāl

ਜਿਸ ਨੂੰ ਇਸ਼ਕ ਕਮਾਲ ਲਗਦਾ ਹੈ, ਜਿਹੜਾ ਰੂਹਾਨੀ, ਹਕੀਕੀ ਇਸ਼ਕ ਵਿਚ ਨਪੀੜਿਆ ਜਾਂਦਾ ਹੈ, ਉਹ ਖੁਸ਼ੀ ਵਿਚ, ਮਸਤੀ ਵਿਚ ਨਚਦਾ ਹੈ, ਝੂਮਦਾ ਹੈ। ਇਸ਼ਕ ਕਮਾਲ ਵਿਚ ਰੱਤਿਆ ਸਭ ਸੁਰਤਾਲ ਭੁਲ ਜਾਂਦਾ ਹੈ। ਉਹ ਇਸ ਸਭ ਦੁਨਿਆਵੀ ਸੁਰ ਤਾਲ ਛਡ ਕੇ ਵਜਦ ਵਿਚ ਆ ਕੇ ਆਪਣੇ ਪ੍ਰੀਤ ਦੀ ਸੁਰ ਤਾਲ ਵਿਚ ਨਚਦਾ ਹੈ। ਉਸ ਨਾਚ ਦੇ ਤੌਰ ਤਰੀਕੇ, ਹੋਰ ਹਨ। ਇਸ਼ਕ ਦੇ ਨੱਚਣ ਦੇ ਸੁਰ ਤਾਲ ਹੋਰ ਹੁੰਦੇ ਹਨ। ਉਸ ਦੇ ਦਰਦ ਹੋਰ ਹੁੰਦੇ ਹਨ। ਇਹ ਦਰਦ ਕਿਸੇ ਨਾਲ ਸਾਂਝੇ ਨਹੀਂ ਕੀਤੇ ਜਾ ਸਕਦੇ। ਇਸ ਇਸ਼ਕ ਵਿਚ ਜੰਮਣ ਮਰਨਾ ਸਭ ਭੁਲ ਜਾਂਦੇ ਹਨ। ਇਸ ਮਸਤੀ ਦੇ ਆਪਣੇ ਹੀ ਖਿਆਲ ਹਨ। ਉਹੀ ਇਹਨਾਂ ਦਰਦਾਂ ਨੂੰ, ਇਹਨਾਂ ਪੀੜਾਂ ਨੂੰ ਸਮਝ ਸਕਦਾ ਹੈ, ਜਿਸ ਦੇ ਹੱਡੀਂ ਇਹ ਇਸ਼ਕ ਪਿਆ ਹੋਵੇ, ਜਿਹੜਾ ਇਸ ਇਸ਼ਕ ਦਾ ਪਿੰਜਿਆ ਬੇਤਾਲ ਤੇ ਬੇਸੁਰ ਹੋ ਗਿਆ ਹੋਵੇ। ਇਹ ਇਸ਼ਕ ਰੂਹਾਨੀ ਹੈ। ਇਸ ਇਸ਼ਕ ਦਾ ਅੰਮ੍ਰਿਤ ਪਿਆਲਾ ਧੁਰੋਂ, ਰਬ ਦੀ ਦਰਗਾਹ ਤੋਂ ਮਿਲਦਾ ਹੈ। ਇਹ ਹਜ਼ੂਰ ਦਾ, ਮਾਲਕ ਦਾ ਆਪਣਾ ਪਿਆਲਾ ਹੈ। ਇਸ ਦੇ ਸੁਰ ਤਾਲ, ਇਸ ਦੇ ਅੰਦਾਜ਼, ਇਸ ਦੇ ਸਲੀਕੇ ਕਾਦਰ ਦੀ ਰਮਜ਼ ਅਨੁਸਾਰ ਚਲਦੇ ਹਨ।

**ਜਿਸ ਤਨ ਲਗਿਆ ਇਸ਼ਕ ਕਮਾਲ।**
**ਨਾਚੇ ਬੇਸੁਰ ਤੇ ਬੇਤਾਲ।**
ਦਰਦਮੰਦਾਂ ਨੂੰ ਕੋਈ ਨਾ ਛੇੜੇ,
ਆਪੇ ਆਪਣਾ ਦੁਖ ਸਹੇੜੇ,
**ਜੰਮਣਾ ਜਿਊਣਾ ਮੂਲ ਹੁਗੇੜੇ,**
**ਆਪਣਾ ਬੂਝੇ ਆਪ ਖ਼ਿਆਲ।**

ਜਿਸ ਤਨ ਲਗਿਆ ਇਸ਼ਕ ਕਮਾਲ।
ਜਿਸ ਨੇ ਵੇਸ ਇਸ਼ਕ ਦਾ ਕੀਤਾ,
**ਧੁਰ ਦਰਬਾਰੋਂ ਫ਼ਤਵਾ ਲੀਤਾ,**
**ਜਦੋਂ ਹਜ਼ੂਰੋਂ ਪਿਆਲਾ ਪੀਤਾ,**
ਕੁਝ ਨਾ ਰਿਹਾ ਜਵਾਬ ਸਵਾਲ।
ਜਿਸ ਤਨ ਲਗਿਆ ਇਸ਼ਕ ਕਮਾਲ।

ਕਲਾਮ ਬੁੱਲ੍ਹੇ ਸ਼ਾਹ, ੬੩

ਇਸ਼ਕ ਕਮਾਲ
iṣq kamāl

ਜਿਸ ਤਨ ਲਗਿਆ ਇਸ਼ਕ ਕਮਾਲ
jis tan lageā iṣq kamāl

ਨਾਚੇ ਬੇਸੁਰ ਤੇ ਬੇਤਾਲ
nāče besur te betāl

ਜੰਮਣਾ ਜਿਊਣਾ ਮੂਲ ਹੁਗੇੜੇ
jãmaṇā jiūṇā mūl hugeṛe

ਆਪਣਾ ਬੂਝੇ ਆਪ ਖ਼ਿਆਲ
āpṇā bŭje āp ḳhiāl

ਧੁਰ ਦਰਬਾਰੋਂ ਫ਼ਤਵਾ ਲੀਤਾ
tùr darbārõ fatwā lītā

ਜਦੋਂ ਹਜ਼ੂਰੋਂ ਪਿਆਲਾ ਪੀਤਾ
jadõ hazūrõ piālā pītā

**ਇਸ਼ਕ** iṣq
ਨਾਂਵ, ਪੁਲਿੰਗ
ਪਿਆਰ, ਮੁਹੱਬਤ

### ਸਚ ਇਸ਼ਕ ਫਕੀਰੀ
sač iṣq faqīrī

ਇਸ ਦੁਨੀਆਂ ਦੀ ਅੰਧੇਰੀ ਕੋਠੜੀ ਜਿੱਥੇ ਨਾ ਕੋਈ ਦੀਵਾ, ਨਾ ਬੱਤੀ ਹੈ, ਬੰਦੇ ਦੀ ਜ਼ਿੰਦਗੀ ਦਾ ਇਮਤਿਹਾਨ ਹੈ। ਜਦੋਂ ਏਥੋਂ ਜਾਣਾ ਪਵੇਗਾ, ਨਾ ਕੋਈ ਸੰਗੀ ਹੋਵੇਗਾ, ਨਾ ਸਾਥੀ। ਇਸ ਅੰਧੇਰੀ ਕੋਠੜੀ ਵਿਚ ਫਕੀਰ ਦਾ ਸਾਥ ਉਸਦਾ ਇਸ਼ਕ, ਉਸ ਦੀ ਮੁਹੱਬਤ ਹੀ ਦੇਂਦੇ ਹਨ। ਫਕੀਰ ਆਪਣੀ ਪ੍ਰੀਤ ਦਾ ਸਦਕਾ, ਆਪਣੇ ਸਿਦਕ ਤੇ ਸੰਜਮ ਦੇ ਸਦਕੇ ਆਪਣੇ ਜੀਵਨ ਵਿਚ ਚਾਨਣ ਕਰਦਾ ਹੈ। ਉਸ ਦੀ ਅੰਧੇਰੀ ਕੋਠੜੀ ਵਿਚ ਇਸ਼ਕ ਦਾ ਦੀਵਾ ਬਲਦਾ ਹੈ ਤੇ ਉਸ ਨੂੰ ਮਾਲਕ ਦੇ ਰੂਹਾਨੀ ਰਾਹ ਦਾ ਰਸਤਾ ਦਿਖਾਉਂਦਾ ਹੈ। ਫਕੀਰ ਆਪਣੇ ਪਿਆਰ ਦੇ ਫਿਕਰਾਂ ਦੇ ਧਾਗਿਆਂ ਨਾਲ ਆਪਣੀ ਗੋਦੜੀ ਬਣਾਉਂਦਾ ਹੈ। ਉਸ ਦਾ ਇਹੋ ਹੀ ਸੱਥਰ ਹੈ। ਇਹੋ ਹੀ ਪਹਿਨਣ ਖਾਣ ਹੈ, ਇਹੋ ਹੀ ਜੀਵਨ ਹੈ। ਉਹ ਦੁਨਿਆਵੀ ਸੁੱਖਾਂ ਦੀ, ਫੁੱਲਾਂ ਦੀ ਜ਼ਿੰਦਗੀ ਤਿਆਗ ਕੇ ਦੁੱਖਾਂ ਦੀ ਪਟਾਰੀ ਸਿਰ ਤੇ ਚੁਕਦਾ ਹੈ ਤੇ ਸਾਰੇ ਗਲੀ ਮਹੱਲੇ ਵਿਚ, ਸਾਰੇ ਜਗ ਵਿਚ ਇਸ਼ਕ ਦਾ ਹੋਕਾ ਦੇਂਦਾ ਹੈ। ਆਪਣੇ ਸੰਗੀਆਂ ਸਾਥੀਆਂ ਨੂੰ ਇਸ਼ਕ ਦੀ ਦਾਅਵਤ ਦੇਂਦਾ ਹੈ। ਉਹ ਆਪਣੇ ਮਾਲਕ, ਆਪਣੇ ਪ੍ਰੀਤਮ ਦੇ ਮੇਲ ਦੀ ਆਸ ਵਿਚ ਵਜਦ ਵਿਚ ਆਉਂਦਾ ਹੈ।

ਇਕ ਹਨੇਰੀ ਕੋਠੜੀ,
**ਦੂਜਾ ਦੀਵਾ ਨਾ ਬਾਤੀ।**
ਬਾਂਹੋਂ ਫੜ ਕੇ ਲੈ ਚਲੇ,
ਕੋਈ ਸੰਗ ਨਾ ਸਾਥੀ।
ਭਜ ਸੱਕਾਂ ਨਾ ਭੱਜਾਂ ਜਾ,
**ਸਚ ਇਸ਼ਕ ਫਕੀਰੀ।**
**ਦੁਲੜੀ ਤਿਲੜੀ ਚੌਲੜੀ,**
ਗਲ ਪ੍ਰੇਮ ਜ਼ੰਜੀਰੀ।
ਪਾਪੀ ਦੋਨੋਂ ਗੁੰਮ ਹੂਏ,
ਸਿਰ ਲਾਗੀ ਜਾਣੀ।
**ਗਏ ਅਨਾਇਤ ਕਾਦਰੀ,**
**ਮੈਂ ਫਿਰ ਕਨਨ ਕਹਾਣੀ।**
**ਇਕ ਫਿਕਰਾਂ ਦੀ ਗੋਦੜੀ,**
ਲੱਗੇ ਪ੍ਰੇਮ ਦੇ ਧਾਗੇ।
ਸੁੱਖੀਆਂ ਹੋਵੇ ਪੈ ਸਵੇਂ,
**ਕੋਈ ਦੁੱਖੀਆਂ ਜਾਗੇ।**
ਦਸਤ ਫੁੱਲਾਂ ਦੀ ਟੋਕਰੀ,
ਕੋਈ ਲਿਓ ਬਪਾਰੀ।
**ਦਰ ਦਰ ਹੋਕਾ ਦੇ ਰਹੀਆਂ,**
**ਸਬ ਚਲਣਹਾਰੀ।**

ਕਲਾਮ ਬੁੱਲ੍ਹੇ ਸ਼ਾਹ, *੭੭*

ਇਸ਼ਕ
isq

ਦੂਜਾ ਦੀਵਾ ਨਾ ਬਾਤੀ
dūjā dīwā nā bātī

ਸਚ ਇਸ਼ਕ ਫਕੀਰੀ
sač isq faqīrī

ਦੁਲੜੀ ਤਿਲੜੀ ਚੌਲੜੀ
dulṛī tilṛī čɔlṛī

ਗਏ ਅਨਾਇਤ ਕਾਦਰੀ
gae anāit kādrī

ਮੈਂ ਫਿਰ ਕਨਨ ਕਹਾਣੀ
mẽ phir kanan kahāṇī

ਇਕ ਫਿਕਰਾਂ ਦੀ ਗੋਦੜੀ
ik faqīrā̃ dī godṛī

ਕੋਈ ਦੁੱਖੀਆਂ ਜਾਗੇ
koī dukkhīā̃ jāge

ਦਰ ਦਰ ਹੋਕਾ ਦੇ ਰਹੀਆਂ
dar dar hokā de raī́ā

ਸਬ ਚਲਣਹਾਰੀ
sab čalaṇhārī

## ਇਸ਼ਕ

ਨਾਂਵ, ਪੁਲਿੰਗ
ਪਿਆਰ, ਮੁਹੱਬਤ

### ਮਾਏ !ਨਾ ਮੁੜਦਾ ਇਸ਼ਕ ਦੀਵਾਨਾ

māe nā muṛdā isq dīwānā

ਇਕ ਵੇਰਾਂ ਪ੍ਰੀਤ ਲਗ ਜਾਏ, ਇਕ ਵੇਰਾਂ ਇਸ਼ਕ ਜਾਗ ਪਵੇ ਫਿਰ ਕੋਈ ਮੋੜਾ ਨਹੀਂ। ਜਦੋਂ ਮਜ਼ਹਬ ਦੇ ਸਾਰੇ ਅਸੂਲ, ਸਾਰੇ ਕਾਨੂੰਨ, ਸਾਰੀ ਸ਼ਰ੍ਹਾ ਤੋੜ ਕੇ ਇਸ਼ਕ ਦਾ

ਰਾਹ ਫੜ ਲਿਆ, ਫਿਰ ਹੋਰ ਕੋਈ ਰਾਹ ਨਹੀਂ ਰਹਿ ਜਾਂਦਾ। ਫਿਰ ਹੋਰ ਕੋਈ ਪੰਧ ਨਹੀਂ ਦਿਸਦਾ। ਇੱਕੋ ਇਕ ਮਾਹੀ, ਇੱਕੋ ਇਕ ਰਾਂਝਣ ਦਿਲ ਦੀਆਂ ਡੂੰਘਾਈਆਂ ਵਿਚ ਲਹਿ ਜਾਂਦਾ ਹੈ। ਓਥੇ ਹੋਰ ਕਿਸੇ ਲਈ ਕੋਈ ਥਾਂ ਨਹੀਂ ਰਹਿੰਦੀ। ਜਦੋਂ ਇਸ਼ਕ ਦੀ ਬਾਜ਼ੀ ਲਗ ਜਾਂਦੀ ਹੈ ਤਾਂ ਸਾਰੀ ਜ਼ਿੰਦਗੀ, ਸਾਰਾ ਤਨ ਮਨ ਦਾਉ ਤੇ ਲਗ ਜਾਂਦਾ ਹੈ। ਇਸ਼ਕ ਦਾ ਰਾਹ ਹਾਰ ਜਿਤ ਦਾ ਰਾਹ ਨਹੀਂ। ਏਥੇ ਕੋਈ ਦੁਨਿਆਵੀ ਕਾਨੂੰਨ ਲਾਗੂ ਨਹੀਂ ਹੁੰਦਾ। ਇਸ਼ਕ ਦੀ ਮਸਤੀ ਵਿਚ, ਇਸ਼ਕ ਦੇ ਵਜਦ ਸਭ ਕੱਤਣ ਪਿੰਜਣ ਭੁਲ ਜਾਂਦੇ ਹਨ। ਸਭ ਖੋਢਾਂ ਪਰ੍ਹੇ ਰਹਿ ਜਾਂਦੀਆਂ ਹਨ। ਇਸ਼ਕ ਦੇ ਰਾਹ ਵਿਚ ਸ਼ੈਤਾਨ ਵੀ ਹਾਰ ਜਾਂਦਾ ਹੈ। ਸ਼ੈਤਾਨ ਦੇ ਲਾਲਚ, ਸ਼ੈਤਾਨ ਦੇ ਮਹਲ ਮਾੜੀਆਂ ਫਕੀਰ ਦੇ ਇਸ਼ਕ ਦੇ ਰਾਹ ਵਿਚ ਨਹੀਂ ਖਲੋ ਸਕਦੇ। ਫਕੀਰ ਦੁਨੀਆਂ ਦੀ ਬਾਜ਼ੀ ਹਾਰ ਕੇ ਇਸ਼ਕ ਦੀ ਬਾਜ਼ੀ ਜਿਤ ਲੈਂਦਾ ਹੈ।

**ਮਾਏ !ਨਾ ਮੁੜਦਾ ਇਸ਼ਕ ਦੀਵਾਨਾ,**
**ਸ਼ਹੁ ਨਾਲ ਪਰੀਤਾਂ ਲਾ ਕੇ।**
ਇਸ਼ਕ ਸ਼ਰ੍ਹਾ ਦੀ ਲਗ ਗਈ ਬਾਜ਼ੀ,
ਖੇਡਾਂ ਮੈਂ ਦਾਓ ਲਗਾ ਕੇ।
**ਮਾਰਨ ਬੋਲੀ ਤੇ ਬੋਲੀ ਨਾ ਬੋਲਾਂ,**
ਸੁਣਾਂ ਨਾ ਕੰਨ ਲਾ ਕੇ।
**ਵਿਹੜੇ ਵਿਚ ਸ਼ੈਤਾਨ ਨਚੇਂਦਾ,**
ਉਸ ਨੂੰ ਰਖ ਸਮਝਾ ਕੇ।
**ਤੋੜ ਸ਼ਰ੍ਹਾਂ ਨੂੰ ਜਿਤ ਲਈ ਬਾਜ਼ੀ,**
ਫਿਰਦੀ ਨਕ ਵਢਾ ਕੇ।
ਮੈਂ ਵੇ ਅੰਜਾਣੀ ਖੇਡ ਵਿਗੁੱਚੀਆਂ,
**ਖੇਡਾ ਮੈਂ ਆਕੇ ਬਾਕੇ।**

ਕਲਾਮ ਬੁੱਲ੍ਹੇ ਸ਼ਾਹ, ੯੮

ਇਸ਼ਕ
iṣq

ਮਾਏ!ਨਾ ਮੁੜਦਾ ਇਸ਼ਕ ਦੀਵਾਨਾ
māe nā muṛdā iṣq dīwānā

ਸ਼ਹੁ ਨਾਲ ਪਰੀਤਾਂ ਲਾ ਕੇ
šɔ́ nāl prītā̃ lā ke

ਮਾਰਨ ਬੋਲੀ ਤੇ ਬੋਲੀ ਨਾ ਬੋਲਾਂ
māran bolī te bolī nā bolā̃

ਵਿਹੜੇ ਵਿਚ ਸ਼ੈਤਾਨ ਨਚੇਂਦਾ
wéṛe wič šɛtān načẽdā

ਤੋੜ ਸ਼ਰ੍ਹਾਂ ਨੂੰ ਜਿਤ ਲਈ ਬਾਜ਼ੀ
toṛ šárā̃ nū̃ jit laī bāzī

ਖੇਡਾ ਮੈਂ ਆਕੇ ਬਾਕੇ
khéḍā mɛ̃ āke bāke

**ਇਸ਼ਕ** iṣq

ਨਾਂਵ, ਪੁਲਿੰਗ
ਪਿਆਰ, ਮਹੁੱਬਤ

**ਇਸ਼ਕ ਮੁੱਲਾਂ ਨੇ ਬਾਂਗ ਦਿਵਾਈ**
iṣq mullā̃ ne bā̃g diwāī

ਮੁੱਲਾ ਮਹਿਰਾਬ ਤੇ ਚੜ੍ਹ ਕੇ ਬਾਗ ਦੇਂਦਾ ਹੈ ਕਿ ਰਬ ਵਿਚ ਈਮਾਨ, ਸਿਦਕ ਰੱਖਣ ਵਾਲੇ ਮੁਸਲਮਾਨ ਰਬ ਦੇ ਸਿਜਦੇ, ਸਿਰ ਨਿਵਾਂ ਕੇ, ਨਮਾਜ਼ ਪੜ੍ਹੋ। ਜਦੋਂ ਮੁੱਲਾ ਦੀ ਇਹ ਬਾਂਗ, ਇਹ ਆਵਾਜ਼ ਇਸ਼ਕ ਨਾਲ ਰੱਤੀ ਹੋਵੇ ਤਾਂ ਪਿਆਰਾ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਸਿਜਦਾ ਕਰਦਾ ਹੈ, ਸਿਰ ਨਿਵਾਉਂਦਾ ਹੈ। ਉਸ ਦੀ ਯਾਦ ਵਿਚ ਪਿਆਰ ਦੀ ਨਮਾਜ਼ ਪੜ੍ਹਦਾ ਹੈ। ਉਸ ਮਾਲਕ ਦਾ, ਉਸ ਪਰਵਰਦਗਾਰ ਦਾ ਪਿਆਰ ਉਸ ਦੀ ਰਗ ਰਗ ਵਿਚ ਰਚਿਆ ਹੁੰਦਾ ਹੈ। ਉਸ ਦੀ ਨਮਾਜ਼ ਕੇਵਲ ਇਕ ਦਿਖਾਵਾ ਹੀ ਨਹੀਂ। ਇਹ ਸੱਚੇ ਦਿਲੋਂ ਹੋਈ ਇਬਾਦਤ ਹੈ, ਸਿਮਰਨ ਹੈ। ਬੁਲ੍ਹੇ ਸ਼ਾਹ ਆਪਣੇ ਪ੍ਰੀਤਮ ਦੇ ਪਿਆਰ ਵਿਚ ਵਜਦ ਵਿਚ ਆਉਂਦਾ ਹੈ। ਇਸ ਅਵੱਸਥਾ ਵਿਚ ਇਸ਼ਕ ਮਜਾਜ਼ੀ, ਆਮ ਦੁਨੀਆਦਾਰੀ ਇਕ ਦੂਜੇ ਦਾ ਪਿਆਰ, ਇਸ਼ਕ ਹਕੀਕੀ, ਅਸਲ ਇਸ਼ਕ, ਖ਼ੁਦਾ ਦੇ ਇਸ਼ਕ ਵਿਚ ਬਦਲ ਜਾਂਦਾ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹਨਾਂ ਦੋਵਾਂ ਵਿਚ ਕੋਈ ਭੇਦ ਨਹੀਂ ਰਹਿੰਦਾ। ਸੂਫੀ ਫਕੀਰ ਆਪਣੇ ਮੌਲਾ, ਆਪਣੇ ਪਿਰ ਦੇ ਇਸ਼ਕ ਦੀ ਚਿਣਗ ਵਿਚ ਬਲਦਾ ਹੈ। ਆਪਣੇ ਪਿਰ ਦੀ ਉਡੀਕ ਵਿਚ, ਇੰਤਜ਼ਾਰ ਵਿਚ ਪਿਆਰ ਦੀ ਬਾਂਗ ਨੂੰ ਸੁਣ ਕੇ ਸਿਜਦਾ ਕਰਦਾ ਹੈ।

**ਇਸ਼ਕ ਮੁੱਲਾਂ ਨੇ ਬਾਂਗ ਦਿਵਾਈ,**
ਉਠ ਬਹੁੜਨ ਗਲ ਵਾਜਬ ਆਈ।
**ਕਰ ਕਰ ਸਿਜਦੇ ਘਰ ਵਲ ਧਾਈ,**
**ਮੱਥੇ ਮਹਿਰਾਬ ਟਿਕਾਇਓ ਰੇ;**
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਕਲਾਮ ਬੁੱਲ੍ਹੇ ਸ਼ਾਹ, ੫

ਇਸ਼ਕ
iṣq

ਇਸ਼ਕ ਮੁੱਲਾਂ ਨੇ ਬਾਂਗ ਦਿਵਾਈ
iṣq mullā̃ ne bā̃g diwāī

ਕਰ ਕਰ ਸਿਜਦੇ ਘਰ ਵਲ ਧਾਈ
kar kar sijade kàr wal tā̀ī

ਮੱਥੇ ਮਹਿਰਾਬ ਟਿਕਾਇਓ ਰੇ
matthe mɛ́rāb ṭikāio re

**ਇਸ਼ਕ** iṣq

ਨਾਂਵ, ਪੁਲਿੰਗ
ਪਿਆਰ, ਮੁਹੱਬਤ

## ਇਸ਼ਕ ਦੀ ਨਵੀਓਂ ਨਵੀਂ ਬਹਾਰ

iṣq dī nawīõ nawī̃ bahār

ਇਸ਼ਕ ਦੀ ਬਹਾਰ ਸਦਾ ਨਵੀਂ ਹੈ। ਜਦੋਂ ਫਕੀਰ ਇਸ਼ਕ ਦਾ ਸਬਕ ਪੜ੍ਹ ਲੈਂਦਾ ਹੈ, ਇਸ਼ਕ ਦੀ ਲੜੀ ਵਿਚ ਪਰੋਤਾ ਜਾਂਦਾ ਹੈ ਤਾਂ ਉਸ ਨੂੰ ਮੁੱਲਾ, ਕਾਜ਼ੀ ਦੀ ਨਸੀਹਤ ਨਹੀਂ ਚਾਹੀਦੀ। ਉਹਦਾ ਸਬਕ, ਉਹਦਾ ਸਿਜਦਾ ਕੇਵਲ ਆਪਣੇ ਮਾਲਕ, ਆਪਣੇ ਪ੍ਰੀਤਮ ਵਾਸਤੇ ਹੁੰਦਾ ਹੈ। ਮੰਦਰਾਂ ਮਸੀਤਾਂ ਛਡ ਕੇ ਫਕੀਰ ਅਨਹਦ ਨਾਦ ਦੀ ਸੁਰ ਵਿਚ ਇਕਸੁਰ ਹੋ ਜਾਂਦਾ ਹੈ। ਉਹ ਮਜ਼ਹਬ ਦੀਆਂ ਸਭ ਹੱਦਾਂ, ਰੁਕਾਵਟਾਂ ਪਾਰ ਕਰ ਕੇ ਵਜਦ

ਵਿਚ ਆਉਂਦਾ ਹੈ। ਨਚਦਾ ਹੈ। ਗਾਉਂਦਾ ਹੈ। ਜਦੋਂ ਫਕੀਰ ਨੂੰ ਇਸ਼ਕ ਦੀ ਰਮਜ਼, ਇਸ਼ਕ ਦੀ ਰੀਤ ਦੀ ਸਮਝ ਆ ਜਾਂਦੀ ਹੈ ਤਾਂ ਉਸ ਨੂੰ ਮਜ਼ਰਬ ਦੇ ਤੌਰ ਤਰੀਕੇ ਭੁਲ ਜਾਂਦੇ ਹਨ। ਉਹ ਫਿਰ ਜੰਗਲਾਂ ਬਿਆਬਾਨਾਂ ਵਿਚ ਨਹੀਂ ਢੂੰਡਦਾ ਫਿਰਦਾ। ਉਸ ਦਾ ਰਾਂਝਾ ਉਸ ਨੂੰ ਆਪਣੀ ਬੁੱਕਲ ਵਿਚ ਹੀ ਮਿਲ ਜਾਂਦਾ ਹੈ। ਹੀਰ ਰਾਂਝੇ ਦਾ ਮੇਲ ਆਪਣੇ ਦਿਲ ਦੀਆਂ ਡੂੰਘਾਈਆਂ ਵਿਚ ਹੁੰਦਾ ਹੈ। ਮੰਦਰਾਂ, ਮਸੀਤਾਂ ਵਿਚ ਮੱਥੇ ਰਗੜਣ ਦਾ ਕੋਈ ਲਾਭ ਨਹੀਂ। ਰਬ ਆਸ਼ਕ ਦੇ ਦਿਲ ਦੇ ਅੰਦਰ ਹੈ। ਇਹ ਪਾਕ ਪਵਿਤ੍ਰ ਇਸ਼ਕ ਸਭ ਵਾਤਾਵਰਣ ਸਾਫ ਕਰ ਦੇਂਦਾ ਹੈ। ਸਾਰੀ ਨਾਪਾਕ ਦੁਨੀਆਂ ਪਾਕ ਹੋ ਜਾਂਦੀ ਹੈ। ਫਿਰ ਕਿਸੇ ਮੁਸੱਲੇ, ਸੋਟੇ, ਤਸਬੀ, ਕਾਸੇ ਦੀ ਲੋੜ ਨਹੀਂ ਰਹਿੰਦੀ। ਫਿਰ ਨਮਾਜ਼ਾਂ ਪੜਣੀਆਂ ਨਹੀਂ ਪੈਂਦੀਆਂ। ਆਸ਼ਕ ਦਾ ਦਿਲ ਹਰ ਵੇਲੇ ਆਪਣੇ ਦਿਲ ਵਿਚ ਆਪਣੇ ਮਾਲਕ ਦੀ ਨਮਾਜ਼ ਪੜ੍ਹਦਾ ਹੈ। ਉਸ ਨੂੰ ਯਾਦ ਕਰਦਾ ਹੈ। ਉਸ ਦਾ ਦਮ ਭਰਦਾ ਹੈ। ਉਸ ਦੀ ਪ੍ਰੀਤ ਦੀ ਅਗ ਵਿਚ ਸੜਦਾ ਹੈ, ਬਲਦਾ ਹੈ। ਇਸ਼ਕ ਦੀ ਅਗ ਦੇ ਭਾਂਬੜ ਉਸ ਦੇ ਮਨ ਤਨ ਨੂੰ ਜਗਮਗਾ ਦੇਂਦੇ ਹਨ। ਇਸ ਇਸ਼ਕ ਦੀ ਚਿਣਗ ਏਨੀ ਤੇਜ਼, ਏਨੀ ਰੌਸ਼ਨ ਹੁੰਦੀ ਹੈ ਕਿ ਇਸ ਦੇ ਚਾਨਣ ਵਿਚ ਸਭ ਅਨ੍ਹੇਰੇ ਨੂਰੋ ਨੂਰ ਹੋ ਜਾਂਦੇ ਹਨ। ਇਸ਼ਕ ਦਾ ਇਹ ਸਬਕ, ਇਸ਼ਕ ਦੀ ਇਹ ਰਮਜ਼ ਖੁਦਾ ਦੇ, ਮਾਲਕ ਦੇ ਰਹੱਸ ਨੂੰ ਉਜਾਗਰ ਕਰਦੀ ਹੈ। ਆਸ਼ਕ ਦੇ ਦਿਲੋ ਦਿਮਾਗ ਨੂੰ ਸਾਫ ਕਰਦੀ ਹੈ, ਪਵਿਤ੍ਰ ਕਰਦੀ ਹੈ। ਉਹ ਹਰ ਵੇਲੇ ਆਪਣੇ ਮੌਲਾ ਦੇ, ਆਪਣੇ ਸੁਆਮੀ ਦੇ ਇਸ਼ਕ ਵਿਚ ਵਜਦ ਵਿਚ, ਮਸਤੀ ਵਿਚ ਰਹਿੰਦਾ ਹੈ।

**ਇਸ਼ਕ ਦੀ ਨਵੀਓਂ ਨਵੀਂ ਬਹਾਰ।**
**ਜਾਂ ਮੈਂ ਸਬਕ ਇਸ਼ਕ ਦਾ**
**ਪੜ੍ਹਿਆ,**
ਮਸਜਦ ਕੋਲੋਂ ਜੀਉੜਾ ਡਰਿਆ,
ਡੇਰੇ ਜਾ ਠਾਕਰ ਦੇ ਵੜਿਆ,
**ਜਿੱਥੇ ਵਜਦੇ ਨਾਦ ਹਜ਼ਾਰ।**
ਇਸ਼ਕ ਦੀ ਨਵੀਓਂ ਨਵੀਂ ਬਹਾਰ।
**ਜਾਂ ਮੈਂ ਰਮਜ਼ ਇਸ਼ਕ ਦੀ ਪਾਈ,**
ਮੈਨਾ ਤੋਤਾ ਮਾਰ ਗਵਾਈ,
**ਅੰਦਰ ਬਾਹਰ ਹੋਈ ਸਫ਼ਾਈ,**
ਜਿਤ ਵਲ ਵੇਖਾਂ ਯਾਰੋ ਯਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।
ਹੀਰ ਰਾਂਝੇ ਦੇ ਹੋ ਗਏ ਮੇਲੇ,
**ਭੁੱਲੀ ਹੀਰ ਢੂੰਡੇਦੀ ਬੇਲੇ,**
**ਰਾਂਝਾ ਯਾਰ ਬੁੱਕਲ ਵਿਚ ਖੇਲੇ,**
**ਮੈਨੂੰ ਸੁਧ ਰਹੀ ਨਾ ਸਾਰ।**
ਇਸ਼ਕ ਦੀ ਨਵੀਓਂ ਨਵੀਂ ਬਹਾਰ।
ਬੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ,
**ਸਜਦੇ ਕਰਦਿਆਂ ਘਸ ਗਏ ਮੱਥੇ,**
**ਨਾ ਰਬ ਤੀਰਥ ਨਾ ਰਬ ਮੱਕੇ,**
ਜਿਸ ਪਾਯਾ ਤਿਸ ਨੂਰ ਅਨਵਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।
**ਫੂਕ ਮੁਸੱਲਾ ਭੰਨ ਸੁਟ ਲੋਟਾ,**
ਨਾ ਫੜ ਤਸਬੀ ਕਾਸਾ ਸੋਟਾ,
ਆਸ਼ਕ ਕਹਿੰਦੇ ਦੇ ਦੇ ਹੋਕਾ,

**ਤਰਕ ਹਲਾਲੋਂ ਖਾਹ ਮੁਰਦਾਰ।**
ਇਸ਼ਕ ਦੀ ਨਵੀਓਂ ਨਵੀਂ ਬਹਾਰ।
ਉਮਰ ਗਵਾਈ ਵਿਚ ਮਸੀਤੀ,
**ਅੰਦਰ ਭਰਿਆ ਨਾਲ ਪਲੀਤੀ,**
**ਕਦੇ ਨਮਾਜ਼ ਤੌਹੀਦ ਨਾ ਕੀਤੀ,**
ਹੁਣ ਕੀ ਕਰਨਾ ਏਂ ਸ਼ੋਰ ਪੁਕਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।
**ਇਸ਼ਕ ਭੁਲਾਇਆ ਸਜਦਾ ਤੇਰਾ,**
ਹੁਣ ਕਿਉਂ ਐਵੇਂ ਪਾਵੇਂ ਝੇੜਾ,
ਬੁੱਲ੍ਹਾ ਹੁੰਦਾ ਚੁਪ ਬਥੇਰਾ,
**ਇਸ਼ਕ ਕਰੇਂਦਾ ਮਾਰੋ ਮਾਰ।**

ਕਲਾਮ ਬੁੱਲ੍ਹੇ ਸ਼ਾਹ, ੧੫

ਇਸ਼ਕ
iṣq

ਇਸ਼ਕ ਦੀ ਨਵੀਓਂ ਨਵੀਂ ਬਹਾਰ।
iṣq dī nawīõ nawī̃ bahār

ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ
jā̃ mɛ̃ sabak iṣq dā paṛíā

ਜਿੱਥੇ ਵਜਦੇ ਨਾਦ ਹਜ਼ਾਰ
jitthe wajde nād hazār

ਜਾਂ ਮੈਂ ਰਮਜ਼ ਇਸ਼ਕ ਦੀ ਪਾਈ
jā̃ mɛ̃ ramz iṣq dī pāī

ਅੰਦਰ ਬਾਹਰ ਹੋਈ ਸਫ਼ਾਈ
ãdar bā́r hoī sfāī

ਭੁੱਲੀ ਹੀਰ ਢੂੰਡੇਦੀ ਬੇਲੇ
pùllī hīr ṭū̀̃ḍedī bele

ਰਾਂਝਾ ਯਾਰ ਬੁੱਕਲ ਵਿਚ ਖੇਲੇ
rā̃̀jā yār bukkal wič khele

ਮੈਨੂੰ ਸੁਧ ਰਹੀ ਨਾ ਸਾਰ
mɛnū̃ súd ráī nā sār

ਸਜਦੇ ਕਰਦਿਆਂ ਘਸ ਗਏ ਮੱਥੇ
sajde kardiā̃ kàs gae matthe

ਨਾ ਰਬ ਤੀਰਥ ਨਾ ਰਬ ਮੱਕੇ
nā rab tīrath nā rab makke

ਫੂਕ ਮੁਸੱਲਾ ਭੰਨ ਸੁਟ ਲੋਟਾ
phūk musallā pǹn suṭ loṭā

ਤਰਕ ਹਲਾਲੋਂ ਖਾਹ ਮੁਰਦਾਰ
tarak halālõ khā́ murdār

ਅੰਦਰ ਭਰਿਆ ਨਾਲ ਪਲੀਤੀ
ãdar pàriā nāl plītī

ਕਦੇ ਨਮਾਜ਼ ਤੌਹੀਦ ਨਾ ਕੀਤੀ
kade nmāz tɔhīd nā kītī

ਇਸ਼ਕ ਭੁਲਾਇਆ ਸਜਦਾ ਤੇਰਾ
iṣq pulāiā sajdā terā

ਇਸ਼ਕ ਕਰੇਂਦਾ ਮਾਰੋ ਮਾਰ
iṣq krẽdā māro mār

## ਇਸ਼ਕ iṣq

ਨਾਂਵ, ਪੁਲਿੰਗ
ਪਿਆਰ, ਮੁਹੱਬਤ

### ਇਸ਼ਕ ਅਸਾਂ ਨਾਲ ਕੇਹੀ ਕੀਤੀ

isq asā̃ nāl kéī kītī

ਇਸ਼ਕ ਵਿਚ ਰੱਤੇ ਫਕੀਰ ਦੇ ਅੰਦਰ ਭਾਂਬੜ ਬਲਦੇ ਹਨ। ਉਸ ਦੀ ਭੜਕਣ, ਉਸ ਦੀ ਭਟਕਣ ਨੂੰ ਵੇਖ ਕੇ ਲੋਕੀਂ ਤਾਅਨੇ ਮਾਰਦੇ ਹਨ। ਗੱਲਾਂ ਕਰਦੇ ਹਨ ਕਿ ਇਸ ਨੂੰ ਕੀ ਹੋ ਗਿਆ। ਇਸ਼ਕ ਦੇ ਵਜਦ ਵਿਚ ਆਇਆ ਫਕੀਰ ਸਭ ਕੁਝ ਭੁਲ ਜਾਂਦਾ ਹੈ। ਇਸ ਇਸ਼ਕ ਦੀ ਚਿਣਗ ਨੂੰ ਉਹੀ ਪਹਿਚਾਣ ਸਕਦਾ ਹੈ ਜਿਸ ਨੂੰ ਆਪ ਇਹ ਚਾਟ ਲੱਗੀ ਹੋਵੇ, ਜਿਹੜਾ ਆਪ ਇਸ ਇਸ਼ਕ ਦੀ ਪਉੜੀ ਚੜਿਆ ਹੋਵੇ। ਇਸ਼ਕ ਦੀ ਘਾਟੀ ਬਹੁਤ ਔਖੀ ਹੈ। ਇਸ ਵਲ ਕੋਈ ਵਿਰਲਾ ਹੀ ਤੁਰ ਸਕਦਾ ਹੈ। ਇਸ਼ਕ ਦੇ ਫਿਰਾਕ ਦੀ, ਬਿਰਹੋਂ ਦੀ ਅਗ ਦੀ ਤਪਸ਼ ਬਹੁਤ ਤੇਜ਼ ਹੈ। ਇਸ ਦੀ ਗਰਮੀ ਅੰਦਰ ਬਾਹਰ ਸਭ ਲੂਹ ਦੇਂਦੀ ਹੈ। ਸਭ ਕੁਝ ਸਾੜ ਦੇਂਦੀ ਹੈ। ਜਿਸ ਤਨ ਨੂੰ, ਜਿਸ ਨੂੰ ਇਹ ਅਗ ਲੱਗੀ ਹੋਵੇ, ਜਿਹੜਾ ਇਸ ਦੀ ਚਿਣਗ ਵਿਚ ਸੜ ਰਿਹਾ ਹੋਵੇ, ਉਹੀ ਇਸ ਦੀ ਪਹਿਚਾਣ ਕਰ ਸਕਦਾ ਹੈ। ਇਹ ਇਸ਼ਕ, ਇਹ ਮੁਹੱਬਤ ਰਬ ਦੀ ਦੇਣ ਹੈ, ਰਬ ਦੀ ਮਿਹਰ ਹੈ। ਉਸ ਦੇ ਇਸ਼ਕ ਵਿਚ, ਉਸ ਦੀ ਪ੍ਰੀਤ ਵਿਚ ਫਕੀਰ ਇਸ ਦੁਨੀਆਂ ਦੇ ਵਿਹਾਰਾਂ, ਕਾਰਾਂ ਨੂੰ ਭੁਲ ਜਾਂਦਾ ਹੈ। ਉਹ ਆਪਣੇ ਕਾਦਰ, ਆਪਣੇ ਪ੍ਰੀਤਮ ਨਾਲ ਇਕ ਮਿਕ, ਇਕ ਸੁਰ ਹੋ ਕੇ ਸਹਿਜ ਤੇ ਸੰਜਮ ਦਾ ਜੀਵਨ ਜੀਉਂਦਾ ਹੈ। ਲੋਕ ਇਸ ਇਸ਼ਕ ਦੀ ਰਮਜ਼ ਨੂੰ, ਇਸ ਦੇ ਰਹੱਸ ਨੂੰ ਨਹੀਂ ਸਮਝਦੇ ਤੇ ਐਵੇਂ ਤਾਅਨੇ ਮਾਰਦੇ ਹਨ।

**ਇਸ਼ਕ ਅਸਾਂ ਨਾਲ ਕੇਹੀ ਕੀਤੀ,**
**ਲੋਕ ਮਰੇਂਦੇ ਤਾਅਨੇ**
**ਦਿਲ ਦੀ ਵੇਦਨ ਕੋਈ ਨਾ ਜਾਣੇ,**
ਅੰਦਰ ਦੇਸ ਬਗਾਨੇ
ਜਿਸ ਨੂੰ ਚਾਟ ਅਮਰ ਦੀ ਹੋਵੇ,
ਸੋਈ ਅਮਰ ਪਛਾਣੇ।
**ਏਸ ਇਸ਼ਕ ਦੀ ਔਖੀ ਘਾਈ,**
ਜੋ ਚੜ੍ਹਿਆ ਸੋ ਜਾਣੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ,
ਲੋਕ ਮਰੇਂਦੇ ਤਅਨੇ
**ਆਤਸ਼ ਇਸ਼ਕ ਫ਼ਿਰਾਕ ਤੇਰੇ ਦੀ,**
**ਪਲ ਵਿਚ ਸਾੜ ਵਿਖਾਈਆਂ,**
ਏਸ ਇਸ਼ਕ ਦੇ ਸਾੜੇ ਕੋਲੋਂ,
ਜਗ ਵਿਚ ਦਿਆਂ ਦੁਹਾਈਆਂ,
**ਜਿਸ ਤਨ ਲੱਗੇ ਸੋ ਤਨ ਜਾਣੇ,**
**ਦੂਜਾ ਕੋਈ ਨਾ ਜਾਣੇ।**
ਇਸ਼ਕ ਅਸਾਂ ਨਾਲ ਕੇਹੀ ਕੀਤੀ,
ਲੋਕ ਮਰੇਂਦੇ ਤਾਅਨੇ

ਕਲਾਮ ਬੁੱਲ੍ਹੇ ਸ਼ਾਹ, ੧੬

ਇਸ਼ਕ

iṣq

ਇਸ਼ਕ ਅਸਾਂ ਨਾਲ ਕੇਹੀ ਕੀਤੀ
iṣq asā̃ nāl kéī kītī

ਲੋਕ ਮਰੇਂਦੇ ਤਅਨੇ
lok mrẽde tāne

ਦਿਲ ਦੀ ਵੇਦਨ ਕੋਈ ਨਾ ਜਾਣੇ
dil dī vedan koī nā jāṇe

ਏਸ ਇਸ਼ਕ ਦੀ ਔਖੀ ਘਾਟੀ
es iṣq dī ɔkhī kā̀ṭī

ਆਤਸ਼ ਇਸ਼ਕ ਫ਼ਿਰਾਕ ਤੇਰੇ ਦੀ
ātaš iṣq firāk tere dī

ਪਲ ਵਿਚ ਸਾੜ ਵਿਖਾਈਆਂ
pal wič sāṛ wikhāīā̃

ਜਿਸ ਤਨ ਲੱਗੇ ਸੋ ਤਨ ਜਾਣੇ
jis tan lagge so tan jāṇe

ਦੂਜਾ ਕੋਈ ਨਾ ਜਾਣੇ
dūjā koī nā jāṇe

**ਇਸ਼ਕ ਮਜਾਜ਼ੀ** iṣq majāzī

ਕਿਰਿਆ ਵਿਸ਼ੇਸ਼ਣ
ਮਨੁਖ ਸੰਬੰਧ, ਪਿਆਰ

**ਜਿਚਰ ਨਾ ਇਸ਼ਕ ਮਜਾਜ਼ੀ ਲਾਗੇ**
jičar nā iṣq majāzī lāge

ਇਸ਼ਕ, ਪਿਆਰ ਦਾ ਸੰਬੰਧ ਪਹਿਲੋਂ ਮਨੁਖੀ ਪੱਧਰ ਤੇ ਹੀ ਹੁੰਦਾ ਹੈ। ਮਨੁਖ ਪਿਆਰ ਹੀ ਪਿਆਰ ਦੀ ਰਮਜ਼ ਸਮਝਾਉਂਦਾ ਹੈ। ਮਨੁਖੀ ਪ੍ਰੀਤ ਦੀ ਬਿਰਹੋਂ, ਪੀੜ, ਦਰਦ ਪ੍ਰੀਤ ਦੀ ਰੀਤ ਦੇ ਪੰਧ ਹਨ। ਇਸ਼ਕ ਮਜਾਜ਼ੀ ਦੀਆਂ ਰਮਜ਼ਾਂ ਇਸ਼ਕ ਹਕੀਕੀ, ਰੂਹਾਨੀ ਵਲ ਲੈ ਜਾਂਦੀਆਂ ਹਨ। ਮਨੁਖ ਦਾ ਇਸ਼ਕ ਰਬ ਦੇ ਇਸ਼ਕ ਵਿਚ ਬਦਲ ਜਾਂਦਾ ਹੈ। ਮਨੁਖ ਰਬ ਦਾ ਹੀ ਰੂਪ ਹੈ। ਰਬ ਨੇ ਆਪ ਹੀ ਇਸ ਨੂੰ ਆਪਣੇ ਵਰਗਾ ਬਣਾਇਆ ਹੈ। ਇਸ ਦੇ ਮਨ ਤਨ ਵਿਚ ਉਹ ਸਭ ਰਮਜ਼ਾਂ, ਭੇਦ, ਦਰਦ ਭਰੇ ਹਨ ਜਿਹੜੇ ਬੰਦੇ ਨੂੰ ਮਾਨਸਕ ਤੋਂ ਆਤਮਕ ਵਲ ਲੈ ਜਾਂਦੇ ਹਨ। ਜਿਨਾਂ ਦੇ ਹੱਡੀਂ ਇਸ਼ਕ ਪੈਂਦਾ ਹੈ, ਉਹ ਸੱਚੇ ਤੇ ਸੁੱਚੇ ਹੋ ਜਾਂਦੇ ਹਨ। ਉਹਨਾਂ ਦੇ ਮਨ ਪਾਕ ਹੋ ਜਾਂਦੇ ਹਨ। ਇਸ਼ਕ ਸੱਚਾ ਹੈ, ਸੁੱਚਾ ਹੈ। ਇਹ ਰਬ ਦਾ ਸਚ ਹੈ। ਇਹ ਰਬ ਦਾ ਤਤ ਹੈ। ਇਸ ਦੀ ਰਮਜ਼ ਵਿਚ ਰਬ ਦੀ ਰਮਜ਼ ਹੈ। ਇਸ਼ਕ ਹੀ ਜਨਮ ਦਾਤਾ ਹੈ। ਇਹ ਮਾਤਾ ਹੈ। ਇਹ ਪਿਤਾ ਹੈ। ਇਸ ਦੀ ਮਸਤੀ ਵਿਚ ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ ਇਕ ਮਿਕ ਹੋ ਜਾਂਦੇ ਹਨ। ਇਸ ਦੀ ਇਕਸਾਰਤਾ ਵਿਚ ਇਕਾਗਰਤਾ ਹੈ। ਇਸ ਦੀ ਲਿਵ ਵਿਚ ਅਨਹਦ ਨਾਦ ਹੈ। ਹਕੀਕੀ ਸੁਰ ਹੈ। ਇਸ ਦੀ ਚਿਣਗ ਵਿਚ ਰੂਹਾਨੀ ਨੂਰ ਹੈ। ਚਾਨਣ ਹੈ।

**ਜਿਚਰ ਨਾ ਇਸ਼ਕ ਮਜਾਜ਼ੀ ਲਾਗੇ।**
**ਸੂਈ ਸੀਵੇ ਨਾ ਬਿਨ ਧਾਗੇ।**
ਇਸ਼ਕ ਮਜਾਜ਼ੀ ਦਾਤਾ ਹੈ।
**ਜਿਸ ਪਿੱਛੇ ਮਸਤ ਹੋ ਜਾਤਾ ਹੈ।**

ਇਸ਼ਕ ਜਿਨ੍ਹਾਂ ਦੀ ਹੱਡੀਂ ਪੈਂਦਾ,
**ਸੋਈ ਨਿਰਜੀਵਤ ਮਰ ਜਾਂਦਾ,**
ਇਸ਼ਕ ਪਿਤਾ ਤੇ ਮਾਤਾ ਹੈ,
ਜਿਸ ਪਿੱਛੇ ਮਸਤ ਹੋ ਜਾਤਾ ਹੈ।
ਕਲਾਮ ਬੁੱਲ੍ਹੇ ਸ਼ਾਹ, ੫੮

ਇਸ਼ਕ ਮਜਾਜ਼ੀ
iṣq majāzī

ਜਿਚਰ ਨਾ ਇਸ਼ਕ ਮਜਾਜ਼ੀ ਲਾਗੇ
jičar nā iṣq majāzī lāge

ਸੂਈ ਸੀਵੇ ਨਾ ਬਿਨ ਧਾਗੇ
sūī sīwe nā bin tāge

ਜਿਸ ਪਿੱਛੇ ਮਸਤ ਹੋ ਜਾਤਾ ਹੈ
jis piččhe mast ho jātā hɛ

ਸੋਈ ਨਿਰਜੀਵਤ ਮਰ ਜਾਂਦਾ
soī nirjīwat mar jā̃dā

**ਇਸ਼ਕੇ** išqe

ਨਾਂਵ, ਪੁਲਿੰਗ
ਪ੍ਰੇਮ, ਮਹੁੱਬਤ, ਪ੍ਰੀਤ

**ਇਸ਼ਕੇ ਦੇ ਦਰਿਆਉ ਕਰਾਹੀ**
išqe de driāo krāhī

ਇਸ਼ਕ ਦਾ ਦਰਿਆ ਪਾਰ ਕਰਨਾ ਬਹੁਤ ਕੱਠਣ ਹੈ। ਆਪਣੇ ਮਾਸ਼ੂਕ ਲਈ, ਆਪਣੇ ਪ੍ਰੀਤਮ ਦੀ ਪ੍ਰੀਤ ਵਿਚ, ਇਸ਼ਕ ਵਿਚ ਆਸ਼ਕ ਸੂਲੀ ਤੇ ਚੱੜ੍ਹਣ ਲਈ ਵੀ ਤਿਆਰ ਰਹਿੰਦਾ ਹੈ। ਇਸ਼ਕ ਦੀ ਘਾਟੀ ਤੇ ਚੜ੍ਹਦਿਆਂ, ਇਸ਼ਕ ਦੇ ਇਮਤਿਹਾਨ ਵਿਚ ਬੰਦਾ ਆਪਣੇ ਆਪ ਨੂੰ ਪਹਿਚਾਣਦਾ ਹੈ। ਇਸ਼ਕ ਇਕ ਐਸੀ ਅਵੱਸਥਾ ਹੈ ਜਿਸ ਵਿਚ ਮਨੁਖ ਆਪਣੇ ਆਪ ਨੂੰ ਭੁਲ ਜਾਂਦਾ ਹੈ। ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਲੀਨ ਉਹ ਬੇਹੋਸ਼ੀ ਵਿਚ ਇਸ ਦੁਨੀਆਂ ਦੇ ਵਿਹਾਰਾਂ ਤੋਂ, ਵਿਕਾਰਾਂ ਤੋਂ ਬੇਲਾਗ ਹੋ ਜਾਂਦਾ ਹੈ। ਜਿਹੜਾ ਮਨੁਖ ਆਪਣੀ ਹੋਂਦ ਨੂੰ ਨਹੀਂ ਪਹਿਚਾਣਦਾ, ਜਿਹੜਾ ਆਪਣੀ ਖੁਦੀ ਵਿਚ ਇਸ਼ਕ ਮਜਾਜ਼ੀ ਵਿਚ ਹੀ ਗਲਤਾਨ ਰਹਿੰਦਾ ਹੈ ਉਹ ਕਦੀ ਵੀ ਇਸ਼ਕ ਹਕੀਕੀ ਦੀ ਮੰਜ਼ਲ ਤਾਈਂ ਨਹੀਂ ਪਹੁੰਚ ਸਕਦਾ। ਖੁਦਾ ਦੇ ਦਰ ਤੇ ਦੀਵਾਨ ਹੋ ਕੇ ਫਕੀਰ ਆਪਣਾ ਸਭ ਕੁਝ ਆਪਣੇ ਰੱਬ ਨੂੰ ਅਰਪਣ ਕਰ ਦੇਂਦਾ ਹੈ। ਇਹ ਹਲੀਮੀ ਦੀ ਹਾਲਤ, ਇਹ ਫਕੀਰੀ ਦਾ, ਸਹਿਜ ਦਾ ਮੰਜ਼ਰ ਇਸ਼ਕ ਦਾ ਮੰਜ਼ਰ ਹੈ। ਇਸ ਵਿਚ ਅਕੀਦਾ ਹੈ। ਸਬਰ ਹੈ। ਸੰਤੋਖ ਹੈ।

ਕੈ ਬਾਗ਼ੈ ਦੀ ਮੂਲੀ ਹੁਸੈਨਾ,
ਤੂੰ ਕੈ ਬਾਗ਼ੈ ਦੀ ਮੂਲੀ॥
**ਬਾਗ਼ਾਂ ਦੇ ਵਿਚਿ ਫੁਲਿ ਅਜਾਇਬ,**
**ਤੂੰ ਬੀ ਇਕ ਗੰਧੂਲੀ॥**
**ਅਪਣਾ ਆਪਿ ਪਛਾਣੈ ਨਾਹੀਂ,**
ਅਵਰਾਂ ਦੇਖਿ ਕਿਉਂ ਭੂਲੀ॥
**ਇਸ਼ਕੇ ਦੇ ਦਰਿਆਉ ਕਰਾਹੀ,**
**ਮਨਸੂਰ ਕਬੂਲੀ ਸੂਲੀ॥**
ਸ਼ਾਹੁ ਹੁਸੈਨ ਪਇਆ ਦਰਿ ਉਤੇ,
ਜੇ ਕਰਿ ਪਵੈ ਕਬੂਲੀ॥

ਸ਼ਾਹ ਹੁਸੈਨ, ੮੯

ਇਸ਼ਕੇ
išqe

ਬਾਗ਼ਾਂ ਦੇ ਵਿਚਿ ਫੁਲਿ ਅਜਾਇਬ
bāgā̃ de wič phul ajāib

ਤੂੰ ਬੀ ਇਕ ਗੰਧੂਲੀ
tū̃ bī ik gā̃dūlī

ਅਪਣਾ ਆਪਿ ਪਛਾਣੈ ਨਾਹੀਂ
apṇā āp pčhāṇɛ nāhī̃

ਇਸ਼ਕੇ ਦੇ ਦਰਿਆਉ ਕਰਾਹੀ
išqe de dariāo krāhī

ਮਨਸੂਰ ਕਬੂਲੀ ਸੂਲੀ
mansūr kbūlī sūlī

## ਇਕੱਲੜਾ ikalṛā

ਵਿਸ਼ੇਸ਼ਣ
ਇਕ, ਇਕੇਹਰਾ, ਬਿਨਾਂ ਸਾਥ ਤੋਂ

### ਫ਼ਕਤ ਇਕੱਲੜਾ ਜਾਇੰਗਾ ਤੂੰ
fakt ikalṛā jā̃egā tū̃

ਇਸ ਜਹਾਨ ਵਿਚ ਇਨਸਾਨ ਇਕੱਲਾ ਹੀ ਆਉਂਦਾ ਹੈ ਤੇ ਇਕੱਲਾ ਹੀ ਜਾਂਦਾ ਹੈ। ਮਾਲ ਦੌਲਤ, ਐਸ਼ ਇਸ਼ਰਤ ਵਿਚ ਫਸਿਆ ਅਨਜਾਣ ਬੰਦਾ ਆਪਣੇ ਕਾਦਰ ਨੂੰ ਭੁਲ ਜਾਂਦਾ ਹੈ। ਮਾਇਆ ਦੇ ਚੱਕਰ ਵਿਚ, ਦੁਨਿਆਵੀ ਕੰਮਾਂ ਵਿਚ ਰੁਝਿਆ ਆਪਣੇ ਮਾਲਕ ਦੇ ਕਾਇਦੇ ਕਾਨੂੰਨ ਛਡ ਕੇ ਆਪਣੇ ਹੀ ਰਾਹਾਂ ਤੇ ਚਲਦਾ ਹੈ। ਦੁਨੀਆਂ ਦੇ ਦਸਤੂਰ ਹੋਰ ਹਨ ਤੇ ਕਾਦਰ ਦੇ ਦਸਤੂਰ ਹੋਰ। ਜੇ ਇਨਸਾਨ ਰਬ ਦੀ ਇਬਾਦਤ ਕਰੇ, ਆਪਣੇ ਮਾਲਕ ਨੂੰ ਯਾਦ ਕਰੇ ਤਾਂ ਉਸ ਦਾ ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਉਸ ਨੂੰ ਧੰਨ ਦੌਲਤ ਦੀ ਲੋੜ ਨਹੀਂ ਰਹਿੰਦੀ। ਉਸ ਦਾ ਧੰਨ, ਉਸ ਦਾ ਖਜ਼ਾਨਾ ਰਬ ਦੀ ਰੂਹਾਨੀਅਤ ਬਣ ਜਾਂਦੇ ਹਨ। ਇਹ ਖਜ਼ਾਨਾ ਸਦਾ ਸਾਥ ਦੇਂਦਾ ਹੈ। ਇਹੀ ਖਜ਼ਾਨਾ ਬੰਦੇ ਦੇ ਨਾਲ ਜਾਂਦਾ ਹੈ। ਰਬ ਦੇ ਇਸ਼ਕ ਵਿਚ, ਉਸ ਦੀ ਇਬਾਦਤ ਵਿਚ ਇਨਸਾਨ ਇਕੱਲਾ ਨਹੀਂ ਰਹਿੰਦਾ।

**ਫ਼ਕਤ ਇਕੱਲੜਾ ਜਾਇੰਗਾ ਤੂੰ,**
ਖੋਟੇ ਕੰਮਾਂ ਦੇ ਵਿਚ ਤੈਂ ਉਮਰ ਗਾਲੀ।
**ਕਿਥੇ ਮਹਿਲ ਤੇ ਮਾੜੀਆਂ ਬੰਗਲੇ ਨੀ,**
ਕਿਥੇ ਸੁੰਦਰੀ ਨਾਰ ਹੈ ਭੋਗ ਵਾਲੀ।
**ਧਨ ਮਾਲ ਨਾ ਜਾਵਸੀ ਸੰਗ ਤੇਰੇ,**
**ਹੱਥ ਝਾੜ ਬੰਦੇ ਉੱਠ ਜਾਇੰ ਖਾਲੀ।**
ਸਾਈਂ ਦਾਸ ਆਖੇ ਇਕ ਰੱਬ ਬਾਝੋਂ,
ਹੋਰ ਕੋਈ ਨਾ ਹੋਵਸੀ ਅੰਤ ਵਾਲੀ।

ਸਾਈਂ ਦਾਸ, ਸੀਹਰਫੀ, ੨੫੨

ਇਕੱਲੜਾ
ikalṛā

ਫ਼ਕਤ ਇਕੱਲੜਾ ਜਾਇੰਗਾ ਤੂੰ

fakt ikalṛā jā̃egā tū̃

ਕਿਥੇ ਮਹਿਲ ਤੇ ਮਾੜੀਆਂ ਬੰਗਲੇ ਨੀ
kitthe mɛ́l te māṛīā̃ bãgle nī

ਧਨ ਮਾਲ ਨਾ ਜਾਵਸੀ ਸੰਗ ਤੇਰੇ
tàn māl nā jāwsī sãg tere

ਹੱਥ ਝਾੜ ਬੰਦੇ ਉੱਠ ਜਾਇਂ ਖਾਲੀ
hath čā̀ṛ bãde uṭh jā̃e khālī

**ਇਕੱਲਿਆਂ** ikalliā̃

ਕਿਰਿਆ ਵਿਸ਼ੇਸ਼ਣ
ਬਿਨਾਂ ਕਿਸੇ ਆਸਰੇ ਦੇ, ਆਪਣੇ ਆਪ ਤੇ ਨਿਰਭਰ

**ਇਕ ਇਕੱਲਿਆਂ ਜਾਣਾ ਈ ਤੈਂ**
ik ikalliā̃ jāṇā ī tɛ̃

ਆਖਿਰ ਇਸ ਦੁਨੀਆਂ ਤੋਂ ਇਕੱਲਿਆਂ ਹੀ ਜਾਣਾ ਪਵੇਗਾ। ਸਾਰਾ ਟੱਬਰ ਟੀਰ, ਸਾਰਾ ਕਬੀਲਾ ਰਾਹ ਵਿਚ ਛਡ ਜਾਵੇਗਾ। ਕੋਈ ਵੀ ਅੰਤ ਨੂੰ ਸਾਥ ਨਹੀਂ ਦੇਂਦਾ। ਆਖਿਰ ਬਾਹਰ ਜੰਗਲ ਵਿਚ ਵਾਸਾ ਹੋਣਾ ਹੈ। ਸਭ ਮੰਡਪ ਮਾੜੀਆਂ, ਸਭ ਘਰ ਬਾਰ ਏਥੇ ਹੀ ਰਹਿ ਜਾਣੇ ਹਨ। ਦਰਵੇਸ਼ੀ ਦੇ ਹਿਜਾਬ, ਪਰਦੇ ਵਿਚ ਵੀ ਕੁਝ ਸਿਰੇ ਨਹੀਂ ਲਗਣਾ। ਇਲਮ ਦੇ ਜ਼ੋਰ ਤੇ, ਦੌਲਤ ਦੇ ਜ਼ੋਰ ਤੇ ਹੁਕਮ ਬਹੁਤ ਦੇਰ ਨਹੀਂ ਚਲਣਾ। ਆਖਿਰ ਇਸ ਕਾਇਨਾਤ ਦੇ ਮਾਲਕ ਦਾ ਹੀ ਹੁਕਮ ਚੱਲੇਗਾ। ਉਸ ਦੇ ਹੁਕਮ ਵਿਚ ਸਭ ਹਿਸਾਬ ਕਿਤਾਬ ਹੋਵੇਗਾ। ਕਾਦਰ ਦੀ ਦਰਗਾਹ ਵਿਚ ਆਦਮੀ ਇਕੱਲਾ ਹੀ ਜਾਵੇਗਾ ਤੇ ਇਕੱਲੇ ਹੀ ਉਸ ਨੂੰ ਰੱਬੀ ਇਨਸਾਫ ਦਾ ਸਾਹਮਣਾ ਕਰਨਾ ਪਵੇਗਾ। ਬੰਦਾ ਇਕੱਲਾ ਹੀ ਇਸ ਦੁਨੀਆਂ ਵਿਚ ਆਉਂਦਾ ਹੈ ਤੇ ਭਾਵੇਂ ਆਪਣੀ ਜ਼ਿੰਦਗੀ ਵਿਚ ਉਸ ਦਾ ਵਾਸਤਾ, ਆਪਣੇ ਖਾਨਦਾਨ ਨਾਲ, ਆਪਣੇ ਕਬੀਲੇ ਨਾਲ ਪੈਂਦਾ ਹੈ, ਆਖ਼ਿਰ ਉਸ ਦੇ ਕੰਮ, ਉਸ ਦਾ ਈਮਾਨ ਹੀ ਆਏਗਾ।

**ਇਕ ਇਕੱਲਿਆਂ ਜਾਣਾ ਈ ਤੈਂ,**
ਨਾਲ ਨਾ ਕੋਈ ਜਾਵੇਗਾ,
**ਖ੍ਵੇਸ਼-ਕਬੀਲਾ ਰੋਂਦਾ ਪਿਟਦਾ,**
ਰਾਹੋਂ ਹੀ ਮੁੜ ਆਵੇਂਗਾ,
ਸ਼ਹਿਰੋਂ ਬਾਹਰ ਜੰਗਲ ਵਿਚ ਵਾਸੇ,
ਓਥੇ ਡੇਰਾ ਪਾਵੇਂਗਾ,
**ਹਿਜਾਬ ਕਰੇਂ ਦਰਵੇਸ਼ੀ ਕੋਲੋਂ,**
**ਕਦ ਤਕ ਹੁਕਮ ਚਲਾਵੇਂਗਾ।**
ਕਲਾਮ ਬੁੱਲ੍ਹੇ ਸ਼ਾਹ, ੨੨

ਇਕੱਲਿਆਂ
ikalliā̃

ਇਕ ਇਕੱਲਿਆਂ ਜਾਣਾ ਈ ਤੈਂ
ik ikalliā̃ jāṇā ī tɛ̃

ਖ੍ਵੇਸ਼-ਕਬੀਲਾ ਰੋਂਦਾ ਪਿਟਦਾ
khwež kabīlā rõdā piṭadā

ਹਿਜਾਬ ਕਰੇਂ ਦਰਵੇਸ਼ੀ ਕੋਲੋਂ
hijāb karẽ darwešī kolõ

ਕਦ ਤਕ ਹੁਕਮ ਚਲਾਵੇਂਗਾ
kad tak hukam člāwẽgā

**ਇਕਿ** ik

ਵਿਸ਼ੇਸ਼ਣ
ਇਕ ਦਾ ਬਹੁਵਚਨ, ਕਈ, ਅਨੇਕਾਂ ਜੀਵ

**ਇਕਿ ਜਾਵਹਿ ਆਈ**
ik jāwɛ āī

ਗੁਰਮੁਖ ਨੂੰ ਏਕੰਕਾਰ ਦੀ ਇਕਾਈ ਦੀ ਸੋਝੀ ਆ ਜਾਂਦੀ ਹੈ।ਗੁਰ ਸ਼ਬਦ ਇਸ ਸੰਸਾਰ ਦੇ ਭਉਜਲ ਤੋਂ ਪਾਰ ਲੰਘਾਅ ਦੇਂਦਾ ਹੈ।ਸਾਰੀ ਦੁਬਿਧਾ ਦੂਰ ਹੋ ਜਾਂਦੀ ਹੈ।ਬ੍ਰਹਮੰਡ ਦਾ ਸਚੁ ਘਰ ਕਰ ਲੈਂਦਾ ਹੈ।ਗੁਰਮੁਖ ਗੁਰਮਿਤ ਦੇ ਵਿਚਾਰ ਅਨੁਸਾਰ ਗੁਰ ਸ਼ਬਦ ਵਿਚ ਲੀਨ ਹੋ ਜਾਂਦਾ ਹੈ।ਉਸ ਨਿਰਾਲੇ ਅਕਾਲ ਪੁਰਖ ਦੇ ਸਿਮਰਨ ਨਾਲ, ਉਸ ਦੇ ਰਹੱਸ ਤੇ ਵਿਚਾਰ, ਧਿਆਨ ਕਰਨ ਨਾਲ ਉਸ ਦਾ ਪਵਿਤਰ ਨਾਮ ਹਿਰਦੇ ਵਿਚ ਵਸ ਜਾਂਦਾ ਹੈ।

ਆਸਾ ਮਹਲਾ ੧ ॥ ਇਕਿ ਆਵਹਿ **ਇਕਿ ਜਾਵਹਿ ਆਈ** ॥ **ਇਕਿ ਹਰਿ ਰਾਤੇ** ਰਹਹਿ ਸਮਾਈ ॥ ਇਕਿ ਧਰਨਿ ਗਗਨ ਮਹਿ **ਠਉਰ ਨ ਪਾਵਹਿ** ॥ ਸੇ ਕਰਮਹੀਣ ਹਰਿ ਨਾਮੁ ਨ ਧਿਆਵਹਿ ॥ ੧ ॥ ਗੁਰ ਪੂਰੇ ਤੇ **ਗਤਿ ਮਿਤਿ ਪਾਈ** ॥ ਇਹੁ ਸੰਸਾਰੁ **ਬਿਖੁ ਵਤ ਅਤਿ ਭਉਜਲੁ** ਗੁਰ ਸਬਦੀ ਹਰਿ ਪਾਰਿ ਲੰਘਾਈ ॥ ੧ ॥ ਰਹਾਉ ॥ ਜਿਨ੍ ਕਉ ਆਪ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥ ਗੁਰਮੁਖਿ ਨਿਰਮਲ ਰਹਹਿ ਪਿਆਰੇ ॥ **ਜਿਉ ਜਲ ਅੰਭ ਊਪਰਿ** ਕਮਲ ਨਿਰਾਰੇ ॥ ੨ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥ **ਅਕਥੁ ਕਥਉ ਗੁਰਮਤਿ ਵੀਚਾਰੁ** ॥ ਮਿਲਿ ਗੁਰ ਸੰਗਤਿ ਪਾਵਉ ਪਾਰੁ ॥ ੩ ॥ ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥ **ਅਠਸਠਿ ਮਜਨੁ ਹਰਿ ਰਸੁ ਰੇਦ** ॥ ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥ ੪ ॥ ੧੫ ॥

ਅ.ਗ.ਮ.੧, ੩੫੩

ਇਕਿ
ik

ਇਕਿ ਜਾਵਹਿ ਆਈ
ik jawɛ āī

ਇਕਿ ਹਰਿ ਰਾਤੇ
ik har rāte

ਠਉਰ ਨ ਪਾਵਹਿ
ṭhɔr na pāwɛ

ਗਤਿ ਮਿਤਿ ਪਾਈ
gat mit pāī

**ਬਿਖੁ ਵਤ ਅਤਿ ਭਉਜਲੁ**
bikh wat at pɔ̀jal

**ਜਿਉ ਜਲ ਅੰਭ ਊਪਰਿ**
jio jal ā́b ūpar

**ਅਕਥੁ ਕਥਉ ਗੁਰਮਤਿ ਵੀਚਾਰੁ**
a'kath kathɔ gurmat wīčār

**ਅਠਸਠਿ ਮਜਨੁ ਹਰਿ ਰਸੁ ਰੇਦ**
aṭhsaṭh majan har ras red

## ਇਕੋ ਰੰਗ ikko rãg

ਵਿਸ਼ੇਸ਼ਣ
ਇੱਕੋ ਰੰਗ, ਇੱਕੋ ਜਿਹਾ, ਇਕ ਸਾਰ

**ਸਭ ਇਕੋ ਰੰਗ ਕਪਾਹੀਂ ਦਾ**
sáb iko rãg kapāhī̃ dā

ਰਬ ਦੇ ਇਸ਼ਕ ਦਾ, ਰਬ ਦੀ ਮਹੁੱਬਤ ਦਾ ਇੱਕੋ ਹੀ ਰੰਗ ਹੈ। ਇਹ ਭਗਵਾ ਰੰਗ ਗੋਸਾਈਂ ਦਾ ਹੈ। ਇਸ ਰੰਗ ਵਿਚ ਰੱਤਿਆ ਫਕੀਰ, ਇਸ ਰੰਗ ਵਿਚ ਰੱਤੀ ਕੁੜੀ ਆਪਣੇ ਪੀਰ, ਆਪਣੇ ਪ੍ਰੀਤਮ ਨਾਲ ਮਿਲਦੇ ਹਨ। ਇਸ ਕਪਾਹ ਦਾ, ਇਸ ਕਪੜੇ ਦਾ, ਇਸ ਤੇ ਤਾਣੇ ਪੇਟੇ ਦਾ ਇੱਕੋ ਹੀ ਰੰਗ ਹੈ। ਇਹ ਰੰਗ ਇਸ਼ਕ ਦਾ, ਮੁਹੱਬਤ ਦਾ ਰੰਗ ਹੈ। ਪਿਆਰ ਵਿਚ ਰੱਤੀ ਕੁੜੀ ਦੇ ਕੰਗਣ, ਛੱਲੇ ਏਸ ਰੰਗ ਵਿਚ ਰੱਤੇ ਹਨ। ਉਸ ਦੇ ਚਾਅ ਮਲ੍ਹਾਰ, ਉਸ ਦੇ ਗਹਣੇ ਲੱਤੇ ਇਸ ਇਸ਼ਕ ਦੇ ਰੰਗ ਵਿਚ, ਇਸ ਇਸ਼ਕ ਦੇ ਚਾਅ ਵਿਚ ਆਪਣੇ ਪਿਰ ਦੀ ਰਮਜ਼ ਸਮਝਦੇ ਹਨ। ਉਸ ਦੇ ਵਜਦ ਵਿਚ ਆ ਕੇ ਗਾਉਂਦੇ ਹਨ, ਨਚਦੇ ਹਨ। ਉਸ ਦੇ ਰਾਗ ਵਿਚ ਇਕਸੁਰ ਹੋ ਜਾਂਦੇ ਹਨ। ਇਸ ਕਪਾਹ ਦਾ, ਇਸ ਬਸਤਰ ਦਾ ਰੰਗ ਇੱਕੋ ਭਗਵਾ ਹੈ ਜਿਸ ਨੂੰ ਗੁਮਾਈਂ ਨੇ ਓੜ੍ਹਿਆ ਹੋਇਆ ਹੈ। ਇਸ ਇਸ਼ਕ ਵਿਚ ਰੱਤੇ ਫਕੀਰ ਨੂੰ ਇਸ ਦੁਨੀਆਂ ਦੇ ਝਗੜਿਆਂ ਝਮੇਲਿਆਂ ਨਾਲ ਕੋਈ ਸਰੋਕਾਰ ਨਹੀਂ। ਉਸ ਦੀ ਦੁਨੀਆਂ ਇਸ਼ਕ ਮੁਹੱਬਤ ਦੀ ਦੁਨੀਆਂ ਹੈ, ਭਗਵੇ ਰੰਗ ਦੀ ਦੁਨੀਆਂ ਹੈ।

**ਸਭ ਇਕੋ ਰੰਗ ਕਪਾਹੀਂ ਦਾ।**
**ਤਾਣੀ ਤਾਣਾ ਪੇਟਾ ਨਲੀਆਂ,**
**ਪੀਠ ਨੜਾ ਤੇ ਛੱਬਾਂ ਛੱਲੀਆਂ,**
ਆਪੋ ਆਪਣੇ ਨਾਮ ਜਿਤਾਵਣ,
ਵੱਖੋ ਵੱਖੀ ਜਾਹੀ ਦਾ।
ਸਭ ਇਕੋ ਰੰਗ ਕਪਾਹੀਂ ਦਾ।
**ਚੌਂਜੀ ਪੈਂਜੀ ਖਦਰ ਧੂਤਰ,**
ਮਲਮਲ ਖ਼ਾਸਾ ਇੱਕਾ ਸੂਤਰ,
ਪੂਣੀ ਵਿਚੋਂ ਬਾਹਰ ਆਵੇ,
**ਭਗਵਾ ਭੇਸ ਗੋਸਾਈਂ ਦਾ।**
ਸਭ ਇਕੋ ਰੰਗ ਕਪਾਹੀਂ ਦਾ।
**ਕੁੜੀਆਂ ਹੱਥੀਂ ਛਾਪਾਂ ਛੱਲੇ,**
ਆਪੋ ਆਪੇ ਨਾਮ ਸਵੱਲੇ,

**ਸੱਭਾ ਹਿੱਕਾ ਚਾਂਦੀ ਆਖੋ,**
ਕੰਙਣ ਚੂੜਾ ਬਾਹੀਂ ਦਾ।
ਸਭ ਇਕੋ ਰੰਗ ਕਪਾਹੀਂ ਦਾ।
ਕਲਾਮ ਬੁੱਲ੍ਹੇ ਸ਼ਾਹ, ੨੦

ਇਕੋ ਰੰਗ
iko rãg

ਸਭ ਇਕੋ ਰੰਗ ਕਪਾਹੀਂ ਦਾ
sáb iko rãg kapāhĩ dā

ਤਾਣੀ ਤਾਣਾ ਪੇਟਾ ਨਲੀਆਂ
tāṇī tāṇā peṭā nalīā̃

ਪੀਠ ਨੜਾ ਤੇ ਛੱਬਾਂ ਛੱਲੀਆਂ
pīṭh naṛā te čhabbā̃ čhallīā̃

ਚੌਂਜੀ ਪੈਂਜੀ ਖਦਰ ਧੂਤਰ
čɔ̃jī pɛ̃jī khaddar tū̀tar

ਭਗਵਾ ਭੇਸ ਗੋਸਾਈਂ ਦਾ
pàgwā pès gosāĩ dā

ਕੁੜੀਆਂ ਹੱਥੀਂ ਛਾਪਾਂ ਛੱਲੇ
kuṛīā̃ hatthĩ čhāpā̃ čhalle

ਸੱਭਾ ਹਿੱਕਾ ਚਾਂਦੀ ਆਖੋ
sábbā hikkā čā̃dī ākho

**ਇਛਾ** iččhā
ਨਾਂਵ, ਇਸਤਰੀਲਿੰਗ
ਮਨਸ਼ਾ, ਮਨੋਕਾਮਨਾ

**ਸਭਿ ਇਛਾ ਮਨਿ ਤਨਿ ਪੂਰੀਆ**
sáb iččhā man tan pūrīā

ਵਾਹਿਗੁਰੂ ਦੀ ਆਰਾਧਨਾ ਨਾਲ ਸੇਵਕ ਦੀਆਂ ਸਭ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ। ਗੁਰ ਸ਼ਬਦ ਦੀ ਆਰਾਧਨਾ ਨਾਲ ਗੁਰੂ ਪ੍ਰੇਮ ਦੇ ਰਸ ਵਿਚ ਉਹ ਗੁਰਮੁਖ, ਸਤਿਗੁਰੂ ਦੀ ਸੰਗਤ ਮਾਣਦਾ ਹੈ। ਉਸ ਨੂੰ ਗੁਰਮਤਿ ਦੀ ਸੋਝੀ ਆਉਂਦੀ ਹੈ ਤੇ ਸਤਿਗੁਰੂ ਉਸ ਦੀ ਲਾਜ ਰਖਦਾ ਹੈ।

**ਰਾਗੁ ਸੂਹੀ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ॥ ਮਨਿ ਰਾਮ ਨਾਮੁ ਆਰਾਧਿਆ** ਗੁਰ ਸਬਦਿ ਗੁਰੂ ਗੁਰ ਕੇ ॥ **ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ** ॥ ੧ ॥ ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥ **ਗੁਰਿ ਤੁਠੈ ਮਨੁ ਪਰਬੋਧਿਆ** ਹਰਿ ਪੀਆ ਰਸੁ ਗਟਕੇ ॥ ੧ ॥ ਰਹਾਉ ॥ **ਸਤਸੰਗਤਿ ਊਤਮ ਸਤਿਗੁਰ ਕੇਰੀ** ਗੁਨ ਗਾਵੈ ਹਰਿ ਪ੍ਰਭ ਕੇ ॥ ਹਰਿ ਕਿਰਪਾ ਧਾਰਿ ਮੇਲਹੁ **ਸਤਸੰਗਤਿ ਹਮ ਧੋਵਹ ਪਗ ਜਨ ਕੇ** ॥ ੨ ॥ ਰਾਮ ਨਾਮੁ ਸਭੁ ਹੈ ਰਾਮ ਨਾਮਾ **ਰਸੁ ਗੁਰਮਤਿ ਰਸੁ ਰਸਕੇ ॥ ਹਰਿ ਅੰਮ੍ਰਿਤੁ ਹਰਿ ਜਲੁ ਪਾਇਆ** ਸਭ ਲਾਥੀ ਤਿਸ ਤਿਸ ਕੇ ॥ ੩ ॥ **ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ** ਹਮ ਵੇਚਿਓ ਸਿਰੁ ਗੁਰ ਕੇ ॥

ਜਨ ਨਾਨਕ ਨਾਮੁ ਪਰਿਓ ਗੁਰ ਚੇਲਾ **ਗੁਰ ਰਾਖਹੁ ਲਾਜ ਜਨ ਕੇ** ॥ ੪ ॥ ੧ ॥
ਅ.ਗ.ਮ.੪,੭੩੧

ਇਛਾ
iččhā

ਮਨਿ ਰਾਮ ਨਾਮੁ ਆਰਾਧਿਆ
man rām nām ārā́diā

ਸਭਿ ਇਛਾ ਮਨਿ ਤਨਿ ਪੂਰੀਆ
sáb iččhā man tan pūrīā

ਸਭੁ ਚੂਕਾ ਡਰੁ ਜਮ ਕੇ
sáb čūkā ḍar jam ke

ਗੁਰਿ ਤੁਠੈ ਮਨੁ ਪਰਬੋਧਿਆ
gur tuṭhɛ man parbódiā

ਸਤਸੰਗਤਿ ਊਤਮ ਸਤਿਗੁਰ ਕੇਰੀ
satsãgat ūtam satgur kerī

ਸਤਸੰਗਤਿ ਹਮ ਧੋਵਹ ਪਗ ਜਨ ਕੇ
satsãgat ham tòwɛ pag jan ke

ਰਸੁ ਗੁਰਮਤਿ ਰਸੁ ਰਸਕੇ
ras gurmat ras raske

ਹਰਿ ਅੰਮ੍ਰਿਤ ਹਰਿ ਜਲੁ ਪਾਇਆ
har amrit har jal pāiā

ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ
hamrī jāt pāt gur satgur

ਗੁਰ ਰਾਖਹੁ ਲਾਜ ਜਨ ਕੇ
gur rākho lāj jan ke

**ਇਤੁ** it

ਵਿਸ਼ੇਸ਼ਣ
ਇਹ, ਇਸ

**ਇਤੁ ਮਾਰਗਿ ਪੈਰੁ ਧਰੀਜੈ**

it mārag pɛr trī̀jɛ

ਜਿਹੜਾ ਮਨੁਖ ਕਰਤਾਰ ਦੇ ਦੈਵੀ ਮਾਰਗ ਤੇ ਚੱਲੇਗਾ, ਉਸ ਨੂੰ ਸਭ ਕੁਝ ਵਾਰਨਾ ਪਵੇਗਾ।ਜੀਵਨ, ਮੌਤ ਦਾ ਕੋਈ ਭੇਦ ਨਹੀਂ ਰਹੇਗਾ।ਸਾਰੇ ਭਰਮ ਭਉ ਛਡ ਕੇ ਸਿਰ ਤਲੀ ਤੇ ਰਖ ਕੇ ਵਾਹਿਗੁਰੂ ਦੇ ਪ੍ਰੇਮ ਦੇ ਮਾਰਗ ਵਿਚ ਸਭ ਕੁਝ ਤਿਆਗਣਾ ਪੈਂਦਾ ਹੈ।ਕੋਈ ਕੂੜ ਸਚੁ ਵਲ ਨਹੀਂ ਜਾਂਦਾ।ਸਤਿਗੁਰੂ ਦੀ ਰਜ਼ਾਅ ਬਿਨਾਂ ਕੋਈ ਗਿਆਨ, ਕੋਈ ਧਿਆਨ ਕੰਮ ਨਹੀਂ ਆਉਂਦਾ।ਕਰਣਹਾਰ ਆਪ ਹੀ ਸਭ ਦੀ ਥਾਪਣਾ ਜਾਂ ਉਥਾਪਣਾ ਕਰਦਾ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ** ॥ **ਸਿਰੁ ਧਰਿ ਤਲੀ ਗਲੀ ਮੇਰੀ ਆਉ** ॥ **ਇਤੁ ਮਾਰਗਿ ਪੈਰੁ ਧਰੀਜੈ** ॥ ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥ **ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ** ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥ ੨੧ ॥ ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥ ੨੨ ॥ **ਗੁਰ**

**ਬਿਨੁ ਗਿਆਨੁ ਧਰਮ ਬਿਨੁ ਧਿਆਨੁ** ॥ ਸਚ ਬਿਨੁ ਸਾਖੀ ਮੂਲੋ ਨ ਬਾਕੀ ॥ ੨੩ ॥ ਮਾਣੂ ਘਲੈ ਉਠੀ ਚਲੈ ॥ ਸਾਦੁ ਨਾਹੀ ਇਵੇਹੀ ਗਲੈ ॥ ੨੪ ॥ ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥ ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥ **ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ** ॥ ੨੫ ॥

ਅ.ਗ.ਮ.੧,੧੪੧੨

ਇਤੁ
it

ਜਉ ਤਉ ਪ੍ਰੇਮ ਖੇਲਣ ਕਾ ਚਾਉ
jɔ tɔ prem khelaṇ kā čāo

ਸਿਰੁ ਧਰਿ ਤਲੀ ਗਲੀ ਮੇਰੀ ਆਉ
sir tàr talī galī merī āo

ਇਤੁ ਮਾਰਗਿ ਪੈਰੁ ਧਰੀਜੈ
it mārag pɛr trī̀jɛ

ਨਾਲਿ ਕਿਰਾੜਾ ਦੋਸਤੀ
nāl kirāṛā dostī

ਕੂੜੈ ਕੂੜੀ ਪਾਇ
kūṛɛ kūṛī pāe

ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ
gur bin giān tàrm bin tiāǹ

ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ
nānak kartā karṇhār kar wekhɛ thāp uthāp

**ਇਨਸਾਫ** insāf

ਨਾਂਵ ਪੁਲਿੰਗ
ਨਿਆਂ

**ਸਾਫ ਇਨਸਾਫ ਦੀ ਬਾਤ ਏਹਾ**
sāf insāf dī bāt ehā

ਇਨਸਾਫ ਦੀ, ਈਮਾਨ ਦੀ, ਸੱਚੀ ਗਲ ਇਹ ਹੈ ਕਿ ਆਸ਼ਕ ਹਰ ਸਥਾਨ ਵਿਚ ਕਾਇਮ ਰਹਿੰਦਾ ਹੈ। ਉਹ ਸਦਾ ਇਨਸਾਫ ਵਲ ਹੁੰਦਾ ਹੈ। ਉਹ ਕਦੀ ਵੀ ਧੋਖਾ ਨਹੀਂ ਦੇਂਦਾ। ਉਸ ਦਾ ਜੀਵਨ ਸੱਚਾ ਤੇ ਸੁੱਚਾ ਹੁੰਦਾ ਹੈ। ਸ਼ੀਰੀਂ, ਫਰਿਹਾਦ, ਮਿਰਜ਼ਾ, ਸਾਹਿਬਾਂ ਸਭ ਇਸ ਇਸ਼ਕ ਦੇ ਇਨਸਾਫ ਖਾਤਰ ਆਪਣਾ ਸਭ ਕੁਝ ਵਾਰਦੇ ਰਹੇ। ਉਹਨਾਂ ਕਦੀ ਵੀ ਦੁਨੀਆਦਾਰੀ ਦਾ ਪੱਲਾ ਨਾ ਫੜਿਆ। ਕਦੀ ਵੀ ਕਿਸੇ ਨਾਲ ਬੇਇਨਸਾਫੀ ਨਹੀਂ ਕੀਤੀ। ਸਗੋਂ ਸਾਰੇ ਜਗ ਨੇ, ਸਭ ਲੋਕਾਂ, ਸ਼ਰੀਕਾਂ ਨੇ ਉਹਨਾਂ ਨੂੰ ਧੋਖਾ ਦਿੱਤਾ। ਇਸ਼ਕ ਦੇ ਸੌਦੇ ਵਿਚ, ਇਸ਼ਕ ਦੀ ਬਾਜ਼ੀ ਵਿਚ ਕਦੀ ਵੀ ਕਿਸੇ ਨੂੰ ਇਨਸਾਫ ਨਹੀਂ ਮਿਲਿਆ। ਫਿਰ ਵੀ ਆਸ਼ਕ ਕਦੀ ਸਿਦਕ ਨਹੀਂ ਹਾਰਦੇ। ਭਾਵੇਂ ਇਨਸਾਫ

ਹੋਵੇ, ਭਾਵੇਂ ਬੇਇਨਸਾਫੀ, ਉਹ ਸਦਾ ਆਪਣੇ ਸਿਦਕ ਵਿਚ ਪੱਕੇ ਸੱਚ ਦਾ, ਸੰਜਮ ਦਾ ਰਾਹ ਫੜਦੇ ਹਨ। ਭਾਵੇਂ ਉਹਨਾਂ ਦੀ ਦੁਨੀਆਂ ਬਰਬਾਦ ਹੋ ਜਾਵੇ, ਭਾਵੇਂ ਉਹ ਸੂਲੀ ਤੇ ਚੜ੍ਹ ਜਾਣ, ਭਾਵੇਂ ਮਾਰੂਥਲਾਂ ਵਿਚ ਸੜ ਜਾਣ, ਭਾਵੇਂ ਉਹਨਾਂ ਦੇ ਸਾਥੀ ਸਾਥ ਛਡ ਦੇਣ, ਉਹ ਕਦੀ ਆਪਣਾ ਸਿਦਕ ਨਹੀਂ ਹਾਰਦੇ।

**ਸਾਫ ਇਨਸਾਫ ਦੀ ਬਾਤ ਏਹਾ।**
ਆਸ਼ਕ ਹਰ ਮਕਾਨ ਵਿਚ ਸਾਦ
ਕਰਦਾ।
**ਸ਼ੀਰੀਂ ਖ਼ਬਰ ਨਾ ਦੱਸੀਆ ਇਸ਼ਕ
ਜ਼ਾਲਮ,
ਹਾੜੇ ਦਾ ਫਰਹਾਦ ਫ਼ਰਿਆਦ
ਕਰਦਾ।
ਮਿਰਜ਼ਾ ਸਾੜ ਵਿਚ ਬੜਾ ਖੁਆਰ
ਕੀਤਾ,**
ਕਾਜ ਸਾਹਿਬਾਂ ਦਾ ਬਰਬਾਦ ਕਰਦਾ।
ਕਰੇ 'ਬੂਟਿਆ' ਇਸ਼ਕ ਮਜ਼ਾਰ ਜੀਂਦਾ,
ਓਹਦੀ ਪੁੱਟ ਬਰਬਾਦ ਬੁਨਿਆਦ
ਕਰਦਾ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੫

ਇਨਸਾਫ
insāf

ਸਾਫ ਇਨਸਾਫ ਦੀ ਬਾਤ ਏਹਾ
sāf insāf dī bāt ehā

ਸ਼ੀਰੀਂ ਖ਼ਬਰ ਨਾ ਦੱਸੀਆ ਇਸ਼ਕ ਜ਼ਾਲਮ
šīrī̃ khabar nā dassīā iṣq zālam

ਹਾੜੇ ਦਾ ਫਰਹਾਦ ਫ਼ਰਿਆਦ ਕਰਦਾ
hā́ṛe da farhād fariād kardā

ਮਿਰਜ਼ਾ ਸਾੜ ਵਿਚ ਬੜਾ ਖੁਆਰ ਕੀਤਾ
mirzā sāṛ wič baṛā khuār kītā

**ਇਬਾਦਤ** ibādat

ਨਾਂਵ ਇਸਤਰੀਲਿੰਗ
ਭਗਤੀ, ਸਾਧਨਾ, ਤਪੱਸਿਆ

**ਕਰ ਇਬਾਦਤ ਕੁਝ ਹਾਸਲ ਥੀਵੇ**
kar ibādat kúj hāsal thīwe

ਰਬ ਦੀ ਇਬਾਦਤ, ਰਬ ਦੀ ਬੰਦਗੀ ਵਿਚ ਈ ਇਨਸਾਨ ਨੂੰ ਨਜਾਤ ਮਿਲਦੀ ਹੈ। ਰਬ ਦੇ ਇਸ਼ਕ ਵਿਚ, ਪਿਆਰ ਵਿਚ, ਇਬਾਦਤ ਵਿਚ ਇਨਸਾਨ ਸੱਚੀ ਤੇ ਸੁੱਚੀ ਜ਼ਿੰਦਗੀ ਗੁਜ਼ਾਰਦਾ ਹੈ। ਰਬ ਦੀ ਇਬਾਦਤ ਇਨਸਾਨ ਨੂੰ ਨੇਕ ਬਣਾਉਂਦੀ ਹੈ। ਕਾਦਰ ਦੀ ਕੁਦਰਤ ਨਾਲ ਜੋੜਦੀ ਹੈ। ਦੁਨਿਆਵੀ ਝੰਜਟਾਂ ਤੋਂ ਦੂਰ ਰੱਖਦੀ ਹੈ। ਜਿਹੜੇ ਇਨਸਾਨ ਆਪਣੇ ਰਬ, ਆਪਣੇ ਅੱਲਾ, ਆਪਣੇ ਕਾਦਰ ਦੀ ਇਬਾਦਤ ਨਹੀਂ ਕਰਦੇ, ਉਹ ਸਦਾ ਉਖੜੇ ਰਹਿੰਦੇ ਹਨ, ਜ਼ਿੰਦਗੀ ਵਿਚ ਧੱਕੇ ਖਾਂਦੇ ਹਨ। ਨਮਾਜ਼ਾਂ, ਰੋਜ਼ਿਆਂ ਵਿਚ ਕੁਝ ਨਹੀਂ ਰੱਖਿਆ। ਅਸਲ ਇਬਾਦਤ ਸੱਚੀ ਤੇ ਸੁੱਚੀ

ਜ਼ਿੰਦਗੀ ਹੈ। ਇਹੋ ਹੀ ਰੂਹਾਨੀ ਰਾਹ ਹੈ। ਏਸੇ ਵਿਚ ਹੀ ਜ਼ਿੰਦਗੀ ਦਾ ਹੱਕ ਹੈ। ਇਸ ਨੇਕ ਨੀਅਤੀ ਬਿਨਾਂ ਇਨਸਾਨ ਨੂੰ ਨਜਾਤ ਹਾਸਲ ਨਹੀਂ ਹੋ ਸਕਦੀ। ਬੰਦਾ ਆਪਣੇ ਪਰਵਰਦਗਾਰ, ਆਪਣੇ ਪਾਲਣਹਾਰ ਨਾਲ ਇਸ ਇਬਾਦਤ ਨਾਲ ਜੁੜਦਾ ਹੈ ਤੇ ਕਾਦਰ ਦੀ ਕੁਦਰਤ ਦੀ ਰਮਜ਼ ਨੂੰ ਪਹਿਚਾਣਦਾ ਹੈ।

**ਕਰ ਇਬਾਦਤ ਕੁਝ ਹਾਸਲ ਥੀਵੇ,**
ਏਵੇਂ ਜਾਇਆ ਗਈ ਜਵਾਨੀ ਹੂ।
**ਹੱਕ ਹਜ਼ੂਰ ਤਿਨ੍ਹਾਂ ਨੂੰ ਬਾਹੂ,**
ਜਿਨ੍ਹਾਂ ਮਿਲਿਆ ਜੈਲਾਨੀ ਹੂ।
**ਰੇ ਰੋਜ਼ੇ ਨਫਲ ਨਮਾਜ਼ਾਂ ਤਕਵੇ,**
ਸਭੋਂ ਕੰਮ ਹੈਰਾਨੀ ਹੂ।
ਏਨ੍ਹੀ ਗੱਲੀਂ ਰੱਬ ਹਾਸਲ ਨਾਹੀਂ,
**ਖੁਦ ਖ਼ਾਨੀ ਖੁਦਾਦਾਨੀ ਹੂ।**
ਹਮੇਸ਼ ਕਦੀਮ ਜਲੇਂਦਾ ਮਿਲਿਓ,
**ਸੋ ਬਾਰ ਯਾਰ ਨਾ ਜਾਨੀ ਹੂ।**
**ਵਿਰਦੀ ਵਜੀਫੇ ਥੀਂ ਛੁਟ ਰਹਸੀ ਬਾਹੂ,**
ਜਦ ਹੋ ਰਹਸੀ ਫ਼ਾਨੀ ਹੂ।

ਸੁਲਤਾਨ ਬਾਹੂ, ਸੀਹਰਫੀ, ੧੫

ਇਬਾਦਤ
ibādat

ਕਰ ਇਬਾਦਤ ਕੁਝ ਹਾਸਲ ਥੀਵੇ
kar ibādat kúj hāsal thīwe

ਹੱਕ ਹਜ਼ੂਰ ਤਿਨ੍ਹਾਂ ਨੂੰ ਬਾਹੂ
hak hazūr tína nū bāhū

ਰੇ ਰੋਜ਼ੇ ਨਫਲ ਨਮਾਜ਼ਾਂ ਤਕਵੇ
re roze nafal namāzā̃ takwe

ਖੁਦ ਖ਼ਾਨੀ ਖੁਦਾਦਾਨੀ ਹੂ
khud khānī khudādānī hū

ਸੋ ਬਾਰ ਯਾਰ ਨਾ ਜਾਨੀ ਹੂ
so bār yār nā jānī hū

ਵਿਰਦੀ ਵਜੀਫੇ ਥੀਂ ਛੁਟ ਰਹਸੀ ਬਾਹੂ
wirdī wazīfe thī̃ čhuṭ rέsī bāhū

## ਇਮਤਿਹਾਨ imtihān

ਨਾਂਵ ਪੁਲਿੰਗ
ਪਰੀਖਿਆ

### ਬੜਾ ਸਖ਼ਤ ਦਿਨ ਈ ਇਮਤਿਹਾਨ ਵਾਲਾ
baṛā saxt din ī imtihān wālā

ਇਮਤਿਹਾਨ ਦਾ ਦਿਨ ਬੜਾ ਸਖ਼ਤ ਹੈ। ਜਦੋਂ ਜੀਵਨ ਦੇ ਕਰਮਾਂ ਦਾ ਹਿਸਾਬ ਹੋਵੇਗਾ, ਜਦੋਂ ਰਬ ਦੀ ਦਰਗਾਹ ਵਿਚ ਲੇਖਾ ਜੋਖਾ ਹੋਵੇਗਾ ਤਾਂ ਓਥੇ ਕੋਈ ਨਹੀਂ ਬਚਾਅ ਸਕਦਾ। ਓਥੇ ਆਪਣੇ ਕਰਮਾਂ ਦਾ ਫਲ ਮਿਲੇਗਾ। ਜੇ ਐਵੇਂ ਗ਼ਫ਼ਲਤ ਵਿਚ ਜ਼ਿੰਦਗੀ ਗੁਜ਼ਾਰੀ ਹੋਵੇ, ਜੇ ਰਬ ਦੀ ਇਬਾਦਤ ਦੀ ਬਜਾਏ ਧੰਨ ਦੌਲਤ ਦੀ ਇਬਾਦਤ ਕੀਤੀ ਹੋਵੇ, ਮਾੜੇ ਕੰਮਾਂ ਵਿਚ ਪੈ ਕੇ ਰਬ ਨੂੰ ਭੁਲਿਆ ਹੋਵੇ ਤਾਂ ਇਮਤਿਹਾਨ ਦਾ ਦਿਨ ਬਹੁਤ ਸਖ਼ਤ ਹੋਵੇਗਾ। ਦੋਜ਼ਖ ਦੇ ਅਜ਼ਾਬ ਕੋਲੋਂ, ਦੋਜ਼ਖ ਦੀ ਅੱਗ ਕੋਲੋਂ ਤਾਂ ਹੀ

ਬਚਿਆ ਜਾ ਸਕਦਾ ਹੈ ਜੇ ਨੇਕ ਕੰਮਾਂ ਵਿਚ, ਰਬ ਦੀ ਯਾਦ ਵਿਚ ਜੀਵਨ ਬਿਤਾਇਆ ਹੋਵੇ, ਗ਼ਲਤ ਕੰਮਾਂ ਦੀ ਮੁਆਫੀ ਮੰਗੀ ਹੋਵੇ। ਕਾਦਰ ਦੀ ਬਖ਼ਸ਼ਿਸ ਸਿਰਫ ਨੇਕ ਇਨਸਾਨ ਨੂੰ ਹੀ ਮਿਲਦੀ ਹੈ।

**ਬੜਾ ਸਖ਼ਤ ਦਿਨ ਈ ਇਮਤਿਹਾਨ ਵਾਲਾ,**
**ਬੜਾ ਡਰਿਆ ਕਰ ਯੋਮਲ-ਹਿਸਾਬ ਕੋਲੋਂ।**
**ਦਿਨ ਤੇ ਰਾਤ ਤੋਬਾ ਤੋਬਾ ਰਹੋ ਕਰਦਾ,**
ਬਚਣਾ ਈਂ ਜੇ ਦੋਜ਼ਖ ਦੇ ਅਜ਼ਾਬ ਕੋਲੋਂ।
ਮੁਆਫ਼ੀ ਮੰਗਿਆਂ ਕਸੂਰ ਮੁਆਫ਼ ਹੋਂਦੈ,
ਮੁਆਫ਼ੀ ਮੰਗਿਆਂ ਕਰ ਰੱਬ ਦੇ ਅਤਾਬ ਕੋਲੋਂ।
ਏਸ ਜ਼ਿੰਦਗੀ ਦੇ ਦਿਨ ਗੁਜ਼ਾਰ ਅੱਛੇ,
**ਸਾਈਆਂ ਬਚਿਆ ਕਰ ਅਮਲ ਖ਼ਰਾਬ ਕੋਲੋਂ।**

ਸਾਈਂ ਅਹਿਮਦ ਅਲੀ ਸਾਈਆਂ,
ਸੀਹਰਫੀ, ੩੩੫

ਇਮਤਿਹਾਨ
imtihān

ਬੜਾ ਸਖ਼ਤ ਦਿਨ ਈ ਇਮਤਿਹਾਨ ਵਾਲਾ
baṛā saxt din ī imtihān wālā

ਬੜਾ ਡਰਿਆ ਕਰ ਯੋਮਲ-ਹਿਸਾਬ ਕੋਲੋਂ
baṛā ḍariā kar yomal-hisāb kolõ

ਦਿਨ ਤੇ ਰਾਤ ਤੋਬਾ ਤੋਬਾ ਰਹੋ ਕਰਦਾ
din te rāt tobā tobā raho kardā
ਸਾਈਆਂ ਬਚਿਆ ਕਰ ਅਮਲ ਖ਼ਰਾਬ ਕੋਲੋਂ
sāīā̃ bačiā kar amal xrāb kolõ

## ਇਲਮ ilm

ਨਾਂਵ ਪੁਲਿੰਗ
ਵਿੱਦਿਆ, ਪੜ੍ਹਾਈ, ਗਿਆਨ

**ਪੇ ਪੜ੍ਹ ਪੜ੍ਹ ਇਲਮ ਲੋਕ ਰਿਝਾਵਨ**
pe páṛ páṛ ilm lok rijā̀wan

ਪੜ੍ਹ ਪੜ੍ਹ ਪੁਸਤਕਾਂ ਢੇਰ ਕੁੜੇ। ਤੇਰਾ ਵੱਧਦਾ ਜਾਏ ਹਨੇਰ ਕੁੜੇ। ਇਲਮ ਦੇ ਰਾਹ ਹੋਰ ਹਨ ਤੇ ਇਸ਼ਕ ਦੇ ਰਾਹ ਹੋਰ। ਇਲਮ ਦੇ ਗ਼ਰੂਰ ਵਿਚ, ਇਲਮ ਦੀ ਹਊਮੈ ਵਿਚ ਇਨਸਾਨ ਕਾਦਰ ਦੀ ਕੁਦਰਤ ਭੁਲ ਜਾਂਦਾ ਹੈ। ਉਹ ਆਪਣੇ ਇਲਮ ਦੇ ਜ਼ੋਰ ਨਾਲ ਸਭ ਦੁਨੀਆਂ ਨੂੰ ਮੂਰਖ ਬਣਾਉਂਦਾ ਹੈ। ਉਸ ਦੇ ਸਭ ਜਜ਼ਬਾਤ ਮਰ ਜਾਂਦੇ ਹਨ। ਉਸ ਦੀ ਮਨੁਖਤਾ ਖ਼ਤਮ ਹੋ ਜਾਂਦੀ ਹੈ। ਇਲਮ ਇਨਸਾਨ ਨੂੰ ਸੋਝੀ ਵੀ ਦੇਂਦਾ ਹੈ ਤੇ ਅੰਨਿਆਂ ਵੀ ਕਰਦਾ ਹੈ। ਇਲਮ ਦੇ ਗ਼ਰੂਰ ਵਿਚ ਇਨਸਾਨ ਕਾਦਰ ਨਾਲ ਟੱਕਰ ਲੈਂਦਾ ਹੈ। ਕਾਦਰ ਦੀ ਕੁਦਰਤ ਨੂੰ ਹਲੂਣਦਾ, ਝੰਜੋੜਦਾ ਹੈ। ਉਸ ਦੀ ਕੁਦਰਤੀ ਰਫ਼ਤਾਰ ਵਿਚ ਦਖ਼ਲਅੰਦਾਜ਼ੀ ਕਰਦਾ ਹੈ। ਮਨੁਖਤਾ ਤੋਂ ਦੂਰ ਹੋ ਜਾਂਦਾ ਹੈ। ਇਲਮ ਦੇ ਰਾਹ, ਦਸਤੂਰ ਹੋਰ ਹਨ ਤੇ ਇਸ਼ਕ, ਮੁਹੱਬਤ ਦੇ ਹੋਰ।

**ਪੇ ਪੜ੍ਹ ਪੜ੍ਹ ਇਲਮ ਲੋਕ ਰਿਝਾਵਨ**,
ਕਿਆ ਹੋਇਆ ਕਿਸ ਪੜ੍ਹਿਆ ਹੂ।
**ਹਰਗਿਜ਼ ਮੱਖਣ ਮੂਲ ਨਾ ਆਵੇ**,
ਫੱਟੇ ਦੁਧ ਤੇ ਕੜ੍ਹਿਆ ਹੂ।
**ਆਖ ਚੰਡੂਰਾ ਹਥ ਕੀ ਆਇਆ,**
ਏਸ ਅੰਗੂਰੀ ਫੜ੍ਹਿਆ ਹੂ।
ਸੁਲਤਾਨ ਬਾਹੂ, ਸੀਹਰਫੀ, ੭

ਇਲਮ
ilm

ਪੇ ਪੜ੍ਹ ਪੜ੍ਹ ਇਲਮ ਲੋਕ ਰਿਝਾਵਨ
pe páṛ páṛ ilm lok rijȧwan

ਹਰਗਿਜ਼ ਮੱਖਣ ਮੂਲ ਨਾ ਆਵੇ
hargiz makkhaṇ mūl nā āwe

ਆਖ ਚੰਡੂਰਾ ਹਥ ਕੀ ਆਇਆ
ākh čā̃ḍurā hath kī āiā

## ਇਲਮ ilm

ਨਾਂਵ, ਪੁਲਿੰਗ
ਵਿੱਦਿਆ, ਗਿਆਨ

### ਇਹ ਪੜ੍ਹਨਾ ਇਲਮ ਜ਼ਰੂਰ ਹੋਇਆ

é páṛnā ilm zrūr hoiā

ਰਬ ਦੀ ਦਰਦ ਦਾ ਇਲਮ, ਗਿਆਨ ਆਪਣੇ ਅੰਦਰ ਹੀ ਰਖਣਾ ਚਾਹੀਦਾ ਹੈ। ਜਦੋਂ ਇਹ ਇਲਮ ਬਾਹਰ ਦੁਨੀਆਂ ਦੇ ਸਾਹਮਣੇ ਆਉਂਦਾ ਹੈ, ਜਦੋਂ ਇਹ ਹਕੀਕਤ, ਇਹ ਅਸਲੀਅਤ ਦੂਸਰਿਆਂ ਨੂੰ ਪਤਾ ਲੱਗਦੀ ਹੈ ਤਾਂ ਲੋਕ ਸੜਦੇ ਹਨ, ਨਫਰਤ ਕਰਦੇ ਹਨ। ਕਾਜ਼ੀ ਇਸ ਨੂੰ ਆਪਣੇ ਮਜ਼ਹਬ ਦੇ ਉਲਟ ਸਮਝਦੇ ਹਨ। ਜਦੋਂ ਮਨਸੂਰ ਨੇ ਆਪਣੇ ਰੂਹਾਨੀ ਇਲਮ ਬਾਰੇ ਗਲ ਕੀਤੀ, ਜਦੋਂ ਆਪਣੇ ਰੂਹਾਨੀ ਇਸ਼ਕ ਦੀ ਚਿਣਗ ਨਾਲ ਰੌਸ਼ਨ ਹੋ ਗਿਆ ਤਾਂ ਕਾਜ਼ੀ ਮੁਲਾਂ ਇਹ ਸਹਾਰ ਨਾ ਸਕੇ ਤੇ ਉਸ ਨੂੰ ਸੂਲੀ ਤੇ ਚੜ੍ਹਾਅ ਦਿੱਤਾ। ਇਹੀ ਇਲਮ ਦਾ, ਇਸ਼ਕ ਦਾ ਇਵਜ਼ਾਨਾ ਹੈ। ਇਹ ਇਸ ਰੂਹਾਨੀ ਇਲਮ ਦਾ ਨਤੀਜਾ ਨਿਕਲਦਾ ਹੈ। ਇਸ ਇਲਮ ਦੀ ਕੀਮਤ ਦੇਣੀ ਪੈਂਦੀ ਹੈ। ਇਸ ਨੂੰ ਛੁਪਾ ਕੇ ਰੱਖਣਾ ਹੀ ਵਾਜਬ ਹੈ। ਪਰ ਇਹ ਇਲਮ, ਇਹ ਇਸ਼ਕ ਛੁਪਾਇਆਂ ਛੁਪਦਾ ਨਹੀਂ। ਜਦੋਂ ਇਸ ਦੀ ਚਿਣਗ ਬਲਦੀ ਹੈ, ਜਦੋਂ ਇਸ ਇਲਮ ਦੇ ਭਾਂਬੜ ਬਲਦੇ ਹਨ ਤਾਂ ਬੰਦਾ ਵਜੂਦ ਵਿਚ ਆ ਕੇ ਕੂਕ ਉਠਦਾ ਹੈ। ਉਸ ਦੇ ਸਭ ਭੇਦ ਖੁਲ੍ਹ ਜਾਂਦੇ ਹਨ। ਸਭ ਪਰਦੇ ਲਹਿ ਜਾਂਦੇ ਹਨ।

**ਇਹ ਪੜ੍ਹਨਾ ਇਲਮ ਜ਼ਰੂਰ ਹੋਇਆ,**
ਪਰ ਦਸਣਾ ਨਾ ਮੰਜ਼ੂਰ ਹੋਇਆ,
**ਜਿਸ ਦਸਿਆ ਸੋ ਮਨਸੂਰ ਹੋਇਆ,**
ਇਸ ਸੂਲੀ ਪਕੜ ਚੜ੍ਹਾਇਆ ਏ।
ਟੁਕ ਬੁਝ ਕੌਣ ਛੁਪ ਆਇਆ ਏ।
ਕਲਾਮ ਬੁੱਲ੍ਹੇ ਸ਼ਾਹ, ੬੩

ਇਲਮ

ilm

ਇਹ ਪੜ੍ਹਨਾ ਇਲਮ ਜ਼ਰੂਰ ਹੋਇਆ
é páṛnā ilm zrūr hoiā

ਜਿਸ ਦਸਿਆ ਸੋ ਮਨਸੂਰ ਹੋਇਆ
jis dassiā so mansūr hoiā

**ਇਲਮੋਂ** ilamõ

ਨਾਂਵ, ਪੁਲਿੰਗ
ਪੜ੍ਹਣਾ ਗੁੜ੍ਹਣਾ, ਵਿੱਦਿਆ ਗਿਆਨ

**ਇਲਮੋਂ ਬਸ ਕਰੀਂ ਓ ਯਾਰ**
ilamõ bas karī̃ o yār

ਬਹੁਤੇ ਇਲਮ ਦਾ, ਬਹੁਤੇ ਪੜ੍ਹਣ ਗੁੜ੍ਹਣ ਦਾ ਕੋਈ ਲਾਭ ਨਹੀਂ। ਬੇਦ ਕਤੇਬ ਪੜ੍ਹ ਪੜ੍ਹ ਕੇ ਪੰਡਿਤ ਕਾਜ਼ੀ ਹਉਮੈ ਵਿਚ, ਗੁਮਾਨ ਵਿਚ ਰਬ ਨੂੰ ਭੁਲ ਜਾਂਦੇ ਹਨ। ਰਬ ਦੇ ਪਿਆਰ ਦਾ ਰਾਹ ਇਸ਼ਕ ਦਾ ਰਾਹ ਹੈ, ਮੁਹੱਬਤ ਦਾ ਰਾਹ ਹੈ। ਇਸ ਰਾਹ ਵਿਚ ਮੁਹੱਬਤ ਤੇ ਹਲੀਮੀ ਕੰਮ ਆਉਂਦੇ ਹਨ। ਗਿਆਨ ਵਿਗਿਆਨ ਦੀ ਹਉਮੈ ਬੰਦੇ ਨੂੰ ਕੁਰਾਹੇ ਪਾਉਂਦੀ ਹੈ। ਅਹੰਕਾਰ ਭਰਿਆ ਵਿਦਵਾਨ, ਆਪਣੀ ਵਿਦਵਤਾ ਦੇ ਜ਼ੋਰ ਤੇ ਲੋਕਾਂ ਨੂੰ ਗੁਮਰਾਹ ਕਰਦਾ ਹੈ। ਕੁਰਾਹੇ ਪਾਉਂਦਾ ਹੈ। ਲੁਟਦਾ ਕਸੁਟਦਾ ਹੈ। ਇਹ ਰਾਹ ਰਬ ਦੇ ਮਿਲਣ ਦਾ, ਨੇਕੀ ਦਾ ਰਾਹ ਨਹੀਂ। ਇਸ ਵਿਚ ਕਈ ਖੋਟ ਹਨ, ਕਈ ਬਦੀਆਂ ਹਨ। ਆਪਣੀ ਪੜ੍ਹਾਈ ਦੇ ਗੁਮਾਨ ਵਿਚ ਕਾਜ਼ੀ ਲੋਕਾਂ ਨਾਲ ਕਈ ਝੂਠੇ ਇਕਰਾਰ, ਵਾਅਦੇ ਕਰਦਾ ਹੈ। ਰਬ ਦਾ ਇਹਨਾਂ ਇਕਰਾਰਾਂ ਨਾਲ ਕੋਈ ਵਾਸਤਾ ਨਹੀਂ। ਬੰਦੇ ਦੇ ਕਰਮ, ਬੰਦੇ ਦੀ ਨੇਕੀ, ਬੰਦੇ ਦੀ ਪ੍ਰੀਤ ਮੁਹੱਬਤ ਹੀ ਆਖਿਰ ਕੰਮ ਆਏਗੀ। ਕਾਜ਼ੀ ਦੀ ਪੜ੍ਹਾਈ ਉਸ ਨੂੰ ਨਫੇ ਨੁਕਸਾਨ ਦੇ ਚੱਕਰਾਂ ਵਿਚ ਘੁਮਾਈ ਰੱਖਦੀ ਹੈ। ਅੱਲਾਹ ਇਹਨਾਂ ਝਮੇਲਿਆਂ ਤੋਂ, ਇਹਨਾਂ ਚੁਵੰਦਾ ਤੋਂ ਪਰ੍ਹੇ ਇਸ਼ਕ ਦੇ ਘਰ ਵਿਚ ਵਸਦਾ ਹੈ। ਇਸ ਮੁਹੱਬਤ ਦੇ ਘਰ ਵਿਚ ਹੀ ਉਸ ਨਾਲ ਮੇਲ ਹੋ ਸਕਦਾ ਹੈ।

**ਇਲਮੋਂ ਬਸ ਕਰੀਂ ਓ ਯਾਰ।**
ਇਲਮ ਨਾ ਆਵੇ ਵਿਚ ਸ਼ੁਮਾਰ
**ਇਕੋ ਅਲਫ਼ ਤੇਰੇ ਦਰਕਾਰ,**
ਜਾਂਦੀ ਉਮਰ ਨਹੀਂ ਇਤਬਾਰ,
ਇਲਮੋਂ ਬਸ ਕਰੀਂ ਓ ਯਾਰ।
**ਪੜ੍ਹ ਪੜ੍ਹ ਇਲਮ ਲਗਾਵੇਂ ਢੇਰ,**
ਕੁਰਾਨ ਕਿਤਾਬਾਂ ਚਾਰ ਚੁਫੇਰ,
ਗਿਰਦੇ ਚਾਨਣ ਵਿਚ ਅਨ੍ਹੇਰ,
**ਬਾਝੋਂ ਰਹਬਰ ਖਬਰ ਨਾ ਸਾਰ।**
ਇਲਮੋਂ ਬਸ ਕਰੀਂ ਓ ਯਾਰ।
ਪੜ੍ਹ ਪੜ੍ਹ ਸ਼ੇਖ ਮਸਾਇਮ ਹੋਇਆ,
**ਭਰ ਭਰ ਪੇਟ ਨੀਂਦਰ ਭਰ ਸੋਇਆ,**
**ਜਾਂਦੀ ਵਾਰੀ ਨੈਣ ਭਰ ਰੋਇਆ,**
ਡੁੱਬਾ ਵਿਚ ਉਰਾਰ ਨਾ ਪਾਰ।
ਇਲਮੋਂ ਬਸ ਕਰੀਂ ਓ ਯਾਰ।
ਪੜ੍ਹ ਪੜ੍ਹ ਸ਼ੇਖ ਮਸਾਇਮ ਕਹਾਵੇਂ,
**ਉਲਟੇ ਮਸਲੇ ਘਰੋਂ ਬਣਾਵੇਂ,**

ਬੇ-ਅਕਲਾਂ ਨੂੰ ਲੁਟ ਲੁਟ ਖਾਵੇਂ,
**ਉਲਟੇ ਸਿੱਧੇ ਕਰੇਂ ਕਰਾਰ।**
ਇਲਮੋਂ ਬਸ ਕਰੀਂ ਓ ਯਾਰ।
ਪੜ੍ਹ ਪੜ੍ਹ ਮੁੱਲਾਂ ਹੋਇ ਕਾਜ਼ੀ,
ਅੱਲਾਹ ਇਲਮਾ ਬਾਹਝੋਂ ਰਾਜ਼ੀ,
**ਹੋਏ ਹਿਰਸ ਦਿਨੋ ਦਿਨ ਤਾਜ਼ੀ,**
**ਨਫ਼ਾ ਨੀਅਤ ਵਿਚ ਗੁਜ਼ਾਰ।**
ਇਲਮੋਂ ਬਸ ਕਰੀਂ ਓ ਯਾਰ।

ਕਲਾਮ ਬੁੱਲ੍ਹੇ ਸ਼ਾਹ, ੧੯

ਇਲਮੋਂ
ilamõ

ਇਲਮੋਂ ਬਸ ਕਰੀਂ ਓ ਯਾਰ
ilamõ bas karī̃ o yār

ਇਕੋ ਅਲਫ਼ ਤੇਰੇ ਦਰਕਾਰ
ikko alf tere darkār

ਪੜ੍ਹ ਪੜ੍ਹ ਇਲਮ ਲਗਾਵੇਂ ਢੇਰ
pár̥ pár̥ ilm lgāwe ṭèr

ਬਾਝੋਂ ਰਹਬਰ ਖਬਰ ਨਾ ਸਾਰ
bā́jõ rébar khabar nā sār

ਭਰ ਭਰ ਪੇਟ ਨੀਂਦਰ ਭਰ ਸੋਇਆ
pàr pàr peṭ nī̃dar pàr soiā

ਜਾਂਦੀ ਵਾਰੀ ਨੈਣ ਭਰ ਰੋਇਆ
jā̃dī wārī nɛṇ pàr roiā

ਉਲਟੇ ਮਸਲੇ ਘਰੋਂ ਬਣਾਵੇਂ
ulṭe masle kàrõ baṇāwẽ

ਉਲਟੇ ਸਿੱਧੇ ਕਰੇਂ ਕਰਾਰ
ulṭe sídde karẽ krār

ਹੋਏ ਹਿਰਸ ਦਿਨੋ ਦਿਨ ਤਾਜ਼ੀ
hoe hiras dino din tāzī

ਨਫ਼ਾ ਨੀਅਤ ਵਿਚ ਗੁਜ਼ਾਰ
nafā nīat wič guzār

**ਈਤ** īt
ਕਿਰਿਆ ਵਿਸ਼ੇਸ਼ਣ
ਏਧਰ ਓਧਰ

**ਈਤ ਊਤ ਪ੍ਰਭੁ ਸਦਾ ਸਹਾਈ**
īt ūt práb sadā sahāī

ਈਤ, ਉਤ, ਸਭ ਥਾਵਾਂ ਤੇ ਵਾਹਿਗੁਰੂ ਸਹਾਈ ਹੁੰਦਾ ਹੈ।ਗੁਰਮੁਖ ਦੀ ਗੁਰੂ ਸ਼ਬਦ ਦੀ ਆਰਧਨਾ ਉਸ ਨੂੰ ਗੁਰੂ ਚਰਣਾਂ ਵਿਚ ਲੈ ਜਾਂਦੀ ਹੈ।ਅਕਾਲ ਮੂਰਤ, ਸਾਧ ਸੰਤਾਂ ਦੀ ਠਾਹਰ ਮਿਲਦੀ ਹੈ।ਗੁਰੂ ਨਾਮ ਵਿਚ ਬਿਸਰਾਮ ਹੁੰਦਾ ਹੈ।

**ਸਾਰਗ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥ ਮਨ ਕਹਾ ਲੁਭਾਈਐ ਆਨ ਕਉ ॥ ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥ ੧ ॥ ਰਹਾਉ ॥ ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥ ਅਕਾਲ ਮੂਰਤਿ ਹੈ ਸਾਧ ਸੰਤਨ**

**ਕੀ ਠਾਹਰ** ਨੀਕੀ ਧਿਆਨ ਕਉ ॥ ੧ ॥ ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥ ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥ ੨ ॥ ੧ ॥ ੨੦ ॥

ਅ.ਗ.ਮ.੫,੧੨੦੮

ਈਤ

īt

ਈਤ ਊਤ ਪ੍ਰਭੁ ਸਦਾ ਸਹਾਈ

īt ūt práb sadā sahāī

ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ

amrit nām pria prīt mnohar

ਇਹੈ ਅਘਾਵਨ ਪਾਂਨ ਕਉ

ihɛ agā̃wan pān kɔ

ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ

akāl mūrat hɛ sā́d sãtan kī ṭhāhar

**ਈਤ** īt

ਕਿਰਿਆ ਵਿਸ਼ੇਸ਼ਣ
ਏਧਰ ਓਧਰ

**ਈਤ ਊਤ ਕੇ ਮੀਤ**

īt ūt ke mīt

ਈਤ ਊਤ ਕੇ ਮੀਤ ਮਨ ਤਨ ਵਿਚ ਵੱਸੇ ਹਨ।ਵਾਹਿਗੁਰੂ ਦੇ ਅਨਦਿਨ ਸਿਮਰਨ ਨਾਲ ਅੰਤ ਸੁਖਾਲਾ ਹੋ ਜਾਂਦਾ ਹੈ।ਅੰਦਰ, ਬਾਹਰ ਦੀ ਸੋਝੀ ਆ ਜਾਂਦੀ ਹੈ।ਇਸ ਬੁਧ ਕਰਕੇ, ਇਸ ਅੰਤਰਮੁਖੀ ਧਿਆਨ ਕਰਕੇ ਇਸ ਜਗਤ ਦੇ ਪਸਾਰੇ ਨਾਲੋਂ ਮਨ ਟੁਟ ਜਾਂਦਾ ਹੈ।ਜੋ ਬਣਦਾ ਹੈ, ਬਿਨਸਦਾ ਹੈ।ਜੋ ਧਿਆਨ ਵਿਚ ਆ ਕੇ ਸ਼ਬਦ ਰੂਪ ਧਾਰਨ ਕਰਦਾ ਹੈ, ਉਹ ਅਮਰ ਹੈ, ਸਦੀਵੀ ਹੈ।

ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ **ਈਤ ਊਤ ਕੇ ਮੀਤ** ॥ ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥ ੧ ॥ ਪਉੜੀ ॥ **ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ** ॥ ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥ **ਕਾ ਕੋ ਮਾਤ ਪਿਤਾ ਸੁਤ ਧੀਆ** ॥ **ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ** ॥ **ਐਸੀ ਸੰਚਿ ਜੁ ਬਿਨਸਤ ਨਾਹੀ** ॥ **ਪਤਿ ਸੇਤੀ ਅਪੁਨੈ ਘਰਿ ਜਾਹੀ** ॥ ਸਾਧਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥ ੧੫ ॥

ਅ.ਗ.ਮ.੫, ੨੫੩

ਈਤ

īt

ਈਤ ਊਤ ਕੇ ਮੀਤ

īt ūt ke mīt

**ਅਨਦਿਨੁ ਸਿਮਰਹੁ ਤਾਸੁ ਕਉ**
andin simrɔ́ tās kɔ

**ਜੋ ਅੰਤਿ ਸਹਾਈ ਹੋਇ**
jo ãt sahāī hoe

**ਕਾ ਕੋ ਮਾਤ ਪਿਤਾ ਸੁਤ ਧੀਆ**
kā ko māt pitā sut tı̀ā

**ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ**
gré banitā kač̌h sãg na līā

**ਐਸੀ ਸੰਚਿ ਜੁ ਬਿਨਸਤ ਨਾਹੀ**
ɛsī sãč̌ jo binsat nāhī

**ਪਤਿ ਸੇਤੀ ਅਪੁਨੈ ਘਰਿ ਜਾਹੀ**
pat setī apnɛ kàr jāhī

## ਈਦ īd

ਨਾਂਵ ਇਸਤਰੀਲਿੰਗ
ਮੁਸਲਮਾਨਾਂ ਦਾ ਖਾਸ ਤਿਉਹਾਰ

### ਈਦ ਏ ਯਾਰ ਦੀ ਦੀਦ ਮੈਨੂੰ
īd e yār dī dīd mɛnū

ਆਪਣੇ ਮਹਿਬੂਬ, ਆਪਣੇ ਯਾਰ ਦੀ ਦੀਦ ਵਿਚ, ਹਜ਼ੂਰੀ ਵਿਚ, ਦਰਸ਼ਨਾਂ ਵਿਚ ਹੀ ਈਦ ਹੈ। ਪਿਆਰ ਵਿਚ, ਪਿਆਰੇ ਦੀ ਯਾਦ ਵਿਚ ਬੰਦਾ ਕੀ ਨਹੀਂ ਕਰਦਾ। ਉਹ ਆਪਣੇ ਪਿਆਰ ਵਾਸਤੇ, ਇਸ਼ਕ ਵਾਸਤੇ ਆਪਣਾ ਸਭ ਕੁਝ ਕੁਰਬਾਨ ਕਰ ਦੇਂਦਾ ਹੈ। ਅਗਰ ਮਹਿਬੂਬ ਆਸ਼ਕ ਨੂੰ ਜ਼ਿਬਾਹ ਵੀ ਕਰ ਦੇਵੇ, ਕਤਲ ਵੀ ਕਰ ਦੇਵੇ ਤਾਂ ਵੀ ਆਸ਼ਕ ਨੂੰ ਮਨਜ਼ੂਰ ਹੈ। ਆਪਣੇ ਪਿਆਰੇ ਦੀ ਖ਼ੁਸ਼ੀ ਹੀ ਉਹਦੀ ਖ਼ੁਸ਼ੀ ਹੈ। ਜਿਵੇਂ ਉਹ ਕਾਦਰ ਰਖਦਾ ਹੈ, ਉਹ ਹੀ ਠੀਕ ਹੈ। ਉਸ ਦੀ ਰਜ਼ਾਅ ਵਿਚ ਰਹਿਣਾ ਹੀ ਅਸਲ ਮਜ਼ਹਬ ਹੈ, ਅਸਲ ਧਰਮ ਹੈ। ਆਪਣੇ ਯਾਰ ਦਾ ਮੁਖੜਾ ਹੀ ਆਸ਼ਕ ਵਾਸਤੇ ਕਾਅਬਾ ਹੈ। ਉਸ ਦੀ ਦੀਦ ਹੀ ਉਸ ਦਾ ਹੱਜ ਹੈ। ਉਸ ਅੱਗੇ ਆਸ਼ਕ ਸਿਰ ਨਿਵਾ ਦੇਂਦਾ ਹੈ। ਸਿਰ ਹਾਜ਼ਿਰ ਕਰ ਦੇਂਦਾ ਹੈ। ਜਿਹੜੀ ਉਸ ਦੀ ਰਜ਼ਾਅ ਹੈ, ਉਹ ਹੀ ਆਸ਼ਕ ਦੀ ਰਜ਼ਾਅ ਹੈ। ਉਹ ਆਪਣੇ ਕਾਦਰ ਤੇ, ਆਪਣੇ ਮਹਿਬੂਬ ਤੇ, ਆਪਣੇ ਯਾਰ ਤੇ ਸਭ ਕੁਝ ਕੁਰਬਾਨ ਕਰ ਦੇਂਦਾ ਹੈ।

**ਈਦ ਏ ਯਾਰ ਦੀ ਦੀਦ ਮੈਨੂੰ,**
ਉਸ ਤੋਂ ਕਿਵੇਂ ਕੁਰਬਾਨ ਨਾ ਜਾਂ ਸੱਈਓ।
**ਜੇ ਉਹ ਖ਼ੁਸ਼ ਹੋਵੇ ਮੈਨੂੰ ਜ਼ਿਬ੍ਹਾ ਕਰਕੇ,**
ਮੰਡੀ ਕਿਵੇਂ ਨਾ ਫੇਰ ਵਿਕ ਜਾਂ ਸੱਈਓ।
**ਹਜਰ-ਅਸਵਦ ਹਾਲ ਮਹਿਬੂਬ ਦਾ ਏ,**
ਬੋਸੇ ਓਸ ਦੇ ਕਿਓਂ ਨਾ ਲਾਂ ਸੱਈਓ।
**ਕਾਅਬਾ ਯਾਰ ਦਾ ਮੁਖ ਹਦਾਇਤੁੱਲਾ,**
ਓਹਨੂੰ ਕਿਉਂ ਨਾ ਸੀਸ ਨਿਵਾਂ ਸੱਈਓ।

ਹਦਾਇਤੁੱਲਾ, ਸੀਹਰਫੀ, ੩੯੨

ਈਦ
īd

ਈਦ ਏ ਯਾਰ ਦੀ ਦੀਦ ਮੈਨੂੰ
īd e yār dī dīd mɛnū

ਜੇ ਉਹ ਖ਼ੁਸ਼ ਹੋਵੇ ਮੈਨੂੰ ਜ਼ਿਬ੍ਹਾ ਕਰਕੇ
je ó khuš howe mɛnū zíbā karke

ਹਜਰ–ਅਸਵਦ ਹਾਲ ਮਹਿਬੂਬ ਦਾ ਏ
hajar aswad hāl mɛ́būb dā e

ਕਾਅਬਾ ਯਾਰ ਦਾ ਮੁਖ ਹਦਾਇਤੁੱਲਾ
kā'bā yār dā mukh hadāetullā

**ਈਦ** īd

ਨਾਂਵ, ਇਸਤਰੀ ਲਿੰਗ
ਮੁਸਲਮਾਨਾਂ ਦਾ ਇਕ ਖਾਸ ਤਿਉਹਾਰ

**ਮੁਸਲਮਾਨਾਂ ਵਾਸਤੇ ਸਭ ਤੋਂ ਮੁਬਾਰਕ ਦਿਨ ਹੈ ਈਦ ਦਾ**
musalmānā̃ wāste sáb tõ mubārak din hɛ īd dā

ਈਦ ਦਾ ਦਿਨ ਮੁਸਲਮਾਨਾਂ ਲਈ ਬਹੁਤ ਮੁਬਾਰਕ ਦਿਨ ਹੁੰਦਾ ਹੈ। ਇਹ ਬਹੁਤ ਵੱਡਾ ਤਿਉਹਾਰ ਹੈ ਜਦੋਂ ਸਾਰੇ ਮੁਸਲਮਾਨ ਆਪਣੇ ਆਪ ਨੂੰ ਇਕ ਦੂਜੇ ਦਾ ਭਰਾ ਸਮਝਦੇ ਹਨ ਤੇ ਗਲੇ ਲਾਉਂਦੇ ਹਨ। ਅੱਲਾ ਦਾ ਸ਼ੁਕਰ ਕਰਦੇ ਹਨ। ਸ਼ੁਕਰ ਦੀ ਨਮਾਜ਼ ਪੜ੍ਹਦੇ ਹਨ। ਕਦੀ ਸਮਾਂ ਸੀ ਜਦੋਂ ਮੁਸਲਮਾਨ, ਹਿੰਦੂ, ਸਿਖ ਸਭ ਇਕ ਦੂਜੇ ਨਾਲ ਮਿਲ ਕੇ ਰਹਿੰਦੇ ਸਨ। ਕਿਸੇ ਦਾ ਤਿਉਹਾਰ ਹੋਵੇ, ਸਭ ਇੱਕਠੇ ਖ਼ੁਸ਼ੀਆਂ ਮਨਾਉਂਦੇ ਸਨ। ਸਭ ਦੀ ਇਕ ਦੂਜੇ ਨਾਲ ਸਾਂਝ ਸੀ। ਫੇਰ ਜ਼ਮਾਨੇ ਬਦਲ ਗਏ। ਕੁਝ ਸ਼ਰਾਰਤੀ ਲੋਕ, ਮਾੜੀ, ਤੰਗ ਦਿਲੀ ਦੀ ਸਿਆਸਤ ਵਿਚ ਪੈ ਗਏ ਤੇ ਉਹਨਾਂ ਦੀ ਇਸ ਬਦਨੀਤੀ ਨੇ ਲੋਕਾਂ ਵਿਚ ਪਾੜੇ ਪਾ ਦਿੱਤੇ। ਇਕ ਦੂਜੇ ਦੇ ਤਿਉਹਾਰ ਤੇ ਸ਼ਰਾਰਤਾਂ ਕਰਨ ਲਗ ਪਏ। ਈਦ ਦੇ ਤਿਉਹਾਰ ਤੇ ਸੂਰ ਮਾਰ ਕੇ ਸੁਟ ਦੇਣਾ ਤੇ ਹਿੰਦੂਆਂ ਦੇ ਤਿਉਹਾਰ ਤੇ ਗਊ ਦੀ ਪੂਛ ਸੁਟ ਦੇਣੀ ਆਮ ਹੋ ਗਿਆ। ਭਰਾ ਨਾਲੋਂ ਭਰਾ ਨਿੱਖੜ ਗਏ। ਵੰਡਾਂ ਪੈ ਗਈਆਂ। ਜਿਹੜੇ ਕਦੀ ਹਮ ਪਿਆਲਾ ਸਨ, ਇਕ ਦੂਜੇ ਬਿਨਾਂ ਜੀਊ ਨਹੀਂ ਸਨ ਸਕਦੇ, ਇਕ ਦੂਜੇ ਦੇ ਵੈਰੀ ਹੋ ਗਏ। ਦੇਸ਼ ਦੀ ਵੰਡ ਦੇ ਆਧਾਰ ਨਜ਼ਰ ਆਉਣ ਲਗ ਪਏ।

ਇਕ ਮਹੀਨੇ ਪਿੱਛੋਂ ਈਦ ਦਾ ਤਿਉਹਾਰ ਆ ਗਿਆ। **ਮੁਸਲਮਾਨਾਂ ਵਾਸਤੇ ਸਭ ਤੋਂ ਮੁਬਾਰਕ ਦਿਨ ਹੈ ਈਦ ਦਾ।** ਹਰ ਗ਼ਰੀਬ ਅਮੀਰ ਉਸ ਦਿਨ ਵਿਤ ਅਨੁਸਾਰ ਖ਼ੁਸ਼ੀ ਮਨਾਉਂਦਾ ਹੈ। ਜਿੰਨ੍ਹਾਂ ਸਾਲ ਭਰ ਕਦੇ ਮਸੀਤੇ ਪੈਰ ਨਹੀਂ ਪਾਇਆ ਹੁੰਦਾ, ਉਸ ਦਿਨ **ਉਹ ਵੀ ਨਮਾਜ਼ੀਆਂ ਦੀ ਸਫ਼ ਵਿਚ ਜਾ ਖਲੋਂਦੇ ਹਨ।** ਨਮਾਜ਼ ਦੀਆਂ ਆਇਤਾਂ

ਆਉਂਦੀਆਂ ਹੋਣ ਜਾਂ ਨਾ, ਭਰਾਵਾਂ ਵਿਚ ਰਲਕੇ ਖਲੋਣਾ ਵੀ ਆਪਣੇ ਥਾਂ ਇਕ ਵਡਿਆਈ ਜਾਪਦਾ ਹੈ।

ਪੀਰੂਵਾਲੇ ਦੇ ਮੁਸਲਮਾਨ ਸਦਾ ਈਦ ਦੀ ਨਮਾਜ਼ ਤੂਤਾਂ ਵਾਲੇ ਖੂਹ ਉੱਤੇ ਪੜ੍ਹਿਆ ਕਰਦੇ ਸਨ। ਈਦ ਗਰਮੀ ਦੀ ਰੁਤ ਆਵੇ, ਤਾਂ ਓਥੇ ਨਮਾਜ਼ੀਆਂ ਵਾਸਤੇ ਛਾਂ ਦਾ ਕੁਦਰਤੀ ਆਸਰਾ ਮਿਲ ਜਾਂਦਾ ਸੀ। ਤੇ ਸਿਆਲ ਵਿਚ ਇਹ ਪਵਿੱਤਰ ਦਿਨ ਆ ਜਾਏ, ਤਾਂ ਲਾਗੇ ਦੀ ਖ਼ਾਲੀ ਪੈਲੀ ਵਿਚ ਲੋਕ ਕੱਠੇ ਹੋ ਜਾਂਦੇ। ਚੰਦਾ ਸਿੰਘ ਦੇ ਜਿਊਂਦਿਆਂ ਨਮਾਜ਼ੀਆਂ ਦੇ ਵੁਜ਼ੂ ਕਰਨ ਵਾਸਤੇ ਖੂਹ ਸਦਾ ਉਹ ਜੋਇਆ ਕਰਦਾ ਸੀ। ਏਸ ਤਰ੍ਹਾਂ ਭਰਾਵਾਂ ਦੀ ਸੇਵਾ ਕਰਕੇ ਉਹਨੂੰ ਆਤਮਕ ਖ਼ੁਸ਼ੀ ਹੋਇਆ ਕਰਦੀ ਸੀ। ਨੰਬਰਦਾਰੀ ਦਾ ਝਗੜਾ ਸ਼ੁਰੂ ਹੋਣ ਤੋਂ ਪਹਿਲਾਂ ਸੱਜਣ ਸਿੰਘ ਵੀ ਉਸ ਰਵਾਜ ਨੂੰ ਨਿਭਾਉਂਦਾ ਆਇਆ ਸੀ, ਪਰ ਹੁਣ ਦਿਲ ਦੂਰ ਹੋ ਗਏ ਸਨ।

ਇਸ ਵਾਰ ਈਦ ਦੇ ਮੁਬਾਰਕ ਦਿਨ ਅਲੀਆ ਨਵੇਂ ਕੱਪੜੇ ਪਾਈ ਸਵੇਰੇ ਸਵੇਰੇ ਜੋਗ ਲੈ ਕੇ ਖੂਹ ਉੱਤੇ ਪੁੱਜਾ। ਉਹਦੀ ਸਹਾਇਤਾ ਵਾਸਤੇ ਰਫ਼ੀ ਉਹਦੇ ਨਾਲ ਸੀ। **ਉਹਨਾਂ ਖੂਹ ਜੋਅ ਕੇ ਸੰਢਿਆਂ ਨੂੰ ਹੱਕਿਆ**, ਤਾਂ **ਪਾੜਛੇ ਨਾਲ ਅੜ ਕੇ ਮਾਹਲ ਦੀਆਂ ਟਿੰਡਾਂ ਨੇ ਖੜ ਖੜ ਕੀਤੀ।** ਲੋਹੇ ਦਾ ਪਾੜਛਾ ਆਪਣੀ ਥਾਂ ਤੋਂ ਥੋੜ੍ਹਾ ਜਿਹਾ ਹਿੱਲਿਆ ਹੋਇਆ ਸੀ। **ਲੰਮੀ ਨਸਾਰ ਨੂੰ ਫੜ ਕੇ ਪਾੜਛਾ ਸਿੱਧਾ ਕਰਦਿਆਂ ਰਫ਼ੀ ਦੀ ਨਜ਼ਰ ਥੱਲੇ ਔਲੂ ਵਿਚ ਜਾ ਪਈ।**

''ਅਲੀਆ! ਐਧਰ ਵੇਖ ਉਇ! ਆਹ ਭੇਡ ਦੇ ਲੇਲੇ ਵਰਗਾ ਕੀ ਮਰਿਆ ਪਿਆ ਏ?'' ਰਫ਼ੀ ਨੇ ਕੁਛ ਘਬਰਾਈ ਹੋਈ ਸੁਰ ਵਿਚ ਕਿਹਾ।

''ਉਇ, ਇਹ ਤਾਂ ਊੱਧਾ ਜਾਪਦਾ ਏ।'' ਅਲੀਏ ਨੇ ਧਿਆਨ ਨਾਲ ਵੇਖ ਕੇ ਕਿਹਾ,''ਜਾਹ ਭਜ ਕੇ ਚਾਚੇ ਨੂੰ ਲਿਆ ਸਦ ਕੇ।'' ਉਹ ਆਪਣੇ ਪਿਤਾ ਨੂੰ ਚਾਚਾ ਹੀ ਕਹਿੰਦਾ ਸੀ।

ਰਫ਼ੀ ਓਸੇ ਵੇਲੇ ਘਰ ਨੂੰ ਘੂਕ ਗਿਆ। ਅਲੀਆ ਵੀ ਖੂਹ ਠਲ੍ਹ ਕੇ ਵੱਡਿਆਂ ਦੇ ਆਉਣ ਦੀ ਉਡੀਕ ਕਰਨ ਲੱਗਾ। ਦਸਾਂ ਮਿੰਟਾਂ ਪਿੱਛੋਂ ਇਲਮ ਦੀਨ ਤੇ ਕਰਮ ਦੀਨ ਖੂਹ 'ਤੇ ਆ ਗਏ। ਵੇਖਦੇ ਸਾਰ ਉਹਨਾਂ ਦੇ ਮੂੰਹ ਗ਼ੁੱਸੇ ਨਾਲ ਲਾਲ ਹੋ ਗਏ। ਰਫ਼ੀ ਨੂੰ ਭਜਾ ਕੇ ਉਹਨਾਂ ਪੱਤੀ ਦੇ ਪੰਜ ਸਤ ਆਦਮੀ ਹੋਰ ਵੀ ਬੁਲਾ ਲਏ। ਏਥੋਂ ਤਕ ਕਿ ਮਸੀਤ ਦਾ ਮੁੱਲਾਂ ਵੀ ਆ ਗਿਆ।

''ਤੋਬਾ! **ਇਹ ਕਿਸ ਕਾਫ਼ਰ ਦਾ ਕੰਮ ਹੋਵੇ।** ਅਜ ਈਦ ਦੇ ਮੁਬਾਰਕ ਦਿਨ ਇਹ ਮਕਰੂਹ ਫ਼ਿਅਲ? ਇਸਤਗ਼ੁਫਾਰ ਅੱਲਾਹ।'' ਮੌਲਵੀ ਨੇ

ਦੋਵੇਂ ਹਥ ਕੰਨਾਂ ਉੱਤੇ ਧਰ ਕੇ ਕਿਹਾ। ‘‘ਯਾ ਹਜ਼ਰਤ ਰਸੂਲਿੱਲਾਹ, ਨਥੀ ਪਾਕ! **ਆਪਣੀ ਉਮੱਤ ਦੀ ਹਿਫ਼ਾਜ਼ਤ ਕਰ।’’**

‘‘ਉਇ ਫੱਤਿਆ! ਅਗ੍ਹਾਂ ਹੋ ਕੇ ਸੋਟੇ ਨਾਲ ਹਲਾ ਕੇ ਵੇਖ ਤਾਂ ਸਹੀ।’’ ਬੁੱਢੇ ਪੀਰ ਬਖ਼ਸ਼ ਨੇ ਆਪਣੇ ਅੱਗੇ ਖਲੇ ਗਭਰੂ ਨੂੰ ਕਿਹਾ।

‘‘ਤੋਬਾ-ਤੋਬਾ! ਮੁਸਲਮਾਨ ਵਾਸਤੇ ਤਾਂ ਇਸ ਨੂੰ ਵੇਖਣਾ ਹੀ ਕੁਫ਼ਰ ਹੈ। ਤੇ ਤੁਸੀਂ ਸੋਟੇ ਨਾਲ ਛੁਹਣ ਵਾਸਤੇ ਕਹਿੰਦੇ ਓ। ਅਜ ਏਥੇ ਨਮਾਜ਼ ਨਹੀਂ ਪੜ੍ਹੀ ਜਾ ਸਕੇਗੀ।’’ ਮੌਲਵੀ ਨੇ ਸਿਰ ਫੇਰਦਿਆਂ ਕਿਹਾ।

‘‘ਜਾਹ ਉਇ ਅਲੀਏ! ਮੰਗਲ ਮਜ਼੍ਹਬੀ ਨੂੰ ਲਿਆ ਸਦ ਕੇ।’’ ਇਲਮ ਦੀਨ ਨੇ ਕੁਛ ਖਰ੍ਹਵੀ ਸੁਰ ਵਿਚ ਕਿਹਾ।

ਅਲੀਆ ਹੁਕਮ ਮਿਲਦਿਆਂ ਸਾਰ ਦੌੜ ਗਿਆ। ਏਨੇ ਚਿਰ ਤਕ ਪਿੰਡ ਦੇ ਬਾਕੀ ਮੁਸਲਮਾਨ ਵੀ ਕੱਠੇ ਹੋ ਗਏ। ‘ਈਦ ਦੇ ਦਿਨ ਇਹ ਭੈੜਾ ਕਾਰਾ’ ਹਰ ਮੁਸਲਮਾਨ ਦੇ ਦਿਲ ਵਿਚ ਗ਼ੁੱਸਾ ਭਰਦਾ ਜਾ ਰਿਹਾ ਸੀ।

ਮੰਗਲ ਆ ਗਿਆ। ਮੰਗਲ ਪੈਂਤੀ ਕੁ ਸਾਲ ਦਾ ਤੁਰਦਾ ਫਿਰਦਾ ਪਿੰਜਰ, ਜੋ ਸਮੇਂ ਤੋਂ ਪਹਿਲਾਂ ਹੀ ਬੁੱਢਾ ਹੋ ਚੁੱਕਾ ਸੀ। ਜੀਹਨੇ ਪਿਛਲੇ ਵੀਹਾਂ ਸਾਲਾਂ ਵਿਚ ਮਾਲਕਾਂ ਦੇ ਹਲ ਵਾਹੁੰਦਿਆਂ ਸੈਂਕੜੇ ਮਣ ਅੰਨ ਪੈਦਾ ਕੀਤਾ ਸੀ, ਪਰ ਆਪ ਉਹ ਸਦਾ ਅੱਧਾ-ਭੁੱਖਾ ਰਿਹਾ ਸੀ।

ਨੰਬਰਦਾਰ ਦਾ ਹੁਕਮ ਪਾ ਕੇ ਉਹਨੇ ਔਲੂ ਵਿਚ ਪਈ ਲੋਥ ਨੂੰ ਉਲਟਾ ਕੇ ਵੇਖਿਆ।

‘‘ਲੰਬਰਦਾਰਾ! ਤਿੰਨਾ ਚੌਂਹ ਮਹੀਨਿਆਂ ਦਾ ਸੂਰ ਦਾ ਬੱਚਾ ਏ।’’ ਮੰਗਲ ਨੇ ਇਲਮ ਦੀਨ ਵਲ ਤਕਦਿਆਂ ਕਿਹਾ।

‘‘ਉਇ, ਇਹ ਤਾਂ ਮੈਨੂੰ ਵੀ ਦੀਹਦਾ ਏ ਪਿਆ। ਮੈਂ ਪੁੱਛਦਾਂ, ਇਹਨੂੰ ਹੋਇਆ ਕੀ ਏ?’’

‘‘ਇਹਦੀਆਂ ਦੋਹਾਂ ਵੱਖੀਆਂ ਵਿਚ ਆਰ ਪਾਰ ਜ਼ਖ਼ਮ ਏਂ। ਜਾਪਦਾ ਏ, ਕਿਸੇ ਬਰਛੀ ਮਾਰ ਕੇ ਮਾਰਿਆ ਏ।’’ ਮੰਗਲ ਨੇ ਹੱਛੀ ਤਰ੍ਹਾਂ ਦੇਖ ਭਾਲ ਕਰਕੇ ਕਿਹਾ।

‘‘ਹੱਛਾ, ਇਹਨੂੰ ਧੂਹ ਕੇ ਔਧਰ ਦੂਰ ਬੂਝਿਆਂ ਵਿਚ ਸੁਟ ਆ।’’

ਨੰਬਰਦਾਰ ਦੀ ਆਗਿਆ ਪਾ ਕੇ ਮੰਗਲ ਮਰੇ ਹੋਏ ਸੂਰ ਦੇ ਬੱਚੇ ਨੂੰ ਲੱਤੋਂ ਫੜ ਕੇ ਧੂਹ ਤੁਰਿਆ। ਵੇਖਣ ਵਾਲਿਆਂ ’ਤੇ ਚੁਪ ਛਾਈ ਹੋਈ ਸੀ। ਉਹਨਾਂ ਦੇ ਅੰਦਰ ਗ਼ੁੱਸਾ ਭਰਿਆ ਹੋਇਆ ਸੀ, ਪਰ ਹਰ ਕੋਈ ਮੂੰਹੋਂ ਗਲ ਕਢਣ ਦੀ ਪਹਿਲ ਕਰਨ ਤੋਂ ਝਿਜਕ ਰਿਹਾ ਸੀ। ਅੰਤ ਮੌਲਵੀ ਨੇ ਉਸ ਚੁਪ ਨੂੰ ਤੋੜਿਆ। ‘‘ਇਹ ਸਭ ਕੁਛ ਗਿਣ ਮਿਥ ਕੇ ਕੀਤਾ

ਗਿਆ ਹੈ। ਅਸੀਂ ਮੁਢ ਕਦੀਮ ਤੋਂ ਏਥੇ ਈਦ ਦੀ ਨਮਾਜ਼ ਪੜ੍ਹਦੇ ਆਏ ਆਂ। ਅਜ ਈਦ ਦਾ ਰੋਜ਼ ਮੁਬਾਰਕ। ਕਿਸੇ ਨੇ ਉਚੇਚਾ ਇਹ ਮਕਰੂਹ ਜਾਨਵਰ ਲਿਆ ਕੇ ਏਥੇ ਔਲੂ ਵਿਚ ਬਰਛੀ ਮਾਰ ਕੇ ਮਾਰਿਆ ਏ। ਸਿਰਫ਼ ਇਸ ਵਾਸਤੇ, ਕਿ ਅਸੀਂ ਖੂਹ ਤੋਂ ਵੁਜ਼ੂ ਨਾ ਕਰ ਸਕੀਏ।''

ਫੇਰ ਕੀ ਸੀ, ਸਾਰੇ ਹੀ ਮੂੰਹ ਆਈ ਆਪੋ ਆਪਣੀ ਕਹਿਣ ਲਗ ਪਏ। ਕੋਈ ਕਿਸੇ ਵੱਲੇ ਮੂੰਹ ਕਰਕੇ ਤੇ ਕੋਈ ਕਿਸੇ ਨੂੰ ਬਾਂਹੋਂ ਹਲੂਣ ਕੇ ਅੰਦਰ ਦੀ ਭੜਾਸ ਕਢਣ ਲੱਗਾ।

''ਮੈਂ ਸਮਝ ਲਿਆ ਏ, ਇਹ ਜੀਹਦੀ ਕਾਰਸਤਾਨੀ ਏਂ। ਫ਼ਿਕਰ ਨਾ ਕਰੋ, **ਮੈਂ ਆਪੇ ਨਜਿਠ ਲਵਾਂਗਾ।** ਪਰ ਅਸਾਂ ਅਜ ਖ਼ੁਸ਼ੀ ਦੇ ਦਿਨ ਗਲ ਨਹੀਂ ਵਧੌਣੀ। ਚਲੋ।'' ਕਹਿ ਕੇ ਇਲਮ ਦੀਨ ਘਰ ਨੂੰ ਤੁਰ ਪਿਆ।

ਸਹਿਜ-ਸਹਿਜ ਸਾਰੀ ਭੀੜ ਖਿੰਡ ਗਈ। ਉਹ ਸਾਰਾ ਦਿਨ ਸਾਰੇ ਪਿੰਡ ਵਿਚ ਏਹਾ ਗੱਲਾਂ ਹੁੰਦੀਆਂ ਰਹੀਆਂ। ਕੁਝ ਕੁ ਸ਼ਰਾਰਤੀ ਬੰਦਿਆਂ ਨੂੰ ਛਡ ਕੇ ਬਾਕੀ ਸਾਰੇ ਹੀ ਸਿਆਣੇ ਆਦਮੀ ਇਸ ਗਲ 'ਤੇ ਅਫ਼ਸੋਸ ਪ੍ਰਗਟ ਕਰ ਰਹੇ ਸਨ।

ਸੱਜਣ ਸਿੰਘ ਉਸ ਦਿਨ ਪਿੰਡ ਨਹੀਂ ਸੀ। ਇਸ ਗਲ ਨੇ ਵੀ ਇਲਮ ਦੀਨ ਦਾ ਸ਼ਕ ਪੱਕਾ ਕਰਨ ਵਿਚ ਸਹਾਇਤਾ ਕੀਤੀ। ਇਲਮ ਦੀਨ ਸਾਰੀ ਰਾਤ ਸੋਚਦਾ ਰਿਹਾ, 'ਉਸ ਤੋਂ ਬਿਨਾਂ ਇਹ ਹੋਰ ਕੀਹਦਾ ਕਾਰਾ ਹੋ ਸਕਦਾ ਏਂ? ਤੇ ਹੋਰ ਮੇਰਾ ਫਟ ਵੀ ਕੀਹਦੇ ਨਾਲ ਏ? ਸੱਜਣ ਸੁੰਹ ਨੂੰ ਏਸ ਹਦ ਤਕ ਨਹੀਂ ਸੀ ਅਪੜਨਾ ਚਾਹੀਦਾ, ਪਰ ਅੱਛਾ! ਹੁਣ ਵੇਖੀ ਜਾਇਗੀ।'

ਅਗਲੇ ਦਿਨ ਸੱਜਣ ਸਿੰਘ ਵਾਪਸ ਆਇਆ, ਤਾਂ ਸਾਰੀ ਗਲ ਸੁਣ ਕੇ ਉਹ ਬਹੁਤ ਹੈਰਾਨ ਹੋਇਆ। ਪਰ ਉਹਨੇ ਇਲਮ ਦੀਨ ਨਾਲ ਇਸ ਬਾਰੇ ਕੋਈ ਜ਼ਿਕਰ ਕਰਨਾ ਜ਼ਰੂਰੀ ਨਾ ਸਮਝਿਆ। ਉਹ ਸਾਰਾ ਦਿਨ ਅੰਦਰੇ-ਅੰਦਰ ਸੋਚਦਾ ਰਿਹਾ, 'ਇਲਮ ਦੀਨ ਨੂੰ ਮੇਰੇ ਨਾਲ ਏਥੋਂ ਤਕ ਨਫ਼ਰਤ ਹੋ ਗਈ ਏ? ਉਹ ਉਸ ਭੈੜੇ ਕੰਮ ਦਾ ਮੇਰੇ ਉੱਤੇ ਸ਼ਕ ਕਰ ਰਿਹਾ ਏ। ਹੱਛਾ, ਉਹਦੀ ਮਰਜ਼ੀ। **ਕਦੇ ਅਸੀਂ ਦੋਵੇਂ ਪਿਆਲੇ ਦੇ ਯਾਰ ਹੁੰਦੇ ਸਾਂ।** ਤੋੜੀ ਵੀ ਓਸੇ ਨੇ ਆਂ। ਮੈਂ ਤਾਂ ਉਹਦਾ ਬੁਰਾ ਕੋਈ ਨਹੀਂ ਕੀਤਾ। ਮੇਰੇ ਸਿਰ ਅਲਜ਼ਾਮ ਥਪਣ ਲੱਗਾ ਭੈੜਾ ਇਹ ਤਾਂ ਸੋਚ ਲੈਂਦਾ ਕਿ ਸੱਜਣ ਸੁੰਹ ਏਹੋ ਜੇਹਾ ਕੰਮ ਕਰਨ ਵਾਲਾ ਨਹੀਂ। ਇਹ ਹੈ ਵੀ ਕਿਸੇ ਗਏ ਗੁਜ਼ਰੇ ਬੰਦੇ ਦੀ ਕਰਤੂਤ। ਮਰਦ ਆਦਮੀ ਕੋਈ ਇਹੋ ਜਿਹਾ ਕੰਮ ਨਹੀਂ ਕਰਦਾ। ਦੁਸ਼ਮਣ ਦਾ ਘਰ ਭਨਵਾ ਦੇਣਾ, ਖਲਵਾੜਾ ਲੂਹ ਦੇਣਾ, ਜਾਂ ਏਹੋ ਜੇਹਾ ਕੋਈ ਨੀਵਾਂ ਕਾਰਾ, ਇਹ

ਸੂਰਮਿਆਂ ਦਾ ਕੰਮ ਥੋੜ੍ਹਾ ਏ? ...ਉਹਨੂੰ....ਮੇਰੇ ਉੱਤੇ ਇਹ ਸ਼ਕ ਨਹੀਂ ਸੀ ਕਰਨਾ ਚਾਹੀਦਾ। ਸੱਜਣ ਸੂੰਹ ਨੇ ਵੈਰ ਵਿਰੋਧ ਕੱਢਣਾ ਈ ਹੁੰਦਾ, ਤਾਂ ਮਰਦਾਂ ਵਾਂਗ ਮਦਾਨ ਵਿਚ ਸਾਹਮਣੇ ਖਲੋ ਕੇ ਕੱਢਦਾ। ਏਹੋ ਜੇਹਾ ਗਿਰਿਆ ਹੋਇਆ ਕੰਮ ਨਹੀਂ ਸੀ ਕਰਦਾ। ਪਰ...ਪ...ਇਹ ਕਾਰਾ ਕੀਤਾ ਕੀਹਨੇ ਹੋਵੇ? ਉਹ ਕੋਈ ਸਾਡਾ ਦੋਹਾਂ ਦਾ ਦਾਨਾ ਦੁਸ਼ਮਣ ਏਂ। ਫਿਰ ਸੂਰ ਮਰਿਆ ਠੀਕ ਬਰਛੀ ਨਾਲ ਏ। ਮੈਂ ਅੱਖੀਂ ਵੇਖ ਕੇ ਆਇਆਂ। ਹੈ ਤਾਂ ਕਿਸੇ ਦੀ ਬੜੀ ਡੂੰਘੀ ਚਾਲ। ਪਰ ਉਹ ਹੋਵੇ ਕੌਣ?' ਉਹਨੇ ਸੋਚ ਦੇ ਘੋੜੇ ਬਥੇਰੇ ਦੁੜਾਏ, ਪਰ ਉਹ ਕਿਸੇ ਇਕ ਸਿੱਟੇ 'ਤੇ ਨਾ ਪਹੁੰਚ ਸਕਿਆ।

ਸੱਜਣ ਸਿੰਘ ਤੇ ਇਲਮ ਦੀਨ ਮਿਤਰ ਤਾਂ ਰਹੇ ਨਹੀਂ ਸਨ; ਹੁਣ ਉਹ ਦੁਸ਼ਮਣ ਬਣ ਗਏ। ਇਲਮ ਦੀਨ ਦੇ ਦਿਲ ਵਿਚ ਸੱਜਣ ਸਿੰਘ ਵਾਸਤੇ ਨਫ਼ਰਤ ਤੇ ਗ਼ੁੱਸਾ ਸੀ ਤੇ ਸੱਜਣ ਸਿੰਘ ਅੰਦਰ ਇਲਮ ਦੀਨ ਦਾ ਭੈਅ। ਇਸ ਤਰ੍ਹਾਂ ਦਾ 'ਭੈਅ' ਵੀ ਨਫ਼ਰਤ ਤੇ ਗ਼ੁੱਸੇ ਵਰਗਾ ਹੀ ਰੋਗ ਹੈ। ਉਹ ਦੋਵੇਂ ਇਕ ਦੂਸਰੇ ਤੋਂ ਸਾਵਧਾਨ ਰਹਿਣ ਲੱਗੇ। ਹਰ ਵੇਲੇ ਇਕ ਨੂੰ ਦੂਸਰੇ ਦੇ ਹਮਲੇ ਦਾ ਡਰ ਬਣਿਆ ਰਹਿੰਦਾ। ਜਿਹੜੇ ਅੱਗੇ ਕਦੇ ਤੂਤ ਦੀ ਛਮਕ ਹਥ ਵਿਚ ਲੈ ਕੇ ਨਹੀਂ ਸੀ ਤੁਰਦੇ, **ਹੁਣ ਘਰੋਂ ਤੁਰਨ ਲੱਗਿਆਂ ਸੋਟੇ ਦਾ ਵਿਸਾਹ ਨਹੀਂ ਸੀ ਕਰਦੇ।** ਦੋਹਾਂ ਧਿਰਾਂ ਦੇ ਅੰਦਰੇ-ਅੰਦਰ ਕ੍ਰੋਧ ਪੱਕਦਾ ਰਿਹਾ, ਤੇ ਅੰਤ ਇਕ ਦਿਨ ਫੁਟ ਪਿਆ। ਖੂਹ ਦੀ ਵਾਰੀ ਉੱਤੋਂ ਮਾੜਾ ਜਿਹਾ ਝਗੜਾ ਹੋ ਪਿਆ। ਗ਼ੁੱਸੇ ਗਿਲ੍ਹੇ ਦੀਆਂ ਗੱਲਾਂ ਵਿਚ ਬੋਲ-ਬੁਲਾਰਾ ਵਧ ਗਿਆ। ਗਲ ਏਥੋਂ ਤਕ ਪਹੁੰਚ ਗਈ ਕਿ ਅਠ-ਦਸ ਬੰਦੇ ਕਿ ਪਾਸਿਓਂ ਤੇ ਏਨੇ ਕੁ ਹੀ ਦੂਸਰੇ ਪਾਸਿਓਂ ਬਰਛੀਆਂ ਤਾਣ ਖਲੇ। **ਜ਼ਰਾ ਕੁ ਚੁਆਤੀ ਲਗਣ ਦੀ ਢਿਲ ਰਹਿ ਗਈ।** ਸਮਾਂ ਲੌਢੇ ਵੇਲੇ ਦਾ ਸੀ। ਰੌਲਾ ਸੁਣ ਕੇ ਸਾਰਾ ਪਿੰਡ ਕੱਠਾ ਹੋ ਗਿਆ। ਕੁਛ ਸਿਆਣੇ ਬੰਦੇ ਦੋਹਾਂ ਧੜਿਆਂ ਦੇ ਵਿਚ ਹੋ ਖਲੇ। ਦੀਪੇ ਨੇ ਸੱਜਣ ਸਿੰਘ ਨੂੰ ਬਾਂਹੋਂ ਫੜ ਕੇ ਪਿਛਾਂਹ ਨੂੰ ਮੋੜ ਲਿਆ। ਇਲਮ ਦੀਨ ਅੱਗੇ ਗਹਿਣਾ ਲੁਹਾਰ ਹਥ ਜੋੜ ਖਲਾ। **ਦੋਹਾਂ ਧਿਰਾਂ ਦੇ ਮਨ ਮਿਹਰ ਪੈ ਗਈ।** ਭੜਕਣ ਲੱਗੀ ਅਗ ਸ਼ਾਂਤ ਹੋ ਗਈ। ਇਕ ਵਾਰ ਲੜਾਈ ਟਲ ਗਈ।

ਇਉਂ ਸਮਝੋ ਕਿ ਦੋਹਾਂ ਧਿਰਾਂ ਦੇ ਸਾਂਝੇ 'ਸੱਜਣ' ਧੰਨੇ ਸ਼ਾਹ ਦੀਆਂ ਦਿਲ ਦੀਆਂ **ਦਿਲ ਵਿਚ ਹੀ ਰਹਿ ਗਈਆਂ।**

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੨੩੬

ਈਦ
īd

ਮੁਸਲਮਾਨਾਂ ਵਾਸਤੇ ਸਭ ਤੋਂ ਮੁਬਾਰਕ ਦਿਨ ਹੈ ਈਦ ਦਾ
musalmānā̃ wāste sáb tõ mubārak din hɛ īd dā

ਉਹ ਵੀ ਨਮਾਜ਼ੀਆਂ ਦੀ ਸਫ਼ ਵਿਚ ਜਾ ਖਲੋਂਦੇ ਹਨ
ó wī nmāzīā̃ dī saf wič jā khlõde han

ਉਹਨਾਂ ਖੂਹ ਜੋਅ ਕੇ ਸੰਢਿਆਂ ਨੂੰ ਹੱਕਿਆ
ónā̃ khū̃ jo ke sā̃ḍiā̃ nū̃ hakkiā

ਪਾੜਛੇ ਨਾਲ ਅੜ ਕੇ ਮਾਹਲ ਦੀਆਂ ਟਿੰਡਾਂ ਨੇ ਖੜ ਖੜ ਕੀਤੀ
pāṛčhe nāl aṛ ke mā́l dīā̃ ṭĩḍā̃ ne khaṛ khaṛ kītī

ਲੰਮੀ ਨਸਾਰ ਨੂੰ ਫੜ ਕੇ ਪਾੜਛਾ ਸਿੱਧਾ ਕਰਦਿਆਂ ਰਫ਼ੀ ਦੀ ਨਜ਼ਰ ਥੱਲੇ ਔਲੂ ਵਿਚ ਜਾ ਪਈ
lãmī nasār nū̃ phaṛ ke pāṛčhā síddā kardiā̃ rafī dī nazar thalle ɔḷū wič jā paī

ਇਹ ਕਿਸ ਕਾਫ਼ਰ ਦਾ ਕੰਮ ਹੋਵੇ
é kis kāfar dā kãm howe

ਆਪਣੀ ਉਮੱਤ ਦੀ ਹਿਫ਼ਾਜ਼ਤ ਕਰ
āpṇī ummat dī hifāzat kar

ਮੈਂ ਆਪੇ ਨਜਿਠ ਲਵਾਂਗਾ
mɛ̃ āpe najiṭh lawā̃gā

ਕਦੇ ਅਸੀਂ ਦੋਵੇਂ ਪਿਆਲੇ ਦੇ ਯਾਰ ਹੁੰਦੇ ਸਾਂ
kade asī̃ dowẽ piāle de yār hũde sā̃

ਹੁਣ ਘਰੋਂ ਤੁਰਨ ਲੱਗਿਆਂ ਸੋਟੇ ਦਾ ਵਿਸਾਹ ਨਹੀਂ ਸੀ ਕਰਦੇ
huṇ kàrõ turn laggiā̃ soṭe dā wisā́ naī̃ sī karde

ਜ਼ਰਾ ਕੁ ਚੁਆਤੀ ਲਗਣ ਦੀ ਢਿਲ ਰਹਿ ਗਈ
zarā ku čuātī lagaṇ dī ṭìl rɛ́ gaī

ਦੋਹਾਂ ਧਿਰਾਂ ਦੇ ਮਨ ਮਿਹਰ ਪੈ ਗਈ
doā̃́ tìrā̃ de man mér pɛ gaī

ਦਿਲ ਵਿਚ ਹੀ ਰਹਿ ਗਈਆਂ
dil wič hī rɛ́ gaīā̃

**ਈਰਖਾ** īrkhā

ਵਿਸ਼ੇਸ਼ਣ

ਸਾੜਾ, ਵੇਖ ਨਾ ਸੁਖਾਉਣਾ

### ਉਹਦੀ ਈਰਖਾ ਹੋਰ ਵੀ ਭੜਕ ਪਈ

ódī īrkhā hor wī pàṛk paī

ਜਗਸੀਰ ਸੀਰੀ ਹੈ। ਉਹ ਕਾਮਾ ਹੈ, ਖੇਤੀ ਕਰਦਾ ਹੈ। ਬਹੁਤ ਮਿਹਨਤ ਕਰਦਾ ਹੈ ਪਰ ਖੇਤ ਉਸ ਦੇ ਨਹੀਂ ਹਨ। ਉਹ ਆਪਣੇ ਮਾਲਕ, ਜ਼ਿੰਮੀਦਾਰ ਦੇ ਖੇਤ ਵਾਹੁੰਦਾ,

ਬੀਜਦਾ ਹੈ। ਭਲਿਆਂ ਸਮਿਆਂ ਵਿਚ ਸੀਰੀ ਪੀਹੜੀਆਂ ਤੋਂ ਇੱਕੋ ਹੀ ਘਰ ਕੰਮ ਕਰਦੇ ਸਨ ਤੇ ਪਰਿਵਾਰ ਦਾ ਹਿੱਸਾ ਹੀ ਬਣ ਜਾਂਦੇ ਸਨ। ਉਹਦੀ ਮਿਹਨਤ ਨਾਲ ਖੇਤ ਹਰੇ, ਭਰੇ ਤੇ ਲਹਿਲਾਉਂਦੇ ਹਨ। ਇਹ ਲਹਿਰ, ਇਹ ਚਮਕ ਦਮਕ, ਇਹ ਹਰਿਆਲਵੀ ਦੂਜਿਆਂ ਨੂੰ ਨਹੀਂ ਸੁਖਾਉਂਦੀ। ਈਰਖਾ ਬੰਦੇ ਦਾ ਕੁਦਰਤੀ ਸੁਭਾਅ ਹੈ। ਕਿਸੇ ਦੀ ਕੋਈ ਚੰਗੀ ਚੀਜ਼ ਵੇਖ ਕੇ ਈਰਖਾ ਭੜਕ ਉਠਦੀ ਹੈ। ਜਿਹੜੇ ਜੀਅ ਲਾ ਕੇ ਕੰਮ ਕਰਦੇ ਹਨ, ਆਪਣੀ ਖੇਤੀ ਨੂੰ ਚੰਗੀ ਤਰ੍ਹਾਂ ਵਾਹੁੰਦੇ ਸਵਾਰਦੇ ਹਨ ਉਹਨਾਂ ਦੇ ਖੇਤਾਂ ਵਿਚ ਕੋਈ ਨਦੀਨ, ਕੋਈ ਵਾਧੂ ਦੀ, ਗ਼ੈਰ ਤਿਣ ਨਹੀਂ ਰਹਿੰਦੀ। ਹਰ ਇਕ ਬੂਟਾ ਆਪ ਬੀਜਿਆ ਹੀ ਉੱਗਦਾ ਹੈ। ਏਨੀ ਸੁਹਣੀ ਤੇ ਨਿਰਾਲੀ ਖੇਤੀ ਗੁਆਂਢੀਆਂ ਕੋਲੋਂ ਵੇਖੀ ਨਹੀਂ ਜਾਂਦੀ ਤੇ ਵੱਡੀ ਚੀਜ਼ ਨੂੰ ਛੋਟਾ ਕਰ ਕੇ ਦਸਦੇ ਹਨ। ਕਣਕ ਦੀਆਂ ਬੱਲੀਆਂ ਨੂੰ ਕਣਕ ਦੇ ਦਾਣੇ ਹੀ ਪੈਂਦੇ ਹਨ, ਕੋਈ ਲਾਲ ਤੇ ਨਹੀਂ। ਪਰ ਲਾਲ ਵੀ ਤੇ ਦਾਣਿਆਂ ਦੇ ਹੀ ਆਉਂਦੇ ਹਨ।

ਜਗਸੀਰ ਨੇ 'ਆਪਣੇ ਖੇਤ' ਨੂੰ **ਚੰਗੀ ਤਰ੍ਹਾਂ ਦੂਹਰ-ਤੀਹਰ ਕੇ ਸੁਹਾਗ ਕੇ ਬੀਜਿਆ। ਉਸ ਕੋਈ ਮੋਟਾ ਡਲਾ ਜਾਂ ਖਬਲ ਦੀ ਤਿੜ੍ਹ ਨਹੀਂ ਸੀ ਰਹਿਣ ਦਿੱਤੀ।** ਜਦੋਂ ਕਣਕ ਉੱਗਰੀ ਤਾਂ ਸਾਰਾ ਖੇਤ ਸੱਜਰੀ ਰੰਗੀ ਹਰੀ ਚੁੰਨੀ ਵਾਂਗ ਦਿੱਸਣ ਲਗ ਪਿਆ। ਇਕ ਦਿਨ ਜਦੋਂ ਜਗਸੀਰ ਤੇ ਭੰਤਾ 'ਕਠੇ ਖਾਲ ਸੰਵਾਰਨ ਗਏ ਤਾਂ **'ਜਗਸੀਰ ਕੇ' ਕਿਆਰਿਆਂ ਦਾ ਕੰਮ ਵੇਖ ਕੇ ਭੰਤੇ ਨੂੰ ਅਗ ਲਗ ਗਈ।** ਨਾਲ ਦੇ, ਉਸ ਦੇ ਆਪਣੇ ਵਾਹੇ-ਬੀਜੇ ਕਿਆਰਿਆਂ ਵਲ ਵੇਖ ਕੇ **ਉਹਦੀ ਈਰਖਾ ਹੋਰ ਵੀ ਭੜਕ ਪਈ। ਇਹਨਾਂ ਕਿਆਰਿਆਂ ਵਿਚ ਥਾਂ-ਥਾਂ, ਕੋਹੜੀ ਦੇ ਪਿੰਡੇ ਵਾਂਗ ਧੋੜੀਆਂ ਪਈਆਂ ਹੋਈਆਂ ਸਨ।** ਜਗਸੀਰ ਦਾ ਏਸ ਗਲ ਵਿਚ ਭਾਵੇਂ ਕੋਈ ਦੋਸ਼ ਨਹੀਂ ਸੀ, ਨਾਲ ਦੇ ਕਿਆਰੇ ਭੰਤੇ ਤੇ ਉਹਦੇ ਛੋਟੇ ਭਰਾ ਨੇ ਬੀਜੇ ਸਨ; ਪਰ ਫੇਰ ਵੀ ਉਹਨੂੰ ਗੁੱਸਾ ਜਗਸੀਰ ਉਤੇ ਈ ਆ ਰਿਹਾ ਸੀ।

ਜਗਸੀਰ ਨੇ ਖੇਤ ਆਉਂਦਿਆਂ ਈ, ਟਾਹਲੀ ਕੋਲ ਵਟ 'ਤੇ ਖੜੋ ਕੇ ਆਪਣੇ ਕਿਆਰਿਆਂ ਤੇ ਨਿਗ੍ਹਾ ਮਾਰੀ, ਉਹਦੀਆਂ ਅੱਖਾਂ ਠੰਢੀਆਂ-ਠੰਢੀਆਂ ਹੋ ਗਈਆਂ! **ਦੂਰ ਤਕ ਖਿੱਲਰੇ ਖੇਤਾਂ ਦੀ ਗੁਠ ਉਤੇ ਉਹਦਾ ਕਿਆਰਾ ਉਹਨੂੰ ਹਰੀ ਚੁੰਨੀ ਦੇ ਲੜ ਉਤੇ ਰੀਝ ਲਾ ਕੇ ਕੱਢੀ ਬੂਟੀ ਵਾਂਗ ਲਗਦਾ ਸੀ।** ਉਹ ਖ਼ਾਸਾ ਚਿਰ, ਟਸਰੀ ਦੇ ਬੰਬਲਾਂ ਵਾਂਗ ਝੂਲਦੇ ਨਿੱਕੇ-ਨਿੱਕੇ ਬੂਟਿਆਂ ਨੂੰ ਵੇਂਹਦਾ ਰਿਹਾ। **ਹਰ ਬੂਟੇ ਦੀਆਂ ਤੂਈਆਂ ਉਹਨੂੰ ਆਪਣੇ ਸਰੀਰ ਦੇ ਰੋਮਾਂ ਵਰਗੀਆਂ ਜਾਪਦੀਆਂ ਸਨ।** ਉਹਦੀਆਂ ਅੱਖਾਂ

ਵਿਚ ਇਕ ਓਪਰਾ ਨਸ਼ਾ ਤੇ ਅੰਗਾਂ ਵਿਚ ਸੁਆਦ ਸੀ। ਪਰ ਉਹ ਇੰਜ ਖੜੋਤਾ ਭੰਤੇ ਨੂੰ ਬੜਾ ਭੈੜਾ ਲੱਗਿਆ।

''ਆ ਹੁਣ ਠੰਢੇ-ਠੰਢੇ ਝੁੱਟੀ ਲਾ-ਲੀਏ; ਬਥੇਰੀ ਹੋਊਗੀ, **ਐਂ ਵੇਖੇ ਤੋਂ ਇਹਨੂੰ ਕੋਈ ਲਾਲ ਨ੍ਹੀਂ ਲਗਣ ਲੱਗੇ, ਲੱਗਣਗੇ ਤਾਂ ਕਣਕ ਦੇ ਦਾਣੇ ਈ!''**

ਜਗਸੀਰ ਦਾ ਜਿਵੇਂ ਸੁਪਨਾ ਟੁਟ ਗਿਆ। ਉਹ ਚੁਪ ਕਰਕੇ ਭੰਤੇ ਦੇ ਮਗਰ ਤੁਰ ਪਿਆ, ਤੇ ਦੋਵੇਂ ਖਾਲ ਸੰਵਾਰਨ ਜਾ ਲੱਗੇ।

ਫੇਰ ਅਗਲੀ ਰਾਤ ਜਗਸੀਰ ਤੇ ਭੰਤਾ, ਰਾਤ ਨੂੰ ਜਦੋਂ ਪਾਣੀ ਲਾਉਣ ਆਏ ਤਾਂ ਜਗਸੀਰ ਨੇ ਪਾਣੀ ਵੱਢਣ ਤੋਂ ਬਿੰਦ ਕੁ ਪਹਿਲਾਂ, 'ਆਪਣੇ ਖੇਤ' ਵਲ ਸੈਨਤ ਕਰਕੇ ਆਖਿਆ, **''ਪਹਿਲਾਂ ਇਹਦਾ ਕੰਮ ਈ ਮੁਕਾ ਲੈਂਦੇ...''**

''ਇਹ ਭੱਜਿਆ ਜਾਂਦੈ ਕਿਤੇ,'' ਭੰਤੇ ਨੇ ਤੋੜਵਾਂ ਜੁਆਬ ਦਿੱਤਾ, ''ਜੇ ਮਗਰੋਂ ਲਗ-ਜੂ ਤਾਂ ਕੋਈ ਪਟਮੇਲੀ ਨ੍ਹੀਂ ਆਉਂਦੀ!''

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ,੪੩

ਈਰਖਾ
īrkhā

ਚੰਗੀ ਤਰ੍ਹਾਂ ਦੁਹਰ-ਤੀਹਰ ਕੇ ਸੁਹਾਗ ਕੇ ਬੀਜਿਆ
čãgī tárā̃ dór tér ke suàg ke bījiā

ਉਸ ਕੋਈ ਮੋਟਾ ਡਲਾ ਜਾਂ ਖਬਲ ਦੀ ਤਿੜ੍ਹ ਨਹੀਂ ਸੀ ਰਹਿਣ ਦਿੱਤੀ
us koī moṭā ḍalā jā̃ khabal dī tíṛ naĩ́ sī rɛ́ṇ dittī

'ਜਗਸੀਰ ਕੇ' ਕਿਆਰਿਆਂ ਦਾ ਕੰਮ ਵੇਖ ਕੇ ਭੰਤੇ ਨੂੰ ਅਗ ਲਗ ਗਈ
jagsīr ke kiāriā̃ dā kām wekh ke pàte nū̃ ag lag gaī

ਉਹਦੀ ਈਰਖਾ ਹੋਰ ਵੀ ਭੜਕ ਪਈ
ódī īrkhā hor wī pàṛk paī

ਕੋਹੜੀ ਦੇ ਪਿੰਡੇ ਵਾਂਗ ਧੋੜੀਆਂ ਪਈਆਂ ਹੋਈਆਂ ਸਨ
énā kiāriā̃ wič thā̃ thā̃ kóṛī de pī̃ḍe wā̃g tòṛīā̃ paīā̃ hoīā̃ san

ਦੂਰ ਤਕ ਖਿੱਲਰੇ ਖੇਤਾਂ ਦੀ ਗੁਠ ਉਤੇ ਉਹਦਾ ਕਿਆਰਾ ਉਹਨੂੰ ਹਰੀ ਚੁੰਨੀ ਦੇ ਲੜ ਉਤੇ ਰੀਝ ਲਾ ਕੇ ਕੱਢੀ ਬੂਟੀ ਵਾਂਗ ਲੱਗਦਾ ਸੀ
dūr tak khilre khetā̃ dī guṭh utte ódā kiārā ónū̃ harī čũnī de laṛ utte rī́j lā ke káḍḍī būṭī wā̃g lagdā sī

ਹਰ ਬੂਟੇ ਦੀਆਂ ਤੁਈਆਂ ਉਹਨੂੰ ਆਪਣੇ ਸਰੀਰ ਦੇ ਰੋਮਾਂ ਵਰਗੀਆਂ ਜਾਪਦੀਆਂ ਸਨ
har būṭe dīā̃ tūīā̃ ónū̃ āpaṇe srīr de romā̃ wargīā̃ jāpdīā̃ san

ਐਂ ਵੇਖੇ ਤੋਂ ਇਹਨੂੰ ਕੋਈ ਲਾਲ ਨ੍ਹੀਂ ਲਗਣ ਲੱਗੇ
ɛ̃ wekhe tõ énū̃ koī lāl nī́ lagaṇ lagge

ਲੱਗਣਗੇ ਤਾਂ ਕਣਕ ਦੇ ਦਾਣੇ ਈ
lagaṇge tā̃ kaṇk de dāṇe ī

ਪਹਿਲਾਂ ਇਹਦਾ ਕੰਮ ਈ ਮੁਕਾ ਲੈਂਦੇ
pɛ́lā̃ édā kām ī mukā lɛ̃de

**ਏਹੜ** ehaṛ

ਕਿਰਿਆ ਵਿਸ਼ੇਸ਼ਣ
ਏਧਰ, ਇਸ ਪਾਸੇ

**ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ**
ehaṛ tehaṛ čhaḍ tū gur kā sabad pčhaṇ

ਗੁਰਮੁਖ ਏਹੜ ਤੇਹੜ ਨੂੰ ਛਡ ਕੇ ਗੁਰ ਸ਼ਬਦ ਨੂੰ ਪਹਿਚਾਣਦਾ ਹੈ। ਇਸ ਦੇ ਰਹੱਸ ਦੀ ਸੋਝੀ ਨਾਲ ਉਸਨੂੰ ਦਰਗਹ ਵਿਚ ਮਾਣ ਮਿਲਦਾ ਹੈ। ਸਾਰੀਆਂ ਗੁੰਝਲਾਂ ਖੁਲ੍ਹ ਜਾਂਦੀਆਂ ਹਨ। ਅੰਦਰ, ਬਾਹਰ ਇਕ ਏਕੰਕਾਰ ਦੀ ਪਵਿੱਤਰ ਸੋਝੀ ਨਾਲ ਬਿਬੇਕ ਹੋ ਜਾਂਦਾ ਹੈ। ਜਦੋਂ ਕਿਸੇ ਗੁਰਮੁਖ ਉੱਤੇ ਵਾਹਿਗੁਰੂ ਆਪ ਕਿਰਪਾ ਕਰਦਾ ਹੈ, ਆਪ ਸਹਾਈ ਹੁੰਦਾ ਹੈ, ਉਹ ਹਰੀ ਦੇ ਪਵਿਤਰ ਸਤਿ ਨੂੰ ਪਹਿਚਾਣਦਾ ਹੈ।

**ਸਲੋਕੁ ਮਃ ੩ ॥ ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥ ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥ ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥ ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥ ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥ ੧ ॥ ਮਃ ੩ ॥ ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥ ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥ ੨ ॥ ਪਉੜੀ ॥ ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥ ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥ ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥ ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥ ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥ ੧੧ ॥**

ਅ.ਗ.ਮ.੩,੬੪੬

ਏਹੜ
ehaṛ
ਏਹੜ ਤੇਹੜ ਛਡਿ ਤੂ
ehaṛ tehaṛ čhaḍ tū
ਗੁਰ ਕਾ ਸਬਦੁ ਪਛਾਣੁ
gur kā sabad pčhāṇ
ਆਸਾ ਮਨਸਾ ਜਲਾਇ ਤੂ
āsā mansā jlāe tū
ਹੋਇ ਰਹੁ ਮਿਹਮਾਣੁ
hoe raho mémāṇ
ਨਾਨਕ ਜਿ ਨਾਮੁ ਨ ਚੇਤਨੀ
nānak je nām na četni
ਤਿਨ ਧਿਗੁ ਪੈਨਣੁ ਧਿਗੁ ਖਾਣੁ
tin tìg pɛnaṇ tìg khāṇ
ਹਰਿ ਚੋਲੀ ਦੇਹ ਸਵਾਰੀ
har čoli dé swārī
ਕਢਿ ਪੈਧੀ ਭਗਤਿ ਕਰਿ
káḍ pɛdī pàgt kar
ਹਰਿ ਪਾਟੁ ਲਗਾ ਅਧਿਕਾਈ
har pāṭ laggā ádikāī
ਅੰਤਰਿ ਬਿਬੇਕੁ ਕਰਿ
ãtar bibek kar

**ਏਕੁ** ek

ਵਿਸ਼ੇਸ਼ਣ
ਇਕ, ਇੱਕੋ ਇਕ

**ਏਕੁ ਨਿਰੰਜਨੁ ਜਾ ਕੀ ਰਾਸਿ**
ek nirãjan jā kī rās

ਜਿਸ ਗੁਰਮੁਖ ਨੂੰ ਵਾਹਿਗੁਰੂ, ਕਰਤਾਰ ਆਪ ਸੰਭਾਲਦਾ ਹੈ, ਜਿਸ ਦਾ ਉਹ ਆਪ ਸਹਾਈ ਹੁੰਦਾ ਹੈ, ਉਸ ਨੂੰ ਕੋਈ ਡਰ ਨਹੀਂ ਰਹਿੰਦਾ, ਕੋਈ ਤੌਖਲਾ ਨਹੀਂ ਰਹਿੰਦਾ।ਉਸ ਦੇ ਸਭ ਕਲੇਸ਼ ਮਿਟ ਜਾਂਦੇ ਹਨ।ਉਸ ਨੂੰ ਕਰਤਾਰ ਆਪ ਲੜ ਲਾ ਲੈਂਦਾ ਹੈ।ਉਹ ਗੁਰਮੁਖ ਸੱਚੇ ਦਰਬਾਰ ਵਿਚ ਜਾ ਵਸਦਾ ਹੈ।

ਧਨਾਸਰੀ ਮਃ ੫ ॥ ਸੋ ਕਤ ਡਰੈ **ਜਿ ਖਸਮੁ ਸਮ੍ਾਰੈ** ॥ ਡਰਿ ਡਰਿ ਪਚੇ ਮਨਮੁਖ ਵੇਚਾਰੇ ॥ ੧ ॥ ਰਹਾਉ ॥ ਸਿਰ ਊਪਰਿ ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥ **ਏਕੁ ਨਿਰੰਜਨੁ ਜਾ ਕੀ ਰਾਸਿ** ॥ ਮਿਲਿ ਸਾਧਸੰਗਤਿ ਹੋਵਤ ਪਰਗਾਸ ॥ ੧ ॥ ਜੀਅਨ ਕਾ ਦਾਤਾ **ਪੂਰਨ ਸਭ ਠਾਇ** ॥ **ਕੋਟਿ ਕਲੇਸ ਮਿਟਹਿ ਹਰਿ ਨਾਇ** ॥ ਜਨਮ ਮਰਨ ਸਗਲਾ ਦੁਖੁ ਨਾਸੈ ॥ ਗੁਰਮੁਖਿ ਜਾ ਕੈ **ਮਨਿ ਤਨਿ ਬਾਸੈ** ॥ ੨ ॥ ਜਿਸ ਨੋ ਆਪਿ **ਲਏ ਲੜਿ ਲਾਇ** ॥ **ਦਰਗਹ ਮਿਲੈ ਤਿਸੈ ਹੀ ਜਾਇ** ॥ **ਸੇਈ ਭਗਤ ਜਿ ਸਾਚੇ ਭਾਣੇ** ॥

ਜਮਕਾਲ ਤੇ **ਭਏ ਨਿਕਾਣੇ** ॥ ੩ ॥ ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥ ਘਟਿ ਘਟਿ ਅੰਤਰਿ ਸਗਲ ਅਧਾਰੁ ॥ **ਨਾਨਕੁ ਜਾਚੈ ਸੰਤ ਰੇਣਾਰੁ** ॥ ੪ ॥ ੩ ॥ ੨੪ ॥

ਅ.ਗ.ਮ.੫, ੬੭੭

ਏਕੁ ਨਿਰੰਜਨ
ek nirãjan

ਜਿ ਖਸਮੁ ਸਮ੍ਾਰੈ
je khasm smārɛ

ਏਕੁ ਨਿਰੰਜਨੁ ਜਾ ਕੀ ਰਾਸਿ
ek nirãjan jā kī rās

ਪੂਰਨ ਸਭ ਠਾਇ
pūran sáb ṭhāe

ਕੋਟਿ ਕਲੇਸ ਮਿਟਹਿ ਹਰਿ ਨਾਇ
koṭ kles miṭέ har nāe

ਮਨਿ ਤਨਿ ਬਾਸੈ
man tan bāsɛ

ਲਏ ਲੜਿ ਲਾਇ
lae laṛ lāe

ਦਰਗਹ ਮਿਲੈ ਤਿਸੈ ਹੀ ਜਾਇ
dargέ milɛ tisɛ hī jāe

ਸੇਈ ਭਗਤ ਜਿ ਸਾਚੇ ਭਾਣੇ
seī pàgt je sāče pā̀ṇe

ਭਏ ਨਿਕਾਣੇ
paѐ nikāne

ਨਾਨਕੁ ਜਾਚੈ ਸੰਤ ਰੇਣਾਰੁ
nānak jāčɛ sãt reṇār

**ਏਕ** ek

ਵਿਸ਼ੇਸ਼ਣ
ਇਕ ਹੀ (ਪਰਮਾਤਮਾ), ਕਰਤਾਰ

**ਹਰਿ ਏਕੁ ਸਿਮਰਿ**
har ek simr

ਇਕ ਵਾਹਿਗੁਰੂ, ਏਕੰਕਾਰ ਦੇ ਸਿਮਰਨ ਨਾਲ ਸਭ ਕਲੇਸ਼ ਮਿਟ ਜਾਂਦੇ ਹਨ। ਸਾਸ ਸਾਸ, ਨਿਮਖ ਨਿਮਖ, ਦਿਨਸ ਰੈਨ ਉਸ ਦੇ ਧਿਆਨ ਵਿਚ, ਉਸ ਦੀ ਆਰਾਧਨਾ ਵਿਚ ਗੁਰਮੁਖ ਲੀਨ ਰਹਿੰਦਾ ਹੈ। ਸਾਧ ਸੰਗਤ ਵਿਚ ਰਹਿਣ ਨਾਲ ਉਹ ਗੁਰਮੁਖ ਸਭ ਭਉਜਲ ਤਰ ਜਾਂਦਾ ਹੈ।

ਹਰਿ **ਏਕੁ ਸਿਮਰਿ** ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥ **ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ** ॥ ਰਹਾਉ ॥ **ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ** ॥ ਸਾਧਸੰਗ ਜਪਿ ਨਿਸੰਗ **ਮਨਿ ਨਿਧਾਨੁ ਧਾਰੇ** ॥ ੧ ॥ ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥

ਸਾਧ ਜਨਾ ਕੀ ਰੇਨ ਨਾਨਕ **ਮੰਗਲ ਸੂਖ ਸਧਾਰੇ** ॥ ੨ ॥ ੧ ॥ ੩੧॥

ਅ.ਗ.ਮ.੫, ੬੭੯

ਏਕੁ
ek

ਕਲਿ ਕਲੇਸ ਲੋਭ ਮੋਹ
kal kles lób mó

ਮਹਾ ਭਉਜਲੁ ਤਾਰੇ
mahā pə̀jal tāre

ਸਾਸਿ ਸਾਸਿ ਨਿਮਖ ਨਿਮਖ
sās sās nimkh nimkh

ਦਿਨਸੁ ਰੈਨਿ ਚਿਤਾਰੇ
dins rɛn čitāre

ਮਨਿ ਨਿਧਾਨੁ ਧਾਰੇ
man nidā̀n tā̀re

ਮੰਗਲ ਸੂਖ ਸਧਾਰੇ
mãgal sūkh sdā̀re

**ਏਕਸੁ** ekass

ਵਿਸ਼ੇਸ਼ਣ
ਇਕ,ਇੱਕੋ ਇਕ

**ਏਕਸੁ ਤੇ ਸਭਿ ਰੂਪ**
ekas te sáb rūp

ਵਾਹਿਗੁਰੂ ਏਕੰਕਾਰ ਹੈ ਪਰ ਉਹ ਹਰ ਵਸਤੂ, ਹਰ ਕਿਣ, ਹਰ ਭੇਸ ਵਿਚ ਸਮਾਇਆ ਹੋਇਆ ਹੈ।ਇਸ ਰਹੱਸ ਦੀ ਸਮਝ ਕਿਸੇ ਵਿਰਲੇ ਭਗਤ ਨੂੰ ਹੀ ਲਗਦੀ ਹੈ।ਸਾਰੀ ਕਾਇਨਾਤ, ਸਾਰਾ ਜਗਤ, ਸਾਰਾ ਬ੍ਰਹਮੰਡ ਉਸ ਏਕੰਕਾਰ ਦੀ ਇਕਾਈ ਵਿਚ, ਉਸ ਦੇ ਸ਼ਬਦ ਵਿਚ ਅੰਕਿਤ ਹੈ।

ਗਉੜੀ ਗੁਆਰੇਰੀ ਮਹਲਾ ੩ ॥ **ਏਕਸੁ ਤੇ ਸਭਿ ਰੂਪ** ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ **ਸਭਿ ਸਹਲੰਗਾ** ॥ ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥ ੧ ॥ **ਏਕੁ ਅਚਰਜੁ ਏਕੋ ਹੈ ਸੋਈ** ॥ ਗੁਰਮੁਖਿ ਵੀਚਾਰੇ ਵਿਰਲਾ ਕੋਈ ॥ ੧ ॥ ਰਹਾਉ ॥ **ਸਹਜਿ ਭਵੈ ਪ੍ਰਭੁ ਸਭਨੀ ਥਾਈ** ॥ ਕਹਾ **ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ** ॥ **ਆਪੇ ਸੁਤਿਆ ਦੇਇ ਜਗਾਈ** ॥ ੨ ॥ ਤਿਸ ਕੀ ਕੀਮਤਿ ਕਿਨੈ ਨ ਹੋਈ ॥ ਕਹਿ ਕਹਿ ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥ ੩ ॥ ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥ ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥ ੪ ॥ ੯ ॥ ੨੯ ॥

ਅ.ਗ.ਮ.੩, ੧੬੦

ਏਕਸੁ
ekas

ਏਕਸੁ ਤੇ ਸਭਿ ਰੂਪ

ekas te sáb rūp

**ਸਭਿ ਸਹਲੰਗਾ**
sáb sɛ́lā̃gā

**ਏਕੁ ਅਚਰਜੁ ਏਕੋ ਹੈ ਸੋਈ**

ek ačarj eko hɛ soī

**ਸਹਜਿ ਭਵੈ ਪ੍ਰਭੁ ਸਭਨੀ ਥਾਈ**
sɛ́j pàwɛ práb sábnī thāī

**ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ**
gupt pragṭ práb baṇt bṇāī

**ਆਪੇ ਸੁਤਿਆ ਦੇਇ ਜਗਾਈ**
āpe suttiā de jgāī

**ਏਕਤੁ** ekat
ਵਿਸ਼ੇਸ਼ਣ
ਇਕ

## ਏਕਤੁ ਰਾਚੈ ਪਰਹਰਿ ਦੋਇ

ekat rāčɛ parhar doe

ਇਕ ਏਕੰਕਾਰ ਦੀ ਆਰਾਧਨਾ ਨਾਲ, ਗੁਰ ਸ਼ਬਦ ਵਿਚ ਲੀਨ ਹੋ ਕੇ ਗੁਰਮੁਖ ਵਾਹਿਗੁਰ ਨਾਲ ਸੰਯੋਗ ਕਰ ਲੈਂਦਾ ਹੈ।ਇਸ ਦਰਸ਼ਨ ਵਿੱਚੋਂ, ਇਸ ਪਿਆਰ ਵਿੱਚੋਂ ਕੋਈ ਵਿਰਲਾ ਹੀ ਅਮਰ ਪਦਵੀ ਪਾਉਂਦਾ ਹੈ।ਉਸ ਕਰਤਾਰ, ਉਸ ਇਕ ਨਿਰਾਲਮ ਨਾਲ, ਉਸ ਸੱਚੇ ਨੀਸਾਣ ਨਾਲ ਜੁੜ ਕੇ ਆਤਮਾ ਪਵਿੱਤ੍ਰ ਹੋ ਜਾਂਦੀ ਹੈ।ਸੱਚੀ ਕਰਣੀ ਨਾਲ ਗੁਰੂ ਦੀ ਦਰਗਾਹ ਵਿਚ ਮਾਣ ਮਿਲਦਾ ਹੈ।ਹਰਿ ਰਸ ਵਿਚ ਰੱਤੇ ਜੀਵ ਨੂੰ ਸਹਿਜ ਦੀ ਅਵੱਸਥਾ ਵਿਚ ਗੁਰੂ ਸ਼ਬਦ ਦੀ ਸੋਝੀ ਆਉਂਦੀ ਹੈ।

ਬਸੰਤੁ ਮਹਲਾ ੧ ॥ ਦਰਸਨ ਕੀ ਪਿਆਸ ਜਿਸੁ ਨਰ ਹੋਇ ॥ **ਏਕਤੁ ਰਾਚੈ ਪਰਹਰਿ ਦੋਇ** ॥ ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ **ਗੁਰਮੁਖਿ ਬੂਝੈ ਏਕ ਸਮਾਇ** ॥ ੧ ॥ **ਤੇਰੇ ਦਰਸਨ ਕਉ ਕੇਤੀ ਬਿਲਲਾਇ** ॥ **ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ** ॥ ੧ ॥ ਰਹਾਉ ॥ ਬੇਦ ਵਖਾਣਿ ਕਹਹਿ ਇਕੁ ਕਹੀਐ ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ ॥ **ਏਕੋ ਕਰਤਾ ਜਿਨਿ ਜਗੁ ਕੀਆ** ॥ ਬਾਝੁ ਕਲਾ ਧਰਿ ਗਗਨੁ ਧਰੀਆ ॥ ੨ ॥ **ਏਕੋ ਗਿਆਨੁ ਧਿਆਨੁ ਧੁਨਿ ਬਾਣੀ** ॥ ਏਕੁ ਨਿਰਾਲਮੁ ਅਕਥ ਕਹਾਣੀ ॥ **ਏਕੋ ਸਬਦੁ ਸਚਾ ਨੀਸਾਣੁ** ॥ ਪੂਰੇ ਗੁਰ ਤੇ ਜਾਣੈ ਜਾਣੁ ॥ ੩ ॥ ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥**ਅਨਹਦਿ ਰਾਤਾ ਏਕ ਲਿਵ ਤਾਰ** ॥ **ਓਹੁ ਗੁਰਮੁਖਿ ਪਾਵੈ ਅਲਖ ਅਪਾਰ** ॥ ੪ ॥ ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥ ਤਿਸ ਕਾ ਕੀਆ ਤ੍ਰਿਭਵਣ ਸਾਰੁ ॥ **ਓਹੁ ਅਗਮੁ ਅਗੋਚਰੁ ਏਕੰਕਾਰੁ** ॥ ੫ ॥ ਏਕਾ ਮੂਰਤਿ ਸਾਚਾ ਨਾਉ ॥ ਤਿਥੈ ਨਿਬੜੈ ਸਾਚੁ

ਨਿਆਉ ॥ **ਸਾਚੀ ਕਰਣੀ ਪਤਿ ਪਰਵਾਣੁ** ॥ ਸਾਚੀ ਦਰਗਹ ਪਾਵੈ ਮਾਣੁ ॥੬॥ **ਏਕਾ ਭਗਤਿ ਏਕੋ ਹੈ ਭਾਉ** ॥ ਬਿਨੁ ਭੈ ਭਗਤੀ ਆਵਉ ਜਾਉ ॥ ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥੭॥ **ਇਤ ਉਤ ਦੇਖਉ ਸਹਜੇ ਰਾਵਉ** ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥ ਨਾਨਕ ਹਉਮੈ ਸਬਦਿ ਜਲਾਇਆ ॥ ਸਤਿਗੁਰਿ ਸਾਚਾ ਦਰਸੁ ਦਿਖਾਇਆ ॥੮॥੩॥

ਅ.ਗ.ਮ.੧,੧੧੮੮

ਏਕਤੁ
ekat

ਏਕਤੁ ਰਾਚੈ ਪਰਹਰਿ ਦੋਇ
ekat rāčɛ parhar doe

ਗੁਰਮੁਖਿ ਬੂਝੈ ਏਕ ਸਮਾਇ
gurmukh bū́jɛ ek smāe

ਤੇਰੇ ਦਰਸਨ ਕਉ ਕੇਤੀ ਬਿਲਲਾਇ
tere darsan kɔ ketī bil'lāe

ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ
wirlā ko čīnas gur sabad milāe

ਏਕੋ ਕਰਤਾ ਜਿਨਿ ਜਗੁ ਕੀਆ
eko karta jin jag kīā

ਏਕੋ ਗਿਆਨੁ ਧਿਆਨੁ ਧੁਨਿ ਬਾਣੀ
eko giān tiā̀n tùn bāṇī

ਏਕੋ ਸਬਦੁ ਸਚਾ ਨੀਸਾਣੁ
eko sabad saččā nīsāṇ

ਅਨਹਦਿ ਰਾਤਾ ਏਕ ਲਿਵ ਤਾਰ
anhad rātā ek liv tār

ਓਹੁ ਗੁਰਮੁਖਿ ਪਾਵੈ ਅਲਖ ਅਪਾਰ
ó gurmukh pāwɛ a'lakh apār

ਓਹੁ ਅਗਮੁ ਅਗੋਚਰੁ ਏਕੰਕਾਰੁ
ó a'gam agočar ekā̃kār

ਸਾਚੀ ਕਰਣੀ ਪਤਿ ਪਰਵਾਣੁ
sā́čī karṇī pat parwāṇ

ਏਕਾ ਭਗਤਿ ਏਕੋ ਹੈ ਭਾਉ
ekā pàgt eko hɛ pā̀o

ਇਤ ਉਤ ਦੇਖਉ ਸਹਜੇ ਰਾਵਉ
it ut dekho sɛ́je rāwo

**ਏਕਾ** ekā

ਨਾਂਵ ਪੁਲਿੰਗ
ਇੱਕਠ, ਸਾਂਝ

**ਪਰ ਏਕਾ ਹੈ ਨਹੀਂ**
par ekā hɛ naĩ́

ਪਿੰਡ ਦਾ ਬਜ਼ੁਰਗ ਬਾਬਾ ਅਕਾਲੀ ਆਪਣੇ ਸਾਥੀਆਂ ਨੂੰ ਏਕੇ ਦੇ, ਸਾਂਝ ਦੇ, ਇੱਕਠੇ ਮਿਲ ਕੇ ਰਹਿਣ ਦੇ ਗੁਣ ਦਸਦਾ ਹੈ। ਤਾਸ਼ ਦੇ ਪਤਿਆਂ ਨਾਲ ਆਪਣੀ ਗਲ ਸਮਝਾਉਣ ਦਾ ਯਤਨ ਕਰਦਾ ਹੈ। ਛੋਟੇ ਪੱਤੇ ਨਾਲੋਂ ਵੱਡਾ ਪੱਤਾ ਭਾਰੀ ਹੁੰਦਾ ਹੈ। ਦੁੱਕੀ ਤੇ ਤਿੱਕੀ, ਨਹਿਲਾ ਤੇ ਦਹਿਲਾ, ਗੁਲਾਮ ਤੇ ਬੇਗਮ, ਬੇਗਮ ਤੇ ਬਾਦਸ਼ਾਹ। ਪਰ ਇੱਕਾ, ਏਕਾ ਸਭ ਨੂੰ ਕਟ ਦੇਂਦਾ ਹੈ। ਸਾਡੇ ਦੇਸ਼ ਦੇ ਲੋਕ ਇੱਕਠੇ ਨਹੀਂ ਰਹਿੰਦੇ। ਇਹਨਾਂ ਵਿਚ ਏਕਾ ਨਹੀਂ। ਏਸੇ ਕਰਕੇ ਅੰਗਰੇਜ਼ ਸਾਡੇ ਤੇ ਰਾਜ ਕਰਦੇ ਨੇ। ਅਸੀਂ ਆਪਣੇ ਆਪ ਨੂੰ ਵੰਡਿਆ ਹੋਇਆ ਏ, ਜ਼ਾਤਾਂ ਵਿਚ, ਗੋਤਾਂ ਵਿਚ, ਧਰਮਾਂ ਵਿਚ, ਛੋਟੇ ਵੱਡੇ ਵਿਚ। ਨਤੀਜਾ ਇਹ ਹੈ ਕਿ ਅਸੀਂ ਕਿੰਨੇ ਵੀ ਤਕੜੇ ਹੋਈਏ, ਕਿੰਨੇ ਵੀ ਬਲ ਵਾਲੇ ਹੋਈਏ, ਅਸੀਂ ਗ਼ੁਲਾਮ ਹੀ ਰਹਿੰਦੇ ਹਾਂ। ਸਾਡੇ ਮੁਲਕ ਵਿਚ ਲੋਕੀ ਹੋਣਹਾਰ ਹਨ। ਧੰਨ ਦੌਲਤ ਹੈ। ਸੋਨਾ ਚਾਂਦੀ ਹੈ। ਇਹ ਸਭ ਅੰਗਰੇਜ਼ ਲੁੱਟੀ ਜਾ ਰਹੇ ਹਨ ਤੇ ਅਸੀਂ ਅਵੇਸਲੇ ਹੋਏ, ਆਪਸ ਵਿਚ ਵੰਡੇ ਹੋਏ ਅੰਗਰੇਜ਼ਾਂ ਦੀ ਗ਼ੁਲਾਮੀ ਕਰ ਰਹੇ ਹਾਂ। ਜੇ ਸਾਡੇ ਵਿਚ ਏਕਾ ਹੁੰਦਾ, ਜੇ ਸਾਡੀ ਇਕ ਦੂਜੇ ਨਾਲ ਸਾਂਝ ਹੁੰਦੀ, ਇਕ ਦੂਜੇ ਨਾਲ ਰਲ ਕੇ ਰਹਿੰਦੇ, ਕੋਈ ਜ਼ਾਤ ਪਾਤ ਦਾ, ਧਰਮ ਦਾ ਵਿਤਕਰਾ ਨਾ ਕਰਦੇ ਤਾਂ ਅਸੀਂ ਕਦੀ ਗ਼ੁਲਾਮ ਨਾ ਹੁੰਦੇ।

''ਭਈ, ਗਲ ਖਰੀ ਕੀਤੀ ਜੇ ਧਰਮ ਸੁੰਹ ਨੇ। ਅਜ ਕਲ੍ਹ ਦੀਆਂ ਮੂੰਹ-ਜ਼ੋਰ ਜਨਾਨੀਆਂ ਤਾਂ ਖਸਮ ਨੂੰ ਮਜੂਰ ਈ ਸਮਝਦੀਆਂ ਜੇ।'' ਜ਼ਰਾ ਕੁ ਪਸਿੱਤੇ ਬੈਠੇ ਗਹਿਣੇ ਲੁਹਾਰ ਨੇ ਸਿਰ ਹਿਲਾ ਕੇ ਕਿਹਾ।

''ਅਹੁ ਬਾਬਾ 'ਕਾਲੀ ਆਉਂਦਾ ਜੇ। ਵਾਜ ਮਾਰ ਸੱਜਣ ਸਿਹਾਂ! ਗੱਲਾਂ-ਬਾਤਾਂ ਸੁਣਾਂਗੇ।'' ਦੀਪੇ ਨੇ ਸੱਜਣ ਸਿੰਘ ਦੇ ਗੋਡੇ ਨੂੰ ਗੋਡੇ ਨਾਲ ਹਿਲਾ ਕੇ ਕਿਹਾ।

ਬੁੱਢੇ ਦੇਸ-ਭਗਤ ਕਰਮ ਸਿੰਘ ਨੂੰ ਸਾਰੇ 'ਬਾਬਾ ਅਕਾਲੀ' ਆਖ ਕੇ ਬਲਾਉਂਦੇ ਸਨ। ਪਿੰਡ ਵਿਚ ਉਮਰੋਂ ਤਾਂ ਸ਼ਾਇਦ ਕੁਛ ਉਸ ਦੇ ਹਾਣੀ ਤੇ **ਕੋਈ ਦੋ ਚਾਰ ਵਡੇਰੇ ਵੀ ਹੋਣ,** ਪਰ ਸਤਕਾਰ ਵਜੋਂ ਸਾਰੇ ਉਹਨੂੰ 'ਬਾਬਾ ਅਕਾਲੀ' ਹੀ ਕਿਹਾ ਕਰਦੇ ਸਨ। ਅੰਗਰੇਜ਼ੀ ਸਾਮਰਾਜ ਵਿਰੁੱਧ ਚਲਦੀਆਂ ਲਹਿਰਾਂ ਵਿਚ ਉਹ ਕਈ ਵਾਰ ਜੇਹਲ ਜਾ ਚੁੱਕਾ ਸੀ। ਫਿਰ **ਉਹ ਸਾਰਿਆਂ ਦਾ ਸਾਂਝਾ ਤੇ ਸੁੱਚਾ ਸੱਚਾ ਆਦਮੀ ਸੀ।**

ਉਹ ਆਪਣੇ ਖੇਤ ਵੱਲੋਂ ਆ ਰਿਹਾ ਸੀ। **ਤੂਤਾਂ ਦੇ ਕੋਲ ਦੀ ਉਹਦੇ ਘਰ ਨੂੰ ਡੰਡੀ ਜਾਂਦੀ ਸੀ।** ਛਾਂਵੇਂ ਖਲੋਣ ਦਾ ਉਹਦਾ ਰੌਂ ਨਹੀਂ ਸੀ ਜਾਪਦਾ। ਉਹ ਆਪਣੇ ਧਿਆਨ ਪਾਸੇ-ਪਾਸੇ ਲੰਘ ਚਲਿਆ। ਬਰਾਬਰ 'ਤੇ ਆਏ ਨੂੰ ਉਹਨੂੰ ਸੱਜਣ ਸਿੰਘ ਨੇ ਵਾਜ ਮਾਰ ਲਈ! ''ਬਾਬਾ 'ਕਾਲੀਆ! ਆ ਤੈਨੂੰ ਤਾਸ਼ ਖਡਾਈਏ।''

''ਤਾਸ਼ ?'' ਬਾਬਾ ਅਕਾਲੀ ਤੁਰਿਆ-ਤੁਰਿਆ ਜਾਂਦਾ ਖਲੋ ਗਿਆ। ਪਤਾ ਨਹੀਂ, ਉਹਦੇ ਦਿਲ ਵਿਚ ਕੀ ਆਈ, ਉਹ ਮੁੜ ਕੇ ਤਖ਼ਤਪੋਸ਼ ਦੇ ਕੋਲ ਆ ਖਲਾ। **ਉਹਦੇ ਗੰਭੀਰ ਚਿਹਰੇ 'ਤੇ ਕੁਛ ਅਨੋਖੀਆਂ ਰੇਖਾਂ ਉਘੜ ਆਈਆਂ।**

ਤਖ਼ਤਪੋਸ਼ ਉੱਤੇ ਚੁਪ ਛਾ ਗਈ। ਸਾਰੇ ਹੈਰਾਨੀ ਨਾਲ ਬਾਬੇ ਅਕਾਲੀ ਦੇ ਮੂੰਹ ਵਲ ਵੇਖਣ ਲਗ ਪਏ।

''ਉਂਵ ਖੇਡਣੀ ਔਂਦੀ ਵੀ ਏ ਤੁਹਾਨੂੰ ? ਲਿਆ ਕਰ ਉਰ੍ਹਾਂ।'' ਬਾਬੇ ਅਕਾਲੀ ਨੇ ਸੱਜਣ ਸਿੰਘ ਦੇ ਹੱਥੋਂ ਤਾਸ਼ ਫੜ ਲਈ। ਇਕ ਪਲ ਉਹਨੇ ਸਾਰਿਆਂ ਦੇ ਚਿਹਰਿਆਂ ਵਲ **ਬੜੀ ਵਿੰਨ੍ਹਵੀਂ ਨਜ਼ਰ ਨਾਲ ਘੂਰਿਆ।** ਫਿਰ ਉਹ ਆਪਣੇ ਆਪ ਪੱਤੇ ਫੋਲ ਕੇ ਤਰਤੀਬ ਵਾਰ ਕਰਨ ਲਗ ਪਿਆ। ''ਆਹ ਦੁੱਕੀ ਏ ਨਾ!'' ਉਹਨੇ ਪਾਨ ਦੀ ਦੁੱਕੀ ਹੇਠਾਂ ਸੁੱਟਦਿਆਂ ਕਿਹਾ।

ਤਿੰਨਾਂ ਚੌਂਹ ਬੰਦਿਆਂ ਨੇ ਸਿਰ ਹਿਲਾ ਕੇ ਹਾਮੀ ਭਰੀ।

''ਤੇ ਆਹ ਤਿੱਕੀ!'' ਬਾਬੇ ਅਕਾਲੀ ਨੇ ਇਕ ਹੋਰ ਪੱਤਾ ਪਹਿਲੇ ਉੱਤੇ ਸੁਟ ਦਿੱਤਾ। ''ਇਹਦੇ ਉੱਤੇ ਇਕ ਟਿਮਕਣਾ ਵਧ ਏ। ਜਿਵੇਂ ਫ਼ੌਜੀ ਦੀ ਬਾਂਹ ਉੱਤੇ ਦੋ ਦੀ ਥਾਂ ਤਿੰਨ ਫੀਤੀਆਂ ਲਗ ਗਈਆਂ ਹੋਣ। ਇਕ ਵਾਧੂ ਟਿਮਕਣੇ ਨਾਲ ਦਰਜਾ ਵਧ ਗਿਆ। ਉਹਨੇ ਦੁੱਕੀ ਨੂੰ ਕਟ ਦਿੱਤਾ। ਸਮਝੇ?''

ਉਦਾਲੇ ਪੁਦਾਲੇ ਬੈਠਿਆਂ ਨੇ 'ਹਾਂ' ਵਿਚ ਸਿਰ ਹਿਲਾਏ। ਭਾਵੇਂ ਉਹਨਾਂ ਵਿੱਚੋਂ ਅਜੇ ਕੋਈ ਵੀ ਨਹੀਂ ਸੀ ਸਮਝਿਆ, ਕਿ ਬਾਬੇ ਅਕਾਲੀ ਦਾ ਭਾਵ ਕੀ ਹੈ ?

''ਤੇ ਆਹ ਚੌਕੀ। ਇਹਨੇ ਤਿੱਕੀ ਨੂੰ ਮਾਰ ਲਿਆ।'' ਬਾਬੇ ਅਕਾਲੀ ਨੇ ਪੱਤਾ ਸੁਟ ਕੇ ਇਕ ਵਾਰ ਫਿਰ ਸਾਰਿਆਂ ਵਲ ਬੜੀ ਪੜਚੋਲਵੀਂ ਨਜ਼ਰ ਨਾਲ ਤਕਿਆ।

''ਏਸੇ ਤਰ੍ਹਾਂ ਚੌਕੀ ਉੱਤੇ ਪੰਜੀ, ਪੰਜੀ ਉੱਤੇ ਛਿੱਕੀ, ਤੇ ਅਗ੍ਹਾਂ ਸੱਤੀ, ਅੱਠੀ, ਨਹਿਲਾ, ਦਹਿਲਾ।'' ਨਾਲੋ ਨਾਲ ਬਾਬਾ ਅਕਾਲੀ ਪੱਤੇ ਸੁੱਟੀ ਜਾ ਰਿਹਾ ਸੀ। **''ਆਪ ਤੋਂ ਨੀਂਵੇਂ ਉੱਤੇ ਦੂੱਜਾ ਭਾਰੂ ਹੈ। ਤੇ ਇਹਨਾਂ ਸਾਰਿਆਂ ਨਹਿਲਿਆਂ ਦਹਿਲਿਆਂ ਦੇ ਸਿਰ 'ਤੇ ਗੋਲਾ ਚੜ੍ਹਿਆ ਬੈਠਾ ਏ, ਗ਼ੁਲਾਮ।** ਇਕ ਗ਼ੁਲਾਮ, ਦੁੱਜਾ ਗ਼ੁਲਾਮ, ਤਿੱਜਾ ਗ਼ੁਲਾਮ, ਚੌਥਾ ਗ਼ੁਲਾਮ।'' ਉਹਨੇ ਚੌਹਾਂ ਰੰਗਾਂ ਦੇ ਗੋਲੇ ਹੇਠਾਂ ਸੁਟ ਦਿੱਤੇ। ''ਇਹ ਚੌਹਾਂ ਰੰਗਾਂ ਦੇ ਗ਼ੁਲਾਮ ਨੇ, ਸਮਝੋ ਚੌਹਾਂ ਵਰਣਾਂ ਦੇ, ਚੋਹਾਂ ਮਜ਼੍ਹਬਾਂ ਦੇ। ਸਾਰੇ ਈ ਗ਼ੁਲਾਮ।'' ਉਹਨੇ ਸੱਜਾ ਹਥ ਫੇਰ ਕੇ ਸਾਰਿਆਂ ਵੱਲੇ ਇਸ਼ਾਰਾ ਕਰਦਿਆਂ ਕਿਹਾ। ''ਤੇ **ਇਹ ਸਾਰੇ ਗ਼ੁਲਾਮ ਇਕ ਬੇਗਮ ਦਾ ਪਾਣੀ ਭਰਦੇ ਜੇ**

**ਪਏ।**'' ਨਾਲ ਹੀ ਉਹਨੇ ਪੋਲੇ ਜੇਹੇ ਹਥ ਨਾਲ, ਗੋਲਿਆਂ ਉੱਤੇ ਪਾਨ ਦੀ ਬੇਗੀ ਧਰ ਦਿੱਤੀ। ''ਇਹ ਲਾਲ ਰੰਗ ਦੀ ਬੇਗੀ ਸਾਰਿਆਂ ਗ਼ੁਲਾਮਾਂ ਤੇ ਗ਼ੁਲਾਮਾਂ ਤੋਂ ਵੀ ਨੀਵਿਂਆਂ ਨਹਿਲਿਆਂ ਦਹਿਲਿਆਂ ਉੱਤੇ **ਜੁੱਤੀ ਨਾਲ ਰਾਜ ਕਰਦੀ ਜੇ ਪਈ।** ਕਿਉਂਕਿ ਇਹਦੇ ਪਿੱਛੇ ਸੁਨਹਿਰੀ ਤਾਜ ਵਾਲਾ ਬਾਦਸ਼ਾਹ ਬੈਠਾ ਏ। ਦੱਸੋ, ਹੁਣ ਕੀ ਕਰੋਗੇ ਤੁਸੀਂ ? ਮੇਰੇ ਵੱਲੇ ਕੀ ਵਿਹੰਦੇ ਜੇ ਪਏ। ਖਾਹੋ ਜੁੱਤੀਆਂ, ਸਹੋ ਰਗੜੇ। ਇਹਦਾ ਇਲਾਜ ਜੇ, ਆਹ ਵਿਹੰਦੇ ਓ ?'' ਉਹਨੇ ਪਾਨ ਦਾ ਯੱਕਾ ਸੱਜੇ ਹਥ ਵਿਚ ਲੈ ਕੇ ਸਾਰਿਆਂ ਵਲ ਸਿੱਧਾ ਕਰਕੇ ਪੁੱਛਿਆ,''ਕੀ ਨਾਂ ਏ ਇਹਦਾ ?''

''ਯੱਕਾ।'' ਉਮਰ ਦੀਨ ਦੀ ਮਧਮ ਜੇਹੀ ਵਾਜ ਆਈ।

''ਯੱਕਾ ਨਹੀਂ, ਅਸਲ ਵਿਚ ਇਹਦਾ ਨਾਂ ਏ 'ਏਕਾ'। 'ਇੱਕਾ'। ਇੱਕੋ ਟਿਮਕਣਾ ਏਂ ਨਾ ਇਹਦੇ ਉੱਤੇ। ਏਕਾ। ਤੇ ਸਿਰਫ਼ **ਏਹਾ ਇਹਨਾਂ ਬੇਗਮਾਂ ਬਾਦਸ਼ਾਹਾਂ ਦਾ ਮੂੰਹ ਭੰਨ ਸਕਦਾ ਜੇ।** ਏਕੇ ਤੋਂ ਬਿਨਾਂ ਤੁਸੀਂ ਇਹਨਾਂ ਨੂੰ ਜਿਤ ਨਹੀਂ ਸਕਦੇ। ਹੈਂ ? ...ਤੁਸੀਂ ਬੜੇ ਬਹਾਦਰ ਓ, ਬੜੇ ਸੂਰਮੇ ਓ। ਤੁਸੀ ਵੱਡੇ-ਵੱਡੇ ਜ਼ਿਮੀਂਦਾਰ ਓ, ਕਾਰਖ਼ਾਨੇਦਾਰ ਓ, ਰਾਜੇ, ਮਹਾਰਾਜੇ ਤੇ ਨਵਾਬ ਸਾਹਿਬ ਹੋ। ਤੁਹਾਡੇ ਕੋਲ ਧਰਤੀ ਹੈ, ਕਪਾਹ ਹੈ, ਕਣਕ ਹੈ, ਚਾਂਦੀ ਹੈ, ਸੋਨਾ ਹੈ, ਹੀਰੇ ਮੋਤੀ ਤੇ ਜਵਾਹਰ ਹਨ, **ਪਰ ਏਕਾ ਹੈ ਨਹੀਂ।** ਇਹ ਸਿਖ ਏ, ਇਹ ਮੁਸਲਮਾਨ ਏ, ਔਹ ਹਿੰਦੂ ਏ, ਔਹ ਇਸਾਈ ਏ, ਆਹ ਪੰਡਤ ਏ ਤੇ ਆਹ ਚੰਮਿਆਰ ਏ। ਪਰ ਇਨਸਾਨ ? ਇਕ ਵੀ ਨਹੀਂ। ਦੁੱਕੀਆਂ ਤਿੱਕੀਆਂ ਵਾਂਗ ਵੰਡੇ ਹੋਏ ਆਪਸ ਵਿਚ ਲੜਣ ਜੋਗੇ ਓ, ਪਰ ਏਕਾ ਹੈ ਨਹੀਂ। ਤਾਸ਼ ਖੇਡਦੇ ਓ, ਰੋਜ਼ ਖੇਡਦੇ ਓ, **ਪਰ ਏਕੇ ਦੀ ਤਾਕਤ ਨਹੀਂ ਸਮਝਦੇ।** ਇਹ ਜੇ ਤਾਸ਼ ਖੇਡਣ ਦਾ ਅਸਲੀ ਮਨੋਰਥ। ਨਹੀਂ ਸਮਝਦੇ ? ਤਾਂ ਖਾਹੋ ਖਸਮਾਂ ਨੂੰ, ਆਹ ਪਈ ਜੇ।'' ਹਥ ਵਿਚ ਰਹਿੰਦੇ ਪੱਤੇ ਉਹਨੇ ਭੁਆਂ ਕੇ ਮਾਰੇ ਤੇ ਆਪ ਘਰ ਨੂੰ ਤੁਰ ਪਿਆ।

**''ਬੜੀ ਰਮਜ ਵਾਲੀ ਗਲ ਕਹੀ ਏ** ਬਾਬੇ 'ਕਾਲੀ ਨੇ। ਕੋਈ ਸਮਝਣ ਵਾਲਾ ਹੋਵੇ, ਤਾਂ ਏਨੀ ਹੀ ਕਾਫ਼ੀ ਏ। ਅਖੇ: ਇਕੋ ਅਲਫ਼ ਮੇਰੇ ਤਕਰਾਰ। ਆਹਾ !'' ਗਹਿਣੇ ਨੇ ਮਸਤੀ ਵਿਚ ਸਿਰ ਹਿਲਾਉਂਦਿਆਂ ਕਿਹਾ। ''ਬੜਾ ਕੁਰਬਾਨੀ ਆਲਾ ਸ਼ਖ਼ਸ ਏ। ਕਰਤਾਰ ਸੁੰਹ ਸਰਾਭੇ ਦਾ ਸਾਥੀ ਏ ਨਾ।''

''ਕੁਰਬਾਨੀ?'' ਜਾਂਦਾ-ਜਾਂਦਾ ਬਾਬਾ ਅਕਾਲੀ ਫਿਰ ਪਿੱਛੇ ਮੁੜ ਪਿਆ। ''ਮੇਰੇ ਵਰਗਿਆਂ ਨੇ ਕੀ ਕੁਰਬਾਨੀ ਕਰਨੀ ਏਂ ? ਕੁਰਬਾਨੀ ਕਰ ਗਿਆ ਸ਼ੇਰ ਬੱਬਰ, ਕਰਤਾਰ ਸਿੰਘ ਸਰਾਭਾ।

**ਉਹਦੇ ਵਰਗੇ ਘਰ-ਘਰ ਜੰਮ ਪੈਣੇ ਨੇ?''**

''ਬਾਬਾ 'ਕਾਲੀਆ ! ਸਰਾਭੇ ਦੀ ਕੋਈ ਗਲ ਸੁਣਾ। ਆ, ਬਹਿ ਜਾ ਐਥੇ। ਤੇਰੇ ਮੂੰਹੋਂ ਸੁਣ ਕੇ ਸਾਡਾ ਲਹੂ ਉਬਲਣ ਲਗ ਪੈਂਦਾ ਈ।'' ਸਚਮੁੱਚ ਸੱਜਣ ਸਿੰਘ ਦਾ ਰੰਗ ਕੁਛ ਸੂਹਾ ਹੋ ਗਿਆ ਸੀ।

''ਉਇ, ਉਹ ਮਰਦ ਸੀ ਮਰਦ। ਸੱਚਾ ਦੇਸ਼ ਭਗਤ। ਲਉ ਸੁਣੋ ।'' ਬਾਬਾ ਅਕਾਲੀ ਤਖ਼ਤਪੋਸ਼ ਉੱਤੇ ਇਕ ਬੰਨੇ ਨਿੱਠ ਕੇ ਬਹਿ ਗਿਆ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੨੮

ਏਕਾ

ekā

ਕੋਈ ਦੋ ਚਾਰ ਵਡੇਰੇ ਵੀ ਹੋਣ

koī do čār wḍere wī hoṇ

ਉਹ ਸਾਰਿਆਂ ਦਾ ਸਾਂਝਾ ਤੇ ਸੁੱਚਾ ਸੱਚਾ ਆਦਮੀ ਸੀ

ó sāriā̃ dā sā̃jā te suččā saččā ādmī sī

ਤੂਤਾਂ ਦੇ ਕੋਲ ਦੀ ਉਹਦੇ ਘਰ ਨੂੰ ਡੰਡੀ ਜਾਂਦੀ ਸੀ

tūtā̃ de kol dī óde kàr nū̃ ḍãḍī jā̃dī sī

ਉਹਦੇ ਗੰਭੀਰ ਚਿਹਰੇ 'ਤੇ ਕੁਛ ਅਨੋਖੀਆਂ ਰੇਖਾਂ ਉਘੜ ਆਈਆਂ

óde gãbı̀r čére te kuč anokhīā̃ rekhā̃ úgaṛ āīā̃

ਬੜੀ ਵਿੰਨ੍ਹਵੀਂ ਨਜ਼ਰ ਨਾਲ ਘੂਰਿਆ

baṛī wı̀nwı̃ nazar nāl kū̀riā

ਆਪ ਤੋਂ ਨੀਂਵੇਂ ਉੱਤੇ ਦੁੱਜਾ ਭਾਰੂ ਹੈ

āp tõ nı̃̀wẽ utte dujjā pā̀rū hɛ

ਤੇ ਇਹਨਾਂ ਸਾਰਿਆਂ ਨਹਿਲਿਆਂ ਦਹਿਲਿਆਂ ਦੇ ਸਿਰ 'ਤੇ ਗੋਲਾ ਚੜ੍ਹਿਆ ਬੈਠਾ ਏ, ਗ਼ੁਲਾਮ

te énā̃ sāriā̃ nɛ́liā̃ dɛ́liā̃ de sir te golā čáṛiā bɛṭhā e gulām

ਇਹ ਸਾਰੇ ਗ਼ੁਲਾਮ ਇਕ ਬੇਗਮ ਦਾ ਪਾਣੀ ਭਰਦੇ ਜੇ ਪਏ

é sāre gulām ik begam dā pāṇī pàrde je pae

ਜੁੱਤੀ ਨਾਲ ਰਾਜ ਕਰਦੀ ਜੇ ਪਈ

juttī nāl rāj kardī je paī

ਏਹਾ ਇਹਨਾਂ ਬੇਗਮਾਂ ਬਾਦਸ਼ਾਹਾਂ ਦਾ ਮੂੰਹ ਭੰਨ ਸਕਦਾ ਜੇ

ehā énā̃ begamā̃ bādšāhā̃ dā mū̃ pàn sakdā je

ਪਰ ਏਕਾ ਹੈ ਨਹੀਂ

par ekā hɛ naı̃

ਪਰ ਏਕੇ ਦੀ ਤਾਕਤ ਨਹੀਂ ਸਮਝਦੇ

par eke dī tākat naı̃ sámajde

ਬੜੀ ਰਮਜ ਵਾਲੀ ਗਲ ਕਹੀ ਏ
baṛī ramj wālī gal kaí e
ਉਹਦੇ ਵਰਗੇ ਘਰ-ਘਰ ਜੰਮ ਪੈਣੇ ਨੇ
óde warge kàr kàr jãm pɛṇe ne

**ਏਕੈ** ekɛ

ਵਿਸ਼ੇਸ਼ਣ
ਸਿਰਫ ਇਕ (ਪਰਮਾਤਮਾ)

**ਏਕੈ ਏਕੀ ਨੇਤੈ**

ekɛ ekī netɛ

ਇਸ ਜਗਤ ਵਿਚ ਕਈ ਕੌਤਕ ਹੁੰਦੇ ਹਨ, ਕਈ ਨਿਖੇੜ ਪੈਂਦੇ ਹਨ।ਦੁਖ, ਸੁਖ, ਹਰਖ, ਸੋਗ ਸਭ ਇਕ ਏਕੰਕਾਰ ਦੀ ਕੁਦਰਤ ਵਿਚ ਹਨ।ਕੌਣ ਆਉਂਦਾ ਹੈ, ਕੌਣ ਜਾਂਦਾ ਹੈ, ਕਿਹੜਾ ਦੁਖ ਹੈ, ਕਿਹੜਾ ਸੁਖ ਹੈ, ਇਸ ਸਭ ਦਾ ਨਿਰਣਾ ਕੇਵਲ ਉਸ ਵਾਹਿਗੁਰੂ ਕਰਤਾਰ ਦੇ ਹਥ ਹੈ।

ਕਾਨੜਾ ਮਹਲਾ ੫ ॥ **ਕਹਨ ਕਹਾਵਨ ਕਉ ਕਈ ਕੇਤੈ** ॥ ਐਸੋ ਜਨੁ ਬਿਰਲੋ ਹੈ ਸੇਵਕੁ **ਜੋ ਤਤ ਜੋਗ ਕਉ ਬੇਤੈ** ॥ ੧ ॥ ਰਹਾਉ ॥ **ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ** ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥ ੧ ॥ **ਸੋਗੁ ਨਾਹੀ ਸਦਾ ਹਰਖੀ ਹੈ ਰੇ** ਛੋਡਿ ਨਾਹੀ ਕਿਛੁ ਲੇਤੈ ॥ ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ **ਕਤ ਆਵੈ ਕਤ ਰਮਤੈ** ॥ ੨ ॥ ੩ ॥ ੨੨ ॥

ਅ.ਗ.ਮ.੫,੧੩੦੨

ਏਕੈ
ekɛ
ਕਹਨ ਕਹਾਵਨ ਕਉ ਕਈ ਕੇਤੈ
kɛhan kahāwan kɔ kaī ketɛ
ਜੋ ਤਤ ਜੋਗ ਕਉ ਬੇਤੈ
jo tat yog kɔ betɛ
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ
dukh nāhī sáb sukh hī hɛ re
ਏਕੈ ਏਕੀ ਨੇਤੈ
ekɛ ekī netɛ
ਸੋਗੁ ਨਾਹੀ ਸਦਾ ਹਰਖੀ ਹੈ ਰੇ
sog nāhī sadā harkhī hɛ re
ਕਤ ਆਵੈ ਕਤ ਰਮਤੈ
kat āwɛ kat ramtɛ

**ਸਉਦਾ** sɔdā

ਨਾਂਵ ਪੁਲਿੰਗ
ਵਪਾਰ, ਵਣਜ

**ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ**

saččā sɔdā har nām hɛ saččā wāpārā rām

ਹਰੀ ਦੇ, ਕਰਤਾ ਪੁਰਖ ਦੇ ਨਾਮ ਦੀ, ਸਚੁ ਦੀ ਆਰਾਧਨਾ, ਧਿਆਨ ਹੀ ਸੱਚਾ ਸਉਦਾ ਹੈ। ਇਸ ਸਚੁ ਦੇ ਵਾਪਾਰ ਵਿਚ ਗੁਰਮੁਖ ਸਦਾ ਸੁਖੀ ਰਹਿੰਦਾ ਹੈ। ਸਚੁ ਤੇ ਸੁਚ ਵਿਚ ਗੁਰ ਸ਼ਬਦਿ ਦਾ ਅੰਮ੍ਰਿਤ ਪੀਂਦਾ ਹੈ। ਇਸ ਸਚੁ ਦੇ ਸਉਦੇ ਵਿਚ ਕਦੀ ਘਾਟਾ ਨਹੀਂ ਪੈਂਦਾ। ਇਹ ਵਾਪਾਰ, ਇਹ ਵਣਜ ਸਭ ਤੋਂ ਉੱਚਾ ਤੇ ਸੁੱਚਾ ਵਣਜ ਹੈ। ਗੁਰਮੁਖ ਹਉਮੇ ਤਿਆਗ ਕੇ ਆਪਣੇ ਕਾਦਰ ਦੀ ਸੇਵਾ ਵਿਚ ਸੱਚਾ ਤੇ ਸੁੱਚਾ ਜੀਵਨ ਬਿਤਾਉਂਦਾ ਹੈ। ਗੁਰ ਸ਼ਬਦਿ ਦੇ ਖੂਹ ਵਿਚੋਂ ਅੰਮ੍ਰਿਤ ਕਢਦਾ ਹੈ। ਸੰਸਾਰ ਦੇ ਸਾਰੇ ਬਿਖ, ਸਾਰੇ ਵਿਕਾਰ, ਲੋਭ, ਮੋਹ, ਅਹੰਕਾਰ ਤਿਆਗ ਕੇ ਆਪਣੇ ਕਰਤਾਰ ਦੇ ਸਚੁ ਦਾ ਸਉਦਾ ਕਰਦਾ ਹੈ। ਏਸੇ ਸਚੁ ਵਿਚ ਉਹ ਪਤੀਜਦਾ ਹੈ। ਉਹ ਸੰਤੁਸ਼ਟ ਰਹਿੰਦਾ ਹੈ। ਉਸ ਦੇ ਸਭ ਪਾਪ ਪੁੰਨ ਵਿਚ ਬਦਲ ਜਾਂਦੇ ਹਨ। ਸਭ ਝੂਠ ਸਚੁ ਦੀ ਧਾਰਨਾ ਕਰਦੇ ਹਨ। ਇਸ ਸਚੁ ਦੇ ਸਉਦੇ ਵਿਚ ਗੁਰਮੁਖ ਆਪਣੇ ਕਰਤਾ ਪੁਰਖ ਵਿਚ ਲਿਵ ਲਾਉਂਦਾ ਹੈ, ਉਸ ਦੇ ਸਚੁ ਵਿਚ ਲੀਨ ਰਹਿੰਦਾ ਹੈ। ਇਸ ਸਚੁ ਦੇ ਖੂਹ ਦਾ ਅੰਮ੍ਰਿਤ ਅਤੁਟ ਹੈ। ਇਸ ਨੂੰ ਪੀ ਕੇ ਰਸਨਾ ਕਦੀ ਅਸਤਿ ਦੇ ਰਾਹ ਨਹੀਂ ਪੈਂਦੀ, ਅਸਤਿ ਦੇ ਬੋਲ ਨਹੀਂ ਬੋਲਦੀ। ਇਸ ਸਚੁ ਵਿਚ ਗੁਰਮੁਖ ਦੀ ਰਸਨਾ ਮਿੱਠੀ ਹੋ ਜਾਂਦੀ ਹੈ। ਸਭ ਕੌੜ ਮਿੱਠ ਵਿਚ ਬਦਲ ਜਾਂਦੇ ਹਨ। ਸਭਨਾ ਤੇ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਮਨ ਤਨ ਨਿਰਮਲ ਹੋ ਜਾਂਦੇ ਹਨ। ਦੁਰਮਤਿ ਨੂੰ ਛਡ ਕੇ ਗੁਰਮੁਖ ਗੁਰਮਤਿ ਦੇ ਰਾਹ ਤੇ ਚਲਦਾ ਹੈ। ਗੁਰਮਤਿ ਦੀ ਪਾਲਣਾ ਵਿਚ ਬ੍ਰਹਮੰਡ ਦੇ ਸਚੁ ਨੂੰ ਸਮਝਦਾ ਹੈ। ਇਸ ਸਚੁ ਦਾ ਸਉਦਾ ਕੋਈ ਇਸ ਜਗਤ ਦਾ ਸਉਦਾ ਨਹੀਂ ਹੈ। ਇਹ ਸਉਦਾ, ਇਹ ਸੱਚਾ ਤੇ ਸੁੱਚਾ ਵਣਜ ਹਲਤ ਪਲਤ ਸਵਾਰਦਾ ਹੈ। ਇਹ ਸਚੁ ਆਦਿ ਜੁਗਾਦਿ ਦਾ ਸਚੁ ਹੈ, ਇਸ ਦਾ ਕੋਈ ਆਦਿ ਅੰਤ ਨਹੀਂ। ਇਹ ਸਚੁ ਹੈ ਭੀ, ਹੋਸੀ ਭੀ। ਇਸ ਸਚੁ ਦੇ ਸਉਦੇ ਨਾਲ ਬ੍ਰਹਮੰਡ ਦੇ ਆਕਾਰ ਦਾ ਸਾਕਾਰ ਹੈ।

ਵਡਹੰਸੁ ਮਹਲਾ ੩ ॥ **ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ** ॥ ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥ ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥ **ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥ ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ** ॥ ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥੧॥ **ਹੰਉਮੈ ਮਾਇਆ ਮੈਲੁ ਹੈ** ਮਾਇਆ ਮੈਲੁ ਭਰੀਜੈ ਰਾਮ ॥ **ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ** ॥ ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥ ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥ ਜਿਸੁ ਨਦਰਿ ਕਰੇ

ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥੨॥

ਅ.ਗ.ਮ.੩, ੫੭੧

ਸਉਦਾ

sɔdā

ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ

saččā sɔdā har nām hɛ saččā wāpārā rām

ਅੰਤਰਿ ਬਾਹਰਿ ਭਗਤੀ ਰਾਤੇ

ãtar bāhar pàgtī rāte

ਸਚਿ ਨਾਮਿ ਲਿਵ ਲਾਗੀ

sač nām liv lāgī

ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ

nadar kare soī sač pāe gur kɛ sabad wīčārā

ਹੰਉਮੈ ਮਾਇਆ ਮੈਲੁ ਹੈ

hɔ̃mɛ māiā mɛl hɛ

ਗੁਰਮਤੀ ਮਨੁ ਨਿਰਮਲਾ ਰਸਨਾ

gurmatī man nirmalā rasnā

## ਸਈਓ saīo

ਨਾਂਵ, ਇਸਤਰੀਲਿੰਗ

ਸਾਥੀ, ਸਹੇਲੀਆਂ ਜਿਨਾਂ ਨਾਲ ਬਚਪਣ ਤੇ ਜੁਆਨੀ ਗੁਜ਼ਰਦੀ ਹੈ, ਜਿਨਾਂ ਨਾਲ ਕੱਤਿਆ, ਗਾਇਆ ਜਾਂਦਾ ਹੈ

**ਨੀ ਸਈਓ ਮੈਨੂੰ ਢੋਲ ਮਿਲੈ ਤਾਂ ਜਾਪੈ**

nī saīo mɛnū̃ ṭòl milɛ tā̃ jāpɛ

ਉਹੀ ਸੋਹਾਗਣ ਹੈ ਜਿਹੜੀ ਆਪਣੇ ਸਾਈਂ ਨੂੰ ਭਾਉਂਦੀ ਹੈ। ਜਿਹੜੀ ਆਪਣੇ ਪ੍ਰੀਤਮ, ਆਪਣੇ ਢੋਲ ਦੇ ਵਿਛੋੜੇ ਵਿਚ, ਬਿਰਹੋਂ ਵਿਚ ਸਿਕਦੀ ਹੈ। ਜਿਸ ਦੇ ਅੰਦਰ ਆਪਣੇ ਮਾਹੀ ਦੀ ਤੜਪ ਹੈ। ਜਿਸ ਦਾ ਦਿਲ ਆਪਣੇ ਢੋਲ ਲਈ ਤੜਪਦਾ ਹੈ। ਜਿਹੜੀ ਆਪਣੇ ਰਾਂਝਣ ਦੀ ਰੀਤ ਜਾਣਦੀ ਹੈ। ਜਿਹੜੀ ਆਪਣਾ ਜੀਵਨ ਆਪਣੇ ਮਾਹੀ ਦੀ ਪ੍ਰੀਤ ਵਿਚ ਬਿਤਾਉਂਦੀ ਹੈ। ਉਹੀ ਸੋਹਾਗਣ ਹੈ ਜਿਹੜੀ ਆਪਣੇ ਪਿਰ ਨਾਲ ਜੁੜੀ ਹੋਈ ਹੈ। ਉਸਦੇ ਮੇਲ ਵਿਚ ਉਸ ਦਾ ਮੇਲ ਹੈ। ਉਸ ਦੇ ਸੰਯੋਗ ਵਿਚ ਉਸ ਦਾ ਸੰਯੋਗ ਹੈ। ਬਾਲਪਨ ਬੀਤ ਗਿਆ ਹੈ। ਅਣਜਾਣੀਆਂ ਗੱਲਾਂ, ਬਚਪਣ ਦੀਆਂ ਖੇਢਾਂ ਦੂਰ ਰਹਿ ਗਈਆਂ ਹਨ। ਜੁਆਨੀ ਵਿਚ, ਦਿਲ ਦੀ ਧੜਕਣ ਹੀ ਸੋਹਾਗਣ ਦਾ ਜੀਵਨ ਹੈ। ਸੋਹਾਗ ਹੈ। ਸੰਯੋਗ ਹੈ। ਬਿਰਹਾ ਹੈ। ਤਾਂਘ ਹੈ। ਆਪਣੀਆਂ ਸਈਆਂ ਨਾਲ ਸਾਂਝ ਹੈ।

**ਨੀ ਸਈਓ ਮੈਨੂੰ ਢੋਲ ਮਿਲੈ ਤਾਂ ਜਾਪੈ।**
ਬਿਰਹੁ ਬੁਲਾਇ ਘਤੀ ਤਨ ਅੰਦਰ,
**ਮੈਂ ਆਪੇ ਹੋਈ ਆਪੈ॥**
ਬਾਲਪਣਾ ਮੈਂ ਖੇਲ ਗਵਾਇਆ,

**ਜੋਬਨ ਮਾਣ ਬਿਆਪੈ।**
**ਸਹੁ ਰਾਂਝਣ ਦੀ ਰੀਤ ਨ ਜਾਣੀ,**
ਇਸ ਸੁੰਝੇ ਤਰਨਾਪੈ॥
**ਇਸ਼ਕ ਵਿਛੋੜੇ ਦੀ ਬਾਲੀ ਢਾਂਡੀ,**
ਹਰ ਦਮ ਮੈਨੂੰ ਤਾਪੈ।
ਹਿਕਸ ਕਹੀਂ ਨਾਲ ਦਾਦ ਨ ਦਿੱਤੀ,
ਇਸ ਸੁੰਝੇ ਤਰਨਾਪੈ॥
ਸਿਕਣ ਦੂ ਨ ਥੀਵੇ ਦਿਲ ਤੋਂ,
ਵੇਖਣ ਨੂੰ ਮਨ ਤਾਪੈ।
ਕਹੈ ਹੁਸੈਨ ਸੁਹਾਗਣਿ ਸਾਈਂ,
ਜਾਂ ਸਹੁ ਆਪ ਸਿੰਵਾਪੈ॥
ਸ਼ਾਹ ਹੁਸੈਨ, ੭੯

ਸਈਓ
saīo

ਨੀ ਸਈਓ ਮੈਨੂੰ ਢੋਲ ਮਿਲੈ ਤਾਂ ਜਾਪੈ
nī saīo mɛnū̃ ṭòl milɛ tā̃ jāpɛ

ਮੈਂ ਆਪੇ ਹੋਈ ਆਪੈ
mɛ̃ āpe hoī āpɛ

ਜੋਬਨ ਮਾਣ ਬਿਆਪੈ
joban māṇ biāpɛ

ਸਹੁ ਰਾਂਝਣ ਦੀ ਰੀਤ ਨ ਜਾਣੀ
só rā̃́jaṇ dī rīt nā jāṇī

ਇਸ਼ਕ ਵਿਛੋੜੇ ਦੀ ਬਾਲੀ ਢਾਂਡੀ
išq wičhoṛe dī bālī ḍā̃̀ḍī

**ਸਈਯਦ ਜਲਾਲ** saīyad jalāl

ਨਾਂਵ ਪੁਲਿੰਗ
ਵਿਅਕਤੀ ਦਾ ਨਾਂ

**ਬਾਬਾ ਨਾਨਕ ਦੀ ਸਈਯਦ ਜਲਾਲ ਨਾਲ ਗੋਸ਼ਟਿ ਹੋਈ**

bābā nānak dī saīyad jalāl nāl gošṭ hoī

ਇਕ ਉਦਾਸੀ ਵਿਚ ਬਾਬਾ ਨਾਨਕ ਜੀ ਦੀ ਸਯਦ ਜਲਾਲ ਨਾਲ ਗੋਸ਼ਟਿ ਹੋਈ। ਕੁਰਾਨ ਸ਼ਰੀਫ ਵਿਚ ਚੌਦਾਂ ਆਕਾਸ ਲਿਖੇ ਹਨ। ਚੌਦਾਂ ਮੰਡਲ ਹਨ। ਚੌਦਾਂ ਵਿਗਾਸ ਹਨ। ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਦੱਸਿਆ ਕਿ ਇਸ ਬ੍ਰਹਮੰਡ ਵਿਚ ਲੱਖਾਂ ਹੀ ਆਗਾਸ ਪਾਤਾਲ ਹਨ। ਇਸ ਦਾ ਕੋਈ ਲੇਖਾ ਨਹੀਂ ਹੋ ਸਕਦਾ। ਉਹ ਕਰਣ ਕਰਾਵਣਹਾਰ ਆਪ ਹੀ ਆਪਣਾ ਲੇਖਾ ਕਰ ਸਕਦਾ ਹੈ। ਜੇ ਕੋਈ ਉਸ ਜਿਨਾ ਉੱਚਾ ਹੋਵੇ ਤਾਂ ਹੀ ਉਸ ਦੀ ਵਡਿਆਈ ਨੂੰ ਸਮਝ ਸਕਦਾ ਹੈ, ਉਚਾਰ ਸਕਦਾ ਹੈ। ਇਹ ਕਿਸੇ ਮਨੁਖ ਦੇ ਵਸ ਨਹੀਂ। ਗੁਰਮੁਖ ਕਰਤਾਰ ਦੇ ਭਾਣੇ ਵਿਚ ਰਹਿੰਦੇ ਹਨ। ਉਸ ਦੀ ਰਜ਼ਾਅ ਵਿਚ ਆਪਣਾ ਜੀਵਨ ਬਿਤਾਉਂਦੇ ਹਨ। ਬੇਮੁਖ ਆਪਣੀ ਮਨੁਖ ਬੁੱਧੀ ਨਾਲ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਨਹੀਂ ਸਮਝ ਸਕਦੇ। ਜਿਹੜੇ ਬੇਮੁਖ ਕਾਦਰ ਦੇ ਕਰਤੱਵ ਵਿਚ, ਉਸ ਦੇ ਕਾਰ ਵਿਹਾਰ ਵਿਚ ਦਖ਼ਲ ਦੇਂਦੇ ਹਨ, ਜਿਹੜੇ ਉਸ ਦੀ ਰਜ਼ਾਅ ਦੀ ਉਲੰਘਣਾ ਕਰਦੇ ਹਨ, ਉਹ ਸਦਾ ਦੁਬਿਧਾ ਵਿਚ, ਭੁਲੇਖੇ ਵਿਚ, ਭੰਬਲ ਭੂਸੇ ਵਿਚ ਜਕੜੇ

ਰਹਿੰਦੇ ਹਨ। ਦਰਵੇਸ਼ ਉਹ ਹਨ ਜੋ ਕਾਦਰ ਦੇ ਨਾਮ ਦੀ ਆਰਾਧਨਾ ਕਰਦੇ ਹਨ ਤੇ ਸਦਾ ਉਸ ਦੇ ਭਾਣੇ ਵਿਚ ਰਹਿੰਦੇ ਹਨ। ਕਿੱਥੇ ਕੀ ਹੋ ਰਿਹਾ ਹੈ, ਕਿਉਂ ਹੋ ਰਿਹਾ ਹੈ, ਇਸ ਸਭ ਦਾ ਕਰਣ ਕਰਾਵਣਹਾਰ, ਰਚਣਹਾਰ ਕਰਤਾਰ ਆਪ ਹੈ। ਓਹੀ ਜਾਣਦਾ ਹੈ ਕਿ ਹਰ ਹਰਕਤ ਦਾ, ਹਰ ਵਰਖਾ ਦਾ, ਹਰ ਰੂਹ ਦਾ, ਸਮੇਂ ਸਥਾਨ ਦੇ ਵਿਗਾਸ ਦਾ ਕਾਰਨ ਕੀ ਹੈ। ਇਸ ਦਾ ਰਹੱਸ ਕੇਵਲ ਉਹ ਆਪ ਸਿਰਜਣਹਾਰ ਹੀ ਜਾਣ ਸਕਦਾ ਹੈ। ਗੁਰਮੁਖ ਉਸ ਦੀ ਰਜ਼ਾਅ ਵਿਚ, ਉਸ ਦੇ ਹੁਕਮ ਵਿਚ ਉਸ ਦੇ ਅਨਹਦ ਸ਼ਬਦ ਨੂੰ ਸੁਣਦੇ ਵਿਚਾਰਦੇ ਹਨ। ਉਸ ਦੀ ਆਰਾਧਨਾ, ਉਸ ਦਾ ਸਿਮਰਨ ਕਰਦੇ ਹਨ। ਬੇਮੁਖ ਉਸ ਦੀ ਰਜ਼ਾਅ ਦੀ ਉਲੰਘਣਾ ਕਰਦਾ ਹੈ ਤੇ ਸਦਾ ਭਟਕਦਾ ਰਹਿੰਦਾ ਹੈ।

ਤਾਂ ਗੁਰੂ ਨਾਨਕ ਉਦਾਸ ਹੋਇਆ। ਆਖਿਉ, ਭਾਈ ਬਾਲਾ ਚਲੈ ਤਾਂ ਇਕ ਉਦਾਸੀ ਕਰਿ ਆਵੀਏ। ਤਾਂ ਬਾਲੇ ਆਖਿਆ, ਜੀ ਕਿਧਰਿ ਦੀ? ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਸਾਖੀ ਉਚ ਸਈਦ ਜਲਾਲ ਫਕੀਰ ਹੈ। ਤਾਂ ਬਾਲੇ ਆਖਿਆ, ਭਲਾ ਜੀ ਦੋਵੇਂ ਗਏ, ਜਾਂ ਵਡਾ ਵੇਲਾ ਹੋਇਆ ਦਰੀਆਵ ਨਾਵਣ ਗਏ। ਤਾਂ ਇਕ ਸਿੰਦੀ ਅਗੇ ਨਾਵਦਾ ਆਹਾ। ਜਾ ਨਾਵਣ ਲਗੇ ਤਾਂ ਗੁਰੂ ਨਾਨਕ ਬਾਣੀ ਉਚਾਰੀ:

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥
ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥

ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥ ੩੨ ॥

[ਜਪੁਜੀ ਦੀ ੫, ੬, ੨੨, ਅਤੇ ੩੨ਵੀਂ ਪਉੜੀ ਦਾ ਪਾਠ ਕੀਤਾ]

**ਹੋਰੁ ਬਾਣੀ ਬਹੁਤ ਹੋਈ** ਤਾਂ ਸਿੰਦੀ ਦੁਇ ਜਹਗਾ ਅਟਕਿਆ। ਇਕ ਗੁਰਮੁਖਾ ਤੇ ਇਕ ਪਤਾਲੀ ਅਕਾਸੀ ਥੇ। ਤਾਂ ਗੁਰੂ ਨਾਨਕ ਅਤੇ ਬਾਲਾ ਨਾਂਵਦੇ ਰਹੇ ਤਾਂ ਸਿੰਦੀ ਗਇਆ ਆਪਣੇ ਪੀਰ ਥੇ। ਪੀਰ ਅਗੋਂ ਪੁਛਿਆ, ਬਚਾ ਦਿਨੁ ਕਿਉਂ ਚੜਿਉਸ ਤਾਂ ਸਿੰਦੀ ਆਖਿਆ, ਜੀ ਪੀਰ ਸਲਾਮਤੀ ਮੈਨੂੰ ਇਕ ਹੈਰਾਨਗੀ ਲਗੀ ਹੈ। ਪੀਰ ਕਹਿਆ ਬਚਾ ਕੈਹੀ। ਤਾਂ ਸਿੰਦੀ ਫੇਰਿ ਕਹਿਆ ਪੀਰ ਸਲਾਮਤੀ ਇਕ ਜੁ ਹਿੰਦੂ ਦਰੀਆਵ ਵਿਚਿ ਨਾਵਦਾ ਆਹਾ। ਸੋ ਉਸ ਬਕਾਵ ਜੋ ਬਕਿਆ ਸੋ ਕੁਫਰ ਦਾ। ਤਾਂ ਫੇਰਿ ਪੀਰ ਪੁਛਿਆ ਕੈਹਾ ਬਚਾ। ਤਾਂ ਸਿੰਦੀ ਕਹਿਆ ਪੀਰ ਸਲਾਮੀ ਤੁਸਾਂ ਕੇਹੈ ਚਉਦਾ ਤਬਕ ਅਤੇ ਪੈਕੰਬਰ ਭੀ ਕਹੇ। ਚਉਦਹਾ ਅਤੇ ਕੁਰਾਨ ਵਿਚਿ ਭੀ ਚਉਦਹ ਲਿਖੇ ਹੈਨਿ ਅਤੇ ਉਸ ਏਡਾ ਤੁਫਾਨੁ ਬੋਲਿਆ, ਜੋ ਲਖ ਹੀ ਲਖ ਕਹੇ ਹੈਸੁ। ਮੈਨੂੰ ਤਾਂ ਤਦ ਹੀ ਹੈਰਾਨਗੀ ਲਗਿ ਰਹੀ ਹੈ। ਤਾ ਫੇਰਿ ਪੀਰ ਪੁਛਿਆ, ਬਚਾ ਉਹ ਹਿੰਦੂ ਫਕੀਰ ਕਿਥੇ ਛਡਿਉ। ਤਾਂ ਫੇਰਿ ਸਿੰਦੀ ਆਖਿਆ, **ਦਰੀਆਉ ਵਿਚ ਛਡੇ ਆਹੇ**। ਤਾਂ ਫੇਰਿ ਪੀਰ ਆਖਿਆ, ਜਾਹਿ ਬਚਾ ਸਦਿ ਲਿਆਉ। ਜਾਂ ਸਿੰਦੀ ਸਦਣ ਚਲਿਆ ਤਾਂ ਅਗੋਂ ਰਾਹ ਵਿਚਿ ਹੀ ਮਿਲੇ। ਤਾਂ ਸਿੰਦੀ ਆਖਿਆ, ਚਲੋ ਦਰਵੇਸੋ ਮੈਂਡਾ ਪੀਰ ਤੁਸਾਨੂੰ ਯਾਦ ਕਰਦਾ ਹੈ। ਤਾਂ ਗੁਰੂ ਨਾਨਕ ਬੋਲਿਆ, ਚਲੁ ਦਰਵੇਸਿ ਤੈਂਡੇ ਪੀਰ ਦੇ ਦੀਦਾਰ ਨੂੰ ਚਲੇ ਆਾਹੇ ਤਾਂ ਉਹ ਸਿੰਦੀ ਦੁਹਾਂ ਨੂੰ ਲੈ ਗਇਆ। ਅਗੇ ਪੀਰ ਉਡੀਕਵਾਣਿ ਬੈਠਾ ਆਹਾ। ਜਾਂ ਗੁਰੂ ਨਾਨਕ ਜਾਇ ਮੁਕਾਬਲੇ ਹੋਏ। ਤਾਂ ਪੀਰ ਅਗੋਂ ਪੁਛਿਆ:–

**ਉਤੇ ਸੰਦੇ ਪਹੀਅੜੇ ਇਤੇ ਅਚਇਨਿ।**

ਤਾਂ ਗੁਰੂ ਨਾਨਕ ਕਹਿਆ:
**ਗਲੀ ਅਪਾਰ ਸੰਦੀਆ ਜੋ ਮੰਗੇ ਸੋ ਦੇਨਿ।**

ਤਾਂ ਪੀਰ ਸਯਦ ਜਲਾਲ ਦਸਤ ਪੋਸੀ ਲੀਤੀ ਅਤੇ ਮੂੰਹ ਥੀਂ ਬਚਨ ਕੀਤੋਸੁ:–

**ਯਾਰ ਸਲਾਮਾਲੇਕ ਬਰਾ ਖ਼ੁਦਾਈ ਸਚੁ ਚਉ।**
**ਦਰਗਹ ਕਿਆ ਵਸੇਖ, ਆਖ ਸੁਣਾਈ ਸਚੁ ਮੂੰ।**

ਤਾਂ ਗੁਰੂ ਨਾਨਕ ਕਹਿਆ:
**ਸੇਖ ਸੁਣਾਉ ਸਚੁ ਅਤੇ ਦਰਗਾਹ ਸੋਹਨਿ ਸਚੀਆਂ।**
**ਝੂਠੀਆਂ ਨਾਹੀਂ ਥਾਉਂ ਫੇਰਿ ਚਉਰਾਸੀ ਸੁਟੀਆਂ।**

ਤਾਂ ਫੇਰਿ ਸਿੰਦੀ ਬੋਲਿਆ, ਪੀਰ ਸਲਾਮਤੀ ਮੇਰੀ ਬਾਤ ਈਵੇਂ ਰਹਿ ਗਈ ਅਤੇ **ਤੁਸੀਂ ਆਪਿ ਵਿਚਿ**

**ਪਰਚਿ ਗਏ।** ਤਾਂ ਪੀਰ ਕਹਿਆ, ਆਖੁ ਬਚਾ ਤੂੰ ਕਿਆ ਆਖਨਾ ਹੈਂ। ਤਾਂ ਸਿੰਦੀ ਆਖਿਆ, ਜੀ ਤੁਸਾਂ ਭੀ ਚਉਦਹ ਆਖੇ ਅਤੇ ਕੁਰਾਨ ਪੈਕੰਬਰ ਭੀ ਚਉਦਹ ਆਖੇ ਅਤੇ **ਇਸ ਦਰਵੇਸ ਲਖ ਹੀ ਲਖ ਆਖੇ।** ਮੈਂ ਈਉਂ ਆਖਦਾ ਹਾਂ ਦਿਖਾ ਏਹੁ ਝੂਠਾ ਕੇ ਤੁਸੀਂ ਪੈਕੰਬਰ ਕੁਰਾਨ ਝੂਠੇ। ਤਾਂ ਪੀਰ ਆਖਿਆ, **ਬਚਾ ਝੂਠਾ ਕੋਈ ਨਾਹੀਂ। ਜਿਨਾਂ ਨੂੰ ਚਉਦਹਾ ਦੀ ਨਜਰ ਖੁਲੀ ਹੈ ਤਿਨਾਂ ਤਿਨਾ ਚਉਦਾਂ ਆਖੇ ਅਤੇ ਜਿਨਾ ਲਖਾਂ ਦੀ ਨਜਰਿ ਖੁਲੀ ਤਿਨਾ ਲਖ ਹੀ ਆਖੇ।** ਕਹੁ ਨਾਨਕ ਦਰਵੇਸ ਲਖਾ ਦੇ ਅਗੇ ਕਿਆ। ਤਾਂ ਗੁਰੂ ਨਾਨਕ ਕਹਿਆ, ਅਗੇ ਬਿਅੰਤੁ। ਤਾਂ ਪੀਰ ਆਖਿਆ, ਬਚਾ ਲਖਾਂ ਦੇ ਅਗੇ ਕਿਆ। ਤਾਂ ਗੁਰੂ ਨਾਨਕ ਕਹਿਆ, ਅਗੇ ਬਿਅੰਤੁ। ਤਾਂ ਪੀਰ ਆਖਿਆ, ਬਚਾ ਲਖਾਂ ਦੇ ਅਗੇ ਇਸ ਨੂੰ ਭੀ ਖਬਰ ਨਾਹੀਂ। ਜਿਥੋਂ ਤੋੜੀ ਇਸ ਦੀ ਨਜ਼ਰਿ ਖੁਲੀ ਆਹੀ ਤਿਤਨੀ ਇਸੁ ਆਖੀ। ਤਾਂ ਫੇਰਿ ਸਿੰਦੀ ਆਖਿਆ, ਜੀ ਏ ਜੋ ਗੁਰਮੁਖਿ ਆਖਦਾ ਆਹਾ ਸੋ ਕਿਆ ਆਖਦਾ ਆਹਾ। ਤਾਂ ਪੀਰ ਫੇਰਿ ਪੁਛਿਆ, ਕਹੁ ਨਾਨਕ ਦਰਵੇਸਿ ਗੁਰਮੁਖ ਤੁਸੀਂ ਕਿਸ ਨੂੰ ਆਖਦੇ ਹੋ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਮੈਂ ਭੀ ਨਾਹੀਂ ਜਾਣਦਾ ਤਾਂ ਫੇਰਿ ਪੀਰ ਕਹਿਆ, ਨਾਨਕ ਦਰਵੇਸ ਲੋਟ ਨਾਹੀਂ। ਤਾਂ ਫੇਰਿ ਗੁਰੂ ਨਾਨਕ ਕਹਿਆ, ਜੀ ਮੈਂ ਤੁਸਾਥੋਂ ਪੁਛਣਿ ਆਇਆ ਹਾਂ। ਤਾਂ ਫੇਰਿ ਪੀਰ ਕਹਿਆ, ਸੁਣਿ ਨਾਨਕ ਦਰਵੇਸਿ, ਜੇ ਅਸਾਡੇ ਮੰਡਲ ਦੀ ਬੋਲੀ ਪੁਛੇਂ ਤਾਂ ਨਿਕੜੇ ਨੀਂਗਰ ਭੀ ਦਸਿ ਦੇਵਨਿ ਅਤੇ ਤੇਰੇ ਮੰਡਲ ਦੀ ਬੋਲੀ ਹੈ ਤੂੰ ਜਾਣਦਾ ਹੈਂ ਸੋ ਆਖੁ। ਤਾਂ ਗੁਰੂ ਨਾਨਕ ਆਖਿਆ, ਜੀ ਮੈਂ ਤੁਸਾਥੋਂ ਪੁਛਣ ਆਇਆ ਹਾਂ। ਤਾਂ ਸਯਦ ਜਲਾਲ ਸਿੰਧੀ ਮੁਰੀਦ ਸਭੇ ਸਦੇ। ਲਗਾ ਆਖਣ, ਸੁਣੋ ਖੁਦਾਇ ਦੇਉ ਬੰਦਿਉ ਏਹੁ ਦਰਵੇਸ ਅਸਾਡੇ ਤਕੀਏ ਤੇ ਬੈਠੇ ਹੈਨਿ। ਅਸੀਂ ਏਨਾ ਨੂੰ ਆਪਿ ਬੈਠਾਇ ਚਲੇ ਆਹੇ। ਤੁਸਾਂ ਅਸਾਥੋਂ ਬਿਹਜਿ ਕਰਿ ਜਾਨਣੇ। ਅਸਾਂ ਅਗੇ ਉਜਰੁ ਕਰਿਦੇ ਆਹੇ ਅਤੇ ਅਸਾਂ ਆਵਦਿਆਂ ਤੋੜੀ **ਇਨਾ ਅਗੇ ਉਜਰ ਨਾਹੀਂ ਕਰਣਾ। ਜੋ ਕੁਛੁ ਆਖਨਿ ਸੋ ਬਾਜਾਇ ਲਿਆਣਾ** ਅਤੇ ਨਾਨਕ ਦਰਵੇਸ ਅਸਾਂ ਆਵਦਿਆਂ ਤੋੜੀ ਤੁਸਾਂ ਇਥੋਂ ਉਠਣ ਨਾਹੀਂ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਤੁਸੀਂ ਕਿਥੇ ਜਾਂਦੇ ਹੋ। ਤਾਂ ਪੀਰ ਕਹਿਆ ਜੀ ਗੁਰਮੁਖਾ ਦਾ ਜਵਾਬ ਲੇਣ ਜਾਂਦੇ ਆਹੇ। ਤਾਂ ਫੇਰਿ ਗੁਰੂ ਨਾਨਕ ਪੁਛਿਆ, ਜੀ ਤੁਸੀਂ ਕਿਥੇ ਜਾਂਦੇ ਹੋ। ਤਾਂ ਫੇਰਿ ਪੀਰ ਆਖਿਆ ਜੀ, ਅਸੀਂ ਮਕੇ ਜਾਂਦੇ ਆਹੇ। ਤਾਂ ਗੁਰੂ

ਨਾਨਕ ਆਖਿਆ, ਜਾਉ ਜੀ। ਤਾਂ **ਪੀਰ ਇਕ ਜੁਬਾ ਗਲਿ ਪਾਇਆ ਅਤੇ ਖੋਲ ਸਿਰਿ ਤੇ ਲੀਤੀ ਅਤੇ ਇਕ ਹਥ ਅਸਤਾਵਾ ਅਤੇ ਇਕ ਹਥ ਆਸਾ ਅਤੇ ਪੈਰੀ ਕਉਸ ਪਾਈ ਅਤੇ ਚਲਿਆ ਗਇਆ।**

ਤਾਂ ਬਾਲੇ ਪੁਛਿਆ, ਜੀ ਮਕਾ ਉਹ ਜਿਥੇ ਮਰਦਾਨਾ ਗਇਆ ਆਹਾ ਇਕੋ ਕੋਈ ਹੋਰ ਮਕਾ ਹੈ। ਤਾਂ ਗੁਰੂ ਨਾਨਕ ਕਹਿਆ, ਸੁਣ ਭਾਈ ਬਾਲਾ ਉਹੋ ਮਕਾ। ਤਾਂ ਫੇਰਿ ਬਾਲੇ ਪੁਛਿਆ ਜੀ ਉਬਹੁ ਕਿਸ ਪਾਸਹੁ ਜਬਾਬ ਲਿਆਵਸੀ। ਤਾਂ ਗੁਰੂ ਨਾਨਕ ਕਹਿਆ, ਸੁਣ ਭਾਈ ਬਾਲਾ **ਫਕੀਰ ਹੈ ਬੰਦਗੀ ਦਾ ਪੂਰਾ ਪਰ ਪੀਰ ਕਚਾ ਹੈ–**ਸੁ ਸੁਨਣ ਵਿਚਿ ਹੈ ਤਾਂ ਮਕੇ ਚਲਿਆ ਹੈ।

ਜਾਂ ਸਯਦ ਜਲਾਲ ਜਾਇ ਜਹਾਜ ਚੜਿਆ ਤਾਂ ਇਕ ਪਹਾੜ ਨਜਰ ਆਇਉਸ। ਜਹਾਜ ਇਸ ਪਹਾੜ ਨਾਲਿ ਲਗੇ ਤਾ ਏਹੁ ਪਹਾੜ ਦੇਖਿ ਜਾਈਏ। **ਤਾਂ ਝਖੜ ਵਗਿਆ** ਜਹਾਜ ਜਾਇ ਉਸੇ ਪਹਾੜ ਲਗਾ। ਤਾਂ ਜਹਾਜ ਵਿਚਿ ਹੋਕਾ ਮਿਲਿਆ, ਯਾਰੋ ਜਿਸ ਉਤਰਨਾ ਹੈ ਸੋ ਉਤਰ ਪਵੋ। ਤਾਂ ਸਯਦ ਜਲਾਲ ਉਤਰ ਪਯਾ ਤਾਂ ਜਹਾਜ ਰਵਾ ਹੋਇਆ ਤਾਂ ਪੀਰ ਜਾਇ ਚੜਿਆ ਪਹਾੜ ਤੇ। ਜਾ ਦੇਖੇ ਤਾਂ ਭਲੀਆਂ ਵਸਤੂ ਲਥੀਆਂ ਹੈਨਿ। ਅਛੀਆ ਸੇਜਾ ਵਿਛਾਵਣੇ ਬਿਥੇਰੇ ਪਏ ਹਨ ਤਾਂ ਪੀਰ ਮਨ ਵਿਚਿ ਜਾਤਾ ਜੋ ਯਹ ਸਮਗ੍ਰੀ ਜੋ ਹੈ ਸੋ ਕੋਈ ਰਹਣ ਵਾਲੇ ਭੀ ਹੋਸਨਿ। ਤਾਂ ਫੇਰਿ ਆਇਆ ਇਕਰਿ ਲਗਾ ਲਹਰਾਂ ਦਾ ਤਮਾਸਾ ਦੇਖਣ। **ਦੇਖੇ ਤਾਂ ਸਮੁੰਦ੍ਰ ਵਿਚਿ ਮੀਂਹ ਵਰਸਦਾ ਹੈ। ਤਾਂ ਪੀਰ ਦੇ ਦਿਲ ਗੁਜਰੀ ਜੋ ਏ ਖੁਦਾਇ ਏਹੁ ਕਿਆ ਜਿਥੇ ਲੋੜੀਂਦਾ ਹੈ ਨਾਹੀਂ ਤਿਥੇ ਵਰਸਦਾ ਅਤੇ ਜਿਥੇ ਲੋੜੀਂਦਾ ਨਾਹੀ ਤਿਥੇ ਵਰਸਦਾ ਹੈ।** ਤਾਂ ਮੀਹੁ ਵਸਣੋਂ ਰਹਿ ਗਇਆ। ਤਾਂ ਫੇਰਿ ਏਹੁ ਪਹਾੜ ਉਪਰਿ ਆਇ ਕਰਿ ਮਹਲਾਇਤ (?) ਵਿਚਿ ਆਇਆ। ਜਾ ਦੇਖੇ ਤਾਂ ਉਥੋਂ ਦੇ ਵਾਸੀਕ ਜੋ ਆਹੇ ਸੋ ਆਪਣੀ ਸਿਹਜਾ ਪਰ ਬੈਠੇ ਹੈਨਿ, ਸਾਯਾ ਉਨਾਂ ਦਾ ਭਾਰੀ ਆਹਾ ਜਿਸ ਦੇ ਮਥੇ ਲਗਾ। ਤਿਸੇ ਪਾਸਿ ਬਹਿ ਗਇਆ। **ਉਨਾਂ ਨੂੰ ਇਛਾ ਭੋਜਨ ਕੁਦਰਤਿ ਨਾਲਿ ਉਤਰਦਾ ਆਹਾ, ਉਨਾਂ ਸਭਨਾਂ ਨੂੰ ਅਹਾਰ ਉਤਰਿਆ।** ਜਿਸ ਦੇ ਪਾਸਿ ਇਹ ਬੈਠਾ ਆਹਾ ਤਿਸ ਜਾਇ ਆਪਣੇ ਗੁਰਦੇਵ ਨੂੰ ਪੁਛਿਆ, ਅਗੋਂ ਉਸ ਫਲਾਣੇ ਦਾ ਅਹਾਰੁ ਉਤਰਿਆ। ਏਸੁ ਆਖਿਆ, ਜੀ ਉਤਰਿਆ। ਤਾਂ ਫੇਰਿ ਉਸ ਪੁਛਿਆ, ਪਰਚੇ ਹੋ। ਤਾਂ ਏਸੁ ਆਖਿਆ ਜੀ ਨਾਹੀਂ ਪਰਚੇ। ਤਾਂ ਉਸ ਫੇਰਿ

ਪੁਛਿਆ ਕਿਉਂ, ਤਾਂ ਉਸ ਆਖਿਆ ਜੀ ਹਿਕੁ ਜੋ ਕਿਸੇ ਮੰਡਲੀ ਥੀਂ ਦਰਵੇਸ ਆਇਆ ਹੈ ਸੋ ਉਸੇ ਨਾਹੀ ਉਤਰਿਆ। ਤਾਂ ਉਸ ਫੇਰਿ ਕਹਿਆ, ਅਹਾਰ ਕਿਸ ਦਾ ਅਤੇ ਉਹ ਕਿਸ ਦਾ। ਤਾਂ ਫੇਰਿ ਇਸ ਕਹਿਆ, ਅਹਾਰ ਭੀ ਉਸੇ ਦਾ ਅਤੇ ਉਹ ਭੀ ਉਸੇ ਦਾ। ਤਾਂ ਫੇਰਿ ਉਸ ਕਹਿਆ, ਤੂੰ ਕਿਆ ਚਿਕਾਰਾ (?) ਜੋ ਹਰਫ ਦਰਮਿਆਨ ਲਿਆਵੇਂ। ਤਾਂ ਏਹੁ ਫਿਰਿ ਆਇਆ। ਪਰ ਦੇ ਨਾ ਸੰਘਿਉਸੁ ਬੈਠਾ ਆਪੇ ਖਾਧੋਸੁ। ਤਾਂ ਸਈਯਦ ਜਲਾਲ ਭੁਖਾ ਰਹਿਆ। ਪਰ ਜਾਗਦਾ ਰਹਿਆ। ਦੇਖਾ ਆਵਤੇ ਤਾਂ ਨਾਹੀਂ ਡਿਠੇ ਪਰੁ ਜਾਂਦੇ ਤਾਂ ਦੇਖੀਏ। ਜਾ ਪਰਭਾਤਿ ਹੋਵਣ ਤੇ ਆਈ ਅਤੇ ਉਨਾਂ ਦੀ ਉਡਾਰੀ ਦਾ ਵਖਤ ਹੋਇਆ। ਤਾਂ **ਸਈਯਦ ਜਲਾਲ ਦੀਆਂ ਪਲਕਾਂ ਲਗ ਗਈਆਓ** ਤਾਂ ਉਨਾਂ ਉਡਾਰੀ ਲੀਤੀ ਤਾਂ ਇਸ ਦੀਆਂ ਖੁਲੀਆਂ ਤਾਂ ਏਹੁ ਬਹੁਤ ਬਿਸਮਾਦਗੀ ਦੇ ਘਾਟਿ ਹੋਇ ਗਇਆ। ਫੇਰਿ ਆਇ ਲਹਰਾਂ ਦਾ ਤਮਾਸਾ ਲਗਾ ਦੇਖਣ। ਦੇਖੇ ਤਾਂ ਹਿਕੁ ਜਹਾਜੁ ਲਗਾ ਡੁਬਣ। ਤਾਂ ਫੇਰਿ ਇਸ ਦੇ ਜੀ ਗੁਜਰੀ ਜੋਏ ਖੁਦਾਇ ਤੂੰ ਏਹੁ ਕਿਆ ਕਰਨਾ ਹੈ ਕੋਈ ਰੰਨ ਪੁਤ੍ਰ ਛਡਿ ਆਇਆ ਹੈ, ਕੋਈ ਕਰਜ ਕਢਿ ਕਰਿ ਵਸਤ ਪਾਈ ਹੈ। ਤੈਨੂੰ ਇਤਨਾ ਭੀ ਤਰਸ ਨਹੀਂ ਆਂਵਦਾ। ਤਾਂ **ਉਹੁ ਜਹਾਜ ਡੁਬਣੋ ਰਹਿ ਗਇਆ, ਜਾਇ ਪਤਣ ਲਗਾ**। ਤਾਂ ਫੇਰਿ ਸਯਦ ਜਲਾਲ ਆਖਿਆ ਭਾਈ ਸਵੇਲੇ ਹੀ ਜਾਈਐ ਜੋ ਆਂਵਦੇ ਦਿਸਨਿ। ਜਾਂ ਏਹ ਜਾਇ ਕਰਿ ਦੇਖੇ ਤਾਂ **ਆਪਣੇ ਆਪਣੇ ਠਿਕਾਣੇ ਸਭੇ ਬੈਠੇ ਹੈਂ।** ਫੇਰਿ ਉਸ ਦੇ ਪਾਸਿ ਬੈਠਿ ਗਇਆ। **ਤਾਂ ਫੇਰਿ ਉਨ੍ਹਾਂ ਨੂੰ ਅਹਾਰ ਉਤਰਿਆ**। ਇਸ ਨੂੰ ਨਾ ਉਤਰਿਆ। ਤਾਂ ਉਹ ਸਾਧਿ ਫਿਰਿ ਬਿਸਮੂਦ (?) ਹੋਇਆ ਫੇਰਿ ਆਪਣੇ ਗੁਰਦੇਵ ਪਾਸਿ ਖੜਾ ਹੋਇਆ। ਤਾਂ ਫਿਰ ਉਸ ਨੂੰ ਅਗੋਂ ਪੁਛਿਆ, ਅਹਾਰੁ ਉਤਰਿਆ। ਕਹਿਉਸ, ਜੀ ਉਤਰਿਆ। ਫੇਰਿ ਉਹ ਕਹਿਆ ਕਿਉਂ। ਤਾਂ ਏਸ ਕਹਿਆ, ਜੀ ਉਹ ਜੋ ਕਲਿ ਵਾਲਾ ਦਰਵੇਸ ਅਜ ਭੀ ਭੁਖਾ ਬੈਠਾ ਹੈ। ਦਿਖਾ ਉਸ ਨੂੰ ਸਦਿ ਲਿਆਉ। **ਉਸ ਵਿਚਿ ਕਿਆ ਤਕਸੀਰ ਹੈ, ਉਹ ਤਾਂ ਅਭੁਲ ਸਾਹਿਬ ਹੈ।** ਤਾਂ ਸਈਯਦ ਜਲਾਲ ਨੂੰ ਸਦ ਲੈ ਗਇਆ। ਤਾਂ ਅਗੋਂ ਗੁਰਦੇਵ ਪੁਛਿਆ, ਕਹੁ ਭਾਈ ਤੂੰ ਕਿਥੋਂ ਹੈਂ। ਤਾਂ ਜਲਾਲ ਆਖਿਆ, ਜੀ ਮੈਂ ਉਚ ਥੀਂ ਹਾਂ। ਤਾਂ ਉਸ ਗੁਰਦੇਵ ਕਹਿਆ। ਤੇਰੀ ਉਮਰ ਕਿਤਨੀ ਹੈ। ਤਾਂ ਜਲਾਲ ਕਹਿਆ, ਜੀ **ਮੈਂ ਆਪਣੀ ਸੰਭਾਲਿ ਵਿਚ ਕਦੀ ਭੁਖਾ ਨਹੀਂ ਰਹਿਆ।** ਤਾਂ ਉਸਿ ਗੁਰਦੇਵ ਕਹਿਆ, ਸੁਣਿ ਭਾਈ

ਤੂੰ ਸਚ ਕਹੁ ਤੈਂ ਕਿਆ ਗੁਸਤਾਕੀ ਕੀਤੀ ਜੋ ਤੈਨੂੰ ਦੁਇ ਦਿਨ ਭੁਖਾ ਰਖਿਆ। ਤਾਂ ਜਲਾਲ ਕਹਿਆ, ਮੈਂ ਤਾਂ ਕੁਚ ਨਾਹੀਂ ਕੀਤਾ। ਤਾਂ ਉਸਿ ਗੁਰਦੇਵ ਕਹਿਆ, ਭਾਈ ਉਧਰ ਤਾਂ ਤਖਸੀਰ ਨਾਹੀਂ ਲਾਈ ਜਾਂਦੀ। ਤੁਸੀਂ ਆਪਣੀ ਤਖਸੀਰ ਜਾਹਰ ਕਰੋ। ਤਾਂ ਜਲਾਲ ਕਹਿਆ, ਜੀ ਮੈਂ ਦੁਇ ਦਿਨਿ ਲਹਰਾਂ ਦਾ ਤਮਾਸਾ ਡਿਠਾ ਹੈ। ਤਾਂ ਉਸ ਗੁਰਦੇਵ ਕਹਿਆ, ਲਹਰਾਂ ਵਿਚਿ ਕਿਆ ਡਿਠੋ। ਤਾਂ ਜਲਾਲ ਕਹਿਆ, ਜੀ ਕਲਿ ਮੀਹੁ ਸਮੁੰਦ੍ਰ ਵਿਚਿ ਵਸਦਾ ਆਹਾ। ਮੈਂ ਆਖਿਆ ਯਾ ਸਾਹਿਬ ਏਹ ਕਿਆ, ਜਿਥੇ ਲੋੜੀਂਦਾ ਹੈ ਤਿਥੇ ਵਸਦਾ ਨਾਹੀਂ ਅਤੇ ਜਿਥੇ ਨਾਹੀਂ ਲੋੜੀਦਾ ਤਿਥੈ ਵਸਦਾ ਹੈ। ਤਾਂ ਵਸਣੋਂ ਰਹਿ ਗਇਆ। ਤਾਂ ਗੁਰਦੇਵ ਪੁਛਿਆ, ਅਜੁ ਕਿਆ ਹੋਇਆ। ਤਾਂ ਫੇਰਿ ਜਲਾਲ ਕਹਿਆ, ਜੋ ਅਜੁ ਹਿਕੁ ਜਹਾਜ ਲਗਾ ਡੁਬਣ ਤਾ ਅਸੀਂ ਆਖਿਆ ਯਾ ਖੁਦਾਇ ਤੂੰ ਕਿਆ ਕਰਨਾ ਹੈਂ। ਕੋਈ ਪੁਤਰ ਨੂੰ ਛਡਿ ਆਇਆ ਹੈ ਅਤੇ ਕੋਈ ਕਰਜ ਕਢਿ ਕਰਿ ਖੇਪ ਲੇ ਆਇਆ ਹੈ। ਏਹੁ ਤੂੰ ਕਿਆ ਕਰਦਾ ਹੈਂ। ਤਾਂ ਜਹਾਜੁ ਜਾਇ ਬੰਦਰ ਲਗਾ। ਤਾਂ ਉਹ ਗੁਰਦੇਵ ਬੋਲਿਆ, ਇਸ ਬੇਮੁਖ ਨੂੰ ਇਥੋਂ ਕਢੋ, ਏਹੁ ਕੋਈ ਵਡਾ ਬੇਮੁਖ ਆਇਆ ਹੈ। ਇਸਿ ਮੰਡਲੀ ਵਿਚਿ ਬਣਦਾ ਨਾਹੀਂ। ਤਾਂ ਜਲਾਲ ਕਹਿਆ, ਜੀ ਮੈਂ ਕਿਆ ਕੀਤਾ। ਤਾਂ ਉਸਿ ਗੁਰਦੇਵ ਕਹਿਆ, ਉਸ ਤਾਂ ਆਪਣਾ ਭਾਣਾ ਕਰਣਾ, **ਤੂੰ ਉਸ ਦਾ ਸਰੀਕ ਹੋਇਉਂ** ਜੋ ਉਸ ਦਾ ਕੀਤਾ ਲਗੋਂ ਮੇਟਣ। ਤੂੰ ਹੁਇ (ਕੋਈ) ਵਡਾ ਆਦਮੀ ਹੋਇ ਗਇਉਂ। ਤੂੰ ਹੁਣਿ ਲਗੋਂ ਜਾਣਨ ਜੋ ਮੇਰਾ ਹੁਕਮੁ ਲਗਾ ਚਲਣਿ ਤੂੰ **ਵਡਾ ਬੇਮੁਖ ਹੈਂ**। ਤਾਂ ਜਲਾਲ ਆਖਿਆ, ਜੀ ਗੁਰਮੁਖ ਕਉਣ। ਤਾਂ ਉਸ ਗੁਰਦੇਵ ਆਖਿਆ, ਸੁਣਿ ਦਰਵੇਸ **ਜੋ ਉਸ ਦਾ ਹੁਕਮ ਭਾਣਾ ਮਨੇ ਸੋ ਗੁਰਮੁਖ** ਅਤੇ **ਜੋ ਉਸ ਦੇ ਕੀਤੇ ਵਿਚਿ ਸਕੁ ਕਰੇ, ਮਨ ਮੈਲਾ ਕਰੇ ਸੋ ਬੇਮੁਖ।** ਤਾਂ ਜਲਾਲ ਕਹਿਆ, **ਰਾਸਿ ਜੀ ਭਲਾ ਹੋਇਆ ਜੋ ਨੇੜੇ ਨਿਸਾ ਹੋਈ।** ਚਲੇ ਆਹੇ ਮਕੇ, ਆਪਣੇ ਤਕੀਏ ਹਿਕੁ ਦਰਵੇਸੁ ਛਡਿ ਆਏ ਆਹੇ। ਤਾਂ ਉਸ ਗੁਰਦੇਵ ਕਹਿਆ, **ਸੁਣਿ ਦਰਵੇਸ ਜਿਸ ਨੂੰ ਤੈਂ ਆਸਣਿ ਬੈਠਾਇਆ ਹੈ ਸੋ ਉਹ ਸਭੁ ਕੁਛ ਜਾਣਦਾ ਹੈ**। ਤਾਂ ਜਲਾਲ ਕਹਿਆ, ਦਰੁਸਤੁ ਜੀ। ਤਾਂ ਜਲਾਲ ਨੂੰ ਅਹਾਰੁ ਉਤਰਿਆ ਜਲਾਲ ਭੀ ਖਾਧਾ। ਜਲਾਲ ਲਗਾ ਜਾਗਣ ਜੋ ਦੇਖਾ ਕਿਸ ਰਾਹਿ ਜਾਂਦੇ ਹੈਨਿ। ਅਤੇ ਆਂਵਦੇ ਕੇਹੜੇ ਰਾਹਿ। ਚਾਰਿ ਪਹਰ ਰਾਤਿ ਜਾਗਦਾ ਰਹਿਆ। ਜਾਂ ਉਨਾ ਦੀ ਉਡਾਰੀ ਦਾ ਵਖਤੁ ਹੋਇਆ ਤਾਂ ਜਲਾਲ ਦੀਆਂ

ਪਲਕਾਂ ਲਗ ਗਈਆਂ। ਤਾਂ ਜਲਾਲ ਸਮਝਿਆ ਜੋ ਅੰਤੁ ਨਾਹੀਂ ਆਂਵਦਾ। ਅਤੇ ਉਹ ਦਰਵੇਸ ਬੈਠਾ ਹੈ। ਤਾਂ ਜਲਾਲ ਦੇ ਦਿਲ ਵਿਚ ਆਈ ਸੋ ਜਹਾਜੁ ਆਇ ਇਥੇ ਲਗੇ ਤਾਂ ਅਸੀਂ ਜਾਇ ਪਹੁਚੀਏ। **ਤਾਂ ਹਿਕੁ ਜਹਾਜ ਨੂੰ ਝਖੜੁ ਖਦੇੜ ਲੈ ਆਇਆ।** ਤਾਂ ਜਲਾਲ ਚੜਿ ਬੈਠਾ, ਫੇਰ ਜਹਾਜ ਨੂੰ ਝਖੜਿ ਜਲਾਲ ਦੇ ਰਾਹ ਹੀ ਲੈ ਆਇਆ।

ਤਾਂ ਜਲਾਲ ਆਪਣੇ ਆਸਣ ਆਇਆ ਆਇ ਗੁਰੂ ਨਾਨਕ ਨੂੰ ਮਿਲਿਆ, ਦਸਤ ਪੋਸੀ ਲੀਤੀ। ਅਗੋਂ ਗੁਰੂ ਨਾਨਕ ਪੁਛਿਆ, ਪੀਰ ਜੀ ਦੇਹੁ ਗੁਰਮੁਖਿ ਦਾ ਜਬਾਬ। ਤਾਂ ਜਲਾਲ ਕਹਿਆ, ਸੁਣਿ ਨਾਨਕ ਦਰਵੇਸ ਤੈਨੂੰ ਸਭ ਕੁਝ ਰੋਸ਼ਨ ਹੈ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਜੋ ਕੁਝ ਜਬਾਬੁ ਲਿਆਏ ਹੋ ਸੋਈ ਆਖਹੁ। ਜਲਾਲ ਕਹਿਆ, ਨਾਨਕ ਦਰਵੇਸ **ਜੋ ਕੋਈ ਹੁਕਮੁ ਖੁਦਾਇ ਦਾ ਮੰਨਦਾ ਹੈ ਤਾਂ ਉਸ ਦੇ ਕੀਤੇ ਵਿਚਿ ਸਕ ਨਾਹੀਂ ਲਿਆਂਵਦਾ ਸੋਈ ਗੁਰਮੁਖਿ ਹੈ** ਅਤੇ ਜੇ ਕੋਈ ਉਸ ਦੇ ਕੀਤੇ ਵਿਚਿ ਸਕਿ ਲਿਆਂਵਦਾ ਸੋਈ ਗੁਰਮੁਖਿ ਹੈ ਅਤੇ **ਜੇ ਕੋਈ ਉਸ ਦੇ ਕੀਤੇ ਵਿਚਿ ਸਕਿ ਲਿਆਂਵਦਾ ਹੈ ਤਾਂ ਉਹ ਬੇਮੁਖ ਹੋਏ ਜਬਾਬੁ ਮਿਲਿਆ ਹੈ।** ਤਾਂ ਫੇਰਿ ਗੁਰੂ ਨਾਨਕ ਪੁਛਿਆ, ਪੀਰ ਜੀ ਏਹੁ ਜਬਾਬ ਤੁਸੀਂ ਕਿਥੋਂ ਲਿਆਏ। ਤਾਂ ਜਲਾਲ ਕਹਿਆ, ਸੁਣਿ ਨਾਨਕ ਦਰਵੇਸ ਹਿਕੁ ਜੋ ਪਹਾੜੁ ਟਾਪੂ ਦੇ ਵਿਚਿ ਆਹਾ ਉਥੇ ਕੁਦਰਤਿ ਦੇ ਦਰਵੇਸੁ ਰਹੰਦੇ ਆਹੇ, ਉਨ੍ਹਾਂ ਨੂੰ ਕੁਦਰਤਿ ਦਾ ਅਹਾਰੁ ਅਤੇ ਉਨਾਂ ਦਾ ਰਾਹੁ ਕੋਈ ਨਜਰ ਨ ਆਇਆ। ਤਾਂ ਗੁਰੂ ਨਾਨਕ ਪੁਛਿਆ, ਉਹ ਕਉਣ ਆਹੇ। ਤਾਂ ਜਲਾਲ ਕਹਿਆ, ਨਾਨਕ ਦਰਵੇਸ ਉਨਾਂ ਦਾ ਸਾਇਆ ਭਾਰੀ ਆਹਾ, ਸੋਝੀ ਨਾ ਪਈ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਅਸਾਨੂੰ ਵਿਦਾ ਦੇਹੁ। ਤਾਂ ਜਲਾਲ ਕਹਿਆ, ਤੁਸਾਂ ਨੂੰ ਰਜਾਇ ਖੁਦਾਇ ਦੀ। ਤਾਂ ਗੁਰੂ ਨਾਨਕ ਵਿਦਾ ਹੋਇਆ।

ਬਾਲੇ ਵਾਲੀ ਜਨਮ ਸਾਖੀ, ੩੧੯-੩੨੨

ਸਈਯਦ ਜਲਾਲ
saīyad jalāl

ਥਾਪਿਆ ਨ ਜਾਇ ਕੀਤਾ ਨ ਹੋਇ
thāpiā na jāe kītā na hoe

ਆਪੇ ਆਪਿ ਨਿਰੰਜਨੁ ਸੋਇ
āpe āp nirãjan soe

ਗਾਵੀਐ ਸੁਣੀਐ ਮਨਿ ਰਖੀਐ ਭਾਉ
gāwīɛ suṇīɛ man rakkhīɛ pāo

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ
dukh parhar sukh kàr lɛ jāe

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ
je hɔ jāṇā ākhā nāhī kέṇā kathan na jāī
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ
sábnā jīā kā ik dātā so mɛ̃ wisar na jāī

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ
mat wič ratan jawāhar māṇik je ik gur kī sikh suṇī

ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ
oṛak oṛak pā̀l thakke ved kɛhan ik wāt lekhā hoe ta likhīɛ lekhɛ hoe wiṇās

ਹੋਰੁ ਬਾਣੀ ਬਹੁਤ ਹੋਈ
hor bāṇī bɔ́t hoī

ਦਰੀਆਉ ਵਿਚ ਛਡੇ ਆਹੇ
darīāo wič čhaḍḍe āhe

ਤੁਸੀਂ ਆਪਿ ਵਿਚਿ ਪਰਚਿ ਗਏ
tusī āp wič parč gae

ਇਸ ਦਰਵੇਸ ਲਖ ਹੀ ਲਖ ਆਖੇ
is darwes lakh hī lakh ākhe

ਬਚਾ ਝੂਠਾ ਕੋਈ ਨਾਹੀਂ
baččā čū̀ṭhā koī nāhī̃

ਜਿਨਾਂ ਨੂੰ ਚਉਦਹਾ ਦੀ ਨਜਰ ਖੁਲੀ ਹੈ ਤਿਨਾਂ ਤਿਨਾ ਚਉਦਾਂ ਆਖੇ ਅਤੇ ਜਿਨਾ ਲਖਾਂ ਦੀ ਨਜਰਿ ਖੁਲੀ ਤਿਨਾ ਲਖ ਹੀ ਆਖੇ
jínā̃ nū̃ čɔdā dī najar khúlī hɛ tínā̃ tínā čɔdā̃ ākhe ate jínā lakkhā̃ dī nazar khúlī tínā lakh hī ākhe

ਇਨਾ ਅਗੇ ਉਜਰ ਨਾਹੀਂ ਕਰਣਾ
énā agge ujar nāhī̃ karṇā

ਜੋ ਕੁਛੁ ਆਖਨਿ ਸੋ ਬਾਜਾਇ ਲਿਆਣਾ
jo kuč̌h ākhan so bājāe liāṇā

ਪੀਰ ਇਕ ਜੁਬਾ ਗਲਿ ਪਾਇਆ ਅਤੇ ਖੋਲ ਸਿਰਿ ਤੇ ਲੀਤੀ ਅਤੇ ਇਕ ਹਥ ਅਸਤਾਵਾ ਅਤੇ ਇਕ ਹਥ ਆਸਾ ਅਤੇ ਪੈਰੀ ਕਉਸ ਪਾਈ ਅਤੇ ਚਲਿਆ ਗਇਆ
pīr ik jubā gal pāiā ate khol sir te lītī ate ik hath astāwā ate ik hath āsā ate pɛrī kɔs pāī ate čaliā gɛā

ਫਕੀਰ ਹੈ ਬੰਦਗੀ ਦਾ ਪੂਰਾ ਪਰ ਪੀਰ ਕਚਾ ਹੈ
faqīr hɛ bā̃dgī dā pūrā par pīr kaččā hɛ

ਤਾਂ ਝਖੜ ਵਗਿਆ
tā̃ čàkkhaṛ wagiā

ਦੇਖੇ ਤਾਂ ਸਮੁੰਦ੍ਰ ਵਿਚਿ ਮੀਂਹ ਵਰਸਦਾ ਹੈ
dekhe tā̃ samũdr wič mī̃́ warsdā hɛ

ਤਾਂ ਪੀਰ ਦੇ ਦਿਲ ਗੁਜਰੀ ਜੋ ਏ ਖੁਦਾਇ ਏਹੁ ਕਿਆ ਜਿਥੇ ਲੋੜੀਂਦਾ ਹੈ ਨਾਹੀਂ ਤਿਥੇ ਵਰਸਦਾ ਅਤੇ ਜਿਥੇ ਲੋੜੀਂਦਾ ਨਾਹੀ ਤਿਥੇ ਵਰਸਦਾ ਹੈ
tā̃ pīr de dil gujrī jo e khudāe eho kiā jitthe loṛī̃dā hɛ nāhī̃ titthe warsdā ate jitthe loṛī̃dā nāhī titthe warsdā hɛ

ੳਨਾਂ ਨੂੰ ਇਛਾ ਭੋਜਨ ਕੁਦਰਤਿ ਨਾਲਿ ਉਤਰਦਾ ਆਹਾ
ónā̃ nū iččhā pòjan kudrat nāl utardā āhā

ਉਨਾਂ ਸਭਨਾਂ ਨੂੰ ਅਹਾਰ ਉਤਰਿਆ
ónā sábnā̃ nū̃ ahār utariā

ਸਈਯਦ ਜਲਾਲ ਦੀਆਂ ਪਲਕਾਂ ਲਗ ਗਈਆਓ
saīyad jalāl dīā̃ palkā̃ lag gaīāo

ਉਹੁ ਜਹਾਜ ਡੁਬਣੋ ਰਹਿ ਗਇਆ
oh jahāz ḍubṇo rɛ́ gɛā

ਜਾਇ ਪਤਣ ਲਗਾ
jāe pattaṇ laggā

ਆਪਣੇ ਆਪਣੇ ਠਿਕਾਣੇ ਸਭੇ ਬੈਠੇ ਹੈਂ
āpṇe āpṇe ṭhikāṇe sábe bɛṭhe hɛ̃

ਤਾਂ ਫੇਰਿ ਉਨ੍ਹਾਂ ਨੂੰ ਅਹਾਰ ਉਤਰਿਆ
tā̃ pher ónā̃ nū̃ ahār utariā

ਉਸ ਵਿਚਿ ਕਿਆ ਤਕਸੀਰ ਹੈ
us wič kiā taqsīr hɛ

ਉਹ ਤਾਂ ਅਭੁਲ ਸਾਹਿਬ ਹੈ
ó tā̃ apùl sāhib hɛ

ਮੈਂ ਆਪਣੀ ਸੰਭਾਲਿ ਵਿਚ ਕਦੀ ਭੁਖਾ ਨਹੀਂ ਰਹਿਆ
mɛ̃ āpṇī sā̃bā̀l wič kadī pùkkhā nahī̃ rɛ́ā

ਤੂੰ ਉਸ ਦਾ ਸਰੀਕ ਹੋਇਉਂ
tū̃ us dā srīk hoiõ

ਵਡਾ ਬੇਮੁਖ ਹੈਂ
waḍḍā bemukh hɛ̃

ਜੋ ਉਸ ਦਾ ਹੁਕਮ ਭਾਣਾ ਮਨੇ ਸੋ ਗੁਰਮੁਖ
jo us dā hukam pā̀ṇā mãne so gurmukh

ਜੋ ਉਸ ਦੇ ਕੀਤੇ ਵਿਚਿ ਸਕੁ ਕਰੇ, ਮਨ ਮੈਲਾ ਕਰੇ ਸੋ ਬੇਮੁਖ
jo us de kīte wič sak kare man mɛlā kare so bemukh

ਰਾਸਿ ਜੀ ਭਲਾ ਹੋਇਆ ਜੋ ਨੇੜੇ ਨਿਸਾ ਹੋਈ
rās jī pàlā hoiā jo neṛe nisā hoī

ਸੁਣਿ ਦਰਵੇਸ ਜਿਸ ਨੂੰ ਤੈਂ ਆਸਣਿ ਬੈਠਾਇਆ ਹੈ ਸੋ ਉਹ ਸਭੁ ਕੁਛ ਜਾਣਦਾ ਹੈ
suṇ darwes jis nū̃ tɛ̃ āsaṇ bɛṭhāiā hɛ so ó sáb kuč jāṇdā hɛ

ਤਾਂ ਹਿਕੁ ਜਹਾਜ ਨੂੰ ਝਖੜੁ ਖਦੇੜ ਲੈ ਆਇਆ
tā̃ hik jahāz nū̃ čàkkhaṛ khadeṛ lɛ āiā

ਜੋ ਕੋਈ ਹੁਕਮੁ ਖੁਦਾਇ ਦਾ ਮੰਨਦਾ ਹੈ ਤਾਂ ਉਸ ਦੇ ਕੀਤੇ ਵਿਚਿ ਸਕ ਨਾਹੀਂ ਲਿਆਂਵਦਾ ਸੋਈ ਗੁਰਮੁਖਿ ਹੈ
jo koī hukam khudāe dā mãndā hɛ tā̃ us de kīte wič sak nāhī̃ liā̃wdā soī gurmukh hɛ

ਜੇ ਕੋਈ ਉਸ ਦੇ ਕੀਤੇ ਵਿਚਿ ਸਕਿ ਲਿਆਂਵਦਾ ਹੈ ਤਾਂ ਉਹ ਬੇਮੁਖ ਹੋਏ ਜਬਾਬੁ ਮਿਲਿਆ ਹੈ
je koī us de kīte wič sak liā̃wdā hɛ tā̃ ó bemukh hoe jabāb miliā hɛ

**ਸਸ (ਚੰਦੋਰਾਣੀ)** sas (čãdorāṇī)

ਨਾਂਵ ਇਸਤ੍ਰੀ ਲਿੰਗ
ਸਹੁਰੇ ਦੀ ਵਹੁਟੀ, ਪਤੀ/ਪਤਨੀ ਦੀ ਮਾਂ

**ਨਾਨਕ ਜੀ ਦੀ ਸਸ ਸੁਲਤਾਨਪੁਰ ਆਈ**
nānak jī dī sas sultānpur āī

ਨਾਨਕ ਜੀ ਦੀ ਸਸ, ਚੰਦੋਰਾਣੀ ਸੁਲਤਾਨਪੁਰ ਆਈ ਤੇ ਆਪਣੀ ਧੀ, ਸੁਲੱਖਣੀ ਦੇ ਵਿਰਲਾਪ ਤੇ ਬੇਬੇ ਨਾਨਕੀ ਜੀ ਨਾਲ ਝਗੜਾ ਕਰਨ ਲੱਗੀ ਕਿ ਉਸ ਦੀ ਧੀ ਦੁਖੀ ਹੈ। ਤੁਸੀਂ ਉਸ ਨੂੰ ਭਲੀਆਂ ਨੂੰਹਾਂ ਵਾਂਗ ਨਹੀਂ ਰੱਖਦੇ। ਉਹ ਸਦਾ ਉਦਾਸ ਰਹਿੰਦੀ ਹੈ। ਤੁਹਾਡੇ ਘਰ ਉਸ ਨਾਲ ਚੰਗਾ ਵਰਤਾਓ ਨਹੀਂ ਹੁੰਦਾ। ਬੇਬੇ ਨਾਨਕੀ ਨੇ ਆਪਣੇ ਭਰਾ ਦਾ ਪਖ ਪੂਰਦਿਆਂ ਕਿਹਾ ਕਿ ਉਸ ਦੀ ਧੀ ਕਿਸ ਕਾਰਨ ਦੁਖੀ ਹੈ। ਉਸ ਨੂੰ ਗਹਿਣਾ ਲੱਤਾ ਸਭ ਕੁਝ ਮਿਲਦਾ ਹੈ। ਅਸੀਂ ਸਾਰੇ ਉਸ ਦੀ ਬੜੀ ਇੱਜ਼ਤ ਕਰਦੇ ਹਾਂ। ਉਹ ਸਗੋਂ ਕਿਸੇ ਨਾਲ ਸਿੱਧੇ ਮੂੰਹੋਂ ਬੋਲਦੀ ਨਹੀਂ। ਬੇਬੇ ਨਾਨਕੀ ਸਦਾ ਉਸ ਨੂੰ ਭਾਬੀ ਕਹਿ ਕੇ ਬੁਲਾਉਂਦੀ ਹੈ ਭਾਵੇਂ ਉਸ ਦੀ ਭਰਜਾਈ ਉਸ ਨਾਲੋਂ ਛੋਟੀ ਹੈ। ਸੁਲੱਖਣੀ ਕਦੀ ਵੀ ਬੇਬੇ ਨਾਨਕੀ ਦਾ ਆਦਰ ਨਹੀਂ ਕਰਦੀ। ਚੰਦੋਰਾਣੀ ਬੜੀ ਦੁਬਿਧਾ ਵਿਚ ਸੀ ਕਿ ਕੀ ਕਰੇ। ਉਸ ਨੇ ਆਪਣੀ ਧੀ ਨੂੰ ਬੁਰਾ ਭਲਾ ਕਿਹਾ ਕਿ ਉਸ ਨੂੰ ਕਿਸ ਗਲ ਦਾ ਦੁਖ ਹੈ। ਸੁਲੱਖਣੀ ਨੇ ਦੱਸਿਆ ਕਿ ਉਸ ਨੂੰ ਘਰ ਵਿਚ ਕਿਸੇ ਗਲ ਦੀ ਘਾਟ ਨਹੀਂ। ਉਸ ਨੂੰ ਸਭ ਕੁਝ ਮਿਲਦਾ ਹੈ ਪਰ ਕਪੜੇ, ਗਹਿਣੇ

ਹੀ ਤਾਂ ਇਕ ਤੀਵੀਂ ਨੂੰ ਨਹੀਂ ਚਾਹੀਦੇ। ਉਸ ਦਾ ਪਤੀ, ਨਾਨਕ ਕਦੀ ਉਸ ਨੂੰ ਬੁਲਾਉਂਦਾ ਨਹੀਂ, ਕਦੇ ਸਿੱਧੇ ਮੂੰਹ ਗਲ ਨਹੀਂ ਕਰਦਾ। ਉਸ ਦਾ ਕਿਸ ਤਰ੍ਹਾਂ ਇਸ ਘਰ ਵਿਚ ਜੀਅ ਲੱਗੇ॥ ਬੇਬੇ ਨਾਨਕੀ ਨੇ ਗਲ ਸਮਝ ਕੇ ਚੰਦੋਰਾਣੀ ਨੂੰ ਦਿਲਾਸਾ ਦਿੱਤਾ ਤੇ ਨਾਨਕ ਜੀ ਨੂੰ ਸਮਝਾਇਆ ਕਿ ਉਹ ਸੁਲੱਖਣੀ ਦਾ ਵੀ ਧਿਆਨ ਰੱਖਣ। ਬੇਬੇ ਨਾਨਕੀ ਦਾ ਵੀ ਜੀਅ ਕਰਦਾ ਹੈ ਕਿ ਉਹ ਵੀ ਆਪਣੇ ਵੀਰ ਦੇ ਬੱਚਿਆਂ ਨੂੰ ਗੋਦੀ ਲਵੇ। ਘਰ ਵਿਚ ਬੱਚਿਆਂ ਦੇ ਹੱਸਣ ਖੇਢਣ ਨਾਲ ਚਾਰੇ ਪਾਸੇ ਆਨੰਦ ਮੰਗਲ ਹੋਵੇ। ਨਾਨਕ ਜੀ ਨੇ ਆਪਣੀ ਭੈਣ ਬੇਬੇ ਨਾਨਕੀ ਦਾ ਹੁੰਗਾਰਾ ਭਰਿਆ ਤੇ ਚੰਦੋਰਾਣੀ ਨੂੰ ਦਿਲਾਸਾ ਦੇ ਕੇ ਵਾਪਸ ਤੋਰ ਦਿੱਤਾ।

ਫਿਰਿ ਸੁਲਤਾਨਪੁਰ ਆਇਆ। ਅਤੇ ਮਾਤਾ ਚੋਣੀ ਨੂੰ ਮੂਲਾ ਪਿਉ ਲੈ ਗਇਆ ਤਾਂ ਗੁਰੂ ਨਾਨਕ ਜੀ ਆਇ ਮੋਦੀ ਖਾਨੇ ਬੈਠਾ। ਲਗਾ ਕੰਮ ਚਲਾਵਣਿ। ਅਗੈ ਕਾਲੂ ਕਿਆ ਆਹ ਜੋ ਉਤੋਂ ਮੂਲਾ ਮਿਲਿਆ। **ਜੋ ਨਾਨਕ ਜੀ ਚਾਲੀ ਆਹੀ ਸੋ ਚਲੀ ਜਾਇ।** ਮੂਲੇ ਨੂੰ ਧੀ ਆਖੈ ਪਿਉ ਤੈ ਮੈਨੂ ਕਿਥੈ ਦਿਤਾ। **ਲੋਕਾ ਨੂੰ ਖਵਾਇਦਾ ਹੈ** ਅਤੇ **ਘਰਿ ਦੀ ਪੀੜਿ ਕਾਈ ਨਾਹੀ**। ਮੂਲਾ ਜੈ ਰਾਮ ਥੇ ਆਇਆ। **ਖਉਰੂ ਕਰੇ ਆਖੇ ਤੁਸਾ ਮੈਨੂੰ ਮੇਰੀ ਧੀ ਨੂੰ ਪਾਇ ਡੋਬਾਇਆ**। ਅਤੇ ਨਾਨਕ ਜੀ ਨੂੰ ਆਖੇ ਅਵੋ ਤੂ ਕਿਥਾਵ ਪੈਦਾ ਹੋਇਆ ਹੈ ਮੇਰੀ ਜਿੰਦੁ ਨੂੰ ਅਵੋ ਕਿਥੋਂ ਲਿਖਿਆ ਆਹੋ। ਨਾਨਕ ਜੀ ਅਗੋ ਬੋਲੈ ਨਾਹੀ। ਮਾਤਾ ਚੋਣੀ ਦਾ ਨਾਉ ਸੁਲਖਣੀ ਆਹਾ। ਗੁਰੂ ਦੇਵ ਕਰਿ ਕਿ ਮਾਤਾ ਚੋਣੀ ਸਦੇਦੇ ਆਹੇ। ਅਤੇ ਚੰਦੋ ਰਾਣੀ ਨਾਨਕ ਜੀ ਦੀ ਸਸੁ ਦਾ ਨਾਉ ਆਹਾ। ਚੰਦੋ ਰਾਣੀ ਆਈ ਧੀ ਪਾਸਿ **ਧੀ ਮਾਉ ਅਗੇ ਰੁੰਨੀ**, ਚੰਦੋ ਨਾਨਕੀ ਨਾਲਿ ਲਗੀ ਲੜਨਿ। ਕਿਉ ਤੁਸੀਂ ਏਹੋ ਜੇਹੇ ਹੋ ਹਕੂਮਤਿ ਲਗੇ ਕਰਣ। **ਜੋ ਪਰਾਈਆਂ ਧੀਆਂ ਲਗੇ ਗਾਲਣਿ।** ਤੁਸਾਨੂ ਪਰਮੇਸਰ ਦਾ ਭਉ ਨਾਹੀ। ਤੂ ਭਿਰਾਵ ਨੂ ਸਮਝਾਂਵਦੀ ਨਾਹੀ ਨਾ ਤੂ ਭਰਾਵ ਦੀ ਖਬਰਿ ਲੈਨੀ ਹੈ, ਨਾ ਭਣਵਯਾ ਸਾਲੇ ਨੂ ਸਮਝਾਂਵਦਾ ਹੈ। **ਤੁਸਾਡੇ ਜੀਅ ਕਿਆ ਹੈ। ਤੁਸੀ ਮੈਨੂ ਆਖੋ।** ਤਾਂ ਨਾਨਕੀ ਆਖਿਆ **ਸੁਣਿ ਮਾਸੀ! ਭਿਰਾਉ ਮੇਰਾ ਚੋਰੁ ਨਾਹੀ ਜਾਰ ਨਾਹੀ ਕੋਈ ਬੁਰਾ ਕਰਮੁ ਨਾਹੀ ਕਰਦਾ।** ਇਹ ਦਾਨੁ ਪੁੰਨ ਗਿਆਨੁ ਭੁਖਿਆਂ ਨੋ ਕਰਦਾ ਹੈ **ਆਪਣੀ ਕਮਾਈ ਵਿਚੋਂ ਭਾਵੈ ਸੋ ਕਰੈ।** ਤੁਸੀਂ ਉਲਾਂਭੇ ਤਾਂ ਦੇਹੋ ਜਾਂ ਤੇਰੀ ਧੀ ਭੁਖੀ ਨੰਗੀ ਰਹਿਦੀ ਹੋਵੈ, ਅਤੇ **ਚੰਗੇ ਭਲੇ ਖਾਂਦੇ ਪੀਂਦੇ ਅਗਲੇ ਨੂ ਖੁਆਰੁ ਕਰੋ** ਤਾਂ ਤੁਸਾਡੀ ਖੁਸੀ। **ਅਸਾਡਾ ਤਾਂ ਮੁਹੁ ਸੁਆਦੁ ਨਾਹੀ ਦੇਂਦਾ ਤੁਸਾਨੋ ਕੁਝ ਇਸੁ ਮੋਹੋ ਆਖੀਐ**। ਗਹਣੇ

ਦੀ ਜਾਹਗਾ ਗਹਣਾ। ਕਪੜੇ ਦੀ ਜਹਗਾ ਕਪੜਾ ਤੁਸਾਡੀ ਅਕਲ ਗਈ ਹੈ। **ਮੈ ਐਸੁ ਮੁਹੋਂ ਭਾਬੀ ਬਿਨਾ ਕਦੇ ਨਾਉ ਸਦਿਆ ਨੀ।** ਜੇ ਤੁਸੀਂ ਖਤ੍ਰੀਆਂ ਦੇ ਪੁਤ੍ਰ ਈਵੇ ਨਾਹਕੁ ਆਖੋ ਤਾਂ ਅਸਾਡਾ ਕਿਆ ਵਸੁ ਹੈ। ਚੰਦੋ ਰਾਣੀ ਚੁਪ ਕਰਿ ਰਹੀ। ਜਾਂ ਧੀ ਪਾਸਿ ਚੰਦੋ ਆਈ ਆਖਿਓਸੁ ਬੇਟੀ ਸੁਲਖਣੀ ਤੇਰੀ ਨਿਣਾਨਿ ਮੈਨੂੰ ਹਦੋਂ ਸਰਮਿੰਦਾ ਕਰਿ ਛਡਿਆ **ਤੂ ਭੀ ਕੁਝ ਨਿਵ ਚਲਿਆ ਕਰਿ।** ਸੁਲਖਣੀ ਆਖਿਆ ਅੰਮਾਂ ਮੈ ਕੁਝ ਭੁਖੀ ਨਾਹੀ। ਨੰਗੀ ਨਾਹੀ ਸਭੋ ਕੁਝ ਹੈ। ਬੇਟੀ ਸਭੋ ਕੁਝ ਹੈ ਤਾਂ ਤੂੰ ਖਤ੍ਰੀ ਪੁਤ ਨੋ ਕਿਉ ਬਦਨਾਵ ਕਰਦੀ ਹੈਂ ਅੰਮਾਂ ਮੈ ਕੀ ਕਰਾਂ **ਮੈਨੂੰ ਮੁਹਿ ਨਾਹੀ ਲਾਵਦਾ**। ਮੈਨੂ ਸਿਧੇ ਮੁਹਿ ਬੋਲਦਾ ਭੀ ਨਾਹੀ। ਫੇਰਿ ਚੰਦੋ ਰਾਣੀ ਨਾਨਕੀ ਪਾਸਿ ਆਈ ਆਖਣਿ ਲਗੀ ਨਾਨਕੀ **ਮੈ ਤੁਸਾਡੇ ਪਰਿ ਕੁਰਬਾਨੁ ਜਾਈ।** ਬੇਟੀ ਤੂ ਮਤਿ ਚੰਗੀ ਹੈ। ਮੈ ਸੁਲਖਣੀ ਨੂੰ **ਬਹੁਤ ਝਿੜਕਿ ਝੰਬਿ ਦਿਤੀ ਹੈ।** ਅਗੋ ਆਖਣਿ ਲਗੀ ਮੈ ਭੁਖੀ ਨੰਗੀ ਨਾਹੀ ਮੈਨੂ ਨਣਾਨ ਦਾ ਦੁਖੁ ਨਾਹੀ। ਮੇਰੇ ਨਾਲਿ ਸਿਧੇ ਮੁਹ ਬੋਲਦਾ ਨਾਹੀ। ਤਾ ਨਾਨਕੀ ਕਹਿਆ ਮਾਸੀ **ਚੰਦੋ ਭਾਬੀ ਕੀ ਤਰਾ ਬਹੁਤ ਕਰੜੀ ਹੈਂ** ਜੇ ਕਦੀ ਮੈ ਸਦਿ ਭੇਜਿਦੀ ਹਾਂ ਤਾਂ ਆਂਵਦੀ ਨਾਹੀ। **ਜੇ ਕਦੀ ਆਵਦੀ ਹੈ ਤਾਂ ਲੋਹੀ ਲਾਖੀ ਲਾਲੀ ਅਖੀਆਂ ਆਂਵਦੀ ਹੈ**। ਮੈ ਏਹ ਜੀ ਵਿਚਿ ਨਹੀਂ ਕਰਦੀ ਜੁ ਮੇਰੇ ਪਾਸਹੁ ਛੋਟੀ ਹੈ। ਮੈ ਆਖਣੀ ਹਾਂ, ਭੀ ਮੇਰੀ ਭਰਜਾਈ, ਮਾਸੀ ਹਥੀ **ਮੈ ਜੀਉ ਜੀਉ ਕਰਦੀ ਹਾਂ**। ਕਿਊ ਜੋ ਅਸਾਂ ਗੋਦੀ ਪਾਇ ਆਂਦੀ ਹੈ। **ਭਲੇ ਖਤ੍ਰੀਆਂ ਦੀ ਧੀ ਹੈ**। ਅਸਾਂ ਕਿਸਨੂੰ ਮਿੰਨਤਾ ਨਾਹੀਂ ਲਾਵਣੀ। **ਅਸਾਨੂੰ ਗੰਢਿ ਨਾਹੀ ਆਇ ਲਗਾ।** ਚੰਦੋ ਕਹਿਆ ਭਲਾ ਬੇਟੀ ਕਮੀ ਕਿਸੈ ਗਲ ਦੀ ਨਾਹੀ। **ਪਰ ਆਪੋ ਹੀ ਜਾਣ ਤ੍ਰੀਮਤਆ ਦਾ ਵਰਤਾਬੁ ਹੈ, ਸੋ ਭੀ ਲੋੜੀਐ ਨਾ।** ਨਾਨਕੀ ਕਹਿਆ ਪਰਮੇਸਰ ਭਲਾ ਕਰਸੀ। ਮਾਸੀ ਤੂ ਜਾਣਦੀ ਹੈ **ਭਰਾਉ ਦੀ ਰਖਣੀ ਕਰਦੀ ਹੈ**। **ਮੈ ਭਿਰਾਉ ਨੂੰ ਪਰਮੇਸਰ ਹੀ ਜਾਣਦੀ ਹਾਂ।** ਤੂ ਸਤਿ ਕਰਿ ਮੰਨੁ। ਮੈ ਨਾਨਕ ਪਾਸੋਂ ਏਹੀ ਡਰਦੀ ਹਾਂ ਜੁ ਆਖਣਾ ਨਾਹੀ। ਮਾਸੀ ਤੂ ਹੁਣਿ ਜਾਹਿ ਜੇ ਪਰਮੇਸਰ ਭਾਵੈ ਭਾਬੀ ਨੂੰ ਦਿਲਾਸਾ ਦਿਵਾਇੰਆਂਗੀ। ਚੰਦੋ ਆਪੁਣੇ ਘਰ ਗਈ।

ਇਕ ਦਿਨ ਨਾਨਕ ਜੀ ਜੈ ਰਾਮ ਨੂੰ ਮਿਲਣ ਆਇਆ ਸੀ। ਨਾਨਕੀ ਨੂੰ ਆਇ ਮਿਲਿਆ। ਨਾਨਕੀ ਆਖਿਆ ਭਾਈ ਅਜੁ ਪਰਮੇਸਰ ਅਸਾਂ ਉਪਰਿ ਮਿਹਰਵਾਨੁ ਹੋਇਆ ਹੈ। ਤੁਸਾ ਦਰਸਨੁ

ਦਿਤਾ। ਨਾਨਕ ਜੀ ਆਖਿਆ ਬੇਬੇ ਜੀ ਮੈ ਤਾਂ ਤੁਸਾਡਾ ਗੁਲਾਮ ਹਾਂ ਤੂ ਇਤਨੀ ਗਲਿ ਕਿਉ ਆਖਦੀ ਹੈ। ਤਾਂ ਨਾਨਕੀ ਆਖਿਆ ਤੇ ਏਉ ਕਿਸੇ ਹੋਰਸ ਨੂੰ ਆਖਿਆ ਕਰੋ। ਤਾਂ ਨਾਨਕ ਜੀ ਆਖਿਆ ਬੇਬੇ ਜੀ ਤੂ ਮੈਥੀਂ ਵਡੀ ਹੈ। ਨਾਨਕੀ ਕਹਿਆ **ਭਾਈ ਜੀ ਦਿਨਿ ਵਿਚ ਵਡੀ ਹਾਂ। ਪਰ ਕਰਮਾ ਵਿਚਿ ਵਡੀ ਨਾਹੀ। ਪਰਮੇਸਰ ਦੀ ਭਗਤਿ ਵਿਚਿ ਵਡੀ ਨਾਹੀ।** ਤਾਂ ਨਾਨਕ ਜੀ ਕਹਿਆ ਬੇਬੇ ਤੂੰ ਸਚੀ ਹੈ। ਏਹੁ ਕਰਤਾਰੁ ਤੁਧੇ ਨੂੰ ਬੁਝਾਈ ਹੈ। ਤੇਰੇ ਉਤੇ ਪਰਮੇਸਰ ਮਿਹਰਵਾਨੁ ਹੈ ਨਾਨਕੀ ਕਹਿਆ ਭਾਈ ਜੀ ਪਰਮੇਸਰ ਮਿਹਰਵਾਨ ਤਾਂ ਜਾਣਾਗੀ ਤੂ ਮੇਰਾ ਹਿਕੁ ਆਖਿਆ ਮੰਨਹਿਗਾ। ਤਾਂ ਨਾਨਕ ਜੀ ਕਹਿਆ ਆਖੁ ਬੇਬੇ ਤੂੰ ਆਖਹਿਗੀ ਸੋ ਮੰਨਾਗਾ। ਤੂੰ ਮੇਰੀ ਵਡੀ ਭੈਣ ਹੈ। **ਤੇਰਾ ਮੇਰਾ ਪਿਛਲੇ ਜਨਮ ਭੀ ਸਾਕੁ ਭੈਣ ਭਰਾਉ ਆਹਾ।....** ਤੇਰਾ ਭਾਰੁ ਮੇਰੇ ਸਿਰ ਤੇ ਹੈ, ਆਖ। ਤਾਂ ਨਾਨਕੀ ਆਖਿਆ ਭਾਈ ਜੀ ਅਸੀਂ ਸਰਮਿੰਦੇ ਹੋਂਦੇ ਆਹੇ। **ਤੂ ਭਾਬੀ ਨੂੰ ਦਿਲਾਸਾ ਨਾਹੀ ਦੇਂਦਾ, ਭਲਿਆਂ ਭਿਰਾਵਾਂ ਦੀਆਂ ਧੀਆਂ ਹੈਨਿ**। ਅਸਾਂ ਗੋਦੀ ਪਾਇ ਆਂਦੀ ਹੈ। ਭਾਈ ਤੂ ਸਾਧੂ ਹੈ ਆਪਣੇ ਜੀ ਵਿਚਿ ਵਿਚਾਰਿ ਦੇਖੁ। ਤਾਂ ਨਾਨਕ ਜੀ ਆਖਿਆ ਕਿਉ ਬੇਬੇ **ਕਿਸੇ ਗਲੇ ਵਿਰਵੀ ਰਹਦੀ ਹੈ। ਭਾਈ ਕਿਉ ਰਹੈ ਵਿਰਵੀ ਸਭੁ ਕੁਛ ਹਾਜਰੁ ਹੈ। ਪਰ ਤ੍ਰੀਮਤ ਨੋ ਏਹੋ ਗਲ ਲੋੜੀਦੀ ਹੈ।** ਤਾਂ ਨਾਨਕ ਕਹਿਆ ਬੇਬੇ ਜੀ ਤੁਸਾਂ ਕਹਿਆ ਸਮਝਿਆ। ਬੇਬੇ ਜੀ ਤੂੰ ਇਸ ਗਲ ਦਾ ਮਨ ਤੇ ਤੋਖ ਕਰਿ ਤੂੰ ਆਖਿਨੀ ਹੈ ਸੋ ਕਰਾਂਗਾ। ਹੁਣਿ ਤੂ ਏਹਿ ਗਲਿ ਛੋੜਿ ਦੇਹ ਤੂ ਕਾਈ ਹੋਰੁ ਗਲਿ ਕਰਿ। ਭਾਈ ਜੀ ਹੋਰ ਮੇਰੇ ਮਨ ਏਹ ਗਲਿ ਹੈ **ਤੇਰੀ ਅਉਲਾਦ ਦੇਖਾਂ ਆਪਣੇ ਕੁਛੜਿ ਖਿਲਾਵਾਂ।** ਨਾਨਕ ਆਖਿਆ ਭਲਾ ਬੇਬੇ ਜੀ ਜੋ ਕੁਛ ਤੂੰ ਮੰਗਨੀ ਹੈ ਸੋ ਹੋਈ ਹੈ। ਆਖਿ ਕਰਿ ਚਲਦਾ ਰਹਿਆ। **ਆਖਿਆ ਮੰਨਿਉਸ ਲਗਾ ਘਰਿ ਵਾਸੁ ਕਰਣਿ।**

ਬਾਲੇ ਵਾਲੀ ਜਨਮ ਸਾਖੀ, ੨੩੮-੨੪੦

ਸਸ (ਚੰਦੋਰਾਣੀ)
sas (čãdorāṇī)

ਜੋ ਨਾਨਕ ਜੀ ਚਾਲੀ ਆਹੀ ਸੋ ਚਲੀ ਜਾਇ
jo nānak jī čālī āhī so čalī jāe

ਲੋਕਾ ਨੂੰ ਖਵਾਇਦਾ ਹੈ
lokā nũ khwāidā hɛ

ਘਰਿ ਦੀ ਪੀੜਿ ਕਾਈ ਨਾਹੀ
kàr dī pīṛ kāī nāhī

ਖਉਰੂ ਕਰੇ ਆਖੇ ਤੁਸਾ ਮੈਨੂੰ ਮੇਰੀ ਧੀ ਨੂੰ ਪਾਇ ਡੋਬਾਇਆ
khɔrū kare ākhe tusā mɛnū̃ merī tı̀ nū̃ pāe ḍobāiā

ਧੀ ਮਾਉ ਅਗੇ ਰੁੰਨੀ
tı̀ māo agge rũnī

ਜੋ ਪਰਾਈਆਂ ਧੀਆਂ ਲਗੇ ਗਾਲਣਿ
jo prāīā̃ tı̀ā̃ lagge gālaṇ

ਤੁਸਾਡੇ ਜੀਅ ਕਿਆ ਹੈ
tusāḍe jī kiā hɛ

ਤੁਸੀ ਮੈਨੂ ਆਖੋ
tusī mɛnū ākho

ਸੁਣ ਮਾਸੀ! ਭਿਰਾਉ ਮੇਰਾ ਚੋਰੁ ਨਾਹੀ ਜਾਰ ਨਾਹੀ ਕੋਈ ਬੁਰਾ ਕਰਮੁ ਨਾਹੀ ਕਰਦਾ
suṇ māsī pirā̀o merā čor nāhī jār nāhī koī burā karm nāhī kardā

ਆਪਣੀ ਕਮਾਈ ਵਿਚੋਂ ਭਾਵੈ ਸੋ ਕਰੈ
āpṇī kmāī wičõ pā̀wɛ so karɛ

ਚੰਗੇ ਭਲੇ ਖਾਂਦੇ ਪੀਂਦੇ ਅਗਲੇ ਨੂ ਖੁਆਰੁ ਕਰੋ
čãge pàle khā̃de pı̄̃de agle nū khuār karo

ਅਸਾਡਾ ਤਾਂ ਮੂਹੁ ਸੁਆਦੁ ਨਾਹੀ ਦੇਂਦਾ ਤੁਸਾਨੋ ਕੁਝ ਇਸੁ ਮੋਹੋ ਆਖੀਐ
asāḍā tā̃ mú suād nāhī dẽdā tusāno kúj is moho ākhīɛ

ਮੈ ਐਸੁ ਮੁਹੋਂ ਭਾਬੀ ਬਿਨਾ ਕਦੇ ਨਾਉ ਸਦਿਆ ਨੀ
mɛ ɛs muhɔ pā̀bī binā kade nāo saddiā nī

ਤੂ ਭੀ ਕੁਝ ਨਿਵ ਚਲਿਆ ਕਰਿ
tū pı̀ kúj niv čaliā kar

ਮੈਨੂੰ ਮੁਹਿ ਨਾਹੀ ਲਾਵਦਾ
mɛnū̃ mohe nāhī lāwdā

ਮੈ ਤੁਸਾਡੇ ਪਰਿ ਕੁਰਬਾਨੁ ਜਾਈ
mɛ tusāḍe par kurbān jāī

ਬਹੁਤ ਝਿੜਕਿ ਝੰਬਿ ਦਿਤੀ ਹੈ
bɔ́t čı̀ṛak čā̀b dittī hɛ

ਚੰਦੋ ਭਾਬੀ ਕੀ ਤਰਾ ਬਹੁਤ ਕਰੜੀ ਹੈਂ
čãdo pā̀bī kī tarā bɔ́t karṛī hɛ̃

ਜੇ ਕਦੀ ਆਵਦੀ ਹੈ ਤਾਂ ਲੋਹੀ ਲਾਖੀ ਲਾਲੀ ਅਖੀਆਂ ਆਂਵਦੀ ਹੈ
je kadī āwdi hɛ tā̃ lohī lākhī lālī akkhīā̃ ā̃wdī hɛ

ਮੈ ਜੀਉ ਜੀਉ ਕਰਦੀ ਹਾਂ
mɛ jīo jīo kardī hā̃

ਭਲੇ ਖਤ੍ਰੀਆਂ ਦੀ ਧੀ ਹੈ
pàle khatrīā̃ dī tı̀ hɛ

ਅਸਾਨੂੰ ਗੰਢਿ ਨਾਹੀ ਆਇ ਲਗਾ
asānū̃ gā̃́ḍ nāhī āe laggā

ਪਰ ਆਪੋ ਹੀ ਜਾਣ ਤ੍ਰੀਮਤਆ ਦਾ ਵਰਤਾਬੁ ਹੈ, ਸੋ ਭੀ ਲੋੜੀਐ ਨਾ
par āpo hī jāṇ trīmtā dā wartāb hɛ so pī̀ loṛīɛ nā

ਭਰਾਉ ਦੀ ਰਖਣੀ ਕਰਦੀ ਹੈ
prā̀o dī rakkhaṇī kardī hɛ

ਮੈ ਭਿਰਾਉ ਨੂੰ ਪਰਮੇਸਰ ਹੀ ਜਾਣਦੀ ਹਾਂ
mɛ pirā̀o nū̃ parmesar hī jāṇdī hā̃

ਭਾਈ ਜੀ ਦਿਨਿ ਵਿਚ ਵਡੀ ਹਾਂ
pā̀ī jī din wič waḍḍī hā̃

ਪਰ ਕਰਮਾ ਵਿਚਿ ਵਡੀ ਨਾਹੀ
par karmā wič waḍḍī nāhī

ਪਰਮੇਸਰ ਦੀ ਭਗਤਿ ਵਿਚਿ ਵਡੀ ਨਾਹੀ
parmesar dī pàgtī wič waḍḍī nāhī

ਤੇਰਾ ਮੇਰਾ ਪਿਛਲੇ ਜਨਮ ਭੀ ਸਾਕੁ ਭੈਣ ਭਰਾਉ ਆਹਾ
terā merā pičhle janam pī̀ sāk pɛ̀ṇ prā̀o āhā

ਤੂ ਭਾਬੀ ਨੂੰ ਦਿਲਾਸਾ ਨਾਹੀ ਦੇਂਦਾ
tū pā̀bī nū̃ dilāsā nāhī dẽdā

ਭਲਿਆਂ ਭਿਰਾਵਾਂ ਦੀਆਂ ਧੀਆਂ ਹੈਨਿ
pàliā̃ pirā̀wā̃ dīā̃ tī̀ā̃ hɛn

ਕਿਸੇ ਗਲੇ ਵਿਰਵੀ ਰਹਦੀ ਹੈ
kise gale wirwī rɛ́dī hɛ

ਭਾਈ ਕਿਉ ਰਹੈ ਵਿਰਵੀ ਸਭੁ ਕੁਛ ਹਾਜਰੁ ਹੈ
pā̀ī kio rahɛ wirwī sáb kuč̌h hājar hɛ

ਪਰ ਤ੍ਰੀਮਤ ਨੋ ਏਹੋ ਗਲ ਲੋੜੀਦੀ ਹੈ
par trīmat no eho gal loṛīdī hɛ

ਤੇਰੀ ਅਉਲਾਦ ਦੇਖਾਂ ਆਪਣੇ ਕੁਛੜਿ ਖਿਲਾਵਾਂ
terī ɔlād dekhā̃ āpṇe kuč̌haṛ khilāwā̃

ਆਖਿਆ ਮੰਨਿਓਸ ਲਗਾ ਘਰਿ ਵਾਸੁ ਕਰਣਿ
ākhiā mãnius laggā kàr wās karṇ

**ਸਸ** sas

ਨਾਂਵ ਇਸਤਰੀ ਲਿੰਗ
ਪਤੀ ਦੀ ਮਾਂ

**ਸੱਸ ਅੱਗੇ ਵਧ ਕੇ ਪਹਿਲਾਂ ਰਥਵਾਨ ਨੂੰ ਖੰਮ੍ਹਣੀ ਨਾਲ ਲਪੇਟ ਗੁੜ ਦੀ ਭੇਲੀ ਦਿੰਦੀ ਹੈ**

sas agge wád ke pɛ́lā̃ rathwān nū̃ khã́mṇī nāl lapeṭ guṛ dī pélī dĩdī hɛ

ਲੜਕੇ ਦੇ ਵਿਆਹ ਸਮੇਂ ਡੋਲੀ ਘਰ ਪਹੁੰਚਣ ਤੋਂ ਪਹਿਲਾਂ ਕੋਈ ਤੇਜ ਸਵਾਰੀ ਵਾਲਾ ਦੂਲਹੇ ਦੀ ਮਾਂ ਨੂੰ ਆ ਕੇ ਦਸ ਦਿੰਦਾ ਹੈ ਕਿ ਡੋਲੀ ਪਹੁੰਚਣ ਵਾਲੀ ਹੈ। ਲੜਕੇ ਦੀ ਮਾਂ ਲਾਗਣ ਰਾਹੀਂ ਆਂਢ-ਗੁਆਂਢ ਵਿਚ ਸੁਨੇਹਾ ਪਹੁੰਚਾ

ਦਿੰਦੀ ਹੈ ਕਿ ਉਹ ਜਲਦੀ ਉਨ੍ਹਾਂ ਦੇ ਘਰ ਡੋਲੀ ਆਉਣ ਤੋਂ ਪਹਿਲਾਂ ਪਹੁੰਚ ਜਾਣ। ਸ਼ਰੀਕੇ ਦੇ ਨਾਲ ਨਾਲ ਵਿਆਹ ਵਿਚ ਆਈਆਂ ਮੇਲਣਾਂ, ਘਰ ਦੀਆਂ ਕੁੜੀਆਂ ਰਲ ਕੇ ਗੀਤ ਗਾਉਣ ਲਗ ਪੈਂਦੀਆਂ ਹਨ।

ਮੇਲਣਾਂ ਅਤੇ ਕੁੜੀਆਂ ਘਰ ਦੇ ਬੂਹੇ ਤੇ ਰਥ ਜਾਂ ਗੱਡੀ ਪਹੁੰਚਣ ਤੇ ਦੁਲਹਨ ਦੇ ਸੁਆਗਤ ਲਈ ਖੜ੍ਹ ਜਾਂਦੀਆਂ ਹਨ। ਦੁਲਹਨ ਦੀ ਸੱਸ ਅੱਗੇ ਵਧ ਕੇ ਰਥਵਾਨ ਨੂੰ ਉਸ ਦੇ ਬਲ੍ਹਦਾਂ ਲਈ ਖੰਮ੍ਹਣੀ ਬੰਨ੍ਹ ਕੇ ਗੁੜ ਦੀ ਭੇਲੀ ਦੇਂਦੀ ਹੈ ਅਤੇ ਰਥਵਾਨ ਨੂੰ ਰੁਪਿਆਂ ਦਾ ਸ਼ਗਨ ਦੇਂਦੀ ਹੈ ਅਤੇ ਗੱਡੀ ਦੇ ਸੱਜੇ ਬੂਹੇ ਕੋਲ ਪਹੁੰਚ ਜਾਂਦੀ ਹੈ।

ਸੱਸ ਥਾਲ ਵਿਚ ਸਗਨਾਂ ਭਰੀਆਂ ਵਸਤਾਂ ਲੈ ਕੇ ਜਿਨ੍ਹਾਂ ਵਿਚ ਗੁੜ, ਚੌਲ, ਮਧਾਣੀ ਦਾ ਨੇਤਰਾ ਅਤੇ ਹਲ੍ਹਦੀ ਦੀ ਗੱਠੀ ਹੁੰਦੀ ਹੈ ਗੱਡੀ ਦੀ ਸੱਜੀ ਤਾਕੀ ਖੋਲ੍ਹਦੀ ਹੈ। ਉਹ ਗੁੜ ਦੀ ਰੋੜੀ ਨਾਲ ਸਜ ਵਿਆਹ ਕੇ ਲਿਆਂਦੀ ਵਹੁਟੀ ਦਾ ਮੂੰਹ ਜੁਠਲਾਉਂਦੀ ਹੈ ਅਤੇ ਗਲਵਕੜੀ ਪਾ ਕੇ ਵਹੁਟੀ ਨੂੰ ਗੱਡੀ ਵਿਚੋਂ ਬਾਹਰ ਕੱਢ ਲੈਂਦੀ ਹੈ। ਲਾੜਾ ਲਾੜੀ ਦਾ ਪੱਲਾ ਫੜ ਕੇ ਹੌਲੀ ਹੌਲੀ ਅੱਗੇ ਤੁਰ ਪੈਂਦਾ ਹੈ ਅਤੇ ਨਾਲ ਨਾਲ ਲੜਕੀਆਂ ਗੀਤ ਗਾਉਂਦੀਆਂ ਤੁਰੀਆਂ ਆਉਂਦੀਆਂ ਹਨ। ਘਰ ਦੀ ਚੌਗਾਠ ਦੇ ਦੋਵੇਂ ਕੌਲਿਆਂ ਉੱਤੇ ਸੱਸ ਸਰ੍ਹੋਂ ਦਾ ਤੇਲ ਚੋਂਦੀ ਹੈ ਅਤੇ ਦੁਲਹਨ ਦੇ ਸਿਰ ਉੱਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ। ਕੁਝ ਘੁੱਟਾਂ ਪੀ ਲੈਣ ਪਿੱਛੋਂ ਲਾੜਾ ਮਾਂ ਦਾ ਹੱਥ ਫੜ ਕੇ ਰੋਕ ਦਿੰਦਾ ਹੈ।

ਘਰ ਦੇ ਅੰਦਰ ਲੈ ਜਾ ਕੇ ਲਾੜੀ ਦੀ ਸੱਸ ਬਹੂ ਦਾ ਮੂੰਹ ਚੜ੍ਹਦੇ ਵਲ ਕਰਵਾ ਕੇ ਪੀੜ੍ਹੀ ਉੱਤੇ ਬੈਠਾ ਦਿੰਦੀ ਹੈ ਅਤੇ ਉਸ ਨੂੰ ਦੁੱਧ ਪਿਆਉਂਦੀ ਹੈ।

ਸੱਸ ਨਵੀਂ ਵਹੁਟੀ ਨੂੰ ਮੂੰਹ ਦਿਖਾਈ ਦਾ ਸ਼ਗਨ ਦਿੰਦੀ ਹੈ। ਜੇਕਰ ਆਰਥਕ ਪੱਖੋਂ ਚਲਦਾ ਘਰ ਹੋਵੇ ਤਾਂ ਸੋਨੇ ਦਾ ਗਹਿਣਾ ਪਾਉਂਦੀ ਹੈ। ਇਸੇ ਨਾਲ ਹੀ ਲੱਡੂਆਂ ਦੇ ਪੰਜ ਜਾਂ ਸੱਤ ਜੋੜੇ ਖੋਪੇ ਦਾ ਗੁੱਟ ਵਹੁਟੀ ਦੇ ਪੱਲ੍ਹੇ ਵਿਚ ਪਾਉਂਦੀ ਹੈ ਅਤੇ ਸਿਰ ਪਲੋਸ ਕੇ ਅਸੀਸ ਦਿੰਦੀ ਹੈ।

ਭਰੇ ਇਕੱਠ ਵਿਚ ਬਹੂ ਦੀ **ਸੱਸ ਅੱਗੇ ਵਧ ਕੇ ਪਹਿਲਾਂ ਰਥਵਾਨ ਨੂੰ ਖੰਮ੍ਹਣੀ ਨਾਲ ਲਪੇਟ ਗੁੜ ਦੀ ਭੇਲੀ ਦਿੰਦੀ ਹੈ**-ਜੋ ਉਸ ਦੇ **ਬਲਦਾਂ ਨੂੰ ਚਾਰਨ ਲਈ ਭਾੜੇ ਦੀ ਗਲ ਕਰਨ ਵੇਲੇ ਤੋਂ ਕਾਰਮੀ ਹੁੰਦੀ ਹੈ– ਫਿਰ ਭੀੜ ਚੀਰ ਕੇ ਰਥ ਦੇ ਸੱਜੇ ਬੂਹੇ ਕੋਲ ਮਾਂ ਪੁੱਜ ਜਾਂਦੀ ਹੈ।** ਓਧਰੋਂ ਕੁੜੀਆਂ ਵਿਚੋਂ ਹੇਰਿਆਂ ਦੀਆਂ ਹੋਰ ਧੁਨਾਂ ਉਠ ਰਹੀਆਂ ਹੁੰਦੀਆਂ ਹਨ:

ਕਿਉਂ ਬੈਠੀ ਨੀ ਭਾਬੋ ਕਿਉਂ ਬੈਠੀ,
**ਕਿਉਂ ਬੈਠੀ ਦਿਲਗੀਰ।**
**ਡੱਬਾ ਪਾਇਆ ਟੂੰਮਾਂ ਦਾ ਨੀ,**
**ਤੇਰੇ ਮੂਹਰੇ ਲਾਇਆ ਵੀਰ।**

ਸੱਸ ਆਪਣੀ **ਸ਼ਗਨਾਂ ਨਾਲ ਭਰੀ ਚੀਜਾਂ ਦੀ ਥਾਲੀ ਲੈ ਕੇ ਜਿਸ ਵਿਚ ਗੁੜ, ਚੌਲ, ਮਧਾਣੀ ਦਾ ਨੇਤਰਾ,**

**ਹਲਦੀ ਦੀ ਗੱਠੀ ਹੁੰਦੀ ਹੈ, ਬਹੂ ਦਾ ਮੂੰਹ ਜੁਠਲਾਉਣ ਲਈ ਅੱਗੇ ਵਧਦੀ ਹੈ। ਰਥ ਵਿਚ ਬੈਠੀ ਬਹੂ ਦੇ ਮੂੰਹ ਵਿਚ ਰੱਖਿਆ ਉਛਾੜ ਚੁੱਕ ਕੇ, ਘੁੰਡ ਦੇ ਅੰਦਰੋਂ ਹੀ ਮੂੰਹ ਜੁਠਲਾ ਕੇ, ਗਲਵੱਕੜੀ ਪਾ ਕੇ ਲਾਹ ਲੈਂਦੀ ਹੈ।** ਬਹੂ ਦੇ ਰਥ ਤੋਂ ਬਾਹਰ ਪੈਰ ਧਰਨ ਦੀ ਦੇਰ ਹੁੰਦੀ ਹੈ ਕਿ **ਸਾਰੇ ਪਾਸੇ ਘੋਰ-ਮਸੋਰੇ ਸ਼ੁਰੂ ਹੋ ਜਾਂਦੇ ਹਨ।** 'ਬਹੂ ਦਾ ਕਦ ਤਾਂ ਕੁੜੇ ਬੜਾ ਲੰਮਾ ਹੈ?' 'ਨਾ ਭਾਈ ਮੈਨੂੰ ਤਾਂ **ਮਧਰੀ ਲਗਦੀ ਐ, ਸੱਗੀ ਫੁਲ ਪਾ ਕੇ ਉੱਚੀ ਅੱਡੀ ਦੀ ਗੁਰਗਾਬੀ ਨਾਲ ਕਿਹੜੀ ਲੰਮੀ ਲੰਝੀ ਨਹੀਂ ਬਣ ਜਾਂਦੀ? ਚਲੋ ਊਂ ਕੰਮ ਚਲਾਊ ਖਾਸੀ ਈ ਐ।'**

'ਚਲੋ ਜਿਹੋ ਜਿਹੀ ਹੈ ਚੰਗੀ ਹੈ। **ਉੱਚੀਆਂ ਲੰਮੀਆਂ ਦੀਆਂ ਕਿਹੜਾ ਥੰਮੀਆਂ ਗੱਡਣੀਆਂ ਨੇ, ਸੋਹਣੀ ਸੁਨੱਖੀ ਚਾਹੀਦੀ ਹੈ'** ਇਸ ਤਰ੍ਹਾਂ ਦੀ ਚਲ ਰਹੀ ਚਰਚਾ ਨੂੰ ਕੁੜੀਆਂ, ਖਾਸ ਕਰਕੇ ਨਾਨਕੀਆਂ ਦੇ ਗੀਤ ਆਪਣੀਆਂ ਸੁਰਾਂ ਵਿਚ ਅਣ-ਸੁਣੀ ਕਰ ਛੱਡਦੇ ਹਨ। ਇਤਨੀ ਦੇਰ ਨੂੰ ਭੈਣ, ਇਕ ਹੇਅਰਾ ਹੋਰ ਲਾਉਂਦੀ ਹੈ:

ਕਿਉਂ ਖੜ੍ਹੀ ਨੀ ਭਾਬੋ,
ਕਿਉਂ ਖੜ੍ਹੀ ਦਿਲਗੀਰ।
**ਲੜ ਫੜ ਪਿੱਛੇ ਲਗ ਜਾ,**
**ਅੱਗੇ ਲੱਗਾ ਮੇਰਾ ਵੀਰ।**

**ਲਾੜਾ ਲਾੜੀ ਦਾ ਪੱਲਾ ਫੜ ਕੇ ਅੱਗੇ ਅੱਗੇ ਟੁਰਦਾ ਹੈ,** ਮਗਰ ਮਗਰ ਕਿਸੇ **ਜਿਠਾਣੀ ਜਾਂ ਦਿਉਰਾਣੀ ਦੇ ਗਲ ਲਗ ਕੇ ਮਲਕ ਮਲਕੜੇ ਲਾੜੀ ਤੁਰਦੀ ਜਾਂਦੀ ਹੈ।** ਕੁੜੀਆਂ ਇਸ ਸਮੇਂ ਦੇ ਗੀਤ ਛੋਹ ਲੈਂਦੀਆਂ ਹਨ:

**ਆਉਂਦੀ ਕੁੜੀ ਨੇ ਬਾਗ ਲਵਾਇਆ**
**ਵਿਚ ਬਰੋਟਾ ਹੱਲਿਆ ਨੀ,**
**ਮਾਂ ਦਾ ਸੂਰਮਾ ਬਹੂ ਦੇ ਮੂਹਰੇ ਚੱਲਿਆ ਨੀ।**
**ਆਉਂਦੀ ਕੁੜੀਏ ਸਚ ਦੇ ਬਚਨ ਹੁੰਦੇ ਗੂੜ੍ਹੇ**
ਵਈ ਸੱਗੀਆਂ ਨਿਲਾਮ ਹੋ ਰਹੀਆਂ
ਹੁਣ ਚਲ ਪਏ ਜਲੇਬੀ ਜੂੜੇ।
ਆਉਂਦੀ ਕੁੜੀਏ ਮੁਰਕੀ ਚੁਰਕੀ
ਕੋਕਰੂ ਕੰਨਾਂ ਦੇ ਵਾਲੇ
**ਵਈ ਨੇਕੀ ਖਟ ਜਾਣਗੇ,**
**ਮਿੱਠੀਆਂ ਜ਼ਬਾਨਾਂ ਵਾਲੇ।**
**ਆਉਂਦੀ ਕੁੜੀਏ ਬੀਜ ਦੇ ਮੱਕੀ**
**ਦੇ ਵੱਢ ਆਲੂ।**

**ਪਹਿਰਾ ਆਇਆ ਕਲਜੁਗ ਦਾ,**
**ਸੱਸਾਂ ਕੀਤੀਆਂ ਨੂੰਹਾਂ ਨੇ ਚਾਲੂ।**
**ਤੇਜੋ ਕੁੜੀਏ ਵੱਟੀ ਵੱਟੀ ਫਿਰ ਲੈ ਨੀ,**
**ਛੋਲਿਆਂ ਦੇ ਸਾਗ ਨੂੰ ਨੀ,**
**ਬੜਾ ਰੰਗ ਲਗ ਗਿਆ,**
ਰੰਗ ਲਗ ਗਿਆ ਬਾਪੂ ਦੇ ਬਾਗ ਨੂੰ ਨੀ।
**ਖੜੋਤੀ ਕੁੜੀਏ ਚਕ ਲਿਆ**
**ਬਜ਼ਾਰ ਵਿਚੋਂ ਊਰੇ।**
ਭਾਗਾਂ ਵਾਲਿਆਂ ਦੇ
**ਅਜ ਹੋ ਗਏ ਨੇ ਕਾਰਜ ਪੂਰੇ।**

ਕਾਰਜ ਪੂਰੇ ਕਰਦਿਆਂ ਹੋਇਆਂ ਜਿਉਂ ਹੀ ਇਹ ਮੇਲੁ ਗੇਲੁ, ਬਹੂ ਨੂੰ ਨਾਲ ਲੈ ਕੇ ਘਰ ਪਹੁੰਚਦਾ ਹੈ, ਅਗੋਂ ਵਿਆਹ ਵਾਲੇ ਮੁੰਡੇ ਤੋਂ ਸੁਆਦਲੇ ਸਵਾਲ ਤੇ ਨਾਲੋਂ ਨਾਲ ਉਨ੍ਹਾਂ ਦੇ ਉੱਤਰਾਂ ਵਾਲਾ ਗੀਤ ਸ਼ੁਰੂ ਹੋ ਜਾਂਦਾ ਹੈ:

ਕਿਹੀਆਂ ਕੁ ਡਿੱਠੀਆਂ ਸਾਲੀਆਂ ਵੇ ਵੀਰਾ,
ਕਿਹੀ ਕੁ ਡਿੱਠੀ ਸੁ ਨਾਰ।
**ਸਾਲੀਆਂ ਚੰਬੇ ਦੀਆਂ ਡਾਲੀਆਂ ਨੀ ਭੈਣੇ,**
**ਨੀ ਨਾਰ ਤਿੱਲੇ ਦੀ ਤਾਰ।**
ਕੀ ਕੁਝ ਕਰਨ ਤੇਰੀਆਂ ਸਾਲੀਆਂ ਵੇ ਵੀਰਾ,
ਕੀ ਕਰੇ ਤੇਰੀ ਨਾਰ।
**ਸਾਲੀਆਂ ਕੱਢਣ ਕਸੀਦੜਾ ਨੀ ਭੈਣੇ,**
**ਕੱਢਦੀ ਨਾਰ ਰੁਮਾਲ।**
ਕੀ ਕੁਝ ਖਾਣ ਤੇਰੀਆਂ ਸਾਲੀਆਂ ਵੇ ਵੀਰਾ
ਕੀ ਕੁਝ ਖਾਏ ਤੇਰੀ ਨਾਰ।
ਬਰਫੀ ਪੇੜੇ ਖਾਣ ਸਾਲੀਆਂ,
**ਮੇਵੇ ਸੌਗੀ ਖਾਏ ਨਾਰ।**

ਗੀਤ ਗਾਉਂਦੀਆਂ ਹੱਸਦੀਆਂ ਖੇਡਦੀਆਂ, ਨਵੀਂ ਬਹੂ ਦੇ ਘਰੇ ਲਿਜਾਣ ਦੇ ਚਾਵਾਂ ਵਿਚ ਮੁਗਧ ਹੋਈਆਂ ਨੂੰ ਵਿਆਹ ਵਾਲਾ ਘਰ ਛੇਤੀ ਹੀ ਆ ਜਾਂਦਾ ਹੈ। **ਵਿਆਹ ਵਾਲੇ ਘਰ ਦੇ ਦੋਵੇਂ ਕੌਲਿਆਂ ਉਤੇ ਮੂਹਰੇ ਹੋ ਕੇ ਪਹਿਲਾਂ ਬਹੂ ਦੀ ਸੱਸ ਤੇਲ ਚੋ ਕੇ ਸਿਰ ਉਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ।** ਕਈ ਮਾਵਾਂ ਦੇ ਪੁੱਤ ਬੇਪ੍ਰਵਾਹੀ ਨਾਲ ਇਹ ਆਖ ਕਿ, 'ਪੀ ਲੈਣ ਦਿਓ ਅਜ ਰਜ ਕੇ।' ਜਿੰਨਾਂ ਪਾਣੀ ਪੀ ਸਕਦੀ ਹੋਵੇ, ਪੀਈ ਜਾਣ ਦਿੰਦੇ ਹਨ। ਘੱਟੋ ਘੱਟ ਸਤ ਘੁੱਟਾਂ ਤਾਂ ਉਸ ਨੇ ਪੀਣੀਆਂ ਹੁੰਦੀਆਂ ਹਨ, ਪਰ ਸੱਤਵੀਂ ਘੁੱਟ ਮੁੰਡਾ ਉਸ ਨੂੰ ਪੀਣ ਨਹੀਂ ਦਿੰਦਾ, ਮੁੰਡਾ ਨਾ ਹਟਾਏ ਤਾਂ ਦਿਰਾਣੀਆਂ

ਜਿਠਾਣੀਆਂ ਉਸ ਦੇ ਹਥੋਂ ਪਾਣੀ ਵਾਲਾ ਭਾਂਡਾ ਖੋਹ ਲੈਂਦੀਆਂ ਹਨ। ਕਹਿੰਦੇ, ਇਸ ਤਰ੍ਹਾਂ ਪਾਣੀ ਵਾਰ ਕੇ ਮਾਂ ਆਪਣੇ ਨੂੰਹ-ਪੁੱਤ ਦੀਆਂ ਸਾਰੀਆਂ ਬਲਾਈਆਂ ਆਪਣੇ ਸਿਰ ਲੈਣ ਦੀ ਕੁਰਬਾਨੀ ਲਈ ਪੇਸ਼ ਕਰ ਰਹੀ ਹੁੰਦੀ ਹੈ ਤੇ ਪਾਣੀ ਖੋਹਣ ਦਾ ਅਰਥ ਹੈ ਭੈਣਾਂ ਭਰਾ ਵੀ ਦੁਖਾਂ ਸੁਖਾਂ ਦੇ ਹਿੱਸੇਦਾਰ ਹਨ। ਕੁੜੀਆਂ ਇਸ ਮੌਕੇ ਦਾ ਗੀਤ ਛੋਹ ਲੈਂਦੀਆਂ ਹਨ:

**ਪਾਣੀ ਵਾਰ ਬੰਨੇ ਦੀਏ ਮਾਏ,**
ਬੰਨਾ ਤੇਰਾ ਕੀ ਲੱਗਦੈ।
ਹੀਰੇ, ਨੀ ਮੈਂ ਵਾਰ ਵਾਰ ਪਈ ਪੀਂਵਦੀ।
ਨੂੰਹੇਂ ਨੀ ਮੈਂ ਵਾਰ ਵਾਰ ਪਈ ਪੀਂਵਦੀ।
ਵਹੁਟੀ ਦੇ ਘੁੰਡ ਪਰ ਘੁੰਡ ਦੀ ਕਿਨਾਰੀ ਪਰ
**ਜੰਞਾਂ ਦੇ ਲਾੜੇ ਸਿਰ,**
**ਲਾੜੇ ਤੇ ਸਿਰਵਾਲੇ ਸਿਰ**
ਪਾਣੀ ਵਾਰ ਵਾਰ ਪਈ ਪੀਂਵਦੀ।
ਜੇ ਤੂੰ ਆਂਦੜੀ ਵੇ ਮੱਲਾ ਨਵੀਂ ਨਾਰ,
ਪਾਰੋਂ ਹੀ ਪਰਵਾਰ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੪੦੨

ਸਸ
sas

ਸੱਸ ਅੱਗੇ ਵਧ ਕੇ ਪਹਿਲਾਂ ਰਥਵਾਨ ਨੂੰ ਖੰਮ੍ਹਣੀ ਲਪੇਟ ਗੁੜ ਦੀ ਭੇਲੀ ਦਿੰਦੀ ਹੈ
sas agge wád ke pɛ́lā̃ rathwān nū̃ khə́mṇī lapeṭ guṛ dī pèlī dĩdī hɛ

ਬਲ੍ਹਦਾਂ ਨੂੰ ਚਾਰਨ ਲਈ ਭਾੜੇ ਦੀ ਗਲ ਕਰਨ ਵੇਲੇ ਤੋਂ ਕਾਰਮੀ ਹੁੰਦੀ ਹੈ- ਫਿਰ ਭੀੜ ਚੀਰ ਕੇ ਰਥ ਦੇ ਸੱਜੇ ਬੂਹੇ ਕੋਲ ਮਾਂ ਪੁੱਜ ਜਾਂਦੀ ਹੈ
báldā̃ nū̃ čāran laī pā̀ṛe dī gal karn wele tõ kārmī hũdī hɛ phir pī̀ṛ čīr ke rath de sajje būhe kol mā̃ puj jā̃dī hɛ

ਕਿਉਂ ਬੈਠੀ ਦਿਲਗੀਰ
kiõ bɛṭhī dilgīr

ਡੱਬਾ ਪਾਇਆ ਟੁੰਮਾਂ ਦਾ ਨੀ
ḍabbā pāiā ṭũmā̃ dā nī

ਤੇਰੇ ਮੂਹਰੇ ਲਾਇਆ ਵੀਰ
tere mū́re lāiā wīr

ਸ਼ਗਨਾਂ ਨਾਲ ਭਰੀ ਚੀਜਾਂ ਦੀ ਥਾਲੀ ਲੈ ਕੇ ਜਿਸ ਵਿਚ ਗੁੜ, ਚੌਲ, ਮਧਾਣੀ ਦਾ ਨੇਤਰਾ, ਹਲ੍ਹਦੀ ਦੀ ਗੱਠੀ ਹੁੰਦੀ ਹੈ, ਬਹੂ ਦਾ ਮੂੰਹ ਜੁਠਲਾਉਣ ਲਈ ਅੱਗੇ ਵਧਦੀ ਹੈ
šagnā̃ nāl pàrī čījā̃ dī thālī lɛ ke jis wič guṛ čɔl mdā̀ṇī dā netrā háldī dī gaṭṭhī hũdī hɛ bahū dā mū̃́ juṭhlɔṇ laī agge wáddī hɛ

ਰਥ ਵਿਚ ਬੈਠੀ ਬਹੂ ਦੇ ਮੂੰਹ ਉੱਤੇ ਰੱਖਿਆ ਉਛਾੜ ਚੁੱਕ ਕੇ, ਘੁੰਡ ਦੇ ਅੰਦਰੋਂ ਹੀ ਮੂੰਹ ਜੁਠਲਾ ਕੇ, ਗਲਵੱਕੜੀ ਪਾ ਕੇ ਲਾਹ ਲੈਂਦੀ ਹੈ
rath wič bɛṭhī bahū de mū̃́ utte rakkhiā učhāṛ čuk ke kū̃ḍ de ãdarõ hī mū̃́ juṭhlā ke galwakkaṛī pā ke lá lɛ̃dī hɛ

ਸਾਰੇ ਪਾਸੇ ਘੋਰ-ਮਸੋਰੇ ਸ਼ੁਰੂ ਹੋ ਜਾਂਦੇ ਹਨ
sāre pāse kòr masore šurū ho jā̃de han

ਮਧਰੀ ਲਗਦੀ ਐ, ਸੱਗੀ ਫੁਲ ਪਾ ਕੇ ਉੱਚੀ ਅੱਡੀ ਦੀ ਗੁਰਗਾਬੀ ਨਾਲ ਕਿਹੜੀ ਲੰਮੀ ਲੰਝੀ ਨਹੀਂ ਬਣ ਜਾਂਦੀ
mádarī lagdī ɛ saggī phul pā ke uččī aḍḍī dī gurgābī nāl kéṛī lãmī lấjī naĩ́ baṇ jā̃dī

ਚਲੋ ਊਂ ਕੰਮ ਚਲਾਊ ਖਾਸੀ ਈ ਐ
čalo ū̃ kãm člāū khāsī ī ɛ

ਉੱਚੀਆਂ ਲੰਮੀਆਂ ਦੀਆਂ ਕਿਹੜਾ ਥੰਮ੍ਹੀਆਂ ਗੱਡਣੀਆਂ ਨੇ, ਸੋਹਣੀ ਸੁਨੱਖੀ ਚਾਹੀਦੀ ਹੈ
uččīā̃ lãmīā̃ dīā̃ kéṛā thấmīā̃ gaḍḍaṇīā̃ ne sóṇī sunakkhī čāhīdī hɛ

ਲੜ ਫੜ ਪਿੱਛੇ ਲਗ ਜਾ
laṛ phaṛ piččhe lag jā

ਅੱਗੇ ਲੱਗਾ ਮੇਰਾ ਵੀਰ
agge laggā merā wīr

ਲਾੜਾ ਲਾੜੀ ਦਾ ਪੱਲਾ ਫੜ ਕੇ ਅੱਗੇ ਅੱਗੇ ਟੁਰਦਾ ਹੈ
lāṛā lāṛī dā pallā phaṛ ke agge agge ṭurdā hɛ

ਜਿਠਾਣੀ ਜਾਂ ਦਿਉਰਾਣੀ ਦੇ ਗਲ ਲਗ ਕੇ ਮਲਕ ਮਲਕੜੇ ਲਾੜੀ ਤੁਰਦੀ ਜਾਂਦੀ ਹੈ
jiṭhāṇī jā̃ diorāṇī de gal lag ke malk malkaṛe lāṛī turdī jā̃dī hɛ

ਆਉਂਦੀ ਕੁੜੀ ਨੇ ਬਾਗ ਲਵਾਇਆ
āõdī kuṛī ne bāg lwāiā

ਵਿਚ ਬਰੋਟਾ ਹੱਲਿਆ ਨੀ
wič baroṭā halliā nī

ਮਾਂ ਦਾ ਸੂਰਮਾ ਬਹੂ ਦੇ ਮੂਹਰੇ ਚੱਲਿਆ ਨੀ
mā̃ dā sūrmā bahū de mū́re čalliā nī

ਆਉਂਦੀ ਕੁੜੀਏ ਸਚ ਦੇ ਬਚਨ ਹੁੰਦੇ ਗੂੜ੍ਹੇ
āõdī kuṛīe sač de bačan hū̃de gū́ṛe

ਵਈ ਨੇਕੀ ਖਟ ਜਾਣਗੇ
waī nekī khaṭ jāṇge

ਮਿੱਠੀਆਂ ਜ਼ਬਾਨਾਂ ਵਾਲੇ
miṭṭhīā̃ zabānā̃ wāle

ਆਉਂਦੀ ਕੁੜੀਏ ਬੀਜ ਦੇ ਮੱਕੀ
āõdī kuṛīe bīj de makkī

ਦੇ ਵੱਢ ਆਲੂ
de wáḍ ālū

ਪਹਿਰਾ ਆਇਆ ਕਲਜੁਗ ਦਾ
pɛ́rā āiā kaljug dā

ਸੱਸਾਂ ਕੀਤੀਆਂ ਨੂੰਹਾਂ ਨੇ ਚਾਲੂ
sassā̃ kītīā̃ nū̃hā̃ ne čālū

ਤੇਜੋ ਕੁੜੀਏ ਵੱਟੀਂ ਵੱਟੀਂ ਫਿਰ ਲੈ ਨੀ
tejo kuṛīe waṭṭī̃ waṭṭī̃ phir lɛ nī

ਛੋਲਿਆਂ ਦੇ ਸਾਗ ਨੂੰ ਨੀ
čholiā̃ de sāg nū̃ nī

ਬੜਾ ਰੰਗ ਲਗ ਗਿਆ
baṛā rā̃g lag giā

ਖੜੋਤੀ ਕੁੜੀਏ ਚਕ ਲਿਆ
khaṛotī kuṛīe čak liā

ਬਜ਼ਾਰ ਵਿਚੋਂ ਊਰੇ
bzār wiččõ ūre

ਅਜ ਹੋ ਗਏ ਨੇ ਕਾਰਜ ਪੂਰੇ
aj ho gae ne kāraj pūre

ਸਾਲੀਆਂ ਚੰਬੇ ਦੀਆਂ ਡਾਲੀਆਂ ਨੀ ਭੈਣੇ
sāḷīā̃ čā̃be dīā̃ ḍāḷīā̃ nī pɛ̀ṇe

ਨੀ ਨਾਰ ਤਿੱਲੇ ਦੀ ਤਾਰ
nī nār tille dī tār

ਸਾਲੀਆਂ ਕੱਢਣ ਕਸੀਦੜਾ ਨੀ ਭੈਣੇ
sāḷīā̃ káḍaṇ kasīdaṛā nī pɛ̀ṇe

ਕੱਢਦੀ ਨਾਰ ਰੁਮਾਲ
káḍḍī nār rumāl

ਮੇਵੇ ਸੌਗੀ ਖਾਏ ਨਾਰ
mewe sɔgī khāe nār

ਵਿਆਹ ਵਾਲੇ ਘਰ ਦੇ ਦੋਵੇਂ ਕੌਲਿਆਂ ਉਤੇ ਮੂਹਰੇ ਹੋ ਕੇ ਪਹਿਲਾਂ ਬਹੂ ਦੀ ਸੱਸ ਤੇਲ ਚੋ ਕੇ ਲਾੜੇ ਅਤੇ ਲਾੜੀ ਦੇ ਸਿਰ ਉਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ
wiá wāle kàr de dowẽ kɔḷiā̃ utte mū́re ho ke pɛ́lā̃ bahū dī sas tel čo ke lāṛe ate lāṛī de sir uttõ dī pāṇī wār wār ke pī̃dī hɛ

ਪਾਣੀ ਵਾਰ ਬੰਨੇ ਦੀਏ ਮਾਏ
pāṇī wār bā̃ne dīe māe

ਜੰਞਾਂ ਦੇ ਲਾੜੇ ਸਿਰ
jā̃ñā̃ de lāṛe sir

ਲਾੜੇ ਤੇ ਸਿਰਵਾਲੇ ਸਿਰ
lāṛe te sirwāle sir

**ਸਸਤਾਈਂ** sastāī̃

ਕਿਰਿਆ
ਰੁਕਣਾ, ਅਟਕਣਾ, ਠਹਿਰਨਾ

**ਜਾਨ ਕਬਜ਼ ਥੀਂ ਤੂੰ ਸਸਤਾਈਂ**
jān kabz thī̃ tū̃ sastāī̃

ਆਪਣੇ ਇਸ਼ਟ, ਪੈਗੰਬਰ, ਕਾਇਨਾਤ ਦੇ ਮਾਲਕ ਦੀ ਉਡੀਕ ਵਿਚ ਸਾਰੇ ਅੰਬਰ ਨੂੰ ਸਾਫ ਸੁਥਰਾ ਸਵੱਛ ਕੀਤਾ ਤੇ ਫਿਰ ਇਕ ਘੜੀ ਸਸਤਾਇਆ, ਆਰਾਮ ਕੀਤਾ। ਇਸ ਸਸਤਾਨ ਵਿਚ ਇਸ਼ਕ ਦੀ, ਪ੍ਰੀਤ ਮਿਲਣੀ ਦੀ ਡੂੰਘੀ ਪੀੜ ਹੈ। ਇਹ ਦੀਰਘ ਰੋਗ ਹੈ ਜਿਸ ਵਿਚ ਨਾ ਸਸਤਾਇਆ ਜਾ ਸਕਦਾ ਹੈ ਤੇ ਨਾ ਹੀ ਕੋਈ ਹੀਲਾ ਕੀਤਾ ਜਾ ਸਕਦਾ ਹੈ। ਆਪਣੇ ਪੈਗੰਬਰ, ਆਪਣੇ ਵਲੀ ਦੀ ਆਮਦ ਦੀ ਖੁਸ਼ੀ ਵਿਚ ਇਸ ਦੀਨ ਦੁਨੀ ਦੇ ਸਭ ਦੁਵੰਦ ਭੁਲ ਜਾਂਦੇ ਹਨ। ਸਭ ਝਗੜੇ ਝਮੇਲੇ ਦੂਰ ਰਹਿ ਜਾਂਦੇ ਹਨ। ਕਾਇਨਾਤ ਦੇ ਉਸ ਵਲੀ ਦੇ ਹੁਕਮ ਵਿਚ ਇਸ ਜਗ ਦੇ ਚਰਖੇ ਘੂਕਦੇ ਹਨ ਤੇ ਅੱਲਾ ਦੇ ਨਾਮ ਨਾਲ ਸਾਰੇ ਅਸਮਾਨ ਨੂੰ ਸਰਸ਼ਾਰ ਕਰ ਦੇਂਦੇ ਹਨ। ਦੋਜ਼ਖ ਦੀ ਅੱਗ ਠੰਢੀ ਹੋ ਜਾਂਦੀ ਹੈ ਤੇ ਜੱਨਤ ਦੀਆਂ ਬਹਾਰਾਂ, ਹੂਰਾਂ ਸਾਰੇ ਬ੍ਰਹਮੰਡ ਨੂੰ ਇਕਸਾਰ, ਇਕਾਗਰ ਕਰ ਦੇਂਦੀਆਂ ਹਨ।

**ਜਾਨ ਕਬਜ਼ ਥੀਂ ਤੂੰ ਸਸਤਾਈਂ,**
**ਹਜ਼ਰਤ ਅਜ਼ਰਾਈਲਾ।**
ਯਾਰ ਮੇਰੋ ਦੀ ਆਮਦ ਹੋਈ,
ਕਰੋ ਖੁਸ਼ੀ ਦਾ ਹੀਲਾ।
ਝਾੜੂ ਕਰੋ ਅਸਮਾਨਾਂ ਉਤੇ,
ਅਰਸ਼ੋਂ ਗਰਦ ਉਤਾਰੋ।
ਕੁਰਸੀ ਦੇ ਸਰਤਾਜ ਪਹਿਨਾਓ,
ਹੋਰ ਖ਼ਿਆਲ ਵਿਸਾਰੋ।
ਹੌਜ਼ ਕੌਸਰ ਥੀਂ ਭਰ ਭਰ ਮਸ਼ਕਾਂ,
ਅਜ ਸ਼ਰਾਬ ਲਿਆਓ।
**ਨੂਰੀ ਹੁੱਲੇ ਅਸਮਾਨਾਂ ਤੇ,**
**ਕੁਲ ਛਨਕਾਰ ਕਰਾਓ।**
ਮੁਸ਼ਕ ਮੁਅੱਤਰ ਜ਼ਾਹਰ ਹੋਵੇ,
ਤੇਜ਼ ਹੋਵੇ ਰੁਸ਼ਨਾਈ।
ਮੈਂ ਯਾਰ ਆਪਣੇ ਨੂੰ ਕੁਦਰਤ ਦਸਾਂ,
ਜਿਹਦੀ ਖ਼ਾਹਸ਼ ਆਈ।
**ਹੁਕਮ ਕਰੋ ਇਸ ਚਰਖੇ ਤਾਈਂ,**
**ਫਿਰਨੋਂ ਠਹਿਰ ਖਲੋਵੇ।**
ਬਾਜ ਨਬੀ ਦੇ ਆਇਆਂ ਤਾਈਂ,
ਹੋਰ ਖ਼ਿਆਲ ਨਾ ਹੋਵੇ।
ਦੋਜ਼ਖ ਦੀ ਅਗ ਮਧਮ ਕਰਨੀ,
ਭੜਕਾਂ ਥੀਂ ਸਸਤਾਵੇ।
ਹੁਕਮ ਕਰੋ ਰਜ਼ਵਾਂ ਬਹਿਸ਼ਤੀ,
ਸ਼ਾਨ ਸ਼ਰੀਫ਼ ਵਧਾਵੇ।
ਖੋਲ੍ਹ ਦਿਓ ਦਰਵਾਜ਼ੇ ਇਸ ਦੇ,
ਬਖ਼ਸ਼ੇ ਨੂਰ ਜ਼ਹੂਰਾਂ।
ਖ਼ੁਸ਼ੀ ਕਰੋ ਸ਼ਬ ਕਦਰ ਨਬੀ ਦੀ,
ਜ਼ੇਵਰ ਪਹਿਨਣ ਹੂਰਾਂ।
ਕਾਦਰਯਾਰ, ੧੨੯

ਸਸਤਾਈਂ
sastā̃ī̃

ਜਾਨ ਕਬਜ਼ ਥੀਂ ਤੂੰ ਸਸਤਾਈਂ
jān kabz thī̃ tū̃ sastā̃ī̃

ਹਜ਼ਰਤ ਅਜ਼ਰਾਈਲਾ
hazrat azrāīlā

ਨੂਰੀ ਹੁੱਲੇ ਅਸਮਾਨਾਂ ਤੇ

nūrī hulle asmānā̃ te

ਕੁਲ ਛਨਕਾਰ ਕਰਾਓ
kul čhankār krāo

ਹੁਕਮ ਕਰੋ ਇਸ ਚਰਖੇ ਤਾਈਂ
hukm karo is čarkhe tāī̃

ਫਿਰਨੋਂ ਠਹਿਰ ਖਲੋਵੇ
firnõ ṭhέr khlowe

**ਸੰਸਾ** sãsā

ਨਾਂਵ ਪੁਲਿੰਗ
ਸ਼ੱਕ, ਸੰਦੇਹ, ਭਰਮ, ਡਰ

### ਅਸਾਡੇ ਮਨਿ ਬਹੁਤੁ ਸੰਸਾ ਹੋਇ ਰਹਿਆ ਹੈ

asāḍe man bόt sãsā hoe rέā hɛ

ਬਾਬਾ ਨਾਨਕ ਚੁਪ ਚਾਪ ਆਪਣੇ ਆਪ ਵਿਚ ਹੀ ਮਗਣ ਰਹਿੰਦੇ ਸਨ। ਉਹਨਾਂ ਦੇ ਮਾਤਾ ਜੀ ਨੂੰ ਬੜਾ ਸੰਸਾ ਹੁੰਦਾ ਸੀ ਕਿ ਉਹ ਕਿਸੇ ਨਾਲ ਗਲ ਬਾਤ ਨਹੀਂ ਸੀ ਕਰਦੇ। ਕਿਸੇ ਨਾਲ ਬੋਲਦੇ ਚਾਲਦੇ ਨਹੀਂ ਸਨ। ਬਾਬਾ ਜੀ ਨੇ ਸ਼ਬਦ ਉਚਾਰਿਆ ਤੇ ਆਪਣੇ ਪ੍ਰੀਤਮ ਵਿਚ ਧਿਆਨ ਦੀ ਗੋਸ਼ਟ ਕੀਤੀ। ਉਸ ਕਰਤਾਰ ਦੇ ਦਰਸ਼ਨਾਂ ਬਿਨਾਂ ਉਹ ਜੀਊ ਨਹੀਂ ਸਕਦੇ। ਪ੍ਰਭੂ ਦੇ ਵਿਸਰਨ ਨਾਲ ਇਕ ਖਿਨ ਵੀ ਉਹ ਥਿਰ ਨਹੀਂ ਰਹਿ ਸਕਦੇ। ਉਹ ਸਦਾ ਸਾਸ ਗਿਰਾਸ ਉਸ ਕਰਤਾਰ ਦਾ ਜਾਪ ਕਰਦੇ ਹਨ। ਉਸ ਦੀ ਅਕੱਥ ਕਥਾ ਤੇ ਵਿਚਾਰ ਕਰਦੇ ਹਨ। ਉਸ ਅਗਮ ਅੋਚਰ ਕਾਦਰ ਨੂੰ ਧਿਆਨ ਵਿਚ ਰਖਦੇ ਹਨ, ਇਸ ਲਈ ਬਹੁਤਾ ਬੋਲਣਾ ਚਾਲਣਾ ਛਡ ਦਿੱਤਾ ਹੈ।

ਜਦੋਂ ਬਾਬਾ ਜੀ ਦੀ ਮਾਤਾ ਜੀ ਨੇ ਇਕ ਬ੍ਰਹਮਣ ਨੂੰ ਸੱਦਿਆ ਕਿ ਉਹ ਬਾਬਾ ਜੀ ਨਾਲ ਵੇਦਾਂ, ਪੁਰਾਣਾਂ ਦੀਆਂ ਗੱਲਾਂ ਕਰੇ, ਗੂੜ੍ਹ ਗਿਆਨ ਦੀ ਵਿਆਖਿਆ ਕਰੇ ਤਾਂ ਬਾਬਾ ਜੀ ਨੇ ਸ਼ਬਦ ਉਚਾਰਿਆ। ਮੇਰੀ ਮਾਏ, ਉਸ ਅਣਡਿੱਠੇ ਕਰਤਾਰ ਦੀਆਂ ਕੀ ਗੱਲਾਂ ਹੋ ਸਕਦੀਆਂ ਹਨ। ਉਸ ਅਪਰੰਪਾਰ ਅਥਾਹ ਬ੍ਰਹਮੰਡ ਦੇ ਕਾਦਰ ਦੇ ਧਿਆਨ ਵਿਚ ਜਿਹਵਾ ਬੰਦ ਹੋ ਜਾਂਦੀ ਹੈ। ਸਭ ਪਾਸੇ ਚੁਪ, ਸ਼ਾਨਤੀ ਹੁੰਦੀ ਹੈ। ਮਨੁਖ ਅੰਤ੍ਰ ਧਿਆਨ ਹੋ ਕੇ ਬਿਸਮਾਦ ਵਿਚ ਲੀਨ ਹੁੰਦਾ ਹੈ। ਇਸ ਅਵੱਸਥਾ ਦਾ ਕੋਈ ਸੰਸਾ ਨਹੀਂ ਕਰਨਾ ਚਾਹੀਦਾ।

ਜਬ ਅਠਾਰਹ ਬਰਸਾਂ ਕਾ ਹੂਆ ਗੁਰੂ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਇ ਕੀ। ਜਬ ਬੀਆਹ ਹੋਆ ਤਬ ਚੁਪਿ ਕਰਿ ਰਹਿਆ, **ਨ ਬੋਲੈ ਨ ਬਕੈ।** ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਕਹਿਆ ਜਿ,"ਬਚਾ ਨਾਨਕਾ! ਤੂੰ ਅੱਠੇ ਪਹਰ ਜੇ ਚੁਪਿ ਕਰਿ ਰਹਦਾ ਹੈ ਸਿ ਕਿਉ ਰਹਦਾ ਹੈ। **ਅਸਾਡੇ ਮਨਿ ਬਹੁਤੁ ਸੰਸਾ ਹੋਇ ਰਹਿਆ ਹੈ** ਜੇ ਤੂੰ ਕਿਛੁ ਗਲ ਬਾਤ ਅਸਾਂ ਨਾਲਿ, ਭਿਰਾਵਾ

ਨਾਲਿ, ਕੇ ਵਸਦੀ ਦੇ ਭਲੇ ਭਲੇ ਲੋਕ ਆਵਦੇ ਹੈਨਿ, ਬੈਠੇ ਬੈਠੇ ਦੇਖਿ ਕਰਿ ਤੇਰੀ ਤਰਫਹੁ ਉਠਿ ਜਾਂਦੇ ਹੈਨਿ। ਜੇ ਤੂੰ ਇਨਾ ਸਾਥਿ ਬਾਤਾ ਕਰਹਿ ਤਾ **ਅਸਾਡਾ ਭੀ ਜੀਉ ਸਰਸਾ ਹੋਵੈ**। ਤੂੰ ਕਿਤੇ ਘੜੀ ਹੋਰ ਥੈ ਜੀਉ ਲਾਇਹਿ ਨਾਹੀ। ਬਚਾ! ਤੇਰਾ ਜੀਉ ਕਿਥੇ ਹੈ? ਅਤੈ ਬਚਾ! ਤੂੰ **ਅਠੇ ਪਹਰ ਕਿਤੁ ਧਿਆਨਿ ਹੋਦਾ ਹੈ,** ਸਚੁ ਆਖੁ"। ਜਬ ਮਾਤਾ ਆਖਿਆ ਜੇ,"ਤੂ ਸਚੁ ਆਖੁ" ਤਬ ਗੁਰੂ ਨਾਨਕ ਜੀ ਮਾਤਾ ਸਾਥਿ ਬੋਲਿਆ। ਬਿਲਾਵਲ ਰਾਗ ਮਹਿ ਬਾਨੀ ਬੋਲੀ:

**ਗੁਰ ਬਚਨੀ ਮਨੁ ਸਹਜ ਧਿਆਨੇ ॥**
**ਹਰਿ ਕੈ ਰੰਗਿ ਰਤਾ ਮਨੁ ਮਾਨੇ ॥**
**ਮਨਮੁਖ ਭਰਮਿ ਭੁਲੇ ਬਉਰਾਨੇ ॥**
**ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥ ੧ ॥**
**ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥**
**ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ ਰਹਾਉ ॥ ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥**
**ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥**
**ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥**
**ਅਬ ਜਾਨੇ ਗੁਰਮੁਖਿ ਹਰਿ ਨਾਲੀ ॥ ੨ ॥**
**ਅਕਥ ਕਥਾ ਕਹੀਐ ਗੁਰ ਭਾਇ ॥**
**ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥**
**ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥**
**ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ ॥ ੩ ॥**
**ਮਨਮੁਖੁ ਵਿਛੁੜੈ ਖੋਟੀ ਰਾਸਿ ॥**
**ਗੁਰਮੁਖਿ ਨਾਮਿ ਮਿਲੈ ਸਾਬਾਸਿ ॥**
**ਹਰਿ ਕਿਰਪਾ ਧਾਰੀ ਦਾਸਨਿ ਦਾਸ ॥**
**ਜਨ ਨਾਨਕ ਹਰਿ ਨਾਮ ਧਨੁ ਰਾਸਿ ॥ ੪ ॥ ੪ ॥**

[ਬਿਲਾਵਲ ਮਹਲਾ ੧ ਘਰ ੧ ।੪।(੭੯੬)]

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਏ ਮਾਤਾ ਜੀ! **ਜੇ ਕਰਿ ਮੁਝ ਕੰਉ ਏਕ ਤਿਲ ਭਰ ਵਿਸਰ ਧੰਨਿਤਾ ਹੋਈ**, **ਤ੍ਰਿਹੁ ਲੋਕਾ ਮਾਹਿ**। ਉਨਹੀ ਕੀ ਦਰਿ ਪਰਮੇਸਰੁ ਕੈ ਸਾਬਾਸਿ ਹੂਈ, ਜਿਨਹੁ **ਪਰਮੇਸੁਰ ਕਾ ਨਾਮੁ ਸਿਮਰਿਆ**। ਮਾਤਾ ਜੀ! ਏਹੁ ਖਜਾਨਾ ਪਰਮੇਸਰੁ ਜੀ ਕਾ ਗੁਰੂ ਕੈ ਪਰਸਾਦਿ ਮੁਝ ਕੰਉ ਦੀਆ ਹੈ। ਸੋ ਆਪਣੇ ਦਾਸਨ ਕੇ ਦਾਸ ਊਪਰਿ ਕਿਰਪਾ ਕਰੀ ਹੈ।ਮਾਤਾ ਜੀ! ਮੁਝ ਕੰਉ ਬਕਸਿ ਕਰਿ, ਕਿਰਪਾ ਕਰਿ ਕਰਿ ਠਾਕਰਿ ਹਰਿ ਧਨੁ ਦੀਆ ਹੈ! ਤੂੰ ਦੇਖਹਿਗੀ ਜਿ ਏਹੁ ਹਰਿ ਧਨੁ ਕੈਸਾ ਹੋਇਗਾ"।

ਤਬ ਮਾਤਾ ਜੀ ਖਰੀ ਖੁਸੀ ਹੋਈ। ਪਰਮੇਸੁਰ ਜੀ ਕਉ ਨਮਸਕਾਰੁ ਕੀਆ ਜਿ,"ਏ ਪਰਮੇਸੁਰ! ਤੂੰ ਨਾਨਕ ਜੀ ਕੀ ਭਗਤਿ ਅਸਥਿਰੁ ਕਰਿ। ਏਹੁ ਤੇਰੇ ਨਾਮ ਕੀ ਸਰਣਿ ਪੜਿਆ ਹੈ"।

ਜਬ ਗੁਰੂ ਬਾਬਾ ਨਾਨਕ ਜੀ ਛਬੀਹਾ ਬਰਸਾ ਕਾ ਹੋਆ ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ

ਧਰਤੀ ਨਗਰ ਤਲਵੰਡੀ ਰਾਇ ਭੋਏ ਕੀ ਗੁਰੂ ਬਾਬਾ ਨਾਨਕੁ ਜੀ ਮਾਤਾ ਪਿਤਾ ਹੈ ਘਰਿ ਥਾ। **ਤਬ ਬੋਲਣੇ ਤੇ ਰਹਿ ਗਇਆ**। **ਅਰੁ ਗ੍ਰਸਤ ਤੇ ਮਨੁ ਉਦਾਸ ਹੋਇ ਗਇਆ**। ਮਨੁ ਗੁਰੂ ਬਾਬੇ ਨਾਨਕ ਜੀ ਕਾ ਟਿਕੈ ਨਾਹੀ। ਤਬ ਗੁਰੂ ਬਾਬੇ ਜੀ ਕੀ **ਮਾਤਾ ਦੇਖਿ ਦੇਖਿ ਝੂਰੈ**: "ਹੇ ਪਰਮੇਸੁਰ! ਨ ਏਹੁ ਬੋਲਤਾ ਹੈ ਨ ਬਕਤਾ ਹੈ। ਏ ਨਾਰਾਇਣ ਜੀ! ਨਾਨਕੁ ਉਦਾਸੁ ਹੀ ਰਹਦਾ ਹੈ ਸੁ ਭੀ ਕਿਛੁ ਹੋਵੈ ਜੇ ਨਾਨਕੁ ਸਹਜੇ ਹੀ ਨਾਲਿ ਬੋਲੈ ਚਲੈ ਕਿਸੀ ਸਾਥਿ"। ਤਬ ਮਾਤਾ ਜੀ ਕਹਿਆ ਜਿ, "ਭਾਈ! ਅਜੁ ਹਉ ਨਾਨਕ ਜੀ ਕੰਉ ਸਨਮੁਖ ਹੋਇ ਕਰਿ ਪੂਛਉ ਜਿ ਨਾਨਕੁ ਉਦਾਸੁ ਹੋਇ ਗਇਆ ਹੈ। ਬੋਲਦਾ ਨਾਹੀ ਜਿ ਨਾਨਕ ਦੈ ਜੀ ਕਿਆ ਹੈ। ਤਬ ਗੁਰੂ ਬਾਬੇ ਨਾਨਕੁ ਜੀ ਪਾਸਿ ਮਾਤਾ ਜੀ ਆਈ। ਤਬ ਆਇ ਕਰਿ ਗੁਰੂ ਬਾਬੇ ਜੀ ਪਾਸਿ ਖੜੋਇ ਰਹੀ। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ, "ਮਾਤਾ ਜੀ ਬਹੀਐ"। ਤਬ ਮਾਤਾ ਜੀ ਕਹਿਆ ਜੇ, "**ਸੁਕਰੁ ਤਾ ਬੋਲਿਆ ਹੈ"**। ਤਬ ਮਾਤਾ ਜੀ ਕਹਿਆ ਜਿ "ਵਾਰੀ ਬਚਾ ਨਾਨਕਾ ਜੀ! ਬਹਦੀ ਹਾ, ਪਣੁ ਮੇਰਾ ਜੀਉ ਖਰਾ ਅੰਦੇਸਮਾਨੁ ਹੈ"। **ਤੇਰੈ ਜੀ ਅੰਦੇਸਾ ਹੈਸੁ ਕਿਸੁ ਬਾਤ ਕਾ ਹੈ**?" ਤਬ ਮਾਤਾ ਜੀ ਕਹਿਆ,"ਬਚਾ! ਮੇਰੈ ਮਨਿ ਏਹੀ ਅੰਦੇਸਾ ਹੈ ਜਿ ਤੂੰ ਨ ਬੋਲਹਿ ਨ ਚਲਹਿ ਸਦਾ ਹੀ ਉਦਾਸੁ ਰਹਹਿ। ਨਾਨਕ ਜੀ! ਪਰਮੇਸੁਰ ਕੈ ਅਰਥਿ ਤੰ ਆਖੁ ਜਿ ਤੇਰਾ ਜੀਉ ਕਿ ਆਖਦਾ ਹੈ? ਜੇ ਤੂ ਬੋਲਤ ਕਿਸੀ ਸਂਉ ਨਾਹੀ"।

ਤਬ ਜਬ ਪਰਮੇਸੁਰ ਕਾ ਅਰਥੁ ਮਾਤਾ ਜੀ ਪਾਇਆ। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਬੋਲਿਆ,"ਮਾਤਾ ਜੀ! ਮੇਰਾ ਮਨੁ ਏਤੈਂ ਵਾਸਤੇ ਉਦਾਸੁ ਹੈ ਜਿ ਮੁਝ ਨੋ ਪਰਮੇਸੁਰ ਕਾ ਲੋਕੁ ਕੋਈ ਨਾਹੀ ਮਿਲਤਾ, ਜਿਸੁ ਸਾਥਿ ਮੈ ਪਰਮੇਸੁਰ ਜੀ ਕੀਆਂ ਬਾਤਾਂ ਕਰੀ, ਜਿ ਮੇਰਾ ਜੀਉ ਖੁਸੀ ਹੋਇ। ਮੈ ਮਾਤਾ ਜੀ! ਇਸੇ ਹੀ ਬਾਤ ਕਾ ਲੀਆ ਚੁਪਿ ਕਰਿ ਰਹਿਆ ਹੰਉ"।

ਤਬ ਮਾਤਾ ਜੀ ਸੁਣਿ ਕਰਿ ਚੁਪਾਤੀ ਹੋਇ ਕਰਿ ਜਾਇ ਕਰਿ ਇਕਸੁ ਪੰਡਤ ਕੰਉ ਬੁਲਾਇ ਲੈ ਆਈ। ਜਬ ਗੁਰੂ ਬਾਬਾ ਨਾਨਕੁ ਜੀ ਦੇਖੈ ਤਬ ਮਾਤਾ ਜਾਇ ਕਰਿ ਪੰਡਤ ਕੰਉ ਬੁਲਾਇ ਲੈ ਆਈ ਹੈ। **ਤਬ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਹੋਇਆ**, ਮਾਤਾ ਕਾ ਹਿਤੁ ਦੇਖਿ ਕਰਿ ਜਿ, "ਧੰਨੁ ਹੋ ਮਾਤਾ ਜੀ! ਤੂੰ ਧੰਨਿ ਜਿ ਮੇਰੇ ਜੀ ਕੈ ਵਾਸਤੇ ਜਾਇ ਕਰਿ ਪੰਡਿਤ ਕੰਉ ਬੁਲਾਇ ਲੈ ਆਈ ਹੇ। ਵਾਹੁ ਮਾਤਾ ਜੀ! ਪਰਮੇਸੁਰ ਕੀ ਪਿਆਰੀ।

**ਧੰਨੁ ਹੋ ਮਾਤਾ! ਜਿਨਿ ਏਹੁ ਬਾਤ ਸਮਝੀ ਹੈ।** ਜੇ ਭਾਈ ਪਰਮੇਸੁਰ ਜੀ ਕੀ ਕਥਾ ਪੰਡਿਤ ਹੀ ਕਰਦੇ ਹੈਨਿ, ਹੰਉ ਪੰਡਿਤ ਜੀ ਕਉ ਬੁਲਾਇ ਲਿਆਵਉ। ਜੇ ਨਾਨਕ ਜੀ ਸਾਥਿ ਪਰਮੇਸੁਰ ਜੀ ਕੀਆ ਬਾਤਾ ਕਰੈ"। **ਤਬ ਗੁਰੂ ਨਾਨਕੁ ਜੀ ਖਰਾ ਖੁਸੀ ਹੋਆ** ਜਿ,"ਵਾਹੁ ਮਾਤਾ ਜੀ! ਵਾਹੁ ਵਾਹੁ ਜਿਸੁ ਕੀ ਏਹੁ ਬੁਧਿ ਹੈ, ਸੁ ਧੰਨਿ ਹੈ ਮਾਤਾ ਜੀ!" ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ! ਏਹੁ ਪੰਡਿਤ ਹੈ ਜਿ ਏਸ ਕੰਉ ਤੂੰ ਪੁਰਾਣਿ ਬੈਠਾਇ ਕਰਿ ਕਥਾ ਪਰਮੇਸੁਰ ਜੀ ਕੀ ਤੂੰ ਸੁਣਿ ਇਸ ਤੇ। ਏਹੁ ਭਲਾ ਪੰਡਿਤ ਹੈ, ਵੇਦ ਸਾਸਤ੍ਰ ਪੜਦਾ ਹੈ ਅਰ ਤੂ ਸੁਣਿ। ਅਤੈ ਜੇ ਕਿਛੁ ਪੁਰਾਣ ਕੀ ਪੂਜਾ ਹੈ ਸੁ ਸਭੁ ਹੰਉ ਚੜਾਈਗੀ। ਹੋਰ ਜੇ ਕਿਛੁ ਪੰਡਿਤ ਕਾ ਛਾਜਨੁ ਭੋਜਨੁ ਹੈ ਸੋ ਸਭੋ ਹੀ ਚਲਾਈਗੀ। ਪਰੁ ਬਚਾ! ਤੂੰ ਏਹੁ ਪੰਡਿਤ ਬਹਾਲਿ ਪੁਰਾਣਿ ਪੜੈਗਾ। ਅਤੈ ਤੂੰ ਸੁਣਿ ਜੋ ਕਿਛੁ ਪਰਮੇਸੁਰ ਕੀਆਂ ਬਾਤਾਂ ਹੈ ਸੋ ਸਭੋ ਹੀ ਤੂੰ ਇਸ ਕਉ ਪੂਛ। ਏਹੁ ਕਹਦਾ ਜਾਇਗਾ ਤੂੰ ਸੁਣਿਤਾ ਜਾਹਿ"। ਤਬ ਬਾਬੇ ਨਾਨਕ ਜੀ ਕਹਿਆ, "ਭਲਾ ਹੋਇ ਮਾਤਾ ਜੀ! ਪੰਡਿਤ ਬਹਾਲਹਿਗੇ। ਪਣੁ ਮਾਤਾ ਜੀ! ਪੰਡਿਤ ਕੰਉ ਪੂਛਉ ਸੋ ਪੰਡਿਤੁ ਉਤਰੁ ਦੇਇ ਤਉ ਸਹੀ ਬਣਿ ਆਵੈ"। ਤਬ ਮਾਤਾ ਜੀ ਕਹਿਆ, "ਹਾਂ ਬਚਾ ਨਾਨਕ ਜੀ! ਏਹੁ ਪੰਡਿਤ ਜਿ ਹੈ ਸੋ ਬਡਾ ਸੁਰਤਾ ਹੈ, ਜੇ ਕੁਛ ਤੂ ਪੂਛਹਿਗਾ ਸੁ ਪੰਡਿਤ ਉਤਰੁ ਦੇਗਾ"। ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਾਤਾ ਜੀ! ਹਉ ਪੂਛਤਾ ਹਂਉ, ਤੂ ਭੀ, ਸੁਣਿ"। ਤਬ ਮਾਤਾ ਜੀ ਕਹਿਆ ਜਿ,"ਭਲਾ ਹੋਵੇ ਬੇਟਾ ਜੀ! **ਹੰਉ ਭੀ ਸੁਣੀਗੀ ਪਰਮੇਸੁਰ ਜੀ ਕੀਆਂ ਬਾਤਾਂ"।** ਤਬ ਮਾਤਾ ਜੀ ਕਹਿਆ ਜੇ, "ਨਾਨਕ ਜੀ! ਤੂ ਪਰਮੇਸਰ ਜੀ ਕੀਆਂ ਬਾਤਾਂ ਕਰਿ ਭੀ ਅਰੁ ਪੰਡਿਤ ਪਾਸ ਤੇ ਕਰਾਇ ਭੀ ਜਿ ਹਂਉ ਸੁਣੀ, ਮੇਰਾ ਮਨ ਖੁਸੀ ਹੋਵੈ ਤੇਰੀਆਂ ਗਲਾਂ ਸੁਣਿ ਸੁਣਿ, ਅਤੈ ਜਿਉ ਜਿਉ ਤੇਰਾ ਜੀਉ ਖੁਸੀ ਹੋਵੈ ਤੂ ਸਾਈ ਗਲਿ ਕਰਿ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਮਲਾਰ ਰਾਗ ਮਹਿ।

**ਪਵਣੈ ਪਾਣੀ ਜਾਣੈ ਜਾਤਿ ॥**
**ਕਾਇਆਂ ਅਗਨਿ ਕਰੇ ਨਿਭਰਾਂਤਿ ॥**
**ਜੰਮਹਿ ਜੀਅ ਜਾਣੈ ਜੇ ਥਾਉ ॥**
**ਸੁਰਤਾ ਪੰਡਿਤੁ ਤਾ ਕਾ ਨਾਉ ॥ 1 ॥**
**ਗੁਣ ਗੋਬਿੰਦ ਨ ਜਾਣੀਅਹਿ ਮਾਇ ॥**
**ਅਣਡੀਠਾ ਕਿਛੁ ਕਹਣੁ ਨ ਜਾਇ ॥**
**ਕਿਆ ਕਰਿ ਆਖਿ ਵਖਾਣੀਐ ਮਾਇ ॥1॥ ਰਹਾਉ॥**
**ਊਪਰਿ ਦਰਿ ਅਸਮਾਨਿ ਪਇਆਲਿ ॥**
**ਕਿਉ ਕਰਿ ਕਹੀਐ ਦੇਹੁ ਵੀਚਾਰਿ ॥**
**ਬਿਨੁ ਜਿਹਵਾ ਜੋ ਜਪੈ ਹਿਆਇ ॥**
**ਕੋਈ ਜਾਣੈ ਕੈਸਾ ਨਾਉ ॥ 2 ॥**
**ਕਥਨੀ ਬਦਨੀ ਰਹੈ ਨਿਭਰਾਂਤਿ ॥**

**ਸੋ ਬੂਝੈ ਹੋਵੈ ਜਿਸੁ ਦਾਤਿ ॥**
**ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥**
**ਸੋਈ ਪੁਰਖੁ ਜਿ ਸਚਿ ਸਮਾਇ ॥ 3 ॥**
**ਜਾਤਿ ਕੁਲੀਨੁ ਸੇਵਕੁ ਜੇ ਹੋਇ ॥**
**ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀਂ ਸੇਵਕੁ ਹੋਇ ॥**
**ਨਾਨਕ ਪਣ੍ਹੀਆ ਪਹਿਰੈ ਸੋਇ ॥4॥1॥6॥**
ਮਲਾਰ ਮਹਲਾ ੧ ਘਰ ੨ ।੬।(੧੨੫੬)॥

ਤਬ ਓਹੁ ਪੰਡਿਤ ਗੁਰੂ ਬਾਬੇ ਨਾਨਕੁ ਜੀ ਕੀ ਚਰਨੀ ਲਾਗਾ ਅਰੁ ਗੁਰੂ ਬਾਬੇ ਜੀ ਕਾ ਸਿਖੁ ਭਇਆ। **ਗੁਰੂ ਗੁਰੂ ਲਾਗਾ ਜਪਣੇ** ਜਿ ਧੰਨੁ ਗੁਰੂ ਬਾਬਾ ਨਾਨਕੁ!
ਮਿਹਰਬਾਨ ਵਾਲੀ ਜਨਮ ਸਾਖੀ, ੬੯-੭੧

ਸੰਸਾ
sãsā

ਨ ਬੋਲੈ ਨ ਬਕੈ
na bolɛ na bakɛ

ਅਸਾਡੇ ਮਨਿ ਬਹੁਤੁ ਸੰਸਾ ਹੋਇ ਰਹਿਆ ਹੈ
asā̤de man bót sãsā hoe rɛ́ā hɛ

ਅਸਾਡਾ ਭੀ ਜੀਉ ਸਰਸਾ ਹੋਵੈ
asādā̤ pī̀ jīo sarsā howɛ

ਅਠੇ ਪਹਰ ਕਿਤੁ ਧਿਆਨਿ ਹੋਦਾ ਹੈ
aṭ̤the pɛ́r kit tiā̀n hodā hɛ

ਗੁਰ ਬਚਨੀ ਮਨੁ ਸਹਜ ਧਿਆਨੇ
gur bačnī man sɛ́j tiā̀ne

ਮਨਮੁਖ ਭਰਮਿ ਭੁਲੇ ਬਉਰਾਨੇ
manmukh pàrm pùle bɔrāne

ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ
sās girās japɔ apne har pā̀lī

ਸਦ ਬੈਰਾਗਨਿ ਹਰਿ ਨਾਮੁ ਨਿਹਾਲੀ
sad bɛrāgn har nām nihālī

ਜੇ ਕਰਿ ਮੁਝ ਕਉ ਏਕ ਤਿਲ ਭਰ ਵਿਸਰ ਧੰਨਿਤਾ ਹੋਈ
je kar múj kɔ ek til pàr wisr tā̀nitā hoī

ਤ੍ਰਿਹੁ ਲੋਕਾ ਮਾਹਿ
taré lokā māhe

ਪਰਮੇਸੁਰ ਕਾ ਨਾਮੁ ਸਿਮਰਿਆ
parmesar kā nām simriā

ਮਾਤਾ ਦੇਖਿ ਦੇਖਿ ਝੂਰੈ
mātā dekh dekh čū̀rɛ

ਸੁਕਰੁ ਤਾ ਬੋਲਿਆ ਹੈ
sukr tā boliā hɛ

ਤੇਰੈ ਜੀ ਅੰਦੇਸਾ ਹੈਸੁ ਕਿਸੁ ਬਾਤ ਕਾ ਹੈ
terɛ jī ãdesā hɛs kis bāt kā hɛ

ਤਬ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਹੋਇਆ
tab dekh kar gurū bābā nānak jī kharā khusī hoiā

ਧੰਨੁ ਹੋ ਮਾਤਾ! ਜਿਨਿ ਏਹੁ ਬਾਤ ਸਮਝੀ ਹੈ
tə̃n ho mātā jin é bāt sámjī hɛ

ਹਰਿ ਕੈ ਰੰਗਿ ਰਤਾ ਮਨੁ ਮਾਨੇ
har kɛ rãg ratā man māne

ਤਬ ਬੋਲਣੇ ਤੇ ਰਹਿ ਗਇਆ
tab bolṇe te rɛ́ giā

ਅਰੁ ਗ੍ਰਸਤ ਤੇ ਮਨੁ ਉਦਾਸ ਹੋਇ ਗਇਆ
ar grast te man udās hoe giā

ਤਬ ਗੁਰੂ ਨਾਨਕੁ ਜੀ ਖਰਾ ਖੁਸੀ ਹੋਆ
tab gurū nānak jī kharā khusī hoā

ਹੰਉ ਭੀ ਸੁਣੀਗੀ ਪਰਮੇਸੁਰ ਜੀ ਕੀਆਂ ਬਾਤਾਂ
hõ pì suṇīgī parmesar jī kīā̃ bātā̃

ਪਉਣੁ ਪਾਣੀ ਜਾਣੈ ਜਾਤਿ
pɔṇ pāṇī jāṇɛ jāt

ਕਾਇਆਂ ਅਗਨਿ ਕਰੇ ਨਿਭਰਾਂਤਿ
kāeā̃ agan kare níbrā̃t

ਗੁਰੂ ਗੁਰੂ ਲਾਗਾ ਜਪਣੇ
gurū gurū lāgā japṇe

**ਸੰਸਾਰ** sãsār

ਨਾਂਵ, ਪੁਲਿੰਗ
ਜਗਤ, ਦੁਨੀਆਂ, ਬਦਲਦਾ ਰਹਿਣ ਵਾਲਾ

**ਏਹੁ ਸੈਂਸਾਰ ਜੇ ਆਵਤਾ ਜਾਤਾ ਮਰਤਾ**

eho sɛ̃sār je āwtā jātā martā

ਇਸ ਸੰਸਾਰ ਵਿਚ ਮਨੁਖ ਆਵਣ ਜਾਵਣ ਦੇ ਗੇੜ ਵਿਚ ਘੁੰਮਦੇ ਰਹਿੰਦੇ ਹਨ। ਮਨਮੁਖ ਇਸ ਸੰਸਾਰ ਵਿਚ ਸਭ ਕੁਝ ਗਵਾ ਲੈਂਦਾ ਹੈ। ਸਤਿਗੁਰੂ ਨੂੰ ਆਪਣੇ ਹਿਰਦੇ ਵਿੱਚੋਂ ਭੁਲਾ ਕੇ ਗੁਰੂ ਦੀ ਸੇਵਾ ਤੋਂ ਅਣਗਹਿਲੀ ਕਰਦਾ ਹੈ। ਭਰਮਾਂ ਵਿਚ ਭਟਕਦਾ ਹੈ। ਸੰਤ ਜਨਾਂ ਦੀ ਨਿੰਦਿਆ ਕਰਦਾ ਹੈ ਅਤੇ ਪਸ਼ੂਆਂ ਦਾ ਜੀਵਨ ਜੀਊਂਦਾ ਹੈ। ਕੋਈ ਵਿਰਲਾ ਹੀ ਇਸ ਸੰਸਾਰ ਵਿਚ ਸਤਿਗੁਰ ਦੇ ਅੰਮ੍ਰਿਤ ਦਾ ਰਸ ਚਖਦਾ ਹੈ। ਗੁਰ ਸ਼ਬਦ ਦੇ ਰਹੱਸ ਦਾ ਭੇਦ ਪਾਉਂਦਾ ਹੈ। ਗੁਰ ਪਰਸਾਦੀ, ਗੁਰੂ ਦੀ ਕਿਰਪਾ ਨਾਲ ਗੁਰਬਾਣੀ ਦੇ ਸਿਮਰਨ ਨਾਲ ਪਰਮ ਪਦ ਪਾਉਂਦਾ ਹੈ।

ਤਬ ਬੀਕਾਨੇਰਿ ਕੀ ਧਰਤੀ ਦੇਖਤੇ ਬਾਹਰਿ **ਉਦਿਆਨ ਤੇ ਬਹੁੜਿ ਬੀਕਾਨੇਰਿ ਕੇ ਸਹਰਿ ਮਹਿ ਜਾਇ ਵੜਿਆ।** ਤਬ ਊਹਾਂ ਏਕਿ ਗੋਬਿੰਦ ਲੋਕ ਆਇ ਗਏ ਗੁਰੂ ਬਾਬੇ ਨਾਨਕ ਜੀ ਪਾਸਿ। ਤਬ ਉਨਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਈਐ ਜੀ! ਸਤਿ ਰਾਜਾ ਰਾਮੁ, ਆਈਐ ਬੈਸੀਐ ਜੀ!" ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ

ਬੈਠਿ ਗਏ। ਤਬ ਘੜੀ ਏਕੁ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ, ਬਲਿਹਾਰ ਜਾਂ ਜਿ ਆਗਿਆ ਹੋਇ ਤਾਂ ਕਹਹਿ?" ਤਦ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ ਰਾਮ, ਕੈ ਲੋਕਹੁ! ਜੇ ਕਿਛੁ ਤੁਮਰੇ ਜੀ ਹੈ ਸਿ ਕਹੀਐ ਜੀ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਬਲਿਹਾਰਿ ਜਾਂ, ਬਾਬਾ ਜੀ! ਏਹੁ ਬੇਨਤੀ ਹੈ ਜੀ! **ਏਹੁ ਸੈਂਸਾਰ ਜੇ ਆਵਤਾ ਜਾਤਾ ਮਰਤਾ ਏਹੁ ਆਵਤਾ ਕਾਹੇ ਕਉ** ਹੈ ਅਰਿ ਕਰਿ ਕਿਆ ਜਾਤਾ ਹੈ? ਬਾਬਾ ਜੀ! ਜਿਉਂ ਜਿਉਂ ਏਸ ਮਨੁਖ ਕਰਨਾ ਥਾ ਓਹੁ ਬਾਤ ਬਤਾਈਐ। ਅਰੁ ਜਿ ਏਹੁ ਕਮਾਤਾ ਹੈ ਸਾ ਭੀ ਸੁਣਾਈਐ ਜੀ, ਪਰਮੇਸਰ ਕੀ ਨਿਮਿਤਿ। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਭੈਰੋ ਰਾਗ ਮਹਿ ਜਿ:-

**ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥ ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥1॥ ਅੰਧੁਲੇ ਕਿਆ ਪਾਇਆ ਜਗਿ ਆਇ ॥**
**ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥1॥ਰਹਾਉ॥ ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥ ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥2॥ ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥ ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥3॥ ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥4॥3॥4॥**

[ਭੈਰਉ ਮਹਲਾ ੧ ਘਰ ੨ ।੪।(੧੧੨੬)]

ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੈ, **ਗੁਰੂ ਜੀ ਕੇ ਸਿਖ ਭਏ**, ਗੁਰੂ ਗੁਰੂ ਲਾਗੇ ਜਪਣੇ, ਨਾਨਕ ਪੰਥੀ ਭਏ, **ਉਨ ਕੈ ਮਨਿ ਸੰਤੋਖ ਆਇਆ।**

ਮਿਹਰਬਾਨ ਵਾਲੀ ਜਨਮ ਸਾਖੀ, ੧੩੬

ਸੰਸਾਰ
sãsār

ਉਦਿਆਨ ਤੇ ਬਹੁੜਿ ਬੀਕਾਨੇਰਿ ਕੇ ਸਹਰਿ ਮਹਿ ਜਾਇ ਵੜਿਆ
udiān te bɔ́ṛ bīkāner ke sɛ́r mɛ́ jāe waṛiā

ਏਹੁ ਸੈਂਸਾਰ ਜੇ ਆਵਤਾ ਜਾਤਾ ਮਰਤਾ ਏਹੁ ਆਵਤਾ ਕਾਹੇ ਕਉ
eho sɛ̃sār je āwtā jātā martā eho āwtā kāhe kɔ

ਅੰਧੁਲੇ ਕਿਆ ਪਾਇਆ ਜਗਿ ਆਇ
ā́dule kiā pāiā jag āe

ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ

rām ridɛ nahī gur kī sewā čāle mūl gwāe
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ
ਸਤਿਗੁਰ ਮੇਲਿ ਮਿਲਾਏ
ãmrit kā ras wirlī pāiā satgur mel milāe

ਜਬ ਲਗੁ ਸਬਦ ਭੇਦੁ ਨਹੀ ਆਇਆ
ਤਬ ਲਗੁ ਕਾਲੁ ਸੰਤਾਏ
jab lag sabad pèd nahī āiā tab lag kāl sãtāe

ਗੁਰ ਪਰਸਾਦਿ ਪਰਮ ਪਦੁ ਪਾਇਆ
ਨਾਨਕੁ ਕਹੈ ਵਿਚਾਰਾ
gur parsād parm pad pāiā nānak kahɛ wičārā

ਗੁਰੂ ਜੀ ਕੇ ਸਿਖ ਭਏ
gurū jī ke sikh paè

ਉਨ ਕੈ ਮਨਿ ਸੰਤੋਖ ਆਇਆ
un kɛ man sãtokh āiā

**ਸਹਸਾ** sɛ́sā

ਨਾਂਵ ਪੁਲਿੰਗ
ਸਹਮ, ਡਰ

**ਬਿਸਰਤ ਸਹਸਾ ਦੁਖੁ ਬਿਆਪੈ**

bisrat sɛ́sā dukh biāpɛ

ਜਿਸ ਮਨੁਖ ਤੇ ਸਤਿਗੁਰ ਦੀ ਕਿਰਪਾ ਹੁੰਦੀ ਹੈ ਉਹ ਉਸ ਵਾਹਿਗੁਰ ਦੇ ਨਾਮ ਸਿਮਰਨ ਵਿਚ ਜੀਵਨ ਬਿਤਾਉਂਦਾ ਹੈ।ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ।ਉਸ ਨੂੰ ਕੋਈ ਸਹਸਾ, ਭਉ, ਭ੍ਰਮ ਨਹੀਂ ਹੁੰਦਾ। ਉਹ ਸਤਿਗੁਰ ਦੇ ਕੀਰਤਨ ਵਿਚ ਮਗਨ ਰਹਿੰਦਾ ਹੈ।ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ।ਸਤਿਗੁਰ ਦੀ ਸੇਵਾ ਵਿਚ, ਟਹਿਲ ਵਿਚ ਜੀਵਨ ਬਿਤਾਉਂਦਾ ਹੈ।ਉਹ ਮਾਇਆ ਦੀ ਅਗਨ ਤੋਂ ਬਚਿਆ ਰਹਿੰਦਾ ਹੈ।ਮਨ ਤਨ ਨਾਲ ਸਤਿਗੁਰ ਦੇ ਧਿਆਨ ਵਿਚ, ਟਹਿਲ ਵਿਚ ਮਗਨ ਰਹਿੰਦਾ ਹੈ।ਉਹ ਹੋਰ ਸਾਰੇ ਜੰਜਾਲ ਤਜ ਦੇਂਦਾ ਹੈ।ਸਾਰੀਆਂ ਦੁਬਿਧਾਂ ਤੋਂ ਨਿਰਲੇਪ ਰਹਿੰਦਾ ਹੈ।

ਗਉੜੀ ਮਹਲਾ ੫ ॥ ਜਾ ਕਉ ਅਪਨੀ ਕਿਰਪਾ ਧਾਰੈ ॥ **ਸੋ ਜਨੁ ਰਸਨਾ ਨਾਮੁ ਉਚਾਰੈ** ॥ ੧ ॥ ਹਰਿ **ਬਿਸਰਤ ਸਹਸਾ ਦੁਖੁ ਬਿਆਪੈ** ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥ ੧ ॥ ਰਹਾਉ ॥ ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥ ੨ ॥ ਹਰਿ ਕੀ ਟਹਲ ਕਰਤ ਜਨੁ ਸੋਹੈ ॥ **ਤਾ ਕਉ ਮਾਇਆ ਅਗਨਿ ਨ ਪੋਹੈ** ॥ ੩ ॥ ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥ **ਨਾਨਕ ਤਜੀਅਲੇ ਅਵਰਿ ਜੰਜਾਲ** ॥ ੪ ॥ ੫੨ ॥ ੧੨੧ ॥

ਅ.ਗ.ਮ.੫, ੧੯੦

ਸਹਸਾ
sɛ́sā

**ਬਿਸਰਤ ਸਹਸਾ ਦੁਖੁ ਬਿਆਪੈ**
bisrat sέsā dukh biāpɛ
**ਸੋ ਜਨੁ ਰਸਨਾ ਨਾਮੁ ਉਚਾਰੈ**
so jan rasnā nām učārɛ
**ਤਾ ਕਉ ਮਾਇਆ ਅਗਨਿ ਨ ਪੋਹੈ**
tā kɔ māiā agan na pohɛ
**ਨਾਨਕ ਤਜੀਅਲੇ ਅਵਰਿ ਜੰਜਾਲ**
nānak tajīale awar jãjāl

**ਸਹਸਾ ਰੋਗੁ** sέsā rog

ਨਾਂਵ ਪੁਲਿੰਗ
ਚਿੰਤਾ, ਫਿਕਰ

**ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ**
sέsā rog na čhoḍaī dukh hī mέ dukh pāhe

ਜਿਹੜੇ ਮਨਮੁਖ ਆਪਣੇ ਸਤਿਗੁਰ ਤੋਂ ਮੂੰਹ ਫੇਰ ਲੈਂਦੇ ਹਨ ਉਹਨਾਂ ਨੂੰ ਸਦਾ ਸਹਸਾ, ਭਰਮਾਂ ਦਾ ਰੋਗ ਲੱਗਾ ਰਹਿੰਦਾ ਹੈ।ਉਹਨਾਂ ਦਾ ਮਨ ਤਨ ਦੁਖੀ ਰਹਿੰਦਾ ਹੈ।ਦੁਬਿਧਾ ਦੀ ਭਟਕਣ ਵਿਚ ਤੜਪਦੇ ਹਨ।ਸਤਿ ਸੰਤੋਖ ਉਹਨਾਂ ਤੋਂ ਦੂਰ ਚਲਾ ਜਾਂਦਾ ਹੈ।ਉਹ ਸੰਯੋਗ ਵਿਯੋਗ ਦੇ ਦੁਵੰਦ ਨੂੰ ਨਹੀਂ ਸਮਝਦੇ।ਉਹ ਆਪਣੇ ਕਾਦਰ ਤੋਂ ਵਿੱਛੜ ਕੇ, ਸਚੁ ਨੂੰ ਛਡ ਕੇ ਕੂੜ ਦੇ ਰਾਹ ਪੈਂਦੇ ਹਨ।ਗੁਰਮੁਖ ਗੁਰ ਸ਼ਬਦਿ ਦੇ ਆਸਰੇ, ਗੁਰ ਸ਼ਬਦਿ ਦੇ ਸਚੁ ਨਾਲ ਜੁੜ ਕੇ ਇਸ ਭਵਜਲ ਨੂੰ ਪਾਰ ਕਰਦੇ ਹਨ।ਉਹਨਾਂ ਤੇ ਸਤਿਗੁਰ ਦੀ ਨਦਰ, ਮਿਹਰ ਹੁੰਦੀ ਹੈ।ਉਹਨਾਂ ਨੂੰ ਸਹਸੇ, ਭਰਮ, ਦੁਬਿਧਾ ਨਹੀਂ ਛੂੰਹਦੇ।ਉਹ ਆਪਣੇ ਕਰਤਾ ਪੁਰਖ ਦੇ ਸਚੁ ਨੂੰ ਸਮਝਦੇ ਹਨ ਤੇ ਸਦਾ ਅਰੋਗ ਰਹਿੰਦੇ ਹਨ।ਜਿਹੜੇ ਸਤਿਗੁਰ ਤੋਂ ਮੂੰਹ ਫੇਰ ਲੈਂਦੇ ਹਨ ਉਹ ਦਰ ਦਰ ਖੁਆਰ ਹੁੰਦੇ ਹਨ।ਉਹ ਉਸ ਛੁੱਟੜ ਵਾਂਙ ਹੁੰਦੇ ਹਨ ਜਿਸ ਨੂੰ ਕਿਸੇ ਘਰ, ਕਿਸੇ ਥਾਂ ਦੀ ਢੋਈ ਨਹੀਂ ਮਿਲਦੀ।ਉਹ ਦੁਰਚਾਰਣ ਬਦਨਾਮ ਹੋ ਜਾਂਦੀ ਹੈ।ਕਿਸੇ ਜੋਗੀ, ਕਿਸੇ ਕੰਮ ਦੀ ਨਹੀਂ ਰਹਿੰਦੀ।ਸਭ ਉਸ ਦਾ ਸਾਥ ਛਡ ਦੇਂਦੇ ਹਨ।ਗੁਰਮੁਖ ਨੂੰ ਕਰਤਾਰ ਆਪ ਬਖਸ਼ਦਾ ਹੈ ਤੇ ਦੁਖ ਤੋਂ ਸੁਖ ਵਿਚ ਤੇ ਰੋਗ ਤੋਂ ਅਰੋਗ ਵਿਚ ਜੀਵਨ ਬਿਤਾਉਂਦਾ ਹੈ।

**ਸਲੋਕੁ ਮਃ ੩ ॥ ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥ ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥ ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥ ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥ ੧ ॥ ਮਃ ੩ ॥ ਜੋ ਸਤਿਗੁਰ**

ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥ ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥ ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥ ੨ ॥

ਅ.ਗ.ਮ.੩, ੬੪੫

ਸਹਸਾ ਰੋਗੁ
sɛ́sā rog

ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ
sɛ́sā rog na čhoḍaī dukh hī mɛ́ dukh pāhe

ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ
satgur te jo mú phire se báde dukh sahāe

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ
jo satgur te mú phire tinā ṭhɔr na ṭhāo

ਨਾਨਕ ਗੁਰਮੁਖਿ ਬਖਸੀਅਹਿ
nānak gurmukh bakhsīɛ

ਸੇ ਸਤਿਗੁਰ ਮੇਲਿ ਮਿਲਾਉ
se satgur mel milāo

**ਸਹਜ** sɛ́j
ਨਾਂਵ ਪੁਲਿੰਗ
ਸਤਿ, ਸੰਤੋਖ

**ਦੁਖੁ ਸੁਖੁ ਪਰਹਰਿ ਸਹਜਿ ਸੁਚੀਤ**
dukh sukh parhar sɛ́j sučīt

ਇਕ ਵਾਰੀਂ ਬਾਬਾ ਨਾਨਕ ਜੀ ਨੂੰ ਸੇਵਕਾਂ ਨੇ ਪੁੱਛਿਆ ਕਿ ਮਰਨ ਤੇ ਲੋਕੀਂ ਰੋਂਵਦੇ ਹਨ। ਇਸ ਰੋਣ ਧੋਣ ਨਾਲ ਕੁਝ ਬਣਦਾ ਵੀ ਹੈ, ਕੁਝ ਸੌਰਦਾ ਵੀ ਹੈ? ਮਨੁਖ ਏਨਾ ਵਿਰਲਾਪ ਕਿਉਂ ਕਰਦਾ ਹੈ? ਸਹਿਜ ਦੇ ਘਰ ਵਿਚ ਕਿਉਂ ਨਹੀਂ ਰਹਿੰਦਾ? ਬਾਬਾ ਜੀ ਨੇ ਗੁਰ ਸ਼ਬਦ ਉਚਾਰਿਆ ਤੇ ਦੱਸਿਆ ਕਿ ਉਹ ਆਪ ਕਰਤਾਰ ਕਰਣ ਕਰਾਵਣਹਾਰ ਹੈ। ਕੌਣ ਮਰਦਾ ਹੈ, ਕੌਣ ਜਿਊਂਦਾ ਹੈ, ਇਹ ਸਭ ਉਸ ਕਾਦਰ ਦੇ ਹਥ ਹੈ। ਜੇ ਇਸ ਰਹੱਸ ਦੀ ਸਮਝ ਆ ਜਾਵੇ ਤਾਂ ਮਨੁਖ ਸਹਿਜ ਦੇ ਘਰ ਆ ਜਾਂਦਾ ਹੈ। ਉਹ ਨਿਰਭਉ ਨਿਰੰਤਰ ਜੋਤ ਗੁਰ ਸ਼ਬਦ ਦੀ ਸੁਰਤਿ ਵਿਚ ਲਗਦੀ ਹੈ। ਮਨਮੁਖ ਦੁਰਮਤਿ ਵਿਚ ਸਭ ਕੁਝ ਭੁਲ ਜਾਂਦਾ ਹੈ। ਕੁਰਾਹੇ ਰਾਹ ਤੁਰਦਾ ਹੈ। ਦੁਖ, ਸੁਖ ਸਭ ਸਹਿਜ ਵਿਚ ਲੈਣੇ ਚਾਹੀਦੇ ਹਨ। ਸਭ ਕਰਮ, ਧਰਮ, ਸੰਜਮ ਕਿਸੇ ਕੰਮ ਨਹੀਂ। ਭਗਤੀ ਬਿਨਾਂ, ਸਿਮਰਨ ਬਿਨਾਂ ਮਨਮੁਖ ਚੋਟਾਂ ਖਾਂਦਾ ਹੈ। ਭਟਕਦਾ ਫਿਰਦਾ ਹੈ। ਉਹ ਕਰਤਾਰ ਆਪ ਹੀ ਸਭ ਸਥਾਪਨਾ ਕਰਦਾ ਹੈ। ਆਪ ਹੀ ਥਾਪਦਾ ਹੈ, ਆਪ ਹੀ ਉਥਾਪਦਾ ਹੈ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਲਹੌਰ ਸਹਰ ਮਹਿ ਬੈਠੇ ਥੇ।

ਅਰੁ ਇਕ ਅਤੀਤ ਬੈਰਾਗੀ ਗੁਰੂ ਬਾਬੇ ਜੀ ਕੇ ਪਾਸਿ ਬੈਠੇ ਥੇ। ਤਬ ਤਹਾਂ, ਇਕੁ ਕੋਈ ਕਿਸੀ ਕਾ ਭਲਾ ਮਾਣਸੁ ਵਡਾ ਆਦਮੀ ਮੂਆ ਥਾ। ਤਬ ਤਿਸ ਕਉ ਕੁਟੰਬੁ ਅਰੁ ਲੋਕ ਰੋਵਤੇ ਥੇ। ਅਰੁ ਤਹਾ ਸਹਰ ਕੇ ਲੋਗ ਤਿਸਿ ਮਿਰਤਕ ਕੇ ਸਾਥਿ ਬਹੁਤ ਥੇ। ਤਬ ਓਇ ਅਤੀਤ ਜੋ ਗੁਰੂ ਬਾਬੇ ਕੇ ਨਿਕਟਿ ਬੈਠੇ ਥੇ, ਨਿਤਹੁ ਕਹਿਆ ਜਿ, "ਬਾਬਾ ਜੀ ਸਲਾਮਤਿ ਏਕ ਬੇਨਤੀ ਹੈ। ਜੇ ਤੇਰੀ ਆਗਿਆ ਹੋਇ, ਤਉ ਹਮ ਕਹਹਿ"। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਹਾਂ ਸੰਤਹੁ ਜਿ ਕਿਛੁ ਤੁਮਾਰੇ ਜੀ ਹੈ ਸੁ ਕਹਹੁ"। ਤਬ ਉਨਹੁ ਗੋਵਿੰਦ ਕੋਕਹੁ ਬੇਨਤੀ ਕਰੀ ਜੀ, "ਬਾਬਾ ਜੀ ਏਹ ਜਿ ਲੋਗ ਮੂਏ ਕਉ ਰੋਵਤੇ ਹੈਂ, **ਅਰੁ ਬਿਲੀਪਾਤ ਕਰਤੇ ਹੈਂ**, ਸੁ ਕਿਛੁ ਇਨ ਕਾ ਕਾਰਜੁ ਭੀ ਸਉਰਤਾ ਹੈ ਜੀ? ਏਹ ਜਿ ਰੋਵਤੇ ਹੈਂ, ਸੁ ਕਿਉ ਰੋਵਤੇ ਹੈ ਜੀ? **ਇਨ ਕਾ ਆਤਮਾ ਸਹਜ ਕੇ ਘਰਿ ਕਿਉ ਨਾਹੀ ਆਵਤਾ ਜੀ।** ਸਹਜ ਕੇ ਘਰਿ ਇਨ ਕਾ ਆਤਮਾ ਆਵੈ, ਸੁ ਕਿਉ ਕਰਿ ਆਵੈ? ਕ੍ਰਿਪਾ ਕਰਿ ਕਰਿ ਏਹ ਬਾਤ ਜਿਵ ਹੈ, ਤਿਵ ਕਹੀਐ ਜੀ"। ਤਬ ਉਨ ਬੈਰਾਗੀਆਂ ਕੇ ਪ੍ਰਸੰਗਿ ਗੁਰੂ ਬਾਬਾ ਆਸਾ ਰਾਗ ਉਪਦੇਸੀ ਬਾਨੀ ਬੋਲੀ ਜਿ:-

**ਏਕੁ ਮਰੈ ਪੰਚੇ ਮਿਲਿ ਰੋਵਹਿ ॥**
**ਹਉਮੈ ਜਾਇ ਸਬਦਿ ਮਲੁ ਧੋਵਹਿ ॥**
**ਸਮਝਿ ਸੂਝਿ ਸਹਜ ਘਰਿ ਹੋਵਹਿ ॥**
**ਬਿਨੁ ਬੂਝੇ ਸਗਲੀ ਪਤਿ ਖੋਵਹਿ ॥ 1 ॥**
**ਕਉਣੁ ਮਰੈ ਕਉਣੁ ਰੋਵੈ ਓਹੀ ॥**
**ਕਰਣ ਕਾਰਣ ਸਭਸੈ ਸਿਰਿ ਤੋਹੀ ॥ 1 ॥ ਰਹਾਉ ॥ ਮੂਏ ਕਉ ਰੋਵੈ ਦੁਖੁ ਕੋਇ ॥**
**ਸੋ ਰੋਵੈ ਜਿਸੁ ਬੇਦਨ ਹੋਇ ॥**
**ਜਿਸੁ ਬੀਤੀ ਜਾਣੈ ਪ੍ਰਭ ਸੋਇ ॥**
**ਆਪੇ ਕਰਤਾ ਕਰੇ ਸੁ ਹੋਇ ॥ 2 ॥**
**ਜੀਵਤ ਮਰਣਾ ਤਾਰੇ ਤਰਣਾ ॥**
**ਜੈ ਜਗਦੀਸ ਪਰਮ ਗਤਿ ਸਰਣਾ ॥**
**ਹਉ ਬਲਿਹਾਰੀ ਸਤਿਗੁਰ ਚਰਣਾ ॥**
**ਗੁਰੁ ਬੋਹਿਥੁ ਸਬਦਿ ਭੈ ਤਰਣਾ ॥ 3 ॥**
**ਨਿਰਭਉ ਆਪਿ ਨਿਰੰਤਰਿ ਜੋਤਿ ॥**
**ਬਿਨੁ ਨਾਵੈ ਸੂਤਕੁ ਜਗਿ ਛੋਤਿ ॥**
**ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥**
**ਜਨਮਿ ਮੂਏ ਬਿਨੁ ਭਗਤਿ ਸਰੋਤਿ ॥ 4 ॥**
**ਮੂਏ ਕਉ ਸਚੁ ਰੋਵਹਿ ਮੀਤ ॥**
**ਤ੍ਰੈ ਗੁਣ ਰੋਵਹਿ ਨੀਤਾ ਨੀਤ ॥**
**ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥**
**ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥ 5 ॥**
**ਭੀਤਰਿ ਏਕੁ ਅਨੇਕ ਅਸੰਖ ॥**
**ਕਰਮ ਧਰਮ ਬਹੁ ਸੰਖ ਅਸੰਖ ॥**
**ਬਿਨੁ ਭੈ ਭਗਤੀ ਜਨਮੁ ਬਿਰੰਥ ॥**
**ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥ 6 ॥**
**ਆਪਿ ਮਰੈ ਮਾਰੇ ਭੀ ਆਪਿ ॥**
**ਆਪਿ ਉਪਾਏ ਥਾਪਿ ਉਥਾਪਿ ॥**
**ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥**
**ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥ 7 ॥**
**ਸੂਤਕੁ ਅਗਨਿ ਭਖੈ ਜਗੁ ਖਾਇ ॥**
**ਸੂਤਕੁ ਜਲਿ ਥਲਿ ਸਭ ਹੀ ਥਾਇ ॥**
**ਨਾਨਕ ਸੂਤਕਿ ਜਨਮਿ ਮਰੀਜੈ ॥**

**ਗੁਰ ਪਰਸਾਦੀ ਹਰਿ ਰਸੁ ਪੀਜੈ ॥ 8 ॥ 4 ॥**

[ਆਸਾ ਮਹਲਾ ੧ ਅਸ਼ਟਪਦੀਆਂ ਘਰ ੨।੪।(੪੧੩)]

ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਕੀ ਚਰਨੀ ਲਾਗੇ। ਨਾਨਕ ਪੰਥੀ ਭਏ। ਅਰੁ ਲਾਗੇ ਕਹਣੇ ਜਿ, "ਧੰਨੁ ਗੁਰੂ ਬਾਬਾ ਨਾਨਕ, ਜਿਸ ਕੇ ਪ੍ਰਸਾਦਿ ਆਤਮੇ ਤੇ ਭਰਮ ਕੀ ਭੀਤ ਦੂਰਿ ਹੋਈ"।

ਮਿਹਰਬਾਨ ਵਾਲੀ ਜਨਮ ਸਾਖੀ, ੧੯੬

ਸਹਜ
sɛ́j

ਅਰੁ ਬਿਲੀਪਾਤ ਕਰਤੇ ਹੈਂ
ar bilīpāt karte hɛ̃

ਇਨ ਕਾ ਆਤਮਾ ਸਹਜ ਕੇ ਘਰਿ ਕਿਉ ਨਾਹੀ ਆਵਤਾ ਜੀ
in kā ātmā sɛ́j ke kàr kio nāhī āwtā jī

ਏਕੁ ਮਰੈ ਪੰਚੇ ਮਿਲਿ ਰੋਵਹਿ
ek marɛ pãče mil rowɛ

ਹਉਮੈ ਜਾਇ ਸਬਦਿ ਮਲੁ ਧੋਵਹਿ
hɔmɛ jāe sabad mal tòwɛ

ਕਉਣੁ ਮਰੈ ਕਉਣੁ ਰੋਵੈ ਓਹੀ
kɔṇ marɛ kɔṇ rowɛ ohī

ਕਰਣ ਕਾਰਣ ਸਭਸੈ ਸਿਰਿ ਤੋਹੀ
karṇ kāraṇ sábsɛ sir tohī

ਸੋ ਰੋਵੈ ਜਿਸੁ ਬੇਦਨ ਹੋਇ
so rowɛ jis bedan hoe

ਜਿਸੁ ਬੀਤੀ ਜਾਣੈ ਪ੍ਰਭ ਸੋਇ
jis bītī jāṇɛ práb soe

ਆਪੇ ਕਰਤਾ ਕਰੇ ਸੁ ਹੋਇ
āpe kartā kare so hoe

ਨਿਰਭਉ ਆਪਿ ਨਿਰੰਤਰਿ ਜੋਤਿ
nirpɔ̀ āp nirãtar jot

ਬਿਨੁ ਨਾਵੈ ਸੂਤਕੁ ਜਗਿ ਛੋਤਿ
bin nāwɛ sūtak jag čhot

ਮੂਏ ਕਉ ਸਚੁ ਰੋਵਹਿ ਮੀਤ
mūe kɔ sač rowɛ mīt

ਤ੍ਰੈ ਗੁਣ ਰੋਵਹਿ ਨੀਤਾ ਨੀਤ
trɛ guṇ rowɛ nītā nīt

ਦੁਖੁ ਸੁਖੁ ਪਰਹਰਿ ਸਹਜਿ ਸੁਚੀਤ
dukh sukh parhar sɛ́j sučīt

ਕਰਮ ਧਰਮ ਬਹੁ ਸੰਖ ਅਸੰਖ
karm tàrm bɔ́ sãkh asãkh

ਬਿਨੁ ਭੈ ਭਗਤੀ ਜਨਮੁ ਬਿਰੰਥ
bin pɛ̀ pàgtī janam birãth

ਆਪਿ ਉਪਾਏ ਥਾਪਿ ਉਥਾਪਿ
āp upāe thāp uthāp

**ਸਹਜਿ** sɛ́j

ਨਾਂਵ ਪੁਲਿੰਗ
ਸੰਤੋਖ, ਸੰਜਮ

### ਸਹਜਿ ਸਮਾਇਓ ਦੇਵ

sɛ́j smāio dev

ਸਤਿਗੁਰ ਦੀ ਕਿਰਪਾ ਹੋਈ ਤੇ ਗੁਰਮੁਖ ਦੇ ਮਨ ਵਿਚ ਪਰਮਾਤਮਾ ਸਹਿਜੇ ਹੀ ਸਮਾਅ ਗਿਆ।ਉਸ ਦੇ ਸਾਰੇ ਕਸ਼ਟ, ਸਾਰੇ ਦੁਖ ਦੂਰ ਹੋ ਗਏ।ਸਹਿਜ ਤੇ ਸਤਿ ਸੰਤੋਖ ਦੀ ਅਵੱਸਥਾ ਵਿਚ ਗੁਰਮੁਖ ਆਪਣੇ ਪ੍ਰੀਤਮ ਵਿਚ ਲੀਨ ਹੋ ਗਿਆ।ਸਭ ਪਾਸੇ ਦੈਵੀ ਪਰਗਾਸ ਹੋਇਆ ਤੇ ਸਾਰਾ ਜਗਤ ਉੱਜਲ ਹੋ ਗਿਆ।ਕਰਤਾਰ ਦੇ ਭਾਣੇ ਵਿਚ ਸਭ ਸੁਖ ਵਿਗਸੇ ਤੇ ਸਭ ਦੁੱਖਾਂ ਦਾ ਵਿਨਾਸ ਹੋਇਆ।ਕਰਤਾਰ ਦੀ ਕੁਦਰਤ ਦੇ ਖੇਲ੍ਹ ਵਿਚ ਨਾ ਕੋਈ ਆਉਂਦਾ ਹੈ, ਨਾ ਜਾਂਦਾ ਹੈ। ਸਭ ਪਾਸੇ ਕਰਤਾਰ ਦਾ ਆਪ ਹੀ ਪਰਗਾਸ ਹੈ।ਉਸ ਕਾਦਰ ਦੀ ਅਰਾਧਨਾ ਵਿਚ ਗੁਰਮੁਖ ਸਹਿਜ ਵਿਚ ਆਨੰਦ ਭੋਗਦਾ ਹੈ।

ਗਉੜੀ ਮਹਲਾ ੫ ॥ **ਸਹਜਿ ਸਮਾਇਓ ਦੇਵ** ॥ ਮੋ ਕਉ ਸਤਿਗੁਰ ਭਏ ਦਇਆਲ ਦੇਵ ॥ ੧ ॥ ਰਹਾਉ ॥ ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥ ੧ ॥ **ਭਇਓ ਪ੍ਰਗਾਸੁ ਸਰਬ ਉਜੀਆਰਾ** ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ ੨ ॥ **ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ** ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥ ੩ ॥ **ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ** ॥ ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥ ੪ ॥ ੧੫ ॥ ੧੩੬ ॥

ਅ.ਗ.ਮ.੫, ੨੦੯

ਸਹਜਿ
sɛ́j

ਸਹਜਿ ਸਮਾਇਓ ਦੇਵ
sɛ́j smāio dev

ਭਇਓ ਪ੍ਰਗਾਸੁ ਸਰਬ ਉਜੀਆਰਾ
pɛ̀o pragās sarb ujīārā

ਮਾਨਿ ਆਗਿਆ ਸਰਬ ਸੁਖ ਪਾਏ
mān āgiā sarb sukh pāe

ਦੂਖਹ ਠਾਉ ਗਵਾਇਓ
dūkhɛ́ ṭhāɔ gwāio

ਨਾ ਕਿਛੁ ਆਵਤ ਨਾ ਕਿਛੁ ਜਾਵਤ
nā kič̌h āwat nā kič̌h jāwat

ਸਭੁ ਖੇਲੁ ਕੀਓ ਹਰਿ ਰਾਇਓ
sáb khél kīo har rāio

## ਸਹਜਿ sɛ́j

ਵਿਸ਼ੇਸ਼ਣ
ਸਤਿ ਸੰਤੋਖ ਵਿਚ, ਸਹਿਜ ਵਿਚ

## ਸਹਜਿ ਸਹਜਿ ਗੁਣ ਗਾਈ

sɛ́j sɛ́j guṇ gāī

ਸਭ ਆਲ ਜਾਲ, ਭਰਮ ਮੋਹ ਤਜ ਕੇ ਗੁਰਮੁਖ ਪ੍ਰਭੂ ਵਿਚ ਲੀਨ ਹੁੰਦਾ ਹੈ।ਆਪਣੇ ਕਰਤਾਰ ਦੇ ਸੰਜਮ ਅਨੁਸਾਰ ਸਹਿਜ ਅਵੱਸਥਾ ਵਿਚ ਰਹਿੰਦਾ ਹੈ।ਉਸ ਦੀਆਂ ਸਾਰੀਆਂ ਭਟਕਣਾਂ ਦੂਰ ਹੋ ਜਾਂਦੀਆਂ ਹਨ।ਉਹ ਕਿਸੇ ਭਰਮ ਵਿਚ, ਵਹਿਮ ਵਿਚ, ਕਰਮ ਕਾਂਡ ਵਿਚ ਨਹੀਂ ਫਸਦਾ।ਲੋਭ, ਮੋਹ, ਅਹੰਕਾਰ ਛਡ ਕੇ ਕਾਮ ਕ੍ਰੋਧ ਤੋਂ ਪਰ੍ਹੇ ਹੋ ਕੇ ਸਹਿਜ ਵਿਚ, ਸੰਤੋਖ ਵਿਚ ਰਹਿੰਦਾ ਹੈ।ਆਪਣੇ ਪ੍ਰਭੂ ਦੀ ਪ੍ਰੀਤ ਵਿਚ, ਉਸ ਦੇ ਰੰਗ ਵਿਚ ਰੱਤਿਆ ਆਪਣੇ ਸਤਿਗੁਰ ਦਾ ਉਪਦੇਸ਼ ਸੁਣਦਾ ਹੈ।ਉਸ ਦੀ ਧੁਰ ਦੀ ਬਾਣੀ ਦਾ ਸਿਮਰਨ ਕਰਦਾ ਹੈ।ਇਸ ਸਿਮਰਨ ਨਾਲ, ਇਸ ਜਾਪ ਨਾਲ ਉਹ ਸਦਾ ਨਿਰਮਲ ਰਹਿੰਦਾ ਹੈ।ਉਸ ਨੂੰ ਤੀਰਥ ਯਾਤਰਾ ਦੀ ਲੋੜ ਨਹੀਂ।ਕਿਸੇ ਕਠਣ ਤਪੱਸਿਆ ਦੀ ਲੋੜ ਨਹੀਂ।ਉਹ ਸਹਿਜ ਵਿਚ, ਸੰਜਮ ਵਿਚ ਆਪਣੇ ਕਰਤਾਰ ਦੇ ਅਨਹਦ ਨਾਦ ਵਿਚ ਲਿਵ ਲਾਉਂਦਾ ਹੈ।ਉਸ ਤੇ ਕਾਦਰ ਦੀ ਮਿਹਰ ਹੁੰਦੀ ਹੈ, ਨਦਰਿ ਹੁੰਦੀ ਹੈ।ਉਹ ਆਪਣੇ ਸਤਿਗੁਰ ਦੀ ਬਾਣੀ ਦਾ ਰਸ ਮਾਣਦਾ ਹੈ।ਉਸ ਦੇ ਰਹੱਸ ਨੂੰ ਸਮਝਣ ਦਾ ਯਤਨ ਕਰਦਾ ਹੈ।ਉਸ ਦੇ ਸਭ ਕਿਲਵਿਖ ਕੱਟੇ ਜਾਂਦੇ ਹਨ।ਉਹ ਸਾਧ ਸੰਗਤ ਵਿਚ, ਸੰਤਾਂ ਦੀ ਸੇਵਾ ਵਿਚ ਜੀਵਨ ਬਿਤਾਉਂਦਾ ਹੈ।ਸਾਧ ਸੰਗਤ ਵਿਚ ਵਿਚਰਦਾ, ਪਸਰਦਾ ਉਹ ਆਪ ਨਿਰਮਲ ਹੋ ਜਾਂਦਾ ਹੈ ਤੇ ਆਪਣੇ ਆਲੇ ਦੁਆਲੇ ਨੂੰ, ਆਪਣੇ ਵਾਤਾਵਰਣ ਨੂੰ ਪਵਿਤ੍ਰ ਕਰ ਦੇਂਦਾ ਹੈ।ਸਤਿਗੁਰ ਦੇ ਅਨਹਦ ਨਾਦ ਦੀ ਵਰਖਾ ਵਿਚ ਉਹ ਸ਼ਾਂਤ ਰਹਿੰਦਾ ਹੈ।ਉਹ ਸਦਾ ਸ਼ਾਂਤੀ ਵਿਚ, ਸੀਤਲ ਸੁਭਾਅ ਦਾ ਪਰਗਾਸ ਕਰਦਾ ਹੈ।ਗੁਰਬਾਣੀ ਦੇ ਸਿਮਰਨ ਨਾਲ ਉਹ ਆਪ ਇਕ ਚਾਨਣ ਮੁਨਾਰਾ ਬਣ ਜਾਂਦਾ ਹੈ ਜਿਸ ਦੀ ਰੋਸ਼ਨੀ ਸਾਰੇ ਜਗ ਵਿਚ ਫੈਲਦੀ ਹੈ।ਉਸ ਦੇ, ਉਸ ਦੇ ਸਾਥੀਆਂ ਦੇ, ਉਸ ਦੀ ਸਾਧ ਸੰਗਤ ਦੇ ਅੰਧੇਰੇ ਖਤਮ ਹੋ ਜਾਂਦੇ ਹਨ।ਦੁਬਿਧਾ ਦੂਰ ਹੋ ਜਾਂਦੀਆਂ ਹਨ।ਉਸ ਦੇ ਸਭ ਬੰਧਨ ਟੁਟ ਜਾਂਦੇ ਹਨ ਤੇ ਉਹ ਸਵਤੰਤ੍ਰਤਾ ਵਿਚ, ਆਜ਼ਾਦੀ ਵਿਚ ਜੀਵਨ ਬਿਤਾਉਂਦਾ ਹੈ।ਮਾਇਆ ਦੇ ਬੰਧਨਾਂ ਵਿਚੋਂ, ਇਸ ਸੰਸਾਰ ਦੇ ਜੰਜਾਲਾਂ ਵਿਚੋਂ ਨਿਕਲ ਕੇ ਉਹ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਜੁੜਦਾ ਹੈ।ਉਹ ਆਪ ਇਸ ਭਵਜਲ ਵਿਚੋਂ ਪਾਰ ਹੋ ਜਾਂਦਾ ਹੈ ਤੇ ਦੂਸਰਿਆਂ ਨੂੰ, ਆਪਣੇ ਸਾਥੀਆਂ ਨੂੰ ਪਾਰ ਲੰਘਾਅ ਦੇਂਦਾ ਹੈ।ਉਹ ਜਿੱਥੇ ਵੀ ਜਾਂਦਾ ਹੈ, ਜਿੱਥੇ ਵੀ ਸੁਣਦਾ ਬੋਲਦਾ ਹੈ, ਆਪਣੀ ਸਹਿਜ ਅਵੱਸਥਾ ਨੂੰ ਨਾਲ ਲੈ ਜਾਂਦਾ ਹੈ।ਉਸ ਦਾ ਸਹਿਜ, ਉਸ ਦਾ ਸੰਜਮ, ਉਸ ਦਾ ਸਤਿ ਸੰਤੋਖ ਸਾਰੇ ਵਾਤਾਵਰਣ ਨੂੰ ਪਵਿਤ੍ਰ ਕਰ ਦੇਂਦਾ ਹੈ।ਲੋਕਾਈ ਨੂੰ ਬਿਖੜੇ ਰਾਹਾਂ ਤੋਂ ਬਚਾਅ ਕੇ ਸਤਿਗੁਰ ਦੇ ਨਿਰਮਲ ਰਾਹ ਤੇ ਪਾਉਂਦਾ ਹੈ।ਉਸ ਲਈ ਇਹ ਯੁਗ ਕਲਿਯੁਗ ਨਹੀਂ ਰਹਿੰਦਾ।ਸਤਿ ਦੇ ਆਧਾਰ ਤੇ ਉਸ ਯੁਗ ਨੂੰ ਸਤਿਯੁਗ ਵਿਚ ਬਦਲ ਦੇਂਦਾ ਹੈ,

ਜਿੱਥੇ ਸਤਿ ਦਾ, ਸਚੁ ਦਾ ਪਾਸਾਰ ਹੁੰਦਾ ਹੈ,ਪਰਗਾਸ ਹੁੰਦਾ ਹੈ।

ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥ ਮਨ ਕਉ ਇਹ ਉਪਦੇਸੁ ਦ੍ਰਿੜਾਵੈ **ਸਹਜਿ ਸਹਜਿ ਗੁਣ ਗਾਈ** ॥੧॥ **ਸਾਜਨ ਐਸੋ ਸੰਤੁ ਸਹਾਈ** ॥ ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥੧॥ ਰਹਾਉ ॥ **ਕਰਤ ਕਰਤ ਅਨਿਕ ਬਹੁ ਭਾਤੀ** ਨੀਕੀ ਇਹ ਠਹਰਾਈ ॥ ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥੨॥੮॥੧੭॥

ਅ.ਗ.ਮ.ਪ, ੪੯੯

ਸਹਜਿ
sɛ́j

ਸਹਜਿ ਸਹਜਿ ਗੁਣ ਗਾਈ
sɛ́j sɛ́j guṇ gāī

ਸਾਜਨ ਐਸੋ ਸੰਤੁ ਸਹਾਈ
sājan ɛso sā̃t sahāī

ਕਰਤ ਕਰਤ ਅਨਿਕ ਬਹੁ ਭਾਤੀ
kart kart anik bɔ́ pā̀tī

**ਸਹਜਿ ਸਵਾਰਿ** sɛ́j swār

ਨਾਂਵ ਪੁਲਿੰਗ
ਸੁਭਾਵਿਕ ਹੀ ਅੰਦਰੋਂ ਬਾਹਰੋਂ ਸੋਹਣਾ

**ਰਖਿਆ ਸਹਜਿ ਸਵਾਰਿ**
rakkhiā sɛ́j swār

ਮਨੁਖ ਦੇ ਮਨ ਤਨ ਵਿਚ ਸੱਚਾ ਸ਼ਬਦ ਸਹਿਜ ਦੇ ਘਰ ਵਿਚ ਹੁੰਦਾ ਹੈ।ਉਸ ਨੂੰ ਅੰਤਰ ਜੋਤ ਦੇ ਪਰਕਾਸ਼ ਨਾਲ ਵਹਿਗੁਰੂ ਦੀ ਅਪਾਰ ਕਿਰਪਾ ਦਾ ਆਨੰਦ ਆਉਂਦਾ ਹੈ।ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ।ਉਸ ਵਾਸਤੇ ਮਾਇਆ, ਸੁਇਨਾ, ਰੁੱਪਾ ਸਭ ਖਾਕ ਦੇ ਬਰਾਬਰ ਹਨ।ਮਨਮੁਖ ਅੰਤਰ ਬਾਹਰ ਰਵਿ ਰਹੇ ਨੂੰ ਦੂਰ ਅਨੁਭਵ ਕਰਦਾ ਹੈ।ਨਾਮ ਤੋਂ ਵਿਹੂਣਾ ਹੋ ਕੇ ਕੂੜ ਵਿਚ ਫਸਿਆ ਰਹਿੰਦਾ ਹੈ।

ਸਿਰੀਰਾਗੁ ਮਹਲਾ ੫ ॥ **ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ** ॥ **ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ** ॥ ਸਦਾ ਸਦਾ ਪ੍ਰਭੁ ਸਿਮਰੀਐ **ਅੰਤਰਿ ਰਖੁ ਉਰ ਧਾਰਿ** ॥ ੧ ॥ ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥ ਪ੍ਰਭ ਸਰਣਾਈ ਸਦਾ ਰਹੁ **ਦੂਖੁ ਨ ਵਿਆਪੈ ਕੋਇ** ॥ ੧ ॥ ਰਹਾਉ ॥ ਰਤਨ ਪਦਾਰਥ ਮਾਣਕਾ **ਸੁਇਨਾ ਰੁਪਾ ਖਾਕੁ** ॥ **ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ** ॥ ਜਿਨਿ ਕੀਤਾ ਤਿਸਹਿ ਨ ਜਾਣਈ

ਮਨਮੁਖ ਪਸੁ ਨਾਪਾਕ ॥ ੨ ॥ **ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ** ॥ **ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ** ॥ ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥ ੩ ॥ ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥ ਬਿਨੁ ਪ੍ਰਭ ਕੋਇ ਨ ਰਖਨਹਾਰੁ **ਮਹਾ ਬਿਕਟ ਜਮ ਭਇਆ** ॥ ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥ ੪ ॥ ੧੪ ॥ ੮੪ ॥

ਅ.ਗ.ਮ.ਪ, ੪੭

ਸਹਜਿ ਸਵਾਰਿ
sɛ́j swār

ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ
man tan tàn jin práb dīā

ਰਖਿਆ ਸਹਜਿ ਸਵਾਰਿ
rakkhiā sɛ́j swār

ਸਰਬ ਕਲਾ ਕਰਿ ਥਾਪਿਆ
sarb kalā kar thāpiā

ਅੰਤਰਿ ਜੋਤਿ ਅਪਾਰ
ãtar jot apār

ਅੰਤਰਿ ਰਖੁ ਉਰਧਾਰਿ
ãtar rakh urdā̀r

ਦੂਖੁ ਨ ਵਿਆਪੈ ਕੋਇ
dūkh na wiāpɛ koe

ਸੁਇਨਾ ਰੁਪਾ ਖਾਕੁ
suinā ruppā khāk

ਮਾਤ ਪਿਤਾ ਸੁਤ ਬੰਧਪਾ
māt pitā sut bā̀dpā

ਕੂੜੇ ਸਭੇ ਸਾਕ
kūṛe sábe sāk

ਅੰਤਰਿ ਬਾਹਰਿ ਰਵਿ ਰਹਿਆ
ãtar bāhar rav rɛ́ā

ਤਿਸ ਨੋ ਜਾਣੈ ਦੂਰਿ
tis no jāṇɛ dūr

ਤ੍ਰਿਸਨਾ ਲਾਗੀ ਰਚਿ ਰਹਿਆ
trisnā lāgī rač rɛ́ā

ਅੰਤਰਿ ਹਉਮੈ ਕੂਰਿ
ãtar hɔmɛ kūr

ਮਹਾ ਬਿਕਟ ਜਮ ਭਇਆ
mahā bikṭ jam pɛ̀ā

**ਸਹਜਿ ਸੁਭਾਇ** sɛ́j subā̀e

ਨਾਂਵ ਪੁਲਿੰਗ
ਸੁਤੇ ਸਿਧ, ਸੁਭਾਵਿਕ ਹੀ ਪ੍ਰੇਮ ਵਿਚ

**ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ**
rasnā har sād laggī sɛ́j subā̀e

ਸਹਿਜ ਸੁਭਾਇ ਹੀ ਰਸਨਾ ਹਰੀ ਦੀ ਪ੍ਰੀਤ ਵਿਚ ਲੱਗੀ ਹੈ। ਸਹਿਜ ਸੁਭਾਇ ਹੀ ਕਰਤਾਰ ਦੇ ਸਚੁ ਦੀ ਸੋਝੀ ਆਈ ਹੈ। ਦੂਜੇ ਭਾਇ ਦੇ, ਦੁਵੈਤ ਦੇ, ਦੁਵੰਦ ਦੇ ਵਿਚਾਰ ਦੂਰ ਹੋ ਗਏ ਹਨ। ਕਾਦਰ ਦੀ ਕੁਦਰਤ ਦੇ ਸਚੁ ਦਾ ਮਨ ਵਿਚ ਵਾਸਾ ਹੋ ਗਿਆ ਹੈ। ਨਿਰੰਕਾਰ ਨਿਰੰਜਨ ਦਾ ਸਚੁ ਹੀ ਇਸ ਬ੍ਰਹਮੰਡ ਦੇ ਕਾਰ ਵਿਹਾਰ ਦਾ ਆਧਾਰ ਹੈ। ਇਸ ਸਚੁ ਤੇ ਵਿਚਾਰ ਕਰਨਾ, ਇਸ ਦੀ ਜੁਗਤ, ਵਿਉਂਤ ਤੇ ਧਿਆਨ ਕਰਨਾ ਗੁਰਮੁਖ ਦਾ ਫਰਜ਼ ਹੈ। ਇਸ ਦੇ ਰਹੱਸ ਦੀ ਸੋਝੀ ਆਤਮ ਗਿਆਨ ਦੀ ਸੋਝੀ ਹੈ। ਇਸ ਸੋਝੀ ਨਾਲ ਸਹਿਜ ਸੁਭਾਇ ਹੀ ਕਰਤਾਰ ਦੇ ਆਕਾਰ ਸਾਕਾਰ ਦਾ ਪਤਾ ਲਗਦਾ ਹੈ। ਭਗਤੀ ਭਾਵਨਾ ਜਾਗਦੀ ਹੈ। ਸੇਵਾ ਦੀ ਤਾਂਘ ਉਪਜਦੀ ਹੈ। ਇਸ ਸਚੁ ਨਾਲ, ਇਸ ਸੰਜਮ ਨਾਲ, ਇਸ ਸੇਵਾ ਨਾਲ ਗੁਰਮੁਖ ਆਪ ਇਸ ਭਵਜਲ ਪਾਰ ਲੰਘਾਉਂਦਾ ਹੈ। ਉਸ ਨੂੰ ਗੁਰ ਸਬਦ ਦੀ ਸੋਝੀ ਹੁੰਦੀ ਹੈ। ਗੁਰ ਸਬਦ ਹੀ ਕਰਤਾਰ ਦੇ ਸਚੁ ਦੀ ਕੁੰਜੀ ਹੈ। ਗੁਰ ਸਬਦ ਦਾ ਫਿਕਰ ਜ਼ਿਕਰ ਕਰਤਾ ਪੁਰਖ ਦੇ ਸਚੁ ਤੇ ਸੰਜਮ ਦਾ ਰਹੱਸ ਸਮਝਾਉਂਦਾ ਹੈ। ਜਿਸ ਗੁਰਮੁਖ ਦੇ ਭਾਗ ਵੱਡੇ ਹੋਣ, ਜਿਸ ਤੇ ਕਰਤਾਰ ਦੀ ਮਿਹਰ ਹੋਵੇ, ਉਸ ਦੇ ਸਾਰੇ ਕਪਾੜ ਖੁਲ੍ਹ ਜਾਂਦੇ ਹਨ। ਉਹ ਇਸ ਸੰਸਾਰ ਦੇ ਦੁਵੰਦਾਂ ਤੋਂ ਛੁਟਕਾਰਾ ਪਾਉਂਦਾ ਹੈ। ਉਸ ਨੂੰ ਕਰਤਾਰ ਦਾ ਗਾਡੀ ਰਾਹ ਨਜ਼ਰ ਆਉਂਦਾ ਹੈ ਤੇ ਉਹ ਸਦਾ ਸਹਿਜ ਸੁਭਾਇ ਹੀ ਇਸ ਅਦੁੱਤੀ ਸਚੁ ਦੇ ਰਾਹ ਤੇ ਚਲਦਾ ਹੈ। ਸਚੁ ਦੇ ਇਸ ਰਾਹ ਚੱਲਣ ਲਈ ਸਿਦਕ ਦੀ ਲੋੜ ਹੈ, ਸੰਜਮ ਦੀ ਲੋੜ ਹੈ। ਇਹ ਰਾਹ ਇਕਸਾਰ ਹੈ, ਇਕਾਗਰ ਹੈ। ਇਸ ਵਿਚ ਦੂਜੇ ਭਾਇ ਦੀ ਕੋਈ ਗੁੰਝਲ ਨਹੀਂ ਪੈ ਸਕਦੀ। ਕਰਤਾਰ ਦੀ ਮਿਹਰ ਨਾਲ ਇਹ ਰਾਹ ਸ੍ਵਛ ਹੈ, ਪਵਿਤ੍ਰ ਹੈ। ਇਸ ਵਿਚ ਦੁਵੈਤ ਦੀਆਂ ਗੁੰਝਲਾਂ ਨਹੀਂ ਹਨ। ਇਹ ਸਚੁ ਸਹਿਜ ਸੁਭਾਇ ਹੀ ਬ੍ਰਹਮੰਡ ਦੇ ਅਦੁੱਤੀ ਨਾਦ ਦੀ ਇਕ ਸੁਰ ਬਣ ਜਾਂਦਾ ਹੈ। ਇਹ ਸੇਵਕ ਦੀ ਪ੍ਰੀਤ ਨਾਲ, ਉਸ ਦੀ ਇਕਾਗਰਤਾ ਨਾਲ ਸਾਰੇ ਸੰਸਾਰ ਵਿਚ ਗੂੰਜਦਾ ਹੈ। ਇਸ ਨਾਦ ਨਾਲ, ਇਸ ਦੇ ਸਚੁ ਤੇ ਸੰਜਮ ਨਾਲ ਸਾਰਾ ਬ੍ਰਹਮੰਡ ਚਾਨਣ ਮੁਨਾਰਾ ਬਣ ਜਾਂਦਾ ਹੈ।

ਵਡਹੰਸੁ ਮਹਲਾ ੩ ॥ **ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ** ॥ ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥੧॥ **ਸਦਾ ਸੁਖੁ ਸਾਚੈ ਸਬਦਿ ਵੀਚਾਰੀ** ॥ ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ ॥ **ਅਖੀ ਸੰਤੋਖੀਆ ਏਕ ਲਿਵ ਲਾਇ** ॥ **ਮਨੁ ਸੰਤੋਖਿਆ ਦੂਜਾ ਭਾਉ ਗਵਾਇ** ॥੨॥ ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥ **ਨਾਮੁ ਪਰਮਲੁ ਹਿਰਦੈ ਰਹਿਆ ਸਮਾਇ** ॥੩॥ ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥

ਅ.ਗ.ਮ.੩, ੫੬੦

**ਸਹਜਿ ਸੁਭਾਇ**
sɛ́j subāe

**ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ**
rasnā har sād laggī sɛ́j subāe

**ਸਦਾ ਸੁਖੁ ਸਾਚੈ ਸਬਦਿ ਵੀਚਾਰੀ**
sadā sukh sāčɛ sabad wīčārī

**ਅਖੀ ਸੰਤੋਖੀਆ ਏਕ ਲਿਵ ਲਾਇ**
akhī sãtokhīā ek liv lāe

**ਮਨੁ ਸੰਤੋਖਿਆ ਦੂਜਾ ਭਾਉ ਗਵਾਇ**
man sãtokhiā dūjā pāo gwāe

**ਨਾਮੁ ਪਰਮਲੁ ਹਿਰਦੈ ਰਹਿਆ ਸਮਾਇ**
nām parmal hirdɛ rɛ́ā smāe

## ਸਹਜੇ sɛ́je

ਵਿਸ਼ੇਸ਼ਣ
ਸਹਿਜ ਨਾਲ, ਸੰਤੋਖ ਨਾਲ, ਸੰਜਮ ਨਾਲ

**ਸਹਜੇ ਨਾਮੁ ਧਿਆਈਐ**
sɛ́je nām tiāīɛ

ਗੁਰਮੁਖ ਸਹਿਜੇ ਹੀ ਨਾਮ ਧਿਆਉਂਦਾ ਹੈ।ਵਾਹਿਗੁਰੂ ਵਿਚ ਸੁਰਤਿ ਲਾ ਕੇ ਸਿਮਰਨ ਕਰਦਾ ਹੈ।ਉਸ ਨੂੰ ਸਤਿਗੁਰ ਦੇ ਸਚੁ ਦੀ ਸੋਝੀ ਆਉਂਦੀ ਹੈ।ਉਸ ਨੂੰ ਕਾਦਰ ਦੇ ਬ੍ਰਹਮੰਡ ਦੀ ਜੁਗਤ ਦਾ ਪਤਾ ਲਗਦਾ ਹੈ।ਸਭ ਹਉਮੈ ਤੋਂ ਦੂਰ, ਸਭ ਵਿਕਾਰਾਂ ਤੋਂ ਦੂਰ ਗੁਰਮੁਖ ਆਪਣੇ ਸੁਆਮੀ ਦੀ ਕੁਦਰਤ ਦੇ ਧਿਆਨ ਵਿਚ ਸਫਲ ਜੀਵਨ ਬਿਤਾਉਂਦਾ ਹੈ।ਆਵਾ ਗਵਣ ਦੇ ਚੱਕਰ ਤੋਂ ਮੁਕਤ ਹੋ ਕੇ ਸਹਿਜ ਵਿਚ, ਸੰਜਮ ਵਿਚ ਰਹਿੰਦਾ ਹੈ।ਗੁਰਮੁਖ ਆਪਣੇ ਪਿਰ ਨੂੰ ਪਛਾਣਦਾ ਹੈ।ਕਾਦਰ ਦੇ ਨਾਮ ਦੇ ਸਿਮਰਨ ਨਾਲ ਸਦਾ ਸੁਖ ਪਾਉਂਦਾ ਹੈ।ਉਸ ਦੇ ਸਾਰੇ ਭਉ, ਸਾਰੇ ਤੌਖਲੇ ਮਿਟ ਜਾਂਦੇ ਹਨ।ਸਿਮਰਨ ਦੀ ਨਿਰਮਲਤਾ ਵਿਚ ਪਵਿਤ੍ਰ ਹੋ ਕੇ ਸਭ ਤੀਰਥ ਇਸ਼ਨਾਨਾਂ ਤੋਂ ਅੱਗੇ ਲੰਘ ਜਾਂਦਾ ਹੈ।ਮਨਮੁਖ ਆਪਣੀ ਹੀਣੀ ਮਤਿ ਵਿਚ ਫਸਿਆ, ਹਉਮੈ ਵਿਚ ਫਸਿਆ ਬੱਝਾ ਰਹਿੰਦਾ ਹੈ।ਉਸ ਨੂੰ ਕਾਦਰ ਦੇ ਸਚੁ ਦੀ, ਸੰਜਮ ਦੀ ਕਦੀ ਵੀ ਸੋਝੀ ਨਹੀਂ ਆ ਸਕਦੀ।ਉਹ ਦੁਬਿਧਾ ਵਿਚ, ਦੁਵੰਦਾਂ ਵਿਚ ਭਟਕਦਾ ਰਹਿੰਦਾ ਹੈ।ਗੁਰਮੁਖ ਸਤਿਗੁਰ ਦੇ ਸ਼ਬਦ ਤੇ ਵਿਚਾਰ ਕਰਦਾ ਹੈ ਤੇ ਮੋਖ ਦੁਆਰ ਪਾਉਂਦਾ ਹੈ।ਉਸ ਦੇ ਸਭ ਕਿਲਵਿਖ ਕੱਟੇ ਜਾਂਦੇ ਹਨ।ਗੁਰਮੁਖ ਸ਼ਬਦ ਨੂੰ ਹੀ ਸੁਣਦਾ ਹੈ, ਸ਼ਬਦ ਨੂੰ ਹੀ ਬੁਝਦਾ ਹੈ।ਉਸ ਦੇ ਸਿਮਰਨ ਵਿਚ ਮਗਨ ਅਗਮ ਅਗੋਚਰ ਨਿਰੰਕਾਰ ਦੇ ਅਨਹਦ ਨਾਦ ਵਿਚ ਸੁਰਤਿ ਲਾਉਂਦਾ ਹੈ।ਉਸ ਦੇ ਸਚੁ ਵਿਚ ਸੱਚਾ ਤੇ ਸੁੱਚਾ ਹੋ ਜਾਂਦਾ ਹੈ।ਉਸ ਦੇ ਭਾਗ ਜਾਗ ਪੈਂਦੇ ਹਨ।ਉਹ ਕਦੀ ਸੌਂਦਾ ਨਹੀਂ।ਉਹ ਸਦਾ ਜਾਗਦਾ ਰਹਿੰਦਾ ਹੈ।ਉਸ ਦੀ ਸੁਰਤਿ ਕਰਤਾਰ ਦੇ ਸਹਿਜ ਵਿਚ, ਸੰਜਮ ਵਿਚ ਲੱਗੀ ਰਹਿੰਦੀ ਹੈ।ਉਹ ਕਦੀ ਅਵੇਸਲਾ ਨਹੀਂ ਹੁੰਦਾ।ਇਸ ਜਗੁ ਵਿਚ ਸ਼ਬਦ ਹੀ ਸਭ ਰੋਗਾਂ ਦਾ ਦਾਰੂ ਹੈ।ਇਸ ਨਾਲ ਸਾਰੀ ਹਉਮੈ, ਸਭ ਲੋਭ, ਮੋਹ, ਕਾਮ ਕ੍ਰੋਧ ਮਾਰੇ ਜਾਂਦੇ ਹਨ।ਇਸ ਸ਼ਬਦ ਨਾਲ ਜਗੁ ਵਿਚ ਸੋਭਾ ਹੁੰਦੀ

ਹੈ।ਉਸਤਤ ਹੁੰਦੀ ਹੈ।ਜਿਹੜੇ ਮਨਮੁਖ ਨਿਰੰਕਾਰ ਦੇ ਨਾਮ ਨੂੰ, ਉਸ ਦੇ ਸਚੁ ਨੂੰ ਵਿਸਰ ਜਾਂਦੇ ਹਨ, ਉਹ ਸਦਾ ਖੁਆਰ ਹੁੰਦੇ ਹਨ।ਉਹਨਾਂ ਨੂੰ ਕਿਤੇ ਢੋਈ ਨਹੀਂ ਮਿਲਦੀ।ਉਹ ਨਿਰਮਲ ਸ਼ਬਦ ਤੋਂ ਵਾਂਝੇਂ ਹੋ ਕੇ ਇਸ ਦੁਨੀਆਂ ਦੇ ਝਗੜਿਆ ਝਾਂਜਿਆਂ ਵਿਚ ਜੀਵਨ ਬਿਤਾਉਂਦੇ ਹਨ।ਸਦਾ ਭਟਕਦੇ ਹਨ ਤੇ ਕਦੀ ਵੀ ਸਤਿਗੁਰ ਦੇ ਸਹਿਜ ਵਿਚ ਨਹੀਂ ਆਉਂਦੇ।ਸ਼ਬਦ ਤੋਂ ਵਿਹੂਣਾ ਜਗੁ ਅੰਨ੍ਹਾ ਬੋਲਾ ਹੋ ਜਾਂਦਾ ਹੈ।ਜਿਨ੍ਹਾਂ ਕੰਨਾਂ ਵਿਚ ਸਤਿਗੁਰ ਦਾ ਸ਼ਬਦ ਨਹੀਂ ਸੁਣੀਦਾ, ਉਹਨਾਂ ਨੂੰ ਕੁਝ ਨਹੀਂ ਸੁਣਦਾ।ਜਿਹੜੀ ਜੀਭ ਸਤਿਗੁਰ ਦੇ ਸ਼ਬਦ ਦਾ ਸਿਮਰਨ ਨਹੀਂ ਕਰਦੀ, ਉਹ ਗੂੰਗੀ ਹੋ ਜਾਂਦੀ ਹੈ।ਜਿਹੜਾ ਮਨ ਸਤਿਗੁਰ ਦੇ ਸ਼ਬਦ ਤੋਂ ਵਾਂਝਾ ਰਹਿ ਜਾਂਦਾ ਹੈ, ਉਹ ਗੰਧਲਾ ਹੋ ਜਾਂਦਾ ਹੈ।

ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥ **ਸਹਜੇ ਨਾਮੁ ਧਿਆਈਐ** ਗਿਆਨੁ ਪਰਗਟੁ ਹੋਇ ॥੧॥ ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥ **ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ** ॥੧॥ ਰਹਾਉ ॥ ਗੁਰਮੁਖਿ ਆਪੁ ਪਛਾਣਿਆ ਤਿਨ੍ਹੀ ਇਕ ਮਨਿ ਧਿਆਇਆ ॥ ਸਦਾ ਰਵਹਿ ਪਿਰੁ ਆਪਣਾ ਸਚੈ ਨਾਮਿ ਸੁਖੁ ਪਾਇਆ ॥੨॥ ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥ **ਹਰਿ ਸਰਣਾਈ ਭਜਿ ਪਉ** ਪਾਇਹਿ ਮੋਖ ਦੁਆਰੁ ॥੩॥ **ਸਬਦਿ ਸੁਣੀਐ ਸਬਦਿ ਬੁਝੀਐ** ਸਚਿ ਰਹੈ ਲਿਵ ਲਾਇ ॥ ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥੪॥ ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥ ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥੫॥ **ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ** ॥ ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ ॥੬॥ ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥ ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥੭॥ **ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ** ॥ ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ ॥੮॥ ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥ ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥੯॥੧੩॥੩੫॥

ਅ. ਗ. ਮ. ੩, ੪੨੯

ਸਹਜੇ
sɛ́je

ਸਹਜੇ ਨਾਮੁ ਧਿਆਈਐ
sɛ́je nām tiā̀īɛ

ਸਦ ਸੁਣਦਾ ਸਦ ਵੇਖਦਾ
sad suṇdā sad wekhdā

**ਸਬਦਿ ਰਹਿਆ ਭਰਪੂਰਿ**
sabad réā pàrpūr
**ਹਰਿ ਸਰਣਾਈ ਭਜਿ ਪਉ**
har sarṇāī pàj pɔ
**ਸਬਦਿ ਸੁਣੀਐ ਸਬਦਿ ਬੁਝੀਐ**
sabad suṇīɛ sabad bújīɛ
**ਬਿਨੁ ਨਾਵੈ ਸੋਭ ਨ ਹੋਇ**
bin nāwɛ sób na hoe
**ਜਿਨੀ ਨਾਮੁ ਵਿਸਾਰਿਆ**
jínī nām wisāriā
**ਸੇ ਮੁਏ ਮਰਿ ਜਾਹਿ**
se mue mar jāhe
**ਬਿਨੁ ਸਬਦੈ ਸੁਣੀਐ ਨ ਦੇਖੀਐ**
bin sabdɛ suṇīɛ na dekhīɛ
**ਜਗੁ ਬੋਲਾ ਅੰਨ੍ਹਾ ਭਰਮਾਇ**
jag bolā ā́nā pàrmāe

**ਸਹਜੇ ਗੁਣ ਰਵੀਜੈ** séje guṇ rwījɛ
ਕਿਰਿਆ ਵਿਸ਼ੇਸ਼ਣ
ਸੁਭਾਵਕ ਤੌਰ ਤੇ, ਕੁਦਰਤੀ ਤੌਰ ਤੇ

**ਵਾਹੁ ਵਾਹੁ ਸਹਜੇ ਗੁਣ ਰਵੀਜੈ**
wā́ wā́ séje guṇ rwījɛ

ਇਹ ਮਨ ਦਸਾਂ ਦਿਸਾਂ ਵਲ ਧਾਵਦਾ, ਦੌੜਦਾ ਹੈ। ਇਹ ਇਸ ਦੌੜ ਭਜ ਵਿਚ, ਇਸ ਭੰਬਲ ਭੂਸੇ ਵਿਚ ਹਰੀ ਗੁਣ ਕਿਵੇਂ ਗਾਵੇ। ਉਹ ਕਰਤਾਰ ਦੀ ਕੁਦਰਤ ਵਲ ਕਿਵੇਂ ਧਿਆਨ ਕਰੇ। ਉਸ ਦੀਆਂ ਇੰਦਰੀਆਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨਿਤ ਸਤਾਉਂਦੇ ਹਨ। ਉਹ ਕਿਵੇਂ ਕਰਤਾਰ ਦੇ ਸੰਜਮ ਵਲ ਮੁੜੇ। ਗੁਰਮੁਖ ਗੁਰਮਤਿ ਦਾ ਰਾਹ ਫੜਦਾ ਹੈ ਤੇ ਇਸ ਦੁਰਲਭ ਮਾਨਸ ਜਨਮ ਵਿਚ ਕਾਦਰ ਦੇ ਹੁਕਮ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਗੁਰਮਤਿ ਅਨੁਸਾਰ ਹਰੀ ਦੇ ਜਾਪ ਦਾ ਰਸ ਪੀਂਦਾ ਹੈ। ਉਹ ਗੁਰ ਸ਼ਬਦ ਨੂੰ ਚੀਨ ਕੇ, ਸਮਝ ਕੇ, ਵਾਚ ਕੇ, ਆਪਣਾ ਮਨੁ ਨਿਰਮਲ ਕਰਦਾ ਹੈ। ਉਸ ਦੇ ਮਨੁ ਵਿਚ ਕਰਤਾਰ ਦੇ ਸਚੁ ਦਾ ਵਾਸਾ ਹੁੰਦਾ ਹੈ। ਉਹ ਗੁਰਮਤਿ ਅਨੁਸਾਰ ਆਪਣਾ ਆਪ ਪਹਿਚਾਣਦਾ ਹੈ ਤੇ ਉਸ ਦਾ ਵਾਸਾ ਆਪਣੇ ਕਾਦਰ ਦੇ ਘਰ ਵਿਚ ਹੁੰਦਾ ਹੈ। ਗੁਰਮੁਖ ਦਾ ਮਨੁ ਸਦਾ ਆਪਣੇ ਪ੍ਰੀਤਮ ਦੇ ਰੰਗ ਵਿਚ ਰੱਤਿਆ ਰਹਿੰਦਾ ਹੈ ਤੇ ਉਹ ਸਦਾ ਉਸ ਦੇ ਗੁਣ ਗਾਉਂਦਾ ਹੈ। ਉਸ ਦਾ ਮਨ ਨਿਰਮਲ ਹੁੰਦਾ ਹੈ ਤੇ ਉਸ ਨੂੰ ਮਨੁ ਚਿੰਦੇ, ਮਨ ਭਾਉਂਦੇ ਫਲ ਮਿਲਦੇ ਹਨ। ਉਹ ਕਰਤਾਰ ਦੀ ਸਰਣ ਵਿਚ ਨੀਚ ਤੋਂ ਉੱਤਮ ਹੋ ਜਾਂਦਾ ਹੈ। ਕਰਤਾਰ ਆਪਣੇ ਗੁਰਮੁਖ ਦੇ ਡੁਬਦੇ ਪੱਥਰ ਨੂੰ ਕਢ ਲੈਂਦਾ ਹੈ। ਗੁਰਮਤਿ ਤੇ ਚਲਦੇ ਗੁਰਮੁਖ ਨੂੰ ਬਿਖ, ਜ਼ਹਿਰ ਛਡ ਕੇ ਅੰਮ੍ਰਿਤ ਮਿਲਦਾ ਹੈ। ਉਹ ਅੱਕ ਤੋਂ ਪਰਮਲ, ਸੰਦਲ ਬਣ ਜਾਂਦਾ ਹੈ ਤੇ ਉਸ ਦੀ ਖ਼ੁਸ਼ਬੂ ਸਾਰੇ ਵਾਤਾਵਰਣ ਵਿਚ ਫੈਲ ਜਾਂਦੀ ਹੈ। ਇਸ ਦੁਰਲਭ ਮਾਨਸ ਜਨਮ ਵਿਚ ਗੁਰਮੁਖ

ਆਪਣੇ ਕਾਦਰ ਦੀ ਕੁਦਰਤ ਨੂੰ ਚੀਨ ਕੇ ਸਚੁ ਤੇ ਸੰਜਮ ਦੇ ਰਾਹ ਤੇ ਪੈਂਦਾ ਹੈ। ਆਪਣੇ ਪ੍ਰੀਤਮ ਦੀ ਪ੍ਰੀਤ ਵਿਚ, ਭਗਤੀ ਵਿਚ, ਆਰਾਧਨਾ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਮਨਮੁਖ ਗੁਰਮਤਿ ਦੀ ਬਜਾਏ ਦੁਰਮਤਿ ਦੀਆਂ ਲੀਹਾਂ ਤੇ ਚਲਦਾ ਹੈ ਤੇ ਆਪਣਾ ਜਨਮ ਅੰਮ੍ਰਿਤ ਦੀ ਬਜਾਏ ਬਿਖ ਵਿਚ, ਜ਼ਹਿਰ ਵਿਚ ਰੁਲਾਅ ਦੇਂਦਾ ਹੈ। ਹਰੀ ਦੇ ਸ਼ਬਦ ਤੇ ਵਿਚਾਰ ਨਹੀਂ ਕਰਦਾ। ਆਪ ਹੁਦਰਾ ਬਣ ਕੇ ਪੁੱਠੇ ਰਾਹਾਂ ਤੇ ਚਲਦਾ ਹੈ। ਮਨਮੁਖ ਏਸੇ ਤਰ੍ਹਾਂ ਇਹ ਹੀਰੇ ਵਰਗਾ ਜਨਮ ਕੌਡੀਆਂ ਦੇ ਭਾਅ ਵੇਚ ਦੇਂਦਾ ਹੈ। ਉਹ ਨੀਚ ਤੋਂ ਉੱਤਮ ਹੋਣ ਦੀ ਬਜਾਏ ਉੱਤਮ ਤੋਂ ਨੀਚ ਹੋ ਜਾਂਦਾ ਹੈ। ਮਨਮੁਖ ਦਾ ਰਾਹ ਦੁਰਮਤਿ ਦਾ ਰਾਹ ਹੈ। ਬਿਖ ਦਾ ਰਾਹ ਹੈ। ਦੁਵੰਦਾਂ, ਗੁੰਝਲਾਂ ਦਾ ਰਾਹ ਹੈ। ਗੁਰਮੁਖ ਦਾ ਰਾਹ ਹਰੀ ਦੇ ਗੁਣ ਗਾਉਣ ਦਾ ਰਾਹ ਹੈ। ਗੁਰ ਸ਼ਬਦ ਨੂੰ ਚੀਨਣ ਦਾ, ਆਰਾਧਨ ਦਾ ਰਾਹ ਹੈ। ਕਾਦਰ ਦੀ ਕੁਦਰਤ ਦੇ ਸੰਜਮ ਦਾ ਰਾਹ ਹੈ।

ਵਡਹੰਸੁ ਮਹਲਾ ੩ ॥ **ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ** ॥ ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥ **ਵਾਹੁ ਵਾਹੁ ਸਹਜੇ ਗੁਣ ਰਵੀਜੈ** ॥ ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥ **ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੈ ਗੁਣਿ ਗਾਵੈ** ॥ ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥ ਏ ਮਨਿ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥ **ਹਰਿ ਨਿਰਮਲੁ ਸਦਾ ਸੁਖਦਾਤਾ ਮਨਿ ਚਿੰਦਿਆ ਫਲੁ ਪਾਉ** ॥੩॥ ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥ ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੫॥ **ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ** ॥ ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥ **ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ** ॥ ਪੂਰੈ ਭਾਗਿ ਸਤਿਗੁਰ ਮਿਲੈ ਹਰਿ ਨਾਮੁ ਧਿਆਇ ॥੬॥ **ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ** ॥ ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥੭॥ ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥ ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥

ਅ.ਗ.ਮ.੩, ੫੬੫

ਸਹਜੇ ਗੁਣ ਰਵੀਜੈ
séje guṇ rwījɛ

ਵਾਹੁ ਵਾਹੁ ਸਹਜੇ ਗੁਣ ਰਵੀਜੈ
wā́ wā́ séje guṇ rawījɛ

ਮਨੂਆ ਦਹ ਦਿਸ ਧਾਵਦਾ
manūā dɛ́ dis tā̀wdā

**ਓਹੁ ਕੈਸੇ ਹਰਿ ਗੁਣ ਗਾਵੈ**
ó kɛse har guṇ gāwɛ
**ਸਬਦੁ ਚੀਨਿ ਮਨੁ ਨਿਰਮਲੁ ਹੋਵੈ**
sabad čīn man nirmal howɛ
**ਤਾ ਹਰਿ ਕੈ ਗੁਣਿ ਗਾਵੈ**
tā har kɛ guṇ gāwɛ
**ਹਰਿ ਨਿਰਮਲੁ ਸਦਾ ਸੁਖਦਾਤਾ**
har nirmal sadā sukhdātā
**ਮਨਿ ਚਿੰਦਿਆ ਫਲੁ ਪਾਉ**
man čĩdiā phal pāo
**ਬਿਖੁ ਸੇ ਅੰਮ੍ਰਿਤ ਭਏ**
bikh se ãmrit paè
**ਗੁਰਮਤਿ ਬੁਧਿ ਪਾਈ**
gurmat búd pāī
**ਮਾਣਸ ਜਨਮੁ ਦੁਲੰਭੁ ਹੈ**
māṇas janam dulā́b hɛ
**ਜਗ ਮਹਿ ਖਟਿਆ ਆਇ**
jag mɛ́ khaṭiā āe
**ਮਨਮੁਖ ਭੂਲੇ ਬਿਖੁ ਲਗੇ**
manmukh pū̀le bikh lage
**ਅਹਿਲਾ ਜਨਮੁ ਗਵਾਇਆ**
ɛhlā janam gwāiā

**ਸਹਜਿ ਸੁਹੇਲੇ** sɛ́j suhele

ਕਿਰਿਆ ਵਿਸ਼ੇਸ਼ਣ
ਨਿਰਯਤਨ, ਸੁਭਾਵਕ ਹੀ

**ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ**
se sɛ́j suhele jin har har rasnā

ਉਹ ਗੁਰਮੁਖ ਸਹਿਜੇ ਹੀ ਸੁਹੇਲੇ, ਸੁਖੀ ਹੋ ਜਾਂਦੇ ਹਨ, ਭਾਗਾਂ ਵਾਲੇ ਹੁੰਦੇ ਹਨ ਜਿਹੜੇ ਆਪਣੇ ਕਰਤਾਰ ਦਾ ਨਾਮ ਸੁਣਦੇ ਹਨ। ਉਸ ਦੀ ਕੁਦਰਤ ਦੇ ਸੰਜਮ ਦੇ ਨਿਯਮਾਂ ਤੇ ਵਿਚਾਰ ਕਰਦੇ ਹਨ। ਉਹਨਾਂ ਦਾ ਜ਼ਿਕਰ ਕਰਦੇ ਹਨ। ਜਿਹੜੇ ਮਨਮੁਖ ਕੂੜ ਵਲ ਤੁਰਦੇ ਹਨ, ਕੂੜ ਦੀਆਂ ਗੱਲਾਂ ਸੁਣਦੇ ਹਨ, ਕੂੜ ਵਲ ਉਲਰਦੇ ਹਨ, ਉਹ ਆਪ ਵੀ ਡੁਬਦੇ ਹਨ ਤੇ ਆਪਣੇ ਸਾਥੀਆਂ ਨੂੰ ਵੀ ਡੋਬ ਦੇਂਦੇ ਹਨ। ਦੂਸਰੇ ਪਾਸੇ ਗੁਰਮੁਖਾਂ ਦਾ ਧਿਆਨ ਆਪਣੇ ਕਾਦਰ, ਕਰਤਾ ਪੁਰਖ ਵਲ ਰਹਿੰਦਾ ਹੈ। ਉਹ ਆਪਣੇ ਸਤਿਗੁਰ ਦੇ ਸ਼ਬਦ ਦੀ ਆਰਧਨਾ ਕਰਦੇ ਹਨ। ਉਹ ਆਪ ਵੀ ਇਸ ਭਵਜਲ ਵਿੱਚੋਂ ਪਾਰ ਲੰਘਦੇ ਹਨ ਤੇ ਆਪਣੇ ਸਾਥੀਆਂ ਨੂੰ ਸਿੱਧੇ ਰਸਤੇ ਪਾਉਂਦੇ ਹਨ। ਕਾਦਰ ਦੇ ਚਰਨਾਂ ਵਿਚ ਰਹਿ ਕੇ ਗੁਰਮੁਖ ਸਚੁ ਤੇ ਸਹਿਜ ਦੀ ਅੱਵਸਥਾ ਵਿਚ ਮਗਨ ਰਹਿੰਦਾ ਹੈ। ਉਸ ਲਈ ਇਸ ਸੰਸਾਰ ਦੇ ਕੂੜ ਦਾ ਪਾਸਾਰਾ ਦੂਜਾ ਭਾਇ ਹੈ। ਉਹ ਗੁਰ ਸ਼ਬਦ ਦੇ ਪੂਰਨਿਆਂ ਤੇ ਚਲ ਕੇ ਸਚੁ / ਕੂੜ ਦੇ ਦੁਵੰਦ ਵਿਚ ਨਹੀਂ ਫਸਦਾ। ਕਰਤਾਰ ਦਾ ਸਚੁ, ਕਰਤਾਰ ਦਾ ਸਹਿਜ ਕਰਤਾਰ ਦੀ ਕੁਦਰਤ ਦੀਆਂ ਲੀਹਾਂ ਉਲੀਕਦਾ ਹੈ। ਉਸ ਦੇ

ਸੰਜਮ ਦਾ ਆਕਾਰ ਹੈ। ਨਿਰੰਕਾਰ ਨਿਰੰਜਨ ਦਾ ਸਾਕਾਰ ਹੈ। ਜਿਹੜੇ ਗੁਰਮੁਖ ਇਸ ਆਕਾਰ / ਸਾਕਾਰ, ਨਿਰੰਕਾਰ / ਨਿਰੰਜਨ ਦੇ ਰਹੱਸ ਨੂੰ ਸਮਝਦੇ ਹਨ, ਉਹਨਾਂ ਤੇ ਕਰਤਾ ਪੁਰਖ ਦੀ ਕਿਰਪਾ ਹੁੰਦੀ ਹੈ, ਮਿਹਰ ਹੁੰਦੀ ਹੈ। ਉਹਨਾਂ ਗੁਰਮੁਖਾਂ ਤੋਂ ਸਤਿਗੁਰ ਆਪ ਘੋਲ ਘੁਮਦਾ ਹੈ। ਉਹਨਾਂ ਦੇ ਕਿਰਦਾਰ ਤੇ ਪ੍ਰਸੰਨ ਹੁੰਦਾ ਹੈ। ਉਹ ਗੁਰਮੁਖ ਭਾਗਾਂ ਵਾਲੇ ਹਨ ਜੋ ਸਹਿਜ ਸੁਹੇਲੇ ਹੀ ਇਸ ਭਵਜਲ ਦੀਆਂ ਗੁਝੰਲਾਂ, ਇਸ ਦੇ ਦੁਵੰਦਾਂ ਤੋਂ ਛੁਟਕਾਰਾ ਪਾ ਕੇ ਗੁਰ ਚਰਣਾਂ ਵਿਚ ਰਹਿੰਦੇ ਹਨ। ਉਹ ਗੁਰਮੁਖ ਆਪਣੇ ਸੁਅਮੀ, ਆਪਣੇ ਕਾਦਰ ਦੀ ਪ੍ਰੀਤ ਵਿਚ ਆਪਣਾ ਮਨੁਖਾ ਜਨਮ ਬਿਤਾਉਂਦੇ ਹਨ ਤੇ ਕੂੜ ਦੇ ਪਾਸਾਰ ਤੋਂ ਨਿਰਾਲਮ ਸਹਿਜ ਤੇ ਸੰਜਮ ਦੇ ਰਸਤੇ ਤੇ ਵਾਹਿਗੁਰੂ ਦੇ ਹੁਕਮ ਦੀ ਪਾਲਣਾ ਕਰਦੇ ਹਨ।

ਸਲੋਕੁ ॥ **ਕਿਆ ਸੁਣੇਦੋ ਕੂੜੁ ਵੰਞਨਿ** ਪਵਣ ਝੁਲਾਰਿਆ ॥ **ਨਾਨਕ ਸੁਣੀਅਰ ਤੇ ਪਰਵਾਣੁ** ਜੋ ਸੁਣੇਦੇ ਸਚੁ ਧਣੀ ॥੧॥ ਛੰਤ ॥ ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ **ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ** ਭਣਿਆ ਰਾਮ ॥ ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥ **ਭੈ ਬੋਹਿਥ ਸਾਗਰ ਪ੍ਰਭ ਚਰਣਾ** ਕੇਤੇ ਪਾਰਿ ਲਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥ **ਕਹੁ ਨਾਨਕ ਤਿਸੁ ਘੋਲਿ ਘੁਮਾਈ** ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਅ.ਗ.ਮ.ਪ, ੫੭੭

**ਸਹਜਿ ਸੁਹੇਲੇ**
sɛ́j suhele

**ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ**
se sɛ́j suhele jin har har rasnā

**ਕਿਆ ਸੁਣੇਦੋ ਕੂੜੁ ਵੰਞਨਿ**
kiā suṇedo kūṛ wañan

**ਨਾਨਕ ਸੁਣੀਅਰ ਤੇ ਪਰਵਾਣੁ**
nānak suṇīar te parwāṇ

**ਭੈ ਬੋਹਿਥ ਸਾਗਰ ਪ੍ਰਭ ਚਰਣਾ**
pɛ̀ bohith sāgar práb čarṇā

**ਕਹੁ ਨਾਨਕ ਤਿਸੁ ਘੋਲਿ ਘੁਮਾਈ**
kaho nānak tis kòl kùmāī

**ਸਹਜਿ ਸੁਭਾਏ** sɛ́j subā̀e

ਕਿਰਿਆ ਵਿਸ਼ੇਸ਼ਣ
ਸੁਤੇ ਸਿਧ, ਸੁਭਾਵਕ ਹੀ ਪ੍ਰੇਮ ਵਿਚ

**ਆਪੇ ਰੰਗੇ ਸਹਜਿ ਸੁਭਾਏ**
āpe rãge sɛ́j subā̀e

ਕਰਤਾਰ ਆਪ ਹੀ ਆਪਣੇ ਗੁਰਮੁਖ ਨੂੰ ਸਹਿਜ ਸੁਭਾਏ ਹੀ ਦੈਵੀ ਸਚਿ ਵਿਚ ਰੰਗ ਦੇਂਦਾ ਹੈ। ਗੁਰ ਸ਼ਬਦ ਨਾਲ ਇਹ ਰੰਗ ਗੂਹੜਾ

ਹੁੰਦਾ ਜਾਂਦਾ ਹੈ।ਨਿਰਭਉ ਤੇ ਨਿਰਮਲ ਮਨ ਭਉਜਲ ਨੂੰ ਪਾਰ ਕਰਦਾ ਹੈ।ਮਨਮੁਖ ਚਤੁਰਾਈਆਂ ਵਿਚ ਫਸਿਆ ਅੰਨ੍ਹਾ ਹੋ ਜਾਂਦਾ ਹੈ।ਉਸ ਨੂੰ ਕੁਝ ਨਹੀਂ ਸੁਝਦਾ।ਸਤਿਗੁਰੂ ਦੇ ਨਾਮ ਬਿਨਾਂ ਉਸ ਦਾ ਜੀਵਣ ਅਕਾਰਥ ਜਾਂਦਾ ਹੈ।ਗੁਰ ਸ਼ਬਦ ਵਿਚ ਸੱਚੀ ਕਰਣੀ ਹੈ, ਸੱਚੀ ਸਾਰ ਹੈ।ਗੁਰ ਸ਼ਬਦ ਵਿਚ ਸਹਿਜ ਹੈ, ਸੁਖ ਹੈ।ਗੁਰਮੁਖ ਇਸ ਦੇ ਸਿਮਰਨ ਨਾਲ ਪਤੀਜਦਾ ਹੈ।ਗੁਰੂ ਦੇ ਪਰਸਾਦ ਨਾਲ ਹਉਮੈ ਜਾਂਦੀ ਹੈ ਤੇ ਸਚਿ ਦਾ ਵਾਸਾ ਹੁੰਦਾ ਹੈ।

ਮਾਝ ਮਹਲਾ ੩ ॥ **ਆਪੇ ਰੰਗੇ ਸਹਜਿ ਸੁਭਾਏ** ॥ **ਗੁਰ ਕੈ ਸਬਦਿ ਹਰਿ ਰੰਗੁ ਚੜਾਏ** ॥ ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥ ੧ ॥ **ਹਉ ਵਾਰੀ ਜੀਉ ਵਾਰੀ** ਨਿਰਭਉ ਮੰਨਿ ਵਸਾਵਣਿਆ ॥ ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥ ੧ ॥ ਰਹਾਉ ॥ **ਮਨਮੁਖ ਮੁਗਧ ਕਰਹਿ ਚਤੁਰਾਈ** ॥ **ਨਾਤਾ ਧੋਤਾ ਥਾਇ ਨ ਪਾਈ** ॥ ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥ ੨ ॥ **ਮਨਮੁਖ ਅੰਧੇ ਕਿਛੂ ਨ ਸੂਝੈ** ॥ ਮਰਣੁ ਲਿਖਾਇ ਆਏ ਨਹੀ ਬੂਝੈ ॥ ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥ ੩ ॥ **ਸਚੁ ਕਰਣੀ ਸਬਦੁ ਹੈ ਸਾਰੁ** ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥ ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥ ੪ ॥ ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥ ੫ ॥ ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ **ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ** ॥ ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥ ੬ ॥ **ਸਚਾ ਸਚੋ ਸਚਿ ਪਤੀਜੈ** ॥ ਗੁਰ ਪਰਸਾਦੀ ਅੰਦਰੁ ਭੀਜੈ ॥ **ਬੈਸਿ ਸੁਥਾਨਿ ਹਰਿ ਗੁਣ ਗਾਵਹਿ** ਆਪੇ ਕਰਿ ਸਤਿ ਮਨਾਵਣਿਆ ॥ ੭ ॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥ ੮ ॥ ੮ ॥ ੯ ॥

ਅ.ਗ.ਮ.੩, ੧੧੪

ਸਹਜਿ ਸੁਭਾਏ
sɛ́j subāe

ਆਪੇ ਰੰਗੇ ਸਹਜਿ ਸੁਭਾਏ
āpe rãge sɛ́j subāe

ਗੁਰ ਕੈ ਸਬਦਿ ਹਰਿ ਰੰਗੁ ਚੜਾਏ
gur kɛ sabad har rãg čṛāe

ਹਉ ਵਾਰੀ ਜੀਉ ਵਾਰੀ
hɔ wārī jīɔ wārī

**ਮਨਮੁਖ ਮੁਗਧ ਕਰਹਿ ਚਤੁਰਾਈ**
manmukh múgd karɛ čaturāī

**ਨਾਤਾ ਧੋਤਾ ਥਾਇ ਨ ਪਾਈ**
nātā tòtā thāe na pāī

**ਮਨਮੁਖ ਅੰਧੇ ਕਿਛੂ ਨ ਸੂਝੈ**
manmukh ā́de kičhū na sū́jɛ

**ਸਚੁ ਕਰਣੀ ਸਬਦੁ ਹੈ ਸਾਰੁ**
sač karṇī sabad hɛ sār

**ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ**
gur kɛ sabad sɛ́je sukh smāwɛ

**ਸਚਾ ਸਚੋ ਸਚਿ ਪਤੀਜੈ**
saččā saččo sač patījɛ

**ਬੈਸਿ ਸੁਥਾਨਿ ਹਰਿ ਗੁਣ ਗਾਵਹਿ**
bɛs suthān har guṇ gāwɛ

## ਸਹਿਜ sɛ́j

ਵਿਸ਼ੇਸ਼ਣ
ਆਸਾਨ, ਫ਼ਿਤਰਤ, ਪ੍ਰਕ੍ਰਿਤਿ

### ਸਹਜਿ ਮਿਲੈ ਮਿਲਿਆ ਪਰਵਾਣੁ

sɛ́j milɛ miliā parwāṇ

ਗੁਰਬਾਣੀ ਦੇ ਸਿਮਰਨ ਨਾਲ, ਸਹਿਜ ਦੀ ਅਵੱਸਥਾ ਵਿਚ, ਸੱਚੇ ਤੇ ਸੁੱਚੇ ਜੀਵਨ ਵਿਚ ਗੁਰਮੁਖ ਸਤਿਗੁਰੂ ਨਾਲ ਜੁੜਦਾ ਹੈ। ਉਸ ਨੂੰ ਹੋਰ ਕੋਈ, ਅਵਰ ਦੀ ਲਾਲਸਾ ਨਹੀਂ ਹੁੰਦੀ, ਭਟਕਣਾ ਨਹੀਂ ਹੁੰਦੀ। ਉਹ ਆਵਣ ਜਾਵਣ ਦੇ ਗੇੜ ਵਿੱਚੋਂ ਨਿਕਲ ਜਾਂਦਾ ਹੈ। ਗੁਰ ਸ਼ਬਦ ਦੀ ਆਰਾਧਨਾ ਨਾਲ ਉਹ ਸਦੀਵੀ ਸਚੁ ਨੂੰ ਦ੍ਰਿੜਾਉਂਦਾ ਹੈ ਤੇ ਉਸ ਅਕਾਲ ਪੁਰਖ, ਅਕੱਥ ਦੀ ਕਥਾ ਵਿਚ ਲੀਨ ਰਹਿੰਦਾ ਹੈ। ਉਸ ਸੱਚੇ ਠਾਕੁਰ ਦੇ ਮੇਲ ਵਿਚ ਉਸ ਨਿਰੰਕਾਰ ਦੇ ਸਚੁ ਵਿਚ ਰੱਤਿਆ ਗੁਰਮੁਖ ਆਪਣੇ ਕਰਤਾਰ ਦੀ ਸੇਵਾ ਕਰਦਾ ਹੈ। ਮਨਮੁਖ ਆਪਣੀ ਵਿਦਿਆ ਦੇ ਘੁਮੰਡ ਵਿਚ ਚੋਟਾਂ ਖਾਂਦਾ ਹੈ। ਉਸ ਨੂੰ ਉਸ ਸੱਚੇ ਅਗਮ ਅਗੋਚਰ ਦਾ ਸਚੁ ਭੁਲ ਜਾਂਦਾ ਹੈ ਤੇ ਉਹ ਸਦਾ ਦੁਬਿਧਾ ਵਿਚ ਫਸਿਆ ਰਹਿੰਦਾ ਹੈ। ਗੁਰਮੁਖ ਸਤਿਗੁਰੂ ਦੀ ਸੇਵਾ ਵਿਚ ਆਦਿ ਜੁਗਾਦਿ ਸਚੁ ਦਾ ਵਣਜਾਰਾ ਬਣਦਾ ਹੈ। ਉਸ ਦੇ ਭਾਣੇ ਵਿਚ, ਉਸ ਦੇ ਹੁਕਮ ਵਿਚ ਰਹਿੰਦਾ ਹੈ।

ਤਬ ਦੱਖਣ ਕੀ ਧਰਤੀ ਤੇ **ਗੁਰੂ ਬਾਬਾ ਨਾਨਕੁ ਜੀ ਉੱਤਰ ਕੀ ਧਰਤੀ ਕੰਉ ਰਮੇ**। **ਪੰਜਿ ਬਰਸ ਦਖਣ ਕੀ ਧਰਤੀ ਖੇਲੇ**, ਤਬ ਦਖਣ ਕੀ ਧਰਤੀ ਦੇਖਿ ਕਰਿ ਮਥੁਰਾ ਜਮੁਨਾ ਆਇ ਉਤਰੇ। ਕੇਸੋ ਰਾਟਿ ਕੇ ਦੇਵਾਲੇ ਕਾ ਦਰਸਨੁ ਕੀਆ। ਜਮੁਨਾ ਇਸਨਾਨੁ ਕੀਆ। ਭਗਤਾਂ ਕਾ ਮੇਲੁ ਹੂਆ, **ਮਥੁਰਾ ਕੈ ਬਿਖੈ ਬਡੇ ਬਡੇ ਮਹੰਤ ਆਇ ਏਕਠੇ ਭਏ** ਸੁ ਬਾਬੇ ਨਾਨਕ ਕਾ ਨਾਮੁ ਆਗੈ ਹੀ ਪ੍ਰਸਿਧੁ ਹੂਆ ਹੈ ਲੋਕਾਂ ਮਹਿ ਜਿ ਨਾਨਕ ਬੇਦੀ ਭੀ ਭਗਤੁ ਹੂਆ ਹੈ ਕਲਿ ਕੈ ਬਿਖੈ, **ਘਰੁ ਲੁਟਾਇ**

**ਨਿਕਲਿਆ ਹੈ, ਬੈਸਨਉ ਮਾਰਗੁ ਅਤੀਤੁ ਰੂਪਿ ਰਹਤਾ ਹੈ**, ਨਾਨਕ ਕੇ ਪਦੇ ਲੋਕਾਂ ਮਹਿ ਗਾਈਤੇ ਹੈਂ, **ਲੋਕੁ ਨਾਨਕੁ ਨਾਨਕੁ ਲੇ ਉਠੇ ਹੈਂ**। ਪਹਿਲਾਂ ਹੀ ਡੋਰੀ ਪਰਮੇਸੁਰ ਕੀ ਉਠੀ ਹੈ, ਅਗੈ ਲੋਕ ਮਥੁਰਾ ਕੈ ਬਿਖੈ ਪੁਰਬ ਕੰਉ ਏਕਠੇ ਹੂਏ ਹੈਂ। ਅਰੁ ਸਾਧ ਕਾ ਮਹੋਤਸਵੁ ਹੈ, ਉਹਾਂ ਬਾਬਾ ਨਾਨਕੁ ਭੀ ਜਾਇ ਨਿਕਲਿਆ। ਜਬ ਬਾਬਾ ਨਾਨਕੁ ਊਹਾਂ ਜਾਇ ਨਿਕਲਿਆ ਤਬ ਲੋਕ ਲੇ ਉਠੇ ਜਿ, "ਹੈਂ ਨਾਨਕੁ ਭਗਤੁ ਬੇਦੀ ਆਇਆ"। **ਲੋਕ ਦੇਖਣੁਹਾਰੇ ਬਹੁਤੁ ਜੁੜਿ ਗਏ**, **ਬਾਬਾ ਨਾਨਕੁ ਏਕਲਾ ਹੀ, ਏਕੁ ਮਰਦਾਨਾ ਸਾਥਿ, ਤੇੜਿ ਚਾਦਰਿ ਉਪਰਿ ਭੀ ਚਾਦਰਿ , ਸਿਰਿ ਅੰਗਉਛਾ**, ਬਾਬਾ ਚਲਦਾ ਚਲਦਾ ਤਹਾਂ ਹੈ ਗਇਆ ਜਹਾਂ ਸਾਧ ਕਾ ਮੋਹਤਸਵੁ ਥਾ, ਉਹਾਂ ਹੀ ਗਇਆ। ਜਬ ਬਾਬਾ ਉਨ ਕਉ ਨਜਰਿ ਆਇਆ। ਤਬ ਓਹਿ ਭਗਤ ਸਭਿ ਗੁਰੂ ਬਾਬੇ ਕੰਉ ਆਇ ਮਿਲੇ, **ਪਰਦਖਣਾ ਦੇ ਕਰਿ, ਨਮਸਕਾਰੁ ਕਰਿ ਕਰਿ, ਚਰਨ ਬੰਦਨਾ ਕਰਿ ਕਰਿ** ਰਾਮ ਰਾਮ ਕਰੀ। **ਤਬ ਸਭਨਹੁ ਭਗਤਹੁ ਕੇ ਮਨ ਮਹਿ ਬਿਗਾਸ ਹੂਆ** ਜਿ, "ਏਕੁ ਤਾਂ ਸਰਧਾ ਪੂਰੀ ਹੋਈ ਜਿ ਬਾਬਾ ਨਾਨਕੁ ਸੁਨੀਤਾ ਥਾ ਸੋ ਆਪਨੀ ਅਖੀਂ ਦੇਖਾ, ਅਰੁ ਕਿਛੁ ਪਰਮੇਸੁਰ ਕੀ ਬਾਤ ਪੂਛਣੀ ਹੈ ਸਿ ਅਜੁ ਸਭੁ ਪੂਛਿ ਲੀਜੀਐਗਾ। **ਧੰਨਿ ਹਮਾਰੇ ਭਾਗਿ ਜਿ ਸਾਧ ਕਾ ਦਰਸਨੁ ਹੂਆ**"। **ਤਬ ਮੋਹਤਸਵੁ ਪੂਰਾ ਹੂਆ**, ਸਾਧਹੁ ਬੇਨਤੀ ਕਰੀ ਜਿ, "ਬਾਬਾ ਜੀ! ਹਮਰੇ ਹੈਂ ਜਿ ਤੁਮਰਾ ਦਰਸਨੁ ਹੂਆ, ਪਣੁ ਜੀ ਕਿਛੁ ਪਰਮੇਸੁਰ ਕੀਆਂ ਬਾਤਾਂ ਹਮਹੁ ਪੁਛਣੀਆਂ ਹੈਨਿ ਜਿ, ਅਜੁ ਕਿਰਪਾ ਕਰਿ ਕਰਿ, ਈਹਾਂ ਬਸਿ ਕਰਿ ਪਰਮੇਸੁਰ ਕੀਆਂ ਬਾਤਾਂ ਸੁਣਾਈਅਹਿ"। ਸੁ ਜਹਾਂ ਕੋਈ ਕਹਤਾ ਜਿ ਪਰਮੇਸੁਰ ਕੀਆਂ ਬਾਤਾਂ ਸੁਣਾਈਅਹਿ ਤਹਾਂ ਬਾਬਾ ਨਾਨਕੁ ਬਹੁਤੁ ਖੁਸੀ ਹੋਤਾ। **ਤਬ ਜਿਨਹੁ ਪੁਰਬਿ ਨਾਵਣਾ ਸਾ ਲੋਕ ਪ੍ਰਿਥਮੀ ਇਕਠੇ ਆਇ ਭਏ** ਥੇ ਸੇ ਦਰਸਨੁ ਕਰਿ ਕਰਿ ਸਾਧਾਂ ਕਾ ਅਰੁ ਬਾਬੇ ਨਾਨਕ ਕਾ ਕਰਿ ਕਰਿ ਦਰਸਨੁ ਗਏ। ਅਰੁ **ਜਿ ਪਰਮੇਸੁਰ ਕਾ ਨਾਮ ਕੇ ਕਾਂਖੀ ਥੇ ਟਿਕਿ ਰਹੇ**, ਸਾਧ ਇਕਤ੍ਰ ਹੋਇ ਬੈਠੇ। ਤਬ ਮਿਲਿ ਕਰਿ ਸਾਧਹੁ ਪ੍ਰਸ਼ਨ ਕੀਆ ਜਿ, "**ਬਾਬਾ ਜੀ! ਧੰਨਿ ਹਮਾਰੇ ਭਾਗ, ਜਿ ਤੇਰਾ ਦਰਸਨੁ ਪਾਇਆ** ਪਣੁ ਜੀ, ਜਿਉਂ ਠਾਕਰ ਮਿਲਿਆ ਹੈ ਤੁਸਾਂ ਨੋ ਜਿਸੁ ਸੇਵਾ ਕਰਿ ਕਰਿ ਮਿਲਿਆ ਹੈ ਸਾ ਬਾਤ ਅਸਾਂ ਨੋ ਬਤਾਈਐ ਜੀ, ਜਿ ਹਮ ਨਿਹਾਲੁ

ਹੋਵਹਿ। ਜਿਉਂ ਜਿਉਂ ਤੁਮਹੁ ਦੇਖਾ ਹੈ, ਜਿਉਂ ਜਿਉਂ ਤੁਮ ਪਰਚੇ ਹੋ ਤਿਉਂ ਤਿਉਂ ਕਹਿ ਸੁਨਾਵਹੁ ਜੀ। ਜਿਸੁ ਘਾਲਿ ਕਰਿ ਕਰਿ ਤੁਮ ਕੰਉ ਮਿਲਿਆ ਹੈ, ਸਾ ਕਹਿ ਸੁਨਾਵਹੁ ਜੀ"। ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲ ਉਠਾ ਧਨਾਸਰੀ ਰਾਗ ਮਹਿ ਜਿ:-

**ਸਹਜਿ ਮਿਲੈ ਮਿਲਿਆ ਪਰਵਾਣੁ ॥**
**ਨਾ ਤਿਸੁ ਮਰਣੁ ਨ ਆਵਣੁ ਜਾਣੁ ॥**
**ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥**
**ਜਹ ਦੇਖਾ ਤਹ ਅਵਰੁ ਨ ਕੋਇ ॥ 1 ॥**
**ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥**
**ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥1॥ਰਹਾਉ॥**
**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥**
**ਅਕਥੁ ਕਥਾਵੈ ਸਬਦਿ ਮਿਲਾਵੈ ॥**
**ਹਰਿ ਕੇ ਲੋਗ ਅਵਰ ਨਹੀ ਕਾਰਾ ॥**
**ਸਾਚਉ ਠਾਕੁਰੁ ਸਾਚੁ ਪਿਆਰਾ ॥ 2 ॥**
**ਤਨ ਮਹਿ ਮਨੂਆ ਮਨ ਮਹਿ ਸਾਚਾ ॥**
**ਸੋ ਸਾਚਾ ਮਿਲਿ ਸਾਚੇ ਰਾਚਾ ॥**
**ਸੇਵਕੁ ਪ੍ਰਭ ਕੈ ਲਾਗੈ ਪਾਇ ॥**
**ਸਤਿਗੁਰੁ ਪੂਰਾ ਮਿਲੈ ਮਿਲਾਇ ॥ 3 ॥**
**ਆਪਿ ਦਿਖਾਵੈ ਆਪੇ ਦੇਖੈ ॥**
**ਹਠਿ ਨ ਪਤੀਜੈ ਨਾ ਬਹੁ ਭੇਖੈ ॥**
**ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥**
**ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ 4 ॥**
**ਪੜਿ ਪੜਿ ਭੂਲਹਿ ਚੋਟਾ ਖਾਹਿ ॥**
**ਬਹੁਤੁ ਸਿਆਣਪ ਆਵਹਿ ਜਾਹਿ ॥**
**ਨਾਮੁ ਜਪੈ ਭਉ ਭੋਜਨੁ ਖਾਇ ॥**
**ਗੁਰਮੁਖਿ ਸੇਵਕ ਰਹੇ ਸਮਾਇ ॥ 5 ॥**
**ਪੂਜਿ ਸਿਲਾ ਤੀਰਥ ਬਨ ਵਾਸਾ ॥**
**ਭਰਮਤ ਡੋਲਤ ਭਏ ਉਦਾਸਾ ॥**
**ਮਨਿ ਮੈਲੈ ਸੂਚਾ ਕਿਉ ਹੋਇ ॥**
**ਸਾਚਿ ਮਿਲੈ ਪਾਵੈ ਪਤਿ ਸੋਇ ॥ 6 ॥**
**ਆਚਾਰਾ ਵੀਚਾਰੁ ਸਰੀਰਿ ॥**
**ਆਦਿ ਜੁਗਾਦਿ ਸਹਜਿ ਮਨੁ ਧੀਰਿ ॥**
**ਪਲ ਪੰਕਜ ਮਹਿ ਕੋਟਿ ਉਧਾਰੇ ॥**
**ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ 7 ॥**
**ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥**
**ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥**
**ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥**
**ਨਾਨਕ ਸਹਜਿ ਭਾਇ ਗੁਣ ਗਾਇ ॥ 8 ॥ 2**

[ਧਨਾਸਰੀ ਮਹਲਾ ੧ ਘਰ ੨ ਅਸਟਪਦੀਆ।੨।(੬੮੬)]

ਤਬ ਉਨਹੁ ਬੈਸਨਉ ਸਭਨੋਹੁ ਨਮਸਕਾਰੁ ਕੀਆ। ਸਭਿ ਉਹਿ ਗੁਰੂ ਬਾਬੇ ਜੀ ਕੋ ਸਿਖ ਹੂਏ; ਨਾਨਕ ਪੰਥੀ ਭਏ; **ਉਨਕੇ ਮਨਿ ਸੰਤੋਖ ਆਇਆ**। ਉਨ੍ਹਾਂ ਤੇ ਪੀਛੈ ਏਹੁ ਜਿ ਨਿਰੰਜਨੀਆਂ ਕਾ ਪੰਥੁ ਹੈ ਸਿ ਉਹਿ ਉਹੀ ਹੈ। ਮਥੁਰਾ ਕੈ ਬਿਖੈ ਜਿ ਦਰਸਨੁ ਲੀਆ ਹੈ ਤਿਵ ਹੀ ਜਿ ਬਿਦਾ ਭਏ ਸਿ ਉਨ ਕਾ ਇਹੀ ਬਿਉਹਾਰ, ਉਨਹੁ ਏਹੁ ਬਾਤ ਮੰਨਿ ਲੀਨੀ ਹੈ, ਓਹਿ ਅਵਰੁ ਬਾਤਾਂ ਕੰਉ ਨਾਹੀਂ ਮਾਨਤੇ। ਈਹਾਂ ਓਹਿ ਹੈ ਹੀ ਨਾਹੀਂ। ਸਮੁੰਦ੍ਰ ਕੀ ਧਰਤੀ ਜਾਇ ਰਹੇ ਹੈਂ। ਉਸ ਹੀ ਤਰਫ ਉਨ ਕੀ ਰਹਤ ਹੈ! ਦਖਣ ਕੀ ਧਰਤੀ ਓਹਿ ਰਹਤੇ ਹੈਂ, ਉਦਾਸੁ ਹੀ ਫਿਰਤੇ ਹੈਂ।

ਮਿਹਰਬਾਨ ਵਾਲੀ ਜਨਮ ਸਾਖੀ, ੧੩੭-੧੩੮

ਸਹਿਜ

sɛ́j

ਗੁਰੂ ਬਾਬਾ ਨਾਨਕੁ ਜੀ ਉੱਤਰ ਕੀ ਧਰਤੀ ਕੰਉ ਰਮੇ
gurū bābā nānak jī uttar kī tàrtī kɔ̃ rame

ਪੰਜਿ ਬਰਸ ਦਖਣ ਕੀ ਧਰਤੀ ਖੇਲੇ
pãj baras dakkhaṇ kī tàrtī khele

ਮਥੁਰਾ ਕੈ ਬਿਖੈ ਬਡੇ ਬਡੇ ਮਹੰਤ ਆਇ ਏਕਠੇ ਭਏ ਘਰੁ ਲੁਟਾਇ ਨਿਕਲਿਆ ਹੈ
mathurā kɛ bikhɛ baḍe baḍe mahãt āe ekaṭṭhe paè kàr luṭāe nikliā hɛ

ਬੈਸਨਉ ਮਾਰਗੁ ਅਤੀਤੁ ਰੂਪਿ ਰਹਤਾ ਹੈ ਲੋਕ ਨਾਨਕੁ ਨਾਨਕੁ ਲੇ ਉਠੇ ਹੈਂ
bɛsnɔ mārag atīt rūp rɛ́tā hɛ lok nānak nānak le uṭhe hɛ̃

ਲੋਕ ਦੇਖਣੁਹਾਰੇ ਬਹੁਤੁ ਜੁੜਿ ਗਏ
lok dekhaṇhāre bɔ́t juṛ gae

ਬਾਬਾ ਨਾਨਕੁ ਏਕਲਾ ਹੀ, ਏਕੁ ਮਰਦਾਨਾ ਸਾਥਿ, ਤੇੜਿ ਚਾਦਰਿ ਉਪਰਿ ਭੀ ਚਾਦਰਿ , ਸਿਰਿ ਅੰਗਉਛਾ
bābā nānak eklā hī ek mardānā sāth teṛ čādar uppar pı̀ čādar sir ãgɔčhā

ਪਰਦਖਣਾ ਦੇ ਕਰਿ, ਨਮਸਕਾਰੁ ਕਰਿ ਕਰਿ
pardakhṇā de kar namaskār kar kar

ਚਰਨ ਬੰਦਨਾ ਕਰਿ ਕਰਿ
čarn bãdnā kar kar

ਤਬ ਸਭਨਹੁ ਭਗਤਹੁ ਕੇ ਮਨ ਮਹਿ ਬਿਗਾਸ ਹੂਆ
tab sábno pàgto ke man mɛ́ bigās hūā

ਧੰਨਿ ਹਮਾਰੇ ਭਾਗਿ ਜਿ ਸਾਧ ਕਾ ਦਰਸਨੁ ਹੂਆ
tȁn hmāre pàg je sā́d kā darsan hūā

ਤਬ ਮੋਹਤਸਵੁ ਪੂਰਾ ਹੂਆ
tab mohatsaw pūrā hūā

ਤਬ ਜਿਨਹੁ ਪੁਰਬਿ ਨਾਵਣਾ ਸਾ ਲੋਕ ਪ੍ਰਿਥਮੀ ਇਕਠੇ ਆਇ ਭਏ
tab jíno purab nāwṇā sā lok prithmī ikaṭṭhe āe paè

ਜਿ ਪਰਮੇਸੁਰ ਕਾ ਨਾਮ ਕੇ ਕਾਂਖੀ ਥੇ ਟਿਕਿ ਰਹੇ
je parmesar kā nām ke kā̃khī the ṭik rahe

ਬਾਬਾ ਜੀ ! ਧੰਨਿ ਹਮਾਰੇ ਭਾਗ, ਜਿ ਤੇਰਾ ਦਰਸਨੁ ਪਾਇਆ
bābā jī tȁn hmāre pȁg je terā darsan pāiā

ਸਹਜਿ ਮਿਲੈ ਮਿਲਿਆ ਪਰਵਾਣੁ
sɛ́j milɛ miliā parwāṇ
ਨਾ ਤਿਸੁ ਮਰਣੁ ਨ ਆਵਣੁ ਜਾਣੁ

nā tis marṇ na āwaṇ jāṇ

ਜਹ ਦੇਖਾ ਤਹ ਅਵਰੁ ਨ ਕੋਇ
jɛ́ dekhā tɛ́ awar na koe

ਗੁਰਮੁਖਿ ਭਗਤਿ ਸਹਜ ਘਰੁ ਪਾਈਐ
gurmukh pàgat sɛ́j kàr pāīɛ

ਅਕਥੁ ਕਥਾਵੈ ਸਬਦਿ ਮਿਲਾਵੈ
a'kath kathāwɛ sabad milāwɛ

ਸਾਚਉ ਠਾਕੁਰੁ ਸਾਚੁ ਪਿਆਰਾ
sāčɔ ṭhākur sāč piārā

ਸੋ ਸਾਚਾ ਮਿਲਿ ਸਾਚੇ ਰਾਚਾ
so sāčā mil sāče rāčā

ਪੜਿ ਪੜਿ ਭੂਲਹਿ ਚੋਟਾ ਖਾਹਿ
pár̤ pár̤ pūlɛ čoṭā khāhe

ਬਹੁਤੁ ਸਿਆਣਪ ਆਵਹਿ ਜਾਹਿ
bɔ́t siāṇap āwɛ́ jāhe

ਆਦਿ ਜੁਗਾਦਿ ਸਹਜਿ ਮਨੁ ਧੀਰਿ
ād jugād sɛ́j man tīr

ਉਨਕੇ ਮਨਿ ਸੰਤੋਖ ਆਇਆ
unke man sãtokh āiā

**ਸਹਿਮ** sɛ́m

ਨਾਂਵ ਪੁਲਿੰਗ
ਡਰ, ਭੌ, ਖੌਫ, ਫਿਕਰ

**ਲੱਖੀ ਕੋਲੋਂ ਉਨ੍ਹਾਂ ਦਾ ਸਹਿਮ ਨਾ ਵੇਖਿਆ ਜਾਂਦਾ**
lakkhī kolõ ónā̃ dā sɛ́m nā wekhiā jā̃dā

ਦੁਖ ਵਿਚ ਬੰਦਾ ਸਹਿਮ ਜਾਂਦਾ ਹੈ। ਮਰਨ ਵਾਲੇ ਤੇ ਮਰ ਜਾਂਦੇ ਹਨ ਪਰ ਪਿੱਛੇ ਰਹਿੰਦੇ ਸਦਾ ਝੂਰਦੇ ਰਹਿੰਦੇ ਹਨ। ਛੋਟਾ ਮੋਟਾ ਆਸਰਾ ਲੱਭਦੇ ਹਨ। ਲੱਖੀ ਨੇ ਆਪਣੀ ਦੋਸਤੀ, ਆਪਣਾ ਪਿਆਰ, ਆਪਣਾ ਕਿਰਦਾਰ ਨਿਭਾਇਆ ਤੇ ਮੱਖਣ ਦੇ ਬਾਲ ਬੱਚੇ ਨੂੰ ਆਪਣਾ ਬਣਾ ਲਿਆ। ਉਹਨਾਂ ਦੇ ਦੁਖ ਵਿਚ ਦੁਖੀ ਰਿਹਾ। ਉਹਨਾਂ ਦੀ ਹਰ ਪੀੜ ਨੂੰ ਆਪਣੇ ਸਿਰ ਤੇ ਝੱਲਿਆ। ਮੁਸੀਬਤ ਵਿਚ ਬੰਦਾ ਸਹਿਮ ਤੇ ਜਾਂਦਾ ਹੈ ਪਰ ਜੇ ਕੋਈ ਹਮਦਰਦੀ ਹੋਵੇ, ਜੇ ਕੋਈ ਤੁਹਾਡੀ ਪੀੜ ਸਾਂਝੀ ਕਰਨ ਵਾਲਾ ਹੋਵੇ ਤਾਂ ਵੱਡੀ ਤੋਂ ਵੱਡੀ ਦੁੱਖਾਂ ਭਰੀ ਜ਼ਿੰਦਗੀ ਵੀ ਸਹਿਜੇ ਹੀ ਲੰਘ ਜਾਂਦੀ ਹੈ। ਲੱਖੀ ਤੋਂ ਮੱਖਣ ਦੇ ਬੱਚਿਆਂ ਦਾ ਦੁਖ ਦੇਖਿਆ ਤੇ ਨਾ ਜਾਂਦਾ ਪਰ ਉਹ ਹੌਸਲਾ ਨਾ ਢਾਉਂਦਾ, ਉਹ ਹਰ ਦੁਖ ਸੁਖ ਵਿਚ ਆਪਣੇ ਮਿੱਤ੍ਰ ਦੀ ਯਾਦ ਵਿਚ ਹਰ ਦੁਖ, ਹਰ ਪੀੜ ਸਹਿਣ ਨੂੰ ਤਿਆਰ ਸੀ।

ਪਰ **ਜਿਵੇਂ ਛੋਟੀ ਪੀੜ ਵੱਡੀ ਪੀੜ ਅੱਗੇ ਤੇ ਛੋਟਾ ਦੁਖ ਵੱਡੇ ਦੁਖ ਅੱਗੇ ਮਾੜੇ ਪੈ ਜਾਂਦੇ ਨੇ** ਏਸਰਾਂ ਈਂ ਵੀਰੋ ਦੀ ਮੌਤ ਦਾ ਦੁਖ ਮੱਖਣ ਦੀ ਮੌਤ ਦੇ ਵੱਡੇ ਦੁਖ ਥੱਲੇ ਆ ਕੇ ਦੱਬਿਆ ਗਿਆ। ਲੱਖੀ ਨੂੰ ਮੱਖਣ ਵੀ ਝੰਡੇ ਵਾਂਗ

ਸੀ ਸਗੋਂ ਓਦੋਂ ਵੀ ਚੰਗਾ। **ਮੱਖਣ ਸਦਾ ਈ ਲੱਖੀ ਨੂੰ ਸਕੇ ਭਰਾਵਾਂ ਵਾਂਗ ਰਖਦਾ,** ਸਮਝਦਾ। ਮੱਖਣ ਦੀ ਮੌਤ ਉੱਤੇ ਤੇ ਦੁਸ਼ਮਣਾਂ ਦੀਆਂ ਅੱਖਾਂ ਵਿਚ ਵੀ ਅੱਥਰੂ ਆ ਗਏ ਹੋਣਗੇ। ਲੱਖੀ ਨੂੰ ਕਦੇ ਤੇ ਲਗਦਾ **ਉਹਦੇ ਆਪਣੇ ਸਰੀਰ ਦਾ ਇਕ ਹਿੱਸਾ ਮਰ ਗਿਆ** ਏ ਤੇ ਕਦੇ ਪਿਛਾਂਹ ਰਹਿ ਗਏ ਮੋਇਆਂ ਨਾਲੋਂ ਬਦਤਰ ਜੀਉਂਦਿਆਂ ਦੇ ਦੁਖ ਵਿਚ ਲੱਖ਼ੀ ਨੂੰ ਲਗਦਾ ਉਹ ਆਪ ਮਰ ਗਿਆ ਏ। ਮੱਖਣ ਦੇ ਸਾਰੇ ਪਿਆਰੇ, ਬਾਪੂ, ਬੇਬੇ, ਭੈਣ, ਘਰ ਵਾਲੀ ਤੇ ਘਰ ਦੀ ਹਰ ਸ਼ੈਅ, ਘਰ ਦੇ ਮਾਲ ਡੰਗਰ, ਘਰ ਦੀ ਵਾਹੀ, ਸਾਰਿਆਂ ਨੂੰ ਮੱਖਣ ਦੇ ਜਾਣ ਦੀ ਬੜੀ ਥੋੜ੍ਹ ਆਈ। ਇਹ ਸਾਰਾ ਕੁਝ ਵੇਖਕੇ, ਸੋਚਕੇ ਲੱਖੀ ਦਾ ਦਿਲ ਬੜਾ ਖ਼ਰਾਬ ਹੁੰਦਾ। **ਲੱਖੀ ਕੋਲੋਂ ਉਨ੍ਹਾਂ ਦਾ ਸਹਿਮ ਨਾ ਵੇਖਿਆ ਜਾਂਦਾ,** ਇਕ ਦਾ ਦੁਖ ਦੂਜੇ ਤੋਂ ਭਾਰਾ ਤੇ ਮਾਰੂ, ਇਕ ਦਾ ਹਾਲ ਦੂਜੇ ਤੋਂ ਭੈੜਾ ਤੇ ਮੰਦਾ। ਲੱਖੀ ਨੂੰ ਸਮਝ ਨਾ ਆਉਂਦੀ ਉਹ ਕੀ ਕਰੇ? **ਜੇ ਕਿਤੇ ਮੌਤ ਵਟਾਈ ਜਾ ਸਕਦੀ ਤੇ ਲੱਖੀ ਹਸ ਕੇ ਮੱਖਣ ਨਾਲ ਮੌਤ ਵਟਾ ਲੈਂਦਾ।** ਇਕ ਵਾਰੀ ਨਹੀਂ ਸੌ ਵਾਰੀ। ਪਰ **ਹਰ ਕਿਸੇ ਅਪਣੀ ਅਪਣੀ ਹਿਯਾਤੀ ਜੀਉਂਣਾ ਅਪਣੇ ਅਪਣੇ ਦੁਖ ਭੋਗਣ ਤੇ ਅਪਣੀ ਅਪਣੀ ਮੌਤ ਮਰਨਾ ਹੁੰਦਾ ਏ।** ਪਰ ਤਾਂ ਵੀ ਹੌਂਸਲੇ ਵਾਲੇ ਜੁਰਅਤ ਵਾਲੇ ਬਹਾਦਰ ਤੇ ਜੁਆਨ ਆਦਮੀ ਦੂਜਿਆਂ ਦੇ ਦੁਖ ਦੀਆਂ ਪੰਡਾਂ ਹਸ ਕੇ ਆਪਣੇ ਸਿਰ ਤੇ ਰਖ ਲੈਂਦੇ ਨੇ। ਦੁੱਖਾਂ ਦੇ ਓਸ ਹੜ੍ਹ ਵਿਚ ਰੁੜ੍ਹੇ ਜਾਂਦੇ ਡੁੱਬਦੇ ਜਾਂਦੇ ਫ਼ੌਜਾ ਸਿੰਘ, ਤਾਬਾਂ, ਦੀਪੋ, ਤਾਰੋ ਤੇ ਦੋ ਵਰ੍ਹਿਆਂ ਦੇ ਮੱਖਣ ਦੇ ਰੱਤੂ ਨੂੰ ਲੱਖੀ ਫੜਦਾ ਆਸਰਾ ਦੇਂਦ, ਤੁਰਦਾ ਤੇ ਆਪ ਵੀ ਰੁੜ੍ਹਦਾ ਟੁਰਿਆ ਚਲਾ ਜਾਂਦਾ। ਓਦੋਂ ਲੱਖੀ ਨੂੰ ਪਤਾ ਲੱਗਾ ਕਿਵੇਂ ਜੀਉਂਦਿਆਂ ਦਾ ਦੁਖ ਮੋਇਆਂ ਨਾਲੋਂ ਬਹੁਤਾ ਹੁੰਦਾ ਏ। ਪਰ ਹੋਣੀ ਅਜੇ ਕਦੋਂ ਉਹਨਾਂ ਦੇ ਸਿਰਾਂ ਤੋਂ ਟਲੀ ਸੀ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੯੫

ਸਹਿਮ
sέm

ਜਿਵੇਂ ਛੋਟੀ ਪੀੜ ਵੱਡੀ ਪੀੜ ਅੱਗੇ ਤੇ ਛੋਟਾ ਦੁਖ ਵੱਡੇ ਦੁਖ ਅੱਗੇ ਮਾੜੇ ਪੈ ਜਾਂਦੇ ਨੇ
jiwẽ čhoṭī pīṛ waḍḍī pīṛ agge te čhoṭā dukh waḍḍe dukh agge māṛe pɛ jā̃de ne

ਮੱਖਣ ਸਦਾ ਈ ਲੱਖੀ ਨੂੰ ਸਕੇ ਭਰਾਵਾਂ ਵਾਂਗ ਰਖਦਾ
makkhaṇ sadā ī lakkhī nū̃ sake prā̀wā̃ wā̃g rakhdā

ਉਹਦੇ ਆਪਣੇ ਸਰੀਰ ਦਾ ਇਕ ਹਿੱਸਾ ਮਰ ਗਿਆ

óde āpṇe srīr dā ik hissā mar giā

ਲੱਖੀ ਕੋਲੋਂ ਉਨ੍ਹਾਂ ਦਾ ਸਹਿਮ ਨਾ ਵੇਖਿਆ ਜਾਂਦਾ

lakkhī kolõ ónā̃ dā sɛ́m nā wekhiā jā̃dā

ਜੇ ਕਿਤੇ ਮੌਤ ਵਟਾਈ ਜਾ ਸਕਦੀ ਤੇ ਲੱਖੀ ਹਸ ਕੇ ਮੱਖਣ ਨਾਲ ਮੌਤ ਵਟਾ ਲੈਂਦਾ

je kite mɔt wṭāī jā sakdī te lakkhī has ke makkhaṇ nāl mɔt waṭā lɛ̃dā

ਹਰ ਕਿਸੇ ਅਪਣੀ ਅਪਣੀ ਹਿਯਾਤੀ ਜੀਓਣਾ ਅਪਣੇ ਅਪਣੇ ਦੁਖ ਭੋਗਣ ਤੇ ਅਪਣੀ ਅਪਣੀ ਮੌਤ ਮਰਨਾ ਹੁੰਦਾ ਏ

har kise apṇī apṇī hiyātī jīõṇā apṇe apṇe dukh pògaṇ te apṇī apṇī mɔt marnā hũdā e

## ਸਹਿਮੀ ਹੋਈ ਬੇਯਕੀਨੀ

sɛ́mī hoī beykīnī

ਕਿਰਿਆ

ਘਬਰਾਈ ਹੋਈ

### ਡਰੀ ਸਹਿਮੀ ਹੋਈ ਬੇਯਕੀਨੀ ਸੀ

ḍarī sɛ́mī hoī beykīnī sī

ਲੱਖੀ ਦੇ ਪਿਉ ਵਰਿਆਮ ਸਿੰਘ ਨੇ ਆਪਣੀ ਜਵਾਨੀ ਵਿਚ ਵਾਝਵੀਂ ਸਾਲੀਂ ਪਿੰਡ ਦੀ ਸੱਥ ਵਿਚ ਵੱਡੇ ਪੱਥਰ ਨੂੰ ਚੁਕਿਆ ਸੀ। ਲੱਖੀ ਨੂੰ ਇਹ ਬਹੁਤ ਵੱਡੀ ਚੁਨੌਤੀ ਸੀ। ਉਹ ਭਾਵੇਂ ਹਾਲੀ ਵੀਹਾਂ ਸਾਲਾਂ ਦਾ ਹੀ ਸੀ ਪਰ ਉਸ ਨੇ ਪੱਕਾ ਇਰਾਦਾ ਕਰ ਲਿਆ ਸੀ ਕਿ ਉਸ ਜੱਦੀ ਪੱਥਰ ਨੂੰ ਚੁੱਕ ਕੇ ਹੀ ਸਾਹ ਲਵੇਗਾ। ਉਹ ਆਪਣੀਆਂ ਬਾਹਾਂ ਦੇ ਜ਼ੋਰ ਨਾਲ ਆਪਣੀ ਕੁਲ ਤਾਰੇਗਾ। ਆਪਣੇ ਖਾਨਦਾਨ ਦੀ ਰਹੁ ਰੀਤ, ਬਹਾਦਰੀ ਕਾਇਮ ਰੱਖੇਗਾ। ਜਦੋਂ ਉਸ ਨੇ ਹੰਭਲਾ ਮਾਰ ਕੇ ਪੱਥਰ ਚੁਕ ਲਿਆ, ਜਦੋਂ ਉਹ ਵੱਡਾ ਪੱਥਰ ਲੱਖੀ ਦੀਆਂ ਬਾਹਾਂ ਦਾ ਜ਼ੋਰ ਨਾ ਝਲ ਸਕਿਆ, ਚਾਰ ਚੁਫੇਰੇ ਖਲੋਤੇ ਲੋਕਾਂ ਨੂੰ ਬੇਸਹਿਮੀ ਹੋਈ ਬੇਯਕੀਨੀ ਹੋਈ। ਆਪਣੀਆਂ ਅੱਖਾਂ ਸਾਹਮਣੇ ਕ੍ਰਿਸ਼ਮੇ ਨੂੰ ਵੇਖ ਕੇ ਵੀ ਯਕੀਨ ਨਹੀਂ ਸੀ ਆਉਂਦਾ ਕਿ ਜਿਸ ਪੱਥਰ ਨੂੰ ਵਰਿਆਮ ਸਿੰਘ ਵਰਗੇ ਜਵਾਨ ਵੀ ਆਪਣੇ ਪੰਝਵੀਏਂ ਸਾਲ ਵਿਚ ਮਸਾਂ ਹੀ ਚੁਕ ਸਕੇ, ਲੱਖੀ ਨੇ ਤੇ ਹਾਲੀ ਵੀਹ ਵਰ੍ਹੇ ਹੀ ਹੰਢਾਏ ਸੀ। ਪਰ ਕ੍ਰਿਸ਼ਮਾ ਹੋ ਗਿਆ ਸੀ। ਹੁਣ ਉਸ ਵੱਡੇ ਪੱਥਰ ਦਾ ਮਾਲਕ, ਉਸ ਨੂੰ ਨੀਵੀਂ ਦਿਖਾਉਣ ਵਾਲਾ ਲੱਖੀ ਸੀ। ਉਸ ਨੇ ਉਸ ਨੂੰ ਚੁਕਣ ਦੀ ਵਿਉਂਤ ਲੱਭ ਲਈ ਸੀ। ਉਸ ਦੇ ਵਜ਼ਨ ਦਾ, ਉਸ ਦੀ ਬਣਤਰ ਦਾ ਭੇਦ ਪਾ ਲਿਆ ਸੀ ਤੇ ਹੁਣ ਉਸ ਨੇ ਲਲਕਾਰਾ ਮਾਰ ਕੇ ਸਾਰੇ ਪਿੰਡ ਨੂੰ ਢਾਅ ਲਿਆ ਸੀ।

''ਵਰਿਆਮ ਸਿੰਘ ਦਾ ਪੁੱਤਰ ਹੈ ਬੜੇ ਹੌਂਸਲੇ ਵਾਲਾ ਜਵਾਨ,'' ਓਸ ਨਵਾਬ ਨੂੰ ਆਖਿਆ ਤੇ ਫੇਰ ਲੱਖੀ ਨੂੰ

ਵਾਜ ਮਾਰ ਕੇ ਕਹਿਣ ਲੱਗਾ, ''ਜਾਣ ਦੇ ਪੁਤਰਾ! **ਅਜੇ ਤੂੰ ਬੜਾ ਹੌਲਾ ਏਂ।** ਐਵੇਂ ਸਟ ਨਾ ਲਵਾ ਲਵੀਂ। **ਅਜੇ ਤੇਰੇ ਵਸ ਦੀ ਗਲ ਨਹੀਂ।''**

ਪਰ ਲੱਖੀ ਨੇ ਪਰਤ ਕੇ ਵੀ ਨਾ ਵੇਖਿਆ। **ਉਹ ਪੱਥਰ ਨਾਲ ਜੁਟਿਆ ਰਿਹਾ।** ਫੇਰ ਇੱਕੋ ਵਾਰੀ ਜਿਵੇਂ ਖਪ ਪੈ ਗਈ। ਲੱਖੀ ਪੱਥਰ ਨੂੰ ਛਾਤੀ 'ਤੇ ਚਾੜ੍ਹ ਗਿਆ ਸੀ, ਪਰ ਭਾਰਾ ਪੱਥਰ ਉਹਦੇ ਕੋਲੋਂ ਸਾਂਭਿਆ ਨਾ ਗਿਆ ਤੇ ਉਹਨੇ ਪੱਥਰ ਦੂਰ ਹਟਾ ਕੇ ਸੁਟ ਦਿੱਤਾ। ਫ਼ੌਜਾ ਤੇ ਨਵਾਬ ਪਰਿਓਂ ਉਠ ਕੇ ਇੰਦਰ ਸਿੰਘ ਕੋਲ ਆ ਖਲੋਤੇ ਜਿਹੜਾ ਬਾਕੀ ਲੋਕਾਂ ਨਾਲ ਖਲੋਤਾ ਲੱਖੀ ਨੂੰ ਪੱਥਰ ਚੁਕਦਿਆਂ ਵੇਖਦਾ ਪਿਆ ਸੀ।

ਹਦ ਮੁਕਾ ਦਿੱਤੀ ਏ ਬਈ ਮੁੰਡੇ ਨੇ, ਇੰਦਰ ਨੇ ਖੇਸ ਦੀ ਬੁਕਲ ਘੁੱਟ ਕੇ ਮਾਰਦਿਆਂ ਫ਼ੌਜੇ ਤੇ ਨਵਾਬ ਵਲ ਵੇਖ ਕੇ ਆਖਿਆ:

''ਸ਼ਾਵਾ ਜਵਾਨਾਂ!''**ਨਵਾਬ ਨੇ ਲੱਖੀ ਨੂੰ ਹੱਲਾ ਸ਼ੇਰੀ ਦਿੱਤੀ।**

ਲੱਖੀ ਮੁੜ੍ਹਕੋ ਮੁੜ੍ਹਕੀ ਹੋਇਆ ਪੱਥਰ 'ਤੇ ਨਜ਼ਰਾਂ ਗੱਡੀ ਉਹਦੇ ਚਾਰ ਚੁਫੇਰੇ ਫਿਰਦਿਆਂ ਕਹਿਣ ਲੱਗਾ,''ਮੈਂ ਇਹਦਾ ਭੇਤ ਪਾ ਗਿਆ ਆਂ, ਧਰਮ ਨਾਲ।'' ਤੇ ਝਟ ਕੁ ਸਾਹ ਲੈ ਕੇ ਉਹ ਫੇਰ ਪੱਥਰ ਨਾਲ ਚਿੰਬੜ ਗਿਆ। ਮੁੜ੍ਹਕੇ ਨਾਲ ਭਿੱਜੀਆਂ ਤਲੀਆਂ ਘੱਟੇ ਵਿਚ ਮਲ ਕੇ ਓਸ ਪੱਥਰ ਨੂੰ ਜ਼ੋਰ ਮਾਰਿਆ, ਪੱਥਰ ਉਹਦੇ ਪੱਟਾਂ 'ਤੇ ਸੀ। **ਓਥੇ ਪੱਥਰ ਨੂੰ ਇਕ ਦੋ ਪਲ ਤੋਲ ਕੇ ਹੰਭਲਾ ਮਾਰਿਆਂ ਤੇ ਛਾਤੀ 'ਤੇ ਚਾੜ੍ਹ ਲਿਆ।** ਛਾਤੀ 'ਤੇ ਪੱਥਰ ਨੂੰ ਘੜੀ ਕੁ ਡਕ ਕੇ ਓਸ ਸਾਹ ਸਵਾਹਰਾ ਕੀਤਾ। ਉਹਦੇ ਡੌਲਿਆਂ ਦੀਆਂ ਮੱਛੀਆਂ ਕਮਾਨਾਂ ਵਾਂਗ, ਉਹਦੇ ਮੂੰਹ ਤੇ ਧੌਣ ਦੀਆਂ ਨਾੜਾਂ ਰੱਸਿਆਂ ਵਾਂਗ ਫੁਲ ਕੇ ਪਾਟਣ 'ਤੇ ਆ ਗਈਆਂ। ਉਹਦਾ ਮੂੰਹ ਇੰਜ ਤੇ ਇਸ ਤਰ੍ਹਾਂ ਲਾਲ ਸੂਹਾ ਹੋ ਗਿਆ ਹੋਇਆ ਸੀ ਜੋ ਲਗਦਾ ਹੁਣੇ ਲਹੂ ਵਗਿਆ ਕਿ ਵਗਿਆ। ਉਹਨੇ ''ਯਾ ਅਲੀ'' ਦਾ ਨਾਅਰਾ ਮਾਰਿਆ ਤੇ **ਪੱਥਰ ਦਾ ਬਾਲਾ ਕੱਢ ਦਿੱਤਾ।** ਕੁਝ ਪਲ ਤਲੀਆਂ 'ਤੇ ਪੱਥਰ ਨੂੰ ਡਕ ਕੇ ਓਸ ਹੇਠੋਂ ਕੰਬਦੀਆਂ ਲੱਤਾਂ ਜਮਾਈਆਂ ਤੇ ਫੇਰ ਪੱਥਰ ਨੂੰ ਦੂਰ ਸਾਰੇ ਸੁੱਟ ਕੇ ਪੱਥਰ ਦੇ ਆਲੇ ਦੁਆਲੇ ਫਿਰਨ ਲਗ ਪਿਆ। ਕੰਬਦੀਆਂ ਲੱਤਾਂ ਬਾਵ੍ਹਾਂ ਨੂੰ ਕਾਇਮ ਕਰਨ ਲਈ ਉਹਨਾਂ ਨੂੰ ਹਿਲਾਉਂਦਿਆਂ ਜੁਲਾਉਂਦਿਆਂ ਤੇ ਸਾਹ ਸਵਾਹਰਾ ਕਰਨ ਦਾ ਚਾਰਾ ਮਾਰਦਿਆਂ ਓਸ ਚਾਰ ਚੁਫੇਰੇ ਖਲੋਤੇ ਤੇ ਬੈਠੇ ਪੱਥਰ ਹੋਏ ਲੋਕਾਂ ਵਲ ਵੇਖਿਆ। ਸਾਰੇ ਦਾਇਰੇ ਵਿਚ ਬੜੀ ਚੁਪ ਚਾਂ ਸੀ। ਬਸ ਲੋਕਾਂ ਦੇ ਸਾਹ ਲੈਣ ਦੀ 'ਵਾਜ ਪਈ ਆਉਂਦੀ ਸੀ। ਦੁਆਲੇ ਬੈਠੇ ਖਲੋਤੇ ਹੈਰਾਨਗੀ ਨਾਲ ਗੁੰਗੇ ਹੋਏ

ਲੋਕ ਕਦੇ ਪੱਥਰ ਵਲ ਵੇਖਦੇ ਤੇ ਕਦੇ ਲੱਖੀ ਦੇ ਮੁੜ੍ਹਕੋ ਮੁੜ੍ਹਕੀ ਹੋਏ ਸਰੀਰ ਵਲ। ਉਹਨਾਂ ਦੀਆਂ ਨਜ਼ਰਾਂ ਵਿਚ ਬੜੀ ਬੇ-ਯਕੀਨੀ ਸੀ ਤੇ ਫੇਰ ਫ਼ੌਜਾ ਸਿੰਘ ਬੋਲਿਆ ਪਰ ਏਸ ਤਰ੍ਹਾਂ ਜਿਸ ਤਰ੍ਹਾਂ ਕੋਈ ਸੁਫ਼ਨਾ ਵੇਖਿਆ ਹੋਵੇ, ਡਰਾ ਦੇਣ ਹੈਰਾਨ ਕਰ ਦੇਣ ਵਾਲਾ। ਮਸਾਂ ਈ ਉਸ ਕਿਹਾ, ''ਬਈ ਬੜੀ ਵੱਡੀ ਸਾਰੀ ਗਲ ਏ।''

ਫੇਰ ਲੋਕ ਵੀ ਹੌਲੀ ਹੌਲੀ ਇਕ ਦੂਜੇ ਨਾਲ ਗੱਲਾਂ ਕਰਨ ਲਗ ਪਏ। ਪਰ ਹਰ 'ਵਾਜ ਵਿਚ ਅਜੇ ਵੀ ਇਕ **ਡਰੀ ਸਹਿਮੀ ਹੋਈ ਬੇਯਕੀਨੀ ਸੀ।** ਫ਼ੌਜਾ ਸਿੰਘ ਮੂੰਹ ਵਿਚ ਕੁਝ ਬੁੜਬੜਾਵਨ ਡਿਹਾ ਹੋਇਆ ਹੋਇਆ ਸੀ। **ਉਹਦੇ ਮੂੰਹੋਂ ਵਾਜ ਕੋਈ ਨਹੀਂ ਸੀ ਨਿਕਲਦੀ।** ਬਸ ਉਹਦੀ ਦਾੜ੍ਹੀ ਹਿਲਦੀ ਨਜ਼ਰ ਆਉਂਦੀ ਸੀ। ਅਸਲ ਵਿਚ ਖੌਰੇ ਉਹਨੂੰ ਅਜੇ ਤੀਕ ਇਹ ਯਕੀਨ ਨਹੀਂ ਆਇਆ ਸੀ ਜੋ ਵਰਿਆਮ ਵਰਗਾ ਸਾਰੇ ਬਾਹਰੇ ਵਿਚ ਮੰਨਿਆਂ ਪ੍ਰਮੰਨਿਆਂ ਸ਼ਹਿ-ਜ਼ੋਰ ਜਿਹੜਾ ਪੱਥਰ ਨੂੰ ਪੰਝੀਆਂ ਵਰ੍ਹਿਆਂ ਦਾ ਪੂਰਾ ਜਵਾਨ ਹੋ ਕੇ ਚੁਕਣ ਲੱਗਾ ਸੀ, ਵੀਹਾਂ ਵਰ੍ਹਿਆਂ ਦੇ ਲੱਖੀ ਨੇ ਕਿਵੇਂ ਚੁਕ ਲਿਆ? ਲੱਖੀ ਵਿਚ ਏਨਾਂ ਜ਼ੋਰ ਤੇ ਏਨਾ ਹੁਨਰ ਕਿੱਥੋਂ ਆ ਗਿਆ? ਜਿਹੜਾ ਸਾਰੇ ਬਾਹਰੇ ਵਿਚ ਵਰਿਆਮ ਤੋਂ ਪਹਿਲਾਂ ਤੇ ਪਿੱਛੋਂ ਹੋਰ ਕਿਸੇ ਜਵਾਨ ਨੂੰ ਨਸੀਬ ਨਾ ਹੋਇਆ। ਇਹ ਸੋਚਦਿਆਂ ਓਸ ਆਪਣੀ ਲੰਮੀ ਚੌੜੀ ਤੇ ਖਿਲਰੀ ਦਾੜ੍ਹੀ ਵਿਚ ਉਂਗਲਾਂ ਫੇਰਦਿਆਂ ਆਖਿਆ,''ਸਹੁੰ ਗੁਰੂ ਦੀ! **ਬੜੀ ਵੱਡੀ ਸਾਰੀ ਗਲ ਏ।''**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੧੨

ਸਹਿਮੀ ਹੋਈ ਬੇਯਕੀਨੀ
sɛ́mī hoī beykīnī

ਅਜੇ ਤੂੰ ਬੜਾ ਹੌਲਾ ਏਂ
aje tū̃ baṛā hɔḷā ẽ

ਅਜੇ ਤੇਰੇ ਵਸ ਦੀ ਗਲ ਨਹੀਂ
aje tere was dī gal naĩ́

ਉਹ ਪੱਥਰ ਨਾਲ ਜੁਟਿਆ ਰਿਹਾ
ó patthar nāl juṭiā rihā

ਨਵਾਬ ਨੇ ਲੱਖੀ ਨੂੰ ਹੱਲਾ ਸ਼ੇਰੀ ਦਿੱਤੀ
nwāb ne lakkhī nũ hallā šerī dittī

ਓਥੇ ਪੱਥਰ ਨੂੰ ਇਕ ਦੋ ਪਲ ਤੋਲ ਕੇ ਹੰਭਲਾ ਮਾਰਿਆਂ ਤੇ ਛਾਤੀ 'ਤੇ ਚਾੜ੍ਹ ਲਿਆ
óthe patthar nū̃ ik do pal tol ke hā̃́blā māriā̃ te čhātī te čā́ṛ liā

ਪੱਥਰ ਦਾ ਬਾਲਾ ਕੱਢ ਦਿੱਤਾ
patthar dā bālā kā́ḍ dittā

ਡਰੀ ਸਹਿਮੀ ਹੋਈ ਬੇਯਕੀਨੀ ਸੀ
ḍarī sємī hoī beykīnī sī

ਉਹਦੇ ਮੂੰਹੋਂ ਵਾਜ ਕੋਈ ਨਹੀਂ ਸੀ ਨਿਕਲਦੀ
óde mū̃õ wāj koī naı̃ sī nikaldī

ਬੜੀ ਵੱਡੀ ਸਾਰੀ ਗਲ ਏ
baṛī waḍḍī sārī gal e

**ਸਹੀਏ** sahīe

ਕਿਰਿਆ
ਸਹਿਣਾ, ਬਰਦਾਸ਼ਤ ਕਰਨਾ

**ਸਭੋ ਸਿਰ ਤੇ ਸਹੀਏ ਵੋ**
sábo sir te sahīe wo

ਆਪਣੇ ਸੱਜਣ ਨਾਲ ਰਹਿ ਕੇ, ਉਸ ਦੀ ਪ੍ਰੀਤ ਵਿਚ ਸਭ ਕੁਝ ਸਹਿਣਾ ਪੈਂਦਾ ਹੈ। ਸੱਜਣ ਨਾਲ ਹੀ ਜਹਾਨ ਹੈ। ਉਹਦੇ ਨਾਲ, ਉਹਦੇ ਪਿਆਰ ਵਿਚ, ਉਹਦੇ ਮੇਲ ਵਿਚ ਫਕੀਰ ਸਭ ਤਾਹਨੇ ਮਿਹਣੇ, ਸਭ ਕਠਨਾਈਆਂ ਸਹਿਣ ਨੂੰ ਤਿਆਰ ਰਹਿੰਦਾ ਹੈ। ਜੇ ਸੱਜਣ ਸਿਰ ਮੰਗੇ ਤਾਂ ਵੀ ਫਕੀਰ ਹਰ ਵੇਲੇ ਹਾਜ਼ਿਰ ਹੈ। ਪ੍ਰੀਤ ਵਿਚ ਬੱਧਾ ਸ਼ਾਹ ਹੁਸੈਨ ਆਪਣੇ ਸਾਈਂ ਦੇ ਦਰ ਤੇ ਆਪਣਾ ਸਿਰ ਰਖ ਦੇਂਦਾ ਹੈ। ਉਸ ਦਾ ਸੁਖਨ ਉਸ ਲਈ ਦਾਰੂ ਹੈ। ਉਹ ਦਿਹਾੜਾ ਜਿਹੜਾ ਸਾਈਂ ਦੇ ਲੇਖੇ ਲਗਦਾ ਹੈ, ਉਹ ਸਮਾਂ ਜਿਹੜਾ ਸੱਜਣ ਦੀ ਯਾਦ ਵਿਚ ਗੁਜ਼ਰਦਾ ਹੈ, ਉਹ ਸ਼ੁਭ ਹੈ, ਉਹ ਮੁਬਾਰਕ ਹੈ। ਸੱਜਣ ਦਾ ਚੰਦਨ ਰੁਖ ਫਕੀਰ ਦੇ ਵਿਹੜੇ ਵਿਚ ਲੱਗਾ ਹੈ। ਉਸ ਦੀ ਸੁਗੰਧ ਉਸ ਦਾ ਜੀਵਨ ਬਣ ਜਾਂਦੀ ਹੈ। ਉਸ ਦੀ ਆਤਮਾ ਦਾ, ਉਸ ਦੇ ਦਮਾਂ ਦਾ ਆਧਾਰ ਹੁੰਦੀ ਹੈ। ਉਸ ਪ੍ਰੀਤ ਬਿਨਾਂ, ਉਸ ਚੰਦਨ ਬਿਨਾਂ ਉਜਾੜ ਹੈ, ਬਿਆਬਾਨ ਹੈ। ਸੱਜਣ ਦੇ ਹਿਜਰ ਵਿਚ, ਸੱਜਣ ਦੀ ਬਿਰਹੋਂ ਵਿਚ ਸ਼ਾਹ ਹੁਸੈਨ ਆਪਣੇ ਦਿਨ ਕਟਦਾ ਹੈ ਤੇ ਆਪਣੇ ਸਾਈਂ ਦਾ ਸੌ ਸੌ ਸ਼ੁਕਰਾਨਾ ਕਰਦਾ ਹੈ। ਉਹਦੇ ਪਿਆਰ ਵਿਚ, ਉਸ ਦੇ ਇੰਤਜਾਰ ਵਿਚ ਉਹ ਜੀਵੰਦਿਆਂ ਵੀ ਮਰ ਰਹਿੰਦਾ ਹੈ। ਇਸ ਪਿਆਰ ਦੀ ਸਹਿਜ ਅਵੱਸਥਾ ਵਿਚ ਜ਼ਿੰਦਗੀ ਮੌਤ ਦਾ ਕੋਈ ਭੇਦ ਨਹੀਂ ਰਹਿੰਦਾ।

**ਰਹੀਏ ਵੋ ਨਾਲ ਸਜਨ ਦੇ ਰਹੀਏ ਵੋ॥**
ਲੱਖ ਲੱਖ ਬਦੀਆਂ ਤੇ ਸਉ ਤਾਹਨੇ,
**ਸਭੋ ਸਿਰ ਤੇ ਸਹੀਏ ਵੋ॥**
**ਤੋੜੇ ਸਿਰ ਵੰਞੇ ਧੜ ਨਾਲੋਂ,**
ਤਾਂ ਭੀ ਹਾਲ ਨ ਕਹੀਏ ਵੋ॥
**ਸੁਖ਼ਨ ਜਿਨਾ ਦਾ ਹੋਵੈ ਦਾਰੂ,**
ਹਾਲ ਉਥਾਈ ਕਹੀਏ ਵੋ॥
**ਚੰਦਨ ਰੁਖ ਲੱਗਾ ਵਿਚ ਵੇਹੜੇ,**
ਜੋਰ ਧਿਙਾਣੇ ਖਹੀਏ ਵੋ॥
ਕਹੈ ਹੁਸੈਨ ਫ਼ਕੀਰ ਸਾਈਂ ਦਾ,
**ਜੀਵੰਦਿਆਂ ਮਰ ਰਹੀਏ ਵੋ॥**

ਸ਼ਾਹ ਹੁਸੈਨ, ੯੨

ਸਹੀਏ

sahīe

ਰਹੀਏ ਵੋ ਨਾਲ ਸਜਨ ਦੇ ਰਹੀਏ ਵੋ
rahīe wo nāl sajjan de rahīe wo

ਸਭੋ ਸਿਰ ਤੇ ਸਹੀਏ ਵੋ
sábo sir te sahīe wo

ਤੋੜੇ ਸਿਰ ਵੰਞੇ ਧੜ ਨਾਲੋਂ
toṛe sir wãñe tàṛ nālõ

ਸੁਖ਼ਨ ਜਿਨਾ ਦਾ ਹੋਵੈ ਦਾਰੂ
sukḥn jínā dā howɛ dārū

ਚੰਦਨ ਰੁਖ ਲੱਗਾ ਵਿਚ ਵੇਹੜੇ
čãdan rukh laggā wič wéṛe

ਜੀਵੰਦਿਆਂ ਮਰ ਰਹੀਏ ਵੋ
jīwãdiā̃ mar rahīe wo

**ਸਹੀਏ** sahīe

ਕਿਰਿਆ
ਸਹਾਰਨਾ, ਬਰਦਾਸ਼ਤ ਕਰਨਾ

**ਸੋ ਭੀ ਸਿਰ ਤੇ ਸਹੀਏ**
so pī̀ sir te sahīe

ਰਬ ਦਾ, ਸਾਈਂ ਦਾ ਦਿੱਤਾ ਰਬ ਦੀ ਦਾਤ ਕਰੇਕ ਲੈਣਾ ਚਾਹੀਦਾ। ਜੋ ਉਹ ਪਰਵਦਗਾਰ ਕਰਦਾ ਹੈ, ਸਹੀ ਕਰਦਾ ਹੈ। ਜੋ ਉਸ ਦਾ ਹੁਕਮ ਹੈ, ਉਹ ਮਨੁਖ ਦੇ ਸੁਖ ਵਾਸਤੇ ਹੈ। ਜੇ ਮਨੁਖ ਨੂੰ ਇਉਂ ਜਾਪੇ ਕਿ ਰਬ ਦੀ ਦਾਤ ਵਿਚ ਕਸਰ ਹੈ, ਉਸ ਦੇ ਸਕੂਨ ਵਿਚ ਤਲਖੀ ਹੈ, ਸੱਜਣ ਰੁੱਸਿਆ ਹੋਇਆ ਹੈ ਤਾਂ ਵੀ ਫਕੀਰ ਨੂੰ ਸਭ ਕੁਝ ਸਹਿਜ ਵਿਚ, ਸੰਜਮ ਵਿਚ ਰਹਿ ਕੇ ਸਹਿਣਾ ਚਾਹੀਦਾ ਹੈ। ਮਾਲਕ ਦੇ ਪਿਆਰ ਵਿਚ, ਸੱਜਣ ਮਿਤ੍ਰ ਦੀ ਪ੍ਰੀਤ ਵਿਚ ਜੇ ਸਿਰ ਦੀ ਕੁਰਬਾਨੀ ਦੇਣੀ ਪਵੇ ਤਾਂ ਵੀ ਫਕੀਰ ਨੂੰ ਸਿਦਕ ਸਬੂਰੀ ਦਾ ਰਾਹ ਨਹੀਂ ਛੱਡਣਾ ਚਾਹੀਦਾ। ਰਬ ਦੀ ਰਜ਼ਾਅ ਵਿਚ ਰਹਿਣਾ, ਉਸ ਦੇ ਹੁਕਮ ਨੂੰ ਕਬੂਲਣਾ ਬੰਦੇ ਦਾ ਫਰਜ਼ ਹੈ। ਇਹ ਦਿਲਗੀਰੀ ਵੀ ਉਸ ਪਰਵਦਗਾਰ ਦੀ ਰਜ਼ਾਅ ਅਨੁਸਾਰ ਹੈ। ਫਕੀਰ ਦੁਖ ਸੁਖ ਦੋਹਾਂ ਨੂੰ ਹੀ ਰਬ ਦੀ ਦਾਤ ਸਮਝਦਾ ਹੈ। ਉਹ ਮਰਨ ਜੀਵਨ ਦੇ ਭੇਦ ਨੂੰ ਵੀ ਭੁਲ ਜਾਂਦਾ ਹੈ। ਮਾਲਕ ਦੀ ਰਜ਼ਾਅ ਵਿਚ ਜੋ ਕੁਝ ਵੀ ਹੁੰਦਾ ਹੈ, ਸਹੀ ਹੁੰਦਾ ਹੈ, ਬੰਦੇ ਦੇ ਭਲੇ ਵਾਸਤੇ ਹੁੰਦਾ ਹੈ। ਫਕੀਰ ਦਾ ਸਿਦਕ, ਫਕੀਰ ਦਾ ਸੰਤੋਖ ਹੀ ਉਸ ਦਾ ਸਭ ਤੋਂ ਵੱਡਾ ਖ਼ਜ਼ਾਨਾ ਹੈ।

ਨਾਲ ਸਜਣ ਦੇ ਰਹੀਏ,
ਝਿੜਕਾਂ ਝੰਬਾਂ ਤੇ ਤਕਸੀਰਾਂ,
**ਸੋ ਭੀ ਸਿਰ ਤੇ ਸਹੀਏ।**
ਜੇ ਸਿਰ ਕਟ ਲੈਣ ਧੜ ਨਾਲੋਂ,
ਤਾਂ ਭੀ ਆਹ ਨ ਕਹੀਏ।
**ਚੰਦਨ ਰੁੱਖ ਲਗਾ ਵਿਚ ਵੇਹੜੇ;**
**ਜੋਰ ਧਿਙਾਣੇ ਖਹੀਏ।**
ਮਰਣ ਮੂਲ ਦੇ ਜੀਵਨ ਲਾਹਾ,
ਦਿਲਗੀਰੀ ਕਿਉਂ ਰਹੀਏ।
ਕਹੈ ਹੁਸੈਨ ਫ਼ਕੀਰ ਸਾਂਈਂ ਦਾ

**ਰਬ ਦਾ ਦਿੱਤਾ ਸਹੀਏ।**

ਸ਼ਾਹ ਹੁਸੈਨ, ੧੪੬

ਸਹੀਏ
sahīe

ਸੋ ਭੀ ਸਿਰ ਤੇ ਸਹੀਏ
so pī sir te sahīe

ਚੰਦਨ ਰੁੱਖ ਲਗਾ ਵਿਚ ਵੇਹੜੇ
čãdan rukh laggā wič wéṛe

ਜੋਰ ਧਿਙਾਣੇ ਖਹੀਏ
jor tiŋā̀ṇe khahīe

ਰਬ ਦਾ ਦਿੱਤਾ ਸਹੀਏ
rab dā dittā sahīe

**ਸਹੀ** sahī

ਵਿਸ਼ੇਸ਼ਣ
ਠੀਕ, ਪ੍ਰਵਾਨ, ਦਸਤਖਤ, ਤਸਦੀਕ

**ਅਸਾਂ ਫਿਕਹ ਅਸੂਲ ਨੂੰ ਸਹੀ ਕੀਤਾ,**
asā̃ fike asūl nū sahī kītā

ਮੁੱਲਾਂ ਵਾਸਤੇ ਸਿਰਫ ਇਸਲਾਮ ਦੀ ਸ਼ੱਰਾਅ ਦੇ ਨਿਯਮ ਹੀ ਸਹੀ ਹਨ। ਉਹੀ ਫਿਕਰ ਹੈ। ਉਹੀ ਸਹੀ ਹੈ। ਜਿਹੜੇ ਸ਼ੱਰਾਅ ਵਿਚ ਨਹੀਂ ਚਲਦੇ ਉਹਨਾਂ ਦੀ ਇਸਲਾਮ ਦੇ ਭਾਈਚਾਰੇ ਵਿਚ ਕੋਈ ਥਾਂ ਨਹੀਂ। ਮੁੱਲਾਂ ਪਰਵਰਦਗਾਰ ਦੀ ਇਬਾਦਤ, ਬੰਦਗੀ ਦੇ ਰਾਹ ਦਸਦਾ ਹੈ। ਇਹਨਾਂ ਰਾਹਾਂ ਨਾਲ ਹੀ ਬੰਦਾ ਪੁਲਸਰਾਤ ਦਾ ਪੁਲ ਪਾਰ ਕਰ ਸਕਦਾ ਹੈ। ਇਸਲਾਮ ਦੀਆਂ ਸਾਰੀਆਂ ਰਹੁ ਰੀਤਾਂ ਮੰਨਣ ਨਾਲ ਹੀ ਸਚ, ਝੂਠ ਦਾ ਨਿਤਾਰਾ ਹੁੰਦਾ ਹੈ। ਕਾਦਰ ਦੀ ਇਬਾਦਤ ਵਿਚ ਹੀ ਬੰਦੇ ਦੀ ਨਜਾਤ ਹੈ, ਮੁਕਤੀ ਹੈ। ਜਿਹੜੇ ਪੰਜ ਵੇਲੇ ਨਮਾਜ਼ ਨਹੀਂ ਪੜ੍ਹਦੇ, ਜਿਹੜੇ ਪਰਵਰਦਗਾਰ ਦੇ ਨਿਯਮਾਂ ਦੀ ਪਾਲਣਾ ਨਹੀਂ ਕਰਦੇ, ਉਹ ਦੋਜ਼ਖ਼ ਵਿਚ ਸੜਦੇ ਹਨ। ਉਹ ਇਸ ਅਤੇ ਅਗਲੇ ਜਹਾਨ ਵਿਚ ਖੁਆਰ ਹੁੰਦੇ ਹਨ। ਉਹਨਾਂ ਨੂੰ ਕਿਤੇ ਢੋਈ ਨਹੀਂ ਮਿਲਦੀ। ਸਿਰਫ ਇਸਲਾਮ ਦੇ ਅਸੂਲ ਹੀ ਸਹੀ ਹਨ। ਜਿਹੜਾ ਇਹਨਾਂ ਦੀ ਪਾਲਣਾ ਕਰੇਗਾ, ਜਿਹੜਾ ਸ਼ੱਰਾਅ ਦੇ ਪੂਰਨਿਆਂ ਤੇ ਚੱਲੇਗਾ, ਪਰਵਰਦਗਾਰ ਉਸ ਦੀ ਹਾਮੀ ਭਰੇਗਾ।

**ਅਸਾਂ ਫਿਕਹ ਅਸੂਲ ਨੂੰ ਸਹੀ ਕੀਤਾ,**
ਗ਼ੈਰ ਸ਼ਰਾ ਮਰਦੂਦ ਦੁਰਕਾਰਨੇ ਆਂ।
**ਅਸਾਂ ਦੱਸਣੇ ਕੰਮ ਇਬਾਦਤਾਂ ਦੇ,**
ਪੁਲਸਰਾਤ ਤੋਂ ਪਾਰ ਉਤਾਰਨੇ ਆਂ।
**ਫ਼ਰਜ਼ ਸੁੰਨਤਾਂ ਵਾਜਬਾਂ ਨਫ਼ਲ ਵਿਤਰਾਂ,**
ਨਾਲ ਜਾਇਜ਼ਾਂ ਸਚ ਨਿਤਾਰਨੇ ਆਂ।
ਵਾਰਿਸ ਸ਼ਾਹ ਨਮਾਜ਼ ਦੇ ਤਾਰਿਕਾਂ ਨੂੰ,
**ਤਾਜ਼ਿਆਨਿਆਂ ਦੁਰਿਆਂ ਮਾਰਨੇ ਆਂ।**

ਹੀਰ ਵਾਰਿਸ, ੪੧

ਸਹੀ
sahī

ਅਸਾਂ ਫਿਕਹ ਅਸੂਲ ਨੂੰ ਸਹੀ ਕੀਤਾ
asā̃ fike asūl nū sahī kītā

ਅਸਾਂ ਦੱਸਣੇ ਕੰਮ ਇਬਾਦਤਾਂ ਦੇ
asā̃ dasṇe kām ibādatā̃ de

ਫ਼ਰਜ਼ ਸੁੰਨਤਾਂ ਵਾਜਬਾਂ ਨਫ਼ਲ ਵਿਤਰਾਂ
farz sũntā̃ wājbā̃ nafal witrā̃

ਤਾਜ਼ਿਆਨਿਆਂ ਦੁਰਿਆਂ ਮਾਰਨੇ ਆਂ
tāziāniā̃ duriā̃ mārne ā̃

**ਸਹੁ** só

ਨਾਂਵ, ਪੁਲਿੰਗ
ਸਾਈਂ, ਮਾਲਕ, ਕਰਤਾਰ

### ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ

sábnā kā só ek hɛ sad hī rahɛ hzūr

ਸਾਰੀ ਲੋਕਾਈ ਦਾ ਸਹੁ, ਸਾਈਂ ਇੱਕੋ ਹੀ ਹੈ। ਉਹ ਸਦਾ ਹਾਜ਼ਿਰ ਹੈ। ਸਦਾ ਆਪਣੀ ਕਾਇਨਾਤ ਦੀ ਰੱਖਿਆ ਕਰਦਾ ਹੈ। ਜਿਹੜੇ ਮਨਮੁਖ ਆਪਣੇ ਕਰਤਾਰ ਦਾ ਹੁਕਮ ਨਹੀਂ ਮੰਨਦੇ, ਉਹਨਾਂ ਲਈ ਸਹੁ ਦੂਰ ਹੁੰਦਾ ਹੈ। ਉਹ ਆਪਣੇ ਕਾਦਰ ਤੋਂ ਵਿਛੜੇ, ਇਕੱਲੇ ਇਸ ਸੰਸਾਰ ਵਿਚ ਧੱਕੇ ਖਾਂਦੇ ਹਨ। ਉਹਨਾਂ ਦੀ ਕਿਤੇ ਢੋਈ ਨਹੀਂ। ਉਹਨਾਂ ਦੀ ਕੋਈ ਕਦਰ ਨਹੀਂ। ਜਿਨਾਂ ਮਨੁਖਾਂ ਤੇ ਉਹ ਆਪ ਸਾਈਂ ਨਦਰਿ ਕਰਦਾ ਹੈ, ਮਿਹਰ ਕਰਦਾ ਹੈ, ਓਹੀ ਉਸ ਦੇ ਹੁਕਮ ਦਾ, ਉਸ ਦੇ ਸੰਜਮ ਦੀ ਪਾਲਣਾ ਕਰ ਸਕਦੇ ਹਨ। ਇਸ ਹੁਕਮ ਦਾ ਰਹੱਸ ਗੁਰ ਸ਼ਬਦ ਦੇ ਸਿਮਰਨ ਨਾਲ ਮਿਲਦਾ ਹੈ। ਇਸ ਹੁਕਮ ਵਿਚ ਸੁਖ ਹੈ, ਪ੍ਰੇਮ ਹੈ, ਸੁਹਾਗ ਹੈ।

ਦੂਸਰੇ ਪਾਸੇ ਮਨਮੁਖ ਆਪਣੇ ਜੀਵਨ ਦੀ ਰੈਣ, ਰਾਤ ਪ੍ਰੇਮ ਤੋਂ ਵਿਹੂਣੇ ਹੀ ਗੁਆ ਲੈਂਦਾ ਹੈ। ਉਸ ਨੂੰ ਸਹੁ ਗਲੇ ਨਹੀਂ ਲਾਉਂਦਾ। ਉਹ ਵਿਛੋੜੇ ਵਿਚ, ਇਕੱਲ ਵਿਚ ਜਲਿ ਮਰਦੇ ਹਨ। ਉਹ ਸੁਹਾਗਣ ਹੈ ਜਿਸ ਨੂੰ ਕੰਤ ਨੇ ਆਪਣੇ ਗਲ ਲਾ ਲਿਆ ਹੈ, ਜਿਸ ਦਾ ਜੀਵਨ ਆਪਣੇ ਸੁਆਮੀ ਦੀ ਪ੍ਰੀਤ ਵਿਚ ਬੀਤਦਾ ਹੈ। ਇਸ ਸਾਰੇ ਬ੍ਰਹਮੰਡ ਦਾ, ਸਾਰੇ ਜਗ ਦਾ ਇੱਕੋ ਹੀ ਦਾਤਾ ਹੈ, ਇੱਕੋ ਹੀ ਸਹੁ ਹੈ। ਉਹ ਕਿਸੇ ਕਰਮ ਕਾਂਡ, ਕਿਸੇ ਜਾਦੂ ਮੰਤ੍ਰ ਦੇ ਉਪਾਅ ਨਾਲ ਨਹੀਂ ਸਿੱਧ ਹੁੰਦਾ। ਉਸ ਦੇ ਸੰਬੰਧ ਦਾ ਇੱਕੋ ਇਕ ਰਾਜ਼ ਹੈ। ਉਸ ਦੀ ਪ੍ਰੀਤ, ਉਸ ਦੇ ਸ਼ਬਦ ਦਾ ਸਿਮਰਨ ਹੀ ਮਨੁਖ ਨੂੰ ਆਪਣੇ ਸਹੁ ਦੇ ਨੇੜੇ ਲਿਜਾ ਸਕਦੇ ਹਨ। ਇਸ ਮੇਲ ਦਾ, ਇਸ ਸੰਯੋਗ ਦਾ ਹੋਰ ਕੋਈ ਉਪਾਵ ਨਹੀਂ। ਕੇਵਲ ਸਤਿਗੁਰ ਦੀ ਬਾਣੀ ਦਾ ਸਿਮਰਨ, ਉਸ ਦਾ ਧਿਆਨ ਹੀ ਕਾਦਰ ਦੀ ਕੁਦਰਤ ਦੇ ਰਹੱਸ ਦੀ ਸੋਝੀ ਦੇਂਦਾ ਹੈ। ਜਦੋਂ ਮਨੁਖ ਦੀ ਅੰਦਰੋਂ ਤ੍ਰਿਸ਼ਨਾ ਬੁਝ ਜਾਂਦੀ ਹੈ, ਜਦੋਂ ਮਨੁਖ ਆਪਣੇ ਸਹੁ, ਆਪਣੇ ਕਰਤਾਰ ਦੇ ਸੰਜਮ ਦੀ ਪਾਲਣਾ ਕਰਦਾ ਹੈ, ਜਦੋਂ ਮਨੁਖ ਕਾਮ, ਕ੍ਰੋਧ,

ਲੋਭ, ਮੋਹ, ਅਹੰਕਾਰ ਤਜ ਕੇ ਇਕ ਮਨ, ਇਕਾਗਰ ਹੋ ਕੇ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਜੁੜਦਾ ਹੈ, ਉਸ ਨੂੰ ਸਭ ਸੁਖ ਮਿਲਦੇ ਹਨ, ਸਭ ਸੁਹਾਗ ਉਸ ਦੇ ਭਾਗਾਂ ਵਿਚ ਆ ਜਾਂਦੇ ਹਨ।ਜਦੋਂ ਮਨੁਖ ਦੀ ਅੰਦਰਲੀ ਅਗਨੀ, ਅੰਦਰਲੀ ਤ੍ਰਿਸ਼ਨਾ ਬੁਝ ਜਾਂਦੀ ਹੈ, ਓਦੋਂ ਉਹ ਅੰਮ੍ਰਿਤਸਰ ਕਹਾਉਂਦਾ ਹੈ, ਪਵਿਤ੍ਰ ਹੋ ਜਾਂਦਾ ਹੈ, ਨਿਰਮਲ ਹੋ ਜਾਂਦਾ ਹੈ।ਉਸ ਦੇ ਸਭ ਪਾਪ ਧੋਤੇ ਜਾਂਦੇ ਹਨ। ਉਹ ਇਸ ਨਿਰਮਲਤਾ ਵਿਚ, ਇਸ ਪਵਿਤ੍ਰਤਾ ਵਿਚ ਆਪਣੇ ਸਹੁ ਨਾਲ ਇਕਸੁਰ ਹੋ ਜਾਂਦਾ ਹੈ।ਉਸ ਦੇ ਅਨਹਦ ਨਾਦ ਵਿਚ ਇਕਸਾਰ ਜੀਵਨ ਬਿਤਾਉਂਦਾ ਹੈ।ਗੁਰ ਸ਼ਬਦ ਦੇ ਸਿਮਰਨ ਵਿਚ ਇਹ ਅਵੱਸਥਾ ਸਹਿਜ ਦੀ ਅਵੱਸਥਾ ਹੈ, ਸੰਜਮ ਦੀ ਅਵੱਸਥਾ ਹੈ।ਇਸ ਵਿਚ ਕੋਈ ਵਿਕਾਰ, ਕੋਈ ਤ੍ਰਿਸ਼ਨਾ ਨਹੀਂ ਰਹਿੰਦੇ।ਕਲਿਯੁਗ ਦੀ ਅਗਨੀ ਬੁਝ ਜਾਂਦੀ ਹੈ।ਗੁਰਮੁਖ ਸੀਤਲ ਹੁੰਦਾ ਹੈ, ਸ਼ਾਂਤ ਹੁੰਦਾ ਹੈ।ਗੁਰੂ ਘਰ ਵਿਚ ਉਸ ਦੀ ਵਡਿਆਈ ਹੁੰਦੀ ਹੈ।

**ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ** ॥ **ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ** ॥ ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥ **ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ** ॥੧॥ ਮਃ ੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥ ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ ਪਿਆਰਾ ਪੁਰਖੁ ਹਰਿ ਰਾਉ ॥੨॥ ਪਉੜੀ ॥ **ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ** ॥ ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥ **ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ** ॥ ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥ ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥

ਅ.ਗ.ਮ.੩, ੫੧੦

ਸਹੁ

sό

ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ

sábnā kā sό ek hɛ sad hī rahɛ hzūr

ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ

nānak hukm na mãnaī tā kàr hī ãdar dūr

ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ

hukm mān sukh pāiā prem suhāgaṇ hoe

ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ

sáb jag phir mɛ dekhiā har ikko dātā

**ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ**

gur sabdī har man wasɛ har sɛ́je jātā

### ਸਹੁ ਜਾਗੈ sɔ́ jāgɛ

ਨਾਂਵ ਪੁਲਿੰਗ
ਪ੍ਰੀਤਮ, ਕਰਤਾਰ ਜਾਗੇ

### ਸਹੁ ਜਾਗੈ ਹਉ ਨਿਸ ਭਰਿ ਸੋਵਾ

sɔ́ jāgɛ hɔ nis pàr sowā

ਜਦੋਂ ਪ੍ਰੀਤਮ ਕਰਤਾਰ ਜਾਗਦਾ ਹੋਵੇ ਤਾਂ ਉਸ ਦੀ ਪ੍ਰੇਮਕਾ, ਉਸ ਦਾ ਪਿਆਰ ਕਿਵੇਂ ਕਰ ਸੌਂ ਸਕਦੀ ਹੈ।ਸਹੁ ਦੀ ਪ੍ਰੀਤ ਵਿਚ ਪ੍ਰੇਮਕਾ ਜਾਗਦੀ ਹੈ।ਹਾਰ ਸ਼ਿੰਗਾਰ ਕਰਦੀ ਹੈ।ਆਪਣੇ ਪ੍ਰਭੂ ਪ੍ਰੀਤਮ ਦੀ ਆਰਾਧਨਾ ਕਰਦੀ ਹੈ।ਸਭ ਹਉਮੈ, ਅਹੰਕਾਰ ਛਡ ਕੇ, ਸਭ ਭਰਮ ਭੁਲੇਵੇ, ਸਭ ਦੁਵੰਦ ਲਾਹ ਕੇ ਇਕਾਗਰ ਮਨ ਨਾਲ, ਇਕਾਗਰ ਸੁਰਤਿ ਵਿਚ ਲੀਨ ਹੋ ਕੇ ਆਪਣੇ ਪ੍ਰੀਤਮ ਪ੍ਰਭੂ ਨੂੰ ਯਾਦ ਕਰਦੀ ਹੈ।ਉਸ ਦੇ ਅਨਹਦ ਨਾਦ ਵਿਚ ਮਗਨ ਹੋ ਜਾਂਦੀ ਹੈ।ਪ੍ਰੀਤ ਦਾ, ਪਿਆਰ ਦਾ ਸਤਿ, ਘਰ ਕਰ ਲੈਂਦਾ ਹੈ।ਸਭ ਭੁਲੇਖੇ ਮਿਟਾ ਦੇਂਦਾ ਹੈ।ਪ੍ਰਭੂ ਦੀ ਮਿਲਣੀ, ਆਪਣੇ ਕਰਣਹਾਰ ਕਰਤਾਰ ਨਾਲ ਜੁੜਣਾ ਹੀ ਪ੍ਰੇਮਕਾ ਦਾ, ਗੁਰਮੁਖ ਦਾ ਕਰਤਵ ਹੈ।ਇਸ ਮੇਲ ਵਿਚੋਂ, ਇਸ ਪ੍ਰੀਤ ਵਿਚ ਜੁੜਣਾ ਸਭ ਤੋਂ ਉੱਚੀ ਆਤਮਕ ਅਵੱਸਥਾ ਹੈ।ਇਸ ਨਾਲ ਸਭ ਅਣਜੋੜ, ਸਭ ਵਿਰੋਧ ਮਿਟ ਜਾਂਦੇ ਹਨ।ਸਭ ਦੁਖ, ਸੁਖ ਸਮਸਰਿ ਹੋ ਜਾਂਦੇ ਹਨ। ਆਪਣੇ ਕਾਦਰ ਦੇ ਭਾਣੇ ਵਿਚ, ਉਸ ਦੀ ਪ੍ਰੀਤ ਵਿਚ ਰੱਤੀ ਆਤਮਾ ਆਪਣੇ ਕਾਦਰ ਨਾਲ ਮਿਲਦੀ ਹੈ।ਇਸ ਮੇਲ ਵਿਚੋਂ, ਇਸ ਇਕਸਾਰਤਾ, ਇਸ ਇਕਾਗਰਤਾ ਵਿਚ, ਇਸ ਧਿਆਨ ਵਿਚ, ਇਸ ਆਰਾਧਨਾ ਵਿਚ, ਇਸ ਸਚੁ ਵਿਚ, ਇਸ ਸੰਜਮ ਵਿਚ ਸਾਰਾ ਬ੍ਰਹਮੰਡ ਵਿਗਸਦਾ ਹੈ, ਉਪਜਦਾ ਹੈ, ਉਭਰਦਾ ਹੈ।ਜਿਹੜੀ ਪ੍ਰੇਮਕਾ ਆਪਣੇ ਜੋਬਨ ਵਿਚ ਇਸ ਪ੍ਰੀਤ ਤੋਂ ਵਾਂਝੀ ਰਹਿ ਜਾਂਦੀ ਹੈ, ਉਹ ਸਦਾ ਪਛਤਾਉਂਦੀ ਹੈ।ਹਉਮੈ ਵਿਚ, ਅਹੰਕਾਰ ਵਿਚ, ਦੁਬਿਧਾ ਵਿਚ ਜਕੜੀ ਆਪਣੇ ਕਾਦਰ ਨੂੰ ਭੁਲ ਜਾਂਦੀ ਹੈ।ਫਿਰ ਉਸ ਦੀ ਆਤਮਾ ਭੜਕਦੀ ਹੈ।ਦੁਬਿਧਾ ਵਿਚ ਭੰਬਲ ਭੂਸੇ ਖਾਂਦੀ ਹੈ।ਉਦਾਸ ਰਹਿੰਦੀ ਹੈ।ਜਦੋਂ ਉਸ ਦਾ ਕਰਤਾਰ, ਉਸ ਦਾ ਕਾਦਰ ਉਸ ਨੂੰ ਖਿਮਾ ਕਰਦਾ ਹੈ, ਉਸ ਦੀਆਂ ਸਾਰੀਆਂ ਭੁੱਲਾਂ ਬਖਸ਼ ਦੇਂਦਾ ਹੈ ਤਾਂ ਫਿਰ ਉਹ ਆਪਣੇ ਪਤੀ ਪ੍ਰੇਮਸ਼ਵਰ ਦੇ ਚਰਨਾਂ ਵਿਚ ਢਹਿ ਪੈਂਦੀ ਹੈ ਤੇ ਪਰਮ ਪਦ ਪਾਉਂਦੀ ਹੈ।

**ਆਸਾ ਮਹਲਾ ੧ ॥ ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥ ੧ ॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥ ੧ ॥ ਰਹਾਉ ॥ ਆਸ**

**ਪਿਆਸੀ ਸੇਜੈ ਆਵਾ** ॥ ਆਗੈ ਸਹ ਭਾਵਾ ਕਿ ਨ ਭਾਵਾ ॥ ੨ ॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ **ਹਰਿ ਦਰਸਨ ਬਿਨੁ ਰਹਨੁ ਨ ਜਾਈ** ॥ ੧ ॥ ਰਹਾਉ ॥ ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥ ੩ ॥ ਅਜੈ ਸੁ ਜਾਗਉ ਆਸ ਪਿਆਸੀ ॥ **ਭਈਲੇ ਉਦਾਸੀ ਰਹਉ ਨਿਰਾਸੀ** ॥ ੧ ॥ ਰਹਾਉ ॥ **ਹਉਮੈ ਖੋਇ ਕਰੇ ਸੀਗਾਰੁ** ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥ ੪ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥ ੧ ॥ ਰਹਾਉ ॥ ੨੬ ॥

ਅ.ਗ.ਮ.੧, ੩੫੬

ਸਹੁ ਜਾਗੈ

sɔ́ jāgɛ

ਸਹੁ ਜਾਗੈ ਹਉ ਨਿਸਿ ਭਰਿ ਸੋਵਾ

sɔ́ jāgɛ hɔ nis pàr sowā

ਆਸ ਪਿਆਸੀ ਸੇਜੈ ਆਵਾ

ās piāsī sejɛ āwā

ਹਰਿ ਦਰਸਨ ਬਿਨੁ ਰਹਨੁ ਨ ਜਾਈ

har darsan bin rɛ́n na jāī

ਭਈਲੇ ਉਦਾਸੀ ਰਹਉ ਨਿਰਾਸੀ

pàīle udāsī raho nirāsī

ਹਉਮੈ ਖੋਇ ਕਰੇ ਸੀਗਾਰੁ

hɔmɛ khoe kare sīgār

**ਸਹੇਲੀਆਂ** sahelīā̃

ਨਾਂਵ ਇਸਤਰੀ ਲਿੰਗ

ਸਖੀਆਂ

**ਲੈ ਕੇ ਸਠ ਸਹੇਲੀਆਂ ਨਾਲ ਆਈ**

lɛ ke saṭh sahelīā̃ nāl āī

ਜਦੋਂ ਹੀਰ ਨੂੰ ਪਤਾ ਲਗਦਾ ਹੈ ਕਿ ਕੋਈ ਪਾਂਧੀ ਉਸ ਦੀ ਸੇਜ ਤੇ ਲੇਟਿਆ ਹੈ ਤਾਂ ਆਪਣੇ ਜੋਬਨ ਦੇ, ਆਪਣੇ ਧਨ ਦੌਲਤ ਦੇ ਮਾਣ ਵਿਚ, ਹੰਕਾਰ ਵਿਚ ਹਨੇਰੀ ਵਾਂਗ ਚੜ੍ਹ ਕੇ ਰਾਂਝੇ ਕੋਲ ਆਈ। ਹੀਰ ਸਭ ਤੋਂ ਸੁਹਣੀ ਸੀ। ਸਭ ਤੋਂ ਵੱਡੇ ਘਰ ਦੀ ਸੀ। ਉਸ ਦਾ ਬਾਪ ਇਲਾਕੇ ਦਾ ਸਰਦਾਰ ਸੀ। ਉਸ ਦੇ ਭਾਈ ਗਭਰੂ ਜਵਾਨ ਸਨ। ਕਿਸੇ ਦੀ ਆਨ ਨਹੀਂ ਸੀ ਮੰਨਦੇ। ਹੀਰ ਇਸ ਮਾਣ ਤਾਣ ਵਿਚ ਸਠ ਸਹੇਲੀਆਂ ਨਾਲ, ਸਹੇਲੀਆਂ ਦੇ ਇਸ ਆਕੜ ਵਾਲੇ ਲਸ਼ਕਰ ਨਾਲ ਫੂੰ ਫੂੰ ਕਰਦੀ ਬਾਗ਼ ਵਿਚ ਪਹੁੰਚਦੀ ਹੈ। ਹੀਰੇ ਮੋਤੀਆਂ ਨਾਲ ਸੱਜੀ ਧੱਜੀ ਉਹ ਕਿਸੇ ਨੂੰ ਆਪਣੇ ਨੇੜੇ ਨਹੀਂ ਆਉਣ ਦੇਂਦੀ। ਸਾਰਾ ਜਗ ਉਸ ਨੂੰ ਦੇਖਦਿਆਂ ਹੀ ਅਸ਼ ਅਸ਼ ਕਰਦਾ ਹੈ। ਇਸ ਹੰਕਾਰ ਵਿਚ, ਇਸ ਗੁਮਾਨ ਵਿਚ ਉਹ ਕਿਵੇਂ ਸਹਾਰ ਸਕਦੀ ਸੀ

ਕਿ ਕੋਈ ਉਸ ਦੀ ਆਰਾਮਗਾਹ ਦੀ ਉਲੰਘਣਾ ਕਰੇ। ਉਸ ਦੇ ਪਵਿਤ੍ਰ ਸਥਾਨ ਨੂੰ ਪਲੀਤ ਕਰੇ। ਉਸ ਦੀਆਂ ਸਹੇਲੀਆਂ, ਉਸ ਦੀ ਫੌਜ ਅੱਗੇ ਕੋਈ ਠਹਿਰ ਨਹੀਂ ਸਕਦਾ। ਇਹ ਸਭ ਕੁਝ ਬਦਲ ਗਿਆ ਜਦੋਂ ਉਸ ਦੀ ਨਜ਼ਰ ਰਾਂਝੇ ਤੇ ਪਈ। ਪਰੀਆਂ ਦੀ ਪਰੀ ਪਹਿਲੀ ਨਜ਼ਰ ਵਿਚ ਹੀ ਹਾਰ ਖਾ ਗਈ। ਉਸ ਦੀਆਂ ਸਹੇਲੀਆਂ ਨੇ ਉਸ ਦਾ ਸਾਥ ਨਾ ਦਿੱਤਾ। ਪਿਆਰ ਦੀ ਜਿਤ ਹੋਈ।

**ਲੇ ਕੇ ਸਠ ਸਹੇਲੀਆਂ ਨਾਲ ਆਈ,**
ਹੀਰ ਮਤੜੀ ਰੂਪ ਗੁਮਾਨ ਦੀ ਜੀ।
**ਬੁਕ ਮੋਤੀਆਂ ਦੇ ਕੰਨੀ ਝਮਕਦੇ ਨੇ,**
ਕੋਈ ਹੂਰ ਤੇ ਪਰੀ ਦੀ ਸ਼ਾਨ ਦੀ ਜੀ।
ਕੁੜਤੀ ਸੂਹੀ ਦੀ ਹਿਕ ਦੇ ਨਾਲ ਫਬੀ,
**ਹੋਸ਼ ਰਹੀ ਨਾ ਜ਼ਿਮੀਂ ਅਸਮਾਨ ਦੀ ਜੀ।**
ਉਹਦੇ ਨਕ ਬੁਲਾਕ ਜਿਉਂ ਕੁਤਬ ਤਾਰਾ,
**ਜੋਬਨ ਭਿੰਨੜੀ ਕਹਿਰ ਤੂਫਾਨ ਦੀ ਜੀ।**
ਅਣੀ ਬੁੰਦਿਆਂ ਵਾਲੀਏ, ਟਲੀਂ, ਮੋਈਏ,
ਅੱਗੇ ਬਹੁਤ ਗਈ ਤੰਬੂ ਤਾਣਦੀ ਜੀ।
ਵਾਰਿਸ ਸ਼ਾਹ ਮੀਆਂ ਜੱਟੀ ਲੋਹੜ ਲੁਟੀ,
**ਭਰੀ ਕਿਬਰ ਹੰਕਾਰ ਤੇ ਮਾਨ ਦੀ ਜੀ।**

ਹੀਰ ਵਾਰਿਸ, ੪੭

ਸਹੇਲੀਆਂ
sahelīā̃

ਲੇ ਕੇ ਸਠ ਸਹੇਲੀਆਂ ਨਾਲ ਆਈ
le ke saṭh sahelīā̃ nāl āī

ਬੁਕ ਮੋਤੀਆਂ ਦੇ ਕੰਨੀ ਝਮਕਦੇ ਨੇ
buk motīā̃ de kānī čàmakde ne

ਹੋਸ਼ ਰਹੀ ਨਾ ਜ਼ਿਮੀਂ ਅਸਮਾਨ ਦੀ ਜੀ
hoš rahī nā zimī̃ asmān dī jī

ਜੋਬਨ ਭਿੰਨੜੀ ਕਹਿਰ ਤੂਫਾਨ ਦੀ ਜੀ
joban pı̃̀naṛī kɛ́r tūfān dī jī

ਭਰੀ ਕਿਬਰ ਹੰਕਾਰ ਤੇ ਮਾਨ ਦੀ ਜੀ
pàrī kibar hãkār te mān dī jī

**ਸਕਤਾ** saktā

ਕਿਰਿਆ ਵਿਸ਼ੇਸ਼ਣ
ਹਿਲ ਜਾਣਾ, ਹੋਸ਼ੋ ਹਵਾਸ ਉਡ ਜਾਣੇ

**ਜਗਸੀਰ ਨੂੰ ਸਕਤਾ ਮਾਰ ਗਿਆ**
jagsīr nū̃ saktā mār giā

ਜਗਸੀਰ ਨੂੰ ਸਕਤਾ ਮਾਰ ਗਿਆ। ਉਹਦੇ ਪੈਰਾਂ ਹੇਠੋਂ ਜ਼ਮੀਨ ਹਿਲ ਗਈ। ਉਹ ਜਿਵੇਂ ਘਬਰਾਅ ਗਿਆ ਹੋਵੇ। ਉਹਨੂੰ ਕੋਈ ਗਲ ਨਾ ਅਹੁੜੀ। ਕੋਈ ਗਲ ਨਾ ਸੁਝੀ। ਭਾਨੀ ਦੀਆਂ ਪਿਆਰ ਭਰੀਆਂ, ਚਮਕਦੀਆਂ ਅੱਖਾਂ ਦੀ ਤਾਬ ਨਾ ਲਾ ਸਕਿਆ। ਭਾਨੀ ਦੀਆਂ ਅੱਖਾਂ ਨੇ, ਉਹਦੇ ਸੁਹਣੇ ਦੰਦਾਂ ਨੇ- ,

ਜਗਸੀਰ ਨੂੰ ਕੀਲ ਲਿਆ। ਜਗਸੀਰ ਨਿਮੋਝੂਣਾ ਹੋਇਆ, ਨਿਵਿਆ ਰਿਹਾ। ਭਾਨੀ ਦੀ ਦਲੇਰੀ ਦੇਖ ਕੇ ਉਹ ਹੋਰ ਵੀ ਠਠੰਬਰ ਗਿਆ। ਭਾਨੀ ਵਿਚ ਹੌਸਲਾ ਸੀ, ਉਹ ਲਛਮਣ ਰੇਖਾ ਪਾਰ ਕਰਨ ਨੂੰ ਤਿਆਰ ਸੀ। ਉਹਨੇ ਵੇਖਿਆ ਕਿ ਜਗਸੀਰ ਸੁਹਣਾ ਸੀ, ਸਡੌਲ ਸੀ ਪਰ ਉਹਦੇ ਵਿਚ ਇਸ ਲਛਮਣ ਰੇਖਾ ਦੀ ਉਲੰਘਣਾ ਕਰਨ ਦੀ ਹਿੰਮਤ ਨਹੀਂ ਸੀ। ਉਹਨੂੰ ਰਬ ਨੇ ਰੂਪ ਦਿੱਤਾ ਸੀ ਪਰ ਪਿਆਰ ਦੀ ਸ਼ਤਰੰਜ ਦੀ ਬਾਜ਼ੀ ਤੋਂ ਘਬਰਾਉਂਦਾ ਸੀ। ਉਹ ਏਸੇ ਛਛੋਪੰਜ ਵਿਚ ਸੀ ਕਿ ਭਾਨੀ ਨੇ ਉਹਨੂੰ ਰੀਝ ਲਾ ਕੇ ਵੇਖਿਆ ਤੇ ਇਕ ਵਾਰੀ ਉਹ ਵੀ ਜਗਸੀਰ ਦੇ ਸੁਹਪਣ ਸਾਹਮਣੇ ਠਠੰਬਰ ਗਈ, ਉਸ ਦੇ ਹੁਸਨ ਦੀ ਤਾਬ ਨਾ ਝੱਲੀ ਗਈ। ਉਹਨੂੰ ਵੀ ਸਕਤਾ ਮਾਰ ਗਿਆ ਪਰ ਉਹ ਪਿਆਰ ਦੀ ਮਸਤੀ ਵਿਚ ਮੁਸਕਰਾਉਂਦੀ ਰਹੀ। ਜਗਸੀਰ ਦੇ ਜੀਵਨ ਵਿਚ ਚੰਨ ਚੜ੍ਹ ਗਿਆ। ਉਹਦਾ ਸੰਸਾਰ ਰੋਸ਼ਨ ਹੋ ਗਿਆ।

ਤੇ ਜਗਸੀਰ ਓਦੋਂ ਈ, **ਭਉਂ ਕੇ ਉਤਲੇ ਰਾਹ, ਨਿੱਕੇ ਕੀ ਗਲੀ ਪੈ ਗਿਆ।** ਉਹਨਾਂ ਦੇ ਘਰ ਤਾਈਂ ਉਹ ਨੀਵੀਂ ਪਾਈ ਤੁਰਿਆ ਆਇਆ; ਪਰ ਬੂਹੇ ਅੱਗੇ ਆ ਕੇ ਉਸ ਰਾਤ ਵਾਂਗ ਅਗਾਂਹ ਪਿਛਾਂਹ ਤੱਕਿਆ ਤੇ ਫੇਰ ਕਾਹਲਾ-ਕਾਹਲਾ ਅੰਦਰ ਜਾ ਵੜਿਆ।

''ਨਿੱਕਿਆ!'' ਉਸ ਦੋ ਕੁ ਕਦਮ ਬੂਹਿਓਂ ਅਗਾਂਹ ਲੰਘ ਕੇ ਆਵਾਜ਼ ਮਾਰੀ, ਪਰ ਅੱਗੋਂ ਕੋਈ ਨਾ ਬੋਲਿਆ।

ਉਹ ਦੋ ਕਦਮ ਹੋਰ ਅਗਾਂਹ ਹੋ ਗਿਆ। ਇਕ ਆਵਾਜ਼ ਉਹਨੇ ਹੋਰ ਮਾਰੀ।

''ਉਹ ਤਾਂ ਘਰ ਨ੍ਹੀਂ।'' ਓਸ ਸੁਰ ਕੀਤੀ ਸਾਰੰਗੀ ਵਰਗੀ ਆਵਾਜ਼ ਸੁਣੀ ਤੇ **ਉਹਦੇ ਪੈਰ ਥਿੜਕ ਗਏ**; ਲੱਤਾਂ ਕੰਬਦੀਆਂ ਜਾਪੀਆਂ।

ਉਹਨੇ ਧਿਆਨ ਨਾਲ ਦੇਖਿਆ ਅਗਲੇ ਬਰਾਂਡੇ ਦੇ ਇਕ ਪਾਸੇ ਭਾਨੀ ਬੈਠੀ ਸੀ। ਇੱਕਲੀ; ਹੋਰ ਕੋਈ ਵੀ ਘਰ ਨਹੀਂ ਸੀ। **ਜਗਸੀਰ ਦਾ ਦਿਲ ਧੜਕਿਆ ਤੇ ਉਹਨੇ ਮੁੜ ਕੇ ਪਿਛਾਂਹ ਤੱਕਿਆ।** ਗਲੀ ਵਿਚ ਉਹਨੂੰ ਕੋਈ ਨਾ ਦਿੱਸਿਆ।

''ਕਿੱਥੇ ਗਿਐ ਨਿੱਕਾ ?'' ਉਹਨੇ ਪੁੱਛਿਆ। **ਆਵਾਜ਼ ਉਹਦੀ, ਉਹਨੂੰ ਆਪ ਨੂੰ ਵੀ ਕੁਸ਼ ਹੋਰੂੰ ਈ ਲਗੀ।**

''ਲਾਂਗਾ ਢੋਂਦੈ।'' ਭਾਨੀ ਨੇ ਚੁੰਨੀ ਦਾ ਪੱਲਾ ਰਤਾ ਕੁ ਖਿੱਚ ਲਿਆ, ਪਰ **ਜਗਸੀਰ ਨੇ ਵੇਖਿਆ ਉਹ ਟੇਢੀ-ਅਖ ਘੁੰਡ ਵਿਚੋਂ ਉਹਦੇ ਵਲ, ਨਿਗ੍ਹਾ ਗਡ ਕੇ ਅਜੇ ਵੀ ਝਾਕੀ ਜਾਂਦੀ ਸੀ।** ਦੰਦਾਸੇ ਨਾਲ ਲਿਸ਼ਕਾਏ ਉਹਦੇ ਦੰਦ ਉਹਨੂੰ ਸੰਤਰੀ ਦੁਪੱਟੇ ਵਿਚੋਂ ਅਨਾਰ ਦੇ ਦਾਣਿਆਂ ਵਰਗੇ ਦਿਸਦੇ ਸਨ। ਉਹ ਮੁਸਕਰਾ ਰਹੀ ਸੀ। **ਜਗਸੀਰ ਤੋਂ ਉਹਦੀ ਨਿਗ੍ਹਾ ਦੀ**

**ਤਾਬ ਝੱਲੀ ਨਾ ਗਈ** ਤੇ ਉਸ ਮੁੜ ਅੱਖਾਂ ਨੀਵੀਆਂ ਕਰ ਲਈਆਂ।

''ਕਿਉਂ ਕੋਈ ਕੰਮ ਸੀ ?'' ਉਹਨੂੰ ਚੁਪ ਵੇਖ ਕੇ ਭਾਨੀ ਮੁੜ ਬੋਲੀ।

''ਹਾਂ।''

''ਕੀ ? ਮੈਨੂੰ ਦਸਣ ਵਾਲਾ ਨ੍ਹੀਂ ?''

**ਜਗਸੀਰ ਨੂੰ ਸਕਤਾ ਮਾਰ ਗਿਆ।** ਇਕ ਬਿੰਦ **ਉਹਨੂੰ ਕੋਈ ਜਵਾਬ ਨਾ ਅਹੁੜਿਆ।** ਪਰ ਉਸ ਹੌਸਲਾ ਕਰਕੇ ਮੁੜ ਨਿਗ੍ਹਾ ਉਤਾਂਹ ਕੀਤੀ: ਅਜੇ ਵੀ ਉਹਦੇ ਵਲ ਓਵੇਂ ਅੱਖਾਂ ਗਡ ਕੇ ਝਾਕੀ ਜਾਂਦੀ ਸੀ। ਉਹ **ਡੌਰ-ਭੌਰਿਆਂ ਵਾਂਗ ਉਹਦੇ ਵਲ ਝਾਕਣ ਲਗ ਪਿਆ।**

**''ਕੀ ਗਲ ਤੂੰ ਤਾਂ ਊਂ ਈਂ ਰਿਆਂ ਢਾਂਡੀ ਆਂਗੂੰ ਭੂਤਰ ਗਿਆ ?''** ਭਾਨੀ ਦੀ ਰਤਾ ਕੁ ਹਾਸੀ ਨਿਕਲ ਗਈ, ਤੇ ਉਹਦੇ ਹੱਥੋਂ ਚੁੰਨੀ ਦਾ ਖਿੱਚਿਆ ਲੜ ਛੁਟ ਗਿਆ...।

**ਉਹੋ ਚੰਨ ਦੀ ਫਾਂਕ ਵਰਗਾ ਚਿਹਰੇ ਦਾ ਖੱਬਾ ਪਾਸਾ...** ! **ਜਗਸੀਰ ਸੁੰਨ ਹੋ ਗਿਆ।** ਇਕ ਭਾਨੀ ਦੀ ਏਡੀ ਦਲੇਰੀ ਨੇ ਤੇ ਦੂਜਾ ਉਹਦੇ ਚਿਹਰੇ ਦੀ ਬਿਜਲੀ ਵਰਗੀ ਲਿਸ਼ਕ ਨੇ **ਉਹਦਾ ਜਿਵੇਂ ਸਾਰਾ ਸਰੀਰ ਈ ਝੂਣ ਦਿਤਾ ਸੀ।**

''ਐਵੇਂ, ਐਵੇਂ, ਐਵੇਂ...'' ਉਹ ਬੇ-ਮਤਲਬ ਈ ਆਖ ਗਿਆ ਤੇ ਸ਼ਰਮ ਨਾਲ ਫੇਰ ਨੀਵੀਂ ਪਾ ਲਈ।

''ਬਹਿ ਜਾ ਫੇਰ, ਪਾਣੀ-ਧਾਣੀ ਪੀ ਲੈ !'' ਭਾਨੀ ਨੇ ਪਹਿਲਾਂ ਵਾਂਗ ਈ ਹਸ ਕੇ ਆਖਿਆ। ਘੁੰਡ ਦਾ ਹਥ ਛੁਟਿਆ ਪੱਲਾ ਉਸ ਮੁੜ ਨਹੀਂ ਸੀ ਫੜਿਆ।

''ਬਸ ਬਸ ਚਲਦੈਂ।'' ਉਹ ਓਵੇਂ ਨੀਵੀਂ ਪਾਈਂ ਮੁੜ ਪਿਆ ਤੇ ਮੁੜਿਆ ਉਹ ਸਾਰਾ ਜਤਨ ਕਰਕੇ ਵੀ ਭਾਨੀ ਦੀਆਂ ਅੱਖਾਂ ਨਾਲ ਅੱਖਾਂ ਨਾ ਰਲ਼ਾ ਸਕਿਆ।

''ਐਵੇਂ ਤਾਂ ਨ੍ਹੀਂ ਉਦੋਂ ਉਹ 'ਕੁੜੀਆਂ ਉਤੋਂ ਦੀ ਜੰਮਿਆਂ' ਆਂਹਦੇ ਸੀ !'' ਜਗਸੀਰ ਨੇ ਭਾਨੀ ਦੀ ਹਾਸੇ ਰਲ਼ੀ ਟੋਕ ਸੁਣੀ, ਪਰ ਪਿਛਾਂਹ ਮੁੜ ਕੇ ਉਹਤੋਂ ਅਜੇ ਵੀ ਨਾ ਝਾਕਿਆ ਗਿਆ।

**''ਜੇ ਹੈ ਕੋਈ ਕਣੀਂ ਤਾਂ ਸਿੱਧੀ-ਅੱਖੀਂ ਮੱਥੇ ਲੱਗਿਆ ਕਰ, ਐਂ ਡਰ ਕੇ ਨ੍ਹੀਂ ਪੁੱਗਦੀਆਂ ਹੁੰਦੀਆਂ** !... **ਚੰਦਰਿਆ ਜਿੰਨਾਂ ਰਬ ਨੇ ਰੂਪ ਦਿਤੈ, ਜੇ ਓਨਾਂ ਮਰਦਾਊਪੁਣਾ ਦਿੱਤਾ ਹੁੰਦਾ** ! ਪਟ ਵੇਖ ਲਹਿ-ਜਾਣੇ ਦੇ, ਜਿਵੇਂ ਕਿਸੇ ਨੇ ਖਰਾਦ ਕੇ ਬਣਾਏ ਹੁੰਦੇ ਐ ! ਜੀ ਕਰਦੈ ਖ਼ਰਬੂਜੇ ਆਂਗੂੰ ਦੰਦੀਆਂ ਵਢ ਵਢ ਕੇ ਖਾ ਲਾਂ !...''

ਜਗਸੀਰ ਨੇ ਬੂਹੇ ਕੋਲ ਆ ਕੇ, ਸੁਪਨੇ ਵਿਚ ਸੁਣੇ ਬੋਲਾਂ ਵਾਂਗ, ਮੂੰਹ-ਵਿਚੇ ਬੋਲੇ ਭਾਨੀ ਦੇ ਇਹ ਸ਼ਬਦ ਸੁਣੇ ਤੇ **ਉਹਦੀ ਨਿਗ੍ਹਾ ਮੱਲੋਮੱਲੀ ਪਿਛਾਂਹ ਭਉਂ ਗਈ।** ਪਰ ਐਤਕੀਂ ਗਲ ਉਲਟ ਹੋ ਗਈ ਸੀ। **ਭਾਨੀ ਦੀਆਂ ਅੱਖਾਂ ਤੋਂ ਜਗਸੀਰ ਦੀਆਂ ਅੱਖਾਂ ਦੀ ਤਾਬ ਝੱਲੀ ਨਹੀਂ ਸੀ ਗਈ।** ਉਹਨੇ ਘੁੰਡ ਖਿੱਚ ਕੇ ਅੱਖਾਂ ਨੀਵੀਆਂ ਕਰ ਲਈਆਂ; ਪਰ ਹੋਂਠ ਉਹਦੇ ਵੀ ਮੁਸਕਰਾਉਂਦੇ ਰਹੇ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੨੮

ਸਕਤਾ
saktā

ਭਉਂ ਕੇ ਉਤਲੇ ਰਾਹ, ਨਿੱਕੇ ਕੀ ਗਲੀ ਪੈ ਗਿਆ
pɔ̃ ke utale rá nikke kī galī pɛ giā

ਉਹਦੇ ਪੈਰ ਥਿੜਕ ਗਏ
óde pɛr thiṛk gae

ਜਗਸੀਰ ਦਾ ਦਿਲ ਧੜਕਿਆ ਤੇ ਉਹਨੇ ਮੁੜ ਕੇ ਪਿਛਾਂਹ ਤੱਕਿਆ
jagsīr dā dil tàṛkiā te óne muṛ ke pičhā́ takkiā

ਆਵਾਜ਼ ਉਹਦੀ, ਉਹਨੂੰ ਆਪ ਨੂੰ ਵੀ ਕੁਸ਼ ਹੋਰੂੰ ਈ ਲੱਗੀ
āwāz ódī ónū̃ āp nū̃ wī kuš horū̃ ī laggī

ਜਗਸੀਰ ਨੇ ਵੇਖਿਆ ਉਹ ਟੇਢੀ-ਅਖ ਘੁੰਡ ਵਿਚੋਂ ਉਹਦੇ ਵਲ, ਨਿਗ੍ਹਾ ਗਡ ਕੇ ਅਜੇ ਵੀ ਝਾਕੀ ਜਾਂਦੀ ਸੀ
jagsīr ne wekhīā ó ṭéḍī akh kū̀ḍ wičõ óde wal nigā́ gaḍ ke aje wī čàkī jā̃dī sī

ਜਗਸੀਰ ਤੋਂ ਉਹਦੀ ਨਿਗ੍ਹਾ ਦੀ ਤਾਬ ਝੱਲੀ ਨਾ ਗਈ
jagsīr tõ ódī nigā́ dī tāb čàllī nā gaī

ਜਗਸੀਰ ਨੂੰ ਸਕਤਾ ਮਾਰ ਗਿਆ
jagsīr nū̃ saktā mār giā

ਉਹਨੂੰ ਕੋਈ ਜਵਾਬ ਨਾ ਅਹੁੜਿਆ
ónū̃ koī jwāb nā ɔ́ṛiā

ਡੌਰ-ਭੌਰਿਆਂ ਵਾਂਗ ਉਹਦੇ ਵਲ ਝਾਕਣ ਲਗ ਪਿਆ
ḍɔr pɔ̀riā̃ wā̃g óde wal čàkaṇ lag piā

ਕੀ ਗਲ ਤੂੰ ਤਾਂ ਊਂ ਈਂ ਰਿਆ ਢਾਂਡੀ ਆਂਗੂੰ ਭੂਤਰ ਗਿਆ
kī gal tū̃ tā̃ ū̃ ī̃ riā ḍ̀ā̃dī ā̃gū̃ pū̀tar giā

ਉਹੋ ਚੰਨ ਦੀ ਫਾਂਕ ਵਰਗਾ ਚਿਹਰੇ ਦਾ ਖੱਬਾ ਪਾਸਾ

oho čan dī phā̃k wargā čére dā khabbā pāsā

ਉਹਦਾ ਜਿਵੇਂ ਸਾਰਾ ਸਰੀਰ ਈ ਝੂਣ ਦਿੱਤਾ ਸੀ

ódā jiwẽ sārā srīr ī čǜṇ dittā sī

ਜਗਸੀਰ ਸੁੰਨ ਹੋ ਗਿਆ

jagsīr sũn ho giā

ਜੇ ਹੈ ਕੋਈ ਕਣੀਂ ਤਾਂ ਸਿੱਧੀ–ਅੱਖੀਂ ਮੱਥੇ ਲੱਗਿਆ ਕਰ

je hɛ koī kaṇī̃ tā̃ síddī akkhī̃ matthe laggiā kar

ਚੰਦਰਿਆ ਜਿੰਨਾਂ ਰਬ ਨੇ ਰੂਪ ਦਿਤੈ, ਜੇ ਓਨਾਂ ਮਰਦਾਊਪੁਣਾ ਦਿੱਤਾ ਹੁੰਦਾ

čãdriā jĩnā̃ rab ne rūp ditɛ je onā̃ mardāūpuṇā dittā hũdā

ਐਂ ਡਰ ਕੇ ਨ੍ਹੀਂ ਪੁੱਗਦੀਆਂ ਹੁੰਦੀਆਂ

ɛ̃ ḍar ke nī́ pugdīā̃ hũdīā̃

ਉਹਦੀ ਨਿਗ੍ਹਾ ਮੱਲੋਮੱਲੀ ਪਿਛਾਂਹ ਭਉਂ ਗਈ

ódī nigā́ mallomallī pičhā́ pɔ̀ gaī

ਭਾਨੀ ਦੀਆਂ ਅੱਖਾਂ ਤੋਂ ਜਗਸੀਰ ਦੀਆਂ ਅੱਖਾਂ ਦੀ ਤਾਬ ਝੱਲੀ ਨਹੀਂ ਸੀ ਗਈ

pànī dīā̃ akkhā̃ tõ jagsīr dīā̃ akkhā̃ dī tāb čàllī naī́ sī gaī

**ਸਕਿਆਂ** sakiā̃

ਵਿਸ਼ੇਸ਼ਣ
ਮਾਂ-ਜਾਇਆ, ਖ਼ੂਨ ਦਾ ਸੰਬੰਧੀ

**ਸਕਿਆਂ ਭਾਈਆਂ ਨਾਲੋਂ ਵਿਛੋੜ ਮੈਨੂੰ**
sakiā̃ pàīā̃ nālõ wičhoṛ mɛnū

ਰਾਂਝਾ ਆਪਣੀਆਂ ਭਾਬੀਆਂ ਨਾਲ ਰੋਸ ਪਰਗਟ ਕਰਦਾ ਹੈ ਕਿ ਉਹਨਾਂ ਨੇ ਈਰਖਾ ਵਿਚ ਉਹਨੂੰ ਉਸ ਦੇ ਸਕਿਆਂ ਭਾਈਆਂ ਨਾਲੋਂ ਵਿਛੋੜ ਦਿੱਤਾ ਹੈ। ਭਾਈਆਂ ਨਾਲ ਇਹ ਜਗ ਜਹਾਨ ਹੈ। ਭਾਈਆਂ ਨਾਲ ਮਜਲਸਾਂ ਹਨ। ਭਾਈਆਂ ਨਾਲ ਸਰਦਾਰੀ ਹੈ। ਆਪਣੇ ਸਕੇ ਭਾਈ ਹੀ ਇਸ ਦੁਨੀਆਂ ਦੇ ਝਗੜੇ ਝਮੇਲਿਆਂ ਵਿਚ ਸਾਥ ਦੇਂਦੇ ਹਨ। ਇਹ ਪੰਜਾਬ ਦੀ ਸਭਿਅਤਾ ਦੇ ਨਿਯਮ ਹਨ, ਗੁਣ ਹਨ। ਉਹਨਾਂ ਨਾਲੋਂ ਵਖ ਹੋ ਕੇ ਬੰਦਾ ਖੁਆਰ ਹੁੰਦਾ ਹੈ। ਪਰ ਇਹ ਖੁਆਰੀ, ਇਹ ਵਿਛੋੜਾ ਵੀ ਪੰਜਾਬੀ ਸਭਿਅਤਾ ਦਾ ਅੰਗ ਹੈ। ਜਿਗਰ ਜਾਨ ਦੇ ਭਾਈ ਵੱਡੇ ਹੋ ਕੇ ਇਸ ਦੁਨੀਆਂ ਦੇ ਚੱਕਰਾਂ ਵਿਚ ਪੈ ਕੇ, ਭਾਬੀਆਂ ਕਰਕੇ ਜਾਂ ਹੋਰ ਵੰਡ ਵੰਡਾਈ ਕਰਕੇ ਅਡ ਹੋ ਜਾਂਦੇ ਹਨ। ਲੜਦੇ ਮਾਰਦੇ ਹਨ। ਇਹ ਇਸ ਸਭਿਅਤਾ ਦੇ ਦੋ ਪਖ ਹਨ। ਇਕ ਪਾਸੇ ਸਕੇ ਸਾਕ ਹਨ, ਦੂਸਰੇ ਪਾਸੇ ਦੁਨੀਆਦਾਰੀ, ਕਬੀਲਦਾਰੀ ਦੀਆਂ ਲੋੜਾਂ, ਝੰਜਟ ਹਨ। ਜੋੜ ਵਿਛੋੜ ਚਲਦੇ ਹੀ ਰਹਿੰਦੇ ਹਨ।

ਰਾਂਝਾ ਆਖਦਾ, ਭਾਬੀਓ ਵੈਰਨੋ ਨੀ,

**ਤੁਸਾਂ ਭਾਈਆਂ ਨਾਲੋਂ ਵਿਛੋੜਿਆ ਜੇ।**
ਖੁਸ਼ੀ ਰੂਹ ਨੂੰ ਬਹੁਤ ਦਿਲਗੀਰ ਕਰਕੇ,
ਤੁਸਾਂ ਫੁਲ ਗੁਲਾਬ ਦਾ ਤੋੜਿਆ ਜੇ।
**ਸਕਿਆਂ ਭਾਈਆਂ ਨਾਲੋਂ ਵਿਛੋੜ ਮੈਨੂੰ,**
ਕੰਡਾ ਵਿਚ ਕਲੇਜੇ ਦੇ ਪੋੜਿਆ ਜੇ।
**ਭਾਈ ਜਿਗਰ ਤੇ ਜਾਨ ਸਾਂ ਅਸੀਂ ਅੱਠੇ,**
ਵਖੋ ਵਖ ਨੀ ਚਾਇ ਵਿਛੋੜਿਆ ਜੇ।
ਜਦੋਂ ਸਫ਼ਾਂ ਹੋ ਟੁਰਨਗੀਆਂ ਤਰਫ਼ ਜੰਨਤ,
**ਵਾਰਿਸ ਸ਼ਾਹ ਦੀ ਵਾਗ ਨ ਮੋੜਿਆ ਜੇ।**

ਹੀਰ ਵਾਰਿਸ, ੩੩

ਸਕਿਆਂ
sakiā̃

ਸਕਿਆਂ ਭਾਈਆਂ ਨਾਲੋਂ ਵਿਛੋੜ ਮੈਨੂੰ
sakiā̃ pàīā̃ nālõ wičhoṛ mɛnū

ਤੁਸਾਂ ਭਾਈਆਂ ਨਾਲੋਂ ਵਿਛੋੜਿਆ ਜੇ
tusā̃ pàīā̃ nālõ wičhoṛiā je

ਭਾਈ ਜਿਗਰ ਤੇ ਜਾਨ ਸਾਂ ਅਸੀਂ ਅੱਠੇ
pàī jigar te jān sā̃ asī̃ aṭṭhe

ਵਾਰਿਸ ਸ਼ਾਹ ਦੀ ਵਾਗ ਨ ਮੋੜਿਆ ਜੇ
wāris šá dī wāg na moṛiā je

**ਸਕੀਲ** skīl

ਵਿਸ਼ੇਸ਼ਣ
ਨਿਮਾਣਾ, ਨਿਮੋਝੂਣਾ

**ਸਕੀਲ ਥੀਵਾਂ ਇਸ ਨੈਣੀਂ**
skīl thīwā̃ is nɛṇī̃

ਫਕੀਰ ਆਪਣੇ ਕਾਦਰ, ਆਪਣੇ ਮਾਹੀ ਦੀ ਪ੍ਰੀਤ ਮਿਲਣੀ ਦੀ ਆਸ ਵਿਚ ਨਿਮਾਣਾ ਬਣ ਕੇ, ਸਕੀਲ ਹੋ ਕੇ ਉਦਾਸ ਹੁੰਦਾ ਹੈ। ਬਿਰਹੋਂ ਵਿਚ, ਵਿਛੋੜੇ ਵਿਚ ਰੋਂਦਾ ਹੈ ਤੇ ਰੋ ਰੋ ਕੇ ਉਸ ਦੀਆਂ ਅੱਖੀਆਂ ਰਤ ਨਾਲ ਭਰ ਜਾਂਦੀਆਂ ਹਨ। ਅੱਖੀਆਂ ਵਿੱਚੋਂ ਮੀਂਹ ਵਾਂਗ ਹੰਝੂ ਕਿਰਦੇ ਹਨ ਤੇ ਰੱਤੋ ਰੱਤੀ ਹੋਇਆ ਫਕੀਰ ਆਪਣੇ ਕਾਦਰ ਦੇ ਹਿਜਰ ਵਿਚ, ਆਪਣੇ ਪਿਆਰੇ ਦੀ ਪ੍ਰੀਤ ਦੀ ਅਗ ਵਿਚ ਸੜਦਾ ਬਲਦਾ ਹੈ। ਹਿਜਰ ਦੀਆਂ ਔਖੀਆਂ ਰਾਤਾਂ ਵਿਚ, ਉਨੀਂਦਰੇ ਵਿਚ ਥੱਕਿਆ ਮਾਂਦਾ ਫਕੀਰ ਆਪਣੀਆਂ ਝਿਮ ਝਿਮ ਕਰਦੀਆਂ ਅੱਖੀਆਂ ਦਾ ਵਾਸਤਾ ਪਾਉਂਦਾ ਹੈ। ਮੁੜ ਕੇ ਪ੍ਰੀਤ ਮਿਲਣੀ ਦੀ ਦੁਆ ਕਰਦਾ ਹੈ। ਰੱਤੋ ਰੱਤੀ ਹੋਈਆਂ ਹਿਜਰ ਦੀਆਂ ਅੱਖੀਆਂ ਆਪਣੇ ਕਾਦਰ ਦੀ, ਆਪਣੇ ਮਾਹੀ ਦੀ ਪ੍ਰੀਤ ਮਿਲਣੀ ਲਈ ਤਰਸਦੀਆਂ ਹਨ। ਆਪਣੇ ਪ੍ਰੀਤਮ, ਆਪਣੇ ਯਾਰ ਦੇ ਸੰਗ ਸਾਥ ਲਈ ਲੋਚਦੀਆਂ ਹਨ।

**ਸਕੀਲ ਥੀਵਾਂ ਇਸ ਨੈਣੀਂ,**
ਜਿਉਂ ਜਿਉਂ ਰੋਵਾਂ ਮੈਂ ਹੰਝ ਰਤੀ।
**ਝਾਂਬੜੇ ਮੈਂਡੀਆਂ ਅੱਖੀਆਂ ਦੇ ਤੋੜੇ,**

ਵਸਣ ਪਲ ਪਲ ਰਤ ਰਤੀ।
**ਤਰਕੜੀ ਕੀਤੇ ਨਾਜ਼ ਤ੍ਰਿਖੜੇ,**
ਤਿਖੜਿਉਂ ਜਿੰਦ ਘੋਲ ਘਤੀ।
ਹੈਦਰ ਮੁੜ ਕੇ ਵਤ ਨਾ ਮਿਲਸਣ,
ਨਾਜ਼ ਰਤੀ ਅਤੇ ਰੱਤ ਰਤੀ।

ਕਲਾਮ ਅਲੀ ਹੈਦਰ, ੩੫

ਸਕੀਲ
skīl

ਸਕੀਲ ਥੀਵਾਂ ਇਸ ਨੈਣੀਂ
skīl thīwā̃ is nɛṇī̃

ਝਾਂਬੜੇ ਮੈਂਡੀਆਂ ਅੱਖੀਆਂ ਦੇ ਤੋੜੇ
čhā̃bṛe mɛ̃ḍīā̃ akkhīā̃ de toṛe

ਤਰਕੜੀ ਕੀਤੇ ਨਾਜ਼ ਤ੍ਰਿਖੜੇ
trakṛī kīte nāz trikhṛe

**ਸਕੂਲ** skūl
ਨਾਂਵ ਪੁਲਿੰਗ
ਬੱਚਿਆਂ ਦੇ ਪੜ੍ਹਨ ਲਈ ਬਣੀ ਥਾਂ

**ਦਸ ਦਸ ਕੋਹ ਕੋਈ ਸਕੂਲ ਜਾਂ ਮਦਰੱਸਾ ਨਹੀਂ ਹੁੰਦਾ ਸੀ**
das das kó koī skūl jā̃ madrassā naĩ hũdā sī

ਪਿੰਡਾਂ ਵਿਚ ਪੜ੍ਹਾਈ ਦੀ ਹਾਲਤ ਬਹੁਤ ਤਰਸਯੋਗ ਰਹੀ ਹੈ। ਦੂਰ ਤਕ ਕਿਸੇ ਟਾਂਵੇ ਪਿੰਡ ਹੀ ਸਕੂਲ ਹੁੰਦਾ ਸੀ ਉਹ ਵੀ ਪ੍ਰਾਇਮਰੀ ਤਕ। ਪਿੰਡਾਂ ਦੇ ਬੱਚੇ ਪੈਦਲ ਤੁਰ ਕੇ ਕਈ ਕਈ ਮੀਲ ਪੜ੍ਹਨ ਜਾਂਦੇ ਸਨ। ਰਾਜਿਆਂ ਅਤੇ ਨਵਾਬਾਂ ਦੇ ਰਾਜਾਂ ਵਿਚ ਹੋਰ ਵੀ ਮੰਦੀ ਹਾਲਤ ਸੀ। ਪਿੰਡ ਦੇ ਵਸਨੀਕ ਘਰੋ-ਘਰੀਂ ਜਾ ਕੇ ਸਕੂਲ ਦੀ ਇਮਾਰਤ ਲਈ ਰਕਮ ਇਕੱਠੀ ਕਰਦੇ ਸਨ। ਪਿੰਡ ਦੀ ਸ਼ਾਮਲਾਟ ਵਿਚੋਂ ਸਕੂਲ ਲਈ ਜ਼ਮੀਨ ਦੇਂਦੇ ਸਨ। ਸਰਕਾਰੀ ਸਹਾਇਤਾ ਨਾ-ਮਾਤਰ ਹੀ ਮਿਲਦੀ ਸੀ। ਕਈ ਵਾਰ ਸਰਕਾਰੀ ਅਫਸਰ ਪਿੰਡ ਦੇ ਆਗੂ ਜਾਂ ਸਰਪੰਚ ਨੂੰ ਪ੍ਰਭਾਵਤ ਕਰਕੇ, ਪਿੰਡ ਵਿਚੋਂ ਹੀ ਸਕੂਲ ਦੀ ਉਸਾਰੀ ਲਈ ਇੱਕਠੀ ਕੀਤੀ ਰਕਮ, ਕਿਸੇ ਹੋਰ ਸਰਕਾਰੀ ਬਚਤ ਸਕੀਮ ਜਾਂ ਸਰਕਾਰੀ ਸੰਕਟ ਲਈ ਲੈ ਜਾਂਦੇ ਸਨ। ਸਕੂਲ ਉਸਾਰੀ ਦਾ ਕੰਮ ਵਿਚ ਹੀ ਰੁਕ ਜਾਂਦਾ ਸੀ। ਬਹੁਤੇ ਪਿੰਡਾਂ ਵਿਚ ਸਕੂਲ ਪਿੰਡ ਦੀ ਧਰਮਸ਼ਾਲਾ ਜਾਂ ਕਿਸੇ ਡੇਰੇ ਵਿਚ ਚਲਦੇ ਸਨ। ਕਈ ਵਾਰ ਪਿੰਡ ਦੀ ਸੱਥ ਵਿਚ ਬਣੇ ਚੌਂਤਰਿਆਂ ਤੇ ਲੱਗੇ ਪਿੱਪਲਾਂ ਬਰੋਟਿਆਂ ਹੇਠਾਂ ਹੀ ਕਲਾਸਾਂ ਲਗਦੀਆਂ ਸਨ। ਪਿੰਡ ਵਿਚ ਕਿਸੇ ਵਿਆਹ ਸ਼ਾਦੀ ਸਮੇਂ ਆਈ ਬਰਾਤ ਦਾ ਟਿਕਾਣਾ ਸਾਂਝੀ ਧਰਮਸ਼ਾਲਾ ਹੁੰਦੀ ਸੀ। ਸੋ ਬਰਾਤ ਆਉਣ ਤੇ ਸਕੂਲ ਨੂੰ ਛੁੱਟੀ ਕਰਨੀ ਪੈਂਦੀ ਸੀ।

ਮੇਰੇ ਪਿੰਡ ਤੋਂ ਪਹਿਲਾਂ **ਦਸ ਦਸ ਕੋਹ ਕੋਈ ਸਕੂਲ ਜਾਂ ਮਦਰੱਸਾ ਨਹੀਂ ਹੁੰਦਾ ਸੀ,** ਫਿਰ **ਚਾਰ ਪੰਜ ਕੋਹਾਂ ਉੱਤੇ ਸਕੂਲ ਖੁੱਲ੍ਹਣ ਲਗੇ ਤਾਂ ਲੋਕਾਂ ਦੇ ਮਨ ਟੁੰਬੇ ਗਏ, ਰੀਝ**

**ਜਾਗ ਪਈ**। ਸਕੂਲੋਂ ਸੱਖਣਾ ਪਿੰਡ ਹੋਣ ਦਾ ਮੈਂ ਖ਼ੁਦ **ਸੰਤਾਪ ਭੋਗ ਚੁੱਕਿਆ ਸੀ।** ਐਡੀਟਰ ਤੇ ਕੌਂਸਲ ਦੇ ਮੈਂਬਰ ਬਣ ਕੇ ਮੇਰੇ ਮਨ ਵਿਚ ਇਹ ਭਾਵਨਾ ਮਚਲ ਪਈ ਕਿ ਪਿੰਡ ਵਿਚ ਸਕੂਲ ਹੋਣਾ ਚਾਹੀਦਾ ਹੈ। ਕੁਝ ਬੰਦਿਆਂ ਨਾਲ ਗਲ ਕੀਤੀ, ਉਨ੍ਹਾਂ ਨੂੰ ਪਸੰਦ ਆਈ। ਦੇਖਾ ਦੇਖੀ ਸੁਣਿਆ ਸੁਣਾਇਆ ਮੇਰੇ ਪਿੰਡ ਦੇ ਲੋਕਾਂ ਨੇ; ਸਮੇਤ ਮੇਰੇ, ਪਿੰਡ ਵਿਚ **ਸਕੂਲ ਖੋਲ੍ਹਣ ਦਾ ਹੌਸਲਾ ਕੀ ਕੀਤਾ ਜਾਣੀ ਜੁਗ ਪਲਟਾਉਣਾ ਮਿਥ ਲਿਆ!** ਜਦੋਂ ਅਸੀਂ **ਕੱਠੇ ਹੋ ਕੇ ਉਗਰਾਹੀ ਨੂੰ ਟੁਰੇ ਤਾਂ ਪਿੰਡ ਦੀਆਂ ਬੁੜ੍ਹੀਆਂ ਧਰਤੀ ਨਮਸਕਾਰਨ**- 'ਰਬ ਖੈਰ ਕਰੇ! ਭਗੀ! ਇਸ **ਪਿੰਡ ਦੀ ਟਿੱਕਰੀ ਵਿਚ ਆਹ ਦਿਨ ਵੀ ਲਿਖਿਆ ਹੋਇਆ ਸੀ,** ਚੰਗਾ ਹੋਇਆ **ਦਿਨ ਫਿਰਨ ਲੱਗੇ ਨੇ।** 'ਤਾਬੋ' ਜੇ ਆਪਣੇ ਨਸੀਬ ਫੁੱਟੇ ਹੋਏ ਸੀ ਉਲਾਦ ਤਾਂ ਪੜ੍ਹੀ ਹੋਵੇਗੀ ਈ। ਦੂਜੀ ਕਹੇ-ਨੀ ਰਹਿਣ ਦੇ ਚੰਦ ਕੁਰੇ, ਆਪਾਂ ਤਾਂ ਉਦੋਂ ਮੰਨਾਂਗੇ ਜਦੋਂ ਨਿਆਣੇ ਸਕੂਲ ਵਿਚ ਬੈਠ ਕੇ ਪੜ੍ਹਨ ਲਗ ਪਏ, **ਏਹੋ ਜਿਹੇ ਏਥੇ ਬਥੇਰੇ ਚਜ ਕੁਚੱਜ ਹੁੰਦੇ ਰਹਿੰਦੇ ਨੇ।'**

ਜੱਕੋ ਤੱਕੀ ਕਰਦਿਆਂ ਦੇ ਢਾਈ ਹਜ਼ਾਰ ਰੁਪਿਆ ਪਿੰਡ ਦੇ ਲੋਕਾਂ ਨੇ ਉਸ ਵੇਲੇ 'ਕੱਠਾ ਕਰਕੇ ਸਰਪੰਚ ਨੂੰ ਫੜਾ ਦਿੱਤਾ। ਇਕ ਚੰਗੀ ਗਲ ਦਾ ਮੇਰੇ ਪਿੰਡ ਨੂੰ ਤਸੀਲੋਂ ਇਨਾਮ ਮਿਲਣਾ ਸੀ-ਵਈ ਜਿਸ ਪਿੰਡ ਨੇ ਸਰਬ ਸੰਮਤੀ ਨਾਲ ਸਰਪੰਚ ਚੁਣਿਆ ਹੋਵੇ, ਉਸ ਨੂੰ **ਇਕ ਸਾਲ ਦਾ ਮਾਲੀਆ ਵਾਪਸ ਦਿੱਤਾ ਜਾਵੇਗਾ?** ਦੋ ਹਜ਼ਾਰ ਦੇ ਕਰੀਬ ਦੀ ਇਹ ਰਕਮ ਵੀ ਪਿੰਡ ਦੇ ਮੁਖੀਏ ਕਢਾ ਲਿਆਏ, ਦੋ ਢਾਈ ਹਜ਼ਾਰ ਦੀ ਰਕਮ ਵਜ਼ੀਰਾਂ ਦੇ ਸਪੈਸ਼ਲ ਫੰਡਾਂ ਵਿਚੋਂ ਚੰਡੀਗੜ੍ਹ ਤੋਂ ਮੈਂ ਭਿਜਵਾ ਦਿੱਤੀ। 5-6 ਹਜ਼ਾਰ ਰੁਪਿਆ ਇਕ ਸਕੂਲ ਲਈ ਓਦੋਂ ਕਾਫੀ ਸੀ, ਪੰਦਰਾਂ ਵਿੱਘੇ ਵਧੀਆ ਜ਼ਮੀਨ ਇਕ ਪਾਸੇ ਚੁਣੀ ਗਈ। **ਇੱਟਾਂ ਢੋਈਆਂ ਗਈਆਂ,** ਸੀਮੈਂਟ ਤੇ ਲੋਹਾ ਆ ਗਿਆ। ਸਾਰੀ ਸਮੱਗਰੀ ਇਕੱਠੀ ਹੋ ਜਾਣ 'ਤੇ ਫ਼ੈਸਲਾ ਕੀਤਾ, ਵਈ ਹੁਣ ਪਿੰਡ ਵਿਚ ਏਨਾ ਵੱਡਾ ਤੇ ਸ਼ੁੱਭ ਕੰਮ ਕਰਨਾ ਹੈ। **ਇਹ ਕੰਮ ਨਿਰਵਿਘਨ ਤੋੜ ਚੜ੍ਹੇ,** ਨਾਲੇ ਇਸ ਨੇਕ ਕੰਮ ਵਿਚ ਸਾਰੇ ਮਹਿਕਮੇ ਸਹਾਈ ਹੋਣ, ਇਹ ਗੱਲਾਂ ਮੁਖ ਰਖ ਕੇ ਪੰਜਾਬ ਦੇ ਮੁਖ ਮੰਤਰੀ ਨੂੰ ਨੀਂਹ ਪੱਥਰ ਧਰਨ ਲਈ ਸੱਦਿਆ ਗਿਆ। 'ਨੀਂਹ ਪੱਥਰ' ਪਵਿੱਤਰ ਅੰਮ੍ਰਿਤਸਰ ਜੀ ਦੇ ਕਾਰਖ਼ਾਨੇ ਤੋਂ **ਦੁੱਧ-ਚਿੱਟੇ ਸੰਗਮਰਮਰ** ਉੱਤੇ ਨਾਮ ਤੇ ਤਾਰੀਖ਼ ਖੁਦਾ ਕੇ ਲਿਆਉਣ ਲਈ ਦੋ ਜ਼ਿੰਮੇਵਾਰ ਤੇ ਸਿਆਣੇ ਆਦਮੀ

ਭੇਜੇ ਗਏ। ਮੁਖ ਮੰਤਰੀ ਨੂੰ ਮੈਂ ਖ਼ੁਦ ਨਾਲ ਲੈ ਕੇ ਗਿਆ **ਵਈ ਕਿਧਰੇ ਸ਼ੁੱਭ ਲਗਨ ਦਾ ਸਮਾਂ ਨਾ ਖੁੰਝ ਜਾਵੇ।** ਸਾਰੇ ਮਹਿਕਮੇ ਜੋੜੇ ਗਏ ਤੇ ਇਲਾਕੇ ਦੇ ਸਾਰੇ ਮੈਂਬਰ ਪੁੱਜੇ ਹੋਏ ਸੀ। ਸਵਾਗਤੀ ਤਕਰੀਰ ਦੇ ਬਹਾਨੇ, **ਇਲਾਕੇ ਦੀ ਵਿੱਥਿਆ ਮੈਂ ਅਜੇਹੀ ਗੱਡਵੇਂ ਸ਼ਬਦਾਂ ਵਿਚ ਦੱਸੀ,** ਕਰਤਾਰ ਸਿੰਘ ਦੀਵਾਨਾ ਕਹੇ– 'ਅਜ ਤਾਂ ਅਤਾਉੱਲਾ ਸ਼ਾਹ ਬੁਖਾਰੀ ਮਾਤ ਮਰ ਦਿੱਤਾ।' ਗਲ ਕੀ ਬੜੇ ਜਸ਼ਨ ਤੇ ਧੁਮ ਧੜੱਕੇ ਵਿਚ, ਜੀ ਅਸੀਂ ਆਪਣੇ **ਪਿੰਡ ਉਦਾਲਿਓਂ ਬੇ-ਅਕਲੀ ਦਾ ਗੜ੍ਹ ਤੋੜਣ ਲਈ ਹਮਲਾ ਕਰ ਦਿੱਤਾ।** ਪਰ **ਕਿਸੇ ਕੜਮੇ-ਮੱਥੇ ਵਾਲੇ ਦੀ ਅਜਿਹੀ ਨਜ਼ਰ ਲੱਗੀ ਵਈ ਸਕੂਲ ਵਾਲਾ ਤਾਂ ਸਮਝੋ ਝਟਾਪੁੱਟ ਈ ਭੱਠਾ ਬੈਠ ਗਿਆ।** ਜਦੋਂ ਮੈਂ ਮੁੜ ਕੇ ਪਿੰਡ ਗਿਆ ਤਾਂ ਲੋਕਾਂ ਨੇ ਦੱਸਿਆ, 'ਥੋੜ੍ਹੇ ਦਿਨਾਂ ਦੀ ਗਲ ਐ ਇਕ ਅਫ਼ਸਰ ਆਇਆ ਸੀ, ਉਸ ਨੇ ਸਰਪੰਚ ਨੂੰ ਸਦ ਕੇ ਕਿਹਾ ਵਈ ਦੱਸੋ ਕਿੰਨੇ ਪੈਸੇ ਪੰਚਾਇਤ ਕੋਲ ਨੇ। ਉਸ ਨੇ ਹਿਸਾਬ ਦੇਖਦਿਆਂ ਈ ਕਿਹਾ 'ਇਹ ਤਾਂ ਥੋਡੇ ਕੋਲ ਬੜੀ ਮੋਟੀ ਰਕਮ ਹੈ, ਚਲੋ ਅੱਧੀ ਬੱਚਤ ਕੌਮੀ ਫੰਡ ਵਿਚ ਦੇ ਦੇਵੋ। ਫਿਰ ਜੀ, 'ਸਰਬ ਸੰਮਤੀ ਨਾਲ ਚੁਣੇ ਹੋਏ ਸਰਪੰਚ' ਨੇ ਉਸੇ ਵੇਲੇ ਇਹ ਆਖ ਕੇ ਅੰਗੂਠਾ ਲਗਾ ਦਿੱਤਾ 'ਜੀ ਏਧਰ ਹੋਇਆ ਕਿ ਓਧਰ ਸਾਰੇ ਪੈਸੇ ਸਰਕਾਰ ਦੇ ਈ ਨੇ। ਤੇ ਹੁਣ ਤਾਂ ਸਰਕਾਰ ਵੀ ਆਪਣੀ ਈ ਹੋਈ। ਜਿੰਨੇ ਲੈਣੇ ਐਂ ਲੈ ਜਾਵੋ।'

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੭

ਸਕੂਲ
skūl

ਦਸ ਦਸ ਕੋਹ ਕੋਈ ਸਕੂਲ ਜਾਂ ਮਦਰੱਸਾ ਨਹੀਂ ਹੁੰਦਾ ਸੀ
das das kó koī skūl jā̃ madrassā naī̃ hūdā sī

ਚਾਰ ਪੰਜ ਕੋਹਾਂ ਉੱਤੇ ਸਕੂਲ ਖੁੱਲ੍ਹਣ ਲੱਗੇ ਤਾਂ ਲੋਕਾਂ ਦੇ ਮਨ ਟੁੰਬੇ ਗਏ, ਰੀਝ ਜਾਗ ਪਈ
čār pā̃j kohā̃ utte skūl khúlaṇ lagge tā̃ lokā̃ de man ṭū̃be gae ríj jāg paī

ਸੰਤਾਪ ਭੋਗ ਚੁੱਕਿਆ ਸੀ
sā̃tāp pòg čukkiā sī

ਸਕੂਲ ਖੋਲ੍ਹਣ ਦਾ ਹੌਸਲਾ ਕੀ ਕੀਤਾ ਜਾਣੀ ਜੁਗ ਪਲਟਾਉਣਾ ਮਿਥ ਲਿਆ
skūl khólaṇ dā hɔslā kī kītā jāṇī jug palṭāoṇā mith liā

ਕੱਠੇ ਹੋ ਕੇ ਉਗਰਾਹੀ ਨੂੰ ਟੁਰੇ ਤਾਂ ਪਿੰਡ ਦੀਆਂ ਬੁੜ੍ਹੀਆਂ ਧਰਤੀ ਨਮਸਕਾਰਨ

kaṭṭhe ho ke ugrāhī nū̃ ṭure tā̃ pī̃ḍ dīā̃ búṛīā̃ tàrtī namskārn

ਪਿੰਡ ਦੀ ਟਿੱਕਰੀ ਵਿਚ ਆਹ ਦਿਨ ਵੀ ਲਿਖਿਆ ਹੋਇਆ ਸੀ
pī̃ḍ dī ṭikkarī wič ā́ din wī likhiā hoiā sī

ਦਿਨ ਫਿਰਨ ਲੱਗੇ ਨੇ
din phirn lagge ne

ਏਹੋ ਜਿਹੇ ਏਥੇ ਬਥੇਰੇ ਚਜ ਕੁਚੱਜ ਹੁੰਦੇ ਰਹਿੰਦੇ ਨੇ
eho jihe ethe bathere čaj kučaj hū̃de rɛ́̃de ne

ਇਕ ਸਾਲ ਦਾ ਮਾਲੀਆ ਵਾਪਸ ਦਿੱਤਾ ਜਾਵੇਗਾ
ik sāl dā mālīā wāpas dittā jāwegā

ਇੱਟਾਂ ਢੋਈਆਂ ਗਈਆਂ
iṭṭā̃ ṭòīā̃ gaīā̃

ਇਹ ਕੰਮ ਨਿਰਵਿਘਨ ਤੋੜ ਚੜ੍ਹੇ
é kãm nirwígan toṛ čáṛe

ਦੁੱਧ-ਚਿੱਟੇ ਸੰਗਮਰਮਰ
dúd čiṭṭe sãgmarmar

ਵਈ ਕਿਧਰੇ ਸ਼ੁੱਭ ਲਗਨ ਦਾ ਸਮਾਂ ਨਾ ਖੁੰਝ ਜਾਵੇ
waī kídre šúb lagan dā samā̃ nā khū́j jāwe

ਇਲਾਕੇ ਦੀ ਵਿੱਥਿਆ ਮੈਂ ਅਜੇਹੀ ਗੱਡਵੇਂ ਸ਼ਬਦਾਂ ਵਿਚ ਦੱਸੀ
ilāke dī witthiā̃ mɛ̃ ajehī gaḍḍạwẽ šabdā̃ wič dassī

ਪਿੰਡ ਉਦਾਲਿਓਂ ਬੇ-ਅਕਲੀ ਦਾ ਗੜ੍ਹ ਤੋੜਣ ਲਈ ਹਮਲਾ ਕਰ ਦਿੱਤਾ
pī̃ḍ udāliõ be aklī dā gáṛ toṛaṇ laī hamlā kar dittā

ਕਿਸੇ ਕੜਮੇ-ਮੱਥੇ ਵਾਲੇ ਦੀ ਅਜਿਹੀ ਨਜ਼ਰ ਲੱਗੀ ਵਈ ਸਕੂਲ ਵਾਲਾ ਤਾਂ ਸਮਝੋ ਝਟਾਪੁੱਟ ਈ ਭੱਠਾ ਬੈਠ ਗਿਆ
kise kaṛme matthe wāle dī ajehī nazar laggī waī skūl wāḷā tā̃ sámajo čàṭāpuṭ ī pàṭṭhā bɛṭh giā

**ਸੱਖਣੀ** sakkhaṇī

ਵਿਸ਼ੇਸ਼ਣ
ਖਾਲੀ, ਊਣੀ

**ਸੱਖਣੀ-ਟਾਹਲੀਆਂ ਦੀਆਂ ਜੜ੍ਹਾਂ ਵਿਚ ਪੁੱਟੇ**
sakkhaṇī ṭálīā̃ dīā̃ jáṛā̃ wič puṭṭe

ਜਗਸੀਰ ਦੀ ਦੁਨੀਆਂ ਸੱਖਣੀ ਹੋ ਗਈ ਸੀ, ਖਾਲੀ ਹੋ ਗਈ ਸੀ। ਉਹਦੇ ਵੱਡਿਆਂ ਦੀ ਮੜ੍ਹੀ ਜ਼ਿਮੀਦਾਰ ਨੇ ਪੈਲੀ ਹੇਠੋਂ ਪੁਟ ਕੇ ਇੱਟਾਂ ਬਾਹਰ ਸੁਟ ਦਿੱਤੀਆਂ ਸਨ। ਜਗਸੀਰ ਇੱਟਾਂ ਨੂੰ ਚੁਕ ਕੇ ਘਰ ਲੈ

ਆਇਆ, ਨਵੀਂ ਮੜ੍ਹੀ ਬਨਾਉਣ ਲਈ। ਉਹਨੂੰ ਸਮਝ ਨਹੀਂ ਸੀ ਆ ਰਹੀ। ਇਹ ਕਿਵੇਂ ਹੋਇਆ। ਉਹਦੇ ਵੱਡਿਆਂ ਦੀ ਮੜ੍ਹੀ ਲਈ ਆਪਣੀ ਭੋਂ ਨਹੀਂ ਸੀ। ਉਹ ਸੀਰੀ ਸਨ। ਕਿਸੇ ਦੀ ਭੋਂ ਤੇ ਮੜ੍ਹੀ ਬਣਵਾਈ ਸੀ। ਵੱਡੇ ਵਡੇਰਿਆਂ ਦੀ ਸਾਂਝ ਚੰਗੀ ਸੀ। ਸੀਰੀ ਮਾਲਕ ਦਾ ਕੋਈ ਵਿਤਕਰਾ ਨਹੀਂ ਸੀ। ਹੁਣ ਉਹ ਗਲ ਨਹੀਂ ਸੀ ਰਹੀ। ਹੁਣ ਉਹਦੇ ਵੱਡਿਆਂ ਦੀ ਮੜ੍ਹੀ ਵੀ ਨਹੀਂ ਸੀ ਸਹਾਰੀ ਜਾ ਸਕਦੀ। ਹੁਣ ਨਾ ਕੋਈ ਮੜ੍ਹੀ ਹੋਵੇਗੀ, ਨਾ ਕੋਈ ਓਥੇ ਦੀਵਾ ਜਗਾਏਗਾ। ਉਹ ਹੁਣ ਇਸ ਜਗ ਵਿਚ ਜੀਉਂਦੇ ਮਰੇ ਇਕ ਬਰਾਬਰ ਸਨ। ਉਹਦੀ ਹੋਂਦ ਨੂੰ ਨਾ ਕੋਈ ਹੁਣ ਮੰਨਦਾ ਸੀ, ਸਤਿਕਾਰਦਾ ਸੀ, ਨਾ ਮਰਿਆਂ ਕਿਸੇ ਨੇ ਵਾਤ ਪੁੱਛਣੀ ਸੀ। ਉਹਦੀ ਬੁੱਢੀ, ਅੰਨੀ ਮਾਂ ਦੀ ਹੁਣ ਮੜ੍ਹੀ ਵੀ ਨਹੀਂ ਬਣੇਗੀ। ਹੁਣ ਉਹਦੀ ਮੜ੍ਹੀ ਤੇ ਕੋਈ ਦੀਵਾ ਵੀ ਨਹੀਂ ਬਾਲੇਗਾ। ਉਹਦਾ ਦਿਲ ਭਰਿਆ ਸੀ। ਸਰੀਰ ਸੁੱਕੀ ਲਕੜ ਵਾਂਗ ਆਕੜਿਆ ਹੋਇਆ ਸੀ।

ਘਰ ਆ ਕੇ ਜਗਸੀਰ ਨੇ **ਬਾਹਰਲੇ ਬੂਹੇ ਨੂੰ ਧੱਕਾ ਮਾਰਿਆ,** ਉਹ ਖੁਲ੍ਹ ਗਿਆ- ਨੰਦੀ ਨੇ ਉਂਜ ਈ ਭੇੜ ਛੱਡਿਆ ਸੀ। **ਇੱਟਾਂ ਉਹਨੇ ਵਿਹੜੇ ਦੇ ਇਕ ਖੂੰਜੇ ਰਖ ਦਿੱਤੀਆਂ** ਤੇ ਆਪ ਵੀ ਬਹਿ ਗਿਆ। ਕਿੰਨਾ ਚਿਰ ਉਹਤੋਂ ਉਠਿਆ ਨਾ ਗਿਆ। **ਲੱਤਾਂ ਝੂਠੀਆਂ ਪੈ ਗਈਆਂ।** ਦੋਹਾਂ ਹੱਥਾਂ ਨਾਲ ਸਿਰ ਫੜ ਕੇ ਪੈਰਾਂ ਭਾਰ ਬੈਠਾ ਉਹ ਮੁੜ-ਮੁੜ ਇੱਟਾਂ ਵਲ ਵੇਂਹਦਾ ਉਹਨਾਂ ਦੀ ਗਿਣਤੀ ਕਰੀਂ ਗਿਆ : ਇੱਟਾਂ ਕੁੱਲ ਗਿਆਰਾਂ ਸਨ।

ਖ਼ਾਸੇ ਚਿਰ ਪਿੱਛੋਂ ਉਠ ਕੇ ਉਸ ਕੋਠੜੀ ਵਲ ਨਿਗ੍ਹਾ ਮਾਰੀ ਤੇ ਤਖ਼ਤਿਆਂ ਦੀਆਂ ਵਿਰਲਾਂ ਵਿਚੋਂ ਦੀ ਉਹਨੂੰ ਦੀਵੇ ਦਾ ਚਾਨਣ ਦਿੱਸਿਆ। **ਫੇਰ ਨੰਦੀ ਦੀ 'ਹੇ ਰਾ-ਮ' ਦੀ ਹਉਕੇ ਵਰਗੀ ਆਵਾਜ਼ ਸੁਣੀ;** ਤੇ ਉਂਜ ਈ, ਬਿਨਾਂ ਕਿਸੇ ਭਾਵ ਤੋਂ ਉਹਦੇ ਹੋਠਾਂ ਉਤੇ ਇਕ ਮੁਸਕਾਨ ਖਿਲਰ ਗਈ। **ਸੱਖਣੀ-ਟਾਹਲੀਆਂ ਦੀਆਂ ਜੜ੍ਹਾਂ ਵਿਚ ਪੁੱਟੇ, ਕਬਰ ਵਰਗੇ ਟੋਏ ਜਿਹੀ ਸੱਖਣੀ ਮੁਸਕਾਨ !**

ਜਗਸੀਰ ਨੇ ਖੇਸ ਲਾਹ ਕੇ ਚੌਂਕੇ ਵਾਲੀ ਕੰਧੋਲੀ ਉਤੇ ਧਰ ਦਿੱਤਾ ਤੇ ਬੱਠਲ਼ ਲੈ ਕੇ ਬਾਹਰ ਨੂੰ ਤੁਰ ਗਿਆ। ਗਲੀ ਦੇ ਵਿਚਕਾਰੋਂ ਉਹਨੇ ਮਿੱਟੀ ਦਾ ਬੱਠਲ਼ ਭਰਿਆ ਤੇ ਅੰਦਰ ਲੈ ਆਇਆ। **ਤੌੜੇ ਵਿਚੋਂ ਪਾਣੀ ਪਾ ਕੇ ਗਾਰਾ ਬਣਾਇਆ** ਤੇ ਵਿਹੜੇ ਦੇ ਛਿਪਦੇ ਵਾਲੇ ਪਾਸੇ ਵਲ ਦੇ ਖੂੰਜੇ **ਉਹਨੇ ਇੱਟਾਂ ਦੀ ਮੜ੍ਹੀ ਓਵੇਂ ਬਣਾ ਦਿੱਤੀ ਜਿਵੇਂ ਬਾਹਰ ਟਾਹਲੀ ਹੇਠ ਬਣੀ ਹੋਈ ਸੀ।** ਇੱਟਾਂ ਲਾਉਂਦਿਆਂ ਇਕ ਵਾਰੀ ਉਹਨੂੰ ਇਕੋ ਬਿੰਦ ਲਈ 'ਭਬੂਤੀ' ਦਾ

ਖ਼ਿਆਲ ਆਇਆ; ਪਰ ਆਪੇ ਈ ਵਿਸਰ ਗਿਆ।

ਮੜ੍ਹੀ ਬਣਾ ਕੇ ਉਸ ਹੌਲੀ ਦੇਣੇ ਕੋਠੜੀ ਦਾ ਬੂਹਾ ਧਕ ਕੇ ਵੇਖਿਆ, ਪਰ ਅਰਲ ਲੱਗੀ ਹੋਈ ਸੀ। **ਉਸ ਅਰਲ ਦਾ ਬਾਹਰਲਾ ਕੰਡਾ ਫੇਰਿਆ** ਤਾਂ ਬੂਹਾ ਖੁਲ੍ਹ ਗਿਆ। ਨੰਦੀ ਮੂੰਹ ਸਿਰ, ਰਜਾਈ ਵਿਚ ਵਲ੍ਹੇਟੀ ਬਿੰਦੇ ਝੱਟੇ 'ਹੇ ਰਾ-ਮ' 'ਹੇ ਰਾ-ਮ' ਬੋਲੀ ਜਾਂਦੀ ਸੀ, ਪਰ ਵਿਚੋਂ ਛਿੜੀ ਖੰਘ 'ਹੇ ਰਾ-ਮ' ਦੀ ਲੜੀ ਤੋੜ ਦਿੰਦੀ ਸੀ। ਜਗਸੀਰ ਬੂਹਾ ਮਾਰ ਕੇ ਚੋਰਾਂ ਵਾਂਗ ਅੰਦਰ ਗਿਆ ਤੇ ਬਿਨਾਂ ਕੁਝ ਹੇਠ ਵਿਛਾਏ ਟੰਗਣੇ ਤੇ ਪਈ ਰਜਾਈ ਲੈ ਕੇ, ਮੰਜੀ ਉਤੇ ਪੈ ਗਿਆ।

**ਪਿਛਲੀ ਰਾਤ ਤਾਈਂ ਉਹ ਸਿਧਣ-ਸਿੱਧਾ ਪਿਆ ਛਤ ਵਲ ਝਾਕਦਾ ਰਿਹਾ।** ਕਿਤੇ-ਕਿਤੇ ਉਹਨੂੰ ਬਿਜਲੀ ਦੇ ਲਿਸ਼ਕਾਰੇ ਵਰਗਾ ਖ਼ਿਆਲ ਆਉਂਦਾ : **'ਇਹ ਬਣ ਕੀ ਗਿਆ ?'** ਪਰ ਨਾਲ ਦੀ ਨਾਲ ਈ ਪਾਣੀ ਉਤੇ ਖਿੱਚੀ ਲੀਕ ਵਾਂਗ ਸਭ ਕੁਝ ਮਿਟ ਜਾਂਦਾ। ਏਡਾ, ਸੋਚਹੀਣ ਉਹਦਾ ਦਿਮਾਗ਼ ਕਦੇ ਨਹੀਂ ਸੀ ਹੋਇਆ। ਉਹਨੂੰ ਆਪਣੀਆਂ ਅੱਖਾਂ ਪਾਟੀਆਂ-ਪਾਟੀਆਂ ਤੇ ਬੜੀਆਂ ਥੱਕੀਆਂ ਲਗਦੀਆਂ ਸਨ : ਜ਼ੋਰ ਲਾ ਕੇ ਉਹ ਮੀਚਦਾ, ਪਰ ਫੇਰ ਖੁੱਲ੍ਹ ਜਾਂਦੀਆਂ।

''ਹੇ ਰਾ-ਮ!'' ਨੰਦੀ ਦੀ ਇਹ ਆਵਾਜ਼ ਉਹਨੂੰ ਖੂਹ ਵਿਚੋਂ ਪਰਤੇ ਬੋਲ ਵਾਂਗ ਸੁਣਦੀ ਤੇ ਕਿਤੇ-ਕਿਤੇ ਜਿਹਦੇ ਨਾਲ ਕੁਝ ਹੋਰ ਸ਼ਬਦ ਵੀ ਸੁਣੀਂਦੇ। ''ਅਜ ਕਿਧਰ ਉਠ ਗਿਆ ?- ਖ਼ਬਰੈ ਉਹਨੂੰ ਕੀ ਹੁੰਦਾ ਜਾਂਦੈ..ਸੁੰਨਾ-ਸੁੰਨਾ ਤੁਰਿਆ ਫਿਰਦੈ।...ਹੇ ਰਾ-ਮ... ਤੂੰ-ਹੀ !''

ਪਰ ਜਗਸੀਰ ਦੇ ਮਨ ਵਿਚ ਕੋਈ ਉਤਰਾ-ਚੜ੍ਹਾ ਪੈਦਾ ਨਹੀਂ ਸੀ ਹੋ ਰਿਹਾ। **ਉਹਦਾ ਸਾਰਾ ਸਰੀਰ ਖੜਸੁਕ ਲਕੜ ਵਾਂਗ ਆਕੜਿਆ ਹੋਇਆ ਸੀ।** ਅੱਖਾਂ ਪਥਰ ਦੀਆਂ ਵੱਟੀਆਂ ਵਾਂਗ ਹੋਈਆਂ ਪਈਆਂ ਸਨ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੭੧

ਸੱਖਣੀ
sakkhaṇī

ਬਾਹਰਲੇ ਬੂਹੇ ਨੂੰ ਧੱਕਾ ਮਾਰਿਆ
bárle búe nū̃ tàkkā māriā

ਇੱਟਾਂ ਉਹਨੇ ਵਿਹੜੇ ਦੇ ਇਕ ਖੂੰਜੇ ਰਖ ਦਿੱਤੀਆਂ ਲੱਤਾਂ ਝੂਠੀਆਂ ਪੈ ਗਈਆਂ
iṭṭā̃ óne wéṛe de ik khũje rakh dittīā̃ lattā̃ čũṭhīā̃ pɛ gaīā̃

ਫੇਰ ਨੰਦੀ ਦੀ 'ਹੇ ਰਾ-ਮ' ਦੀ ਹਉਕੇ ਵਰਗੀ ਆਵਾਜ਼ ਸੁਣੀ

pher nãdī dī he rā m dī hɔke wargī āwāz suṇī

ਸੱਖਣੀ–ਟਾਹਲੀਆਂ ਦੀਆਂ ਜੜ੍ਹਾਂ ਵਿਚ ਪੁੱਟੇ
sakkhaṇī-ṭálīā̃ dīā̃ jáṛā̃ wič puṭṭe

ਕਬਰ ਵਰਗੇ ਟੋਏ ਜਿਹੀ ਸੱਖਣੀ ਮੁਸਕਾਨ
kabar warge ṭoe jihī sakkhaṇī muskān

ਤੌੜੇ ਵਿੱਚੋਂ ਪਾਣੀ ਪਾ ਕੇ ਗਾਰਾ ਬਣਾਇਆ
tɔṛe wiččõ pāṇī pā ke gārā bṇāiā

ਉਹਨੇ ਇੱਟਾਂ ਦੀ ਮੜ੍ਹੀ ਓਵੇਂ ਬਣਾ ਦਿੱਤੀ ਜਿਵੇਂ ਬਾਹਰ ਟਾਹਲੀ ਹੇਠ ਬਣੀ ਹੋਈ ਸੀ
óne iṭṭā̃ dī máṛī owẽ baṇā dittī jiwẽ bā́r ṭā́lī heṭh baṇī hoī sī

ਉਸ ਅਰਲ ਦਾ ਬਾਹਰਲਾ ਕੁੰਡਾ ਫੇਰਿਆ
us aral dā bā́rlā kũḍā pheriā

ਪਿਛਲੀ ਰਾਤ ਤਾਈਂ ਉਹ ਸਿਧਣ–ਸਿੱਧਾ ਪਿਆ ਛਤ ਵਲ ਝਾਕਦਾ ਰਿਹਾ
pičhlī rāt tāī̃ ó sídaṇ síddā piā čhat wal čā̀kdā riá́

ਇਹ ਬਣ ਕੀ ਗਿਆ
é baṇ kī giā

ਉਹਦਾ ਸਾਰਾ ਸਰੀਰ ਖੜਸੁਕ ਲਕੜ ਵਾਂਗ ਆਕੜਿਆ ਹੋਇਆ ਸੀ
ódā sārā srīr khaṛsuk lakaṛ wā̃g ākaṛiā hoiā sī

**ਸਖਤ** sakht

ਵਿਸ਼ੇਸ਼ਣ
ਕੌੜਾ, ਨਰਮੀ ਬਿਨਾਂ

**ਸਹਿਤੀ ਆਖਦੀ, ਰਾਵਲਾ, ਸਖਤ ਬੋਲੇਂ**

sɛ́tī ākhdī rāwlā sakht bolẽ

ਹੀਰ ਦੀ ਨਨਾਣ, ਸਹਿਤੀ, ਰਾਂਝੇ ਯੋਗੀ ਨੂੰ ਆਖਦੀ ਹੈ ਕਿ ਉਹ ਐਵੇਂ ਉਹਦੇ ਨਾਲ ਸਖ਼ਤ ਬੋਲ ਬੋਲਦਾ ਹੈ। ਉਸ ਨੂੰ ਪਤਾ ਨਹੀ ਕਿ ਉਹ ਕੌਣ ਹੈ। ਉਹ ਪਿੰਡ ਦੇ ਚੌਧਰੀ, ਅਜੂ, ਦੀ ਲਾਡਲੀ ਬੇਟੀ ਹੈ। ਖੇੜਿਆਂ ਦੀ ਮੱਖਣਾਂ ਨਾਲ ਪਲੀ ਸਭ ਤੋਂ ਸੁਹਣੀ ਧੀ ਹੈ। ਜੇ ਉਸ ਨਾਲ ਆਢਾ ਲਿਆ ਤਾਂ ਉਹ ਉਸਦੇ ਟੁਕੜੇ ਕਰ ਦੇਵੇਗੀ। ਉਹ ਵੀ ਜੱਟੀ ਹੈ। ਉਹ ਕਿਸੇ ਤੋਂ ਡਰਦੀ ਨਹੀਂ। ਕੋਈ ਵੱਡੇ ਤੋਂ ਵੱਡਾ ਯੋਗੀ ਵੀ ਉਸ ਨਾਲ ਟੱਕਰ ਨਹੀਂ ਲੈ ਸਕਦਾ। ਉਸ ਨੂੰ ਪਤਾ ਹੈ ਕਿ ਰਾਂਝਾ ਝੂਠਾ ਯੋਗੀ ਹੈ। ਉਹ ਉਸ ਦੇ ਪੋਤੜੇ ਖੋਹਲ ਦੇਵੇਗੀ। ਉਹ ਉਸ ਦੇ ਯੋਗ ਦੇ ਭੇਤ ਫਿਰੋਲ ਦੇਵੇਗੀ। ਜੇ ਉਹ ਉਹਨਾਂ ਦੇ ਵੇਹੜੇ ਆਇਆ ਤਾਂ ਉਸ ਨੂੰ ਮਜ਼ਾ ਚਖ਼ਾਏਗੀ। ਪਰ ਸਹਿਤੀ ਨਹੀਂ ਜਾਣਦੀ ਕਿ ਉਹ ਹੀ ਰਾਂਝਾ ਹੈ। ਉਹ ਆਪਣੀ ਹੀਰ ਵਾਸਤੇ ਯੋਗੀ ਬਣਿਆ ਹੈ। ਉਹ ਵੀ ਵੱਡਿਆਂ ਸਰਦਾਰਾਂ ਦਾ ਪੁਤਰ ਹੈ। ਸਹਿਤੀ ਵਰਗੀਆਂ ਨੱਢੀਆਂ

ਦੀ ਉਹ ਪਰਵਾਹ ਨਹੀਂ ਕਰਦਾ। ਸਹਿਤੀ ਤੇ ਰਾਂਝਾ ਇਕ ਦੂਜੇ ਨੂੰ ਪਹਿਚਾਣਦੇ ਹਨ। ਦੋਹਾਂ ਨੂੰ ਇਕ ਦੂਜੇ ਦੀ ਲੋੜ ਹੈ। ਰਾਂਝੇ ਨੂੰ ਹੀਰ ਸਹਿਤੀ ਦੀ ਮਦਦ ਨਾਲ ਹੀ ਮਿਲਣੀ ਹੈ।

**ਸਹਿਤੀ ਆਖਦੀ, ਰਾਵਲਾ, ਸਖਤ ਬੋਲੇਂ,**
ਤਾਹੀਂ ਬੋਲੀਆਂ ਤੂੰ ਮੇਰੇ ਹਾਣ ਸੈਂ ਵੇ।
ਲਾਏਂ ਹਥ ਜੇ ਪਕੜ ਪਛਾੜ ਸੱਟਾਂ,
ਤੇਰੇ ਨਾਲ ਕਰਸਾਂ ਤਾਂ ਤੂੰ ਜਾਣਸੈਂ ਵੇ।
ਵਖੋ ਵਖ ਕਰਸਾਂ ਭੰਨ ਲਿੰਗ ਤੇਰੇ,
ਤਦੋਂ ਰਬ ਨੂੰ ਖੂਬ ਪਛਾਣਸੈਂ ਵੇ।
**ਏਹ ਤਾਂ ਮਕਰ ਦਾ ਭੇਸ ਵਟਾਇਆ ਏ,**
ਜਿਹੜਾ ਨਾਵਾਕਿਫ਼ ਓਹਨੂੰ ਰਾਣਸੈਂ ਵੇ।
ਵੇਹੜੇ ਵੜੇਂ ਤਾਂ ਖੋਹਾਂ ਜਟਕੋਰਿਆਂ ਨੂੰ,
ਤਦੋਂ ਸ਼ੁਕਰ ਬਜਾ ਲਿਆਣਸੈਂ ਵੇ।
ਗੱਦੋਂ ਵਾਂਗ ਜਾਂ ਜੂੜ ਕੇ ਘੜਾਂ ਤੈਨੂੰ,
ਤਦੋਂ ਜਟ ਦੀ ਧੀਉ ਪਛਾਣਸੈਂ ਵੇ।
ਸਹਿਤੀ ਉਠ ਕੇ ਘਰਾਂ ਨੂੰ ਖਿਸਕ ਚਲੀ,
ਮੰਗਣ ਆਵਸੈਂ ਤਾਂ ਮੈਨੂੰ ਜਾਣਸੈਂ ਵੇ।
ਵਾਰਿਸ ਸ਼ਾਹ, ਵਾਂਗੂੰ ਤੇਰੀ ਕਰਾਂ ਖਿਦਮਤ,
**ਮੌਜਾਂ ਸਜਣਾਂ ਦੀਆਂ ਤਦੋਂ ਮਾਣਸੈਂ ਵੇ।**

ਹੀਰ ਵਾਰਿਸ, ੧੭੩-੧੭੪

ਸਖਤ
sakht

ਸਹਿਤੀ ਆਖਦੀ, ਰਾਵਲਾ, ਸਖਤ ਬੋਲੇਂ
sɛtī ākhdī rāwlā sakht bolẽ

ਏਹ ਤਾਂ ਮਕਰ ਦਾ ਭੇਸ ਵਟਾਇਆ ਏ
é tā̃ makar dā pès wṭāiā e

ਮੌਜਾਂ ਸੱਜਣਾਂ ਦੀਆਂ ਤਦੋਂ ਮਾਣਸੈਂ ਵੇ
mɔjā̃ sajjaṇā̃ dīā̃ tadõ māṇsɛ̃ we

**ਸਖੀਆਂ ਸਹੇਲੀਆਂ** sakhīā̃ sélīā̃

ਨਾਂਵ ਇਸਤਰੀ ਲਿੰਗ
ਲੜਕੀ ਦੀਆਂ ਦੋਸਤ ਕੁੜੀਆਂ

**ਸਖੀਆਂ ਸਹੇਲੀਆਂ ਨੂੰ ਜਿਉਂ ਹੀ ਇਹ ਆਵਾਜ਼ ਸੁਣਦੀ ਹੈ**
sakhīā̃ sélīā̃ nū̃ jiõ hī é āwāz suṇdī hɛ

ਲੜਕੀ ਦੇ ਵਿਆਹ ਸਮੇਂ, ਉਸ ਦੀ ਸਹੁਰੇ ਘਰ ਲਈ ਵਿਦਾਇਗੀ ਦਾ ਸਮਾਂ ਬੜਾ ਉਦਾਸੀ ਅਤੇ ਦਰਦ ਭਿੰਨਾ ਹੁੰਦਾ ਹੈ। ਉਸ ਦੇ ਰਿਸਤੇਦਾਰਾਂ, ਸਾਕ ਸੰਬੰਧੀਆਂ ਤੋਂ ਇਲਾਵਾ ਉਸਦੀਆਂ ਸਹੇਲੀਆਂ, ਸਾਥਣਾ ਵੀ ਉਤਨੀਆਂ ਹੀ ਉਦਾਸ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਨਾਲ ਹੱਸਣ-ਖੇਢਣ ਵਾਲੀ ਉਨ੍ਹਾਂ ਦੀ ਸਖੀ ਨੇ ਸਹੁਰੇ ਘਰ ਲਈ ਵਿਦਾ ਹੋ ਜਾਣਾ ਹੁੰਦਾ ਹੈ। ਡਾਂਰੋਂ ਵਿਛੜੀ ਕੂੰਜ

ਵਾਂਗ ਸਖੀਆਂ-ਸਹੇਲੀਆਂ ਕੁਰਲਾਉਂਦੀਆਂ ਹਨ। ਸੇਜਲ ਅੱਖਾਂ ਨਾਲ ਉਸ ਨੂੰ ਵਿਦਾ ਵੀ ਕਰਦੀਆਂ ਹਨ ਅਤੇ ਵੇਦਨਾ ਭਰੇ ਗੀਤ ਵੀ ਗਾਉਂਦੀਆਂ ਹਨ ਜਿਨ੍ਹਾਂ ਨਾਲ ਪੱਥਰ ਪਿਘਲਨ ਵਾਲੀ ਅਵਸਥਾ ਹੋ ਜਾਂਦੀ ਹੈ। ਉਸ ਦੀ ਡੋਲੀ ਨੂੰ ਕੁਹਾਰ ਚੁੱਕੀ ਜਾਂਦੇ ਹਨ ਅਤੇ ਇਹ ਸਖੀਆਂ ਉਸ ਦੇ ਨਾਲ ਨਾਲ ਵਿਛੋੜੇ ਦੇ ਗੀਤ ਗਾਉਂਦੀਆਂ ਤੁਰੀਆਂ ਜਾਂਦੀਆਂ ਹਨ। ਜਦੋਂ ਗੱਡੀ ਜਾਂ ਰਥ ਵਿਚ ਦੁਲਹਨ ਨੂੰ ਬਿਠਾ ਦਿੱਤਾ ਜਾਂਦਾ ਹੈ ਤਾਂ ਇਹ ਸਖੀਆਂ-ਸਹੇਲੀਆਂ ਵਿਦਾਇਗੀ ਦੇ ਗੀਤ ਗਾਉਂਦੀਆਂ ਘਰ ਨੂੰ ਵਾਪਿਸ ਪਰਤ ਆਉਂਦੀਆਂ ਹਨ।

**ਹਲ ਵਾਹੂੰਗੀ ਛੱਡੂੰਗੀ ਨੱਕੇ ਤੇਰੇ**
**ਕੁਆਰੀ ਘਰੇ ਰਖੀਂ ਬਾਬਲਾ।**

ਕੁੜੀ ਦੀ ਡੋਲੀ ਤੁਰਨ ਸਮੇਂ, ਸੰਜੋਗ-ਵਿਜੋਗ ਦੇ ਭਾਵ ਪ੍ਰਸਪਰ ਇਤਨੇ ਰਸ-ਗੁੱਧ ਹੁੰਦੇ ਹਨ ਕਿ ਪਿਘਲੇ ਮਨਾਂ ਦੇ ਰਿੰਮ ਝਿੰਮ ਵਰ੍ਹਦੇ ਹੰਝੂਆਂ ਤੋਂ ਇਹ ਜਾਣਨਾ ਔਖਾ ਹੋ ਜਾਂਦਾ ਹੈ ਕਿ ਇਹ ਕਿਸ ਅਵਸਥਾ ਦੇ ਸੰਕੇਤ ਹਨ। ਆਖਰ ਹੁੰਦੇ ਤਾਂ ਇਹ ਹੰਝੂ ਹੀ ਹਨ, ਡਲ੍ਹਕਦੇ ਛਲਕਦੇ ਤ੍ਰਿਪ ਤ੍ਰਿਪ ਕਿਰਦੇ ਹੰਝੂ, ਜੋ ਨਵ-ਮੇਲ ਦੀ ਠੰਢਕ ਤੇ **ਵਿਛੋੜੇ ਦੇ ਸੇਕ ਦੇ ਟੱਕਰਵੇਂ ਮੇਲ** ਦੇ ਅੰਦਰਲੇ ਵਾਯੂ-ਮੰਡਲ ਵਿਚ ਆਪ-ਮੁਹਾਰੇ ਵਹਿ ਰਹੇ ਹੁੰਦੇ ਹਨ।

**ਸਖੀਆਂ ਸਹੇਲੀਆਂ** ਨੂੰ ਜਿਉਂ ਹੀ ਇਹ ਆਵਾਜ਼ ਸੁਣਦੀ ਹੈ 'ਕਰੋ ਭਾਈ ਹੁਣ ਡੋਲੀ ਤਿਆਰ' ਧੜਕਦੇ ਦਿਲਾਂ ਨਾਲ ਲਾੜੀ ਕੋਲ ਇਕੱਠੀਆਂ ਹੋ ਕੇ ਗਲਵੱਕੜੀ ਪਾ ਪਾ ਕੇ ਸਹੇਲੀਆਂ ਦੀਆਂ **ਅੱਖਾਂ ਸੇਜਲ ਹੋ ਜਾਂਦੀਆਂ ਹਨ, ਥਰਕਦੇ ਗਲਿਆਂ ਦੀਆਂ ਸੁਰਾਂ ਵਿਚੋਂ ਝਰਨਾਟਾਂ ਛੇੜਦੀ** ਮੌਕੇ ਦੇ ਗੀਤ ਦੀ ਇਕ ਧੁਨੀ ਨਿਕਲਦੀ ਹੈ:

**ਬੀਬੀ ਦਾ ਮਾਂ ਪਿਉ ਨਿਉਂ ਗਿਆ,**
ਹੋਰ ਨਿਵਿਆਂ ਨਾ ਕੋਈ।
ਨਿਉਂ ਗਿਆ ਪਰਬਤ ਪਹਾੜਾਂ ਦਾ,
ਹੋਰ ਨਿਵਿਆਂ ਨਾ ਕੋਈ।
ਬੀਬੀ ਦਾ ਬਾਬਲ ਇਉਂ ਰੋਵੇ,
(ਜਿਉਂ) ਘਟ ਸਾਵਣ ਦੀ ਆਈ।
ਤੂੰ ਕਿਉਂ ਰੋਨਾ ਏ ਬਾਬਲਾ
**ਵੇ ਜਗ ਹੁੰਦੜੀ ਆਈ।**
ਤੁਸੀਂ ਕਿਉਂ ਰੋਵੋ ਮਾਪਿਓ,
ਜਗ ਹੁੰਦੜੀ ਆਈ।

ਇਕ ਦਮ ਚਹੁੰ-ਤਰਫੀ **ਮਿੱਠਾ ਮਿੱਠਾ ਸੱਨਾਟਾ ਛਾ ਜਾਂਦਾ ਹੈ।** ਕੁੜੀਆਂ ਤੇ ਜੁੜੀਆਂ ਸਵਾਣੀਆਂ ਆਪਣੇ ਮਨ-ਤਰੰਗਾਂ ਨੂੰ ਕਾਬੂ ਵਿਚ ਨਹੀਂ ਰਖ ਸਕਦੀਆਂ। ਭਖਦੀਆਂ ਤੇ ਫਲਦੀਆਂ

ਦੁਪਹਿਰਾਂ ਵੇਲੇ ਜਿਵੇਂ ਕਦੇ **ਲੋਅ ਦਾ ਤੱਤਾ ਬੁੱਲ੍ਹਾ ਲੂਹਵੀਂ ਤਪਸ਼ ਵਰ੍ਹਾਂਦਾ ਲੰਘ ਜਾਂਦਾ ਹੈ,** ਇਸ ਦੂਵੇ ਹੋਏ ਵਾਯੂ-ਮੰਡਲ ਵਿਚ, ਇਵੇਂ ਜਿਵੇਂ ਇਕ ਹੋਰ ਸੁਰ ਦਿਲਾਂ ਨੂੰ ਚੀਰਦੀ ਉੱਠ ਪੈਂਦੀ ਹੈ:

**ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ,**
**ਮੈਨੂੰ ਆਂਕਣ ਹੋਇਆ ਪ੍ਰਦੇਸ।**
ਸਾਂਭ ਬਾਬਲ ਘਰ ਆਪਣਾ,
ਧੀ ਚਲੀ ਬਿਗਾਨੇ ਦੇਸ।
ਦੇਸਾਂ ਦਾ ਰਾਜਾ ਬਾਪ ਛੋੜਿਆ,
ਮਾਂ ਮਹਿਲਾਂ ਦੀ ਰਾਣੀ।
**ਪੱਟੀਆਂ ਲਿਖਦੇ ਵੀਰ ਛੱਡੇ,**
ਛੱਡਿਆ ਸਭ ਘਰ ਬਾਰ ਵੇ ਸੁਣ ਬਾਪ ਮੇਰੇ!
**ਆਲੇ ਤੇ ਭੋਲੇ ਮੇਰੀਆਂ ਗੁੱਡੀਆਂ,**
**ਲੱਥਾ ਨਹੀਂ ਖੇਡਣ ਦਾ ਚਾਉ ਵੇ।**
ਸਖੀਆਂ ਸਹੇਲੀਆਂ ਵਿਛੜੀਆਂ,
ਮੇਰੇ ਰੋਂਦੇ ਨੇ ਭੈਣ ਭਰਾਉ ਵੇ।

ਇਤਨੇ ਨੂੰ ਡੋਲੀ ਆ ਜਾਂਦੀ ਹੈ, ਪਾਲਕੀ ਦੀ ਥਾਂ ਭਾਵੇਂ **ਝੀਊਰ ਦੀ ਵਹਿੰਗੀ** ਹੀ ਕਿਉਂ ਨਾ ਹੋਵੇ- ਜਿਸ ਵਿਚ ਉਹ ਰਥ ਚੜ੍ਹਾਉਣ ਤਕ ਬਿਠਾ ਕੇ ਲੈ ਜਾਂਦਾ ਹੈ- ਇਕ ਵਾਰੀ ਤਾਂ ਉਸ ਦੀ ਵਹਿੰਗੀ ਬਾਰੇ ਵੀ ਹੀਰਿਆਂ ਲਾਲਾਂ ਦੀ ਜੜਤ ਜੜੀ ਦਾ ਵਰਣਨ ਆਰੰਭ ਹੋ ਜਾਂਦਾ ਹੈ:

ਬੀਬੀ ਤੇਰੀ ਡੋਲੀ ਨੂੰ ਲੱਗੜੇ ਹੀਰੇ,
ਤੈਨੂੰ ਵਿਦਾ ਕਰਨ ਤੇਰੇ ਵੀਰੇ।
ਤੇਰੀ ਡੋਲੀ ਨੂੰ ਲੱਗੜੇ ਰੱਤੇ,
ਬੀਬੀ ਤੂੰ ਰੋਵੇਂ ਜਗ ਹੱਸੇ।
ਤੇਰੀ ਡੋਲੀ ਦਾ ਬਾਣ ਪੁਰਾਣਾ,
ਨਾ ਰੋ ਬੇਟੀਏ, **ਧੀਆਂ ਦਾ ਧਨ ਬਿਗਾਨਾ।**
ਬੀਬੀ ਤੇਰੀ ਡੋਲੀ ਨੂੰ ਲੱਗੜੇ ਛਾਪੇ,
**ਤੈਨੂੰ ਵਿਦਾ ਕਰਨ ਤੇਰੇ ਮਾਪੇ।**

ਵਿਚ ਗੀਤ ਦੇ ਜਵਾਬੀ ਪ੍ਰਭਾਵ ਆਉਂਦੇ ਜਾਂਦੇ ਹਨ:

ਅਜ ਦੀ ਦਿਹਾੜੀ ਡੋਲੀ ਰਖ ਲੈ ਨੀ ਮਾਂ,
**ਰਵ੍ਹਾਂ ਬਣ ਕੇ ਗੋਲੀ ਨੀ ਮਾਂ।**
ਮੇਰੀ ਡੋਲੀ ਨੂੰ ਤੋਰ ਛਿਪਾ ਕੇ ਨੀ,
**ਧੀਆਂ ਕੱਢਣ ਘਰੋਂ ਹੱਥੀਂ ਮਾਪੇ ਨੀ ਮਾਂ।**
ਮੇਰੀ ਡੋਲੀ ਨੂੰ ਰਜ ਕੇ ਵੇਖ ਨੀ ਮਾਂ,

**ਮੈਂ ਚਲੀ ਬਿਗਾਨੜੇ ਦੇਸ ਨੀ ਮਾਂ।**
ਮੇਰੀ ਡੋਲੀ ਨੂੰ ਰੱਤੜੇ ਹੀਰੇ ਨੀ ਮਾਂ,
**ਮੈਨੂੰ ਵਿਦਾ ਕਰਨ ਸਕੇ ਵੀਰੇ ਨੀ ਮਾਂ।**
**ਮੇਰੀ ਡੋਲੀ ਨੂੰ ਲੱਗੜੇ ਲਾਚੇ ਨੀ ਮਾਂ,**
ਮੈਨੂੰ ਵਿਦਾ ਕਰਨ ਸਕੇ ਚਾਚੇ ਨੀ ਮਾਂ।
ਮੇਰੀ ਡੋਲੀ ਨੂੰ ਚੁਕਦੇ ਕਾਮੇ ਨੀ ਮਾਂ,
ਮੈਨੂੰ ਵਿਦਾ ਕਰਨ ਸਕੇ ਮਾਮੇ ਨੀ ਮਾਂ।
ਮੇਰੀ ਡੋਲੀ ਨੂੰ ਲੱਗੜੇ ਛਾਪੇ ਨੀ ਮਾਂ,
ਮੈਨੂੰ ਵਿਦਾ ਕਰੇਂਦੇ ਮਾਪੇ ਨੀ ਮਾਂ।

ਘਰੋਂ ਉਠ ਰਹੀ ਡੋਲੀ ਵਿਚ ਵਿਦਾ ਕੀਤੀ ਜਾ ਰਹੀ ਧੀ ਨੂੰ ਦੇਖ ਕੇ, ਇਸ ਤੋਂ ਪਹਿਲਾਂ ਜਾਂ ਪਿੱਛੋਂ ਵਿਦਾ ਹੋਣ ਵਾਲੀਆਂ ਕੁੜੀਆਂ ਦੇ ਆਪਣੇ ਮਨਾਂ ਦੀ ਹਾਲਤ, ਦਿਲਾਂ ਨੂੰ ਟੁੰਬ ਜਾਂਦੀ ਹੈ। ਇਸ ਦਿਲ ਟੁੰਬਵੀਂ ਵੇਦਨਾ ਨੂੰ ਅਜਿਹੇ ਮਨ-ਕੰਬਾਊ ਤਰੀਕੇ ਨਾਲ ਗੀਤਾਂ ਵਿਚ ਗਾਇਆ ਜਾਂਦਾ ਹੈ ਕਿ, ਪਥਰੀਲੇ ਮਨ ਵੀ ਸਿੰਮ ਪੈਂਦੇ ਹਨ। ਇਕ ਪਾਸੇ ਕੁੜੀ ਦੇ ਇਹ ਭਾਵ-ਦਸ ਕੇ ਕਿ, ਇਸ ਘਰ ਵਿਚ ਮੇਰੀਆਂ ਕਿੰਨੀਆਂ **ਯਾਦਾਂ ਬੱਝੀਆਂ ਹੋਈਆਂ ਹਨ,** ਖੇਡਣ ਵਾਲੀਆਂ ਗੁੱਡੀਆਂ ਦੇ ਤ੍ਰਿੰਝਣਾਂ ਦੇ ਰੰਗ ਤਮਾਸ਼ੇ ਦੀਆਂ ਯਾਦਾਂ ਦਿਲ ਟੁੰਬਦੀਆਂ ਹਨ। ਕੁਝ ਬਹਾਨੇ ਲਾਏ ਜਾਂਦੇ ਹਨ ਕਿ ਇਸ ਘਰੋਂ ਜਾਣ ਨੂੰ ਜੀਅ ਨਹੀਂ ਕਰਦਾ, ਤੇ ਨਾਲੇ ਡੋਲੀ ਕੇਹੜਾ ਭੀੜੇ ਬੂਹਿਆਂ ਵਿਚੋਂ ਸੌਖੀ ਹੀ ਨਿਕਲ ਸਕਦੀ ਹੈ, ਪਰ ਅੱਗੋਂ ਬਾਪ ਦਾ ਹਰ ਬਹਾਨੇ ਉਤੇ ਢੁੱਕਵਾਂ ਜਵਾਬ-'ਜਾਈਏ ਘਰ ਜਾਹ ਆਪਣੇ' ਵੀ ਨਾਲ ਕੰਮ ਕਰ ਰਿਹਾ ਹੁੰਦਾ ਹੈ:

ਤੇਰੇ ਮਹਿਲਾਂ ਦੇ ਵਿਚ ਵਿਚ ਵੇ,
**ਬਾਬਲ ਡੋਲਾ ਨਹੀਂ ਲੰਘਦਾ।**
ਇਕ ਇੱਟ ਪੁਟਾ ਦੂੰਗਾ,
ਧੀਏ ਘਰ ਜਾਹ ਆਪਣੇ।

ਘਰੋਂ ਡੋਲੀ ਚੁੱਕਣ ਵੇਲੇ, ਕੁਝ ਉਮਰ ਭਰ ਪਾਲੀ ਪਲੋਸੀ ਕੁੜੀ ਨੂੰ ਟੋਰਨ ਦੇ ਭਾਵਾਂ ਨਾਲ, ਮਾਪਿਆਂ ਦੇ ਮਨ ਛਲਕਦੇ ਹੋਣ ਕਰਕੇ, ਤੇ ਕੁਝ ਕੁੜੀਆਂ ਤੇ ਸਹੇਲੀਆਂ ਦੇ ਵਿਛੋੜਾ ਪੈਣ ਦੀਆਂ ਉਜਾਗਰ ਹੋ ਰਹੀਆਂ ਚੀਸਾਂ ਤੇ **ਪ੍ਰੇਮ ਜਲ-ਭਰੇ ਡਲ੍ਹਕਦੇ ਨੈਣਾਂ** ਕਾਰਣ ਚੌਤਰਫੀ ਅਜੇਹਾ ਪ੍ਰਭਾਵ ਛਡ ਜਾਂਦਾ ਹੈ ਕਿ **ਪੱਥਰ ਮਨ ਵੀ ਲਰਜ਼ਾਂ ਖਾ ਜਾਂਦੇ ਹਨ।** ਰਹਿੰਦੀ ਕਸਰ ਕੁੜੀਆਂ ਉਨ੍ਹਾਂ ਗੀਤਾਂ ਰਾਹੀਂ ਪੂਰੀ ਕਰ ਦਿੰਦੀਆਂ ਹਨ, ਜਿਨ੍ਹਾਂ ਵਿਚ ਟੁਰ ਰਹੀ ਲਾਡਲੀ ਦੀ

ਗਾਥਾ ਦੁਹਰਾਈ ਜਾਂਦੀ ਹੈ ਜਿਸ ਵਿਚ ਮਾਨਸਿਕ ਵੇਦਨਾ ਦਾ ਵਰਨਣ ਹੁੰਦਾ ਹੈ:

ਤੇਰੇ ਮਹਿਲਾਂ ਦੇ ਵਿਚੋਂ ਵੇ,
ਬਾਬਲ ਡੋਲਾ ਨਹੀਂ ਲੰਘਦਾ।
ਦੋ ਇੱਟਾਂ ਪੁਟਾ ਸੁਟਾਂਗਾ,
**ਜਾਈਏ ਘਰ ਜਾਹ ਆਪਣੇ।**
ਤੇਰੇ ਬਾਗਾਂ ਦੇ ਵਿਚ ਵਿਚ ਵੇ,
**ਬਾਬਲਾ ਡੋਲਾ ਅੜ ਵੀ ਗਿਆ।**
ਦੋ ਬੂਟੇ ਪੁਟਾ ਸੁਟਾਂਗਾ,
ਜਾਈਏ ਘਰ ਜਾਹ ਆਪਣੇ।
ਤੇਰੇ ਮਹਿਲਾਂ ਦੇ ਵਿਚ ਵਿਚ ਵੇ,
ਬਾਬਲ ਸਾਨੂੰ ਭੁੱਖ ਵੇ ਲੱਗੀ।
ਲੜ ਲੱਡੂ ਬਨ੍ਹਾਂ ਦੇਊਂਗਾ,
ਨੀ ਜਾਈਏ ਘਰ ਜਾਹ ਆਪਣੇ।

ਕਿਸੇ ਵੀ ਬਹਾਨੇ ਨੂੰ ਜਦੋਂ ਕੋਈ ਅਰਥ ਨਹੀਂ ਦਿੱਤਾ ਜਾਂਦਾ ਤਾਂ ਜਿਉਂ ਹੀ **ਡੋਲੀ ਕਹਾਰਾਂ ਦੇ ਮੋਢਿਆਂ ’ਤੇ ਉਠਦੀ ਹੈ** (ਅੱਗੇ ਸਹੁਰਿਆਂ ਦੇ ਪਿੰਡ ਤਕ ਸਾਰਾ ਪੰਧ ਡੋਲੀ ਤੇ ਕੀਤਾ ਜਾਂਦਾ ਸੀ, ਹੁਣ ਕੁਝ ਕੁ ਲੋਕ ਪਿੰਡ ਦੇ ਦਰਵਾਜ਼ੇ ਤਕ ਡੋਲੀ ਲੈ ਜਾਂਦੇ ਹਨ, ਪਰ ਬਹੁਤੇ ਉਂਝ ਹੀ ਰੋਂਦੀ ਲੜਖੜਾਂਦੀ ਕੁੜੀ ਨੂੰ ਗਲ ਲਾ ਕੇ ਗੱਡੀ ਜਾਂ ਰਥ ਵਿਚ ਚੜ੍ਹਾ ਆਉਂਦੇ ਹਨ) ਜਿਵੇਂ **ਚਿੜੀਆਂ ਦੀ ਡਾਰ** ਵਿਚੋਂ ਕਿਸੇ ਇਕ ਚਿੜੀ ਉਤੇ ਕਿਸੇ ਹੋਰ ਜਾਨਵਰ ਦਾ ਹਮਲਾ ਹੋ ਜਾਣ ਤੇ ਸਾਰੀਆਂ **ਚਿੜੀਆਂ ਚੀਂ ਚਰਾ ਲਾ ਦਿੰਦੀਆਂ ਹਨ,** ਕੁੜੀਆਂ ਇਸ ਵੇਲੇ ਇਸ ਤਰ੍ਹਾਂ ਵਗਦੇ ਹੰਝੂਆਂ ਵਿਚ ਆਪਣੇ ਗੀਤ-ਪਰੋਏ ਵਾਕਾਂ ਰਾਹੀਂ ਵੇਦਨਾ ਦੀ ਪੀੜਾ ਦੇ ਗੀਤ ਅਲਾਪ ਕੇ **ਚਿਹਾੜਾ ਪਾ ਦਿੰਦੀਆਂ ਹਨ:**

**ਸਾਡਾ ਚਿੜੀਆਂ ਦਾ ਚੰਬਾ ਵੇ,**
ਬਾਬਲ ਅਸਾਂ ਉਡ ਜਾਣਾ।
**ਸਾਡੀ ਲੰਮੀ ਉਡਾਰੀ ਵੇ,**
ਬਾਬਲ ਅਸੀਂ ਦੂਰ ਜਾਣਾ।
ਔਹ! ਮੇਰੀਆਂ ਗੁਡੀਆਂ ਵੇ,
ਬਾਬਲ ਕੌਣ ਖੇਲੂ।
ਮੇਰੀਆਂ ਖੇਡਣ ਪੋਤਰੀਆਂ,
ਜਾਈਏ ਘਰ ਜਾਹ ਆਪਣੇ।
**ਮੇਰਾ ਛੁੱਟਾ ਕਸੀਦੜਾ ਵੇ,**
**ਬਾਬਲ ਅਜ ਕੌਣ ਕੱਢੇ।**
ਮੇਰੀਆਂ ਕੱਢਣ ਪੋਤਰੀਆਂ,
ਧੀਏ ਘਰ ਜਾਹ ਆਪਣੇ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੯੯

ਸਖੀਆਂ ਸਹੇਲੀਆਂ
sakhīā̃ sélīā̃

ਸਖੀਆਂ ਸਹੇਲੀਆਂ ਨੂੰ ਜਿਉਂ ਹੀ ਇਹ ਆਵਾਜ਼ ਸੁਣਦੀ ਹੈ
sakhīā̃ sélīā̃ nū̃ jiõ hī é āwāz suṇdī hɛ

ਹਲ ਵਾਹੂੰਗੀ ਛੱਡੂੰਗੀ ਨੱਕੇ ਤੇਰੇ
hal wāhū̃gī čhaḍū̃gī nakke tere

ਕੁਆਰੀ ਘਰੇ ਰਖੀਂ ਬਾਬਲਾ
kuārī kàre rakhī̃ bāblā

ਵਿਛੋੜੇ ਦੇ ਸੇਕ ਦੇ ਟੱਕਰਵੇਂ ਮੇਲ
wičhoṛe de sek de ṭakrawẽ mel

ਅੱਖਾਂ ਸੇਜਲ ਹੋ ਜਾਂਦੀਆਂ ਹਨ, ਥਰਕਦੇ ਗਲਿਆਂ ਦੀਆਂ ਸੁਰਾਂ ਵਿਚੋਂ ਝਰਨਾਟਾਂ ਛੇੜਦੀ
akkhā̃ sejal ho jā̃dīā̃ han tharkde galiā̃ dīā̃ surā̃ wiččõ čàrnāṭā̃ čheṛadī

ਬੀਬੀ ਦਾ ਮਾਂ ਪਿਉ ਨਿਉਂ ਗਿਆ
bībī dā mā̃ pio niõ giā

ਵੇ ਜਗ ਹੁੰਦੜੀ ਆਈ
we jag hũdaṛī āī

ਮਿੱਠਾ ਮਿੱਠਾ ਸੱਨਾਟਾ ਛਾ ਜਾਂਦਾ ਹੈ
miṭṭhā miṭṭhā sanāṭā čhā jā̃dā hɛ

ਲੋਅ ਦਾ ਤੱਤਾ ਬੁੱਲ੍ਹਾ ਲੂਹਵੀਂ ਤਪਸ਼ ਵਰ੍ਹਾਂਦਾ ਲੰਘ ਜਾਂਦਾ ਹੈ
lo dā tattā búllā lū́wī̃ tapaš wrā̃dā lá̃g jā̃dā hɛ

ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ
galīā̃ tā̃ hoīā̃ bābal pı̀ṛīā̃

ਮੈਨੂੰ ਆਂਙਣ ਹੋਇਆ ਪ੍ਰਦੇਸ
mɛnū ā̃ŋaṇ hoiā prdes

ਪੱਟੀਆਂ ਲਿਖਦੇ ਵੀਰ ਛੱਡੇ
paṭṭīā̃ likhde wīr čhaḍe

ਆਲੇ ਤੇ ਭੋਲੇ ਮੇਰੀਆਂ ਗੁੱਡੀਆਂ
āle te pòle merīā̃ guḍḍīā̃

ਲੱਥਾ ਨਹੀਂ ਖੇਡਣ ਦਾ ਚਾਉ ਵੇ
latthā naī́̃ kheḍaṇ dā čāo we

ਝੀਊਰ ਦੀ ਵਹਿੰਗੀ
čı̀ūr dī wḗgī

ਧੀਆਂ ਦਾ ਧਨ ਬਿਗਾਨਾ
tı̀ā̃ dā tàn bigānā

ਤੈਨੂੰ ਵਿਦਾ ਕਰਨ ਤੇਰੇ ਮਾਪੇ
tɛnū̃ widā karn tere māpe

ਰਵ੍ਹਾਂ ਬਣ ਕੇ ਗੋਲੀ ਨੀ ਮਾਂ
ráwā̃ baṇ ke golī nī mā̃

ਧੀਆਂ ਕੱਢਣ ਘਰੋਂ ਹੱਥੀਂ ਮਾਪੇ ਨੀ ਮਾਂ
tı̀ā̃ káḍaṇ kàrõ hatthī̃ māpe nī mā̃

ਮੈਂ ਚਲੀ ਬਿਗਾਨੜੇ ਦੇਸ ਨੀ ਮਾਂ
mɛ̃ čalī bigānaṛe des nī mā̃

ਮੈਨੂੰ ਵਿਦਾ ਕਰਨ ਸਕੇ ਵੀਰੇ ਨੀ ਮਾਂ
mɛnū̃ widā karn sake wīre nī mā̃

ਮੇਰੀ ਡੋਲੀ ਨੂੰ ਲੱਗੜੇ ਲਾਚੇ ਨੀ ਮਾਂ
merī ḍolī nū̃ laggṛe lāče nī mā̃

ਯਾਦਾਂ ਬੱਝੀਆਂ ਹੋਈਆਂ ਹਨ
yādā̃ bájjīā̃ hoīā̃ han

ਬਾਬਲ ਡੋਲਾ ਨਹੀਂ ਲੰਘਦਾ
bābal ḍolā naĩ́ lə̃́gdā

ਪ੍ਰੇਮ ਜਲ-ਭਰੇ ਡਲ੍ਹਕਦੇ ਨੈਣਾਂ
prem jal pàre ḍálkade nɛṇā̃

ਪੱਥਰ ਮਨ ਵੀ ਲਰਜ਼ਾਂ ਖਾ ਜਾਂਦੇ ਹਨ
patthar man wī larzā̃ khā jā̃de han

ਜਾਈਏ ਘਰ ਜਾਹ ਆਪਣੇ
jāīe kàr já̃ āpṇe

ਬਾਬਲਾ ਡੋਲਾ ਅੜ ਵੀ ਗਿਆ
bāblā ḍolā aṛ wī giā

ਡੋਲੀ ਕਹਾਰਾਂ ਦੇ ਮੋਢਿਆਂ 'ਤੇ ਉਠਦੀ ਹੈ
ḍolī kahārā̃ de móḍiā̃ te uṭhdī hɛ

ਚਿੜੀਆਂ ਦੀ ਡਾਰ
čiṛīā̃ dī ḍār

ਚਿੜੀਆਂ ਚੀਂ ਚਰਾ ਲਾ ਦਿੰਦੀਆਂ ਹਨ
čiṛīā̃ čī̃ čarā lā dĩdīā̃ han

ਚਿਹਾੜਾ ਪਾ ਦਿੰਦੀਆਂ ਹਨ
čihāṛā pā dĩdīā̃ han

ਸਾਡਾ ਚਿੜੀਆਂ ਦਾ ਚੰਬਾ ਵੇ
sāḍā čiṛīā̃ dā čãbā we

ਸਾਡੀ ਲੰਮੀ ਉਡਾਰੀ ਵੇ
sāḍī lãmī uḍārī we

ਮੇਰਾ ਛੁੱਟਾ ਕਸੀਦੜਾ ਵੇ
merā čhuṭṭā kasīdṛā we

ਬਾਬਲ ਅਜ ਕੌਣ ਕੱਢੇ
bābal aj kɔṇ kaḍḍe

**ਸਖੀਆਂ** sakhīā̃

ਨਾਂਵ, ਇਸਤਰੀਲਿੰਗ
ਸਹੇਲੀਆਂ, ਇਕੱਠੀਆਂ ਜੰਮੀਆਂ ਪਲੀਆਂ ਸਾਥਣਾਂ

**ਸਭ ਸਖੀਆਂ ਗੁਣਵੰਤੀਆਂ**
sáb sakhīā̃ guṇwãtīā̃

ਸਭ ਸਖੀਆਂ ਸਹੇਲੀਆਂ ਗੁਣਵੰਤੀਆਂ ਹਨ। ਆਪਣੇ ਪ੍ਰੀਤਮ ਨੂੰ ਪਿਆਰੀਆਂ ਹਨ। ਉਹ ਸੁਚਜੀਆਂ ਹਨ। ਆਪਣੇ ਕੰਮ ਕਾਜ ਵਿਚ, ਕੱਤਣ ਉਨਣ ਵਿਚ ਪਰਵੀਨ ਹਨ। ਉਹਨਾਂ ਤੇ ਸੁਆਮੀ ਦੀ ਮਿਹਰ ਹੈ। ਸ਼ਾਹ ਹੁਸੈਨ ਫਕੀਰ ਅਉਗਣਹਾਰੀ ਸਖੀ ਵਰਗਾ ਹੈ ਜਿਹੜਾ ਕੁਚੱਜਾ ਹੈ, ਆਪਣੇ ਅਉਗਣਾਂ ਵਿਚ ਫਸਿਆ ਆਪਣੇ ਮਾਲਕ ਤੋਂ, ਰਬ ਤੋਂ ਦੂਰ ਹੈ। ਉਹ ਦੂਜੀਆਂ ਗੁਣਵੰਤੀਆਂ ਸਹੇਲੀਆਂ ਵਾਂਗ ਹੱਸਦਾ ਖੇਢਦਾ ਜੀਵਨ ਨਹੀਂ ਬਿਤਾਉਂਦਾ। ਜਿਸ ਰਬ ਤੋਂ ਪਰਬਤ ਵੀ ਡਰਦੇ ਹਨ, ਉਹ ਉਸ ਤੋਂ ਭੈ ਖਾਂਦਾ ਹੈ। ਉਸ ਦੇ ਹੁਕਮ ਵਿਚ ਰਹਿੰਦਾ ਹੈ। ਹਰ ਵਕਤ ਉਸ ਦਾ ਸਿਮਰਨ ਕਰਦਾ ਹੈ। ਉਹ ਗੁਣਵੰਤੀ ਨਹੀਂ ਹੈ। ਉਸ ਨੂੰ ਆਪਣੇ ਗੁਣਾਂ ਤੇ, ਕੰਮ ਕਾਜ ਤੇ, ਕੱਤਣ ਉਨਣ ਤੇ ਮਾਣ ਨਹੀਂ ਹੈ। ਉਹ ਨਿਮਾਣਾ ਫਕੀਰ ਹੈ ਜਿਹੜਾ ਆਪਣੇ ਮਾਲਕ ਦੀ ਰਜ਼ਾਅ ਵਿਚ ਰਹਿ ਕੇ

ਖੁਸ਼ ਹੈ। ਉਸ ਦੇ ਮਾਲਕ ਦਾ ਸੰਜਮ ਉਸ ਦਾ ਸੰਜਮ ਹੈ। ਉਸ ਦੇ ਮਾਲਕ ਦਾ ਹੁਕਮ ਉਸ ਦਾ ਹੁਕਮ ਹੈ। ਜਿਸ ਗਲ ਵਾਸਤੇ, ਜਿਨਾਂ ਕਰਮਾਂ ਵਾਸਤੇ, ਜਿਸ ਬੰਦਗੀ ਵਾਸਤੇ ਰਬ ਨੇ ਉਸ ਨੂੰ ਇਸ ਦੁਨੀਆਂ ਵਿਚ ਭੇਜਿਆ ਸੀ, ਉਹ ਉਹਨਾਂ ਨੂੰ ਭੁਲ ਗਿਆ ਸੀ। ਹੁਣ ਉਹ ਉਸ ਦੀ ਖਿਦਮਤ ਵਿਚ, ਉਸ ਦੀ ਸੇਵਾ ਵਿਚ, ਉਸ ਦੇ ਸਿਮਰਨ ਵਿਚ ਆਪਣੀ ਜ਼ਿੰਦਗੀ ਗੁਜ਼ਾਰੇਗਾ।

**ਸਭ ਸਖੀਆਂ ਗੁਣਵੰਤੀਆਂ,**
ਵੇ ਮੈਂ ਅਵਗੁਣਿਆਰੀ॥
**ਭੈ ਸਾਹਿਬ ਦੇ ਪਰਬਤ ਡਰਦੇ,**
**ਵੇ ਮੈਂ ਕਉਣ ਵਿਚਾਰੀ॥**
ਜਿਸ ਗਲ ਨੂੰ ਸ਼ਹੁ ਭੇਜਿਆ ਸਾਈ
**ਸੋ ਮੈਂ ਬਾਤ ਵਿਸਾਰੀ॥**
ਕਹੈ ਹੁਸੈਨ ਫ਼ਕੀਰ ਨਿਮਾਣਾ,
**ਛੁੱਟਾਂ ਕਰੇ ਸਤਾਰੀ॥**

ਸ਼ਾਹ ਹੁਸੈਨ, ੧੦੧

ਸਖੀਆਂ
sakhīā̃

ਸਭ ਸਖੀਆਂ ਗੁਣਵੰਤੀਆਂ
sáb sakhīā̃ guṇwā̃tīā̃

ਭੈ ਸਾਹਿਬ ਦੇ ਪਰਬਤ ਡਰਦੇ
pɛ̀ sāhib de parbat ḍarde

ਵੇ ਮੈਂ ਕਉਣ ਵਿਚਾਰੀ
we mɛ̃ kɔṇ wičārī

ਸੋ ਮੈਂ ਬਾਤ ਵਿਸਾਰੀ
so mɛ̃ bāt wisārī

ਛੁੱਟਾਂ ਕਰੇ ਸਤਾਰੀ
čhuṭṭā̃ kare stārī

**ਸੰਗ** sā̃g

ਕਿਰਿਆ
ਸ਼ਰਮਾ ਜਾਣਾ, ਝਿਜਕ ਜਾਣਾ

**ਸੰਗਦੀਆਂ ਸੰਗਦੀਆਂ ਸੰਗ ਗਈਆਂ**
sā̃gdīā̃ sā̃gdīā̃ sā̃g gaīā̃

ਸੱਜਣ ਦਾ ਹੁਸਨ ਦੇਖ ਕੇ ਆਸ਼ਕ ਦੀਆਂ ਅੱਖੀਆਂ ਸੰਗ ਗਈਆਂ, ਸ਼ਰਮਾਅ ਗਈਆਂ। ਖੂਬਸੂਰਤੀ ਦੇ ਇਸ ਚਮਤਕਾਰ ਨੂੰ ਦੇਖਿਆ ਨਾ ਗਿਆ ਤੇ ਆਸ਼ਕ ਆਪਣੇ ਆਪ ਵਿਚ ਹੀ ਗਾਇਬ ਹੋ ਗਿਆ। ਉਸ ਤੋਂ ਕੋਈ ਗਲ ਨਾ ਹੋਈ। ਉਸ ਨੂੰ ਕੋਈ ਬਾਤ ਨਾ ਸੁੱਝੀ। ਉਹਦੇ ਸੱਜਣ ਦੀ ਚੋਟੀ ਦਾ ਮੱਖਣ ਤੇ ਪੈਰਾਂ ਦੀ ਮਹਿੰਦੀ ਉਸ ਨੂੰ ਚਾਰ ਚੰਨ ਲਾ ਰਹੀ ਸੀ। ਉਹ ਉਸ ਦੇ ਹੁਸਨ ਦੀ ਤਾਬ ਨਾ ਲਾ ਸਕਿਆ। ਉਸ ਦੀਆਂ ਜ਼ੁਲਫਾਂ ਨਾਲ ਬਣਿਆ ਸ਼ਮਸ, ਸੂਰਜ ਉਸ ਨੂੰ ਚੁੰਧਿਆ ਗਿਆ। ਉਸ ਦੇ ਇਸ਼ਕ ਦਾ ਕਾਲਾ ਨਾਗ ਉਸ ਨੂੰ ਡੰਗ ਗਿਆ ਤੇ ਉਹ ਇਸ਼ਕ ਦੇ ਝੂਟੇ ਵਿਚ ਮਸਤ ਕਲੰਦਰ ਹੋ ਗਿਆ। ਮਾਸ਼ੂਕ ਦੇ ਹੁਸਨ ਦਾ ਚਾਨਣ ਉਸ ਦੀ ਦੁਨੀਆ ਰੌਸ਼ਨ ਕਰ ਗਿਆ ਤੇ ਉਹ ਸੰਗਦਾ ਹੀ ਰਿਹਾ।

ਹੂਰਾਂ ਵੇਖ ਜਮਾਲ ਸੱਜਣ ਦਾ,
**ਸੰਗਦੀਆਂ ਸੰਗਦੀਆਂ ਸੰਗ ਗਈਆਂ।**
ਇਕੋ ਨਜ਼ਾਰਾ ਬਰਾਏ ਖ਼ੁਦਾ ਦੇ,
ਮੰਗਦੀਆਂ ਮੰਗਦੀਆਂ ਮੰਗ ਗਈਆਂ।
**ਚੋਟੀ ਨੂੰ ਮਖਣ ਤੇ ਪੈਰਾਂ ਨੂੰ ਮਹੰਦੀ,**
ਰੰਗਦੀਆਂ ਰੰਗਦੀਆਂ ਰੰਗ ਗਈਆਂ।
**ਇਹ ਦੋਵੇਂ ਜ਼ੁਲਫ਼ਾਂ ਦਾ ਸ਼ਮਸ ਵੇ ਹੈਦਰ,**
ਡੰਗਦੀਆਂ ਡੰਗਦੀਆਂ ਡੰਗ ਗਈਆਂ।
ਕਲਾਮ ਅਲੀ ਹੈਦਰ, ੮੯

ਸੰਗ
sãg

ਸੰਗਦੀਆਂ ਸੰਗਦੀਆਂ ਸੰਗ ਗਈਆਂ
sãgdīā̃ sãgdīā̃ sãg gaīā̃

ਚੋਟੀ ਨੂੰ ਮਖਣ ਤੇ ਪੈਰਾਂ ਨੂੰ ਮਹੰਦੀ
čoṭī nū̃ makkhaṇ te pɛrā̃ nū̃ mɛ̃́dī

ਇਹ ਦੋਵੇਂ ਜ਼ੁਲਫ਼ਾਂ ਦਾ ਸ਼ਮਸ ਵੇ ਹੈਦਰ
é dowẽ zulfā̃ dā šamas we hɛdar

**ਸੰਗ** sãg

ਕਿਰਿਆ
ਸਾਥ, ਨਾਲ

**ਜੇ ਦਿਲ ਤੈਂਡੜਾ ਸੰਗ ਨਹੀਂ**

je dil tɛ̃ḍṛā sãg naı̃́

ਜੇ ਦਿਲ ਮਾਹੀ ਦੇ ਸੰਗ ਨਹੀਂ, ਉਸ ਦੇ ਨਾਲ ਜੁੜਿਆ ਹੋਇਆ ਨਹੀਂ ਉਹ ਜੀਵਨ ਕਿਸੇ ਕੰਮ ਨਹੀਂ। ਉਸ ਦਾ ਕੋਈ ਮੁਕਾਮ ਨਹੀਂ। ਫਕੀਰ ਆਪਣੇ ਦਿਲ ਨੂੰ, ਆਪਣੇ ਆਪ ਨੂੰ ਆਪਣੇ ਮਾਹੀ ਦੇ ਨਾਲ ਜੋੜਣ ਦੇ, ਉਸ ਦੀ ਸੁਰ ਵਿਚ ਇਕਸੁਰ ਹੋਣ ਦੇ ਸਾਰੇ ਯਤਨ ਕਰਦਾ ਹੈ। ਦੁਆ ਕਰਦਾ ਹੈ। ਆਪਣੇ ਪਿਆਰ ਦਾ ਵਾਸਤਾ ਦੇਂਦਾ ਹੈ। ਉਹ ਬਿਰਹੋਂ ਵਿਚ ਭਟਕਦਾ ਹੈ। ਉਸ ਦਾ ਦਿਲ ਜਦੋਂ ਉਸ ਦੇ ਮਾਹੀ ਨਾਲ ਜੁੜਿਆ ਨਹੀਂ ਹੁੰਦਾ ਤਾਂ ਉਹ ਦੁਬਿਧਾ ਵਿਚ ਹੁੰਦਾ ਹੈ। ਉਸ ਦੀ ਇਕਾਗਰਤਾ ਕਾਇਮ ਨਹੀਂ ਰਹਿੰਦੀ। ਉਹ ਦੁਬਿਧਾ ਵਿਚ, ਦੁਵੰਦਾਂ ਵਿਚ ਫਸਿਆ ਭਟਕਦਾ ਹੈ। ਸ਼ਰਾਅ ਦੇ, ਮਜ਼ਹਬ ਦੇ ਕਾਨੂੰਨ ਦੇ, ਕਾਜ਼ੀ ਦੇ ਫੁਰਮਾਨਾਂ ਦੇ ਕਾਇਦੇ ਹੋਰ ਹਨ ਤੇ ਪਿਆਰ, ਮੁਹੱਬਤ ਦੇ ਰਾਹ ਹੋਰ। ਹੀਰ ਰਾਂਝੇ ਦਾ ਮੇਲ, ਉਹਨਾਂ ਦੀ ਪ੍ਰੀਤ ਕਾਜ਼ੀ ਦੀ ਸਮਝ ਤੋਂ, ਉਸ ਦੇ ਤੌਰ ਤਰੀਕਿਆਂ, ਉਸ ਦੇ ਕਾਨੂੰਨਾਂ ਤੋਂ ਪਰ੍ਹੇ ਹੈ। ਫਕੀਰ ਦਾ ਰਾਹ ਹੀਰ ਰਾਂਝੇ ਦੀ ਪ੍ਰੀਤ ਦਾ ਰਾਹ ਹੈ ।ਉਹ ਮਜ਼ਹਬ ਦੀ ਤੰਗ ਦਿਲੀ ਨੂੰ ਬਰਦਾਸ਼ਤ ਨਹੀਂ ਕਰ ਸਕਦਾ। ਉਸ ਦਾ ਕਾਅਬਾ ਝੰਗ ਸਿਆਲ ਹੀ ਹੈ।

ਰਹਮ ਕਰੇਂ ਮੈਂਡੇ ਹਾਲ ਉੱਤੇ,
**ਜੇ ਦਿਲ ਤੈਂਡੜਾ ਸੰਗ ਨਹੀਂ।**
ਮੈਂ ਸਾਵਲੀ ਪੀਲੜੀ ਨੇਹੁੰ ਕੁਨੋਂ,
**ਅਤੇ ਕੇਸਰ ਦਾ ਇਹ ਰੰਗ ਨਹੀਂ।**

**ਕਿਉਂ ਵਤ ਕਾਜ਼ੀ ਕੁਰਾਨ ਨ ਚਾਇਆ ਈ,**
ਜੇ ਹੀਰ ਰਾਂਝੇ ਦੀ ਮੰਗ ਨਹੀਂ।
ਅਲੀ ਹੈਦਰ ਕਾਜ਼ੀ ਭੀ ਭੁੱਲਦਾ ਏ,
ਕਾਈ ਹੋਰ ਹੀਰੇ ਨਾਉਂ ਝੰਗ ਨਹੀਂ।
ਕਲਾਮ ਅਲੀ ਹੈਦਰ, ੨੯

ਸੰਗ
sãg

ਜੇ ਦਿਲ ਤੈਂਡੜਾ ਸੰਗ ਨਹੀਂ
je dil tẽḍṛā sãg naĩ

ਅਤੇ ਕੇਸਰ ਦਾ ਇਹ ਰੰਗ ਨਹੀਂ
ate kesar dā é rãg naĩ

ਕਿਉਂ ਵਤ ਕਾਜ਼ੀ ਕੁਰਾਨ ਨ ਚਾਇਆ ਈ
kiõ wat kāzī qurā'n nā čāiā ī

**ਸੰਗ** sãg

ਕਿਰਿਆ ਵਿਸ਼ੇਸ਼ਣ
ਸਾਥ, ਨਾਲ, ਸੰਬੰਧ

**ਅਪਣੇ ਸੰਗ ਰਲਾਈਂ ਪਿਆਰੇ**
apaṇe sãg ralāĩ piāre

ਫਕੀਰ ਦੀ ਅਰਜੋਈ ਹੈ ਕਿ ਉਸ ਨੂੰ ਆਪਣੇ ਪਿਆਰ ਦਾ ਸੰਗ, ਸਾਥ ਮਿਲੇ। ਬਿਰਹੋਂ ਵਿਚ ਉਹ ਉਦਾਸ ਹੈ, ਉਸ ਦਾ ਚਿਤ ਡੋਲਦਾ ਹੈ। ਰਾਂਝਣ ਦਾ ਠਾਣਾ ਨਦੀਉਂ ਪਾਰ ਹੈ। ਰਾਹ ਵਿਚ ਸ਼ੀਂਹ ਹਨ, ਚੀਤੇ ਹਨ। ਰਾਹ ਵਿਚ ਹਜ਼ਾਰ ਖ਼ਤਰੇ ਹਨ। ਪਰ ਪਾਰ ਤੇ ਜਾਣਾ ਹੀ ਹੈ। ਰਾਂਝਣ ਨਾਲ ਮਿਲਣਾ ਹੈ। ਫਕੀਰ ਅਰਜ਼ ਕਰਦਾ ਹੈ, ਤਰਲੇ ਕਰਦਾ ਹੈ। ਆਪਣੇ ਪਿਆਰ ਦਾ ਵਾਸਤਾ ਪਾਉਂਦਾ ਹੈ। ਉਹ ਡਰਦਾ ਹੈ। ਉਸ ਦਾ ਦਿਲ ਥਰ ਥਰ ਕੰਬਦਾ ਹੈ। ਇਕ ਪਾਸੇ ਪ੍ਰੀਤਮ ਦੇ ਮੇਲ ਦੀ ਆਸ ਵਿਚ ਖੁਸ਼ੀ ਹੈ। ਦੂਸਰੇ ਪਾਸੇ ਚਿੰਤਾ ਹੈ। ਦਰਦ ਹੈ। ਦੁਖ ਹੈ। ਪ੍ਰੀਤਮ ਦਾ ਸੰਗ ਕਠਨ ਘਾਟੀ ਹੈ। ਉਸ ਤਾਈ ਪਹੁੰਚਣ ਵਿਚ ਕਈ ਰੁਕਾਵਟਾਂ ਹਨ। ਪਰ ਪਾਰ ਤੇ ਜਾਣਾ ਹੀ ਹੈ। ਆਪਣੇ ਮਾਲਕ ਦਾ, ਆਪਣੇ ਯਾਰ ਦਾ ਸੰਗ ਤੇ ਕਰਨਾ ਹੀ ਹੈ। ਸੱਚੇ ਰਬ ਦੀ ਸੱਚੀ ਬੰਦਗੀ ਵਿਚ ਫਕੀਰ ਜੀਵਨ ਬੀਤਾਉਂਦਾ ਹੈ। ਨੇਕੀ ਦਾ ਰਾਹ ਫੜਦਾ ਹੈ। ਸੱਚੇ ਤੇ ਸੁੱਚੇ ਸੁਮੇਲ ਦੀ ਆਸ ਕਰਦਾ ਹੈ। ਜੰਗਲਾਂ, ਬੇਲਿਆਂ, ਬੀਆਬਾਨਾ ਦੇ ਖ਼ਤਰੇ ਸਾਰੇ ਵਾਤਾਵਰਣ ਵਿਚ ਮੰਡਲਾਉਂਦੇ ਹਨ। ਸੰਗੀ ਸਾਥੀ ਈਰਖਾ ਕਰਦੇ ਹਨ। ਕੋਈ ਕਿਸੇ ਨੂੰ ਨਹੀਂ ਸੁਖਾਉਂਦਾ। ਇਹ ਜਗ ਔਕੜਾਂ ਨਾਲ ਭਰਿਆ ਬੀਆਬਾਨ ਹੈ। ਇਸ ਵਿਚ ਆਪਣੇ ਮਾਹੀ ਦੀ ਪ੍ਰੀਤ ਵਿਚ ਰੱਤਿਆ ਫਕੀਰ ਦੁਆ ਕਰਦਾ ਹੈ। ਆਪਣੇ ਪਿਆਰੇ ਦੇ ਸੰਗ ਲਈ ਤੜਫਦਾ ਹੈ। ਥਰ ਥਰ ਕਰਦੇ ਦਿਲ ਨਾਲ ਆਪਣੇ ਪਿਆਰੇ ਨੂੰ ਯਾਦ ਕਰਦਾ ਹੈ।

**ਅਪਣੇ ਸੰਗ ਰਲਾਈਂ ਪਿਆਰੇ,**
ਆਪਣੇ ਸੰਗ ਰਲਾਈਂ।
**ਪਹਿਲੋਂ ਨੇਹੁੰ ਲਗਾਇਆ ਸੀ ਤੈਂ,**
ਆਪੇ ਚਾਈਂ ਚਾਈਂ।
ਮੈਂ ਲਾਇਆ ਏ ਕਿ ਤੁਧ ਲਾਇਆ ਏ,

ਆਪਣੀ ਓੜ ਨਿਭਾਈਂ।
**ਰਾਹ ਪਵਾਂ ਤਾਂ ਧਾੜੇ ਬੇਲੇ,**
**ਜੰਗਲ ਲਖ ਬਲਾਈਂ।**
**ਭੌਂਕਣ ਚੀਤੇ ਤੇ ਚਿਤਮੁਚਿੱਤੇ,**
ਭੌਂਕਣ ਕਰਨ ਅਦਾਈਂ।
ਪਾਰ ਤੇਰੇ ਜਗਤ ਤਰ ਚੜ੍ਹਿਆ,
ਕੰਢੇ ਲਖ ਬਲਾਈਂ।
**ਹੌਲ ਦਿਲੇ ਦਾ ਥਰ ਥਰ ਕੰਬਦਾ,**
ਬੇੜਾ ਪਾਰ ਲੰਘਾਈਂ।
**ਕਰ ਲਈ ਬੰਦਗੀ ਰਬ ਸੱਚੇ ਦੀ,**
ਪਵਣ ਕਬੂਲ ਦੁਆਈਂ।
ਬੁੱਲ੍ਹੇ ਸ਼ਾਹ ਤੇ ਸ਼ਾਹਾਂ ਦਾ ਮੁੱਖੜਾ,
**ਘੁੰਘਟ ਖੋਲ੍ਹ ਵਿਖਾਈਂ।**
ਅਪਣੇ ਸੰਗ ਰਲਾਈਂ ਪਿਆਰੇ,
ਅਪਣੇ ਸੰਗ ਰਲਾਈਂ।

ਕਲਾਮ ਬੁੱਲ੍ਹੇ ਸ਼ਾਹ, ੭

ਸੰਗ
sãg

ਅਪਣੇ ਸੰਗ ਰਲਾਈਂ ਪਿਆਰੇ
apṇe sãg ralā̃ī piāre

ਪਹਿਲੋਂ ਨੇਹੁੰ ਲਗਾਇਆ ਸੀ ਤੈਂ
pɛ́lõ né lgāiā sī tɛ̃

ਰਾਹ ਪਵਾਂ ਤਾਂ ਧਾੜੇ ਬੇਲੇ
rá pawā̃ tā̃ tā́ṛe bele

ਜੰਗਲ ਲਖ ਬਲਾਈਂ
jãgal lakh blā̃ī

ਭੌਂਕਣ ਚੀਤੇ ਤੇ ਚਿਤਮੁਚਿੱਤੇ
pɔ̀kaṇ čīte te čitmučitte

ਹੌਲ ਦਿਲੇ ਦਾ ਥਰ ਥਰ ਕੰਬਦਾ
hɔl dile dā thar thar kãbdā

ਕਰ ਲਈ ਬੰਦਗੀ ਰਬ ਸੱਚੇ ਦੀ
kar lāī bãdagī rab sačče dī

ਘੁੰਘਟ ਖੋਲ੍ਹ ਵਿਖਾਈਂ
kũ̀gáṭ khól wikhā̃ī

**ਸੰਗ ਦਿਲੀ** sãg dilī

ਵਿਸ਼ੇਸ਼ਣ
ਪੱਥਰ ਦਿਲ, ਸਖ਼ਤ ਦਿਲ

**ਕਈ ਸੰਗ ਦਿਲੀ ਓਥੇ ਰੋ ਰੋ ਲਹਰਦੇ**
kaī sãg dilī othe ro ro lɛ́rde

ਇਸ਼ਕ ਦਾ ਦਰਿਆ ਡੂੰਘਾ ਹੈ, ਤੇਜ਼ ਲਹਿਰਾਂ ਮਾਰਦਾ ਖੌਫਨਾਕ ਹੈ। ਉਸ ਦੇ ਕੰਢਿਆਂ ਦੇ ਪੱਥਰ ਤਿਲਕਣੇ ਹਨ। ਉਸ ਦਾ ਪਾਣੀ ਸ਼ਾਂ ਸ਼ਾਂ ਕਰਦੀਆਂ ਤੇਜ਼ ਤਰਾਰ ਲਹਿਰਾਂ ਨਾਲ ਘੇਰ ਘੁੰਮਣੀਆਂ ਬਣਾਉਂਦਾ ਹੈ। ਫਕੀਰ ਆਪਣੇ ਮਾਹੀ ਨੂੰ ਮਿਲਣ ਲਈ ਇਸ ਦਰਿਆ ਨੂੰ ਪਾਰ ਕਰਨਾ ਚਾਹੁੰਦਾ ਹੈ। ਇਸ ਦੀਆਂ ਖ਼ਤਰਨਾਕ ਲਹਿਰਾਂ ਦੀ ਰਫ਼ਤਾਰ ਦਾ ਅੰਦਾਜ਼ਾ ਲੈਣਾ ਚਾਹੁੰਦਾ ਹੈ। ਇਹਨਾਂ ਦੀ

ਵਲਗਣ ਵਿੱਚੋਂ ਨਿਕਲ ਕੇ, ਇਹਨਾਂ ਦੀਆਂ ਦੁਬਿਧਾਂ, ਇਹਨਾਂ ਦੇ ਦੁਵੰਦਾਂ ਵਿੱਚੋਂ ਨਿਕਲ ਕੇ ਆਪਣੇ ਮਾਹੀ ਦੇ ਸਿਦਕ ਸਬਰ ਵਲ ਜਾਣਾ ਚਾਹੁੰਦਾ ਹੈ। ਓਥੇ ਸੰਗ ਦਿਲੀ, ਪੱਥਰ ਦਿਲ ਦਾ ਕੰਮ ਨਹੀਂ। ਇਸ਼ਕ ਦਾ ਇਹ ਠਾਠਾਂ ਮਾਰਦਾ ਦਰਿਆ ਜ਼ੋਰ ਜ਼ਬਰ ਦੇ ਜ਼ਰੀਏ ਪਾਰ ਨਹੀਂ ਹੋ ਸਕਦਾ। ਇਸ ਦੀਆਂ ਖ਼ੌਫਨਾਕ ਲਹਿਰਾਂ ਨੂੰ ਇਸ਼ਕ ਦਾ ਸਿਦਕ ਹੀ ਠਲ ਸਕਦਾ ਹੈ। ਇਹ ਪਾਣੀ ਦੀਆਂ ਤੇਜ਼ ਲਹਿਰਾਂ ਇਸ਼ਕ ਦੀ ਤੇਜ਼ੀ, ਇਸ਼ਕ ਦੀ ਤੀਬਰਤਾ ਦਾ ਮੁਕਾਬਲਾ ਨਹੀਂ ਕਰ ਸਕਦੀਆਂ। ਸਾਰੇ ਦਰਿਆ, ਸਾਰੇ ਤੂਫਾਨ ਸ਼ਾਂਤ ਹੋ ਜਾਂਦੇ ਹਨ ਜਦੋਂ ਇਸ਼ਕ ਵਿਚ ਰੱਤਿਆ ਫਕੀਰ ਆਪਣੇ ਮਾਹੀ ਦਾ ਨਾਂ ਲੈ ਕੇ ਇਸ ਵਿਚ ਰਲ਼ ਜਾਂਦਾ ਹੈ।

ਉਹ ਦਰਿਆ ਜੇ ਤਰੋੜੇ ਬਨੀਅਨ,
ਮਹੇ ਸ਼ੀਸ਼ੇ ਕਰ ਕਰ ਕੌਣ ਪੁੱਛੇ।
ਓਥੇ ਕੁਰ ਕੁਰ ਕੁਰ ਕੁਰ ਹਿੱਕਾ ਪੱਥਰ,
ਮਾਰੇ ਕਿਉਂਕਰ ਕੌਣ ਪੁੱਛੇ।
**ਓਥੇ ਓਹੀ ਨੇ ਸ਼ੀਸ਼ੇ ਤੇ ਓਹੀ ਨੇ ਪੱਥਰ ਮਾਰਦਾ,**
ਬਰਸਰ ਕੌਣ ਪੁੱਛੇ।
ਓਥੇ ਕਰ ਕਰ ਕਰ ਕਰ ਸੁਣੀਏ ਨਾਹੀਂ ਕੁਰ ਕੁਨ,
ਕੱਪਰ ਕੌਣ ਪੁੱਛੇ।
**ਓਥੇ ਠਾਠੀਂ ਬਾਜ਼ੂ ਤੇ ਸਰੀਆਨ ਪਾਣੀ,**
ਲਹਰ ਦੀ ਧਰ ਧਰ ਕੌਣ ਪੁੱਛੇ।
ਓਥੇ ਦਰਿਆ ਦਾ ਪੈਰ ਤਿਲਕੇ ਲਹਰ ਕੰਬਦਾ,
ਥਰ ਥਰ ਕੌਣ ਪੁੱਛੇ।
**ਕਈ ਸੰਗ ਦਿਲੀਂ ਓਥੇ ਰੋ ਰੋ ਲਹਰਦੇ,**
ਮੈਂਡੇ ਮੈਂਡ ਮੁੜ ਮੁੜ ਕੌਣ ਪੁੱਛੇ।
ਇਹ ਬੈਤ ਮੁਕਰਰ ਨਾਹੀਂ ਮੁਕਰਰ,
ਇਹੀ ਮੁਕਰਰ ਕੌਣ ਪੁੱਛੇ।
ਹੈਦਰ ਸੁਣਿਆ ਕਿਨ ਕਹਿਆਂ ਓਥੇ,
ਪਾਣੀ ਫੜ ਫੜ ਕੌਣ ਪੁੱਛੇ।

ਕਲਾਮ ਅਲੀ ਹੈਦਰ, ੧੧੪

ਸੰਗ ਦਿਲੀ
sãg dilī

ਓਥੇ ਓਹੀ ਨੇ ਸ਼ੀਸ਼ੇ ਤੇ ਓਹੀ ਨੇ ਪੱਥਰ ਮਾਰਦਾ
othe ohī ne šīše te oī ne patthar mārdā

ਓਥੇ ਠਾਠੀਂ ਬਾਜ਼ੂ ਤੇ ਸਰੀਆਨ ਪਾਣੀ
othe ṭhāṭhī̃ bāzū te srīān pāṇī

ਕਈ ਸੰਗ ਦਿਲੀ ਓਥੇ ਰੋ ਰੋ ਲਹਰਦੇ
kaī sãg dilī othe ro ro lérde

**ਸੰਗਰਾਮ** sãgrām

ਨਾਂਵ, ਪੁਲਿੰਗ
ਸੰਘਰਸ਼, ਲੜਾਈ, ਯੁੱਧ

## ਫਿਰ ਸੰਗਰਾਮ ਦੀ ਅਗਵਾਈ ਕਿਰਸਾਣਾਂ ਦੇ ਹਥ ਵਿਚ ਆ ਜਾਵੇਗੀ

phir sãgrām dī agwāī kirsāṇā̃ de hath wič ā jāwegī

ਆਜ਼ਾਦੀ ਦੇ ਸੰਗਰਾਮ ਵੇਲੇ ਅਹਿੰਸਾ ਤੇ ਹਿੰਸਾ ਦਾ ਸਵਾਲ ਹਰ ਇਕ ਦੀ ਜ਼ਬਾਨ ਤੇ ਸੀ। ਗਾਂਧੀ ਜੀ ਦੇ ਅਹਿੰਸਕ ਸੰਗਰਾਮ ਨੇ ਸਾਰੇ ਭਾਰਤ ਵਿਚ ਇਹ ਬੜੀ ਵੱਡੀ ਲਹਿਰ ਚਲਾਈ ਹੋਈ ਸੀ ਜਿਸ ਨੇ ਦਰਮਿਆਨੇ ਤਬਕੇ ਦੇ ਮਹਾਜਨ ਲੋਕ ਤੇ ਪੜ੍ਹੇ ਲਿਖੇ ਵਰਗ ਨੂੰ ਜਿਤ ਲਿਆ ਸੀ। ਇਹ ਸੰਗਰਾਮ ਦਿਨੋ ਦਿਨ ਜ਼ੋਰ ਪਕੜ ਰਿਹਾ ਸੀ ਪਰ ਨੌਜਵਾਨ ਲੋਕ ਇਸ ਦੀ ਧੀਮੀ ਗਤੀ ਨਾਲ ਸੰਤੁਸ਼ਟ ਨਹੀਂ ਸਨ। ਇਸ ਨਾਲ ਕੋਈ ਧਮਕ ਵਾਲੀ, ਕੋਈ ਸਨਸਨੀ ਖੇਜ਼ ਖਬਰ ਵੀ ਨਹੀਂ ਸੀ ਬਣਦੀ। ਨੌਜਵਾਨਾਂ ਦੇ ਗਰਮ ਲਹੂ ਨੂੰ ਕੋਈ ਹਲੂਣਾ ਨਹੀਂ ਸੀ ਦੇਂਦੀ। ਇਸ ਨਾਲ ਕਿਸਾਨ ਵਰਗ ਵੀ ਕੋਈ ਬਹੁਤਾ ਖੁਸ਼ ਨਹੀਂ ਸੀ। ਕਿਸਾਨ ਤੇ ਨੌਜਵਾਨ ਆਪਣੀ ਇੱਜ਼ਤ ਵਾਸਤੇ ਲੜ ਮਰਦੇ ਹਨ। ਉਹਨਾਂ ਨੂੰ ਘੱਲੂਘਾਰੇ ਚੰਗੇ ਲਗਦੇ ਹਨ। ਹਿੰਦੋਸਤਾਨ ਵਿਚ ਇਸ ਹਿੰਸਕ ਦਰਸ਼ਨ ਦੀ ਕੋਈ ਖਾਸ ਲਹਿਰ ਨਹੀਂ ਸੀ। ਕੋਈ ਸੋਚੀ ਸਮਝੀ ਵਿਉਂਤ ਨਹੀਂ ਸੀ। ਸਮਝਿਆਂ ਜਾਂਦਾ ਸੀ ਕਿ ਇਕ ਦੋ ਅੰਗਰੇਜ਼ਾਂ ਨੂੰ ਮਾਰ ਕੇ ਉਹਨਾਂ ਨੂੰ ਡਰਾਅ ਲੈਣਗੇ ਤੇ ਅੰਗਰੇਜ਼ ਹਿੰਦੋਸਤਾਨ ਨੂੰ ਆਜ਼ਾਦ ਕਰ ਦੇਣਗੇ। ਹਾਲੀ ਰੂਸੀ ਇਨਕਲਾਬ ਜਾਂ ਮਾਰਕਸਵਾਦ ਦੇ ਦਰਸ਼ਨ ਨੇ ਭਾਰਤ ਵਿਚ ਕੋਈ ਪੈਂਤੜਾ ਨਹੀਂ ਸੀ ਜਮਾਇਆ। ਇੱਕੜ ਦੁੱਕੜ ਵਿਦਵਾਨ ਇਸ ਤੋਂ ਵਾਕਿਫ ਸੀ ਪਰ ਓਦੋਂ ਸੋਸ਼ਲਿਸਟ ਜਾਂ ਕਮਿਊਨਿਸਟ ਫਲਸਫੇ ਨੇ ਨੌਜਵਾਨਾਂ ਦੇ ਦਿਲ ਨਹੀਂ ਛੋਹੇ। ਹਿੰਸਾ ਵਿਚ ਯਕੀਨ ਰੱਖਣ ਵਾਲੇ ਜੱਥੇਬੰਦ ਵੀ ਨਹੀਂ ਸਨ। ਛੋਟੇ ਛੋਟੇ ਗਰੁਪ ਸਨ ਜਿਨਾਂ ਦਾ ਆਪਸ ਵਿਚ ਤਾਲ ਮੇਲ ਵੀ ਨਹੀਂ ਸੀ। ਜਦੋਂ ਭਗਤ ਸਿੰਘ ਵਰਗੇ ਨੌਜਵਾਨ ਉੱਠੇ ਜਾਂ ਪਿੱਛੋਂ ਗਦਰੀ ਬਾਬੇ ਆਏ ਤਾਂ ਵੀ ਇਹ ਹਿੰਸਕ ਲਹਿਰ ਸਾਰੇ ਭਾਰਤ ਦਾ ਸੰਗਰਾਮ ਨਾ ਬਣ ਸਕੀ। ਪਰ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਇਹਨਾਂ ਹਿੰਸਕ ਵਾਰਦਾਤਾਂ ਦਾ ਕੋਈ ਅਸਰ ਨਾ ਹੋਇਆ। ਸਗੋਂ ਇੰਜ ਕਿਹਾ ਜਾ ਸਕਦਾ ਹੈ ਕਿ ਹਿੰਸਾ ਨੂੰ ਰੋਕਣ ਲਈ ਜਾਂ ਹਿੰਸਕ ਕਾਰਿਆਂ ਨੂੰ ਬਦਨਾਮ ਕਰਨ ਲਈ ਅੰਗਰੇਜ਼ ਗਾਂਧੀ ਦੇ ਅਹਿੰਸਕ ਸੰਗਰਾਮ ਦੇ ਹਾਮੀ ਹੋ ਗਏ।

ਆਜ਼ਾਦੀ ਦੇ ਸੰਗਰਾਮ ਵਾਸਤੇ ਇਹ ਜ਼ਰੂਰੀ ਸੀ ਕਿ ਸਾਰੇ ਸੰਗਰਾਮੀ ਇਕ ਦਰਸ਼ਨ, ਇਕ ਫਲਸਫੇ ਦੇ ਹਾਮੀ ਹੋਣ ਤੇ ਕਿਸੇ ਜੱਥੇਬੰਦੀ ਅਨੁਸਾਰ ਲਹਿਰ ਚਲੇ। ਹਿੰਦੋਸਤਾਨ ਵਿਚ ਜਾਂ ਤੇ ਧਾਰਮਿਕ ਲਹਿਰਾਂ ਚਲਦੀਆਂ ਰਹੀਆਂ, ਜਿਹੜੀਆਂ ਹੁਣ ਵੀ ਚਲਦੀਆਂ ਹਨ। ਇਹ ਆਮ ਲੋਕਾਂ ਦੇ ਜਜ਼ਬਾਤਾਂ ਤੇ ਖੇਢਦੀਆਂ ਹਨ। ਕਦੀ ਤਾਂ ਇਹਨਾਂ ਦੀ ਮੁਹਿਮ ਵਿਚ ਕੋਈ ਚੰਗਾ ਮਨੁਖਤਾ ਦਾ ਆਦਰਸ਼ ਵੀ ਹੁੰਦਾ ਹੈ ਤੇ ਕਦੀ ਸਿਰਫ ਦੂਸਰੇ ਧਰਮ, ਦੂਸਰੇ ਭਾਈਚਾਰੇ ਦੀ ਨਫਰਤ। ਇਸ ਹਿੰਸਾ ਵਿਚ ਜਿਵੇਂ ਦੇਸ਼ ਦੀ ਵੰਡ ਵੇਲੇ ਹੋਈ, ਬੰਦੇ ਹੈਵਾਨ ਬਣ ਜਾਂਦੇ ਹਨ। ਅਹਿੰਸਾ ਦੀਆਂ ਲਹਿਰਾਂ ਭਾਵੇਂ ਢਿੱਲੀਆਂ ਹੋਣ, ਕਮਜ਼ੋਰ ਹੋਣ, ਧੀਮੀ ਗਤੀ

ਵਾਲੀਆਂ ਹੋਣ, ਉਹਨਾਂ ਵਿਚ ਸੋਚ ਸਮਝ ਤੋਂ ਕੰਮ ਲਿਆ ਜਾਂਦਾ ਹੈ। ਬਹਿਸ ਮੁਬਾਸਾ ਹੁੰਦਾ ਹੈ। ਹਿੰਸਾ ਵਿਚ ਕੋਈ ਕਿਸੇ ਦੀ ਨਹੀਂ ਸੁਣਦਾ। ਬੜੀਆਂ ਬੜੀਆਂ ਕ੍ਰਾਂਤੀਕਾਰੀ ਲਹਿਰਾਂ ਏਸੇ ਕਰਕੇ ਅਸਫਲ ਰਹਿੰਦੀਆਂ ਹਨ। ਏਸੇ ਤਰ੍ਹਾਂ ਅਠ੍ਹਾਰਵੀਂ ਸਦੀ ਦੇ ਫਰਾਂਸੀਸੀ ਇਨਕਲਾਬ ਵਿਚ ਹੋਇਆ। ਰੂਸ ਵਿਚ ਵੀ ਹਿੰਸਾ ਨਾਲ ਆਇਆ ਇਨਕਲਾਬ ਹਿੰਸਾ ਨਾਲ ਹੀ ਖ਼ਤਮ ਹੋਇਆ। ਹਿੰਦੋਸਤਾਨ ਵਿਚ ਸਭ ਕੁਝ ਰਲਿਆ ਮਿਲਿਆ ਸੀ।

ਮਦਨ, ਭਾਰਤੀ ਨੌਜਵਾਨਾਂ ਦੇ ਆਦਰਸ਼ਕ ਆਗੂ, ਭਗਤ ਸਿੰਘ ਨੂੰ ਇਕ ਮਿੰਟ ਦੀ ਦੇਰ ਹੋ ਜਾਣ ਕਰਕੇ ਵੇਖ ਨਾ ਸਕਿਆ। ਪੁਲੀਸ ਦੇ ਡਿਸਟ੍ਰਿਕਟ ਹੈੱਡ ਕੁਆਰਟਰਾਂ ਦੇ ਸਾਹਮਣੇ, ਅੰਗਰੇਜ਼ ਪੁਲੀਸ ਅਫ਼ਸਰ ਸਾਂਡਰਸ ਨੂੰ ਗੋਲੀ ਮਾਰਕੇ, ਤਿੰਨ ਨੌਜਵਾਨ ਦਇਆ ਨੰਦ ਕਾਲਜ ਦੇ **ਹੋਸਟਲਾਂ ਦੇ ਸਿਹਨ ਲਾਗੇ ਦੀ ਨਠ ਕੇ ਲੰਘ ਰਹੇ ਸਨ। ਉਹਨਾਂ ਦਾ ਪਿੱਛਾ ਹਵਾਲਦਾਰ ਚੰਨਣ ਸਿੰਘ ਕਰ ਰਿਹਾ ਸੀ,** ਜਿਸ ਵਿਚ ਕਰਤੱਵ ਪਾਲਣ ਦੀ ਭਾਵਨਾ ਕੰਮ ਕਰ ਰਹੀ ਸੀ ਅਤੇ ਇਕ ਸੁਘੜ ਜਨਤਕ ਕਰਮਚਾਰੀ ਲਈ ਇਹੋ ਕੁਝ ਹੀ ਸੋਭਦਾ ਸੀ। ਉਸ ਨੂੰ ਰੋਕਣ ਲਈ ਵੀ ਦੋ ਗੋਲੀਆਂ ਠੰਡੀਆਂ ਕਰਨੀਆਂ ਪਈਆਂ। ਕਾਲਜ ਹੋਸਟਲਾਂ ਦੇ ਪਿਛਵਾੜੇ ਇਕ ਤੰਗ ਜਿਹੀ ਗਲੀ ਸੀ ਜੋ ਇਕ ਬੰਨੇ ਖਾਲਸਾ ਹੋਸਟਲ ਨੂੰ ਜਾਂਦੀ ਸੀ, ਜਿਥੇ ਮਦਨ ਆਪਣੀ ਬੀ. ਏ. ਦੀ ਪੜ੍ਹਾਈ ਦੇ ਅੰਤਮ ਸਾਲ ਵਿਚ ਪੜ੍ਹ ਰਹਿਆ ਸੀ ਅਤੇ **ਦੂਜੇ ਬੰਨੇ ਇਹ ਗਲੀ ਬਾਹਰ ਕਮਾਦ ਤੇ ਕਪਾਹ ਦੇ ਖੇਤਾਂ ਨੂੰ ਚਲੀ ਜਾਂਦੀ ਸੀ,** ਜੋ ਇਹਨਾਂ ਲੋਕਾਂ ਦੇ ਯੋਧਿਆਂ ਨੂੰ ਬਚ ਕੇ ਨੱਠਣ ਲਈ ਕਾਫ਼ੀ ਹਦ ਤਕ ਸਹਾਈ ਹੋ ਸਕਦੇ ਸਨ, ਭਾਵੇਂ ਕਾਨੂੰਨ ਉਹਨਾਂ ਨੂੰ ਦੋਸ਼ੀ ਹੀ ਸਮਝਦਾ ਸੀ। ਇਹਨਾਂ ਦੋਹਾਂ ਕੋਲ ਇਕੋ ਹੀ ਸਾਈਕਲ ਸੀ, ਜਿਧਰੋਂ ਇਸ ਸਮੇਂ ਮਦਨ ਦੇ ਹੋਸਟਲ ਦਾ ਇਕ ਸਾਥੀ ਤੇ ਦੋ ਹੋਰ ਵਿਦਿਆਰਥੀ ਲੰਘੇ। ਇਹਨਾਂ ਕੋਲ ਵੀ ਇਕ ਸਾਈਕਲ ਸੀ, ਜੋ ਤਿੰਨਾਂ ਦੇ ਚੜ੍ਹਨ ਲਈ ਕਾਫ਼ੀ ਨਹੀਂ ਸੀ। ਮਦਨ ਦਾ ਸਾਥੀ ਉਸ ਨੂੰ ਰੇੜ੍ਹੀ ਲਿਜਾ ਰਿਹਾ ਸੀ। ਭਗਤ ਸਿੰਘ ਤੇ ਉਸ ਦੇ ਸਾਥੀ ਦਾ ਇਹ ਖ਼ਿਆਲ ਸੀ ਕਿ ਸਾਈਕਲ ਇਹਨਾਂ ਦੇ ਤਾਂ ਕੰਮ ਨਹੀਂ ਆ ਰਿਹਾ ਪਰ ਜੇ ਉਹ ਲੈ ਲੈਣ ਤਾਂ ਉਸ ਉੱਤੇ ਉਹ ਆਰਾਮ ਨਾਲ ਬਚ ਨਿਕਲਣਗੇ। ਉਹਨਾਂ ਨੇ ਸਾਈਕਲ ਨੂੰ ਜ਼ੋਰ ਦੀ ਝਪਟਾ ਮਾਰਿਆ, ਪਰ ਉਸ ਵਿਦਿਆਰਥੀ ਨੇ ਸਾਈਕਲ ਨੂੰ ਘੁਟ ਕੇ ਫੜਿਆ ਹੋਇਆ ਸੀ ਅਤੇ ਉਸ ਨੂੰ ਇਸ ਗਲ ਦਾ ਚਿਤ ਚੇਤਾ ਨਹੀਂ ਸੀ ਕਿ ਉਸ ਦੇ ਆਪਣੇ ਆਪ ਤੋਂ ਵਧੇਰੇ ਵੀ

ਇਹ ਕਿਸੇ ਲਈ ਲਾਭਦਾਇਕ ਹੋ ਸਕਦਾ ਹੈ। ਜੇ ਉਹਨਾਂ ਨੂੰ ਇਹ ਪਤਾ ਲਗ ਜਾਂਦਾ ਕਿ ਸਾਈਕਲ ਖੋਹਣ ਵਾਲੇ ਨੌਜਵਾਨ ਅੰਗਰੇਜ਼ ਪੁਲਸ ਅਫ਼ਸਰ ਦੇ ਕਾਤਿਲ ਹਨ, ਤਾਂ ਉਹ ਹਸ ਕੇ ਸਾਈਕਲ ਨੂੰ ਉਹਨਾਂ ਦੇ ਹਵਾਲੇ ਕਰ ਦਿੰਦੇ। ਇਹ ਗਲ ਵੇਖ ਕੇ, ਕਿ ਉਹਨਾਂ ਦੇ ਦੇਸ਼ਵਾਸੀ ਕਿਤਨੇ ਨਿਰ-ਸਹਾਇਕ ਹਨ, ਭਗਤ ਸਿੰਘ ਤੇ ਉਸ ਦੇ ਸਾਥੀ ਨੇ ਸਾਈਕਲ ਛਡ ਦਿੱਤਾ ਅਤੇ ਆਪਣੇ ਇਕੋ ਸਾਈਕਲ ਉੱਤੇ ਹੀ ਹੋ ਤੁਰੇ। ਕੁਝ ਪਲ ਪਿੱਛੋਂ ਹੀ ਮਦਨ ਗਲੀ ਵਿਚ ਆ ਗਿਆ ਤੇ ਉਸ ਨੂੰ ਸਾਰੀ ਵਾਰਤਾ ਦੱਸੀ ਗਈ। ਹੁਣ ਪਿੱਛਾ ਕਰਨ ਵਾਲੀ ਪੁਲੀਸ ਦੀ ਪਾਰਟੀ ਵੀ ਪਹੁੰਚ ਚੁੱਕੀ ਸੀ ਤੇ ਉਹਨਾਂ ਕੋਲੋਂ ਪਤਾ ਲੱਗਾ, ਕਿ ਇਹ ਹਿੰਦੁਸਤਾਨੀ ਸੂਰਮੇ ਛੋਟੇ ਪੁਲਿਸ ਕਪਤਾਨ, ਸਾਂਡਰਸ ਤੇ ਉਸ ਦੇ ਨਿੱਜੀ ਸਹਾਇਕ ਹਵਾਲਦਾਰ ਚੰਨਣ ਸਿੰਘ ਨੂੰ **ਗੋਲੀਆਂ ਮਾਰਕੇ ਪਾਰ ਬੁਲਾ ਗਏ ਸਨ।**

ਮਦਨ ਇਹ ਅਨੁਭਵ ਕਰ ਰਿਹਾ ਸੀ, ਕਿ ਉਹ ਕੇਵਲ ਉਸ ਬਹਾਦਰ ਨੂੰ ਵੇਖ ਹੀ ਨਹੀਂ ਸੀ ਸਕਿਆ, ਜਿਸ ਬਾਰੇ ਪਿੱਛੋਂ ਦੋ ਸਾਲ ਏਨੀ ਚਰਚਾ ਹੁੰਦੀ ਰਹੀ, ਸਗੋਂ **ਉਹ ਉਸ ਦੇ ਬੀਰ ਜੱਥੇ ਦਾ ਇਕ ਅੰਗ ਬਣਨੋਂ ਵੀ ਵਾਂਝਾ ਰਹਿਆ।** ਇਹ ਬੀਰ ਘਟਨਾ ਦੇ ਵਾਪਰਨ ਸਮੇਂ ਉਸ ਨਾਲ ਹੋਈ ਜਾਣ ਪਛਾਣ ਨਾਲ ਇਕ ਨਿਖੜਵੀ ਚਮਕ ਉਸ ਦੇ ਜੀਵਨ ਵਿਚ ਆ ਜਾਣੀ ਸੀ। ਪਿਛਲੇ ਛੇਆਂ ਮਹੀਨਿਆਂ ਤੋਂ ਦੇਸ਼ ਦੇ ਨੌਜਵਾਨ, ਜਲਸਿਆਂ ਵਿਚ ਨਾਹਰੇ ਲਾਉਂਦੇ ਆਏ ਸਨ, ਕਿ ਲਾਲਾ ਲਾਜਪਤ ਰਾਏ ਦੀ ਹੱਤਿਆ ਦਾ ਬਦਲਾ, ਮਹਾਤਮਾ ਗਾਂਧੀ ਜੀ ਦੇ ਅਹਿੰਸਾਵਾਦੀ ਢੰਗਾਂ ਨਾਲ ਨਹੀਂ ਲੈਣਾ, ਸਗੋਂ **''ਖ਼ੂਨ ਦਾ ਬਦਲਾ ਖ਼ੂਨ''** ਦੇ ਸਿਧਾਂਤ ਨਾਲ ਲੈਣਾ ਹੈ-ਇਸ ਲਈ ਇਹ ਖ਼ੁਸ਼ੀ ਦੀ ਗਲ ਸੀ ਕਿ ਹੁਣ ਉਸ ਨਾਹਰੇ ਨੂੰ ਅਸਲੀ ਰੂਪ ਦੇ ਦਿੱਤਾ ਗਿਆ ਸੀ। ਉਸ ਦੇ ਦੇਸ਼ ਦੇ ਨੌਜਵਾਨਾਂ ਨੇ ਇਕ ਵਾਰ ਤਾਂ ਇਹ ਸਿਧ ਕਰ ਦਿੱਤਾ ਸੀ ਕਿ **ਉਹ ਕੇਵਲ ਫੜ੍ਹਾਂ ਮਾਰਨ ਵਾਲੇ ਹੀ ਨਹੀਂ ਸਨ।** ਕੁਝ ਮਹੀਨੇ ਪਹਿਲਾਂ ਹੀ, ਜਦੋਂ ਹਰੀ ਕਿਸ਼ਨ ਨੂੰ ਗਵਰਨਰ ਮੌਂਟਮਰੈਂਸੀ ਨੂੰ ਪਾਰ ਬੁਲਾਉਣ ਵਿਚ ਅਸਫ਼ਲਤਾ ਹੋਈ ਸੀ, ਤਾਂ ਮਦਨ ਨੂੰ ਤੇ ਸਾਰੇ ਪੰਜਾਬ ਦੇ ਵਿਦਿਆਰਥੀਆਂ ਨੂੰ ਘੋਰ ਨਿਰਾਸਤਾ ਹੋਈ ਸੀ।

**ਹਿੰਸਾ ਤੇ ਭੈ-ਭੀਤ ਕਰਨ ਦੀ ਨੀਤੀ!** ਇਹ ਦੋ ਖ਼ਾਸ ਸਵਾਲ ਜੋ ਉਨ੍ਹਾਂ ਦਿਨਾਂ ਵਿਚ ਭਾਰਤ ਦੇ ਰਾਜਸੀ ਖੇਤਰ ਵਿਚ ਬੜੇ ਜ਼ੋਰ-ਸ਼ੋਰ ਨਾਲ ਵਿਚਾਰੇ ਜਾਂਦੇ ਸਨ, **ਇਨ੍ਹਾਂ ਨੂੰ ਵਿਚਾਰਨ ਤੇ ਘੋਖਣ**

**ਲਈ** ਲੋਕ ਉੱਨਾ ਹੀ ਉਤਸਾਹ ਦਸ ਰਹੇ ਸਨ, ਜਿਤਨਾ ਕਿ ਮਧ ਕਾਲ ਵਿਚ ਵਿਦਵਾਨ ਇਸ ਗਲ ਵਿਚ ਕਿ **ਸੂਈ ਦੇ ਨੱਕੇ ਉੱਤੇ ਕਿੰਨੇ ਫ਼ਰਿਸ਼ਤੇ ਖੜ੍ਹੇ ਹੋ ਸਕਦੇ ਹਨ।** ਅਤੇ ਇਨ੍ਹਾਂ ਪ੍ਰਸ਼ਨਾਂ ਨੂੰ ਵਿਚਾਰਨ ਦਾ ਲਾਭ ਵੀ ਉਤਨਾ ਹੀ ਸੀ।

ਮਹਾਤਮਾ ਗਾਂਧੀ ਅਹਿੰਸਾ ਦੇ ਪ੍ਰਚਾਰਕ ਸਨ। ਉਨ੍ਹਾਂ ਦੀ ਅਗਵਾਈ ਹੇਠ ਭਾਰਤ ਦੇ ਲੋਕ ਈਸਾਈ-ਮਤ ਦੇ ਪ੍ਰਸਿੱਧ ਸਿਧਾਂਤ ਨੂੰ ਅਮਲੀ ਜਾਮਾ ਪਹਿਨਾ ਰਹੇ ਸਨ, ਕਿ ਜੇ ਤੁਹਾਡੀ ਗਲ੍ਹ ਉੱਤੇ ਕੋਈ ਇਕ ਚੁਪੇੜ ਮਾਰਦਾ ਹੈ ਤਾਂ ਦੂਜੀ ਗਲ੍ਹ ਵੀ ਉਸ ਦੇ ਅੱਗੇ ਹੋਰ ਮਾਰਨ ਲਈ ਕਰ ਦਿਉ। ਪਰ ਬਹੁਤ ਸਾਰੇ ਨੌਜਵਾਨਾਂ ਤੇ ਕਿਰਸਾਣ ਲੋਕਾਂ ਲਈ ਇਸ ਸਿਧਾਂਤ ਨੂੰ ਗ੍ਰਹਿਣ ਕਰਨਾ ਬੜਾ ਕਠਨ ਸੀ। **ਉਹ ਨਿਤ ਦੀ ਬੇਇੱਜ਼ਤੀ ਨਹੀਂ ਸਨ ਸਹਾਰ ਸਕਦੇ।** ਉਨ੍ਹਾਂ ਨੂੰ ਤਾਂ ਮਹਾਤਮਾ ਗਾਂਧੀ ਦੇ ਆਦਰਸ਼ਾਂ ਉੱਤੇ ਵੀ ਸ਼ੰਕਾ ਉਤਪੰਨ ਹੋਣ ਲਗ ਪਈ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਸ ਸਮੇਂ ਹਰ ਕੋਈ ਇਸ ਗਲ ਨੂੰ ਮੰਨਦਾ ਸੀ ਕਿ ਭਾਰਤ ਦੇ ਲੋਕਾਂ ਵਿਚ ਹਾਲੀ ਹਥਿਆਰਬੰਦ ਇਨਕਲਾਬ ਦੀ ਸ਼ਕਤੀ ਨਹੀਂ ਸੀ ਆਈ, ਪਰ ਇਹ ਬਲ ਆਰੰਭ ਵਿਚ ਸਾਰੇ ਲੋਕਾਂ ਵਿਚ ਹੀ ਨਹੀਂ ਹੁੰਦਾ। ਇਹ ਸੰਗਰਾਮ ਵਿੱਚੋਂ ਹੀ ਸਹਿਜੇ ਸਹਿਜੇ ਉਤਪੰਨ ਹੋ ਜਾਂਦਾ ਹੈ। ਆਮ ਵਿਸ਼ਵਾਸ ਇਹ ਸੀ ਕਿ ਆਜ਼ਾਦੀ ਗਾਂਧੀ ਜੀ ਸਿਧਾਂਤਾਂ ਤੋਂ ਅੱਗੇ ਜਾ ਕੇ ਹੀ ਪ੍ਰਾਪਤ ਹੋਵੇਗੀ ਅਤੇ ਗਾਂਧੀ ਜੀ ਨਾ ਚਾਹੁੰਦੇ ਹੋਏ ਵੀ **ਹਿੰਸਾਮਈ ਇਨਕਲਾਬ ਲਈ ਵਾਯੂਮੰਡਲ ਪੈਦਾ ਕਰ ਰਹੇ ਹਨ।** ਇਸ ਗਲ ਦੀ ਸਗੋਂ ਲੋੜ ਸੀ ਕਿ ਆਰੰਭ ਵਿਚ ਸੁਤੰਤਰਤਾ ਦੇ ਸੰਗਰਾਮ ਦੀ ਰੂਪ-ਰੇਖਾ ਗਾਂਧੀ ਜੀ ਵਾਲੀ ਹੀ ਰੱਖੀ ਜਾਵੇ। ਕੁਝ ਤਾਂ ਇੱਥੋਂ ਤਕ ਵੀ ਕਹਿ ਦਿੰਦੇ ਸਨ ਅਤੇ ਇਹ ਗਲ ਹੈ ਵੀ ਕੁਝ ਹਦ ਤਕ ਸੱਚੀ ਸੀ ਕਿ ਗਾਂਧੀ ਜੀ ਦੇ ਢੰਗ ਕੇਵਲ ਉਨ੍ਹਾਂ ਸ਼ਰੇਣੀਆਂ ਲਈ ਹੀ ਲਾਭਦਾਇਕ ਸਨ, ਜਿਨ੍ਹਾਂ ਦੀ ਕਿ ਉਹ ਪ੍ਰਤਿਨਿਧਤਾ ਕਰਦੇ ਸਨ। **ਹਥਿਆਰਬੰਦ ਇਨਕਲਾਬ ਕੇਵਲ ਕਿਰਸਾਣ ਤੇ ਮਜ਼ਦੂਰ ਸ਼ਰੇਣੀਆਂ ਨੂੰ ਹੀ ਲਾਭਦਾਇਕ ਸਿਧ ਹੋਵੇਗਾ,** ਕਿ ਵਿਉਪਾਰੀ ਤੇ ਉਦਯੋਗੀ ਦਰਮਿਆਨੀਆਂ ਜਮਾਤਾਂ ਨੂੰ, ਜਿਨ੍ਹਾਂ ਦੇ ਹਿਤਾਂ ਵਿਚ, ਸ਼ਾਂਤਮਈ ਪਰਿਵਰਤਨ ਹੀ ਸਭ ਤੋਂ ਉਚਿਤ ਤੇ ਆਦਰਸ਼ਕ ਗਲ ਸੀ। ਬਹੁਤੇ ਜਿਹੜੇ ਇਨ੍ਹਾਂ ਵਿਚਾਰਾਂ ਦੇ ਸਨ, **ਕਿਰਸਾਨ ਵਰਗ ਵਿਚੋਂ ਸਨ।** ਉਹ ਇਸ ਗਲ ਵਿਚ ਵਿਸ਼ਵਾਸ ਰੱਖਦੇ ਸਨ ਕਿ ਗਾਂਧੀ ਜੀ ਦਾ ਅਹਿੰਸਾਵਾਦੀ ਢੰਗ ਅਸਫ਼ਲ ਸਿਧ ਹੋਵੇਗਾ ਅਤੇ **ਫਿਰ ਸੰਗਰਾਮ ਦੀ ਅਗਵਾਈ ਕਿਰਸਾਣਾਂ**

**ਦੇ ਹਥ ਵਿਚ ਆ ਜਾਵੇਗੀ** ਜੋ ਜਨਤਾ ਨੂੰ ਹਥਿਆਰਬੰਦ ਟਕਰ ਲੈਣ ਲਈ ਜੱਥੇਬੰਦ ਕਰਨਗੇ। ਇਹ ਵਿਚਾਰ ਕੇਵਲ ਰਾਸ਼ਟਰਵਾਦੀਆਂ ਤੇ ਕਮਿਊਨਿਸ਼ਟਾਂ ਜਾਂ ਸ਼ਹਿਰੀ ਲੋਕਾਂ ਤੇ ਪਿੰਡਾਂ ਦੇ ਕਿਰਸਾਣਾਂ ਵਿਚ ਬਹਿਸ ਤਕ ਹੀ ਨਹੀਂ ਸਨ ਪਹੁੰਚੇ, ਸਗੋਂ ਇਹਨਾਂ ਪਿੱਛੇ ਠੋਸ ਭਾਵ ਵੀ ਕੰਮ ਕਰ ਰਹੇ ਸਨ।

ਅਹਿੰਸਾਵਾਦ ਦਾ ਸਿਧਾਂਤ ਨੌਜਵਾਨਾਂ ਦੇ ਜੋਸ਼ ਨੂੰ ਸੰਤੁਸ਼ਟ ਨਹੀਂ ਸੀ ਕਰਦਾ। ਭਾਰਤੀ ਯੂਨੀਵਰਸਿਟੀਆਂ ਵਿਚ ਵਿਦਿਆਰਥੀ ਵਰਗ ਨੂੰ ਇਹ ਸੰਤੁਸ਼ਟ ਨਹੀਂ ਸੀ ਕਰਦਾ। ਇਸ ਲਈ ਕਦੀ ਕਦਾਈ ਕਿਸੇ ਸਮੇਂ ਕਲਕੱਤੇ ਤੇ ਕਿਸੇ ਵੇਲੇ ਲਾਹੌਰ **ਕੁਝ ਤਸ਼ੱਦਦ ਵੀ ਹੋ ਜਾਂਦਾ ਸੀ।** ਇਹ ਸੁਭਾਵਕ ਸੀ ਕਿ ਨੌਜਵਾਨਾਂ ਦਾ ਗਰਮ ਖ਼ੂਨ ਆਪਣੀ ਬੇਸਬਰੀ ਤੇ ਵਿਖਾਦ ਨੂੰ ਬਾਹਰ ਕੱਢਣ ਲਈ ਕਿਸੇ ਨਾ ਕਿਸੇ ਵੇਲੇ ਉਛਾਲਾ ਮਾਰਦਾ ਅਤੇ ਹਥਿਆਰਬੰਦ ਇਨਕਲਾਬ ਨੂੰ ਜੱਥੇਬੰਦ ਕਰਨ ਲਈ ਕਿਸੇ ਰਾਸ਼ਟਰੀ ਮਾਪ ਦੀ ਜਥੇਬੰਦੀ ਦੀ ਅਣਹੋਂਦ ਕਰਕੇ, ਕੋਈ ਇਕਾ ਦੁੱਕਾ ਤਸ਼ੱਦਦ ਦੀਆਂ ਕਾਰਵਾਈਆਂ ਵੀ ਕਰ ਗੁਜ਼ਰਦਾ।

ਅਹਿੰਸਾ ਵਿਚ ਇਕ ਮਤ ਦੇ ਰੂਪ ਵਿਚ ਵਿਸ਼ਵਾਸ ਰੱਖਣ ਤੋਂ ਉਪਰੰਤ ਗਾਂਧੀ ਜੀ ਨੇ ਇਸ ਨੂੰ ਦੂਜੇ ਦਰਜੇ ਦੀ ਚੰਗੀ ਨੀਤੀ ਦੇ ਰੂਪ ਵਿਚ ਵੀ ਅਪਨਾਇਆ ਸੀ। ਉਹਨਾਂ ਨੇ ਚੰਗੀ ਤਰ੍ਹਾਂ ਜਾਣ ਲਿਆ ਸੀ ਕਿ **ਤਸ਼ੱਦਦ ਨਾਲ ਕੋਈ ਵੀ ਮਸਲਾ ਹਲ ਨਹੀਂ ਹੋਵੇਗਾ।** ਉਹਨਾਂ ਨੇ ਇਸ ਗਲ ਦੀ ਮਹੱਤਤਾ ਨੂੰ ਵੀ ਅਨੁਭਵ ਕਰ ਲਿਆ ਸੀ ਕਿ ਅਜ਼ਾਦੀ ਸੰਗਰਾਮ ਵਿਚ ਕਿਰਸਾਣ ਸ਼ਰੇਣੀ ਨੂੰ ਵੀ ਮੱਧ-ਵਰਗ ਦਾ ਸਾਥੀ ਬਨਾਣ ਦੀ ਲੋੜ ਸੀ। ਪਿੱਛੋਂ ਉਹਨਾਂ ਕਰੋੜਾਂ ਅਛੂਤਾਂ ਵਲ ਵੀ ਧਿਆਨ ਕੀਤਾ, ਜੋ ਸਦੀਆਂ ਤੋਂ ਪਿੰਡਾਂ ਵਿਚ ਖੇਤ-ਮਜ਼ਦੂਰਾਂ ਦੇ ਰੂਪ ਵਿਚ ਕੰਮ ਕਰ ਰਹੇ ਸਨ ਅਤੇ ਜੋ ਹੁਣ ਉਦਯੋਗ ਕੇਂਦਰਾਂ ਵਿਚ ਆਉਣੇ ਸ਼ੁਰੂ ਹੋ ਗਏ ਸਨ। ਪਰੰਤੂ ਇਹਨਾਂ ਦੋਹਾਂ ਵਿਸ਼ਾਲ ਸ਼ਰੇਣੀਆਂ ਲਈ ਉਹਨਾਂ ਦੇ ਆਪਣੇ ਵੱਖਰੇ ਹੀ ਢੰਗ ਸਨ।

ਕਿਰਸਾਣ ਸ਼ਰੇਣੀ ਨੇ ਇਸ ਤਰ੍ਹਾਂ ਦਾ ਸੰਗਰਾਮ ਇਤਿਹਾਸ ਵਿਚ ਸ਼ਾਇਦ ਕਦੀ ਵੀ ਨਹੀਂ ਸੀ ਲੜਿਆ। ਉਸ ਦੀ ਅਸੰਤੁਸ਼ਟਤਾ ਤਾ ਸਦਾ ਹੀ ਹਥਿਆਰਬੰਦ ਬਗ਼ਾਵਤ ਦੇ ਰੂਪ ਵਿਚ ਪ੍ਰਗਟ ਹੁੰਦੀ ਰਹੀ ਹੈ, **ਭਾਵੇਂ ਉਹ ਬਗ਼ਾਵਤ ਚੰਗੀ ਤਰ੍ਹਾਂ ਜੱਥੇਬੰਦ ਹੋਵੇ ਜਾਂ ਮਾੜੀ।** ਅਤੇ ਅਜ ਵੀ ਇਹ ਗਲ ਸ਼ਾਇਦ ਸੌਖੀ ਤੇ ਉਹਨਾਂ ਦੇ ਭਾਵਾਂ ਨੂੰ ਵਧੇਰੇ ਸੰਤੁਸ਼ਟ ਕਰਨ ਵਾਲੀ ਸੀ, ਕਿ ਗਾਂਧੀ ਜੀ ਦੇ ਆਤਮ ਹੱਤਿਆ ਦੇ ਅਹਿੰਸਾਵਾਦੀ ਢੰਗਾਂ ਦੇ ਟਾਕਰੇ ਉੱਤੇ **ਉਹ ਹਥਿਆਰਬੰਦ ਸੰਗਰਾਮ ਲਈ**

**ਛੇਤੀ ਤਿਆਰ ਹੋ ਜਾਂਦੇ ਹਨ।** ਬੰਦੂਕ ਹਥ ਵਿਚ ਲੈ ਕੇ ਲੜਦਿਆਂ ਹੋਇਆਂ ਮਰ ਜਾਣਾ ਉਸ ਦੁਰਦਸ਼ਾ ਨਾਲੋਂ ਵਧੇਰੇ ਚੰਗਾ ਹੈ, **ਜੋ ਮਾਲੀਆ ਦੇਣ ਤੋਂ ਇਨਕਾਰੀ ਹੋਣ ਵੇਲੇ ਅੱਖਾਂ ਸਾਹਮਣੇ ਘਰ ਤੇ ਡੰਗਰਾਂ ਦੀ ਕੁਰਕੀ ਨੂੰ ਵੇਖ ਕੇ ਹੁੰਦੀ ਹੈ।** ਅਤੇ ਇਸ ਨਾਲ **ਗ੍ਰਿਹਸਤ ਮਾਰਗ ਦੀ ਗੱਡੀ ਚਲਦੀ-ਚਲਦੀ ਵੀ ਠਹਿਰ ਜਾਂਦੀ ਹੈ।** ਇਸ ਲਈ ਗਾਂਧੀ ਜੀ ਦੀ ਨੀਤੀ ਉਨ੍ਹਾਂ ਦੇ ਅਨੁਕੂਲ ਨਹੀਂ ਸੀ ਪਰ ਕਿਸੇ ਆਗੂ ਦੇ ਨਾ ਹੋਣ ਕਰਕੇ, ਉਨ੍ਹਾਂ ਪਾਸ ਹੋਰ ਚਾਰਾ ਵੀ ਕੋਈ ਨਹੀਂ ਸੀ।

ਇਸ ਵਿਚ ਕੋਈ ਸੰਦੇਹ ਨਹੀਂ ਕਿ 1917 ਦੇ ਰੂਸੀ ਇਨਕਲਾਬ ਨੇ ਸਿਧ ਕਰ ਦਿੱਤਾ ਹੋਇਆ ਸੀ ਕਿ ਸ਼ਸਤਰ-ਬੰਦ ਇਨਕਲਾਬ ਦਾ ਦੌਰ ਹਾਲੀ ਖ਼ਤਮ ਨਹੀਂ ਹੋਇਆ ਸੀ ਅਤੇ **ਨਾ ਹੀ ਇਹ ਦੂਰ ਭੂਤ ਦੀ ਗਲ ਸੀ।** ਪਰ ਹਥਿਆਰਬੰਦ ਬਗ਼ਾਵਤ ਦੇ ਟਾਕਰੇ ਉੱਤੇ ਰੂਸ ਦਾ ਇਨਕਲਾਬ ਇਕ ਬਹੁਤ ਵਿਸ਼ਾਲਤਾ ਗ੍ਰਹਿਣ ਕਰ ਚੁੱਕਾ ਸੀ ਅਤੇ ਇਵੇਂ ਹੀ ਕਿਰਸਾਣਾਂ ਦੇ ਵਿਦਰੋਹ ਤੋਂ ਇਹ ਬਹੁਤ ਵਡੇਰਾ ਸੀ। ਇਸ ਦਾ ਖੇਤਰ ਇਤਨਾ ਚੌੜਾ ਤੇ ਵਿਸ਼ਾਲ ਸੀ, ਕਿ ਭਾਰਤ ਦੇ ਕਿਰਸਾਣ ਆਗੂਆਂ ਦੀ ਕਲਪਨਾ ਇਸ ਅੱਗੇ ਇਕ ਭਿਖਾਰੀ ਵਾਂਗ ਚਕਤ ਹੋ ਗਈ ਸੀ। ਇਸ ਲਈ ਉਹਨਾਂ ਨੂੰ ਲੈ ਦੇ ਕੇ ਗਾਂਧੀ ਜੀ ਦਾ ਮਾਰਗ ਹੀ ਦਿਸਦਾ ਸੀ।

ਮਧ ਸ਼ਰੇਣੀ ਦੇ ਕਾਰ-ਵਿਹਾਰੀ ਲੋਕ ਅਮਨ ਚਾਹੁੰਦੇ ਸਨ। ਅੰਗਰੇਜ਼ ਹੁਕਮਰਾਨਾਂ ਤੋਂ ਨਿਰਾਸ਼ ਹੋਣ ਦਾ ਉਹਨਾਂ ਨੂੰ ਕੋਈ ਕਾਰਣ ਨਹੀਂ ਸੀ ਦਿੱਸਦਾ। ਉਹ ਇਸ ਗਲ ਨੂੰ ਅਨੁਭਵ ਕਰ ਰਹੇ ਸਨ, ਕਿ ਰਾਜ ਸੱਤਾ ਦਾ ਪਰਿਵਰਤਨ ਉਹਨਾਂ ਦੇ ਹਕ ਵਿਚ ਸਹਿਜੇ-ਸਹਿਜੇ ਹੋ ਰਿਹਾ ਸੀ, ਪਹਿਲਾਂ ਉਦਯੋਗ ਧੰਧੇ ਤੇ ਵਿਉਪਾਰ ਦੇ ਖੇਤਰ ਵਿਚ ਅਤੇ ਫਿਰ ਰਾਜ-ਪ੍ਰਬੰਧ ਵਿਚ ਵੀ। ਉਹਨਾਂ ਦਾ ਵਿਚਾਰ ਸੀ ਕਿ ਕਈ ਸਾਲਾਂ ਦੀ **ਹਥਿਆਰਬੰਦੀ ਟੱਕਰ ਦੇ ਸਿਆਪੇ ਸਹੇੜਨ ਨਾਲੋਂ ਸਹਿਜੇ** ਸਹਿਜੇ ਹੋ ਰਹੀ ਯਕੀਨੀ ਜਿਤ ਵਧੇਰੇ ਚੰਗੀ ਹੈ। ਇਤਿਹਾਸ ਦੇ ਸਾਰੇ ਸਬਕਾਂ ਨੂੰ ਭੁਲਾ ਕੇ, ਉਹ ਇਸ ਗਲ ਵਿਚ ਵਿਸ਼ਵਾਸ ਰੱਖਣ ਲਗ ਪਏ ਹੋਏ ਸਨ ਕਿ ਅੰਗਰੇਜ਼ਾਂ ਵਰਗੀ ਮਹਾਨ ਤਾਕਤ ਦੇ ਸਾਹਮਣੇ ਹਥਿਆਰਬੰਦ ਇਨਕਲਾਬ ਕਾਮਯਾਬ ਨਹੀਂ ਹੋ ਸਕੇਗਾ। ਅਜਿਹਾ ਪਰਚਾਰ ਕਰਨਾ ਉਹਨਾਂ ਦੇ ਹਿੱਤਾਂ ਦੇ ਅਨੁਕੂਲ ਵੀ ਸੀ, ਕਿਉਂ ਜੋ ਇਸ ਗਲ ਦਾ ਕੋਈ ਨਿਸ਼ਚਾ ਨਹੀਂ ਸੀ, ਕਿ ਹਥਿਆਰਬੰਦ ਇਨਕਲਾਬ ਤੋਂ ਪਿੱਛੋਂ ਰਾਜ-ਸੱਤਾ ਕਿਸ

ਸ਼ਰੇਣੀ ਦੇ ਹਥ ਆਵੇਗੀ। ਉਹਨਾਂ ਦੇ ਜਾਂ ਕਿਰਸਾਣ ਸ਼ਰੇਣੀ ਦੇ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, ੧੦੩

ਸੰਗਰਾਮ
sãgrām

ਹੋਸਟਲਾਂ ਦੇ ਸਿਹਨ ਲਾਗੇ ਦੀ ਨਠ ਕੇ ਲੰਘ ਰਹੇ ਸਨ
hosṭalā̃ de sihan lāge dī naṭh ke lə̃g rahe san

ਉਹਨਾਂ ਦਾ ਪਿੱਛਾ ਹਵਾਲਦਾਰ ਚੰਨਣ ਸਿੰਘ ਕਰ ਰਿਹਾ ਸੀ
ónā̃ dā piččhā hwāldār čãnaṇ sĩ́g kar rihā sī

ਦੂਜੇ ਬੰਨੇ ਇਹ ਗਲੀ ਬਾਹਰ ਕਮਾਦ ਤੇ ਕਪਾਹ ਦੇ ਖੇਤਾਂ ਨੂੰ ਚਲੀ ਜਾਂਦੀ ਸੀ
dūje bãne é galī bā́r kmād te kapā́ de khetā̃ nū̃ čalī jā̃dī sī

ਗੋਲੀਆਂ ਮਾਰਕੇ ਪਾਰ ਬੁਲਾ ਗਏ ਸਨ
golīā̃ mārke pār bulā gae san

ਉਹ ਉਸ ਦੇ ਬੀਰ ਜੱਥੇ ਦਾ ਇਕ ਅੰਗ ਬਣਨੋਂ ਵੀ ਵਾਂਝਾ ਰਹਿਆ
ó us de bīr jatthe dā ik ãg baṇnõ wī wā̃́jā rɛ́ā

ਖ਼ੂਨ ਦਾ ਬਦਲਾ ਖ਼ੂਨ
ḳhūn dā badlā ḳhūn

ਉਹ ਕੇਵਲ ਫੜ੍ਹਾਂ ਮਾਰਨ ਵਾਲੇ ਹੀ ਨਹੀਂ ਸਨ
ó kewal phárā̃ māran wāle hī naĩ́ san

ਹਿੰਸਾ ਤੇ ਭੈ-ਭੀਤ ਕਰਨ ਦੀ ਨੀਤੀ
hĩsā te pɛ̀ pı̀t karn dī nītī

ਇਨ੍ਹਾਂ ਨੂੰ ਵਿਚਾਰਨ ਤੇ ਘੋਖਣ ਲਈ
énā̃ nū̃ wičāran te kòkhan laī

ਸੂਈ ਦੇ ਨੱਕੇ ਉੱਤੇ ਕਿੰਨੇ ਫ਼ਰਿਸ਼ਤੇ ਖੜ੍ਹੇ ਹੋ ਸਕਦੇ ਹਨ
sūī de nakke utte kĩne frište kháṛe ho sakde han

ਉਹ ਨਿਤ ਦੀ ਬੇਇੱਜ਼ਤੀ ਨਹੀਂ ਸਨ ਸਹਾਰ ਸਕਦੇ
ó nit dī beizzatī naĩ́ san sahār sakde

ਹਿੰਸਾਮਈ ਇਨਕਲਾਬ ਲਈ ਵਾਯੂਮੰਡਲ ਪੈਦਾ ਕਰ ਰਹੇ ਹਨ
hĩsāmaī inqlāb laī wāyūmãḍal pɛdā kar rahe han

ਹਥਿਆਰਬੰਦ ਇਨਕਲਾਬ ਕੇਵਲ ਕਿਰਸਾਣ ਤੇ ਮਜ਼ਦੂਰ ਸ਼ਰੇਣੀਆਂ ਨੂੰ ਹੀ ਲਾਭਦਾਇਕ ਸਿਧ ਹੋਵੇਗਾ
hathiārbãd inqlāb kewal kirsāṇ te mazdūr šreṇīā̃ nū̃ hī lā́bdāik síd howegā

ਕਿਰਸਾਨ ਵਰਗ ਵਿਚੋਂ ਸਨ
kirsān warg wiččõ san

ਫਿਰ ਸੰਗਰਾਮ ਦੀ ਅਗਵਾਈ ਕਿਰਸਾਣਾਂ ਦੇ ਹਥ ਵਿਚ ਆ ਜਾਵੇਗੀ
phir sãgrām dī agwāī kirsāṇã de hath wič ā jāwegī

ਕੁਝ ਤਸ਼ੱਦਦ ਵੀ ਹੋ ਜਾਂਦਾ ਸੀ
kúj tšadad wī ho jā̃dā sī

ਤਸ਼ੱਦਦ ਨਾਲ ਕੋਈ ਵੀ ਮਸਲਾ ਹਲ ਨਹੀਂ ਹੋਵੇਗਾ
tašadad nāl koī wī maslā hal naı̃́ howegā

ਭਾਵੇਂ ਉਹ ਬਗ਼ਾਵਤ ਚੰਗੀ ਤਰ੍ਹਾਂ ਜੱਥੇਬੰਦ ਹੋਵੇ ਜਾਂ ਮਾੜੀ
pā̀wẽ ó bgāwat čãgī tarã̀ jatthebãd howe jã māṛī

ਉਹ ਹਥਿਆਰਬੰਦ ਸੰਗਰਾਮ ਲਈ ਛੇਤੀ ਤਿਆਰ ਹੋ ਜਾਂਦੇ ਹਨ
ó hathiārbãd sãgrām laī čhetī tiār ho jā̃de han

ਜੋ ਮਾਲੀਆ ਦੇਣ ਤੋਂ ਇਨਕਾਰੀ ਹੋਣ ਵੇਲੇ ਅੱਖਾਂ ਸਾਹਮਣੇ ਘਰ ਤੇ ਡੰਗਰਾਂ ਦੀ ਕੁਰਕੀ ਨੂੰ ਵੇਖ ਕੇ ਹੁੰਦੀ ਹੈ
jo mālīā deṇ tõ inkārī hoṇ wele akkhā̃ sā́mṇe kàr te ḍãgrā̃ dī kurkī nū̃ wekh ke hũdī hɛ

ਗ੍ਰਿਹਸਤ ਮਾਰਗ ਦੀ ਗੱਡੀ ਚਲਦੀ-ਚਲਦੀ ਵੀ ਠਹਿਰ ਜਾਂਦੀ ਹੈ
gríst mārag dī gaḍḍī čaldī čaldī wī ṭhɛ́r jā̃dī hɛ

ਨਾ ਹੀ ਇਹ ਦੂਰ ਭੂਤ ਦੀ ਗਲ ਸੀ
nā hī é dūr pū̀t dī gal sī

ਹਥਿਆਰਬੰਦੀ ਟੱਕਰ ਦੇ ਸਿਆਪੇ ਸਹੇੜਨ ਨਾਲੋਂ ਸਹਿਜੇ
hathiārbā̃dī ṭakkar de siāpe saheṛan nālõ sɛ́je

**ਸੰਗਰਾਮੀ** sãgrāmī

ਵਿਸ਼ੇਸ਼ਣ
ਸੰਘਰਸ਼ ਕਰਨ ਵਾਲਾ, ਖਾੜਕੂ, ਜੁਝਾਰੂ ਇਨਕਲਾਬੀ

**ਇਕ ਜਿੱਤੇ ਹੋਏ ਸੰਗਰਾਮੀ ਦੇ ਵਿਜੈ-ਭਾਵ ਨਾਲ ਸੌਣ ਲਈ ਲੇਟ ਗਏ**
ik jitte hoe sãgrāmī de wijɛ pā̀w nāl sɔṇ laī leṭ gae

ਫਰਾਂਸੀਸੀ ਫਿਲਾਸਫਰ ਯਾਂ-ਪੋਲ ਸਾਰਤ੍ਰ ਦਾ ਬਾਪ ਛੋਟੇ ਹੁੰਦਿਆਂ ਹੀ ਗੁਜ਼ਰ ਗਿਆ ਸੀ ਤੇ ਉਸ ਦੀ ਮਾਤਾ ਉਸ ਨੂੰ ਆਪਣੇ ਪੇਕੇ, ਉਸ ਦੇ ਨਾਨਕੇ ਲੈ ਆਈ ਸੀ। ਸਾਰਤ੍ਰ ਛੋਟਾ ਬੱਚਾ ਸੀ ਤੇ ਬੱਚਿਆਂ ਵਾਲੀਆਂ ਸ਼ੈਤਾਨੀਆਂ ਕਰਦਾ ਸੀ। ਉਸ ਦੀ ਮਾਂ ਕਹਿੰਦੀ ਸੀ: ਸ਼ੈਤਾਨੀ ਨਾ ਕਰ, ਅਸੀਂ ''ਆਪਣੇ ਘਰ'' ਨਹੀਂ। ਇਹ ਘਟਣਾਂ ਦਾ ਜ਼ਿਕਰ ਸਾਰਤ੍ਰ ਆਪਣੀ ਨੋਬਲ ਪੁਰਸਕਾਰ ਜੇਤੂ ਪੁਸਤਕ, ਲੇ ਮੋ, ਸ਼ਬਦ, ਵਿਚ ਲਿਖਦਾ ਹੈ। ਸਾਰਤ੍ਰ ਓਦੋਂ

ਪੈਂਠਾਂ ਸਾਲਾਂ ਦਾ ਸੀ। ਉਹ ਅੱਗੇ ਲਿਖਦਾ ਹੈ: ਮੈਂ ਕਦੀ ਵੀ ''ਆਪਣੇ ਘਰ'' ਨਹੀਂ ਰਿਹਾ। ਆਪਣਾ ਘਰ ਜਿੱਥੇ ਬੰਦਾ ਓਪਰਾ ਨਾ ਹੋਵੇ, ਪ੍ਰਾਹੁਣਾ ਨਾ ਹੋਵੇ। ਜਿੱਥੇ ਉਹ ਜਿਵੇਂ ਮਰਜ਼ੀ ਰਹੇ, ਜੋ ਮਰਜ਼ੀ ਕਰੇ। ਚੰਗਾ ਕਰੇ, ਮਾੜਾ ਕਰੇ ਪਰ ਜੋ ਵੀ ਹੋਵੇ ਉਸ ਦੀ ਮਰਜ਼ੀ ਨਾਲ। ਸੁੰਤਤਰ ਲੋਕ ''ਆਪਣੇ ਘਰ'' ਹੁੰਦੇ ਹਨ। ਗੁਲਾਮ ਲੋਕ ਆਪਣੇ ਦੇਸ਼ ਵਿਚ ਵੀ ''ਆਪਣੇ ਘਰ'' ਨਹੀਂ ਹੁੰਦੇ। ਆਪਣਾ ਘਰ ਸੁੰਤਤਰਤਾ ਦਾ ਚਿੰਨ ਹੈ। ਆਜ਼ਾਦੀ ਦਾ ਨਿਸ਼ਾਨ ਹੈ।

ਮਨੁਖ ਸਾਰੀ ਉਮਰ ਸੰਗਰਾਮ ਕਰਦਾ ਹੈ। ਮਿਹਨਤ ਕਰਦਾ ਹੈ। ਸਿਦਕ ਤੇ ਸਿਰੜ ਨਾਲ ਜੀਵਨ ਬਿਤਾਉਂਦਾ ਹੈ ਕਿ ਇਕ ਦਿਨ ਉਹ ਆਪਣਾ ਘਰ ਬਣਾਏਗਾ। ਆਪਣੀ ਮਰਜੀ ਨਾਲ ਉਸ ਨੂੰ ਉਸਾਰੇਗਾ, ਸਜਾਏਗਾ, ਰਹੇਗਾ। ਇਕ ਵੇਰਾਂ ਇਕ ਇਸਤਰੀ ਵਕਤਾ ਨੇ ਕਿਹਾ ਸੀ। ਲੜਕੀ ਨੂੰ ਮਾਪੇ ਕਹਿੰਦੇ ਹਨ, ਇਹਨੇ ਤਾਂ ਇਕ ਦਿਨ ਆਪਣੇ ਘਰ ਚਲੀ ਜਾਣਾ। ਭਾਵ ਉਸ ਦੇ ਮਾਪਿਆਂ ਦਾ ਘਰ ਉਸ ਦਾ ਘਰ ਨਹੀਂ ਤੇ ਸਹੁਰੇ ਸਦਾ ਉਸ ਨੂੰ ਬਾਹਰੋਂ ਆਈ ਸਮਝਦੇ ਹਨ। ਉਹ ਪੁਛਣਾ ਚਾਹੁੰਦੀ ਸੀ, ਦੱਸੋ ਲੜਕੀ ਦਾ ''ਘਰ'' ਕਿਹੜਾ ਹੁੰਦਾ ਹੈ।

ਬਿਨੈ ਸਿੰਘ ਦਾ ਲੜਕਾ ਵਕੀਲ ਬਣ ਕੇ ਚਾਰ ਪੈਸੇ ਕਮਾਉਂਦਾ ਹੈ ਤੇ ਆਪਣੇ ਟੱਬਰ ਨੂੰ ਵਾਪਸ ਆਪਣੇ ਪਿੰਡ, ਆਪਣੇ ਘਰ ਲੈ ਕੇ ਆਉਂਦਾ ਹੈ। ਪੰਜਾਹ ਸਾਲ, ਅੱਧੀ ਸਦੀ ਬਾਹਰ ਰਹਿ ਕੇ ਉਹ ਆਪਣੇ ਘਰ ਆਉਂਦੇ ਹਨ। ਇਸ ਆਪਣੇ ਘਰ ਦਾ ਇਕ ਚਾਅ ਹੈ, ਇਕ ਮਲਾਰ ਹੈ, ਇਕ ਤਾਂਘ ਹੈ। ਘਰ ਆਉਣ ਦੀ ਆਸ ਵਿਚ ਬੰਦਾ ਦੇਸਾਂ ਬਦੇਸਾਂ ਵਿਚ ਧੱਕੇ ਖਾਂਦਾ ਹੈ। ਮਿਹਨਤ ਮਜ਼ਦੂਰੀ ਕਰਦਾ ਹੈ ਕਿ ਕਦੀ ਉਹ ਆਪਣੇ ਘਰ, ਆਪਣੇ ਪਿੰਡ ਜਾ ਸਕੇਗਾ। ਉਹ ਓਥੋਂ ਦਾ ਮਾਲਕ ਹੋਵੇਗਾ। ਓਥੇ ਉਸ ਦਾ ਭਾਈਚਾਰਾ ਹੋਵੇਗ। ਓਥੇ ਉਹ ਓਪਰਾ ਨਹੀਂ ਹੋਵੇਗਾ। ਗ਼ੈਰ ਕਾਲਾ ਹਿੰਦੋਸਤਾਨੀ ਨਹੀਂ ਹੋਵੇਗਾ। ਉਹ ਆਪਣੇ ਪਿੰਡ, ਆਪਣੇ ਘਰ ਆਪਣੇ ਸੂਰਜ ਦੀ ਆਪਣੀ ਧੁਪ ਸੇਕੇਗਾ।

**ਪਹਿਰ ਦਾ ਤੜਕਾ ਸੀ** ਜਦ ਦਇਆ ਕੌਰ, ਮਦਨ, ਸਰਦੂਲ, ਪ੍ਰੀਤੋ ਅਰ ਜੀਤੋ ਨੂੰ, ਜੋ ਇਸ ਸਮੇਂ ਸਹੁਰਿਆਂ ਤੋਂ, ਆਪਣੇ ਮਾਪਿਆਂ ਨੂੰ ਉਨ੍ਹਾਂ ਦੇ **ਘਰ ਜਾਣ ਵੇਲੇ ਵਿਦਾ ਕਰਨ ਆਈ ਹੋਈ ਸੀ,** ਲੈ ਕੇ ਰੇਲ ਦੇ ਸਟੇਸ਼ਨ 'ਤੇ ਅਪੜ ਗਈ, ਗੱਡੀ ਚੱਲਣ ਤੋਂ ਡੇਢ ਘੰਟਾ ਪਹਿਲਾਂ। ਹਰੀ ਸਿੰਘ ਦੀ ਪਤਨੀ, **ਉਸ ਦੀਆਂ ਦੋਵੇਂ ਨੂੰਹਾਂ, ਪੋਤੇ, ਪੋਤੀਆਂ, ਸਭ ਦਇਆ ਕੌਰ ਨੂੰ ਵਿਦਾ ਕਰਨ ਸਟੇਸ਼ਨ ਤਕ ਆਏ ਸਨ।** ਇਹ ਦਿਨ ਦਇਆ ਕੌਰ ਲਈ ਉਸ ਦੇ ਵਿਆਹ ਤੋਂ ਵੀ ਵਧੇਰੇ ਖ਼ੁਸ਼ੀ ਦਾ ਦਿਨ ਸੀ। ਵਿਦਾ ਕਰਨ ਆਏ ਸਾਰੇ ਸਨੇਹੀ ਜੁਦਾ ਹੋਣ ਲੱਗੇ ਹੋਏ ਸਨ, ਜੀਤੋ ਵੀ ਰੋਣ ਨਹੀਂ ਸੀ ਰੋਕ ਸਕੀ, ਪਰ ਦਇਆ ਕੌਰ ਅਰ ਉਸ ਦੇ ਦੂਜੇ ਤਿੰਨਾਂ ਬੱਚਿਆਂ ਦੀਆਂ ਅੱਖਾਂ ਵਿਚ ਹੰਝੂ ਨਾਉਂ ਨੂੰ ਨਹੀਂ ਸੀ। ਬੱਚੇ ਆਪਣੇ ਜਨਮ ਦੇ

ਸੰਸਕਾਰਾਂ ਤੋਂ, ਜਨਮ-ਭੂਮੀ ਤੋਂ, ਜਨਮ ਦੇ ਸਾਥੀਆਂ ਤੋਂ, ਵਿਛੜ ਰਹੇ ਸਨ, ਪਰ ਉਹ ਉਸ ਥਾਂ ਨੂੰ ਜਾਣ ਲੱਗੇ ਖ਼ੁਸ਼ ਸਨ, ਜਿੱਥੇ ਉਨ੍ਹਾਂ ਵਿਚੋਂ ਕੋਈ ਵੀ ਕੁਝ ਦਿਨਾਂ ਤੋਂ ਵੱਧ ਕਦੀ ਜਾ ਕੇ ਰਿਹਾ ਨਹੀਂ ਸੀ। ਜਿਥੇ ਉਨ੍ਹਾਂ ਦੀ ਜ਼ਮੀਨ ਤੇ ਘਰ ਸਨ, ਭਾਵੇਂ ਸਭ ਗਹਿਣੇ ਪਏ ਹੋਏ, ਪਰ ਜਿਹੜਾ ਬਾਵਜੂਦ ਇਨ੍ਹਾਂ ਸਭ ਗੱਲਾਂ ਦੇ ਉਨ੍ਹਾਂ ਦਾ ਘਰ ਸੀ। ਉਨ੍ਹਾਂ ਕੋਈ ਹੰਝੂ ਨਾ ਵਗਾਏ। **ਉਹ ਫਫੇਕੁਟ ਨਹੀਂ ਸਨ।**

ਰੇਲ ਦੇ ਪੰਧ ਵਿਚ ਕੋਈ ਉਚੇਚ, ਕੋਈ ਵਿਸ਼ੇਸ਼ਤਾ ਨਹੀਂ ਸੀ, ਛੋਟੇ ਦੋ ਜੀਵਾਂ ਲਈ ਵੀ ਜਿਨ੍ਹਾਂ ਨੇ ਘਰ ਤੋਂ ਬਾਹਰ ਕਦੀ ਪੈਰ ਘਟ ਹੀ ਰੱਖਿਆ ਸੀ। ਦੋ ਸੌ ਮੀਲ ਦਾ ਰੇਲ ਦਾ ਸਫ਼ਰ ਉਨ੍ਹਾਂ ਨੂੰ ਇਉਂ ਜਾਪਦਾ ਸੀ ਜਿਵੇਂ ਦੋ ਚਾਰ ਕੋਹ ’ਤੇ ਕਿਸੇ ਪਿੰਡੋਂ ਕਿਸੇ ਮੇਲ ’ਤੇ ਜਾ ਕੇ ਵਾਪਸ ਹੋਣਾ। ਜਿਸ ਘਰ ਨੂੰ ਉਹ ਜਾ ਰਹੇ ਸਨ, ਉੱਥੇ ਉਹ ਕਦੀ ਪਹਿਲਾਂ ਵਸੇ ਨਹੀਂ ਹਨ, ਪਰ ਉਹ ਉਨ੍ਹਾਂ ਨੂੰ ਬਿਲਕੁਲ **ਕੋਈ ਨਵੀਂ ਗਲ ਨਹੀਂ ਸੀ ਪਰਤੀਤ ਹੋ ਰਿਹਾ। ਉਨ੍ਹਾਂ ਦੇ ਖ਼ੂਨ ਵਿਚ ਪਿਉ, ਦਾਦੇ, ਦਾਦੀ, ਪੜਦਾਦੀ ਦਾ ਉਹ ਖ਼ੂਨ ਸੀ** ਜੋ ਉਸ ਘਰ ਵਿਚ ਜੰਮ ਪਲ, ਵਰੋਸਾ ਕੇ ਪੁਸ਼ਤਾਂ ਬਧੀ ਇਕ ਪ੍ਰਸਤੁਤ ਵਹਿਣ ਵਾਂਗ ਚਲਾ ਆ ਰਿਹਾ ਸੀ। ਉਹ ਉਸ ਘਰ ਲਈ ਨਵੇਂ ਬੇਸ਼ਕ ਹੋਣ, ਉਨ੍ਹਾਂ ਦਾ ਖ਼ੂਨ ਨਵਾਂ ਨਹੀਂ ਸੀ। **ਉਸ ਖ਼ੂਨ ਵਿਚ ਉਹ ਘਰ ਪੁਸ਼ਤਾਂ ਤੋਂ ਵਸ ਰਿਹਾ ਸੀ।**

ਉਨ੍ਹਾਂ ਰਵੇਲਪੁਰ ਆਪਣੇ ਔਣ ਦੀ ਖ਼ਬਰ ਚਿੱਠੀ ਜਾਂ ਸਨੇਹੇ ਰਾਹੀਂ ਕਿਸੇ ਨੂੰ ਨਹੀਂ ਸੀ ਭੇਜੀ। ਉਹ ਕੋਈ ਪ੍ਰਾਹੁਣੇ ਜਾ ਰਹੇ ਹੋਣ ਕਿਸੇ ਦੇ ਘਰ ਤਾਂ ਖ਼ਬਰ ਕਰਨ! ਉਨ੍ਹਾਂ ਦੇ ਘਰ ਦੀ ਚਾਬੀ ਸੀ। ਜਦ ਉਹ ਰਵੇਲਪੁਰ ਪੁਜ ਜਾਣਗੇ ਤਾਂ ਉਸ ਪਾਸੋਂ ਚਾਬੀ ਲੈ ਕੇ ਘਰ ਖੋਲ੍ਹ ਲੈਣਗੇ। ਉਨ੍ਹਾਂ ਨੇ ਉਸ ਨੂੰ ਵੀ ਆਪਣੇ ਔਣ ਬਾਰੇ ਨਹੀਂ ਸੀ ਲਿਖਿਆ। ਜੇ ਉਹ ਘਰ ਨਹੀਂ ਹੋਵੇਗਾ, ਕਿਤੇ ਵਾਂਢੇ ਗਿਆ ਹੋਵੇਗਾ ਤਾਂ ਚਾਬੀ ਤਾਂ ਨਾਲ ਨਹੀਂ ਲੈ ਗਿਆ ਹੋਵੇਗਾ। ਉਹ ਉਸ ਦੇ ਘਰ ਵਾਲਿਆਂ ਤੋਂ ਚਾਬੀ ਜਾ ਫੜਨਗੇ। **ਉਹ ਕੋਈ ਵਾਂਢੇ ਥੋੜ੍ਹਾ ਜਾ ਰਹੇ ਸਨ,** ਘਰ ਹੀ ਤਾਂ ਆ ਰਹੇ ਸਨ, ਤੇ ਕਿਸੇ ਤਕੱਲਫ਼ ਦੀ ਲੋੜ ਕਿਹੜੀ ਸੀ! **ਘਰ ਘਰ ਹੀ ਹੈ, ਇਕ ਹਫ਼ਤੇ ਤੋਂ ਬਾਅਦ, ਭਾਵੇਂ ਇਕ ਸਦੀ ਤੋਂ ਬਾਅਦ।**

ਜਦੋਂ ਉਹ ਗਾਜ਼ੀਆਬਾਦ ਦੇ ਸਟੇਸ਼ਨ ’ਤੇ ਜੋ ਰਵੇਲਪਰ ਤੋਂ ਕੋਈ ਦੋ ਕੁ ਮੀਲ ’ਤੇ ਸੀ, ਜਾ ਕੇ ਉਤਰੇ ਤਾਂ ਮਦਨ ਦੀਆਂ ਨਸਾਂ ਵਿਚ ਕੁਝ ਓਪਰੇਪਣ ਦਾ ਇਹਸਾਸ ਸੀ। ਉਸ ਨੇ ਇਧਰ-ਉਧਰ ਦੇਖਿਆ, ਕਿਤੇ ਕੋਈ ਰਵੇਲਪੁਰ ਦਾ ਵਾਸੀ ਜਿਸ

ਨੂੰ ਉਹ ਜਾਣਦਾ ਹੋਵੇ, ਨਜ਼ਰ ਪਵੇ। ਪਰ ਸਟੇਸ਼ਨ 'ਤੇ ਅਜਿਹਾ ਕੋਈ ਸ਼ਖ਼ਸ ਨਹੀਂ ਸੀ। ਇਸ ਪਲੇਟਫ਼ਾਰਮ 'ਤੇ ਇਕ ਦੋ ਜਾਂ ਵਧ ਹੀ ਅਜਿਹੇ ਹੋਣਗੇ **ਜੋ ਮੇਰੇ ਪਿੰਡ ਦੇ, ਮੇਰੇ ਸਮਗੋਤੀ, ਮੇਰੀ ਕੁਲ ਦੇ ਹੋਣਗੇ,** ਭਾਵੇਂ ਅਸੀਂ ਇਕ ਦੂਜੇ ਨੂੰ ਨਾ ਜਾਣਦੇ ਹੋਈਏ, ਉਸ ਨੇ ਆਪਣੇ ਆਪ ਨੂੰ ਆਖਿਆ ਅਰ ਇਸ ਮੌਕੇ ਵਿਚ ਉਸ ਨੂੰ ਕਿਸੇ ਅਚੰਭੇ ਦਾ ਅਨੁਭਵ ਜਿਹਾ ਹੋਇਆ।

ਟਾਂਗਾ ਲੈ ਕੇ, ਜਿਹੜਾ ਉਨ੍ਹਾਂ ਨੂੰ ਪਤਾ ਲੱਗਾ ਰਵੇਲਪੁਰ ਦਾ ਨਹੀਂ ਸੀ, ਉਹ ਪਿੰਡ ਦੇ ਗੋਰੇ ਆ ਪਹੁੰਚੇ। ਮੀਂਹ ਪਏ ਹੋਣ ਕਰਕੇ ਟਾਂਗਾ ਪਿੰਡ ਦੇ ਅੰਦਰ ਨਹੀਂ ਸੀ ਜਾ ਸਕਦਾ, ਇਸ ਲਈ ਉਹ ਉਨ੍ਹਾਂ ਨੂੰ ਅਸਬਾਬ ਸਮੇਤ ਪਿੰਡ ਦੇ ਦਰਵਾਜ਼ੇ ਤੋਂ ਕੋਈ ਫ਼ਰਲਾਂਗ ਭਰ ਦੀ ਵਿਥ 'ਤੇ ਸੜਕ ਉੱਤੇ ਛਡ ਗਿਆ। ਖੇਤਾਂ ਤੋਂ ਪਿੰਡ ਵਿਚਕਾਰ ਔਣ ਜਾਣ ਵਾਲੇ, ਬੁੱਢੇ, ਜਵਾਨ, ਬੱਚੇ, ਉਨ੍ਹਾਂ ਦੇ ਪਾਸ ਦੀ ਲੰਘੇ ਤੇ ਕੁਝ ਉਨ੍ਹਾਂ ਪਾਸ ਆ ਕੇ ਖੜ੍ਹੇ ਹੋ ਗਏ। ਉਹ ਹੈਰਾਨ ਸਨ, ਜਿਵੇਂ ਆਖ ਰਹੇ ਹੋਣ 'ਤੁਸੀਂ ਸਾਨੂੰ ਆਪਣੇ ਔਣ ਦੀ ਖ਼ਬਰ ਕਰਨੀ ਸੀ।' ਇਹਨਾਂ ਨੂੰ ਕੀ ਪਤਾ ਅਸੀਂ **ਕਿਨ੍ਹਾਂ ਦੋਜ਼ਖਾਂ ਵਿੱਚੋਂ ਲੰਘ ਕੇ ਇਸ ਬਹਿਸ਼ਤ ਵਿਚ ਉਪੜੇ ਹਾਂ,** ਜੋ ਇਹਨਾਂ ਨੂੰ ਬਹਿਸ਼ਤ ਨਹੀਂ ਲੱਗਦੀ, ਅਰ ਇਹਨਾਂ ਵਿੱਚੋ ਕਈਆਂ ਨੂੰ ਭਾਵੇਂ ਦੋਜ਼ਖ਼ ਹੀ ਲੱਗਦੀ ਹੋਵੇਗੀ', ਮਦਨ ਸੋਚ ਰਿਹਾ ਸੀ। 'ਕਿਤਨੀ ਦੇਰ ਬਾਅਦ ਸਾਨੂੰ ਘਰ ਮੁੜਨ ਦਾ ਸੁਭਾਗ ਪਰਾਪਤ ਹੋਇਆ ਹੈ ਪੂਰੇ ਪੰਜਾਹ ਸਾਲ, ਇਕ ਅੱਧੀ ਸਦੀ, ਮੇਰੇ ਖ਼ਾਨਦਾਨ ਨੂੰ ਇਸ ਪਿੰਡ ਵਿੱਚੋਂ ਦੇਸ਼-ਨਿਕਾਲਾ ਹੀ ਤਾਂ ਮਿਲਿਆ ਰਿਹਾ ਹੈ।' ਉਸ ਲਈ ਇਹ ਵਾਪਸੀ ਕਿਤਨਾ ਵੱਡਾ ਮਹੋਤਸਵ ਸੀ! ਜੇ ਇਸ ਪਿੰਡ ਦਾ ਕੋਈ ਅਖ਼ਬਾਰ ਹੁੰਦਾ ਤਾਂ ਇਸ ਮਹੋਤਸਵ ਦੀ ਖ਼ੁਸ਼ੀ ਵਿਚ ਉਸ ਦਾ ਕੋਈ ਖ਼ਾਸ ਨੰਬਰ ਹੀ ਤਾਂ ਛਪਦਾ।

ਪੂਰੀ ਅੱਧੀ ਸਦੀ ਤੋਂ ਬਾਅਦ! ਇਹ ਵਚਨ ਮਦਨ ਦੇ ਮੂੰਹ ਵਿਚ ਇਕ ਸੁਹਣਾ, ਰਜਾਵਾਂ ਸੁਆਦ ਲਿਔਂਦਾ ਸੀ, ਜਿਵੇਂ ਕੋਈ ਧਰੁਵਾਂ ਦੀ ਖੋਜ ਕੱਢਣ ਤੋਂ ਬਾਅਦ, **ਪਾਲਿਆਂ, ਬਰਫ਼ਾਂ, ਯਖ਼ਾਂ, ਝੱਖੜਾ ਦਾ ਮਾਰਿਆ ਹੋਇਆ,** ਭੁੱਖਾ ਤੇ ਬੀਮਾਰ ਆਇਆ ਹੋਵੇ ਤੇ ਇਕ ਸਵਸਥ, ਸਵਾਦੀ ਭੋਜਨ ਉਸ ਨੂੰ ਅੱਗੋਂ ਪਰੋਸਿਆ ਹੋਇਆ ਮਿਲੇ। ਹਰ ਕਿਸੇ ਕਿਰਸਾਣ ਕੁਟੰਬ ਨੂੰ ਕੋਈ ਇਹ ਸੁਭਾਗ ਥੋੜ੍ਹਾ ਪ੍ਰਾਪਤ ਹੋਇਆ ਮਿਲੇ **ਇਸ ਤਰ੍ਹਾਂ ਦੇ ਲੰਮੇ ਦੇਸ਼-ਨਿਕਾਲੇ ਤੋਂ ਵਾਪਸ ਮੁੜਨ ਦਾ!** ਫਿਰ ਇਸ ਨਵਪਰਾਪਤ ਬਲ ਅਰ ਕੌਸ਼ਲ ਸਹਿਤ, ਉਸ ਨਗਰ ਨੂੰ ਜੋ ਉਨ੍ਹਾਂ ਨੂੰ ਭੁਲਾ ਹੀ ਚੁੱਕਾ ਸੀ, ਆਪਣੀ ਆਸ਼ਾ ਨਾਲ

ਚੁੰਧਿਆ ਦੇਣ ਦੀ ਸ਼ਕਤੀ ਰਖਦੇ ਹੋਏ! ਬਹੁਤਿਆਂ ਨੂੰ ਤਾਂ ਇਸ ਪਿੰਡ ਵਿਚ ਕਦੇ ਖ਼ਿਆਲ ਵੀ ਨਹੀਂ ਆਇਆ ਹੋਵੇਗਾ ਕਿ ਇਹ ਪਰਿਵਾਰ ਭਾਗਾਂ ਦੀ ਇਸ ਸੁਕਾ ਦੇਣ ਵਾਲੀ ਕਠੋਰਤਾ ਤੋਂ ਬਚ ਕੇ, ਉਸ ਤੇ ਫ਼ਤਹ ਪਾ ਕੇ, ਨਾ ਕੇਵਲ ਵਾਪਸ ਹੀ ਆ ਜਾਵੇਗਾ, ਸਗੋਂ ਇਕ ਉਠ ਰਹੀ ਲਹਿਰ ਉੱਤੇ ਸਵਾਰ ਹੋ ਕੇ ਆਵੇਗਾ।

**ਉਹ ਘਰ ਨੂੰ ਆ ਰਹੇ ਸਨ,** ਇਕ ਪ੍ਰਕਾਸ਼ ਨਾਲ ਭਰੇ ਹੋਏ ਜੋ ਹੋਰ ਲੋਕਾਂ ਨੂੰ ਭਾਵੇਂ ਨਹੀਂ ਸੀ ਦਿਸ ਰਿਹਾ, ਪਰ ਇਨ੍ਹਾਂ ਦਾ ਆਪਣਾ ਰਾਹ ਉਜਲਾ ਕਰ ਰਿਹਾ ਸੀ।

ਪਾਸ ਆਕੇ ਖਲੋਤੇ ਪੇਂਡੂ-ਭਾਈ, ਭਤੀਜੇ ਤੇ ਹੋਰ ਬੰਧੂ ਹੱਥੋ-ਹੱਥੀ ਉਨ੍ਹਾਂ ਦਾ ਅਸਬਾਬ ਪਿੰਡ ਨੂੰ ਲੈ ਕੇ ਤੁਰ ਪਏ, ਤੇ ਘਰ ਦੇ ਦਰਵਾਜ਼ੇ ਆ ਕੇ ਸਭ ਕੁਝ ਟਿਕਾ ਦਿੱਤਾ। ਚਾਬੀ ਵਾਲਾ ਨਜ਼ਦੀਕੀ ਚਾਬੀ ਲੈ ਕੇ ਬੜੇ ਹੁਲਾਸ ਵਿਚ ਨੱਸਾ ਆਇਆ। **ਭਾਈ ਬੰਧਾਂ, ਗੁਆਂਢੀਆਂ ਸਭ ਨੇ ਬੜਾ ਹੁਲਾਸ-ਭਰਿਆ,** ਭਾਵੇਂ ਚੁਪ ਅਰ ਮੂਕ, ਉਨ੍ਹਾਂ ਦਾ ਸਵਾਗਤ ਕੀਤਾ। ਜਿਵੇਂ ਕਿਸੇ ਕੁਟੰਬ ਵਿਚ ਕਿਸੇ ਮਹਾਂਪੁਰਸ਼ ਦਾ ਜਨਮ ਹੋਇਆ ਹੋਵੇ ਤੇ ਉਸ ਨੂੰ ਇਕ ਸਾਧਾਰਣ ਅਨੰਦ-ਦਾਈ ਜਨਮ-ਉਤਸਵ ਤੋਂ ਵਧ ਕੋਈ ਅਨੁਭਵ ਨਾ ਹੋਵੇ।

ਵਾਤਾਵਰਣ ਇਕ ਸੁਹਣੀ ਤ੍ਰਿਪਤੀ ਦਾ ਸੀ। ਇਹ ਕੁਟੰਬ ਆਪ ਤਾਂ ਖ਼ੁਸ਼ ਸੀ ਹੀ, ਇਨ੍ਹਾਂ ਦੇ ਆਗਮ ਨੇ ਗੁਆਂਢੀਆਂ ਨੂੰ ਵੀ ਖ਼ੁਸ਼ੀ ਦਿੱਤੀ। ਉਨ੍ਹਾਂ ਦੇ ਗੁਆਂਢ ਵਿਚ **ਉਮਰਾਂ ਦਾ ਉਜੜਿਆ ਖੋਲਾ ਆਬਾਦ ਹੋ ਗਿਆ ਸੀ।** ਉਨ੍ਹਾਂ ਦੇ ਚੁਗਿਰਦੇ ਵਿਚ ਇਕ ਵਿਚ ਇਕ ਨਵੀਂ ਵਸਤ, ਇਕ ਨਵਾਂ ਜੀਵਨ ਆ ਕੇ ਪਰਵਿਸ਼ਟ ਹੋ ਗਿਆ ਸੀ। ਉਸ ਚੁਗਿਰਦੇ ਵਿਚ, ਜਿਸ ਨੂੰ ਸੁਖਾਵੀਂ ਭਾਂਤ ਬਦਲਣ ਦੀ ਉਹ ਆਪ ਸਮਰਥਾ ਨਹੀਂ ਸਨ ਰੱਖਦੇ, ਅਜਿਹੀ ਮਨ-ਭਾਣੀ ਤਬਦੀਲੀ ਹੋ ਜਾਣੀ ਦੇਵ ਦੀ ਇਕ ਮਹਾਨ ਦਿਆਲਤਾ ਤੋਂ ਘਟ ਕੀ ਸੀ? ਉਨ੍ਹਾਂ ਦੇ ਚਿਹਰਿਆਂ, ਉਨ੍ਹਾਂ ਦੀਆਂ ਗੱਲਾਂ ਤੋਂ ਕੋਈ ਸੂਝ ਨਹੀਂ ਸੀ ਪ੍ਰਗਟ ਹੋ ਰਹੀ ਉਨ੍ਹਾਂ ਖ਼ੁਸ਼ੀਆਂ ਦੀ, ਗ਼ਮੀਆਂ ਦੀ, ਮੇਲ ਮਿਲਾਪ ਦੀ, ਲੜਾਈ ਝਗੜੇ ਦੀ, ਸਹਾਨਭੂਤੀ ਦੀ, ਦਵੈਖ ਤੇ ਜਲਨ ਦੀ, ਦੁਸ਼ਮਨੀ ਦੀ ਤੇ ਸੱਜਨਤਾ ਦੀ, ਜੋ ਉਨ੍ਹਾਂ ਨੂੰ ਇਕ ਦੂਜੇ ਤੋਂ ਪਰਾਪਤ ਹੋਣੇ ਸਨ। ਪਰ ਉਨ੍ਹਾਂ ਦੀ ਨਿਰਸੂਝਤਾ, ਗਿਆਨ-ਭਾਵ, ਉਨ੍ਹਾਂ ਦਾ ਸੱਖਣਾਪਣ ਅਜਿਹੇ ਕੁਝ ਗੂੜ੍ਹ ਜਿਹੇ ਸਨ, **ਜਿਵੇਂ ਉਨ੍ਹਾਂ ਦੀਆਂ ਸੁੱਤੀਆਂ, ਅਚੇਤ ਡੂੰਘਾਈਆਂ ਵਿਚ ਕੁਝ ਵੜ ਗਿਆ ਹੁੰਦਾ ਹੈ।**

ਇਕ ਹਲਕੇ ਜਿਹੇ ਮੋਦ ਵਿਚ ਝੂਲਦੇ ਗੁਆਂਢੀਆਂ ਨੇ ਅਸਬਾਬ ਅੰਦਰ ਰਖਾਇਆ। ਉਹ ਝਟਪਟ ਲੋੜ ਦੀਆਂ ਮੰਜੀਆਂ ਲੈ ਆਏ। ਸ਼ਾਮ ਦਾ ਵੇਲਾ ਸੀ ਤੇ ਉਨ੍ਹਾਂ ਨੇ ਨਵੇਂ ਆਏ ਕੁਟੰਬ ਨੂੰ ਆਪਣੇ ਬਿਸਤਰੇ ਖੋਲ੍ਹਣ ਦੀ ਤਕਲੀਫ਼ ਤੋਂ ਵਰਜ ਦਿੱਤਾ। ਦਇਆ ਕੌਰ ਤੋਂ ਬਿਨਾਂ ਬਾਕੀਆਂ ਨੂੰ ਜਾਣਦੇ ਵੀ ਨਹੀਂ ਸਨ। ਮਦਨ ਨਾਲ ਵੀ ਉਨ੍ਹਾਂ ਦੀ ਵਾਕਫ਼ੀ ਦੂਰ ਜਿਹੇ ਦੀ ਹੀ ਸੀ। ਪਰ ਉਹ ਸਭ ਨਾਲ ਸਨੇਹ ਪ੍ਰਗਟ ਕਰ ਰਹੇ ਸਨ। ਉਹ ਵਧ ਤੋਂ ਵਧ ਉਨ੍ਹਾਂ ਦੇ ਸਹਾਇਕ ਹੋਣਾ ਚਾਹੁੰਦੇ ਸਨ, ਜਿਵੇਂ ਇਸ ਤਰ੍ਹਾਂ ਉਹ ਵਿਧਾਤਾ ਦਾ ਉਨ੍ਹਾਂ ਨੂੰ ਇਹ ਖ਼ੁਸ਼ੀ ਬਖ਼ਸ਼ਣ 'ਤੇ ਧੰਨਵਾਦ ਕਰਨਾ ਲੋੜਦੇ ਸਨ। ਰਾਤੀਂ ਉਨ੍ਹਾਂ ਨੂੰ ਰੋਟੀ ਵੀ ਕਿਸੇ ਨੇ ਪਕਾਣ ਨਾ ਦਿੱਤੀ। ਇਕ ਨਜ਼ਦੀਕੀ ਦੇ ਘਰੋਂ ਨਿਉਂਤਰਾ ਆ ਗਿਆ ਸੀ।

ਅਤੇ ਰਾਤ ਪਈ, ਤਾਰਿਆਂ ਹੇਠਾਂ ਕੋਠੇ ਉੱਤੇ, ਚਾਰੇ ਜੀਵ, ਗੁਆਂਢੀਆਂ ਦੇ ਦਿੱਤੇ ਮੰਜੇ ਬਿਸਤਰਿਆਂ ਉੱਤੇ ਇਕ ਕੈਦੋਂ ਛੁਟ ਕੇ ਆਏ ਕੈਦੀ ਦੀ ਸੁਖੀ ਆਤਮਾ ਨਾਲ, **ਇਕ ਜਿੱਤੇ ਹੋਏ ਸੰਗਰਾਮੀ ਦੇ ਵਿਜੈ-ਭਾਵ ਨਾਲ, ਸੌਣ ਲਈ ਲੇਟ ਗਏ।** ਜੋ ਪੰਜਾਹ ਸਾਲ ਲਈ ਕੁਟੰਬ ਆਤਮਾ ਦੀ ਲਾਲਸਾ ਰਹੀ ਸੀ, ਤੇ ਜੀਵ ਜੀਵ ਦਾ ਆਪਣੇ ਜਨਮ ਤੋਂ ਉਪਰੰਤ ਕਿਸੇ ਲਈ ਸੋਲ੍ਹਾਂ ਵਰ੍ਹੇ ਤੇ ਕਿਸੇ ਲਈ ਪੰਝੀ-ਉੱਦੇਸ਼ ਰਿਹਾ ਸੀ, ਅਜ ਉਨ੍ਹਾਂ ਨੂੰ ਪ੍ਰਾਪਤ ਹੋ ਗਿਆ ਸੀ। **ਉਹ ਵਿਜੈ ਭਾਵ ਨਾਲ ਖੀਵੈ ਸਨ,** ਪਰ ਆਪਣੇ ਨਸ਼ੇ ਨੂੰ ਚੁਪ ਚੁਪੀਤੇ ਮਾਣ ਰਹੇ ਸਨ। ਉਪਰੋਂ ਉਹ ਉਸ ਨਦੀ ਵਾਂਗ ਸ਼ਾਂਤ ਅਰ ਅਡੋਲ ਸਨ, ਜੋ ਮੀਲਾਂ ਬੱਧੀ ਚੱਟਾਨਾਂ ਨਾਲ ਟਕਰਾ ਕੇ, ਜਿਨ੍ਹਾਂ ਦੀ ਟੱਕਰ ਉਨ੍ਹਾਂ ਦੇ ਬਲ ਨੂੰ, ਉਨ੍ਹਾਂ ਦੇ ਜੀਵਨ ਨੂੰ ਨਿਰੋਪਜ ਪਹਾੜੀਆਂ 'ਤੇ ਖਿੰਡਾਈ ਰੱਖਦੀ ਹੈ, ਅੰਤ **ਆਪਣੇ ਠੀਕ ਰਾਹ 'ਤੇ ਆ ਜਾਂਦੀ ਹੈ।**

ਲਹੂ ਮਿੱਟੀ, ਸੰਤ ਸਿੰਘ ਸੇਖੋਂ, ੧੧੬

ਸੰਗਰਾਮੀ
sãgrāmī

ਪਹਿਰ ਦਾ ਤੜਕਾ ਸੀ
pɛ́r dā taṛkā sī

ਘਰ ਜਾਣ ਵੇਲੇ ਵਿਦਾ ਕਰਨ ਆਈ ਹੋਈ ਸੀ
kàr jāṇ wele widā karn āī hoī sī

ਉਸ ਦੀਆਂ ਦੋਵੇਂ ਨੂੰਹਾਂ, ਪੋਤੇ, ਪੋਤੀਆਂ, ਸਭ ਦਇਆ ਕੌਰ ਨੂੰ ਵਿਦਾ ਕਰਨ ਸਟੇਸ਼ਨ ਤਕ ਆਏ ਸਨ
us dīā̃ dowẽ nū̃ā̃ pote potīā̃ sáb dɛā kɔr nū̃ widā karn sṭešan tak āe san

ਉਹ ਫਫੇਕੁਟ ਨਹੀਂ ਸਨ
ó phaphekuṭ naĩ́ san

ਕੋਈ ਨਵੀਂ ਗਲ ਨਹੀਂ ਸੀ ਪਰਤੀਤ ਹੋ ਰਿਹਾ
koī nawī̃ gal naĩ́ sī partīt ho rihā

ਉਨ੍ਹਾਂ ਦੇ ਖ਼ੂਨ ਵਿਚ ਪਿਉ, ਦਾਦੇ, ਦਾਦੀ, ਪੜਦਾਦੀ ਦਾ ਉਹ ਖ਼ੂਨ ਸੀ
ónā̃ de ḳhūn wič pio dāde dādī paṛdādī dā ó ḳhūn sī

ਉਸ ਖ਼ੂਨ ਵਿਚ ਉਹ ਘਰ ਪੁਸ਼ਤਾਂ ਤੋਂ ਵਸ ਰਿਹਾ ਸੀ
us ḳhūn wič ó kàr puštā̃ tõ was rihā sī

ਉਹ ਕੋਈ ਵਾਂਢੇ ਥੋੜ੍ਹਾ ਜਾ ਰਹੇ ਸਨ
ó koī wā̃́ḍe thóṛā jā rahe san

ਘਰ ਘਰ ਹੀ ਹੈ ਇਕ ਹਫ਼ਤੇ ਤੋਂ ਬਾਅਦ ਭਾਵੇਂ ਇਕ ਸਦੀ ਤੋਂ ਬਾਅਦ
kàr kàr hī hɛ ik hafte tõ bād pàwẽ ik sadī tõ bād

ਜੋ ਮੇਰੇ ਪਿੰਡ ਦੇ ਮੇਰੇ ਸਮਗੋਤੀ ਮੇਰੀ ਕੁਲ ਦੇ ਹੋਣਗੇ
jo mere pĩḍ de mere samgotī merī kul de hoṇge

ਕਿਨ੍ਹਾਂ ਦੋਜ਼ਖਾਂ ਵਿੱਚੋਂ ਲੰਘ ਕੇ ਇਸ ਬਹਿਸ਼ਤ ਵਿਚ ਉਪੜੇ ਹਾਂ
kínā̃ dozkhā̃ wiččhõ lā̃́g ke is bahišt wič upṛe hā̃

ਪਾਲਿਆਂ ਬਰਫ਼ਾਂ ਯਖ਼ਾਂ ਝੱਖੜਾ ਦਾ ਮਾਰਿਆ ਹੋਇਆ
pāliā̃ barfā̃ yaḳhā̃ čàkkhaṛā dā māriā hoiā

ਇਸ ਤਰ੍ਹਾਂ ਦੇ ਲੰਮੇ ਦੇਸ਼-ਨਿਕਾਲੇ ਤੋਂ ਵਾਪਸ ਮੁੜਨ ਦਾ
is tárā̃ de lãme deš nikāle tõ wāpas muṛn dā

ਉਹ ਘਰ ਨੂੰ ਆ ਰਹੇ ਸਨ
ó kàr nū̃ ā rahe san

ਭਾਈ ਬੰਧਾਂ ਗੁਆਂਢੀਆਂ ਸਭ ਨੇ ਬੜਾ ਹੁਲਾਸ-ਭਰਿਆ
pàī bā̃́dā̃ guā̃́ḍīā̃ sáb ne baṛā hulās pàriā

ਉਮਰਾਂ ਦਾ ਉਜੜਿਆ ਖੋਲਾ ਆਬਾਦ ਹੋ ਗਿਆ ਸੀ
umrā̃ dā ujaṛiā kholā ābād ho giā sī

ਜਿਵੇਂ ਉਨ੍ਹਾਂ ਦੀਆਂ ਸੁੱਤੀਆਂ ਅਚੇਤ ਡੂੰਘਾਈਆਂ ਵਿਚ ਕੁਝ ਵੜ ਗਿਆ ਹੁੰਦਾ ਹੈ
jiwẽ ónā̃ dīā̃ suttīā̃ ačet ḍū̃́gāīā̃ wič kúj waṛ giā hū̃dā hɛ

ਇਕ ਜਿੱਤੇ ਹੋਏ ਸੰਗਰਾਮੀ ਦੇ ਵਿਜੈ-ਭਾਵ ਨਾਲ ਸੌਣ ਲਈ ਲੇਟ ਗਏ

ik jitte hoe sãgrāmī de wijɛ pā̀v nāl sɔṇ laī leṭ gae

ਉਹ ਵਿਜੈ ਭਾਵ ਨਾਲ ਖੀਵੇ ਸਨ
ó wijɛ pā̀v nāl khīwe san

ਆਪਣੇ ਠੀਕ ਰਾਹ 'ਤੇ ਆ ਜਾਂਦੀ ਹੈ
āpṇe ṭhīk rā́ te ā jā̃dī hɛ

**ਸਗਲ ਧਰਮ** sagal tàrm

ਵਿਸ਼ੇਸ਼ਣ
ਸਾਰਾ ਧਰਮ ਕਰਮ

**ਸਗਲ ਧਰਮ ਹਰਿ ਕੇ ਗੁਣ ਗਾਮ**
sagal tàrm har ke guṇ gām

ਸਗਲ ਧਰਮ, ਸਭ ਧਰਮ ਕਰਮ, ਸਭ ਪਾਠ ਪੂਜਾ, ਸਭ ਗਿਆਨ ਧਿਆਨ ਸਾਧ ਸੰਗਤ ਵਿਚ ਮਿਲਦੇ ਹਨ, ਜੁੜਦੇ ਹਨ।ਗੁਰਮੁਖ ਸੰਤਾਂ ਦੀ ਸੰਗਤ ਵਿਚ ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ।ਸਭ ਦੁਖ ਸੁਖ ਸਮਸਰਿ ਕਰਕੇ ਜਾਣਦਾ ਹੈ।ਗੁਰ ਸ਼ਬਦ ਵਿਚ ਜਸ ਹੈ, ਕੀਰਤਨ ਹੈ, ਆਨੰਦ ਹੈ।ਗੁਰ ਸ਼ਬਦਿ ਦੇ ਸਿਮਰਨ ਦੀ ਮਹਿਮਾ ਕਹੀ ਨਹੀਂ ਜਾ ਸਕਦੀ।ਗੁਰ ਸ਼ਬਦਿ ਦੀ ਧੁੰਨ ਵਿਚ, ਅਨਹਦ ਨਾਦ ਵਿਚ ਰੱਤਿਆ ਗੁਰਮੁਖ ਸਦਾ ਸੁਖੀ ਰਹਿੰਦਾ ਹੈ।ਸਤਿ ਸੰਤੋਖ ਦੀ ਅਵੱਸਥਾ ਵਿਚ ਸਹਿਜ ਵਿਚ ਰਹਿ ਕੇ ਮਹਾਂ ਆਨੰਦ ਮਾਣਦਾ ਹੈ।ਇਹ ਅਵੱਸਥਾ ਗੁਰਮੁਖ ਦੀ ਨਿਰਮਲ ਅਵੱਸਥਾ ਹੈ।ਇਹ ਪਵਿਤ੍ਰ ਹੈ।ਨਿਰਮਲ ਹੈ।ਅਗਮ ਅਗੋਚਰ ਹੈ। ਪਾਰਬ੍ਰਹਮ ਇਸ ਅਵੱਸਥਾ ਵਿਚ ਆਪਣੇ ਸੇਵਕ ਨੂੰ ਮਿਲਦਾ ਹੈ।ਇਹ ਅਵੱਸਥਾ ਕੇਵਲ ਪੂਜਾ ਪਾਠ ਦੀ ਅਵੱਸਥਾ ਨਹੀਂ।ਇਸ ਅਵੱਸਥਾ ਵਿਚ ਜੰਤ੍ਰ ਮੰਤ੍ਰ, ਯੋਗੀਆਂ ਸਿਧਾਂ ਦੇ ਹਠ ਕਠ ਕੰਮ ਨਹੀਂ ਆਉਂਦੇ।ਇਹ ਅਵੱਸਥਾ ਸਹਿਜ ਦੀ, ਸਤਿ ਸੰਤੋਖ ਦੀ ਅਵੱਸਥਾ ਹੈ, ਗਿਆਨ ਧਿਆਨ ਦੀ ਅੱਵਸਥਾ ਹੈ।ਇਹ ਅਵੱਸਥਾ ਨਾਮ ਰਟਣ ਦੀ ਅਵੱਸਥਾ ਨਹੀਂ।ਇਹ ਅਵੱਸਥਾ ਕਾਦਰ ਦੇ ਨਾਮ ਦੀ, ਕਾਦਰ ਦੀ ਬਾਣੀ ਤੇ ਵਿਚਾਰ ਕਰਨ ਦੀ ਅਵੱਸਥਾ ਹੈ।ਅੰਤ੍ਰ ਧਿਆਨ ਹੋਣ ਦੀ ਅਵੱਸਥਾ ਹੈ।ਗੁਰ ਸ਼ਬਦਿ ਦਾ ਸਿਮਰਨ ਤੋਤੇ ਵਾਂਗ ਰਟਣ ਦਾ ਸਿਮਰਨ ਨਹੀਂ।ਇਹ ਸਿਮਰਨ ਸੂਝ ਬੂਝ ਦਾ ਸਿਮਰਨ ਹੈ।ਇਸ ਸਿਮਰਨ ਨਾਲ, ਇਸ ਧਿਆਨ ਨਾਲ ਕਾਦਰ ਦੀ ਕੁਦਰਤ ਦੇ ਰਹੱਸ ਦਾ ਗਿਆਨ ਹੁੰਦਾ ਹੈ।ਸਾਧ ਸੰਗਤ ਵਿਚ, ਵਿਚਾਰ ਵਟਾਂਦਰੇ ਵਿਚ, ਸਿਧ ਗੋਸ਼ਟੀ ਵਿਚ ਗੁਰਮੁਖ ਆਪਣੇ ਆਪ ਨੂੰ, ਆਪਣੇ ਕਰਤਾਰ ਨੂੰ ਸਭ ਦੁਵੰਦਾਂ ਤੋਂ, ਸਭ ਦੁਬਿਧਾ ਤੋਂ ਪਰ੍ਹੇ ਜਾ ਕੇ ਸਮਝਦਾ ਬੁਝਦਾ ਹੈ।ਇਸ ਰਹੱਸ ਸਦਕਾ ਉਹ ਆਪਣੇ ਸਿਰਜਣਹਾਰ ਨਿਰੰਕਾਰ ਨਾਲ ਜੁੜਦਾ ਹੈ।ਉਸ ਦੀ ਪ੍ਰੀਤ ਵਿਚ, ਉਸ ਦੇ ਅਨਹਦ ਨਾਦ ਨਾਲ ਇਕਸੁਰ ਹੋ ਕੇ ਇਕਾਗਰਤਾ ਵਿਚ ਮਗਨ ਰਹਿੰਦਾ ਹੈ।ਇਸ ਪਵਿਤ੍ਰ ਧਿਆਨ ਵਿਚ ਸਭ ਤੀਰਥ ਹਨ।ਸਭ ਇਸਨਾਨ ਹਨ।ਕਰਤਾਰ ਦੀ ਕੁਦਰਤ ਦੀ ਜੁਗਤ ਦੇ

ਅਨੁਕੂਲ ਗੁਰਮੁਖ ਆਪਣਾ ਜੀਵਨ ਬਿਤਾਉਂਦਾ ਹੈ। ਉਹ ਸਭ ਬੇਦਾਂ ਕਤੇਬਾਂ ਨੂੰ ਛਡ ਕੇ ਕਰਤਾਰ ਦੇ ਭਾਣੇ ਨੂੰ ਮਾਣਦਾ ਹੈ। ਹਰ ਚੰਗੀ ਮਾੜੀ ਅਵੱਸਥਾ ਉਸ ਲਈ ਕਰਤਾਰ ਦੀ ਦਾਤ ਹੁੰਦੀ ਹੈ। ਉਹ ਸਦਾ ਇਕਾਗਰ ਮਨ ਨਾਲ, ਸਭ ਚਿੰਤਾ ਤੋਂ ਦੂਰ ਆਵਣ ਜਾਵਣ ਦੇ ਚੱਕਰ ਵਿਚ ਨਹੀਂ ਪੈਂਦਾ। ਉਹ ਇਸ ਮਨੁਖਾ ਜੀਵਨ ਨੂੰ ਦੁਰਲਭ ਜੀਵਨ ਮੰਨਦਾ ਹੈ ਜਿਸ ਵਿਚ ਉਸ ਨੂੰ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਜੁੜਣ ਦਾ ਅਵਸਰ ਮਿਲਿਆ ਹੈ। ਕਰਤਾਰ ਦੇ ਸਿਮਰਨ ਨਾਲ ਉਹ ਆਪ ਪਵਿਤ੍ਰ ਹੋ ਜਾਂਦਾ ਹੈ ਤੇ ਦੂਸਰਿਆਂ ਨੂੰ ਸਾਧ ਸੰਗਤ ਵਿਚ ਪਵਿਤ੍ਰ ਕਰਦਾ ਹੈ।

ਆਸਾ ਮਹਲਾ ੫ ॥ ਸਗਲ ਸੂਖ ਜਪਿ ਏਕੈ ਨਾਮ ॥ **ਸਗਲ ਧਰਮ ਹਰਿ ਕੇ ਗੁਣ ਗਾਮ** ॥ **ਮਹਾ ਪਵਿਤ੍ਰ ਸਾਧ ਕਾ ਸੰਗੁ** ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥ ੧ ॥ **ਗੁਰ ਪ੍ਰਸਾਦਿ ਓਇ ਆਨੰਦ ਪਾਵੈ** ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥ ੧ ॥ ਰਹਾਉ ॥ ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥ **ਮਹਾ ਪੁਨੀਤ ਜਾ ਕਾ ਨਿਰਮਲ ਥਾਨੁ** ॥ **ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ** ॥ ੨ ॥ ਪ੍ਰਗਟਿਓ ਸੋ ਜਨੁ ਸਗਲੇ ਭਵਨ ॥ ਪਤਿਤ ਪੁਨੀਤ ਤਾ ਕੀ ਪਗ ਰੇਨ ॥ ਜਾ ਕਉ ਭੇਟਿਓ ਹਰਿ ਹਰਿ ਰਾਇ ॥ ਤਾ ਕੀ ਗਤਿ ਮਿਤਿ ਕਥਨੁ ਨ ਜਾਇ ॥ ੩ ॥ **ਆਠ ਪਹਰ ਕਰ ਜੋੜਿ ਧਿਆਵਉ** ॥ ਉਨ ਸਾਧਾ ਕਾ ਦਰਸਨੁ ਪਾਵਉ ॥ ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥ ੪ ॥ ੩੮ ॥ ੮੯ ॥

ਅ.ਗ.ਮ.ਪ, ੩੯੨

**ਸਗਲ ਧਰਮ**
sagal tàrm

**ਸਗਲ ਧਰਮ ਹਰਿ ਕੇ ਗੁਣ ਗਾਮ**
sagal tàrm har ke guṇ gām

**ਮਹਾ ਪਵਿਤ੍ਰ ਸਾਧ ਕਾ ਸੰਗੁ**
mahā pwitr sā́d kā sãg

**ਗੁਰ ਪ੍ਰਸਾਦਿ ਓਇ ਆਨੰਦ ਪਾਵੈ**
gur prasād oe ānãd pāwɛ

**ਮਹਾ ਪੁਨੀਤ ਜਾ ਕਾ ਨਿਰਮਲ ਥਾਨੁ**
mahā punīt jā kā nirmal thān

**ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ**
sā́dsãgat jā kɛ har har nām

**ਆਠ ਪਹਰ ਕਰ ਜੋੜਿ ਧਿਆਵਉ**
āṭh pɛ́r kar joṛ tiā̀wo

**ਸੰਗਲਾ ਦੀਪ** sãglā dīp
ਨਾਂਵ ਪੁਲਿੰਗ
ਨਗਰ ਦਾ ਨਾਂ

## ਬਾਬਾ ਨਾਨਕ ਸੰਗਲਾ ਦੀਪ ਜਾ ਨਿਕਲੇ

bābā nānak sãglā dīp jā nikle

ਬਾਬਾ ਨਾਨਕ ਰਮਤੇ ਰਮਤੇ ਸੰਗਲਾ ਦੀਪ ਜਾ ਨਿਕਲੇ। ਉਸ ਨਗਰੀ ਦਾ ਰਾਜਾ ਸਿਉਨਾਭ ਬੜਾ ਕਲਾਵਾਨ ਸੀ। ਆਪਣੀ ਪਰਜਾ ਦੀ ਚੰਗੀ ਤਰ੍ਹਾਂ ਦੇਖ ਭਾਲ ਕਰਦਾ ਸੀ। ਬਾਬਾ ਜੀ ਦੇ ਜਾਣ ਤੇ ਉਸ ਦੀਆਂ ਕਰਾਮਾਤਾਂ ਨਿੱਖੜ ਗਈਆਂ। ਉਸ ਨੇ ਆਪਣੇ ਵਜ਼ੀਰ ਨੂੰ ਪਤਾ ਕਰਨ ਲਈ ਭੇਜਿਆ। ਵਜ਼ੀਰ ਪਰਸ਼ਰਾਮ ਬਾਬਾ ਜੀ ਕੋਲ ਅੱਛੇ ਭੋਜਨ ਬਣਵਾ ਕੇ ਆਇਆ ਤੇ ਬਾਬਾ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ। ਫਿਰ ਰਾਜਾ ਆਪ ਆਇਆ ਤੇ ਬਾਬਾ ਜੀ ਦੇ ਚਰਨਾਂ ਤੇ ਢਹਿ ਪਿਆ। ਉੱਤਰ ਪ੍ਰਸ਼ਨ ਦੀ ਗੋਸ਼ਟੀ ਵਿਚ ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਸਿਉਨਾਭ ਨੂੰ ਸਮਝਾਇਆ ਕਿ ਅਸਲ ਯੋਗ ਉਸ ਕਰਤਾਰ ਦੀ ਆਰਾਧਨਾ ਵਿਚ ਹੈ। ਉਸ ਅਗਮ ਅਗੋਚਰ, ਨਿਰਮਲ ਕਾਦਰ ਦੇ ਸਚੁ ਵਿਚ ਹੀ ਮਨੁਖ ਦੀ ਮੁਕਤੀ ਹੈ। ਵੇਦਾਂ ਸ਼ਾਸਤਰਾਂ ਦੀ ਵਿਦਿਆ ਦਾ ਗੁਮਾਨ ਉਸ ਪ੍ਰੀਤਮ ਦੀ ਪ੍ਰੀਤ ਦੇ ਰਾਹ ਵਿਚ ਰੋਕ ਪਾਉਂਦਾ ਹੈ। ਉਸ ਨਾਰਾਇਣ ਦਾ ਇਕ ਸੱਚਾ ਤੇ ਸੁੱਚਾ ਨਾਮ ਸਾਰੇ ਤ੍ਰਿਭਵਣ ਵਿਚ ਸਮਾਇਆ ਹੋਇਆ ਹੈ। ਉਸ ਨਾਮ ਵਿਚ, ਉਸ ਸਚੁ ਵਿਚ ਲੱਗਣਾ ਹੀ ਮਨੁਖ ਨੂੰ ਇਸ ਭਵਜਲ ਤੋਂ ਪਾਰ ਲੰਘਾਅ ਸਕਦਾ ਹੈ। ਉਸ ਦੀ ਹੀ ਹਾਟ ਦੇ ਵਣਜਾਰੇ ਸਚੁ ਦਾ ਵਿਉਪਾਰ ਕਰਦੇ ਹਨ। ਉਸ ਕਰਤਾਰ ਦੇ ਸ਼ਬਦ ਨਾਲ ਸਭ ਭਰਮ ਦੂਰ ਹੋ ਜਾਂਦੇ ਹਨ। ਗੁਰੂ ਦੇ ਬਚਨਾਂ ਵਿਚ ਹੀ ਕਾਦਰ ਦੀ ਕੁਦਰਤ ਦਾ ਰਹੱਸ ਹੈ।

ਅਗੇ ਸੰਘਲਾ ਦੀਪ ਦੇ ਸਹਰੁ ਰਾਜੇ ਸਿਉਨਾਭ ਦੀ ਨਗਰੀ ਡੇਢ ਮਹੀਨੇ ਵਿਚਿ ਗਏ। ਓਥੋਂ ਦਾ ਰਾਜਾ ਸਿਉਨਾਭ ਆਹਾ। ਕੇਹਾ ਆਹਾ ਜੇ ਕੋਈ ਪੁਤੁ ਮੰਗਦਾ ਤਾਂ ਪੁਤੁ ਦੇਂਦਾ । ਜੇ ਕੋਈ ਮੀਹੁ ਮੰਗਦਾ ਤਾਂ ਮੀਂਹੁ ਦੇਂਦਾ। **ਅਤੇ ਕਲਾਵਾਨ ਆਹਾ**। ਜਦਿ ਗੁਰੂ ਨਾਨਕ ਜੀ ਓਥੇ ਜਾਇ ਬੈਠੇ ਤਾਂ **ਕਲਾ ਓਸਦੀ ਹਿਰਿ ਗਈ**। ਜੋ ਕੋਈ ਕੁਛੁ ਮੰਗੇ ਸੋ ਕੁਝ ਹੋਵੈ ਨਾਂਹੀ। ਰਾਜੇ ਸਿਉਨਾਭ ਕਹਿਆ, ਆਪਣੇ ਵਜੀਰ ਨੂੰ ਅਰੇ ਪਰਸਰਾਮ ਯਹ ਕਿਆ ਹੂਆ, ਹਮਾਰੀ ਨਗਰੀ ਮੈ ਕਿਨੇ ਪਾਪੁ ਕੀਆ। ਪਰਸਰਾਮ ਵਜੀਰ ਕਹਿਆ ਰਾਜਾ ਜੀ ਪਾਪ ਕਿਸ ਹੀ ਨਾਂਹੀ ਕੀਆ ਰਾਜੇ ਕਹਿਆ ਯਹ ਕਿਆ ਹੂਆ। ਤਾਂ ਪਰਸਰਾਮ ਵਜੀਰ ਕਹਿਆ ਰਾਜਾ ਜੀ ਤੇਰੀ ਨਗਰੀ ਮੈ ਏਕੁ ਅਤੀਤ ਆਇਆ ਹੈ ਅਉ ਉਸ ਕੇ ਸਾਥਿ ਦੁਇ ਚੇਲੇ ਹੈਂ। ਯਹ ਕੁਛੁ ਹੂਆ ਹੈ। ਰਾਜੇ ਕਹਿਆ ਪਰਸਰਾਮੁ ਉਸ ਕੀ ਖਬਰ ਲੇਹੁ। ਪਰਸਰਾਮ ਹਛੇ ਭੁਜਨ ਬਨਾਇਕੇ ਲੇ ਚਲਿਆ। ਜਾਇ ਗੁਰੂ ਨਾਨਕ ਦੇ ਅਗੇ ਰਖੇ। ਗੁਰੂ ਨਾਨਕ ਆਖਿਆ, ਕਿਆ ਹੈ ਭਾਈ। ਪਰਸਰਾਮ ਵਜੀਰਿ ਕਹਿਆ, ਸਾਧ ਜੀ ਯਹ ਭੰਡਾਰਾ ਤੁਮ ਕਉ ਰਾਜੇ

ਸਿਉਨਾਭ ਜੀ ਭੇਜਿਆ ਹੈ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ।

**ਰਸਿ ਕਸਿ ਸੁਆਦ ਅਨੇਕ ਹੇ ਬਿਖੁਫਲਿ ਮੀਠੇ ਚਾਖ**
**ਕ੍ਰਿਪਾ ਕਰੇ ਜਿਸ ਆਪਣੀ ਤਾਂਕੋ ਰਾਖੇ ਆਪੁ....**

....ਤਾਂ ਫੇਰਿ ਰਾਜਾ ਸਿਉਨਾਭ ਗੁਰੂ ਨਾਨਕ ਦੇ ਪੈਰੀ ਤੇ ਢਹਿ ਪਿਆ ਆਖਣ ਲਗਾ ਜੀ **ਮੈਨੂੰ ਕਿਰਤਾਰਥ ਕਰੋ**। ਤਾਂ ਗੁਰੂ ਨਾਨਕ ਬਹੁਤ ਰਾਜੇ ਤੇ ਖੁਸੀ ਹੋਇਆ।

ਏਹ ਹਕੀਕਤ ਸੁਣਿ ਕਰ **ਗੁਰੂ ਅੰਗਦ ਨੂੰ ਰੰਗ ਚੜਿ ਗਇਆ।** ਗੁਰੂ ਅੰਗਦਿ ਸਤਾਈ ਪਹਰ ਇਕ ਰੰਗ ਹੀ ਰਹਿਆ। ਐਸੀ ਲਾਲੀ ਚੜ ਗਈ ਕੋਈ ਉਹ ਲਾਲੀ ਸਹੀ ਕਰਿ ਨ ਸੰਘੇ। ਜਾਂ ਗੁਰੂ ਅੰਗਦ ਪਿੰਡ ਵਿਚਿ ਆਇਆ ਤਾਂ ਫੇਰਿ ਆਖਿਓਸੁ ਆਖੁ ਭਾਈ ਬਾਲਾ। ਭਾਈ ਬਾਲਾ ਲਗਾ ਲਿਖਵਾਉਣ। ਜਾਂ ਗੁਰੂ ਨਾਨਕ ਨੂੰ ਰਾਜਾ ਸਿਉਨਾਭ ਮੰਦਰਾਂ ਵਿਚਿ ਲੈ ਗਇਆ। ਤਾਂ ਲਗਾ ਪੁਛਣ ਅਜੀ ਤੁਮਾਰਾ ਨਾਉ ਕਿਆ ਹੈ **ਤੁਮਿ ਜੋਗੀ ਪੁਰਖੁ ਹੋ।** ਤਾਂ ਗੁਰੂ ਨਾਨਕ ਮਾਰੂ ਰਾਗ ਵਿਚਿ ਸਬਦੁ ਬੋਲਿਆ:-

**ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥**
**ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥1॥ ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥**
**ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥1॥ਰਹਾਉ॥**
**ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥**
**ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥2॥**
**ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥**
**ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥3॥**
**ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥**
**ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥4॥**
**ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥**
**ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥5॥11॥**

[ਮਾਰੂ ਮਹਲਾ ੧ ਘਰ ੧ ।੧੧। (੯੯੨)]

ਤਾਂ ਰਾਜਾ ਸਿਉਨਾਭ ਗੁਰੂ ਨਾਨਕ ਦਾ ਸਿਖੁ ਹੋਇਆ। ਲਗਾ ਨਿਰੰਕਾਰ ਜਪਣ ਅਤੇ ਰਯਤਿ ਨੂੰ ਜਪਾਵਣਿ। ਤਿਥੇ ਗੁਰੂ ਨਾਨਕ ਪ੍ਰਾਣ ਸੰਗਲੀ ਉਚਾਰੀ। ਹਿਕ ਸੌ ਤੇਰਾ ਅਧਿਆਇ ਬੋਲੇ। ਦੁਇ ਵਰੇ ਤੇ ਪੰਜ ਮਹੀਨੇ ਉਥੇ ਗੁਰੂ ਨਾਨਕ ਰਹਿਆ।

ਬਾਲੇ ਵਾਲੀ ਜਨਮ ਸਾਖੀ, ੨੫੮-੨੫੯

ਸੰਗਲਾ ਦੀਪ
sãglā dīp

ਅਤੇ ਕਲਾਵਾਨ ਆਹਾ
ate kalāwān āhā

ਕਲਾ ਓਸਦੀ ਹਿਰਿ ਗਈ
kalā osdī hir gaī

ਮੈਨੂੰ ਕਿਰਤਾਰਥ ਕਰੋ
mɛnū̃ kirtārth karo

ਗੁਰੂ ਅੰਗਦ ਨੂੰ ਰੰਗ ਚੜਿ ਗਇਆ
gurū ãgad nū̃ rãg čáṛ gɛā

ਤੁਮਿ ਜੋਗੀ ਪੁਰਖੁ ਹੋ
tum yogī purkh ho

ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ
yogī jugt nām nirmāil tā kɛ mɛl na rātī

ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ
eko nām ek nārāin tribàwaṇ ekā jotī

ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ
eko hāṭ sāho sábnā sir waṇjāre ik pàtī

ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ
sabad wsāe pàrm čukāe sadā sewak din rātī

ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ
gur bačnī bāhar kàr eko nānak pɛ̀ā udāsī

**ਸੰਗੇ** sãge

ਕਿਰਿਆ ਵਿਸ਼ੇਸ਼ਣ
ਨਾਲ, ਸਾਥ, ਸੰਗ

**ਰਾਂਝਣ ਮੇਰੇ ਸੰਗੇ**

rā̃jaṇ mere sãge

ਸ਼ਾਹ ਹੁਸੈਨ ਫਕੀਰ ਆਪਣੇ ਪਿਆਰੇ ਨੂੰ, ਆਪਣੇ ਰਬ ਨੂੰ ਜੰਗਲਾਂ ਵਿਚ, ਬੀਆਬਾਨਾਂ ਵਿਚ ਢੂੰਡਦਾ ਫਿਰਦਾ ਹੈ। ਸਾਰੀ ਦੁਨੀਆਂ ਗਾਹ ਮਾਰਦਾ ਹੈ। ਆਪਣੇ ਪਿਆਰ ਦੀ ਤਲਾਸ਼ ਵਿਚ ਏਧਰ ਓਧਰ ਝਾਕਦਾ ਹੈ। ਸਭ ਝਰੋਖੇ ਵੇਖਦਾ ਹੈ ਪਰ ਉਸ ਨੂੰ ਇਹ ਨਹੀਂ ਪਤਾ ਕਿ ਉਸ ਦਾ ਰਬ, ਉਸ ਦਾ ਸੱਜਣ ਤਾਂ ਉਸ ਦੇ ਅੰਦਰ ਹੈ, ਉਸ ਦੇ ਦਿਲ ਵਿਚ ਹੈ, ਉਸ ਦੇ ਨਾਲ ਹੈ। ਰਾਂਝਣ ਜੰਗਲਾਂ ਵਿਚ ਮਹੀਆਂ ਚਾਰਦਾ ਹੈ। ਹੀਰ ਤੋਂ ਦੂਰ ਰਹਿੰਦਾ ਹੈ। ਪਰ ਦਿਲ ਦਾ ਰਾਂਝਣ ਕਿਤੇ ਨਹੀਂ ਜਾਂਦਾ। ਕਿਤੇ ਨਹੀਂ ਛੁਪਦਾ। ਇਹ ਦੂਰੀਆਂ ਸਭ ਦਿਲਾਂ ਦੀਆਂ ਦੂਰੀਆਂ ਹਨ।

ਇਹ ਪਾੜ ਸਭ ਦਿਲ ਦੇ ਪਾੜ ਹਨ। ਮੇਲ ਵਿਛੋੜੇ ਸਭ ਉਸ ਮਾਲਕ ਦੇ ਹਥ ਹਨ। ਜਦੋਂ ਮਾਲਕ ਮਿਹਰ ਕਰਦਾ ਹੈ, ਸਭ ਕੰਮ ਪੂਰੇ ਹੋ ਜਾਂਦੇ ਹਨ। ਸਭ ਪ੍ਰੀਤਾਂ ਨੇਪਰੇ ਚੜ੍ਹਦੀਆਂ ਹਨ। ਸ਼ਾਹ ਹੁਸੈਨ ਫਕੀਰ ਐਵੇਂ ਭੰਬਲ ਭੂਸਿਆਂ ਵਿਚ ਫਸਿਆ, ਦੁਬਿਧਾ ਵਿਚ, ਦੁਵੰਦਾਂ ਵਿਚ ਜਕੜਿਆ ਹੈ। ਜਦੋਂ ਉਸ ਦਾ ਰਾਂਝਣ, ਉਸ ਦਾ ਮਾਲਕ ਉਸ ਤੇ ਮਿਹਰ ਕਰਦਾ ਹੈ ਤਾਂ ਉਸ ਦੇ ਕਪਾਟ ਖੁਲ੍ਹ ਜਾਂਦੇ ਹਨ। ਉਸ ਦੀ ਪ੍ਰੀਤ, ਉਸ ਦੀ ਘਾਲਣਾ ਸਿਰੇ ਚੜ੍ਹਦੀ ਹੈ। ਉਸ ਦੇ ਮਾਲਕ ਦਾ ਨੂਰ ਸਾਰਾ ਜਗ ਰੌਸ਼ਨ ਕਰ ਦੇਂਦਾ ਹੈ।

ਮੈਂਡਾ ਦਿਲ ਰਾਂਝਨ ਰਾਵਲ ਮੰਗੇ॥
**ਜੰਗਲ ਬੇਲੇ ਫਿਰਾਂ ਢੂੰਢੇਂਦੀ,**
**ਰਾਂਝਣ ਮੇਰੇ ਸੰਗੇ॥**
ਮੈਂਹੀ ਆਈਆਂ,
ਮੇਰਾ ਢੋਲ ਨ ਆਇਆ,
**ਹੀਰ ਕੂਕੇ ਵਿਚ ਝੰਗੇ॥**
ਰਾਤੀਂ ਦਿਹੋਂ ਫਿਰਾਂ ਵਿਚ ਝਲ ਦੇ,
**ਪੁੜਨਿ ਬੰਬੂਲਾਂ ਦੇ ਕੰਡੇ॥**
ਕਹੈ ਹੁਸੈਨ ਫ਼ਕੀਰ ਨਿਮਾਣਾ,
**ਰਾਂਝਣ ਮਿਲੇ ਕਿਤ ਢੰਗੇ॥**

ਸ਼ਾਹ ਹੁਸੈਨ, ੧੩੩

ਸੰਗੇ
sãge

ਜੰਗਲ ਬੇਲੇ ਫਿਰਾਂ ਢੂੰਢੇਂਦੀ
jãgal bele phirā̃ ṭũṭẽdī

ਰਾਂਝਣ ਮੇਰੇ ਸੰਗੇ
rā̃̀jaṇ mere sãge

ਹੀਰ ਕੂਕੇ ਵਿਚ ਝੰਗੇ
hīr kūke wič čã̀ge

ਪੁੜਨਿ ਬੰਬੂਲਾਂ ਦੇ ਕੰਡੇ
puṛn bãbūlā̃ de kãḍe

ਰਾਂਝਣ ਮਿਲੇ ਕਿਤ ਢੰਗੇ
rā̃̀jaṇ mile kit ṭã̀ge

**ਸਚੁ** sač

ਨਾਂਵ ਪੁਲਿੰਗ
ਸਦਾ ਥਿਰ ਰਹਿਣ ਵਾਲਾ, ਅਟੱਲ

### ਸੋਈ ਸੋਈ ਸਦਾ ਸਚੁ ਸਾਹਿਬੁ

soī soī sadā sač sāhib

ਨਿਰੰਕਾਰ ਸੱਚਾ ਸਾਹਿਬ ਹੈ।ਸਚੁ ਦੇ ਘਰ ਵਿਚ ਵਸਦਾ ਹੈ।ਉਸ ਦਾ ਨਾਮ, ਉਸ ਦਾ ਬ੍ਰਹਮੰਡ ਸੱਚਾ ਹੈ।ਜਿਸ ਕਰਤਾਰ ਨੇ ਇਹ ਰਚਨਾ ਰਚਾਈ ਹੈ, ਉਹ ਹੈ ਵੀ, ਹੋਵੇਗਾ ਵੀ।ਉਹ ਸਦਾ ਅਮਰ ਤੇ ਅਟੱਲ ਹੈ।ਉਸ ਦਾ ਸਚੁ ਦੈਵੀ ਹੈ।ਇਹ ਸਾਰਾ ਬ੍ਰਹਮੰਡ, ਭਾਂਤ, ਭਾਂਤ ਦੀ ਮਾਇਆ, ਉਸੇ ਦੇ ਹੀ ਉਪਾਏ ਹਨ।ਸਾਰੀ ਕੁਦਰਤ, ਸਾਰੀ ਕਾਇਨਾਤ ਉਸ ਦੇ ਹੁਕਮ ਵਿਚ ਵਿਚਰ ਰਹੀ ਹੈ।ਜੋ ਉਸ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ।

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ** ਰਚਨਾ ਜਿਨਿ ਰਚਾਈ ॥ **ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ** ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ **ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ** ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥

ਅ.ਗ.ਮ. ੧, ੬

ਸਚੁ
sač
ਸੋਈ ਸੋਈ ਸਦਾ ਸਚੁ ਸਾਹਿਬੁ
soī soī sadā sač sāhib

ਸਾਚਾ ਸਾਚੀ ਨਾਈ
sāčā sāčī nāī

ਹੈ ਭੀ ਹੋਸੀ ਜਾਇ ਨ ਜਾਸੀ
hɛ bī̀ hosī jāe na jāsī

ਰੰਗੀ ਰੰਗੀ ਭਾਤੀ ਕਰਿ ਕਰਿ
rãgī rãgī pā̀tī kar kar

ਜਿਨਸੀ ਮਾਇਆ ਜਿਨਿ ਉਪਾਈ
jinsī māiā jin upāī

ਜੋ ਤਿਸੁ ਭਾਵੈ ਸੋਈ ਕਰਸੀ
jo tis pā̀wɛ soī karsī

ਹੁਕਮੁ ਨ ਕਰਣਾ ਜਾਈ
hukm na karṇā jāī

**ਸਚ** sač

ਨਾਂਵ ਪੁਲਿੰਗ
ਸਦਾ ਥਿਰ ਰਹਿਣ ਵਾਲਾ, ਅਟੱਲ

**ਸਚ ਖੰਡਿ ਵਸੈ ਨਿਰੰਕਾਰੁ**
sač khā̃ḍ wasɛ nirãkār

ਨਿੰਰਕਾਰ ਸਚ ਖੰਡ ਵਿਚ ਵਸਦਾ ਹੈ। ਸਚ ਵਿਚ ਸੱਚਾਈ ਦੇ ਘਰ ਵਿਚ ਆਪਣੀ ਨਦਰ ਨਾਲ ਸਾਰੇ ਬ੍ਰਹਮੰਡ ਦੀ ਰੱਖਿਆ ਕਰਦਾ ਹੈ। ਉਸ ਦੀ ਰਜ਼ਾਅ ਵਿਚ ਸਾਰੇ ਧਰਤ, ਆਕਾਸ਼ਾਂ ਵਿਚ ਰੌਸ਼ਨੀ ਹੈ। ਸਭ ਉਸ ਦੀ ਲੋਅ ਨਾਲ ਸਾਕਾਰ ਹੁੰਦੇ ਹਨ। ਉਸ ਦੀ ਅਕੱਥ ਕਥਾ ਨੂੰ ਕਥਣਾ ਬਹੁਤ ਕਠਣ ਹੈ।

**ਸਚ ਖੰਡਿ ਵਸੈ ਨਿਰੰਕਾਰੁ** ॥ ਕਰਿ ਕਰਿ **ਵੇਖੈ ਨਦਰਿ ਨਿਹਾਲ** ॥ ਤਿਥੈ **ਖੰਡ ਮੰਡਲ ਵਰਭੰਡ** ॥ ਜੇ ਕੋ ਕਥੈ ਤ ਅੰਤ ਨ ਅੰਤ ॥ ਤਿਥੈ **ਲੋਅ ਲੋਅ ਆਕਾਰ** ॥ **ਜਿਵ ਜਿਵ ਹੁਕਮੁ ਤਿਵੈ ਤਿਵ ਕਾਰ** ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ **ਕਥਨਾ ਕਰੜਾ ਸਾਰੁ** ॥ ੩੭ ॥

ਅ.ਗ.ਮ. ੧, ੮

ਸਚ
sač

**ਸਚ ਖੰਡਿ ਵਸੈ ਨਿਰੰਕਾਰੁ**
sač khā̃ḍ wasɛ nirãkār
**ਵੇਖੈ ਨਦਰਿ ਨਿਹਾਲ**
wekhɛ nadar nihāl
**ਖੰਡ ਮੰਡਲ ਵਰਭੰਡ**
khā̃ḍ mā̃ḍal warpā̃ḍ
**ਲੋਅ ਲੋਅ ਆਕਾਰ**
lo lo ākār
**ਜਿਵ ਜਿਵ ਹੁਕਮੁ**
jiv jiv hukm
**ਤਿਵੈ ਤਿਵ ਕਾਰ**
tivɛ tiv kār
**ਕਥਨਾ ਕਰੜਾ ਸਾਰੁ**
kathnā karṛā sār

**ਸਚ** sač

ਨਾਂਵ ਪੁਲਿੰਗ
ਸਾਫ ਸਾਫ, ਸਪਸ਼ਟ, ਸਹੀ

**ਰਾਣੀ ਖੋਲ੍ਹ ਕੇ ਸਚ ਸੁਣਾਇਆ ਈ**
rāṇī khól ke sač suṇāiā ī

ਪਹਿਲੋਂ ਰਾਣੀ ਲੂਣਾਂ ਨੇ ਕਾਮ ਦੀ ਹਨੇਰੀ ਦੇ ਵਸ ਆ ਕੇ ਪੂਰਨ ਦੇ ਧਰਮ ਨੂੰ ਉਖਾੜਣ ਦਾ ਯਤਨ ਕੀਤਾ। ਜਦੋਂ ਪੂਰਨ ਨੇ ਆਪਣੀ ਮਤਰੇਈ ਮਾਂ ਨੂੰ ਵੀ ਮਾਂ ਹੀ ਸਮਝਿਆ, ਉਸ ਦੇ ਕਾਮ ਦੇ ਜਾਲ ਵਿਚ ਨਹੀਂ ਫਸਿਆ ਤਾਂ ਰਾਜੇ ਸਾਹਮਣੇ ਝੂਠ ਦਾ ਪਲੰਦਾ ਬਣਾ ਦਿੱਤਾ ਤੇ ਇਸ ਝੂਠ ਨੂੰ ਸਚ ਦਾ ਜਾਮਾ ਪਹਿਨਾਉਣ ਦਾ ਯਤਨ ਕੀਤਾ। ਉਲਟੀ ਪੂਰਨ ਤੇ ਤੁਹਮਤ ਲਾ ਦਿੱਤੀ ਕਿ ਉਸ ਦੇ ਲਾਡਲੇ ਪੁਤ੍ਰ ਪੂਰਨ ਨੇ ਉਸ ਦਾ ਧਰਮ ਭੰਗ ਕਰਨ ਦਾ ਯਤਨ ਕੀਤਾ। ਰਾਜਾ ਸਲਵਾਨ ਸਭ ਕੁਝ ਭੁਲ ਗਿਆ। ਤ੍ਰੀਮਤ ਦੇ ਝੂਠ ਨੂੰ ਸਚ ਸਮਝ ਲਿਆ ਤੇ ਕਹਿਰਵਾਨ ਹੋ ਗਿਆ। ਇਸ ਕਹਿਰ ਦੀ ਹਨੇਰੀ ਵਿਚ ਤੜਫਣ ਲਗ ਗਿਆ ਤੇ ਅਗਲੇ ਦਿਨ ਪੂਰਨ ਨੂੰ ਸਦ ਕੇ ਜਲਾਦਾਂ ਦੇ ਹਵਾਲੇ ਕਰ ਦਿੱਤਾ। ਆਪਣੇ ਹੱਥੀ ਆਪਣਾ ਹੀ ਘਰ ਉਜਾੜ ਦਿੱਤਾ। ਉਹ ਗੁੱਸੇ ਵਿਚ, ਕਹਿਰ ਵਿਚ ਅੰਨ੍ਹਾ ਹੋ ਗਿਆ ਤੇ ਉਸ ਨੂੰ ਸਚ, ਝੂਠ ਦੇ ਵਿਤਕਰੇ ਦਾ ਕੋਈ ਅਹਿਸਾਸ ਨਾ ਹੋਇਆ।

ਕਹਿਰ ਹੋਈ ਤਕਸੀਰ ਮੈਥੋਂ,
**ਰਾਣੀ ਖੋਲ੍ਹ ਕੇ ਸੱਚ ਸੁਣਾਇਆ ਈ।**
ਭੁਲਾ ਪੂਰਨ ਨਾਹੀ, ਭੁਲੀ ਮੈਂ ਭੈੜੀ,
ਜਦੋਂ ਮਿਲਣ ਮਹਿਲੀਂ ਮੈਨੂੰ ਆਇਆ ਈ।
**ਗਲਾਂ ਕੀਤੀਆਂ ਮੈਂ ਆਪ ਹੁਦਰੀਆਂ ਨੀ,**
**ਤੁਹਮਤਿ ਲਾਇ ਕੇ ਲਾਲ ਕੁਹਾਇਆ ਈ।**
ਕਾਦਰਯਾਰ ਸਲਵਾਨ ਨੇ ਗਲ ਸੁਣੀ,

**ਲੋਹੂ ਫੁਟ ਨੈਣਾਂ ਵਿਚੋਂ ਆਇਆ ਈ।**

ਕਾਦਰ ਯਾਰ, ਸੀਹਰਫੀ, ੧੬੭

ਸੱਚ
sač

ਰਾਣੀ ਖੋਲ੍ਹ ਕੇ ਸੱਚ ਸੁਣਾਇਆ ਈ
rāṇī khól ke sač suṇāiā ī

ਗਲਾਂ ਕੀਤੀਆਂ ਮੈਂ ਆਪ ਹੁਦਰੀਆਂ ਨੀ
gallā̃ kītīā̃ mɛ̃ āp hudarīā̃ nī

ਤੁਹਮਤਿ ਲਾਇ ਕੇ ਲਾਲ ਕੁਹਾਇਆ ਈ
tómat lāe ke lāl kohāiā ī

ਲੋਹੂ ਫੁਟ ਨੈਣਾਂ ਵਿਚੋਂ ਆਇਆ ਈ
lohū phuṭ nɛṇā̃ wīč̌č̌õ āiā ī

**ਸਚ** sač

ਨਾਂਵ ਪੁਲਿੰਗ
ਸਾਫ, ਸਹੀ, ਸਪਸ਼ਟ

**ਸਚੋ ਸਚ ਨਿਤਾਰ ਕੇ ਪੁਣੀ ਰਾਜਾ**

sač̌čo sač nitār ke puṇī rājā

ਪੂਰਨ ਯੋਗੀ ਬਣ ਕੇ ਗੁਰੂ ਗੋਰਖ ਨਾਥ ਦੇ ਹੁਕਮ ਦੀ ਪਾਲਣਾ ਕਰਦਾ ਹੈ ਤੇ ਸਿਆਲਕੋਟ ਆਪਣੀ ਰਾਜਧਾਨੀ ਵਿਚ ਆਉਂਦਾ ਹੈ। ਸ਼ਹਿਰ ਦੇ ਇਕ ਉਜੜੇ ਬਾਗ਼ ਵਿਚ ਡੇਰਾ ਲਾਉਂਦਾ ਹੈ। ਯੋਗੀ ਪੂਰਨ ਦੀ ਛੁਹ ਨਾਲ ਸਾਰਾ ਬਾਗ਼ ਹਰਾ ਭਰਾ ਹੋ ਜਾਂਦਾ ਹੈ। ਸਾਰੇ ਜਗ ਵਿਚ ਜੀਵਨ ਦੀ ਆਸ ਉਮੰਗ ਦੀ ਲਹਿਰ ਦੌੜਦੀ ਹੈ। ਰਾਜਾ ਸਲਵਾਨ ਵੀ ਰਾਣੀ ਲੂਣਾ ਨਾਲ ਯੋਗੀ ਪੂਰਨ ਦੇ ਦਰਸ਼ਨਾ ਲਈ ਆਉਂਦਾ ਹੈ ਤੇ ਔਲਾਦ ਦੀ ਮੰਗ ਕਰਦਾ ਹੈ। ਪੂਰਨ ਉਸ ਨੂੰ ਪਰਾਣੀ ਯਾਦ ਦਿਵਾਉਂਦਾ ਹੈ ਕਿ ਕਿਸ ਤਰ੍ਹਾਂ ਉਸ ਨੇ ਲੂਣਾ ਦੀ ਝੂਠੀ ਤੁਹਮਤ ਤੇ ਆਪਣੇ ਪੁਤਰ ਨੂੰ ਆਪ ਹੀ ਜਲਾਦਾਂ ਦੇ ਹਵਾਲੇ ਕਰ ਦਿੱਤਾ ਸੀ। ਉਹ ਸਾਰੇ ਝੂਠ ਸਚ ਦਾ ਨਿਤਾਰਾ ਕਰਦਾ ਹੈ। ਸਲਵਾਨ ਸ਼ਰਮਿੰਦਾ ਹੋਇਆ ਖਲੋ ਨਹੀਂ ਸਕਦਾ। ਪੂਰਨ ਆਪਣੇ ਧਰਮ ਵਿਚ ਪੱਕਾ ਹੈ। ਉਸ ਦਾ ਤਨ, ਮਨ, ਉਸ ਦੀ ਆਤਮਾ ਪਵਿਤ੍ਰ ਹੈ। ਉਹ ਰਾਣੀ ਲੂਣਾਂ ਨੂੰ ਵੀ ਬਖ਼ਸ਼ ਦੇਂਦਾ ਹੈ ਤੇ ਆਪਣੀ ਮਾਂ ਨੂੰ ਰਾਜੇ ਦੇ ਸਪੁਰਦ ਕਰਦਾ ਹੈ। ਰਾਜੇ ਨੂੰ ਸਚ ਦੀ ਸੁੱਚੇ ਧਰਮ ਦੀ ਪਾਲਣਾ ਕਰਨ ਦਾ ਆਦੇਸ਼ ਦੇਂਦਾ ਹੈ।

**ਜਾਓ ਵਸੋ ਤੁਸੀਂ ਘਰੀਂ ਬਾਰੀਂ,**
ਪੂਰਨ ਆਖਦਾ ਬਾਪ ਨੂੰ ਸੁਣੀ ਰਾਜਾ।
**ਕਰੇ ਮਾਂ ਦੀ ਸੌਂਪਣਾ ਉਸ ਵੇਲੇ,**
ਬਾਹੋਂ ਪਕੜ ਲੈ ਜਾਇ ਤੂੰ ਹੁਣੀ ਰਾਜਾ।
ਨਾਲੇ ਲੂਣਾ ਨੂੰ ਜਾਣਨਾ ਉਸੇ ਤਰ੍ਹਾਂ,
**ਸਚੋ ਸੱਚ ਨਿਤਾਰ ਕੇ ਪੁਣੀ ਰਾਜਾ।**
ਕਾਦਰਯਾਰ ਉਸ ਰੋਜ਼ ਦਾ ਫਿਕਰ ਕਰ ਕੇ,
**ਕਿੱਸਾ ਜੋੜ ਬਣਾਇਆ ਸੀ ਗੁਣੀ ਰਾਜਾ।**

ਕਾਦਰ ਯਾਰ, ਸੀਹਰਫੀ, ੧੭੧

ਸਚ
sač

ਜਾਓ ਵਸੋ ਤੁਸੀਂ ਘਰੀਂ ਬਾਰੀਂ
jāo waso tusī̃ kàrī̃ bārī̃

ਕਰੇ ਮਾਂ ਦੀ ਸੌਂਪਣਾ ਉਸ ਵੇਲੇ
kare mā̃ dī sõpṇā us wele

ਸਚੋ ਸਚ ਨਿਤਾਰ ਕੇ ਪੁਣੀ ਰਾਜਾ
saččo sač nitār ke puṇī rājā

ਕਿੱਸਾ ਜੋੜ ਬਣਾਇਆ ਸੀ ਗੁਣੀ ਰਾਜਾ
qissā joṛ baṇāiā sī guṇī rājā

**ਸੰਚਹੁ** sãčo

ਕਿਰਿਆ
ਇੱਕਠਾ ਕਰਨਾ

**ਸਪਤਮਿ ਸੰਚਹੁ ਨਾਮ ਧਨੁ**
saptam sãčo nām tàn

ਗੁਰਮੁਖ ਨਾਮ ਧਨੁ ਨੂੰ ਸੰਚਦਾ ਹੈ, ਇਕੱਠਾ ਕਰਦਾ ਹੈ।ਇਹ ਹੀ ਉਹਦਾ ਖਜ਼ਾਨਾ ਹੈ, ਭੰਡਾਰ ਹੈ।ਸਾਧ ਸੰਗਤਿ ਵਿਚ ਨਾਮ ਦੀ ਆਰਾਧਨਾ ਕਰਕੇ ਉਹ ਨਿੰਰਕਾਰ ਦੇ ਬ੍ਰਹਮੰਡ ਦੇ ਪਰਗਾਸ ਵਿਚ ਰਹਿੰਦਾ ਹੈ।ਦੁਬਿਧਾ ਤੇ ਅਹੰਕਾਰ ਦੇ ਕਲੇਸ਼ਾਂ ਤੋਂ ਦੂਰ ਰਹਿ ਕੇ ਸਹਿਜ ਦਾ ਜੀਵਨ ਬਿਤਾਉਂਦਾ ਹੈ।ਉਹ ਸਹਿਜੇ ਹੀ ਭਵਜਲ ਨੂੰ ਤਰ ਲੈਂਦਾ ਹੈ ਤੇ ਮਨ ਚਿੰਦਿਆ ਫਲ ਪਾਉਂਦਾ ਹੈ।ਅੱਠੇ ਪਹਿਰ ਨਾਮ ਜਪਣ ਨਾਲ ਉਹਦਾ ਜਨਮ ਸਫਲ ਹੋ ਜਾਂਦਾ ਹੈ।ਉਹ ਸਾਰੀ ਕਾਇਨਾਤ ਵਿਚ, ਅੰਦਰ ਬਾਹਰ ਹਰ ਥਾਂ ਉਸ ਕਰਤਾਰ ਦੀ ਪਹਿਚਾਣ ਕਰਦਾ ਹੈ।ਉਹ ਸਜਨ, ਸਖੀ ਹੈ, ਮੀਤ ਹੈ ਜੋ ਨਿੰਰਕਾਰ ਦੀ ਮਤਿ ਦੇਂਦਾ ਹੈ, ਅਗਮ ਅਗੋਚਰ ਨਿਰਲੇਪ ਕਰਤਾਰ ਦੇ ਰਾਹ ਪਾਉਂਦਾ ਹੈ।

**ਸਪਤਮਿ ਸੰਚਹੁ ਨਾਮ ਧਨੁ** ਟੂਟਿ ਨ ਜਾਹਿ ਭੰਡਾਰ ॥ ਸੰਤਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥ ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥ **ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ** ॥ ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ ॥ ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥ **ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ** ॥ ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥ ੭ ॥

ਅ.ਗ.ਮ.ਪ, ੨੯੮

ਸੰਚਹੁ
sãčo

ਸਪਤਮਿ ਸੰਚਹੁ ਨਾਮ ਧਨੁ
saptam sãčo nām tàn

ਦੂਖ ਹਰੈ ਭਵਜਲੁ ਤਰੈ
dūkh harɛ pàwjal tarɛ

**ਮਨ ਚਿੰਦਿਆ ਫਲੁ ਪਾਇ**
man čĩdiā phal pāe
**ਸੋ ਸਾਜਨੁ ਸੋ ਸਖਾ ਮੀਤੁ**
so sājan so sakhā mīt
**ਜੋ ਹਰਿ ਕੀ ਮਤਿ ਦੇਇ**
jo har kī mat de

**ਸਚ** sač
ਨਾਂਵ, ਪੁਲਿੰਗ
ਸੱਚਾ, ਸੁੱਚਾ, ਪਵਿਤ੍ਰ

**ਸਚ ਆਖ ਮਨਾ ਕਿਉਂ ਡਰਨਾ ਏਂ**
sač ākh manā kiõ ḍarnā ẽ

ਇਸ ਜੀਵਨ ਵਿਚ ਸਚ ਝੂਠ ਦਾ ਨਿਤਾਰਾ ਹੋਣਾ ਹੈ। ਕੇਵਲ ਸਚ ਹੀ ਕਾਦਰ ਦੀ ਰਮਜ਼ ਅਨੁਸਾਰ ਚਲਦਾ ਹੈ। ਸਚ ਕਾਦਰ ਦੀ ਕੁਦਰਤ ਦਾ ਰਾਜ਼ ਹੈ। ਉਸ ਦੇ ਅਨਹਦ ਨਾਦ ਦੀ ਸੁਰ ਹੈ। ਮਨ ਤਨ ਨੂੰ ਇਕਾਗਰ ਕਰ ਕੇ, ਮਾਹੀ ਦੀ ਯਾਦ ਵਿਚ ਦਿਲ ਨੂੰ ਪਵਿਤ੍ਰ ਕਰ ਕੇ ਸੱਚੀ ਤੇ ਸੁੱਚੀ ਜ਼ਿੰਦਗੀ ਬਿਤਾਉ ਤੇ ਕਾਦਰ ਦੀ ਬਖ਼ਸ਼ਿਸ਼ ਹਾਸਿਲ ਕਰੋ। ਇਹ ਰੂਹਾਨੀ ਸਚ ਹੀ ਇਸ ਸਾਰੀ ਕਾਇਨਾਤ ਦਾ ਆਸਰਾ ਹੈ। ਇਸ ਸਚ ਦੇ ਆਧਾਰ ਤੇ ਹੀ ਇਸ ਜਗਤ ਦਾ ਸਾਰਾ ਅਡੰਬਰ ਰਚਿਆ ਗਿਆ ਹੈ। ਇਹ ਸਚ ਹੀ ਮਨੁਖੀ ਜੀਵਨ ਦੀ ਗੱਡੀ ਦਾ ਧੁਰਾ ਹੈ। ਜੇ ਮਨ ਤਨ ਸੱਚਾ ਹੈ ਤੇ ਸਾਰਾ ਵਾਤਾਵਰਣ ਸੱਚਾ ਹੈ, ਜੇ ਮਨ ਤਨ ਸੁੱਚਾ ਹੈ ਤਾਂ ਸਾਰਾ ਜਗਤ ਸੁੱਚਾ ਹੈ। ਇਸ ਸਚ ਵਿਚ, ਇਸ ਸੁਚ ਨਾਲ ਮਾਹੀ ਦੀ ਪ੍ਰੀਤ ਦੀਆਂ ਤੰਦਾਂ ਬੱਝੀਆਂ ਹਨ। ਇਸ ਸਚ ਤੇ ਸੁਚ ਨਾਲ ਹੀ ਮਾਹੀ ਦੇ ਪਿਆਰ ਦੇ ਗੀਤ ਦੀ ਸੁਰ ਨਿਕਲਦੀ ਹੈ।

**ਸਚ ਆਖ ਮਨਾ ਕਿਉਂ ਡਰਨਾ ਏਂ,**
ਇਸ ਸਚ ਪਿੱਛੇ ਤੂੰ ਤਰਨਾ ਏਂ,
**ਸਚ ਸਦਾ ਆਬਾਦੀ ਕਰਨਾ ਏਂ,**
ਸਚ ਵਸਤ ਅਚੰਭਾ ਆਈ ਏ।
ਗਲ ਰੌਲੇ ਲੋਕਾਂ ਪਾਈ ਏ।

ਕਲਾਮ ਬੁੱਲ੍ਹੇ ਸ਼ਾਹ, ੫੩

ਸਚ
sač

ਸਚ ਆਖ ਮਨਾ ਕਿਉਂ ਡਰਨਾ ਏਂ
sač ākh manā kiõ ḍarnā ẽ
ਸਚ ਸਦਾ ਆਬਾਦੀ ਕਰਨਾ ਏਂ
sač sadā ābādī karnā ẽ

**ਸਚ** sač
ਨਾਂਵ, ਪੁਲਿੰਗ
ਸੱਚਾ, ਸੁੱਚਾ, ਪਵਿਤ੍ਰ

**ਸਚ ਸੁਣਕੇ ਲੋਕ ਨਾ ਸਹਿੰਦੇ ਨੀ**

sač suṇke lok nā sɛ̃de nī

ਦੁਨਿਆਵੀ ਪੱਧਰ ਤੇ ਝੂਠ ਮਿੱਠਾ ਹੈ, ਸਚ ਕੌੜਾ ਹੈ। ਸੱਚੀ ਗਲ ਕੌੜੀ ਲੱਗਦੀ ਹੈ, ਸਚ ਦਾ ਸਹਿਣਾ ਔਖਾ ਹੈ, ਸਚ ਸਾਰੇ ਭੇਦ ਖੋਲ੍ਹ ਦੇਂਦਾ ਹੈ। ਸਚ ਦੇ ਚਾਨਣ ਵਿਚ ਕੁਝ ਲੁਕਿਆ ਨਹੀਂ ਰਹਿੰਦਾ। ਆਸ਼ਕ ਦਾ ਜੀਵਨ ਸੱਚਾ ਤੇ ਸੁੱਚਾ ਹੈ। ਉਹ ਕਿਸੇ ਕੂੜ, ਕਿਸੇ ਝੂਠ ਨੂੰ ਬਰਦਾਸ਼ਤ ਨਹੀਂ ਕਰਦਾ। ਉਹ ਸਾਰੇ ਪਰਦੇ ਪਾੜ ਦੇਂਦਾ ਹੈ। ਉਸ ਦੇ ਸਚ ਦੀ ਸਭ ਈਰਖਾ ਕਰਦੇ ਹਨ। ਮਜ਼ਹਬ ਦੇ ਕਾਨੂੰਨ, ਸ਼ਰ੍ਹਾ ਦਾ ਆਸਰਾ ਲੈ ਕੇ ਆਸ਼ਕ ਨੂੰ, ਉਸ ਦੇ ਸਚ ਨੂੰ ਨਿੰਦਦੇ ਹਨ। ਆਮ ਲੋਕ ਕੂੜ ਦਾ ਜੀਵਨ ਜੀਉਂਦੇ ਹਨ। ਕੂੜ ਦਾ ਹੀ ਪਾਸਾਰਾ ਕਰਦੇ ਹਨ। ਰਾਜਾ ਪਰਜਾ ਸਭ ਕੂੜ ਵਿਚ ਫਸੇ ਹੋਏ ਹਨ। ਉਹ ਸਚ ਦਾ ਸਾਹਮਣਾ ਨਹੀਂ ਕਰ ਸਕਦੇ। ਸਚ ਦਾ ਚਾਨਣ ਉਹਨਾਂ ਦੀਆਂ ਅੱਖੀਆਂ ਚੁੰਧਿਆ ਦੇਂਦਾ ਹੈ। ਉਹਨਾਂ ਦੇ ਕੂੜ, ਉਹਨਾਂ ਦੇ ਝੂਠ ਨੂੰ ਉਜਾਗਰ ਕਰ ਦੇਂਦਾ ਹੈ। ਉਹਨਾਂ ਦੇ ਗੰਦੇ ਜੀਵਨ ਤੋਂ ਪਰਦਾ ਲਾਹ ਦੇਂਦਾ ਹੈ। ਬੁੱਲ੍ਹੇ ਸ਼ਾਹ ਫਕੀਰ ਆਪਣੇ ਮਾਲਕ, ਆਪਣੇ ਸ਼ਹੁ ਨਾਲ ਮਿਲਣ ਲਈ ਸਚ ਦਾ ਬਾਣਾ ਪਾਉਂਦਾ ਹੈ। ਸਚ ਦੀ ਡੰਗੋਰੀ ਫੜਦਾ ਹੈ। ਸਚ ਦਾ ਕਾਸਾ ਹਥ ਵਿਚ ਲੈ ਕੇ ਸਚ ਦਾ ਹੋਕਾ ਦੇਂਦਾ ਹੈ। ਸਭ ਸ਼ਰ੍ਹਾਂ, ਕਾਨੂੰਨਾਂ ਨੂੰ ਤੋੜ ਕੇ ਪਿਆਰ ਦੀ, ਸਚ ਦੀ ਰੀਤ ਚਲਾਉਂਦਾ ਹੈ।

**ਸਚ ਸੁਣਕੇ ਲੋਕ ਨਾ ਸਹਿੰਦੇ ਨੀ,**
**ਸਚ ਆਖੀਏ ਤਾਂ ਗਲ ਪੈਂਦੇ ਨੀ,**
ਫਿਰ ਸੱਚੇ ਪਾਸ ਨਾ ਬਹਿੰਦੇ ਨੀ,
ਸਚ ਮਿੱਠਾ ਆਸ਼ਕ ਪਿਆਰੇ ਨੂੰ।
**ਚੁਪ ਕਰਕੇ ਕਰੀਂ ਗੁਜ਼ਾਰੇ ਨੂੰ।**
ਸਚ ਸ਼ਰ੍ਹਾ ਕਰੇ ਬਰਬਾਦੀ ਏ,
ਸਚ ਆਸ਼ਕ ਦੇ ਘਰ ਸ਼ਾਦੀ ਏ,
**ਸਚ ਕਰਦਾ ਨਵੀਂ ਆਬਾਦੀ ਏ,**
**ਜਿਹੀ ਸ਼ਰ੍ਹਾ ਤਰੀਕਤ ਹਾਰੇ ਨੂੰ।**
ਚੁਪ ਕਰਕੇ ਕਰੀਂ ਗੁਜ਼ਾਰੇ ਨੂੰ।
**ਚੁਪ ਆਸ਼ਕ ਤੋਂ ਨਾ ਹੁੰਦੀ ਏ,**
ਜਿਸ ਆਈ ਸਚ ਸੁਗੰਧੀ ਏ,
**ਜਿਸ ਮਾਲ੍ਹ ਸੁਹਾਗ ਦੀ ਗੁੰਦੀ ਏ,**
ਛਡ ਦੁਨੀਆਂ ਕੂੜ ਪਸਾਰੇ ਨੂੰ।
ਚੁਪ ਕਰਕੇ ਕਰੀਂ ਗੁਜ਼ਾਰੇ ਨੂੰ।
**ਬੁੱਲ੍ਹਾ ਸ਼ੌਹ ਸਚ ਹੁਣ ਬੋਲੇ ਹੈਂ,**
**ਸਚ ਸ਼ਰ੍ਹਾ ਤਰੀਕਤ ਫੋਲੇ ਹੈਂ,**
ਗਲ ਚੌਥੇ ਪਦ ਦੀ ਖੋਲ੍ਹੇ ਹੈਂ,
ਜਿਹੀ ਸ਼ਰ੍ਹਾ ਤਰੀਕਤ ਹਾਰੇ ਨੂੰ।
ਚੁਪ ਕਰਕੇ ਕਰੀਂ ਗੁਜ਼ਾਰੇ ਨੂੰ।

ਕਲਾਮ ਬੁੱਲ੍ਹੇ ਸ਼ਾਹ, ੫੭

ਸਚ
sač

ਸਚ ਸੁਣਕੇ ਲੋਕ ਨਾ ਸਹਿੰਦੇ ਨੀ
sač suṇke lok nā sɛ̃de nī

ਸਚ ਆਖੀਏ ਤਾਂ ਗਲ ਪੈਂਦੇ ਨੀ
sač ākhīe tā̃ gal pɛ̃de nī

ਚੁਪ ਕਰਕੇ ਕਰੀਂ ਗੁਜ਼ਾਰੇ ਨੂੰ
čup karke karī̃ guzāre nū̃

ਸਚ ਕਰਦਾ ਨਵੀਂ ਆਬਾਦੀ ਏ
sač kardā nawī̃ ābādī e

ਜਿਹੀ ਸ਼ਰ੍ਹਾ ਤਰੀਕਤ ਹਾਰੇ ਨੂੰ
jihī sárā tarīkat hāre nū̃

ਜਿਸ ਮਾਲ੍ਹ ਸੁਹਾਗ ਦੀ ਗੁੰਦੀ ਏ
jis māl suhāg dī gũdī e

ਚੁਪ ਆਸ਼ਕ ਤੋਂ ਨਾ ਹੁੰਦੀ ਏ
čup āšaq tõ nā hũdī e

ਬੁੱਲ੍ਹਾ ਸ਼ੌਹ ਸਚ ਹੁਣ ਬੋਲੇ ਹੈਂ
búllā šɔ́ sač huṇ bole hɛ̃

ਸਚ ਸ਼ਰ੍ਹਾ ਤਰੀਕਤ ਫੋਲੇ ਹੈਂ
sač šárā trīkat phole hɛ̃

**ਸਚ** sač

ਨਾਂਵ, ਪੁਲਿੰਗ
ਸੱਚਾ, ਸੁੱਚਾ, ਪਵਿਤ੍ਰ

**ਸਚ ਆਖਾਂ ਤਾਂ ਸੂਲੀ ਫਾਹਾ**
sač ākhā̃ tā̃ sūlī phāhā

ਝੂਠ ਦਾ ਰਾਜ ਹੈ। ਸਚ ਇਸ ਰਾਜ ਵਿਚ ਅੜਚਣਾਂ ਖੜੀਆਂ ਕਰਦਾ ਹੈ। ਦੁਨੀਆਦਾਰੀ, ਆਮ ਲੋਕਾਂ ਦੀ ਤੇ ਮਜ਼ਹਬ ਦੀ ਝੂਠ ਦੇ ਸਿਰ ਦੇ ਚਲਦੀ ਹੈ। ਝੂਠ ਦੇ ਪਰਦੇ ਵਿਚ ਬਹੁਤ ਕੁਝ ਲੁਕਿਆ ਰਹਿੰਦਾ ਹੈ। ਝੂਠ ਸਭ ਦੇ ਸੁਭਾਅ ਦੇ, ਸਭ ਦੇ ਕੰਮ ਕਾਜ ਦੇ ਅਨੁਸਾਰ ਹੈ। ਸਚ ਝੂਠ ਦੇ ਪਰਦੇ ਫਾਸ਼ ਕਰਦਾ ਹੈ। ਉਹ ਗੱਲਾਂ, ਉਹ ਕੁਕਰਮ ਜਿਹੜੇ ਲੁਕੇ ਹੁੰਦੇ ਹਨ, ਬਾਹਰ ਕੱਢ ਦੇਂਦਾ ਹੈ। ਇਸ ਲਈ ਮਜ਼ਹਬ ਦੀ ਸ਼ਰ੍ਹਾ ਵੀ ਤੇ ਸਮਾਜ ਦੀ ਤੋਰ ਵੀ ਸਚ ਦਾ ਚਾਨਣ ਨਹੀਂ ਸਹਾਰ ਸਕਦੀ। ਸਚ ਆਖਣ ਵਾਲੇ ਨੂੰ, ਸੱਚੀ ਤੇ ਸੁੱਚੀ ਜ਼ਿੰਦਗੀ ਵਾਲੇ ਨੂੰ ਸੂਲੀ ਚੜ੍ਹਣਾ ਪੈਂਦਾ ਹੈ। ਦੁਨਿਆਵੀ ਤਾਕਤ ਦਾ ਰਖਵਾਲਾ ਝੂਠ ਹੈ। ਸਚ ਰੂਹਾਨੀ ਦਾਤ ਹੈ। ਇਹ ਸੁੱਚੀ ਹੈ, ਪਵਿਤ੍ਰ ਹੈ। ਪਰ ਇਹ ਬਲਦੀ ਅੰਗਿਆਰੀ ਹੈ। ਇਸ ਦੀ ਤਪਸ਼ ਸਾਰੇ ਝੂਠੇ ਪਾਸਾਰੇ ਨੂੰ ਲੂਹ ਦੇਂਦੀ ਹੈ। ਇਸ ਪਾਕ ਤੇ ਪਵਿਤ੍ਰ ਅਗਨੀ ਤੋਂ ਬਚਣ ਲਈ ਸੱਚੇ ਫਕੀਰ ਨੂੰ ਤਸੀਹੇ ਦਿੱਤੇ ਜਾਂਦੇ ਹਨ। ਸੱਚਾ ਤੇ ਸੁੱਚਾ ਜੀਵਨ ਕੁਰਬਾਨੀ ਦਾ ਜੀਵਨ ਹੈ।

ਇਕ ਇਕ ਲਹਿਰ ਅਜਿਹੀ ਆਵੇ,
**ਨਹੀਂ ਦੱਸਣੀਆਂ ਸੋ ਦੱਸਾਂ,**
**ਸਚ ਆਖਾਂ ਤਾਂ ਸੂਲੀ ਫਾਹਾ,**
ਝੂਠ ਕਹਾਂ ਤਾਂ ਵੱਸਾਂ,
**ਐਸੀ ਨਾਜ਼ਕ ਬਾਤ ਕਿਉਂ ਆਖਾਂ,**
ਕਹਿੰਦੀਆਂ ਹੋਵੇ ਪਰਾਈ।
ਜਿੰਦ ਕੁੜਿਕੀ ਦੇ ਮੂੰਹ ਆਈ।

ਕਲਾਮ ਬੁੱਲ੍ਹੇ ਸ਼ਾਹ, ੬੧

ਸਚ
sač

ਨਹੀਂ ਦੱਸਣੀਆਂ ਸੋ ਦੱਸਾਂ
nā̃ī dassaṇīā̃ so dassā̃

ਸਚ ਆਖਾਂ ਤਾਂ ਸੂਲੀ ਫਾਹਾ
sač ākhā̃ tā̃ sūlī phāhā

ਐਸੀ ਨਾਜ਼ਕ ਬਾਤ ਕਿਉਂ ਆਖਾਂ
ɛsī nāzak bāt kiõ ākhā̃

**ਸਚ** sač

ਨਾਂਵ, ਪੁਲਿੰਗ
ਠੀਕ, ਸਹੀ

## ਸਚ ਸਿਆਣੇ ਆਖਦੇ

sač siāṇe ākhde

ਇਸ਼ਕ ਦਾ ਸਚ ਕੌੜਾ ਹੈ, ਸੱਚਾ ਹੈ, ਸੁੱਚਾ ਹੈ। ਇਸ਼ਕ ਦੇ ਸਚ ਵਿਚ ਜ਼ਿੰਦਗੀ ਦੇ ਸਾਰੇ ਸਚ ਸਮਾਅ ਜਾਂਦੇ ਹਨ। ਇਸ ਸਚ ਤੋਂ ਉੱਪਰ ਹੋਰ ਕੋਈ ਸਚ ਨਹੀਂ। ਇਸ ਸਚ ਲਈ ਸੁਹਣੀ ਝਨਾਅ ਵਿਚ ਮਿਲ ਜਾਂਦੀ ਹੈ। ਸੱਸੀ ਮਾਰੂਥਲ ਵਿਚ ਤੜਫ ਤੜਫ ਕੇ ਮਰ ਜਾਂਦੀ ਹੈ। ਇਸ ਸਚ ਦੇ ਵੇਗ ਵਿਚ ਜੀਵਨ/ਮੌਤ ਦੇ ਸਚ ਦੇ ਦੁਵੰਦ ਦੂਰ ਹੋ ਜਾਂਦੇ ਹਨ। ਇਸ ਸਚ ਨਾਲ ਸਭ ਪਾਪ ਪੁੰਨ ਇਕਸਾਰ ਹੋ ਜਾਂਦੇ ਹਨ। ਇਸ਼ਕ ਦੇ ਪੈਰੋਕਾਰ ਵੀ ਹਨ ਤੇ ਇਸ ਦੀ ਈਰਖਾ ਵਿਚ ਬਹੁਤ ਕੁਕਰਮ ਵੀ ਹੁੰਦੇ ਹਨ। ਕੋਈ ਆਪ ਜਾਨ ਤੇ ਖੇਲ੍ਹਦਾ ਹੈ ਤੇ ਕੋਈ ਦੂਜੇ ਦਾ ਜੀਵਨ ਖਤਮ ਕਰਨ ਤੇ ਤੁਲਿਆ ਰਹਿੰਦਾ ਹੈ। ਇਸ਼ਕ ਤੇ ਈਰਖਾ ਦਾ ਦੁਵੰਦ ਕਦੀ ਵੀ ਨਹੀਂ ਸੁਲਝ ਸਕਦਾ। ਮੁੱਢ ਕਦੀਮੋਂ ਹੀ ਇਹ ਕਸ਼ਮਕਸ਼ ਚਲਦੀ ਆਈ ਹੈ। ਇਕ ਪਾਸੇ ਇਸ਼ਕ ਦਾ ਸਚ ਹੈ ਤੇ ਦੂਸਰੇ ਪਾਸੇ ਈਰਖਾ ਵੈਰ ਵਿਰੋਧ ਦਾ ਕੂੜ ਹੈ। ਇਹ ਦੋਨੋਂ ਧਿਰਾਂ ਬਹੁਤ ਪੱਕੀਆਂ ਹਨ। ਇਸ ਦੁਵੰਦ ਨੂੰ ਪੀਰ, ਫਕੀਰ, ਪੈਗੰਬਰ ਵੀ ਨਹੀਂ ਸੁਲਝਾਅ ਸਕੇ। ਵੱਡੇ ਤੋਂ ਵੱਡੇ ਆਸ਼ਕ ਇਸ਼ਕ ਦੇ ਇਸ ਸਚ ਲਈ ਸੂਲੀ ਤੇ ਚੜਦੇ ਰਹੇ ਹਨ। ਝਨਾਅ ਦੀਆਂ ਡੂੰਘੀਆਂ ਅਤੇ ਤੇਜ਼ ਲਹਿਰਾਂ ਨੇ ਇਸ ਸਚ ਦੇ ਕਈ ਤਾਰੂਆਂ ਨੂੰ ਆਪਣੀ ਗਲਵਕੜੀ ਵਿਚ ਲੈ ਲਿਆ। ਮਾਰੂਥਲਾਂ ਦੀ ਤੜ੍ਹਪਦੀ ਤਿੱਖੀ ਧੁੱਪ ਨੇ ਕਈ ਰੀਝਾਂ ਸਾੜੀਆਂ। ਪਰ ਆਸ਼ਕ, ਪੀਰ, ਫਕੀਰ ਵੀ ਆਪਣੇ ਸਚ ਦੇ ਮੁਕਾਮ ਤੇ ਪਹੁੰਚ ਹੀ ਗਏ।

ਮੈਂ ਜ਼ਖ਼ਮੀ ਕੀਤਾ ਆਪ ਨੂੰ,
ਮਰਨੋਂ ਡਰਿਆ ਨਾ।
ਅਜੇ ਸੁਆਦ ਨਾ ਤੁਧ ਨੂੰ,
ਮਾਰ ਅਸਾਨੂੰ ਥਾਂ।
**ਸਚ ਸਿਆਣੇ ਆਖਦੇ,**
**ਜ਼ਾਲਮ ਜਾਤ ਰੰਨਾਂ।**
ਤਾਂ ਫਿਰ ਸੋਹਣੀ ਸਮਝਿਆ,
ਸਾਬਤ ਸਿਦਕ ਈਮਾਂ।
ਨ ਹੁਣ ਆਵੀਂ ਚਲ ਕੇ,
ਮੇਰੇ ਕੋਲ ਕਦੀ।
ਮੈਂ ਹੁਣ ਉਥੇ ਆਵਸਾਂ,
ਜਾਣੀ ਇਸ਼ਕ ਤਦੀ।
ਜੇ ਮੈਂ ਮਰਨੋਂ ਡਰ ਗਈ,
ਤਾਂ ਕਮਜਾਤ ਬਦੀ।
**ਇਸ਼ਕ ਤੇਰੇ ਵਿਚ ਕਾਦਰਾ,**
**ਚੀਰਾਂ ਪੰਧ ਨਦੀ।**

**ਬਲੇ ਮਤਾਬੀ ਇਸ਼ਕ ਦੀ,**
**ਅੰਦਰਿ ਰਾਤੁ ਅੰਧੇਰ।**
ਮਰਗ ਉਠੀ ਪਰਵਾਨਿਆਂ,
ਉਠੀ ਆਨ ਚਫੇਰ।
ਖ਼ੂਬੀ ਇਹੋ ਇਸ਼ਕ ਦੀ,
ਆਸ਼ਕ ਮਾਰੇ ਘੇਰ।
ਵਲ ਵਲ ਕੋਹੇ ਕਾਦਰਾ,
ਜ਼ਾਲਮ ਇਸ਼ਕ ਦਲੇਰ।
ਖ਼ਾਤਰ ਮੇਹੀਂਵਾਲ ਦੀ,
ਏਵੇਂ ਰੋਜ਼ ਕਰੇ।
**ਸਿਦਕੋਂ ਬੇੜਾ ਘੜੇ ਦਾ,**
**ਪਾਰ ਉਰਾਰ ਕਰੇ।**
ਫੇਰ ਰਖੇ ਵਿਚ ਬੂਟਿਆਂ,
ਜਾ ਘਰ ਬਾਰ ਵੜੇ।
ਪੈਰ ਅਵੱਲੇ ਕਾਦਰਾ,
ਜ਼ਾਲਮ ਇਸ਼ਕ ਧਰੇ।

ਕਾਦਰਯਾਰ, ੧੦੮

ਸਚ
sač

ਸਚ ਸਿਆਣੇ ਆਖਦੇ
sač siāṇe ākhde

ਜ਼ਾਲਮ ਜਾਤ ਰੰਨਾਂ
zālam zāt rãnnā̃

ਇਸ਼ਕ ਤੇਰੇ ਵਿਚ ਕਾਦਰਾ
iṣq tere wič kādrā

ਚੀਰਾਂ ਪੰਧ ਨਦੀ
čīrā̃ pā̃d nadī

ਬਲੇ ਮਤਾਬੀ ਇਸ਼ਕ ਦੀ
bale mtābī iṣq dī

ਅੰਦਰਿ ਰਾਤੁ ਅੰਧੇਰ
ãdar rāt ãdèr

**ਸਚ** sač

ਨਾਂਵ ਪੁਲਿੰਗ
ਸਹੀ, ਠੀਕ

**ਪੈਂਚਾਂ ਪਿੰਡ ਦਿਆਂ ਸਚ ਹੈ ਤਰਕ ਕੀਤਾ**

pɛ̃čā̃ pĩḍ diā̃ sač hɛ tark kītā

ਖੇੜੇ ਜ਼ੋਰ ਨਾਲ ਹੀਰ ਨੂੰ ਵਿਆਹ ਕੇ ਲੈ ਗਏ। ਪਿੰਡ ਦਿਆਂ ਪੈਂਚਾ ਨੇ ਸਚ ਤੇ ਸੁਚ ਨੂੰ ਤਰਕ ਕੀਤਾ, ਤਿਆਗ ਦਿੱਤਾ। ਕਾਜ਼ੀਆਂ ਨੇ ਰਿਸ਼ਵਤ ਲੈ ਕੇ ਜਿਵੇਂ ਹੀਰ ਦਿਆਂ ਮਾਪਿਆਂ ਨੇ, ਪੈਂਚਾਂ ਨੇ ਕਿਹਾ, ਕਰ ਦਿੱਤਾ। ਚੋਰ ਚੌਧਰੀ ਬਣ ਗਏ। ਈਮਾਨ ਦੀ ਕੋਈ ਥਾਂ ਨਾ ਰਹੀ। ਸਭ ਪੈਂਚ, ਸਭ ਭਾਈਚਾਰਾ ਬੇਈਮਾਨ ਹੋ ਗਿਆ। ਸਚ ਕੂੜ ਵਿਚ ਬਦਲ ਗਿਆ। ਸਿਦਕ, ਯਕੀਨ ਦੂਰ ਹੋ ਗਏ। ਹਿਰਸ, ਤਮਾਂ, ਲਾਲਚ ਨੇ ਜ਼ੋਰ ਫੜਿਆ। ਸਭ ਲੋਭ, ਮੋਹ ਵਿਚ ਫਸ ਕੇ ਸਚ ਦੇ ਰਾਹ ਨੂੰ ਭੁਲ ਗਏ। ਸਚ ਦਾ ਚਾਨਣ ਝੂਠ ਫਰੇਬ ਦੇ ਹਨੇਰ ਵਿਚ ਬਦਲ ਗਿਆ। ਖੇੜੇ ਹੀਰ ਦੇ ਪਿਆਰ, ਸਚ ਦੇ ਉਲਟ ਜ਼ੋਰਾਵਰੀ ਉਸ ਨੂੰ ਵਿਆਹ ਕੇ ਲੈ

ਗਏ। ਸਭ ਸਚ, ਧਰਮ, ਇਕਰਾਰ, ਈਮਾਨ ਉਡ ਗਏ। ਆਪੋ ਧਾਪੀ ਵਿਚ, ਹਉਮੈ ਹੰਕਾਰ ਵਿਚ ਜਕੜੇ ਸਚ ਤੇ ਸਿਦਕ ਦੇ ਰਾਹ ਨੂੰ ਭੁਲ ਕੇ ਬਿਖੜੇ ਰਾਹਾਂ ਤੇ ਪੈ ਗਏ। ਸਚ ਦਾ ਚੰਨ ਹਨੇਰੀ ਰਾਤ ਵਿਚ ਲੁਕ ਗਿਆ।

**ਪੈਂਚਾਂ ਪਿੰਡ ਦਿਆਂ ਸਚ ਹੈ ਤਰਕ ਕੀਤਾ,**
ਕਾਜ਼ੀ ਰਿਸ਼ਵਤਾਂ ਮਾਰ ਕੇ ਕੋਰ ਕੀਤੇ।
ਗਲ ਕਰੇ ਈਮਾਨ ਦੀ ਕਢ ਛੱਡਣ,
**ਪੈਂਚ ਪਿੰਡ ਦੇ ਠਗ ਤੇ ਚੋਰ ਕੀਤੇ।**
ਅਸ਼ਰਾਫ ਦੀ ਬਾਤ ਮਨਜ਼ੂਰ ਨਾਹੀਂ,
ਚੋਰ ਚੌਧਰੀ ਅਤੇ ਲੰਡੋਰ ਕੀਤੇ।
ਤਦੋਂ ਫ਼ੌਜ ਈਮਾਨ ਦੀ ਨਸ ਚਲੀ,
**ਜਦੋਂ ਹਿਰਸ ਤੇ ਤਮਾ ਨੇ ਜ਼ੋਰ ਕੀਤੇ।**
ਕਾਉਂ ਬਾਗ ਦੇ ਵਿਚ ਕਲੋਲ ਕਰਦੇ,
ਕੂੜਾ ਫੋਲਣੇ ਦੇ ਉਤੇ ਮੋਰ ਕੀਤੇ।
**ਜ਼ੋਰਾਵਰੀ ਵਿਆਹ ਲੈ ਗਏ ਖੇੜੇ,**
ਅਸਾਂ ਰੋਇ ਬਤੇਰੜੇ ਸ਼ੋਰ ਕੀਤੇ।
ਵਾਰਿਸ ਸ਼ਾਹ ਜੋ ਅਹਿਲ ਈਮਾਨ ਆਹੇ,
ਤਿਨ੍ਹਾਂ ਜਾਇ ਡੇਰੇ ਵਿਚ ਗੋਰ ਕੀਤੇ।

ਹੀਰ ਵਾਰਿਸ, ੧੧੯

ਸਚ
sač

ਪੈਂਚਾਂ ਪਿੰਡ ਦਿਆਂ ਸਚ ਹੈ ਤਰਕ ਕੀਤਾ
pɛ̃čā̃ pĩḍ diā̃ sač hɛ tark kītā

ਪੈਂਚ ਪਿੰਡ ਦੇ ਠਗ ਤੇ ਚੋਰ ਕੀਤੇ
pɛ̃č pĩḍ de ṭhag te čor kīte

ਜਦੋਂ ਹਿਰਸ ਤੇ ਤਮਾ ਨੇ ਜ਼ੋਰ ਕੀਤੇ
jadõ hirs te tamā ne zor kīte

ਜ਼ੋਰਾਵਰੀ ਵਿਆਹ ਲੈ ਗਏ ਖੇੜੇ
zorāwarī wiā́ lɛ gae kheṛe

**ਸੰਚਨਿ ਕਰਉ** sãčan karo

ਕਿਰਿਆ
ਜਮਾਂ ਕਰਨਾ, ਜੋੜਨਾ

**ਸੰਚਨਿ ਕਰਉ ਨਾਮ ਧਨ**
sãčan karo nām tàn

ਗੁਰਮੁਖ ਨਾਮ ਧਨ ਦਾ ਸੰਚਨ ਕਰਦਾ ਹੈ, ਇਕੱਠਾ ਕਰਦਾ ਹੈ ਤੇ ਮਨ ਤਨ ਵਿਚ ਨਿਰਮਲ ਹੋ ਜਾਂਦਾ ਹੈ।ਆਪਣੇ ਕਰਤਾਰ, ਅਗਮ ਅਪਾਰ ਦੀ ਆਰਾਧਨਾ ਵਿਚ ਲੋਭ ਮੋਹ ਦੇ ਕੂੜ ਨੂੰ ਤਿਆਗ ਕੇ ਗੁਰ ਸ਼ਬਦਿ ਦੇ ਸਚੁ ਦੇ ਰਾਹ ਪੈਂਦਾ ਹੈ।ਗੁਰ ਸੇਵਾ ਵਿਚ, ਸੰਤਾਂ ਦੀ ਸੰਗਤ ਵਿਚ ਇਸ ਬੋਹਿਥ, ਇਸ ਭਵਜਲ ਨੂੰ ਪਾਰ ਕਰਦਾ ਹੈ।ਇਸ ਸੰਸਾਰ ਦੇ ਬਿਖ, ਜ਼ਹਿਰ ਉਸ ਦੇ ਨਿਰਮਲ ਜੀਵਨ ਤੋਂ ਦੂਰ ਰਹਿੰਦੇ ਹਨ।ਉਹ ਲੋਭ ਮੋਹ ਅਭਿਮਾਨ ਵਿਚ ਵੀ ਇਕਾਗਰ ਰਹਿੰਦਾ ਹੈ।ਇਸ ਇਕਸਾਰਤਾ ਵਿਚ, ਇਸ ਲਗਨ ਵਿਚ ਸਭ ਗੁੰਝਲਾਂ, ਸਭ ਦੁਬਿਧਾ ਖੁਲ੍ਹ ਜਾਂਦੀਆਂ ਹਨ।ਗੁਰਮੁਖ ਇਕਾਗਰ ਹੋ ਕੇ ਗੁਰ ਚਰਨਾਂ ਵਿਚ, ਗੁਰ ਸ਼ਬਦਿ ਵਿਚ

ਲੀਨ ਰਹਿੰਦਾ ਹੈ।ਗੁਰ ਸ਼ਬਦਿ ਰਾਹੀਂ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ।ਉਸ ਦੇ ਸੰਜਮ ਵਿਚ ਰਹਿ ਕੇ ਆਪਣੇ ਸੁਅਮੀ ਦੀ ਪ੍ਰੀਤ ਵਿਚ ਇਕਸਾਰ ਜੀਵਨ ਜੀਉਂਦਾ ਹੈ।ਨਾਸ ਨਾ ਹੋਣ ਵਾਲਾ ਅਬਿਨਾਸੀ, ਅਕਾਲ ਪੁਰਖ ਉਸ ਗੁਰਮੁਖ ਦਾ, ਸੇਵਕ ਦਾ ਸਾਥ ਦੇਂਦਾ ਹੈ।ਉਸ ਦੇ ਸਿਰ ਤੇ ਮਿਹਰ ਦਾ ਹਥ ਰਖਦਾ ਹੈ।ਉਸ ਦੀ ਬਾਣੀ ਦੇ ਚਾਨਣ ਦੇ ਪਰਗਾਸ ਵਿਚ ਗੁਰਮੁਖ ਸਚੁ ਤੇ ਸੰਜਮ ਦਾ ਜੀਵਨ ਬਿਤਾਉਂਦਾ ਹੈ।

ਸੋਰਠਿ ਮਹਲਾ ੫ ॥ **ਸੰਚਨਿ ਕਰਉ ਨਾਮ ਧਨੁ** ਨਿਰਮਲ ਥਾਤੀ ਅਗਮ ਅਪਾਰ ॥ **ਬਿਲਛਿ ਬਿਨੋਦ ਆਨੰਦ ਸੁਖ ਮਾਣਹੁ** ਖਾਇ ਜੀਵਹੁ ਸਿਖ ਪਰਵਾਰ ॥ ੧ ॥ **ਹਰਿ ਕੇ ਚਰਨ ਕਮਲ ਆਧਾਰ** ॥ ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥ ੧ ॥ ਰਹਾਉ ॥ **ਭਏ ਕ੍ਰਿਪਾਲ ਪੂਰਨ ਅਬਿਨਾਸੀ** ਆਪਹਿ ਕੀਨੀ ਸਾਰ ॥ ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥ ੨ ॥ ੧੦ ॥ ੩੮ ॥

ਅ.ਗ.ਮ.ਪ, ੬੧੮

ਸੰਚਨਿ ਕਰਉ
sãčan karo

ਸੰਚਨਿ ਕਰਉ ਨਾਮ ਧਨੁ
sãčan karo nām tàn

ਬਿਲਛਿ ਬਿਨੋਦ ਆਨੰਦ ਸੁਖ ਮਾਣਹ
bilčh binod ānãd sukh māṇ

ਹਰਿ ਕੇ ਚਰਨ ਕਮਲ ਆਧਾਰ
har ke čarn kamal ādā̀r

ਭਏ ਕ੍ਰਿਪਾਲ ਪੂਰਨ ਅਬਿਨਾਸੀ
paè kripāl pūran abināsī

**ਸਚੁ** sač

ਨਾਂਵ ਪੁਲਿੰਗ
ਸਤਯ, ਝੂਠ ਦਾ ਅਭਾਵ

**ਨਾਨਕ ਸਾਚੇ ਕਉ ਸਚੁ ਜਾਣੁ**
nānak sāče kɔ sač jāṇ

ਲਾਹੌਰ ਰਾਵੀ ਦੇ ਕੰਢੇ ਬਾਬਾ ਨਾਨਕ ਜੀ ਦੀ ਗੋਸ਼ਟ ਪੀਰ ਅਬਦੁਲ ਗੈਲਾਨੀ ਨਾਲ ਹੋਈ। ਇਸ ਸੰਸਾਰ ਵਿਚ ਜੀਵਨ ਮਰਨ ਹੈ। ਆਵਣ ਜਾਵਣ ਹੈ। ਇਸ ਬ੍ਰਹਮੰਡ ਦਾ ਸਚੁ ਕੀ ਹੈ? ਕੂੜ ਕੀ ਹੈ? ਰਬ ਦੇ ਪਿਆਰਿਆਂ ਨੂੰ ਸਚੁ ਮਿਲਦਾ ਹੈ। ਮਨਮੁਖ ਕੂੜ ਵਿਚ ਜਕੜੇ ਰਹਿੰਦੇ ਹਨ। ਗੁਰਮੁਖ ਉਸ ਅਪਰੰਪਰ ਸੱਚੇ ਦੇ ਸਚੁ ਨੂੰ ਜਾਣਦੇ ਹਨ। ਉਸ ਸੱਚੇ ਕਰਤਾਰ ਦੀ ਕੁਦਰਤ ਵਿਚ ਸਚੁ ਦਾ ਪਸਾਰਾ ਹੈ। ਉਸ ਦਾ ਘਰ ਬਾਰ, ਉਸ ਦਾ ਨਾਉਂ ਸੱਚਾ ਹੈ। ਗੁਰਮੁਖ ਸਚ ਸੁਣਦਾ ਹੈ, ਸਚੁ ਪੇਖਦਾ ਹੈ, ਸਚੁ ਦਾ ਜੀਵਨ ਜੀਊਂਦਾ ਹੈ। ਸਚੁ ਦੀ ਦਾਤ ਨਾਲ ਉਸ ਦਾ ਮੁਖ ਉਜਲਾ ਹੁੰਦਾ ਹੈ। ਉਹ ਮਨ ਖੀਵਾ ਹੈ ਜਿਸ ਨੂੰ ਦਰਗਾਹ ਵਿਚ ਕਬੂਲਿਆ ਗਿਆ

ਹੈ। ਦੁਖ-ਸੁਖ ਦੋਨੋਂ ਹੀ ਇਕੱਠੇ ਚਲਦੇ ਹਨ। ਇਹ ਮਨੁਖੀ ਜੀਵਨ ਦਾ ਸਚੁ ਹੈ। ਉਸ ਕਰਤਾਰ ਨੂੰ ਕਦੀ ਨਹੀਂ ਵਿਸਰਨਾ ਚਾਹੀਦਾ ਜਿਸ ਦੇ ਸਿਰ ਤੇ ਇਹ ਪਰਾਣ ਹਨ, ਜਿਸ ਦੇ ਆਸਰੇ ਇਹ ਮਨੁਖੀ ਜੀਵਨ ਹਰਕਤ ਵਿਚ ਆਉਂਦਾ ਹੈ। ਉਸ ਕਰਤਾਰ ਬਿਨਾਂ ਸਭ ਅਪਵਿਤ੍ਰ ਹੈ, ਸਭ ਖਾਣਾ ਪੀਣਾ ਹਰਾਮ ਹੈ। ਜੋ ਉਸ ਕਾਦਰ ਨੂੰ ਭਾਉਂਦਾ ਹੈ, ਉਹੀ ਸਚੁ ਹੈ। ਹੋਰ ਗੱਲਾਂ ਕੂੜੀਆਂ ਹਨ।

**ਤਬ ਗੁਰੂ ਬਾਬਾ ਨਾਨਕ ਜੀ, ਪੀਰ ਬਾਲ ਗੋਦਾਈ ਦੇ ਟਿਲੇ ਤੇ ਰਮੇ, ਕਰਤਾਰ ਪੁਰਿ ਆਇਆ**। ਤਬ ਕਰਤਾਰ ਪੁਰ ਤੇ ਲਹੋਰਿ, ਰਾਵੀ ਨਦੀ ਦੇ ਕਿਨਾਰੇ ਉਪਰਿ ਜਾਇ ਬੈਠਾ। ਤਬ ਗੁਰੂ ਬਾਬਾ ਨਾਨਕੁ ਜੀ ਦੇਖੈ, ਤਾਂ **ਇਕਿ ਜੰਮਦੇ ਹੈਨਿ, ਇਕਿ ਮਰਦੇ ਹੈਨਿ**। **ਇਕ ਆਵਦੇ ਹੈਨਿ, ਇਕਿ ਜਾਦੇ ਹੈਨਿ, ਨਿਹਚਲੁ ਕੋਈ ਨਾਹੀ। ਗੁਰੂ ਬਾਬੇ ਨਾਨਕ ਜੀ ਕਾ ਮਨੁ ਵਿਸਮਾਦਿ ਵਿਚਿ ਪੈ ਗਇਆ**। ਤਬ ਵਡਾ ਪੀਰੁ ਅਬਦੁਲ ਗੈਲਾਨੀ ਮਿਲਿ ਗਇਓਸੁ। ਦਸਤ ਪੰਜਾ ਲੈ ਮਿਲੇ ਦਰਆਵ ਦੇ ਉਪਰਿ। ਤਬ ਪੀਰ ਵਡੇ ਕਹਿਆ ਜਿ, "ਨਾਨਕਾ! ਕਿਛੁ ਤੇਰੇ ਜੀਅ ਵਿਚ ਹੈ, ਸੁ ਕਹੁ। "ਅਖੈ, ਮੇਰੇ ਜੀ ਵਿਚਿ ਇਹਾ ਹੈ, ਜਿ ਏਹੁ ਜਹਾਨੁ ਸਭੁ ਝੂਠੁ ਹੈ, ਜਿ ਜੰਮਣੁ ਅਰੁ ਮਰਣੁ। **ਸੁ ਜਹਾਨੁ ਸਭੁ ਝੂਠ ਹੈ,** ਕਿਛ ਨਾਹੀ। ਏਹ ਵੇਖਿ ਕਰਿ ਜੀਉ ਖਰਾ ਹੈਰਾਨਗੀ ਵਿਚਿ ਪੈਇ ਗਇਆ ਹੈ।" ਤਬ ਪੀਰ ਵਡੇ ਅਬਦੁਲ ਗੈਲਾਨੀ ਕਹਿਆ ਜੀ, "ਏ ਨਾਨਕਾ ਤੂ ਸਚੇ ਨਾਲਿ ਸਚਾ ਹੋਹਿ। **ਸੈਸਾਰ ਨਾਲਿ ਤੇਰਾ ਕਿਆ ਹੈ**? **ਜਾਂ ਤੂ ਸਚੇ ਨਾਲਿ ਸਚਾ ਹੋਵਹਿਗਾ, ਤਾਂ ਤੈਨੂੰ ਸਚੁ ਹੀ ਸਭੁ ਨਜਰਿ ਆਵਸੀ।** ਕਿਉ, ਜਿ **ਏਸ ਕੂੜੇ ਹੀ ਜਹਾਨ ਵਿਚਿ, ਤੈ ਜੇਹੇ ਸਾਦਕ ਪੈਦਾ ਹੋਏ ਹੈਨਿ।** ਸੁ ਏਹੁ ਜਹਾਨੁ ਭੀ ਭਲਾ ਹੈ। ਤਬ ਇਤਨੇ, ਪੀਰ, ਵਡੇ ਅਬਦੁਲ ਗੈਲਾਨੀ ਦੇ ਆਖਣੇ ਨਾਲਿ, ਗੁਰੂ ਬਾਬਾ ਨਾਨਕੁ ਜੀ ਗਦ ਗਦ ਹੋਇ ਗੈਆ।

ਤਬ ਪੀਰ ਵਡੇ, ਸਿਰੁ ਬਾਬੇ ਦਾ ਫੜਿ ਕਰਿ ਉਪਰਾਹ ਕੀਤਾ। ਤਹਮਦ ਨਾਲਿ ਬਾਬੇ ਕੀਆ ਹੰਝੂ ਲਾਗਾ ਪੂਝਣੇ। ਤਬ ਗੁਰੂ ਬਾਬਾ ਨਾਨਕ ਜੀ ਬੋਲਿ ਉਠਿਆ, ਸ੍ਰੀ ਰਾਗ ਮਹਿ:-

**ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥ ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥1॥**
**ਨਾਨਕ ਸਾਚੇ ਕਉ ਸਚੁ ਜਾਣੁ ॥**
**ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥ 1॥ਰਹਾਉ॥**
**ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥ ਸੁਣਹਿ ਵਖਾਣਹਿ ਜੇਤੜੇ ਹਉ ਤਿਨ**

**ਬਲਿਹਾਰੈ ਜਾਉ ॥ ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥2॥**
**ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥**
**ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥**
**ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥3॥**
**ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥**
**ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥**
**ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥4॥5॥**

[ਸਿਰੀ ਰਾਗ ਮਹਲਾ ੧ ਘਰ ੧।੫।(੧੫)]

ਤਬ ਪੀਰੁ ਵਡਾ ਅਬਦੁਲ ਗੈਲਾਨੀ, ਖਰਾ ਖੁਸੀ ਹੋਇਆ, ਖੁਦਾਇ ਦੀਆ ਗਲਾ ਸੁਣਿ ਕਰਿ। ਅਰੁ ਗੁਰੂ ਬਾਬਾ ਖੁਸੀ ਹੋਆ ਪੀਰ ਦੇ ਮਿਲਣੇ ਨਾਲਿ। ਜਿ ਸਿਫਤਿ ਸਾਹਿਬ ਕੀ ਕੀਤੀ, ਸੁ ਬਾਬਾ ਜੀ ਬਹੁਤੁ ਖੁਸਹਾਲੁ ਭੈਆ। ਤਬ ਪੀਰ ਵਡੇ ਕਹਿਆ ਜਿ, "ਅਲਾਹ ਅਲਾਹ" ਗੁਰੂ ਬਾਬੇ ਨਾਨਕ ਕਹਿਆ, "ਹਰ ਦਮ ਅਲਾਹ ਮਉਜੂਦੁ ਅਲਾਹ"। ਤਬ ਪੀਰ ਕਹਿਆ ਜਿ, "ਭਲਾ ਨਾਨਕ, ਭਲਾ"। ਤਬ ਗੁਰੂ ਬਾਬਾ ਨਾਨਕੁ ਅਰੁ ਪੀਰੁ ਵਡਾ ਅਬਦੁਲ ਗੈਲਾਨੀ ਵਿਦਾ ਹੋਏ। ਪੀਰੁ ਵਡਾ ਅਬਦੁਲ ਗੈਲਾਨੀ ਕਉਣੁ। ਸੋ ਪੀਰੁ ਵਡਾ ਅਬਦੁਲ ਗੈਲਾਨੀ ਓਹੁ, ਜਿਸ ਕਉ ਕਹੀਤਾ ਹੈ ਜਿ:-

**ਪੀਰੁ ਵਡਾ ਅਬਦੁਲ ਗੈਲਾਨੀ॥**
**ਭੁਖਿਆ ਕਉ ਅੰਨੁ, ਤ੍ਰਿਹਾਇਆ ਕਉ ਪਾਨੀ॥**

ਮੀਏ ਦਾਊਦ ਸੇਰਗੜ ਵਾਲੇ ਕਾ ਪੀਰੁ, ਉਸ ਸਾਥਿ ਗੁਰੂ ਬਾਬੇ ਨਾਨਕ ਜੀ ਗੋਸਟ ਕੀਤੀ।

ਮਿਹਰਬਾਨ ਵਾਲੀ ਜਨਮ ਸਾਖੀ, ੧੭੭-੧੭੮

ਸਚੁ
sač

ਤਬ ਗੁਰੂ ਬਾਬਾ ਨਾਨਕ ਜੀ
tab gurū bābā nānak jī

ਪੀਰ ਬਾਲ ਗੋਦਾਈਦੇ ਟਿਲੇ ਤੇ ਰਮੇ, ਕਰਤਾਰ ਪੁਰਿ ਆਇਆ
pīr bāl godāīde ṭille te rame kartārpur āiā

ਇਕਿ ਜੰਮਦੇ ਹੈਨਿ, ਇਕਿ ਮਰਦੇ ਹੈਨਿ
ik jãmde hɛn ik marde hɛn

ਇਕ ਆਵਦੇ ਹੈਨਿ, ਇਕਿ ਜਾਦੇ ਹੈਨਿ
ik āwde hɛn ik jā̃de hɛn

ਨਿਹਚਲੁ ਕੋਈ ਨਾਹੀ
néčal koī nāhī

ਗੁਰੂ ਬਾਬੇ ਨਾਨਕ ਜੀ ਕਾ ਮਨੁ ਵਿਸਮਾਦਿ ਵਿਚਿ ਪੈ ਗਇਆ

gurū bābe nānak jī kā man wismād wič pɛ giā

ਸੁ ਜਹਾਨੁ ਸਭੁ ਝੂਠ ਹੈ
so jahān sáb čū̀ṭh hɛ

ਸੈਸਾਰ ਨਾਲਿ ਤੇਰਾ ਕਿਆ ਹੈ
sɛsār nāl terā kiā hɛ

ਜਾਂ ਤੂ ਸਚੇ ਨਾਲਿ ਸਚਾ ਹੋਵਹਿਗਾ
jā̃ tū sačče nāl saččā howέgā

ਤਾਂ ਤੈਨੂੰ ਸਚੁ ਹੀ ਸਭੁ ਨਜਰਿ ਆਵਸੀ
tā̃ tɛnū̃ sač hī sáb nazar āwsī

ਕਿਉ, ਜਿ ਏਸ ਕੂੜੇ ਹੀ ਜਹਾਨ ਵਿਚਿ
kio je es kūṛe hī jahān wič

ਤੈ ਜੇਹੇ ਸਾਦਕ ਪੈਦਾ ਹੋਏ ਹੈਨਿ
tɛ jehe sādak pɛdā hoe hɛn

ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ
amal glolā kūṛ kā dittā dewaṇhār

ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ
sač miliā tin sofīā rākhaṇ kɔ darwār

ਨਾਨਕ ਸਾਚੇ ਕਉ ਸਚੁ ਜਾਣੁ
nānak sāče kɔ sač jāṇ

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ
sač srā guṛ bāhrā jis wič saččā nāo

ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ
nāo nīr čãgiāīā̃ sat parmal tan wās

ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ
hor gallā̃ sáb kūṛīā túd pā̀wɛ parwāṇ

**ਸਚਿ ਰਤੀਆ** sač ratīā

ਨਾਂਵ ਪੁਲਿੰਗ
ਸਤਿਗੁਰ ਦੇ ਸਚਿ ਵਿਚ ਰੱਤੀ ਸੋਹਾਗਣੀ ਆਪਣੇ ਸੁਆਮੀ ਦੀ ਪ੍ਰੀਤ ਵਿਚ ਲੀਨ ਰਹਿੰਦੀ ਹੈ

**ਸਚਿ ਰਤੀਆ ਸੋਹਾਗਣੀ**

sač ratīā sohāgaṇī

ਸਤਿਗੁਰ ਦੇ ਸਚਿ ਵਿਚ ਰੱਤੀ ਸੋਹਾਗਣੀ ਆਪਣੇ ਪਿਰ ਦੀ ਪ੍ਰੀਤ ਵਿਚ, ਸਹਿਜ ਵਿਚ ਰਹਿੰਦੀ ਹੈ।ਉਸ ਦੇ ਸਭ ਤੌਖਲੇ, ਉਸ ਦੇ ਸਭ ਦੁਵੰਦ ਦੂਰ ਹੋ ਜਾਂਦੇ ਹਨ।ਉਸ ਨੂੰ ਆਪਣੇ ਘਰ ਹੀ ਆਪਣਾ ਪਿਰ ਮਿਲਦਾ ਹੈ।ਉਸ ਦੀ ਸਾਰੀ ਭਟਕਣ ਦੂਰ ਹੋ ਜਾਂਦੀ ਹੈ।ਉਸ ਦੇ ਸਭ ਅਵਗੁਣ ਬਖਸ਼ੇ ਜਾਂਦੇ

ਹਨ।ਸਤਿਗੁਰ ਦੇ ਸਚਿ ਵਿਚ ਰੱਤੀ ਸੋਹਾਗਣ ਨਿਰਮਲ ਹੈ।ਨਿਰਭਉ ਹੈ।ਨਿਰਵੈਰ ਹੈ।ਉਹ ਕਦੀ ਵੀ ਦੂਜੇ ਭਾਇ ਵਿਚ ਨਹੀਂ ਉਲਝਦੀ।ਉਸ ਦਾ ਪੰਧ ਸਤਿ ਸੰਤੋਖ ਦਾ ਪੰਧ ਹੁੰਦਾ ਹੈ।ਉਸ ਦਾ ਜੀਵਨ ਸਤਿਗੁਰ ਦੇ ਸਤਿ ਨਾਲ ਜੁੜਿਆ ਰਹਿੰਦਾ ਹੈ।ਇਹ ਸਚਿ ਤੇ ਇਹ ਸਤਿ ਉਸ ਦੀ ਹੋਂਦ ਹੈ।ਉਸ ਦਾ ਸਹਿਜ ਹੈ।ਆਵਣ ਜਾਵਣ ਤੋਂ, ਜੀਵਨ ਮਰਨ ਤੋਂ ਛੁਟ ਕੇ ਸੋਹਾਗਣੀ ਆਪਣੇ ਕਰਤਾਰ ਦੇ ਅਨਹਦ ਨਾਦ ਵਿਚ, ਉਸ ਦੀ ਪ੍ਰੀਤ ਵਿਚ ਮਗਨ ਰਹਿੰਦੀ ਹੈ।

ਡੋਹਾਗਣੀ ਹਉਮੈ ਵਿਚ, ਦੁਬਿਧਾ ਵਿਚ ਜੀਵਨ ਬਿਤਾਉਂਦੀ ਹੈ।ਉਹ ਸਦਾ ਭਟਕਦੀ ਰਹਿੰਦੀ ਹੈ।ਸਤਿ ਸੰਤੋਖ ਤੋਂ ਵਾਂਝੀ ਉਹ ਬਿਖੜੇ ਰਾਹਾਂ ਤੇ ਫਿਰਦੀ ਹੈ ਤੇ ਕੁਰਾਹੇ ਪੈ ਕੇ ਆਪਣੇ ਸੁਆਮੀ ਨੂੰ ਭੁਲ ਜਾਂਦੀ ਹੈ।ਸਤਿਗੁਰ ਦੇ ਸ਼ਬਦ ਦੇ ਸਚਿ ਦੀ ਬਜਾਏ ਉਹ ਆਪਣੇ ਝੂਠੇ ਸਚਿ ਵਿਚ ਭਟਕਦੀ ਕਾਦਰ ਦੀ ਕੁਦਰਤ ਦੀ ਥਾਹ ਨਹੀਂ ਪਾ ਸਕਦੀ।ਹਉਮੈ ਵਿਚ, ਆਪ ਹੁਦਰੇ ਜੀਵਨ ਵਿਚ ਡੋਹਾਗਣੀ ਆਪਣੇ ਪਿਰ ਨੂੰ ਭੁਲ ਜਾਂਦੀ ਹੈ।ਦੂਜੇ ਭਾਇ ਵਿਚ ਉਸ ਦਾ ਜੀਵਨ ਦਿਨੋਂ ਦਿਨ ਗੁੰਝਲਦਾਰ ਹੁੰਦਾ ਜਾਂਦਾ ਹੈ।ਕਰਤਾਰ ਦੇ ਸੰਜਮ ਦੀ ਬਜਾਏ ਉਹ ਆਪਣੇ ਰਾਹ ਆਪ ਲਭਦੀ ਕੁਰਾਹੇ ਪੈ ਜਾਂਦੀ ਹੈ।ਉਸ ਇਕ ਨਿਰੰਕਾਰ ਸਾਹਿਬ ਨੂੰ ਛਡ ਕੇ ਹੋਰ ਸ਼ਕਤੀਆਂ ਦਾ ਸਹਾਰਾ ਲੈਂਦੀ ਹੈ ਤੇ ਉਸ ਨੂੰ ਕਦੀ ਵੀ ਪਿਰ ਨਹੀਂ ਮਿਲਦਾ।ਉਸ ਨੂੰ ਕਦੀ ਵੀ ਆਪਣੇ ਸੁਆਮੀ ਦੀ ਪ੍ਰੀਤ ਦਾ ਆਨੰਦ ਨਹੀਂ ਮਿਲਦਾ।ਉਹ ਆਪਣੇ ਪਿਰ ਤੋਂ ਆਪਣੇ ਸੰਜਮ ਤੋਂ ਦੂਰ ਹੁੰਦੀ ਜਾਂਦੀ ਹੈ।ਸਚਿ ਦਾ, ਸਤਿ ਦਾ ਸੰਜਮ ਸਤਿ ਸੰਤੋਖ ਦਾ ਸੰਜਮ ਹੈ।ਇਸ ਵਿਚ ਕਿਸੇ ਕਿਸਮ ਦੀ ਦੁਬਿਧਾ, ਕਿਸੇ ਕਿਸਮ ਦਾ ਦੁਵੰਦ ਨਹੀਂ ਠਹਿਰ ਸਕਦਾ।ਕਰਤਾਰ ਦੇ ਇਸ ਸਚਿ ਨਾਲ ਜਹਾਨ ਚਲਦਾ ਹੈ ਤੇ ਸਾਰੇ ਜਗਤ ਨੂੰ ਆਪਣੀ ਵਿੱਧੀ ਅਨੁਸਾਰ ਚਲਾਉਂਦਾ ਹੈ।ਸੋਹਾਗਣੀ ਇਸ ਸੰਜਮ ਦੀ ਪਾਲਣਾ ਕਰਦੀ ਹੈ।ਡੋਹਾਗਣੀ ਇਸ ਤੋਂ ਦੂਰ, ਇਸ ਤੋਂ ਵਾਂਝੀ ਸਦਾ ਭਟਕਦੀ ਰਹਿੰਦੀ ਹੈ।

**ਸਚਿ ਰਤੀਆ ਸੋਹਾਗਣੀ** ਜਿਨਾ ਗੁਰ ਕੈ ਸਬਦਿ ਸੀਗਾਰਿ ॥ **ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ** ॥੧॥ ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥ ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ ਰਹਾਉ ॥ **ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ** ॥ ਕਿਉ ਪਾਇਨਿ੍ ਡੋਹਾਗਣੀ ਦੁਖੀ ਰੈਣਿ ਵਿਹਾਇ ॥੨॥ ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥ **ਅਨਦਿਨੁ ਸੇਵਹਿ ਸਹਜ ਸਿਉ ਸਚੇ ਮਾਹਿ ਸਮਾਇ** ॥੩॥ **ਦੋਹਾਗਣੀ ਭਰਮਿ ਭੁਲਾਈਆ** ਕੂੜੁ ਬੋਲਿ ਬਿਖੁ ਖਾਹਿ ॥ ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥੪॥ ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥ ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥੫॥ **ਸੋਹਾਗਣੀ ਸਦਾ ਪਿਰੁ**

**ਪਾਇਆ ਹਉਮੈ ਆਪੁ ਗਵਾਇ** ॥ ਪਿਰ ਸੇਤੀ ਅਨਦਿਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥ ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥ ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥੭॥

ਅ. ਗ. ਮ. ੩, ੪੨੮

ਸਚਿ ਰਤੀਆ
sač ratīā

ਸਚਿ ਰਤੀਆ ਸੋਹਾਗਣੀ
sač ratīā sohāgaṇī

ਘਰ ਹੀ ਸੋ ਪਿਰੁ ਪਾਇਆ
kàr hī so pir pāiā

ਸਚੈ ਸਬਦਿ ਵੀਚਾਰਿ
saččɛ sabad wīčār

ਇਕਿ ਪਿਰੁ ਹਦੂਰਿ ਨ ਜਾਣਨ੍ਹੀ
ik pir hdūr na jāṇanī

ਦੂਜੈ ਭਰਮਿ ਭੁਲਾਇ
dūjɛ pàrm pùlāe

ਅਨਦਿਨੁ ਸੇਵਹਿ ਸਹਜ
andin sewɛ sɛ́j

ਸਿਉ ਸਚੇ ਮਾਹਿ ਸਮਾਇ
sio sačče māhe smāe

ਦੋਹਾਗਣੀ ਭਰਮਿ ਭੁਲਾਈਆ
dohāgaṇī pàrm pùlāīā

ਸੋਹਾਗਣੀ ਸਦਾ ਪਿਰੁ ਪਾਇਆ
sohāgaṇī sadā pir pāiā

ਹਉਮੈ ਆਪੁ ਗਵਾਇ
homɛ āp gwāe

**ਸਚਾ** saččā

ਵਿਸ਼ੇਸ਼ਣ
ਸਚਿ ਵਿਚ ਰੱਤਿਆ

**ਸਚਾ ਭੋਜਨੁ ਭਾਉ ਸਤਿਗੁਰਿ ਦਸਿਆ**
saččā pòjan pāo satgur dassiā

ਸੱਚੇ ਸਤਿਗੁਰ ਦੀ ਮਿਹਰ ਨਾਲ ਗੁਰਮੁਖ ਸਚਿ ਦਾ ਭੋਜਨ ਕਰਦਾ ਹੈ। ਸਚਿ ਹੀ ਖਾਂਦਾ, ਪੀਂਦਾ, ਪਹਿਣਦਾ ਹੈ। ਸਭ ਥਾਂਈ, ਸਭ ਸਮੇਂ, ਸਾਸ ਗਿਰਾਸ ਸਚਿ ਦਾ ਵਾਸਾ ਹੁੰਦਾ ਹੈ। ਕਾਦਰ ਦੀ ਕੁਦਰਤ ਦਾ ਰਹੱਸ ਕਾਦਰ ਦੇ ਸਚਿ ਵਿਚ ਅੰਕਿਤ ਹੈ। ਇਹੋ ਨਿਰੰਕਾਰ ਦਾ ਨੀਸਾਣ ਹੈ। ਇਹੋ ਉਸ ਦਾ ਮਹਿਲ ਹੈ। ਇਹੀ ਸਾਰੀ ਕਾਇਨਾਤ ਦੀ ਸਾਰ ਹੈ।

ਪਉੜੀ ॥ **ਸਚਾ ਭੋਜਨੁ ਭਾਉ ਸਤਿਗੁਰਿ ਦਸਿਆ** ॥ **ਸਚੇ ਹੀ ਪਤੀਆਇ ਸਚਿ ਵਿਗਸਿਆ** ॥ ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥ ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥ **ਸਚੈ ਦੈ ਦੀਬਾਣਿ ਕੂੜਿ ਨ ਜਾਈਐ** ॥ ਝੂਠੋ ਝੂਠੁ ਵਖਾਣਿ ਸੁ

ਮਹਲੁ ਖੁਆਈਐ ॥ ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥ **ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ** ॥ ੧੮ ॥
ਅ.ਗ.ਮ.੨, ੧੪੬

**ਸਚਾ**
saččā

**ਸਚਾ ਭੋਜਨੁ ਭਾਉ ਸਤਿਗੁਰਿ ਦਸਿਆ**
saččā pòjan pāo satgur dassiā

**ਸਚੇ ਹੀ ਪਤੀਆਇ ਸਚਿ ਵਿਗਸਿਆ**
sačče hī patīāe sač wigsiā

**ਸਚੈ ਦੈ ਦੀਬਾਣਿ ਕੂੜਿ ਨ ਜਾਈਐ**
saččɛ dɛ dībāṇ kūṛ na jāīɛ

**ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ**
sač suṇ búj wkhāṇ mɛhal bulāīɛ

**ਸਚਾ ਅਮਰੁ** saččā amar

ਵਿਸ਼ੇਸ਼ਣ
ਸਦਾ ਥਿਰ ਰਹਿਣ ਵਾਲਾ

**ਸਚਾ ਅਮਰੁ ਸਚਾ ਪਾਤਿਸਾਹੁ**
saččā amar saččā pātsá

ਇਸ ਬ੍ਰਹਮੰਡ ਦਾ ਕਰਤਾਰ, ਕਰਣ ਕਰਾਵਣਹਾਰ ਆਪ ਸੱਚਾ ਪਾਤਸ਼ਾਹ ਹੈ।ਉਸ ਦੀ ਕੁਦਰਤ ਸੱਚੀ ਹੈ, ਉਸ ਦੀ ਬਾਣੀ ਸਚੁ ਦਾ ਪਰਗਾਸ ਕਰਦੀ ਹੈ।ਗੁਰਮੁਖ ਇਸ ਦੈਵੀ ਸਚੁ ਦੀ ਆਰਾਧਨਾ ਕਰਦਾ ਹੈ।ਇਸ ਦੇ ਰਹੱਸ ਤੇ ਵਿਚਾਰ ਕਰਦਾ ਹੈ।ਮਨਮੁਖ ਦੂਜੇ ਭਾਇ ਵਿਚ ਫਸਿਆ ਭੰਬਲ ਭੂਸਿਆਂ ਵਿਚ ਪਿਆ ਰਹਿੰਦਾ ਹੈ।ਉਹ ਆਪਣੇ ਕਰਤਾਰ ਨੂੰ ਭੁਲਾ ਕੇ ਭਰਮਾਂ ਵਿਚ ਜਕੜਿਆ ਹੁੰਦਾ ਹੈ।ਉਸ ਨੂੰ ਕੋਈ ਸੋਝੀ ਨਹੀਂ ਹੁੰਦੀ।ਦੁਬਿਦਾ ਵਿਚ, ਅਗਿਆਨ ਵਿਚ, ਅੰਧੇਰੇ ਵਿਚ ਆਪਣਾ ਜੀਵਨ ਬਿਤਉਂਦਾ ਹੈ।ਦੁੱਖਾਂ ਵਿਚ ਜਕੜਿਆ ਉਹ ਇਹ ਮਨੁੱਖਾ ਜਨਮ ਐਵੇਂ ਹੀ ਗੁਆ ਲੈਂਦਾ ਹੈ।ਗੁਰਮੁਖ ਨੂੰ ਕਰਤਾਰ ਆਪ ਕਿਰਪਾ ਕਰਕੇ ਸਤਿਗੁਰ ਨਾਲ ਜੋੜਦਾ ਹੈ।ਉਹ ਆਪਣੇ ਪਰਮਾਤਮਾ ਦੀ ਪ੍ਰੀਤ ਵਿਚ ਆਪਣਾ ਜਨਮ ਸਫਲ ਕਰ ਲੈਂਦਾ ਹੈ।

ਗਉੜੀ ਮਹਲਾ ੩ ਗੁਆਰੇਰੀ ॥ **ਸਚਾ ਅਮਰੁ ਸਚਾ ਪਾਤਿਸਾਹੁ** ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥ **ਸਚੈ ਮਹਲਿ ਸਚਿ ਨਾਮਿ ਸਮਾਹੁ** ॥ ੧ ॥ ਸੁਣਿ ਮਨ ਮੇਰੇ ਸਬਦੁ ਵੀਚਾਰਿ ॥ ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥ ੧ ॥ ਰਹਾਉ ॥ **ਭਰਮੇ ਆਵੈ ਭਰਮੇ ਜਾਇ** ॥ **ਇਹੁ ਜਗੁ ਜਨਮਿਆ ਦੂਜੈ ਭਾਇ** ॥ ਮਨਮੁਖਿ ਨ ਚੇਤੈ ਆਵੈ ਜਾਇ ॥ ੨ ॥ ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥ ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥ **ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ** ॥ ੩ ॥ ਕਿਰਪਾ ਕਰਿ ਸਤਿਗੁਰੂ ਮਿਲਾਏ ॥ ਏਕੋ

ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥ ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥ ੪ ॥ ੧੧ ॥ ੩੧ ॥

ਅ.ਗ.ਮ.੩, ੧੬੧

**ਸਚਾ ਅਮਰੁ**
saččā amar

**ਸਚਾ ਅਮਰੁ ਸਚਾ ਪਾਤਿਸਾਹੁ**
saččā amar saččā pātsá

**ਸਚੈ ਮਹਲਿ ਸਚਿ ਨਾਮਿ ਸਮਾਹੁ**
saččɛ mɛhal sač nām smāho

**ਭਰਮੇ ਆਵੈ ਭਰਮੇ ਜਾਇ**
pàrme āwɛ pàrme jāe

**ਇਹੁ ਜਗੁ ਜਨਮਿਆ ਦੂਜੈ ਭਾਇ**
é jag janmiā dūjɛ pàe

**ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ**
mahā dukh khaṭṭe birthā janam gwāiā

**ਸਚਾ ਸੇਵਹਿ** saččā sewɛ

ਵਿਸ਼ੇਸ਼ਣ
ਸਦਾ ਥਿਰ ਪਰਮਾਤਮਾ ਦਾ ਸਿਮਰਨ

**ਸਚਾ ਸੇਵਹਿ ਸਚੁ ਕਮਾਵਹਿ**
saččā sewɛ sač kmāwɛ

ਗੁਰ ਸ਼ਬਦ ਵਿਚ ਲੀਨ ਗੁਰਮੁਖ ਏਥੇ ਸੱਚੇ ਹਨ ਤੇ ਅੱਗੇ ਵੀ ਸੱਚੇ ਹੋਣਗੇ। ਸਤਿਗੁਰੂ ਦੇ ਸਚਿ ਨਾਲ ਗੁਰਮੁਖ ਸਚਿ ਕਮਾਉਂਦਾ ਹੈ। ਮਨਮੁਖ, ਪੰਡਿਤ ਹਉਮੈ ਵਿਚ ਆਪਣੇ ਬਿਖੜੇ ਰਾਹ ਤੇ ਚਲਦਾ ਹੈ, ਸਤਿਗੁਰ ਦੇ ਸਚਿ ਦੀ ਅਣਗਹਿਲੀ ਕਰਕੇ ਉਹ ਕੁਰਾਹੇ ਪੈ ਜਾਂਦਾ ਹੈ। ਮਾਇਆ ਮੋਹ ਵਿਚ ਫਸਿਆ ਰਹਿੰਦਾ ਹੈ। ਸਤਿਗੁਰ ਦੇ ਮੇਲ ਨਾਲ ਕੁਦਰਤ ਦੇ ਤਤ ਦਾ ਪਤਾ ਲਗਦਾ ਹੈ। ਗੁਰਮੁਖ ਮੁਕਤ ਹੋ ਜਾਂਦਾ ਹੈ। ਉਸ ਦੇ ਸਭ ਕਾਮ ਕ੍ਰੋਧ ਬਿਨਸ ਜਾਂਦੇ ਹਨ। ਗੁਰਮੁਖ ਨੂੰ ਰਿੱਧੀਆਂ ਸਿੱਧੀਆਂ, ਸੰਜਮ ਸਭ ਪ੍ਰਾਪਤ ਹੁੰਦੇ ਹਨ। ਉਹ ਸਚਿ ਦੀ ਕਾਰ ਵਿਚ ਆਪਣਾ ਜੀਵਣ ਬਿਤਾਉਂਦਾ ਹੈ।

ਮਾਝ ਮਹਲਾ ੩ ॥ **ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥ ਸਚਾ ਸੇਵਹਿ ਸਚੁ ਕਮਾਵਹਿ** ਸਚੋ ਸਚੁ ਕਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥ ੧ ॥ ਰਹਾਉ ॥ **ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ** ॥ ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥ ੨ ॥ ਸਤਿਗੁਰੁ ਮਿਲੈ ਤਾ ਤਤੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਬਦਿ ਮਰੈ ਮਨੁ ਮਾਰੈ ਅਪਨਾ ਮੁਕਤੀ ਕਾ ਦਰੁ ਪਾਵਣਿਆ ॥ ੩ ॥ **ਕਿਲਵਿਖ ਕਾਟੈ ਕ੍ਰੋਧੁ ਨਿਵਾਰੇ** ॥ ਗੁਰ ਕਾ ਸਬਦੁ

ਰਖੈ ਉਰ ਧਾਰੇ ॥ **ਸਚਿ ਰਤੇ ਸਦਾ ਬੈਰਾਗੀ** ਹਉਮੈ ਮਾਰਿ ਮਿਲਾਵਣਿਆ ॥ ੪ ॥ ਅੰਤਰਿ ਰਤਨੁ ਮਿਲੈ ਮਿਲਾਇਆ ॥ **ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ** ॥ ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥ ੫ ॥ **ਆਪੇ ਰੰਗੇ ਰੰਗੁ ਚੜਾਏ** ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥ ੬ ॥ **ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ** ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥ ੭ ॥ **ਗੁਰਮੁਖਿ ਥਾਪੇ ਥਾਪਿ ਉਥਾਪੇ** ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥ ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥ ੮ ॥ ੧੨ ॥ ੧੩ ॥

ਅ.ਗ.ਮ.੩, ੧੧੬

ਸਚਾ ਸੇਵਹਿ
saččā sewɛ

ਸਚਾ ਸੇਵਹਿ ਸਚੁ ਕਮਾਵਹਿ
saččā sewɛ sač kmāwɛ

ਐਥੈ ਸਾਚੇ ਸੁ ਆਗੈ ਸਾਚੇ
ɛthɛ sāče so āgɛ sāče

ਮਨੁ ਸਚਾ ਸਚੈ ਸਬਦਿ ਰਾਚੇ
man saččā saččɛ sabad rāče

ਪੰਡਿਤ ਪੜਹਿ ਸਾਦੁ ਨ ਪਾਵਹਿ
pā̃ḍit páṛɛ sād na pāwɛ

ਦੂਜੈ ਭਾਇ ਮਾਇਆ ਮਨੁ ਭਰਮਾਵਹਿ
dūjɛ pȁe māiā man pàrmāwɛ

ਕਿਲਵਿਖ ਕਾਟੈ ਕ੍ਰੋਧੁ ਨਿਵਾਰੇ
kilwikh kāṭɛ kród niwāre

ਸਚਿ ਰਤੇ ਸਦਾ ਬੈਰਾਗੀ
sač ratte sadā bɛrāgī

ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ
tribíd mansā tribíd māiā

ਆਪੇ ਰੰਗੇ ਰੰਗੁ ਚੜਾਏ
āpe rāge rāg čṛȁe

ਗੁਰਮੁਖਿ ਰਿਧਿ ਸਿਧਿ
gurmukh ríd síd

ਸਚੁ ਸੰਜਮੁ ਸੋਈ
sač sājam soī

ਗੁਰਮੁਖਿ ਥਾਪੇ ਥਾਪਿ ਉਥਾਪੇ
gurmukh thāpe thāp uthāpe

**ਸੱਚਾ ਸੌਦਾ** saččā sɔdā
ਨਾਂਵ ਪੁਲਿੰਗ

ਖਰਾ ਲੈਣ ਦੇਣ

## ਫਕੀਰਾਂ ਅਤੀਤਾਂ ਦੀ ਸੇਵਾ ਕਰਕੇ ਸੱਚਾ ਸੌਦਾ ਕੀਤਾ

faqīrā̃ atītā̃ dī sewā karke saččā sɔda kītā

ਬਾਬਾ ਨਾਨਕ ਦੇ ਪਿਤਾ ਕਾਲੂ ਜੀ ਨੇ ਨਾਨਕ ਜੀ ਨੂੰ ਵੀਹ ਰੁਪੈ ਦੇ ਕੇ ਬਿਉਪਾਰ ਵਾਸਤੇ ਭੇਜਿਆ। ਜਦੋਂ ਬਾਬਾ ਨਾਨਕ ਅਤੇ ਭਾਈ ਬਾਲਾ ਬਾਹਰ ਉਦਿਆਨ ਵਿਚ ਸਨ, ਉਹਨਾਂ ਨੇ ਕੁਝ ਅਤੀਤ, ਫਕੀਰ ਦੇਖੇ, ਜਿਨ੍ਹਾਂ ਦੇ ਤਨ ਦੇ ਕਪੜੇ ਨਹੀਂ ਸਨ ਤੇ ਜਿਹੜੇ ਭੁੱਖੇ ਸਨ। ਬਾਬਾ ਜੀ ਉਹਨਾਂ ਨਾਲ ਗੋਸ਼ਟਿ ਕਰਨ ਲੱਗੇ। ਫਕੀਰਾਂ ਨੂੰ ਕੋਈ ਲੋੜ ਨਹੀਂ ਸੀ। ਉਹ ਕਿਤੇ ਮੰਗਣ ਨਹੀਂ ਸੀ ਜਾਂਦੇ। ਉਹਨਾਂ ਨੂੰ ਬਸਤਰਾਂ ਦਾ ਕੋਈ ਸੰਜਮ ਨਹੀਂ ਸੀ ਚਾਹੀਦਾ। ਜੋ ਪਰਮੇਸਰ ਉਹਨਾਂ ਨੂੰ ਭੇਜਦਾ ਸੀ, ਉਹ ਪਾ ਲੈਂਦੇ ਸਨ। ਖਾ ਲੈਂਦੇ ਸਨ। ਸਤਿ ਸੰਤੋਖ ਵਿਚ ਰਹਿੰਦੇ ਸਨ। ਬਾਬਾ ਜੀ ਨੇ ਸੋਚਿਆ, ਇਹਨਾਂ ਸੰਤੋਖੀ ਫਕੀਰਾਂ, ਅਤੀਤਾਂ ਦੀ ਸੇਵਾ ਹੀ ਸਭ ਤੋਂ ਖਰਾ ਸੌਦਾ ਹੈ ਤੇ ਨਗਰ ਤੋਂ ਉਹਨਾਂ ਦੇ ਖਾਣ ਪੀਣ ਦਾ ਸਾਮਾਨ ਲਿਆ ਕੇ ਉਹਨਾਂ ਦੇ ਚਰਨਾਂ ਵਿਚ ਰਖ ਦਿੱਤਾ। ਅਤੀਤ ਬਹੁਤ ਪ੍ਰਸੰਨ ਸਨ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਇਹ ਬਾਬਾ ਆਪ ਨਾਨਕ ਨਿਰੰਕਾਰੀ ਹੈ ਤਾਂ ਉਹ ਬਾਬਾ ਜੀ ਦੇ ਚਰਨਾਂ ਤੇ ਡਿਗ ਪਏ ਤੇ ਉਹਨਾਂ ਦੀ ਉਸਤਤ ਕਰਨ ਲੱਗੇ।

ਜਦੋਂ ਬਾਬਾ ਨਾਨਕ ਤੇ ਭਾਈ ਬਾਲਾ ਘਰ ਗਏ ਤੇ ਪਿਤਾ ਕਾਲੂ ਜੀ ਨੂੰ ਪਤਾ ਲੱਗਾ ਕਿ ਬਿਉਪਾਰ ਕਰਨ ਦੀ ਥਾਂ ਨਾਨਕ ਸਾਧਾਂ ਫਕੀਰਾਂ ਨੂੰ ਸਭ ਮਾਲ ਖੁਆ ਆਇਆ ਹੈ ਤਾਂ ਉਹ ਬਹੁਤ ਨਾਰਾਜ਼ ਹੋਏ। ਇਸ ਗਲ ਦਾ ਪਤਾ ਰਾਇ ਬੁਲਾਰ ਨੂੰ ਲੱਗਾ ਤਾਂ ਉਹ ਕਾਲੂ ਜੀ ਤੇ ਬਹੁਤ ਖ਼ਫਾ ਹੋਇਆ। ਐਸੇ ਰਬ ਦੇ ਪਿਆਰੇ ਬਾਲਕ ਨੂੰ ਜੋ ਆਪ ਨਿਰੰਕਾਰੀ ਹੈ, ਉਸ ਨੂੰ ਮਾਰਨਾ ਧਮਕਾਉਣਾ ਬਿਲਕੁਲ ਠੀਕ ਨਹੀਂ। ਉਹਨਾਂ ਨੇ ਕਾਲੂ ਜੀ ਨੂੰ ਵੀਹ ਰੁਪੈ ਮੋੜ ਦਿੱਤੇ। ਕਾਲੂ ਜੀ ਵਾਸਤੇ ਇਹ ਵੀ ਬਹੁਤ ਕਠਿਨ ਗਲ ਸੀ। ਉਹ ਕਿਵੇਂ ਰਾਇ ਬੁਲਾਰ ਕੋਲੋਂ ਰੁਪੈ ਲਵੇ। ਰਾਇ ਬੁਲਾਰ ਨੇ ਕਾਲੂ ਜੀ ਨੂੰ ਕਿਹਾ ਕਾਲੂ ਜੀ ਤੇਰਾ ਨਾਨਕ ਨਿਰੰਕਾਰੀ ਹੈ। ਇਹ ਧਨ ਦੌਲਤ ਉਸ ਦੇ ਪੈਰਾਂ ਦੀ ਮਿੱਟੀ ਹੈ। ਜਿਤਨੀ ਦੌਲਤ ਇਸ ਦੁਨੀਆਂ ਵਿਚ ਹੈ, ਨਾਨਕ ਉਸ ਸਾਰੇ ਖ਼ਜ਼ਾਨੇ ਦਾ ਮਾਲਕ ਹੈ। ਉਸ ਨੇ ਫਕੀਰਾਂ ਅਤੀਤਾਂ ਦੀ ਸੇਵਾ ਕਰਕੇ ਸੱਚਾ ਸੌਦਾ ਕੀਤਾ ਹੈ। ਬਾਬਾ ਨਾਨਕ ਦਾ ਇਹ ਸੌਦਾ ਸੱਚਾ ਤੇ ਸੁੱਚਾ ਹੈ, ਖਰਾ ਹੈ, ਹੋਰ ਸਭ ਸੌਦੇ ਖੋਟੇ ਹਨ। ਉਹ ਖਰੇ, ਖੋਟੇ ਦੀ ਪਹਿਚਾਣ ਕਰਦਾ ਹੈ। ਉਹ ਆਪ ਨਾਨਕ ਨਿਰੰਕਾਰੀ ਹੈ।

ਤਾਂ ਨਾਨਕ ਕਹਿਆ ਭਲਾ ਪਿਤਾ ਜੀ ਤੁਸੀ ਆਖਹੁਗੇ ਸੋਈ ਕਰਾਂਗਾ। ਤਾਂ ਕਾਲੂ ਆਖਿਆ ਜੋ ਨਾਨਕ ਤੂ ਵੀਹ ਰੁਪਈਯੈ ਲੈ ਜਾਇ ਅਤੇ ਵਸਤ ਚਾਰਿ ਪੰਜ ਲੈ ਆਉ। ਲੂਣ ਭੇਹਿਰਓ ਲੈ ਆਵਉ। ਫੇਰਿ ਭਾਈ ਹੋਰ ਵਸਤ ਆਖਾਂਗਾ। ਤੇ ਤੂ **ਇਸ ਵਾਰੀ ਖਰਾ**

**ਸਦਵਾ ਕਰਿ** ਅਵਹਿਗਾ। ਫੇਰਿ ਬਹੁਤੁ ਰੁਪਈਯੇ ਦੇਵਾਂਗਾ। ਤਾਂ ਨਾਨਕ ਕਹਿਆ ਭਲਾ ਪਿਤਾ ਜੀ ਆਪੇ ਤੂ ਵੇਖਹਿਗਾ। **ਕੇਹਾ ਭਲਾ ਸਵਦਾ ਕਰਿ ਆਵਾਂਗਾ।** ਤਾਂ ਵੀਹ ਰੁਪਈਯੇ ਅਤੇ ਇਕੁ ਨਫਰੁ ਲੈ ਕਰਿ ਚਲਿਆ।

**ਜਾ ਕੋਹਾ ਬਾਰਹ ਤੇ ਗਇਆ** ਅਗੇ ਦੇਖੈ ਤਾਂ ਸਾਧ ਮੰਡਲੀ ਬੈਠੀ ਹੈ ਪਰ ਕੇਹੀ ਜੇਹੀ **ਉਨਾ ਨੂੰ ਕੁਪੀਨ ਬਿਨਾ ਕਪੜੇ ਦੀ ਜਾਤਿ ਨਾਹੀ**। ਉਨਾ ਦਾ ਇਕ ਮਹੰਤ ਆਹਾ। ਓਸੁ ਨੂੰ ਨਾਨਕੁ ਪੁਛਿਆ ਜੀ ਤੁਸਾ ਨੂੰ ਕਪੜਾ ਹਥਿ ਆਵਦਾ ਨਾਹੀ। ਕੇ ਤੁਸਾਡੀ ਦੇਹੀ ਤੇ ਕਪੜਾ ਸੁਖਾਵਤਾ ਨਾਹੀ। ਤਾਂ ਓਹੁ ਮਹੰਤ ਬੋਲਿਆ ਕਿਉ ਭਾਈ ਤੂ ਕਿਉ ਪੁਛਦਾ ਹੈ? **ਤੈਨੂੰ ਕਿਆ ਪਰੋਜਨ ਹੈ**? ਤਾਂ ਬਾਲੇ ਆਖਿਆ ਨਾਨਕ ਜੀ ਤੂ ਬਣਜ ਕਰਣਿ ਆਇਆ ਹੈ ਕਿ **ਫਕੀਰਾਂ ਨਾਲਿ ਗੋਸਟਿ ਕਰਣਿ ਆਇਆ ਹੈ**। ਚਲ ਕਾਲੂ ਆਖਿਆ ਹਈ ਸੋ ਸਉਦਾ ਲੇ। ਭਾਂਈ ਬਾਲਾ ਮੈਨੂੰ ਪਿਤਾ ਕਾਲੂ ਆਖਿਆ ਹੈ ਖਰਾ ਸਉਦਾ ਕਰੀ। **ਵਤ ਮੈ ਖਰਾ ਕਰਾਂ ਕਿ ਖੋਟਾ**। **ਤੂ ਆਖ ਮੈਨੂੰ ਮਸਲਤ ਦੇਹਿ।** ਤਾਂ ਬਾਲੇ ਆਖਿਆ ਜੀ ਕਾਲੂ ਤੈਨੂੰ ਖਰੇ ਸਉਦੇ ਨੂੰ ਘਲਿਆ ਹੈ। ਨਾਨਕ ਆਖਿਆ ਬਾਲਾ **ਅਹਿ ਸਉਦਾ ਖਰਾ ਹੈ ਅਤੇ ਓਹੁ ਸਉਦਾ ਖੋਟਾ ਹੈ।** ਬਾਲੇ ਆਖਿਆ ਤੂ ਜਾਣ। ਤੂ ਪੁਤ੍ਰ ਹੈ ਓਹੋ ਪਿਤਾ ਹੈ। ਨਾਨਕ ਓਨਾ ਨੂੰ ਫਿਰਿ ਪੁਛਿਆ। ਕਿਉ ਜੀ ਤੁਸਾ ਮੈਨੂੰ ਜਬਾਬ ਨ ਦਿਤਾ। ਤਾਂ ਫੇਰ ਮਹੰਤ ਬੋਲਿਆ ਰੇ ਬਾਲੇ ਹਮ ਨਿਰਬਾਣੀ ਹੈ, ਹਮ ਕਉ ਬਸਤ੍ਰ ਕਾ ਸੰਜਮੁ ਨਾਹੀ ਚਾਹੀਤਾ। ਤਾਂ ਨਾਨਕ ਕਹਿਆ ਤੁਮ ਖਾਤੇ ਭੀ ਨਾਹੀ? ਮਹੰਤ ਬੋਲਿਆ ਰੇ ਬਾਲੇ ਪਰਮੇਸੁਰ ਭੇਜਤਾ ਹੈ ਤਉ ਖਾਤੇ ਹੈ। ਇਸੀ ਵਾਸਤੇ **ਉਦਿਆਨ ਬਿਖੈ ਬਸਤੇ ਹੈਂ**। ਸੰਨਿਆਸੀ ਬਸਤੀ ਮੈ ਬੈਠਤੇ ਨਾਹੀ। ਬਸਤੀ ਮੈ ਆਸ ਹੈ। ਤਾਂ ਨਾਨਕ ਕਹਿਆ ਮਹੰਤ ਜੀ ਤੁਸਾਡਾ ਨਾਉ ਕਿਆ ਹੈ। ਮਹੰਤ ਕਹਿਆ **ਭੇਖ ਨਿਰਬਾਣੀ ਨਾਉ ਸੰਤਰੇਣ।** ਤਾਂ ਨਾਨਕ ਬਹੁਤ ਖੁਸੀ ਹੋਇਆ ਆਖਿਆ ਸੁਣਿ ਬਾਲਾ ਮੈ ਏਹੁ ਸਉਦਾ ਛੋਡਿ ਨਾਹੀ ਸਕਦਾ। ਤਾਂ ਬਾਲੇ ਕਹਿਆ ਨਾਨਕ ਜੀ **ਕਾਲੂ ਮੇਰੇ ਉਪਰਿ ਰੰਜੁ ਹੋਵੈਗਾ** ਤੂੰ ਜਾਣ। ਨਾਨਕ ਕਹਿਆ ਬਾਲੇ ਏਹੁ ਸਉਦਾ ਭਲਾ ਹੈ। ਇਸ ਦਾ ਟੋਟਾ ਨਾਹੀ ਹਥੋ ਵਧ ਹੈ।

ਨਾਨਕ ਵੀਹ ਰੁਪਈਯੇ ਲੈ ਕਰਿ ਬਾਲੇ ਪਾਸਹੁ ਮਹੰਤ ਕੇ ਅਗੇ ਰਖੇ ਤਾਂ ਮਹੰਤ ਕਹਿਆ ਕਿਉ ਰੇ ਬਾਲੇ ਏਹ

ਹਮਾਰੇ ਕੰਮਿ ਕੇ ਨਾਹੀ। ਅਰੇ ਤੁਝ ਕਉ ਬਾਪ ਨੇ ਦੀਏ ਹੈ ਬੈਪਾਰ ਕੇ ਤਾਈ। ਤੂ ਜੋ ਫਕੀਰੋਂ ਕਉ ਦੇਤਾ ਹੈ ਤੈ ਕਿਆ ਸਮਝਿਆ ਹੈ। ਨਾਨਕ ਆਖਿਆ ਮਹੰਤ ਜੀ ਮੈਨੂੰ ਪਿਤਾ ਆਖਿਆ ਹੈ। ਜੁ ਖਰਾ ਸਉਦਾ ਕਰਿ ਆਵੀਂ ਸੋ ਖਰਾ ਸਉਦਾ ਏਹੁ ਹੈ। ਹੋਰ ਸਉਦੇ ਸਭੇ ਖੋਟੇ ਹੈ। ਤਾ ਮਹੰਤ ਕਹਿਆ ਸੁਣਿ ਰੇ ਬਾਲੇ ਤੇਰਾ ਨਾਉ ਕਿਆ ਹੈ ਤੂ ਹੋਤਾ ਕਉਣੁ ਹੈ? ਜੀ ਨਾਉ ਮੇਰਾ ਨਾਨਕ ਨਿਰੰਕਾਰੀ ਹੈ।ਕਾਲੂ ਖਤ੍ਰੀ ਦਾ ਪੁਤ੍ਰ ਹਾਂ। ਫੇਰਿ ਮਹੰਤ ਕਹਿਆ ਅਰੇ ਬਾਲੇ ਏਹੁ ਕਿਆ ਨਿਰੰਕਾਰੀ ਅਰੁ ਖਤ੍ਰੀ ਦਾ ਬੇਟਾ ਕਿਆ ਫੇਰਿ ਨਾਨਕ ਕਹਿਆ ਦੁਆਪਰ ਜੁਗ ਬਿਖੇ ਹਮ ਨਿਰੰਕਾਰ ਕੀ ਭਗਤਿ ਕਰੀ ਥੀ ਤਬ ਭੀ ਨਿਰੰਕਾਰੀ ਥੇ। ਅਬ ਭੀ ਨਿਰੰਕਾਰੀ ਹੈਂ। ਫੇਰ ਮਹੰਤੁ ਕਹਿਆ ਅਰੇ ਬਾਲੇ ਤੂ ਕਿਛੁ ਮੰਗੁ। ਨਾਨਕ ਕਹਿਆ ਕਿਆ ਮੰਗਉ। **ਏਕ ਨਿਰੰਕਾਰੁ ਮਾਂਗਤਾ ਹੋ**। ਅਉਰ ਕਿਛੂ ਨਾਹੀ ਮਾਂਗਤਾ। ਮਹੰਤ ਕਹਿਆ ਅਰੇ ਬਾਲੇ ਤੂ ਤੋ ਆਪੇ ਨਿਰੰਕਾਰੁ ਹੋਇ ਰਹਿਆ ਹੈ"। ਹਮ ਤੁਝ ਕਉ ਕਿਆ ਦੇਵੈ। ਪਰ ਕਾਮ ਕਰਿ ਏਹੁ ਰੁਪਈਯੇ ਲੈ ਕਰਿ ਆਪਣੀ ਗੰਠਿ ਬਾਂਧਿ। ਅਤੇ ਤਾਂ ਇਨ ਕਾ ਸੀਧਾ ਲਿਆਉ। **ਅਤੀਤਾ ਨੂੰ ਖਨਾਉ**। ਹੋਰੁ ਹਮਾਰੇ ਕਾਮਿ ਨਾਹੀ। ਤਾਂ ਨਾਨਕ ਬਾਲੇ ਸੰਧੂ ਨੂ ਸਾਥਿ ਲੈ ਕਰਿ ਸਹਰ ਵਿਚਿ ਗਇਆ। ਆਇ ਸੀਧਾ ਅਤੇ ਲਕੜੀਆ ਅਤੇ ਕੋਰੇ ਭਾਂਡੇ ਲੀਤੇ। ਜਾਇ ਮਹੰਤ ਕੇ ਅਗੇ ਰਖੇ। ਮਹੰਤ ਕਹਿਆ ਨਾਨਕ ਨਿਰੰਕਾਰੀ ਤੂ ਤੋ ਨਿਰੰਕਾਰ ਹੀ ਹੈ। ਹਮ ਤੁਝ ਕਉ ਖੋਜਿ ਦੇਖਾ। ਸਾਤ ਬਰਤ ਅਤੀਤਾਂ ਕਉ ਹੋਏ ਥੇ। ਅਬ ਤੂ ਜਾਹਿ ਨਾਨਕ ਮਥਾ ਟੇਕਿਆ। ਉਠਿ ਚਲਿਆ। ਉਸ ਮਹੰਤ ਕਉ ਇਕਸ ਅਤੀਤ ਪੁਛਿਆ ਤੁਮ ਇਸ ਕੇ ਤਾਈ ਕਿਉ ਉਠਾਇ ਦੀਆ। ਉਸ ਤੁਮਾਰੀ ਸੇਵਾ ਕਰੀ ਥੀ। ਮਹੰਤ ਕਹਿਆ ਸੁਣਿ ਅਤੀਤ ਓਹੁ ਤੋ ਆਪਿ ਨਿਰੰਕਾਰੁ ਹੈ ਹਮ ਕਉ ਆਪਣਾ ਸੀਧਾ ਲੈਣਾ ਥਾ। **ਉਸ ਪਾਸ ਤੇ ਸੇਵਾ ਨਾ ਥੀ ਕਰਾਵਣੀ। ਉਸ ਕਾ ਤੇਜੁ ਹਮਾਰੇ ਬੁਤੇ ਲੀਆ ਨ ਜਾਤਾ।** ਇਸ ਵਾਸਤੇ ਹਮ ਉਸ ਕੇ ਤਾਈ ਵਿਦਾ ਦਿਤੀ।

ਜਾਂ ਨਾਨਕ ਕੋਹ ਉਪਰ ਆਇਆ ਤਾਂ ਬਾਲੇ ਨੂ ਪੁਛਣ ਲਗਾ, ਬਾਲਾ ਅਸਾ ਕਿਆ ਕੀਤਾ। ਬਾਲੇ ਆਖਿਆ ਨਾਨਕ ਜੀ ਮੈ ਕਿਛੁ ਖਾਧੇ ਨਹੀਂ। ਤੁਹਿ ਮੰਗੇ ਮੈ ਤੈਨੂੰ ਦਿਤੇ। ਤੂ ਜਾਣ, ਨਾਨਕ ਕਹਿਆ ਬਾਲਾ ਅਸੀ ਭੁਲੇ ਨਾਹੀ। ਬਾਲੇ ਕਹਿਆ ਭੁਲਾ ਹੈ ਤੂ ਜਾਣ, ਨਾਹੀ ਭੁਲਾ ਤੂ ਜਾਣ। **ਏਹਾ ਤੂ ਅਲੜ ਅਹਿ**। ਤੇਹਾ ਮੈ ਅਲੜ

ਆਹਾ। ਕਾਲੂ ਜਾਣੈ ਤੂ ਜਾਣ। ਨਾਨਕ ਘਰੁ ਨ ਵੜਿਆ ਬਾਲਾ ਘਰਿ ਆਇਆ ਕਾਲੂ ਨੂੰ ਖਬਰ ਹੋਈ। ਜੋ ਬਾਲਾ ਨਫਰ ਆਇਆ ਹੈ "ਨਾਨਕ ਨਾਹੀ ਆਇਆ। **ਤਾਂ ਕਾਲੂ ਨੂੰ ਹਉਲ ਪਇਆ**। ਕਾਲੂ ਬਾਲੇ ਦੇ ਘਰਿ ਆਇਆ। ਜਾਇ ਬਾਲੇ ਨੂ ਸਦਿਓਸੁ। ਬਾਲਾ ਘਰੋਂ ਨਿਕਲਿ ਬਾਹਿਰ ਆਇਆ। ਕਾਲੂ ਪੁਛਿਆ, ਨਾਨਕ ਕਿਥੇ ਹੈ। ਵੀਹ ਰੁਪਈਯੇ ਕਿਥੈ ਹੈਨਿ। ਤਾ ਬਾਲਾ ਕਹਿਆ ਮਹਤਾ ਕਾਲੂ ਵੀਹ ਰੁਪਈਯੈ ਜਾਦੇ ਹੀ ਫਕੀਰਾਂ ਨੂ ਖਵਾਇਓਸੁ ਤੈਨੂੰ ਨਾਲਿ ਭੇਜੀਆ ਸੀ। ਸੋ ਇਸੇ ਵਾਸਤੇ ਭੇਜਿਆ ਸੀ ਜੋ ਫਕੀਰਾ ਨੋ ਖਵਾਇਓਸੁ ਮਹਿਤਾ ਕਾਲੂ ਤਉ ਨਾਨਕ ਨੂੰ ਆਖਿਆ ਸੀ ਜੋ ਪੁਤ੍ਰ ਤੂ ਖਰਾ ਸਵਦਾ ਕਰਿ ਆਵੀ।ਓਸੁ ਮੈਨੂੰ ਆਖਿਆ ਸੁਣਿ ਬਾਲਾ ਅਸਾਂ ਖਰਾ ਸਉਦਾ ਕਰਣਾ ਉਸ ਖਰਾ ਸਉਦਾ ਕੀਤਾ ਹਈ। **ਤੂ ਭਾਵੈ ਕੁੜ ਭਾਵੈ ਨਾ ਕੁੜ।** ਕਾਲੂ ਕਹਿਆ ਬਾਲਾ ਮੈਨੂੰ ਦਸ ਤਾ ਸਹੀ ਉਹੁ ਕਿਥੈ ਹੈ ਕੈ ਨਹੀਂ? ਬਾਲਾ ਕਾਲੂ ਨੂੰ ਲੈ ਕਰਿ **ਝਲਿ ਵਿਚਿ ਆਇਆ।** ਬਾਲੇ ਕਹਿਆ ਦੇਖ ਮਹਤਾ ਜੀ ਨਾਨਕ ਬੈਠਾ ਹਈ। ਆਇ ਕਰਿ ਨਾਨਕ ਨੂ ਫੜਿਆ। ਕਾਲੂ ਪੂਛਣਿ ਲਗਾ। ਅਵੈ ਰੁਪਈਯੈ ਕਿਥੈ ਹੈਨਿ, ਨਾਨਕ ਅਗੈ ਬੋਲੈ ਨਾਹੀ। ਤਾਂ ਕਾਲੂ ਗੁਸਾ ਖਾਇ ਕੈ ਨਾਨਕ ਕੈ ਦੁਇ ਤਮਾਚੇ ਸਜੇ ਹਥ ਦੇ ਖਬੀ ਗਲ ਤੇ ਮਾਰੇ ਅਤੇ ਹਿਕੁ ਤਮਾਚਾ ਖਬੇ ਹਥ ਦਾ ਸਜੀ ਗਲ ਤੇ ਮਾਰਾ। ਤਾ ਨਾਨਕ ਦੀ ਹੰਝੂ ਨਿਕਲਿ ਪਇਆ। ਪੀਉ ਅਗੈ ਬੋਲਿਓ ਨਾਹੀ ਤਾਂ ਕਾਲੂ ਪਕੜਿ ਕਰਿ ਘਰਿ ਆਇਆ ਆਇ ਕਰਿ ਆਖਿਓਸੁ, **ਗਲਾਂ ਤੇ ਨੀਲ ਪੈ ਗਏ,** ਨਾਨਕ ਤੂ ਸਮਝਿ ਰੁਪਈਯੈ ਕਿਥੈ ਹੈਨਿ। ਤਾਂ ਨਾਨਕੀ ਨੂੰ ਖਬਰਿ ਹੋਈ। **ਨਾਨਕੀ ਦਉੜੀ ਕਾਲੂ ਦੇ ਪੈਰਾਂ ਉਤੇ ਢਹਿ ਪਈ** ਆਖਿਓਸੁ ਜੀ ਏਹੁ ਗੁਨਾਹੁ ਮੈਨੂ ਬਖਸਿ। ਨਾਨਕੀ ਕਾਲੂ ਦੀ ਧੀ ਗੁਨਾਹ ਮਾਫ ਕਰਵਾਇਓਸੁ।

ਇਕਸ ਆਦਮੀ ਰਾਇ ਬੁਲਾਰ ਭੇਜਾ, ਜਾਇ ਕਹਿਆ ਰਾਇ ਕਹਿਆ ਜੁ ਹਿਕੁ ਆਦਮੀ ਕਾਲੂ ਨੂੰ ਬੁਲਾਇ ਲੈ ਆਵੈ। ਆਦਮੀ ਆਇਆ ਚਲ ਕਾਲੂ ਰਾਇ ਬੁਲਾਇਦਾ ਹੈ। ਤਾਂ ਕਾਲੂ ਕਹਿਆ ਮੈ ਕਿਆ ਚਲਾ। **ਮੈਨੂ ਇਸ ਪੁਤ੍ਰ ਪਟਿ ਕਢਿਆ**। ਉਸ ਆਦਮੀ ਕਹਿਆ ਉਥੇ ਤਾਂ ਚਲ। ਰਾਇ ਹਿਕੁ ਆਦਮੀ ਪਿਛੋ ਹੋਰੁ ਭੇਜਿਆ, ਕਹਿਆ ਨਾਨਕ ਨੂੰ ਭੀ ਲੈ ਚਲੁ। ਰਾਇ ਕਹਿਆ **ਨਾਨਕ ਅਗੈ ਮੇਰੀ ਹੋਦ ਤਜੀਮ ਕਰਣੀ**। ਕਾਲੂ ਰਾਇ ਬੁਲਾਰ ਨਾਨਕ ਹਥ ਜੋੜਿ ਕਰਿ ਤੂ ਭੀ ਚਲਹੁ। ਰਾਇ ਨੇ ਬਹੁਤ ਹਥਿ ਜੋੜ ਕਰਿ ਬੇਨਤੀ ਕਹੀ

ਹੈ। ਦੁਹਾ ਨੋ ਲੈਇ ਰਾਇ ਪਾਸਿ ਆਏ। ਜਿਉ ਰਾਇ ਗੁਸੇ ਵਿਚ ਬੈਠਾ ਸੀ, ਤਿਉ ਨਾਨਕ ਨੂੰ ਦੇਖ ਕੈ **ਰਾਇ ਦਾ ਬੈਰਾਗੁ ਛੁਟ ਗਇਆ।** ਰਾਇ ਉਠਦਿਆਂ ਹੀ ਨਾਨਕ ਨੂੰ ਬਗਲ ਵਿਚ ਲੀਤਾ, ਮਥਾ ਚੁਮਿਓਸੁ। ਨਾਨਕ ਜੀ ਚੰਗੇ ਭਲੇ ਹੋ। ਤਾਂ ਨਾਨਕ ਬੋਲਿਆ ਰਾਇ ਜੀ **ਕਰਤਾਰ ਚਿਤਿ ਆਵੈ ਤਾਂ ਸਦਾ ਹੀ ਚੰਗੇ ਹੈਂ।** ਰਾਇ ਦੇਖੋ ਤਾਂ ਨਾਨਕ ਦੀ ਗਲ ਤੇ ਨੀਲ ਪਏ ਹੈਨਿ।ਰਾਇ ਕਹਿਆ ਕਾਲੂ ਮੈ ਤੈਨੂੰ ਕਹਿਆ ਸੀ। ਜੁ ਨਾਨਕ ਨੂੰ ਬੁਰਾ ਨ ਬੋਲੇਂ। ਤੈਂ ਨਾਨਕ ਨੋ ਇਜੇਹੀ ਮਾਰ ਕੀਤੀ। ਨਾ ਤੈਨੂੰ ਮੇਰੇ ਆਖੇ ਦਾ ਕਿਛੁ ਅਸਰੁ ਹੋਇਆ। **ਨ ਤੈਨੂੰ ਪੁਤ੍ਰ ਦਾ ਮੋਹੁ ਹੋਇਆ,** ਜੁ ਮੇਰੇ ਘਰਿ ਹਿਕੋ ਪੁਤ੍ਰ ਹੈ। ਕਾਲੂ ਤੂ ਵਡਾ ਰਾਕਸ ਹੈਂ। ਨਾਨਕ ਤੇਰੇ ਘਰਿ ਲਾਇਕ ਨਾ ਸੀ। ਕਾਲੂ ਕਹਿਆ ਜੀ ਵੀਹ ਰੁਪਈਯੇ ਦਿਤੇ ਆਹੇ ਨਾ ਸਉਦਾ ਨ ਰੁਪਈਯੇ। ਮੈ ਕਿਆ ਕਰਾਂ, ਤੁਸੀਂ ਮੈਨੋ ਆਖੋ। ਨਾਲਿ ਨਫਰ ਦਿਤਾ ਆਹਾ ਓਹੁ ਆਖਣਿ ਲਗਾ ਫਕੀਰਾਂ ਨੂੰ ਖਵਾਇ ਆਇਆ। ਤਾਂ ਰਾਇ ਆਖਿਆ ਬਾਲੈ ਨੂੰ ਸਦਹੁ **ਨਾਨਕ ਵੀਹ ਰੁਪਈਯੇ ਕਿਥੈ ਘਤੇ**, ਬਾਲੇ ਆਇ ਰਾਇ ਅਗੈ ਵਰਤੀ ਆਹੀ ਸੋ ਹਕੀਕਤਿ ਆਖਿ ਸੁਣਾਈ। ਰਾਇ ਕਹਿਆ ਕਾਲੂ ਇਚਰੁ ਤੋੜੀ ਮੈ ਤੈਨੂ ਬੁਰਾ ਕਦੇ ਨਾਹੀ ਆਖਿਆ ਪਰ ਅਜ ਆਖਦਾ ਹਾਂ। ਜੋ ਸਈਯਾਦ ਕੰਬਖਤ ਤਉ ਵੀਹ ਰੁਪਈਯਾਂ ਦੇ ਵਾਸਤੇ ਏਹੀ ਮਾਰ ਕੀਤੀ। ਜਾਹੁਵੋ ਅੰਦਰਹੁ ਵੀਹ ਰੁਪਈਏ ਰਾਣੀ ਉਮੇਦਾ ਪਾਸਹੁ ਆਣਿ ਕਾਲੂ ਸਈਯਾਦ ਦੇ ਹਥ ਦੇਹੋ। ਕਿਆ ਕਰਾਂ ਨਾਨਕ ਜੀ ਮੇਰੇ ਖਾਵੈ ਨਾਹੀ ਮੈ ਆਪਣੇ ਹੀ ਘਰਿ ਰਖਾਂ। ਜੁ ਕਾਲੂ ਕਿਥਾਊ ਨਾਨਕ ਫਕੀਰਾਂ ਨਾਲਿ ਨਿਕਲ ਜਾਂਦਾ ਹੀ। ਤਿਚਰ ਨੂ ਉਮੇਦਾ ਰਾਣੀ ਪਾਸੋ ਪਖਰ ਵੀਹ ਰੁਪਈਯੇ ਲੈ ਆਇਆ। ਆਣਿ ਰਾਇ ਦੇ ਅਗੇ ਰਖੇ। ਰਾਇ ਕਹਿਆ ਕਾਲੂ ਨੋ ਦੇਹੁ। ਕਾਲੂ ਲੇਵੈ ਨਾਹੀ ਕਾਲੂ ਕਹਿਆ ਰਾਇ ਜੀ ਰੁਪਈਯੇ ਭੀ ਤੇਰੇ ਮੈ ਭੀ ਤੇਰਾ ਨਾਨਕ ਭੀ ਤੇਰਾ। **ਮੈ ਕਿਛੁ ਰੁਪਈਯਾ ਦੇ ਵਾਸਤੇ ਨਾਹੀ ਝੁਰਦਾ। ਮੈ ਏਸ ਦੇ ਚਲਣ ਨੂੰ ਝੁਰਦਾ ਹਾਂ**। ਰਾਇ ਕਹਿਆ ਕਾਲੂ ਤੂ ਰੁਪਈਯੇ ਲੇਹਿ। **ਜਿਚਰ ਨਾਨਕ ਦੇ ਕਦਮ ਇਥੇ ਹੈਨਿ ਤਿਚਰ ਨਾਨਕ ਦੀ ਅਸੀਂ ਖਿਜਮਤਿ ਕਰੀਐਗੇ।** ਰਾਇ ਦੇ ਵਜੀਰ ਕਹਿਆ ਰਾਇ ਰੁਪਈਏ ਲੈ ਕਾਲੂ ਦਾ ਆਖਿਆ ਫੇਰੁ ਨਾਹੀ। ਰਾਇ ਬੁਰਾ ਮੰਨੀਗਾ। **ਤੂ ਖਤਾਂ ਖਾਹਿਗਾ**। ਤਾਂ ਕਾਲੂ ਖਤ੍ਰੀ ਬ੍ਰਹਮਣ ਜਿਤਨੇ ਹਿੰਦੂ ਤੁਰਕ ਜਟ ਬੂਟ ਆਹੇ, ਸਭੋ ਆਖਣਿ ਤੂ

ਕੋਈ ਖਤ੍ਰੀ ਨਹੀਂ ਤੂ ਕੋਈ ਚੰਡਾਲ ਹੈਂ। ਇਕੁ ਲੇ ਜਿਹੇ ਪੁਤ੍ਰ ਨੂ ਮਾਰਿਓ। ਅਤੇ ਰਾਇ ਪਾਸਹੁ ਰੁਪਈਯੇ ਲੀਤੇ ਅਗਲੇ ਭਲਕ ਕਾਲੂ ਰਾਇ ਪਾਸਿ ਆਇਆ, ਪੈਰਾ ਉਪਰਿ ਢਹਿ ਪਇਆ। ਆਖਿਓਸੁ ਜੀ ਮੇਰੀ ਜਗਹ ਕਾਈ ਨਹੀਂ। ਰਾਇ ਜੀ ਮੈਨੂੰ ਮਾਰਿ ਨਾਹੀ। ਏਹ ਰੁਪਈਏ ਅਸਾਂ ਤੈਨੂੰ ਨਾਹੀ ਦਿਤੇ ਅਸਾਂ ਨਾਨਕ ਦੇ ਦੇਣੇ ਆਹੇ। ਏਹ ਨਾਨਕ ਨੂੰ ਦਿਤੇ ਹੈਨਿ। ਤੇਰੇ ਪਾਸਹੁ ਕੇਹੇ ਫੇਰ ਲਈਅਹਿ। ਤਾਂ ਕਾਲੂ ਕਹਿਆ ਰਾਇ ਜੀ ਨਾਨਕ ਪਾਸਿ ਕਿਥੋ ਆਹੇ ਰੁਪਯੇ। ਰਾਇ ਕਹਿਆ ਕਾਲੂ ਅਸਾਂ ਉਧਾਰੇ ਲੀਤੇ ਆਹੇ। ਰਾਇ ਜੀ ਨਾਨਕ ਪਾਸਹੁ ਲੀਤੇ ਆਹੇ। ਰਾਇ ਕਹਿਆ ਕਾਲੂ ਤੈਨੂ ਖਬਰਿ ਨਾਹੀ। **ਜਿਤਨੀ ਦੁਨੀਆ ਅੰਦਰ ਦਉਲਤ ਹੈ ਸਭਨਾ ਦਾ ਨਾਨਕ ਖਾਵੰਦ ਹੈ। ਅਸੀਂ ਇਸ ਦਾ ਦਿਤਾ ਖਾਂਦੇ ਹਾਂ।**

ਬਾਲੇ ਵਾਲੀ ਜਨਮ ਸਾਖੀ, ੨੨੫-੨੨੮

ਸੱਚਾ ਸੌਦਾ
saččā sɔdā

ਇਸ ਵਾਰੀ ਖਰਾ ਸਦਵਾ ਕਰਿ
is wārī kharā sadwā kar

ਕੇਹਾ ਭਲਾ ਸਵਦਾ ਕਰਿ ਆਵਾਂਗਾ
kehā pàlā sawdā kar āwā̃gā

ਜਾ ਕੋਹਾ ਬਾਰਹ ਤੇ ਗਇਆ
jā kohā bārɛ́ te gɛā

ਉਨਾ ਨੂੰ ਕੁਪੀਨ ਬਿਨਾ ਕਪੜੇ ਦੀ ਜਾਤਿ ਨਾਹੀ
unā́ nū̃ kupīn binā kappaṛe dī jāt nāhī

ਤੈਨੂੰ ਕਿਆ ਪਰੋਜਨ ਹੈ
tɛnū̃ kiā projan hɛ

ਫਕੀਰਾਂ ਨਾਲਿ ਗੋਸਟਿ ਕਰਣਿ ਆਇਆ ਹੈ
faqīrā̃ nāl gost karṇ āiā hɛ

ਵਤ ਮੈ ਖਰਾ ਕਰਾਂ ਕਿ ਖੋਟਾ
wat mɛ kharā karā̃ ke khoṭā

ਤੂ ਆਖ ਮੈਨੂੰ ਮਸਲਤ ਦੇਹਿ
tū ākh mɛnū̃ maslat dé

ਅਹਿ ਸਉਦਾ ਖਰਾ ਹੈ ਅਤੇ ਓਹੁ ਸਉਦਾ ਖੋਟਾ ਹੈ
ɛ́ sɔdā kharā hɛ ate ó sɔdā khoṭā hɛ

ਉਦਿਆਨ ਬਿਖੈ ਬਸਤੇ ਹੈਂ
udiān bikhɛ baste hɛ̃

ਭੇਖ ਨਿਰਬਾਣੀ ਨਾਉ ਸੰਤਰੇ
pèkh nirbāṇī nāo sãtre

ਕਾਲੂ ਮੇਰੇ ਉਪਰਿ ਰੰਜੁ ਹੋਵੈਗਾ
kālū mere upar rãj howɛgā

ਏਕ ਨਿਰੰਕਾਰੁ ਮਾਂਗਤਾ ਹੋ
ek nirãkār mā̃gtā ho

ਅਤੀਤਾ ਨੂੰ ਖਨਾਉ
atītā nū̃ khanāo

ਉਸ ਪਾਸ ਤੇ ਸੇਵਾ ਨਾ ਥੀ ਕਰਾਵਣੀ
us pās te sewā nā thī krāwaṇī

ਉਸ ਕਾ ਤੇਜੁ ਹਮਾਰੇ ਬੁਤੇ ਲੀਆ ਨ ਜਾਤਾ
us kā tej hmāre bute līā na jātā

ਏਹਾ ਤੂ ਅਲੜ ਅਹਿ
ehā tū alaṛ ahe

ਤਾਂ ਕਾਲੂ ਨੂੰ ਹਉਲ ਪਇਆ
tā̃ kālū nū̃ hɔl paiā

ਤੂ ਭਾਵੈ ਕੁੜ ਭਾਵੈ ਨਾ ਕੁੜ
tū pā̀wɛ kuṛ pā̀wɛ nā kuṛ

ਝਲਿ ਵਿਚਿ ਆਇਆ
čàl wič āiā

ਗਲਾਂ ਤੇ ਨੀਲ ਪੈ ਗਏ
gállā̃ te nīl pɛ gae

ਨਾਨਕੀ ਦਉੜੀ ਕਾਲੂ ਦੇ ਪੈਰਾਂ ਉਤੇ ਢਹਿ ਪਈ
nānkī dɔṛī kālū de pɛrā̃ utte ṭὲ paī

ਮੈਨੂੰ ਇਸ ਪੁਤ੍ਰ ਪਟਿ ਕਢਿਆ
mɛnū is putr paṭ káḍiā

ਨਾਨਕ ਅਗੈ ਮੇਰੀ ਹੋਦ ਤਜੀਮ ਕਰਣੀ
nānak agɛ merī hod tajīm karṇī

ਰਾਇ ਦਾ ਬੈਰਾਗੁ ਛੁਟ ਗਇਆ
rāe dā bɛrāg čhuṭ gɛā

ਕਰਤਾਰ ਚਿਤਿ ਆਵੈ ਤਾਂ ਸਦਾ ਹੀ ਚੰਗੇ ਹੈਂ
kartār čit āwɛ tā̃ sadā hī čãge hɛ̃

ਨ ਤੈਨੂੰ ਪੁਤ੍ਰ ਦਾ ਮੋਹੁ ਹੋਇਆ
na tɛnū̃ putr dā mó hoiā

ਨਾਨਕ ਵੀਹ ਰੁਪਈਯੇ ਕਿਥੇ ਘਤੇ
nānak wī́ rupaīe kitthe kàtte

ਮੈ ਕਿਛੁ ਰੁਪਈਯਾ ਦੇ ਵਾਸਤੇ ਨਾਹੀ ਝੁਰਦਾ
mɛ kičh rupaīā de wāste nāhī čùrdā

ਮੈ ਏਸ ਦੇ ਚਲਣ ਨੂੰ ਝੁਰਦਾ ਹਾਂ
mɛ es de čalaṇ nū̃ čùrdā hā̃

ਜਿਚਰ ਨਾਨਕ ਦੇ ਕਦਮ ਇਥੇ ਹੈਨਿ
jičar nānak de kadam itthe hɛn

ਤਿਚਰ ਨਾਨਕ ਦੀ ਅਸੀਂ ਖਿਜਮਤਿ ਕਰੀਐਗੇ
tiččar nānak dī asī̃ khijmat karīege

ਤੂ ਖਤਾਂ ਖਾਹਿਗਾ
tū khatā khǻegā

ਜਿਤਨੀ ਦੁਨੀਆ ਅੰਦਰ ਦਉਲਤ ਹੈ
jitnī dunīā ãdar dɔlat hɛ

ਸਭਨਾ ਦਾ ਨਾਨਕ ਖਾਵੰਦ ਹੈ
sábnā dā nānak khāwãd hɛ

ਅਸੀਂ ਇਸ ਦਾ ਦਿਤਾ ਖਾਂਦੇ ਹਾਂ
asī is dā dittā khā̃de hā̃

**ਸਚਾ ਮੁਖਿ ਨਾਉ** saččā mukh nāo

ਵਿਸ਼ੇਸ਼ਣ
ਸਾਫ ਮਨ, ਨਿਰਕਪਟ ਮਨ

**ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ**
tin hirdɛ sāč saččā mukh nāo

ਜੋ ਹਰੀ ਦੀ ਸੇਵਾ ਵਿਚ, ਆਰਾਧਨਾ ਵਿਚ ਜੀਵਨ ਬਿਤਾਉਂਦੇ ਹਨ ਉਹਨਾਂ ਦੇ ਹਿਰਦੇ ਵਿਚ ਸਚੁ ਵਸਦਾ ਹੈ।ਉਹਨਾਂ ਦੇ ਮੁਖ ਤੋਂ ਸੱਚੇ ਕਰਤਾਰ ਦਾ ਸਚੁ ਉਚਰਦਾ ਹੈ।ਕਰਤਾਰ ਦੇ ਸਚੁ ਤੇ ਸੰਜਮ ਦੇ ਰਾਹ ਤੇ ਚੱਲਣ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ।ਕਰਤਾ ਪੁਰਖ ਦੀ ਸਚੁ ਦੀ ਟਕਸਾਲ ਵਿੱਚ ਘੜਿਆ ਸਚੁ ਇਸ ਜਗਤ ਨੂੰ ਸਿੱਧੇ ਰਾਹ ਪਾਈ ਰਖਦਾ ਹੈ।ਇਸ ਸਚੁ ਤੋਂ ਟੁਟ ਕੇ ਮਨਮੁਖ ਕੂੜ ਦੇ ਰਾਹ ਪੈਂਦਾ ਹੈ, ਕੁਕਰਮ ਕਰਦਾ ਹੈ।ਆਵਾ ਗਵਨ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ।ਕਰਤਾ ਪੁਰਖ ਦਾ ਸਚੁ ਆਦਿ ਵਿਚ ਸੀ, ਜੁਗਾਂ ਵਿਚ ਵੀ ਹੈ ਤੇ ਬ੍ਰਹਿਮੰਡ ਦੇ ਬਿਨਾਸ ਹੋਣ ਤੇ ਵੀ ਰਹੇਗਾ।ਇਸ ਅਦੁੱਤੀ ਸਚੁ ਦੇ ਆਸਰੇ, ਇਸ ਦੇ ਸੰਜਮ ਵਿਚ ਇਸ ਜਗਤ ਦਾ ਕਾਰ ਵਿਹਾਰ ਚਲ ਰਿਹਾ ਹੈ।ਇਸ ਰਾਹ ਤੋਂ ਉੱਖੜ ਕੇ ਮਨਮੁਖ ਸਦਾ ਖੁਆਰ ਹੁੰਦਾ ਹੈ।ਕੂੜ ਦੀ ਦੁਬਿਧਾ ਵਿਚ, ਸਹਸਿਆਂ ਵਿਚ, ਭਰਮਾਂ ਵਿਚ ਭਟਕਦਾ ਰਹਿੰਦਾ ਹੈ।ਗੁਰਮੁਖ ਕਰਤਾ ਪੁਰਖ ਦੇ ਭਾਣੇ ਵਿਚ, ਉਸ ਦੀ ਰਜ਼ਾਅ ਵਿਚ ਰਹਿੰਦੇ ਹਨ।ਸਤਿ ਸੰਤੋਖ ਤੇ ਸਹਿਜ ਦਾ ਜੀਵਨ ਜੀਉਂਦੇ ਹਨ।ਕਰਤਾਰ ਪੁਰਖ ਦੀ ਉਹਨਾਂ ਤੇ ਮਿਹਰ ਹੁੰਦੀ ਹੈ।ਉਹਨਾਂ ਦੇ ਦੁਖ ਦਾਰੂ ਬਣ ਜਾਂਦੇ ਹਨ।ਉਹ ਸਦਾ ਇਸ ਸੰਸਾਰ ਦੇ ਰੋਗਾਂ ਤੋਂ ਅਰੋਗ ਰਹਿੰਦੇ ਹਨ।ਮਨਮੁਖ ਗੁਰ ਸ਼ਬਦਿ ਤੋਂ ਵਾਂਝੇ ਰਹਿ ਕੇ ਅੰਧ ਗੁਬਾਰ ਵਿਚ ਭਟਕਦੇ ਹਨ।ਉਹਨਾਂ ਦੀ ਹਉਮੇ ਉਹਨਾਂ ਨੂੰ ਸਤਿ ਸੰਤੋਖ ਦੇ ਰਾਹ ਨਹੀਂ ਪੈਣ ਦੇਂਦੀ।ਸਤਿਗੁਰ ਦੇ ਭਾਣੇ ਨੂੰ ਛਡ ਕੇ ਉਹ ਆਪ ਹੁਦਰੇ ਹੋ ਜਾਂਦੇ ਹਨ।ਜੇ ਸਤਿਗੁਰ ਦੀ ਨਦਰ ਹੋਵੇ ਤਾਂ ਗੁਰਮੁਖ ਗੁਰ ਸ਼ਬਦਿ ਦੇ ਧਿਆਨ ਵਿਚ ਕਰਤਾਰ ਦੀ ਕੁਦਰਤ ਦੇ ਸਚੁ ਨੂੰ ਸਮਝਣ ਦਾ ਯਤਨ ਕਰਦਾ ਹੈ।ਕੁਕਰਮਾਂ ਨੂੰ ਤਿਆਗ ਕੇ ਕਰਮਾਂ ਵਲ ਤੁਰਦਾ ਹੈ।ਕਰਤਾਰ ਦੇ ਸੱਚੇ ਤੇ ਸੁੱਚੇ ਰਾਹ ਤੇ ਚਲ ਕੇ ਗੁਰਮੁਖ ਇਸ ਭਵਜਲ ਨੂੰ ਪਾਰ ਕਰਦਾ ਹੈ।ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ।ਸਭ ਰੋਗ ਅਰੋਗ ਹੋ ਜਾਂਦੇ ਹਨ।

ਧਨਾਸਰੀ ਮਹਲਾ ੩ ॥ ਜੋ ਹਰਿ ਸੇਵਹਿ ਤਿਨ ਬਲਿ ਜਾਉ ॥ **ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ** ॥ ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥ ਸਾਚੈ ਸਬਦਿ ਵਸੈ ਮਨਿ ਆਇ ॥੧॥ **ਗੁਰਬਾਣੀ ਸੁਣਿ ਮੈਲੁ ਗਵਾਏ** ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ ਰਹਾਉ ॥ **ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ** ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥ ਗੁਰ

ਕੈ ਭਾਣੈ ਚਲੈ ਤਾ ਆਪੁ ਜਾਇ ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ ॥ ੨ ॥ **ਨ ਸਬਦੁ ਬੂਝੈ ਨ ਜਾਣੈ ਬਾਣੀ** ॥ ਮਨਮੁਖਿ ਅੰਧੇ ਦੁਖਿ ਵਿਹਾਣੀ ॥ ਸਤਿਗੁਰੁ ਭੇਟੇ ਤਾ ਸੁਖੁ ਪਾਏ ॥ **ਹਉਮੈ ਵਿਚਹੁ ਠਾਕਿ ਰਹਾਏ** ॥ ੩ ॥ ਕਿਸ ਨੋ ਕਹੀਐ ਦਾਤਾ ਇਕੁ ਸੋਇ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥ **ਮਿਲਿ ਪ੍ਰੀਤਮ ਸਾਚੇ ਗੁਣ ਗਾਵਾ** ॥ ਨਾਨਕ ਸਾਚੇ ਸਾਚਾ ਭਾਵਾ ॥ ੪ ॥ ੫ ॥

ਅ.ਗ.ਮ.੩, ੬੬੫

ਸਚਾ ਮੁਖਿ ਨਾਉ
saččā mukh nāo

ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ
tin hirdɛ sāč saččā mukh nāo

ਗੁਰਬਾਣੀ ਸੁਣਿ ਮੈਲੁ ਗਵਾਏ
gurbāṇī suṇ mɛl gwāe

ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ
kūṛ kusat trisnā agan bujȃe

ਨ ਸਬਦੁ ਬੂਝੈ ਨ ਜਾਣੈ ਬਾਣੀ
na sabad bǘjɛ na jāṇɛ bāṇī

ਹਉਮੈ ਵਿਚਹੁ ਠਾਕਿ ਰਹਾਏ
hɔmɛ wiččo ṭhāk rahāe

ਮਿਲਿ ਪ੍ਰੀਤਮ ਸਾਚੇ ਗੁਣ ਗਾਵਾ
mil prītam sāče guṇ gāwā

**ਸੰਚਿ** sãč

ਕਿਰਿਆ
ਸਿੰਜ ਕੇ

**ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ**
ãmrit drisṭ sãč jīwāe

ਸਤਿਗੁਰੂ ਗੁਰਮੁਖ ਦੇ ਸਾਰੇ ਕਸ਼ਟ ਕਟ ਦੇਂਦਾ ਹੈ। ਇਕ ਖਿਨ ਵਿਚ ਸਭ ਪਾਸੇ ਹਰਿਆਵਲ ਹੋ ਜਾਂਦੀ ਹੈ, ਕੋਈ ਬੂਟਾ, ਕੋਈ ਜੀਵ ਜੰਤ ਸੁੱਕਾ ਨਹੀਂ ਰਹਿੰਦਾ। ਸਭ ਜੀਵਤ ਹੋ ਜਾਂਦੇ ਹਨ। ਅੰਮ੍ਰਿਤ ਦੇ ਸਿੰਚੇ ਹੋਏ ਉਹਨਾਂ ਵਿਚ ਨਵਾਂ ਜੀਵਨ ਉਮਢ ਉਠਦਾ ਹੈ। ਗੁਰਮੁਖ ਦੀਆਂ ਸਾਰੀਆਂ ਚਿੰਤਾਂ, ਦੁਬਿਧਾ ਦੂਰ ਹੋ ਜਾਂਦੀਆਂ ਹਨ। ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ। ਉਸ ਦਾ ਜਨਮ ਸਫਲ ਹੋ ਜਾਂਦਾ ਹੈ।

ਗਉੜੀ ਮਹਲਾ ੫ ॥ **ਸੂਕੇ ਹਰੇ ਕੀਏ ਖਿਨ ਮਾਹੇ** ॥ **ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ** ॥ ੧ ॥ ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥ ੧ ॥ ਰਹਾਉ ॥ **ਮਿਟਿ ਗਈ ਚਿੰਤ ਪੁਨੀ ਮਨ ਆਸਾ** ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥ ੨ ॥ **ਦੁਖ ਨਾਠੇ ਸੁਖ ਆਇ ਸਮਾਏ** ॥ ਢੀਲ ਨ ਪਰੀ ਜਾ

**ਗੁਰਿ ਫੁਰਮਾਏ ॥ ੩ ॥ ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥ ੫੮ ॥ ੧੨੭ ॥**

ਅ.ਗ.ਮ.੫, ੧੯੧

**ਸੰਚਿ**

sãč

**ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ**

ãmrit drisṭ sãč jīwāe

**ਸੂਕੇ ਹਰੇ ਕੀਏ ਖਿਨ ਮਾਹੇ**

sūke hare kīe khin māhe

**ਮਿਟਿ ਗਈ ਚਿੰਤ ਆਸਾ ਪੁਨੀ ਮਨ**

miṭ gaī čĩt āsā punī man

**ਦੁਖ ਨਾਠੇ ਸੁਖ ਆਇ ਸਮਾਏ**

dukh nāṭhe sukh āe smāe

## ਸਚਿਆਰੁ sačiār

ਵਿਸ਼ੇਸ਼ਣ

ਸੱਚਾ, ਸਦਾ ਕਾਇਮ ਰਹਿਣ ਵਾਲਾ, ਥਿਰਤਾ ਦਾ ਘਰ

**ਤੂੰ ਕਰਤਾ ਸਚਿਆਰੁ**

tũ kartā sačiār

ਗੁਰਮੁਖ ਦੈਵੀ ਸਚੁ ਨੂੰ, ਕਰਤਾਰ ਨੂੰ ਧਿਆਨ ਵਿਚ ਰਖਦਾ ਹੈ।ਉਸ ਤੇ ਸਤਿਗੁਰ ਦੀ ਕਿਰਪਾ ਹੁੰਦੀ ਹੈ।ਉਸ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ।ਮਨਮੁਖ ਆਪਣੇ ਭਰਮਾਂ ਵਿਚ ਫਸਿਆ, ਆਪਣੇ ਅਭਿਮਾਣ ਵਿਚ ਜਕੜਿਆ ਸਭ ਕੁਝ ਗਵਾ ਬੈਠਦਾ ਹੈ।ਸੰਯੋਗ, ਵਿਯੋਗ ਸਭ ਉਸ ਕਰਤਾਰ ਦੀ ਰਜ਼ਾਅ ਵਿਚ ਹਨ।ਉਸ ਬਿਨਾਂ ਹੋਰ ਕੋਈ ਨਹੀਂ ਜੋ ਕਾਦਰ ਦੀ ਕੁਦਰਤ ਨੂੰ ਜਾਣ ਸਕੇ।ਜਦੋਂ ਉਸ ਦੀ ਨਦਰ ਹੁੰਦੀ ਹੈ, ਗੁਰਮੁਖ ਨੂੰ ਉਸ ਦੇ ਬ੍ਰਹਮੰਡ ਦੀ ਜੁਗਤ ਦੀ ਸੋਝੀ ਆਉਂਦੀ ਹੈ।

**ਤੂੰ ਕਰਤਾ ਸਚਿਆਰੁ** ਮੈਡਾ ਸਾਂਈ ॥ **ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ** ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥ **ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ** ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ **ਜੀਅ ਜੰਤ ਸਭਿ ਤੇਰਾ ਖੇਲੁ** ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥ ੨ ॥ **ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ** ॥ ਹਰਿ ਗੁਣ ਸਦ ਹੀ ਆਖਿ ਵਖਾਣੈ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ **ਤੁਧੁ ਬਿਨੁ ਦੂਜਾ ਅਵਰੁ ਨ ਕੋਇ** ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥

ਅ.ਗ.ਮ.੪, ੧੧

**ਸਚਿਆਰੁ**
sačiār

**ਤੂੰ ਕਰਤਾ ਸਚਿਆਰੁ**
tū̃ kartā sačiār

**ਜੋ ਤਉ ਭਾਵੈ ਸੋਈ ਥੀਸੀ**
jo tɔ pā̀wɛ soī thīsī

**ਜੋ ਤੂੰ ਦੇਹਿ ਸੋਈ ਹਉ ਪਾਈ**
jo tū̃ dé soī hɔ pāī

**ਗੁਰਮੁਖਿ ਲਾਧਾ ਮਨਮੁਖਿ ਗਵਾਇਆ**
gurmukh lā́dā manmukh gwāiā

**ਆਪਿ ਵਿਛੋੜਿਆ ਆਪਿ ਮਿਲਾਇਆ**
āp wičhoṛiā āp milāiā

**ਜੀਅ ਜੰਤ ਸਭਿ ਤੇਰਾ ਖੇਲੁ**
jī jãt sáb terā khel

**ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ**
jis no tū jāṇɛ soī jan jāṇɛ

**ਤੁਧੁ ਬਿਨੁ ਦੂਜਾ ਅਵਰੁ ਨ ਕੋਇ**
túd bin dūjā awar na koe

## ਸੰਚਿ ਸੰਚਿ sãč sãč

ਕਿਰਿਆ
ਇਕੱਠਾ ਕਰਨਾ, ਜੋੜਨਾ

## ਸੰਚਿ ਸੰਚਿ ਸਾਕਤ ਮੂਏ

sãč sãč sākat mūe

ਮਨਮੁਖ ਸਾਰੀ ਉਮਰ ਧੰਨ ਇੱਕਠਾ ਕਰਦਾ ਰਹਿੰਦਾ ਹੈ, ਸੰਚਿਦਾ ਰਹਿੰਦਾ ਹੈ ਤੇ ਆਖਿਰ ਇਸ ਦੁਨੀਆ ਨੂੰ ਖਾਲੀ ਹੱਥੀਂ ਛਡ ਜਾਂਦਾ ਹੈ। ਇਹ ਜਗਤ, ਇਸ ਦਾ ਅਡੰਬਰ ਥਿਰ ਨਹੀਂ। ਇਸ ਮਾਇਆ ਦੇ ਆਧਾਰ ਤੇ ਜੀਵਨ ਜੀਊਣ ਵਾਲਾ ਮਨੁਖ ਸੰਤਾਪ ਵਿਚ ਜਕੜਿਆ ਰਹਿੰਦਾ ਹੈ। ਗੁਰਮੁਖ ਆਪਣੇ ਕਾਦਰ ਦਾ ਨਾਮ ਜਪਦਾ ਹੈ, ਉਸ ਤੇ ਵਿਚਾਰ ਕਰਦਾ ਹੈ, ਆਰਾਧਨਾ ਕਰਦਾ ਹੈ। ਇਸ ਬ੍ਰਹਮੰਡ ਦੀ ਜੁਗਤਿ, ਇਸ ਦੀ ਬਿਧਿ ਕਾਦਰ ਦੇ ਆਪਣੇ ਹਥ ਹੈ। ਜਿਵੇਂ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਓਵੇਂ ਹੀ ਇਸ ਦਾ ਆਕਾਰ ਬਣਦਾ ਹੈ, ਉਵੇਂ ਹੀ ਇਹ ਬਿਨਸਦਾ ਹੈ।

ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥ **ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ** ॥ ੧ ॥ ਪਉੜੀ ॥ ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥ ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ ॥ **ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ** ॥ ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥ ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥ ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥ **ਕਾਰਨ ਕਰਨ ਕਰਾਵਨੋ ਸਭ**

**ਬਿਧਿ ਏਕੈ ਹਾਥ** ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥ ੩੩ ॥

ਅ.ਗ.ਮ.੫, ੨੫੭

ਸੰਚਿ ਸੰਚਿ
sãč sãč

ਸੰਚਿ ਸੰਚਿ ਸਾਕਤ ਮੂਏ
sãč sãč sākat mūe

ਨਾਨਕ ਮਾਇਆ ਨ ਸਾਥ
nānak māiā na sāth

ਥੈਲੀ ਸੰਚਹੁ ਸ੍ਰਮੁ ਕਰਹੁ
thɛlī sãčo sram karo

ਥਾਕਿ ਪਰਹੁ ਗਾਵਾਰ
thāk paro gāwār

ਕਾਰਨ ਕਰਨ ਕਰਾਵਨੋ
kāran karn krāwno

ਸਭ ਬਿਧਿ ਏਕੈ ਹਾਥ
sáb bíd ekɛ hāth

**ਸਚਿ ਲਾਗੇ** sač lāge

ਨਾਂਵ ਪੁਲਿੰਗ
ਸਤਿ ਦੇ, ਸਚੁ ਦੇ ਲੜ ਲਗਣਾ

**ਸੇ ਸਚਿ ਲਾਗੇ ਜੋ ਤੁਧੁ ਭਾਏ**
se sač lāge jo túd pāe

ਜੋ ਕਰਤਾਰ ਨੂੰ ਭਾਉਂਦਾ ਹੈ, ਉਹੀ ਸਚਿ ਹੈ। ਗੁਰਮੁਖ ਸੱਚੇ ਸ਼ਬਦਿ ਨਾਲ ਸਚਿ ਦੀ ਸਲਾਹਣਾ ਕਰਦਾ ਹੈ ਤੇ ਸਚਿ ਨਾਲ ਉਸ ਦਾ ਮੇਲ ਹੁੰਦਾ ਹੈ। ਕਰਤਾਰ ਦਾ ਇਹ ਸਚਿ ਸਾਰੇ ਬ੍ਰਹਮੰਡ ਦਾ ਸਚਿ ਹੈ। ਸਾਰੀ ਕਾਇਨਾਤ ਦਾ ਸਚਿ ਹੈ। ਇਸ ਸਚਿ ਦੇ ਆਸਰੇ ਸਾਰਾ ਬ੍ਰਹਮੰਡ, ਸਭ ਥਿਤ, ਸਭ ਵਾਰ, ਸਭ ਧਰਤੀ ਆਕਾਸ, ਸਭ ਮੰਡਲ ਇਕ ਸੁਰ ਵਿਚ ਚਲਦੇ ਹਨ। ਉਹ ਅਗਮ ਅਗੋਚਰ ਗੁਰ ਸ਼ਬਦਿ ਦੇ ਸਚਿ ਦੀ ਰਾਸ ਹੈ। ਸਚਿ ਦਾ ਰੱਹਸ ਹੈ। ਮਨਮੁਖ ਹੋਰ ਵੇਦ ਕਤੇਬ ਪੜ੍ਹਦਾ ਹੈ ਤੇ ਉਸ ਦੀ ਤ੍ਰਿਸ਼ਨਾ ਕਦੀ ਨਹੀਂ ਬੁਝਦੀ। ਗੁਰਮੁਖ ਗੁਰਪਰਸਾਦ ਨਾਲ ਇੱਕੋ ਕਰਤਾਰ ਨੂੰ ਜਾਣਦਾ ਹੈ, ਸਿਮਰਦਾ ਹੈ ਤੇ ਦੈਵੀ ਸਚਿ ਵਿਚ ਸਮਾਅ ਜਾਂਦਾ ਹੈ।

ਮਾਝ ਮਹਲਾ ੩ ॥ **ਸੇ ਸਚਿ ਲਾਗੇ ਜੋ ਤੁਧੁ ਭਾਏ** ॥ **ਸਦਾ ਸਚੁ ਸੇਵਹਿ ਸਹਜ ਸੁਭਾਏ** ॥ **ਸਚੈ ਸਬਦਿ ਸਚਾ ਸਲਾਹੀ** ਸਚੈ ਮੇਲਿ ਮਿਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥ **ਸਚੁ ਧਿਆਇਨਿ ਸੇ ਸਚਿ ਰਾਤੇ** ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥ **ਜਹ ਦੇਖਾ ਸਚੁ ਸਭਨੀ ਥਾਈ** ॥ ਗੁਰ ਪਰਸਾਦੀ ਮੰਨਿ ਵਸਾਈ ॥ ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥ ੨ ॥ ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ

ਜਾਣੀ ॥ ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥ ੩ ॥ ਗੁਰ ਕੈ ਸਬਦਿ ਰਿਦੈ ਦਿਖਾਇਆ ॥ ਮਾਇਆ ਮੋਹੁ ਸਬਦਿ ਜਲਾਇਆ ॥ ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥ ੪ ॥ ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥ ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥ ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥ ੫ ॥ **ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ** ॥ ਅਨਦਿਨੁ ਸਚ ਸਬਦਿ ਸਾਲਾਹੀ ਹੋਰ ਕੋਇ ਨ ਕੀਮਤਿ ਪਾਵਣਿਆ ॥ ੬ ॥ **ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥ ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ** ॥ ੭ ॥ ਗੁਰ ਪਰਸਾਦੀ ਏਕੋ ਜਾਣਾ ॥ ਦੂਜਾ ਮਾਰਿ ਮਨੁ ਸਚਿ ਸਮਾਣਾ ॥ ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥ ੮ ॥ ੧੭ ॥ ੧੮ ॥

ਅ.ਗ.ਮ.੩, ੧੧੯

ਸਚਿ ਲਾਗੇ
sač lāge

ਸੇ ਸਚਿ ਲਾਗੇ ਜੋ ਤੁਧੁ ਭਾਏ
se sač lāge jo túd pā̀e

ਸਦਾ ਸਚੁ ਸੇਵਹਿ ਸਹਜ ਸੁਭਾਏ
sadā sač sewɛ sɛ́j subā̀e

ਸਚੈ ਸਬਦਿ ਸਚਾ ਸਲਾਹੀ
saččɛ sabad saččā slāhī

ਸਚੁ ਧਿਆਇਨਿ ਸੇ ਸਚਿ ਰਾਤੇ
sač tiā̀in se sač rāte

ਜਹ ਦੇਖਾ ਸਚੁ ਸਭਨੀ ਥਾਈ
jɛ́ dekhā sač sábnī thāī

ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ
lekhā páṛīɛ je lekhe wič howɛ

ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ
ó a'gam agočar sabad súd howɛ

ਪੜਿ ਪੜਿ ਥਾਕੇ ਸਾਂਤਿ ਨ ਆਈ
páṛ páṛ thāke sā̃t na āī

ਤ੍ਰਿਸਨਾ ਜਾਲੇ ਸੁਧਿ ਨ ਕਾਈ
trisnā jāle súd na kāī

ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ
bikh bihājɛ bikh mó piāse

ਕੂੜੁ ਬੋਲਿ ਬਿਖੁ ਖਾਵਣਿਆ
kūṛ bol bikh khāwaṇiā

**ਸੰਚੀਐ** sãčīɛ

ਕਿਰਿਆ

ਬੀਜਣਾ, ਜੋੜਣਾ, ਸਾਂਭਣਾ

**ਐਸਾ ਹਰਿ ਧਨੁ ਸੰਚੀਐ ਭਾਈ**

ɛsā har tàn sãčīɛ pāī

ਗੁਰਮੁਖ ਐਸਾ ਧਨ ਸੰਚਦਾ ਹੈ, ਐਸਾ ਧਨ ਬੀਜਦਾ ਹੈ, ਇੱਕਠਾ ਕਰਦਾ ਹੈ, ਜੋੜਦਾ ਹੈ ਜਿਹੜਾ ਕਦੀ ਵਿਨਾਸ ਨਹੀਂ ਹੁੰਦਾ। ਜਿਸ ਨੂੰ ਕਦੀ ਕੋਈ ਲੁਟ ਨਹੀਂ ਸਕਦਾ। ਇਹ ਧਨ ਅਕਾਲ ਪੁਰਖ, ਅਗਮ ਅਗੋਚਰ ਦੇ ਨਾਮ ਦੀ ਆਰਾਧਨਾ ਹੈ। ਇਹ ਧਨ ਸਤਿ, ਸੰਤੋਖ ਨਾਲ ਸੰਚਿਆ ਜਾਂਦਾ ਹੈ। ਇਹ ਧਨ ਸਤਿਗੁਰ ਦੇ ਸ਼ਬਦ ਤੇ ਵਿਚਾਰ ਕੀਤਿਆਂ, ਧਿਆਨ ਲਾਇਆਂ ਮਿਲਦਾ ਹੈ, ਜੁੜਦਾ ਹੈ। ਇਸ ਧਨ ਨੂੰ ਨਾ ਅਗ ਸਾੜ ਸਕਦੀ ਹੈ, ਨਾ ਹੀ ਇਹ ਜਲ ਦੇ ਪਰਵਾਹ ਵਿਚ ਆ ਸਕਦਾ ਹੈ। ਸਤਿਗੁਰ ਦਾ ਸ਼ਬਦ, ਸਤਿਗੁਰ ਦੇ ਸੰਜਮ ਦਾ ਰੱਹਸ ਇਸ ਧਨ ਦੀ ਕੁੰਜੀ ਹੈ, ਇਸ ਧਨ ਦੀ ਬੁਝਾਰਤ ਹੈ। ਜਿਹੜਾ ਇਸ ਨੂੰ ਬੁਝਦਾ ਹੈ ਉਹ ਇਸ ਦੈਵੀ ਦੌਲਤ ਦਾ ਮਾਲਕ ਹੈ। ਇਹ ਧਨ ਸਤਿ ਦਾ, ਸਚੁ ਦਾ, ਸੰਤੋਖ ਦਾ ਚਿੰਨ੍ਹ ਹੈ, ਚਾਨਣ ਹੈ। ਇਸ ਧਨ ਨਾਲ ਸਾਰਾ ਜਗਤ ਰੌਸ਼ਨ ਹੋ ਜਾਂਦਾ ਹੈ। ਇਸ ਸੰਸਾਰ ਦੇ ਸਭ ਦੁਵੰਦ ਦੂਰ ਹੋ ਜਾਂਦੇ ਹਨ। ਸਭ ਸ਼ੰਕੇ ਮਿਟ ਜਾਂਦੇ ਹਨ। ਇਹ ਧਨ ਗੁਰਮੁਖ ਦਾ ਖਜ਼ਾਨਾ ਹੈ। ਮਨਮੁਖ ਆਪਣੀ ਹਉਮੈ ਕਰਕੇ, ਆਪਣੀ ਦੁਬਿਧਾ ਕਰਕੇ ਭੰਬਲ ਭੂਸਿਆਂ ਵਿਚ ਜਕੜਿਆ ਰਹਿੰਦਾ ਹੈ। ਇਸ ਦੈਵੀ ਧਨ ਤੋਂ ਵਾਂਝਾ ਰਹਿੰਦਾ ਹੈ। ਸਤਿਗੁਰ ਦਾ ਸ਼ਬਦ ਹੀ ਅਸਲ ਧਨ ਹੈ, ਖਜ਼ਾਨਾ ਹੈ। ਇਹ ਅਮਰ ਹੈ, ਸਦੀਵੀ ਹੈ। ਇਹ ਪਵਿਤ੍ਰ ਹੈ। ਆਪ ਉੱਜਲ ਹੈ, ਸਾਰੇ ਜਗਤ ਨੂੰ ਉੱਜਲ ਕਰਦਾ ਹੈ। ਜਿਹੜੇ ਮਨਮੁਖ ਇਸ ਧਨ ਤੋਂ ਵਾਂਝੇ ਰਹਿੰਦੇ ਹਨ, ਜਿਹੜੇ ਮਨਮੁਖ ਕਰਤਾਰ ਦੇ ਇਸ ਰੱਹਸ ਨੂੰ ਨਹੀਂ ਸਮਝਦੇ , ਉਹ ਸਦਾ ਭਟਕਦੇ ਰਹਿੰਦੇ ਹਨ। ਉਹ ਕਦੀ ਵੀ ਸਤਿ ਸੰਤੋਖ ਦੀ ਦਹਿਲੀਜ਼ ਪਾਰ ਨਹੀਂ ਕਰ ਸਕਦੇ। ਇਸ ਧਨ ਦੀ ਕਦੀ ਤੋਟ ਨਹੀਂ ਆਉਂਦੀ। ਇਹ ਦੈਵੀ ਧਨ ਅਤੁਟ ਹੈ, ਪਵਿਤ੍ਰ ਹੈ, ਅਥਾਹ ਹੈ। ਗੁਰ ਸ਼ਬਦ ਤੇ ਵਿਚਾਰ ਨਾਲ, ਗੁਰ ਸ਼ਬਦ ਦੀ ਸੋਝੀ ਨਾਲ ਇਸ ਧਨ ਦੀ ਪ੍ਰਾਪਤੀ ਹੁੰਦੀ ਹੈ। ਇਸ ਵਿਚ ਸੰਤੋਖ ਹੈ। ਸੰਜਮ ਹੈ। ਪਵਿਤ੍ਰਤਾ ਹੈ, ਪਰਮ ਪਦ ਹੈ। ਜਿਹੜੇ ਗੁਰਮੁਖ ਸਤਿ ਵਿਚ, ਸੰਤੋਖ ਵਿਚ, ਸੰਜਮ ਵਿਚ ਰਹਿ ਕੇ ਇਸ ਗੁਰ ਸ਼ਬਦ ਧਨ ਦੀ ਭਾਲ ਕਰਦੇ ਹਨ, ਕਰਤਾਰ ਉਹਨਾਂ ਤੇ ਪ੍ਰਸੰਨ ਹੁੰਦਾ ਹੈ। ਉਹਨਾਂ ਨੂੰ ਆਪਣੇ ਨਾਲ ਜੋੜਦਾ ਹੈ। ਇਹ ਧਨ ਅਨਹਦ ਨਾਦ ਹੈ ਜਿਸ ਦੀ ਧੁਨੀ ਵਿਚ ਇਕਸਾਰਤਾ ਹੈ, ਇਕਾਗਰਤਾ ਹੈ, ਸਤਿ ਹੈ, ਸਚੁ ਹੈ। ਅਕਾਲ ਪੁਰਖ, ਅਗਮ ਅਗੋਚਰ ਆਪ ਇਸ ਗੁਰ ਸ਼ਬਦ ਧਨ ਦੀ ਵਰਖਾ ਕਰਦਾ ਹੈ, ਸੰਚਦਾ ਹੈ ਤੇ ਆਪਣੇ ਪਿਆਰੇ ਗੁਰਮੁਖਾਂ ਨੂੰ ਮਾਲੋ ਮਾਲ ਕਰ ਦੇਂਦਾ ਹੈ। ਇਸ ਧਨ ਨਾਲੇ ਕਦੀ ਕਿਸੇ ਚੀਜ਼ ਦੀ ਤੋਟ ਨਹੀਂ ਆਉਂਦੀ। ਇਹ ਧਨ ਨਾਲ ਸਾਰੇ ਲੋਭ, ਸਾਰੇ ਹੰਕਾਰ, ਸਾਰੇ ਕ੍ਰੋਧ

ਮਿਟ ਜਾਂਦੇ ਹਨ। ਇਹ ਧਨ ਅਤੁਟ ਹੈ, ਨਿਰਾਲਮ ਹੈ, ਪਵਿਤ੍ਰ ਹੈ।

ਆਸਾ ਮਹਲਾ ੫ ॥ ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥ ੧ ॥ **ਐਸਾ ਹਰਿ ਧਨੁ ਸੰਚੀਐ ਭਾਈ** ॥ **ਭਾਹਿ ਨ ਜਾਲੈ ਜਲਿ ਨਹੀ ਡੂਬੈ** ਸੰਗੁ ਛੋਡਿ ਕਰਿ ਕਤਹੁ ਨ ਜਾਈ ॥ ੧ ॥ ਰਹਾਉ ॥ **ਤੋਟਿ ਨ ਆਵੈ ਨਿਖੁਟਿ ਨ ਜਾਇ** ॥ **ਖਾਇ ਖਰਚਿ ਮਨੁ ਰਹਿਆ ਅਘਾਇ** ॥ ੨ ॥ ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥ **ਇਸੁ ਧਨ ਤੇ ਸਭੁ ਜਗੁ ਵਰਸਾਣਾ** ॥ ੩ ॥ ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥ ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥ ੪ ॥ ੧੮ ॥

ਅ.ਗ.ਮ.੫, ੩੭੫

**ਸੰਚੀਐ**

sãčīɛ

**ਐਸਾ ਹਰਿ ਧਨੁ ਸੰਚੀਐ ਭਾਈ**

ɛsā har tàn sãčīɛ pāī

**ਭਾਹਿ ਨ ਜਾਲੈ ਜਲਿ ਨਹੀ ਡੂਬੈ**

pāhe na jālɛ jal nahī ḍūbɛ

**ਤੋਟਿ ਨ ਆਵੈ ਨਿਖੁਟਿ ਨ ਜਾਇ**

toṭ na āwɛ nikhuṭ na jāe

**ਖਾਇ ਖਰਚਿ ਮਨੁ ਰਹਿਆ ਅਘਾਇ**

khāe kharč man rɛ́ā agāe

**ਇਸੁ ਧਨ ਤੇ ਸਭੁ ਜਗੁ ਵਰਸਾਣਾ**

is tàn te sáb jag warsāṇā

## ਸੱਚੀ saččī

ਵਿਸ਼ੇਸ਼ਣ, ਇਸਤਰੀ ਲਿੰਗ
ਸੱਚੀ, ਸੁੱਚੀ, ਸਾਫ, ਸੰਜੀਦਗੀ ਦੀ ਗਲ

**ਸੱਚੀ ਗਲਿ ਸੁਣੀਵੇ ਕਿਉਂਕਰਿ**

saččī gal suṇīwe kiõkar

ਇਕ ਪਾਸੇ ਸਚ ਹੈ, ਦੂਸਰੇ ਪਾਸੇ ਕਚ ਹੈ। ਇਕ ਪਾਸੇ ਕਰਮ ਹੈ, ਦੂਸਰੇ ਪਾਸੇ ਕੁਕਰਮ। ਇਕ ਪਾਸੇ ਸੱਚੀ, ਸੁੱਚੀ ਜ਼ਿੰਦਗੀ ਹੈ, ਦੂਸਰੇ ਪਾਸੇ ਲੋਭ ਮੋਹ ਅਹੰਕਾਰ ਹੈ। ਸੱਚੀ ਗਲ ਵਿਚ ਸਚ ਹੈ। ਕਾਦਰ ਦੀ ਕੁਦਰਤ ਦਾ ਨਿਯਮ ਹੈ। ਸੰਜੀਦਗੀ ਹੈ, ਸੰਜਮ ਹੈ। ਜਿੰਨ੍ਹਾਂ ਅੰਦਰ ਇਸ਼ਕ ਦੀ, ਪਿਆਰ ਦੀ ਚਿਣਗ ਲੱਗੀ ਹੈ, ਉਹਨਾਂ ਨੂੰ ਸ਼ਹੁ ਮਿਲਦਾ ਹੈ। ਉਹਨਾਂ ਦੀ ਪ੍ਰੀਤ ਦੀ ਚਿਣਗ ਭਖਦੀ ਹੈ। ਉਹਨਾਂ ਦੀ ਜਿੰਦ ਆਪਣੇ ਮਾਹੀ ਦੀ ਪ੍ਰੀਤ ਵਿਚ ਨੱਚਦੀ ਹੈ। ਉਹਨਾਂ ਦੇ ਜੀਵਨ ਵਿਚ ਚਾਅ ਹੈ, ਮਲ੍ਹਾਰ ਹੈ, ਉਤਸ਼ਾਹ ਹੈ। ਪ੍ਰੀਤ ਦੀ ਚਿਣਗ ਉਹਨਾਂ ਨੂੰ ਸਦਾ ਕਾਇਮ ਰੱਖਦੀ ਹੈ, ਹੁਸ਼ਿਆਰ ਰੱਖਦੀ ਹੈ। ਇਸ ਦੁਨੀਆਂ ਦੇ ਬਿਖੜੇ ਰਾਹਾਂ ਵਿਚ ਜ਼ਹਿਰੀਲੇ ਨਾਗ ਫਿਰਦੇ ਹਨ। ਇਹਨਾਂ

ਤੋਂ ਉਹ ਹੀ ਬਚਦਾ ਹੈ ਜਿਹੜਾ ਆਪਣੇ ਮਾਲਕ ਦੇ ਹੁਕਮ ਵਿਚ ਚਲਦਾ ਹੈ, ਜਿਹੜਾ ਉਸ ਦੀ ਬੰਦਗੀ ਵਿਚ ਆਪਣਾ ਸਮਾਂ ਗੁਜ਼ਾਰਦਾ ਹੈ। ਉਹੀ ਸੁਹਾਗਣ ਹੈ ਜਿਹੜੀ ਆਪਣੇ ਸ਼ਹੁ ਦੀ ਪ੍ਰੀਤ ਵਿਚ ਸੱਚੀ ਹੈ। ਇਸ ਦੁਨੀਆਂ ਦੇ ਸਚ ਤੇ ਕਚ ਨੂੰ ਨਿਤਾਰਦੀ ਹੈ। ਇਸ ਦੁਨੀਆਂ ਦੇ ਜ਼ਹਿਰੀਲੇ ਨਾਗਾਂ ਤੋਂ ਬਚਦੀ ਹੈ। ਉਹ ਸੁਹਾਗਣ ਭਾਗਾਂ ਵਾਲੀ ਹੈ ਜਿਹੜੀ ਆਪਣੇ ਸ਼ਹੁ ਦੀ ਪ੍ਰੀਤ ਵਿਚ, ਉਸ ਦੀ ਚਿਣਗ ਨਾਲ ਮਚਦੀ ਹੈ।

ਪੀਆਂ ਗਲ ਸੁਣੀ ਨਾ ਜਾਂਦੀ ਸੱਚੀ
**ਸੱਚੀ ਗਲਿ ਸੁਣੀਵੇ ਕਿਉਂਕਰਿ,**
**ਕੱਚੀ ਹੱਡਾਂ ਵਿਚਿ ਰੱਚੀ॥**
ਸੱਚੀ ਗੱਲਿ ਸੁਣੀ ਤਿਨਾਹਾਂ,
**ਚਿਣਗ ਜਿਨ੍ਹਾਂ ਤਨਿ ਮੱਚੀ।**
**ਪੜਦਾ ਪਾੜ ਡਿਠੋਨੇ ਪ੍ਰੀਤਮੁ,**
ਦੂਤ ਹੋਏ ਸਭੁ ਪੱਚੀ॥
**ਜ਼ਹਿਰੀ ਨਾਗ ਫਿਰਨਿ ਵਿਚ**
**ਗਲੀਏਂ,**
ਜੋ ਸਹੁ ਲੜਿ ਲੱਗੀ ਬੱਚੀ।
ਕਹੈ ਹੁਸੈਨ ਸੁਹਾਗਨਿ ਸਾਈਂ,
**ਜੋ ਗਲ ਥੀਂ ਵਾਂਦੀ ਨੱਚੀ॥**

ਸ਼ਾਹ ਹੁਸੈਨ, ੧੨੩

ਸੱਚੀ
saččī

ਸੱਚੀ ਗਲਿ ਸੁਣੀਵੇ ਕਿਉਂਕਰਿ
saččī gal suṇīwe kiõkar

ਕੱਚੀ ਹੱਡਾਂ ਵਿਚਿ ਰੱਚੀ
kaččī haḍḍā̃ wič raččī

ਚਿਣਗ ਜਿਨ੍ਹਾਂ ਤਨਿ ਮੱਚੀ
čiṇg jinā̃ tan maččī

ਪੜਦਾ ਪਾੜ ਡਿਠੋਨੇ ਪ੍ਰੀਤਮੁ
paṛdā pāṛ ḍiṭhone prītam

ਜ਼ਹਿਰੀ ਨਾਗ ਫਿਰਨਿ ਵਿਚ ਗਲੀਏਂ
zérī nāg phirn wič galīẽ

ਜੋ ਗਲ ਥੀਂ ਵਾਂਦੀ ਨੱਚੀ
jo gal thī̃ wā̃dī naččī

**ਸਚੀ ਬਾਣੀ** saččī bāṇī

ਵਿਸ਼ੇਸ਼ਣ
ਕਾਦਰ ਕਰਤਾਰ ਦੀ ਧੁਰ ਦੀ ਬਾਣੀ

**ਸਚੀ ਬਾਣੀ ਪਾਏ ਭਾਗਿ ਕੋਇ**
saččī bāṇī pāe pàg koe

ਗੁਰਮੁਖ ਆਪਣਾ ਆਪ ਗੁਆ ਕੇ, ਸਭ ਹਉਮੈ ਅਹੰਕਾਰ ਤਿਆਗ ਕੇ ਗੁਰੂ ਦੀ ਸੱਚੀ ਬਾਣੀ ਦੀ ਆਰਾਧਨਾ ਕਰਦਾ ਹੈ।ਸਤਿਗੁਰ ਦੀ ਸੇਵਾ ਵਿਚ, ਨਿਮ੍ਰਤਾ ਵਿਚ, ਸਤਿ ਸੰਤੋਖ ਵਿਚ ਸੱਚੀ ਤੇ ਸੁੱਚੀ ਬਾਣੀ ਦਾ ਅਨਹਦ ਨਾਦ ਸਾਰੇ ਬ੍ਰਹਮੰਡ ਵਿਚ ਗੂੰਜਦਾ ਹੈ।ਸਾਰੇ ਜਗਤ ਦਾ ਉਧਾਰ ਕਰਦਾ ਹੈ।ਉਸ ਅਗਮ ਅਗੋਚਰ ਨਿਰਮਲ ਕਰਤਾਰ ਦੀ ਕੁਦਰਤ ਦੇ ਗੁਣ ਗਾਉਂਦਾ ਹੈ।ਸਤਿਗੁਰ ਦੇ ਸ਼ਬਦਿ ਦੀ ਝੁਨਕਾਰ ਸਾਰੇ

ਬ੍ਰਹਮੰਡ ਵਿਚ ਗੂੰਜਦੀ ਹੈ।ਗੁਰਮੁਖ ਉਸ ਨਾਦ ਨਾਲ, ਉਸ ਝੁਨਕਾਰ ਨਾਲ ਇਕਸੁਰ ਹੋ ਕੇ ਗੁਰ ਪ੍ਰੀਤ ਵਿਚ ਮਗਨ ਰਹਿੰਦਾ ਹੈ।ਉਸ ਦੇ ਸਭ ਦੁਖ, ਸੁਖ, ਕਿਲਵਿਖ ਕੱਟੇ ਜਾਂਦੇ ਹਨ।ਅਉਗਣ ਤਿਆਗ ਕੇ ਗੁਣਾਂ ਦਾ ਪਰਵਾਹ ਹੁੰਦਾ ਹੈ।ਗੁਰ ਸ਼ਬਦਿ ਦੇ ਅੰਮ੍ਰਿਤ ਦੀ ਪਵਿਤ੍ਰਤਾ ਨਾਲ ਸਾਰਾ ਬ੍ਰਹਮਮੰਡ ਪਵਿਤ੍ਰ ਹੋ ਜਾਂਦਾ ਹੈ।ਸਾਰਾ ਸੰਸਾਰ, ਸਾਰਾ ਜਗਤ ਇਸ ਨਿਰਮਲ ਜਲ ਵਿਚ ਨਹਾ ਕੇ ਗੁਰ ਪ੍ਰੀਤ ਵਿਚ ਲੀਨ ਹੋ ਜਾਂਦਾ ਹੈ।ਉਹ ਗੁਰਮੁਖ ਵਡਭਾਗੀ ਹੈ ਜਿਸ ਨੇ ਗੁਰਸ਼ਬਦਿ, ਗੁਰ ਨਾਮ ਦੀ ਆਰਾਧਨਾ ਕੀਤੀ ਹੈ।ਉਸ ਨੂੰ ਵਿਚਾਰਿਆ, ਘੋਖਿਆ ਹੈ।ਉਸ ਨੂੰ ਧਿਆਇਆ ਹੈ।ਸਭ ਗੁਣਾਂ ਦਾ ਦਾਤਾ ਉਸ ਦੇ ਮਨ ਵਿਚ ਵਸਦਾ ਹੈ।ਉਹ ਆਪਣੇ ਕਾਦਰ ਦੀ ਕੁਦਰਤ ਦੇ ਰੱਹਸ ਨੂੰ ਸਮਝਣ ਲਗਦਾ ਹੈ।ਸਤਿ ਸੰਤੋਖ ਵਿਚ ਰਹਿ ਕੇ ਕਰਣ ਕਰਾਵਣਹਾਰ ਦੇ ਸੰਜਮ ਦੀ ਪਾਲਣਾ ਕਰਦਾ ਹੈ।ਉਸ ਦੇ ਵੱਡੇ ਭਾਗ ਹਨ ਜਿਸ ਤੇ ਕਰਤਾਰ ਦੀ ਕਿਰਪਾ ਹੁੰਦੀ ਹੈ, ਜਿਹੜਾ ਆਪਣਾ ਜੀਵਨ ਉਸ ਅਗਮ ਅਗੋਚਰ ਦੇ ਲੇਖੇ ਲਾਉਂਦਾ ਹੈ।ਉਸ ਦੇ ਸੱਚੇ ਤੇ ਸੁੱਚੇ ਦਰ ਤੇ ਆਪਣਾ ਸਭ ਕੁਝ ਵਾਰ ਦੇਂਦਾ ਹੈ।ਕਰਤਾਰ ਦੇ ਸੰਜਮ ਵਿਚ, ਉਸ ਦੇ ਨਿਯਮ ਵਿਚ ਇਕਾਗਰਤਾ ਨਾਲ ਗੁਰਮੁਖ ਆਪਣਾ ਜੀਵਨ ਬਿਤਾਉਂਦਾ ਹੈ।ਸਤਿਗੁਰ ਦੀ ਬਖਸ਼ਿਸ ਨਾਲ ਉਹ ਆਪ ਇਸ ਭਵਜਲ ਨੂੰ ਪਾਰ ਕਰਦਾ ਹੈ ਤੇ ਹੋਰਨਾਂ ਨੂੰ ਪਾਰ ਕਰਾਉਂਦਾ ਹੈ।ਐਸੇ ਵੱਡੇ ਭਾਗ ਵਾਲਾ ਗੁਰਮੁਖ ਗੁਰ ਸ਼ਬਦਿ ਦੀ ਧੁਨੀ ਨਾਲ ਆਪਣੀ ਸੁਰ ਮਿਲਾਉਂਦਾ ਹੈ।ਉਸ ਦੇ ਨਿਯਮ ਵਿਚ ਰਹਿ ਕੇ ਅਉਗਣਾਂ ਤੋਂ ਦੂਰ ਹੋ ਕੇ ਗੁਣਾਂ ਦੇ ਘਰ ਵਾਸਾ ਕਰਦਾ ਹੈ।ਗੁਰ ਸ਼ਬਦਿ ਸੱਚੀ ਬਾਣੀ ਹੈ।ਕੁਦਰਤ ਦੇ ਰੱਹਸ ਦਾ ਖਜ਼ਾਨਾ ਹੈ।ਇਹ ਕੋਈ ਇਕ ਅੱਖਰ ਜਾਂ ਮੰਤ੍ਰ ਨਹੀਂ ਜਿਸ ਦਾ ਜਾਪ ਕੀਤਾ ਜਾਵੇ।ਇਹ ਇਕ ਐਸਾ ਸਚੁ ਹੈ, ਐਸਾ ਸਤਿ ਹੈ ਜਿਸ ਦੇ ਆਧਾਰ ਤੇ ਇਸ ਬ੍ਰਹਮੰਡ ਦੀ ਸਿਰਜਣਾ ਹੋਈ ਤੇ ਜਿਸ ਦੇ ਆਧਾਰ ਤੇ ਇਸ ਦਾ ਵਿਗਾਸ ਤੇ ਬਿਨਾਸ ਹੋਵੇਗਾ।

**ਆਸਾ ਮਹਲਾ ੩ ॥ ਸਬਦਿ ਮੁਆ ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ ਤਿਲੁ ਨ ਤਮਾਇ ॥ ਨਿਰਭਉ ਦਾਤਾ ਸਦਾ ਮਨਿ ਹੋਇ ॥ ਸਚੀ ਬਾਣੀ ਪਾਏ ਭਾਗਿ ਕੋਇ ॥ ੧ ॥ ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥ ੧ ॥ ਰਹਾਉ ॥ ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥ ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥ ੨ ॥ ਗੁਣ ਅਮੋਲਕ ਪਾਏ ਨ ਜਾਹਿ ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥ ਸੇ ਵਡਭਾਗੀ ਜਿਨ੍ ਨਾਮੁ ਧਿਆਇਆ ॥ ਸਦਾ ਗੁਣਦਾਤਾ ਮੰਨਿ ਵਸਾਇਆ ॥ ੩ ॥ ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥ ਆਪੇ ਦੇਵੈ ਸਹਜਿ ਸੁਭਾਇ ॥ ਨਾਨਕ**

ਕੀਮਤਿ ਕਹਣੁ ਨ ਜਾਇ ॥ ੪ ॥ ੨ ॥ ੪੧ ॥
ਅ.ਗ.ਮ.੩, ੩੬੧

**ਸਚੀ ਬਾਣੀ**
saččī bāṇī

**ਸਚੀ ਬਾਣੀ ਪਾਏ ਭਾਗਿ ਕੋਇ**
saččī bāṇī pāe pȁg koe

**ਅੰਮ੍ਰਿਤ ਸਬਦਿ ਨਾਮੁ ਵਖਾਣੈ**
ãmrit sabad nām wkhāṇɛ

**ਸਾਚੀ ਬਾਣੀ ਸੂਚਾ ਹੋਇ**
sāčī bāṇī sūčā hoe

**ਸਦਾ ਗੁਣਦਾਤਾ ਮੰਨਿ ਵਸਾਇਆ**
sadā guṇdātā mãn wsāiā

**ਆਪੇ ਦੇਵੈ ਸਹਜਿ ਸੁਭਾਇ**
āpe dewɛ sɛ́j subȁe

## ਸਚੀ ਬਾਣੀ saččī bāṇī

ਵਿਸ਼ੇਸ਼ਣ
ਸਤਿਗੁਰੂ ਦੇ ਉਚਾਰੇ ਸ਼ਬਦ

**ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ**
saččī bāṇī sač tùn sač sabad wīčārā

ਸਤਿਗੁਰ ਦੀ ਸੱਚੀ ਬਾਣੀ ਗੁਰ ਸ਼ਬਦ ਦੀ ਆਰਾਧਨਾ ਨਾਲ ਗੁਰਮੁਖ ਨੂੰ ਜੀਵਨ ਦੇ ਸੱਚੇ ਰਾਹ ਤੇ ਪਾਉਂਦੀ ਹੈ। ਅਨਦਿਨ, ਹਰਦਿਨ, ਹਰ ਵੇਲੇ ਗੁਰਮੁਖ ਸਚੁ ਦੀ ਸਾਲਾਹੁਣਾ ਕਰਦਾ ਹੈ, ਸਚੁ ਵਿਚ ਧਿਆਨ ਲਾਉਂਦਾ ਹੈ ਤੇ ਕਾਦਰ ਦੀ ਕੁਦਰਤ ਦੇ ਸਚੁ ਨੂੰ ਸਮਝਦਾ ਹੈ। ਅੰਤਰ ਧਿਆਨ ਹੋ ਕੇ ਬ੍ਰਹਮੰਡ ਦੇ ਰਹੱਸ ਨੂੰ ਸਮਝਦਾ ਹੈ। ਸਦਾ ਹਲੀਮੀ ਵਿਚ, ਦਾਸਾਂ ਦਾ ਦਾਸ ਹੋ ਕੇ ਅਨਦਿਨ ਗੁਰ ਸ਼ਬਦ ਤੇ ਵਿਚਾਰ ਕਰਦਾ ਹੈ। ਸਚੁ/ਕਚ ਦਾ ਦੁਵੰਦ ਸਮਝਦਾ ਹੈ। ਉਹਦੀ ਜੀਹਵਾ ਤੋਂ ਵੀ ਸੱਚੇ ਕਰਤਾਰ ਦਾ ਨਾਮ ਨਿਕਲਦਾ ਹੈ। ਉਸ ਦਾ ਤਨ ਮਨ ਸੱਚਾ ਤੇ ਸੁੱਚਾ ਹੁੰਦਾ ਹੈ। ਉਹ ਸਚੁ ਦੀ ਖੇਤੀ ਕਰਦਾ ਹੈ। ਸਚੁ ਦਾ ਵਪਾਰ ਕਰਦਾ ਹੈ। ਉਸ ਦੇ ਸਾਰੇ ਕਾਰ ਵਿਹਾਰ ਕਰਤਾਰ ਦੇ ਸਚੁ ਤੇ ਸੰਜਮ ਦੀਆਂ ਲੀਹਾਂ ਤੇ ਚਲਦੇ ਹਨ। ਉਸ ਦਾ ਲਾਹਾ, ਲਾਭ ਸਚੁ ਹੈ, ਉਹ ਕਿਸੇ ਦੁਨੀਆਵੀ, ਮੋਤੀ, ਮੰਦਰ ਪਿੱਛੇ ਨਹੀਂ ਦੌੜਦਾ। ਗੁਰਬਾਣੀ ਦੇ ਇਸ ਸਚੁ ਦੇ ਆਸਰੇ ਉਸ ਨੂੰ ਕੋਈ ਤੌਖਲਾ ਨਹੀਂ। ਉਸ ਦਾ ਤਨ ਮਨ ਕਰਤਾਰ ਦੇ ਸਚੁ ਵਿਚ ਲੀਨ ਹੈ। ਉਹ ਇਸ ਸੰਸਾਰ ਦੇ ਝੂਠ ਦੇ ਪਸਾਰੇ ਤੋਂ ਨਿਰਲੇਪ ਰਹਿੰਦਾ ਹੈ। ਉਸ ਦਾ ਨਿਰਮਲ ਹਿਰਦਾ ਸਦਾ ਮਨਿ ਚਿੰਦੇ, ਮਨਿ ਚਾਹੁੰਦੇ ਫਲ ਪਾਉਂਦਾ ਹੈ। ਉਹ ਇਸ ਸਚੁ ਦੇ ਆਸਰੇ, ਇਸ ਬਾਣੀ ਦੇ ਆਸਰੇ ਨੀਚ ਤੋਂ ਉੱਤਮ ਹੋ ਜਾਂਦਾ ਹੈ। ਦੁਰਮਤਿ ਨੂੰ ਛਡ ਕੇ ਉਹ ਗੁਰਮਤਿ ਦੇ ਰਾਹ ਵਿਚ ਜੀਵਨ ਬਿਤਾਉਂਦਾ ਹੈ। ਉਸ ਦਾ ਖਾਣਾ, ਪਹਿਨਣਾ ਸਭ ਸੱਚਾ ਤੇ ਸੁੱਚਾ ਹੈ। ਉਸ ਨੂੰ ਕੇਵਲ ਆਪਣੇ ਕਾਦਰ ਦੀ ਟੇਕ ਹੈ। ਉਸ ਦਾ ਇਹ ਮਨੁਖੀ ਜੀਵਨ

ਸਫਲ ਹੋ ਜਾਂਦਾ ਹੈ। ਉਹ ਫਿਰ ਜੂਨਾਂ ਵਿਚ ਨਹੀਂ ਪੈਂਦਾ । ਗੁਰਮੁਖ ਸਚੁ ਦੇ ਦਰ ਤੇ ਜਾਂਦਾ ਹੈ ਤੇ ਸਤਿਗੁਰ ਦੇ ਸਚੁ ਵਿਚ ਹੀ ਸਮਾਅ ਜਾਂਦਾ ਹੈ। ਉਸ ਦੇ ਅੰਦਰ ਸੱਚਾ, ਬਾਹਰ ਸੱਚਾ, ਸਭ ਕੁਝ ਸੱਚਾ ਹੋ ਜਾਂਦਾ ਹੈ। ਉਹ ਸਚੁ ਬੋਲਦਾ ਹੈ, ਸਚੁ ਦੇਖਦਾ ਹੈ, ਸਚੁ ਦੀ ਖੇਤੀ ਕਰਦਾ ਹੈ। ਸੱਚੀ ਬਾਣੀ ਦੀ ਆਰਾਧਨਾ ਨਾਲ ਗੁਰਮੁਖ ਕਾਦਰ ਦੀ ਕੁਦਰਤ ਦੇ ਅਦੁੱਤੀ ਸਚੁ ਦੇ ਸੰਜਮ ਦੇ ਰਹੱਸ ਨੂੰ ਸਮਝਦਾ ਹੈ। ਉਸ ਦਾ ਮਨ ਤਨ, ਉਸ ਦੀ ਆਤਮਾ ਸੱਚੀ ਬਾਣੀ ਦੇ ਸਚੁ ਦੇ ਨਾਦ ਇਕਾਗਰ ਹੋ ਜਾਂਦੇ ਹਨ। ਸਚੁ/ਝੂਠ ਦੇ ਵਿਤਕਰੇ, ਦੂਜੇ ਭਾਇ ਦੇ ਦੁਵੰਦ ਸਚੁ ਦੇ ਸਾਕਾਰ ਨਾਲ ਇਕਸੁਰ ਹੋ ਜਾਂਦੇ ਹਨ। ਜੀਵਨ ਦੀਆਂ ਗੁੰਝਲਾਂ ਖੁਲ੍ਹ ਜਾਂਦੀਆਂ ਹਨ। ਮਨ ਦੀ ਭਟਕਣਾ ਸਚੁ ਦੀ ਆਰਾਧਨਾ ਵਿਚ ਬਦਲ ਜਾਂਦੀ ਹੈ। ਸਤਿਗੁਰ ਦੀ ਕਿਰਪਾ ਨਾਲ ਸੱਚੀ ਬਾਣੀ ਦਾ ਰਹੱਸ ਸਚੁ ਤੇ ਸੰਜਮ ਦੇ ਰਾਹ ਤੇ ਪਾ ਦੇਂਦਾ ਹੈ।

**ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ** ॥ ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥੧॥ **ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ** ॥ ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ ਰਹਾਉ ॥ **ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ** ॥ ਬਿਨੁ ਸਾਚੇ ਹੋਰੁ ਸਲਾਹਣਾ ਜਾਸਹਿ ਜਨਮੁ ਸਭੁ ਖੋਇ ॥੨॥ ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥ **ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ** ॥੩॥ **ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ** ॥ ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥ ੪॥ ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥ ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥੫॥ **ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ** ॥ ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥ ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥ **ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ** ॥੭॥ ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥ ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥

ਅ.ਗ.ਮ.੩, ੫੬੪

ਸਚੀ ਬਾਣੀ
saččī bāṇī

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ
saččī bāṇī sač tùn sač sabad wīčārā

ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ
man mere sāče nām wiṭo bal jāo

**ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ**

jéwā saččī sač rattī tan man saččā hoe

**ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ**

andin lāhā sač nām tàn pàgt pàre pằḍārā

**ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ**

sač khāṇā sač pɛnṇā sač ṭek har nāo

**ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ**

ãtar saččā man saččā saččī sift snāe

**ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ**

sač wekhaṇā sač bolṇā saččā sáb ākār

**ਸਚੁ** sač

ਨਾਂਵ ਪੁਲਿੰਗ
ਸਤਿ, ਸੰਤੋਖ, ਸਹਿਜ

**ਆਪਿ ਕਰੇ ਸਚੁ ਅਲਖ ਅਪਾਰੁ**

āp kare sač a'lakh apār

ਕਰਤਾਰ ਆਪ ਹੀ ਇਸ ਬ੍ਰਹਮੰਡ ਨੂੰ ਸਚੁ ਦੇ ਅਸਰੇ ਚਲਾਉਂਦਾ ਹੈ। ਸਚੁ ਸਤਿ ਹੈ, ਸੰਤੋਖ ਹੈ, ਸਹਿਜ ਹੈ। ਇਹ ਦੈਵੀ ਸਚੁ ਸਾਰੀ ਕੁਦਰਤ, ਸਾਰੀ ਕਾਇਨਾਤ ਦਾ ਆਧਾਰ ਹੈ, ਧੁਰਾ ਹੈ। ਇਸ ਬਿਨਾਂ ਕੁਦਰਤ ਕਿਸੇ ਕਾਰੇ ਨਹੀਂ ਲਗ ਸਕਦੀ। ਇਸ ਬਿਨਾਂ ਕੋਈ ਮਨੁਖ ਆਪਣੇ ਕਰਤਾਰ, ਕਰਣ ਕਰਾਵਣਹਾਰ ਨਾਲ ਨਹੀਂ ਜੁੜ ਸਕਦਾ। ਇਹ ਸਚੁ ਕਾਦਰ ਦਾ, ਕਰਤਾਰ ਦਾ, ਉਸ ਅਗਮ ਅਗੋਚਰ ਨਿਰਾਲਮ ਦਾ ਸੰਜਮ ਹੈ ਜਿਸ ਦੇ ਆਧਾਰ ਤੇ ਉਸ ਕਾਦਰ ਦੀ ਸਿਰਜਣਾ ਦੇ ਸਾਰੇ ਪਖ ਉਜਾਗਰ ਹੁੰਦੇ ਹਨ। ਇਹ ਸਚੁ ਇਕ ਐਸਾ ਤਤ ਹੈ, ਐਸਾ ਨਿਯਮ ਹੈ ਜਿਸ ਕਰਕੇ ਕੁਦਰਤ ਦਾ ਰੱਹਸ ਦੈਵੀ ਪਵਿਤ੍ਰਤਾ ਵਿਚ ਜੁੜ ਜਾਂਦਾ ਹੈ। ਇਸ ਸਚੁ ਵਿਚ ਸੁਰਤਿ ਲਾਇਆਂ ਗੁਰਮੁਖ ਉਸ ਦੈਵੀ ਅਨਹਦ ਨਾਲ ਇਕ ਸੁਰ ਹੋ ਜਾਂਦਾ ਹੈ। ਉਸ ਦੇ ਸਭ ਦੁਵੰਦ, ਉਸ ਦੀਆਂ ਸਭ ਦੁਬਿਧਾਂ, ਉਸ ਦੇ ਸਭ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ।

ਪਾਪੀ ਮਨੁਖ ਆਪਣੇ ਕਰਤਾਰ ਕੋਲੋਂ ਬਖਸ਼ਿਆ ਜਾਂਦਾ ਹੈ। ਉਸ ਦੇ ਕਿਲਵਿਖ ਦੂਰ ਹੋ ਜਾਂਦੇ ਹਨ। ਇਹ ਸਾਰਾ ਬ੍ਰਹਮੰਡ ਉਸ ਕਰਤਾਰ ਦੇ ਸੰਜਮ ਵਿਚ, ਭਾਣੇ ਵਿਚ ਵਿਗਸਦਾ ਹੈ, ਬਿਨਸਦਾ ਹੈ। ਮਨਮੁਖ ਇਸ ਰੱਹਸ ਨੂੰ ਨਹੀਂ ਸਮਝਦਾ। ਇਸ ਸਚੁ ਦੀ ਸੋਝੀ ਨਹੀਂ ਪਾਉਂਦਾ ਤੇ ਸਦਾ ਭੰਬਲ ਭੂਸਿਆਂ ਵਿਚ ਫਸਿਆ ਰਹਿੰਦਾ ਹੈ। ਹਰੀ ਦੇ ਸਿਮਰਨ ਬਿਨਾਂ ਦੁਰਮਤਿ ਵਿਚ ਜਕੜਿਆ ਮਨਮੁਖ

ਆਪਣੇ ਕੀਤੇ ਦਾ ਆਪੇ ਹੀ ਫਲ ਭੁਗਤਦਾ ਹੈ। ਕਰਤਾਰ ਦੀ ਕੁਦਰਤ ਵਿਚ ਲੀਨ ਹੋ ਕੇ ਗੁਰਮੁਖ ਪਰਮ ਪਦ ਪਾਉਂਦਾ ਹੈ। ਗੁਰੂ ਉਸ ਦਾ ਸਖਾ ਸਹਾਈ ਹੁੰਦਾ ਹੈ। ਉਸ ਦੀ ਭਗਤੀ ਪੂਰੀ ਹੁੰਦੀ ਹੈ, ਪ੍ਰਵਾਨ ਹੁੰਦੀ ਹੈ ਤੇ ਉਸ ਦਾ ਸਤਿਗੁਰ ਨਾਲ ਮੇਲ ਹੁੰਦਾ ਹੈ। ਉਸ ਸਿਰਜਣਹਾਰ ਕਾਦਰ ਨਾਲ ਜੁੜ ਕੇ ਗੁਰਮੁਖ ਸਚੁ ਵਿਚ, ਸਤਿ ਵਿਚ, ਸਹਿਜ ਵਿਚ ਵਿਚਰਦਾ ਹੈ, ਵਿਗਸਦਾ ਹੈ।

ਆਸਾ ਮਹਲਾ ੧ ॥ **ਆਪਿ ਕਰੇ ਸਚੁ ਅਲਖ ਅਪਾਰੁ** ॥ **ਹਉ ਪਾਪੀ ਤੂੰ ਬਖਸਣਹਾਰੁ** ॥ ੧ ॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ **ਮਨਹਠਿ ਕੀਚੈ ਅੰਤਿ ਵਿਗੋਵੈ** ॥ ੧ ॥ ਰਹਾਉ ॥ ਮਨਮੁਖ ਕੀ ਮਤਿ ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥ ੨ ॥ ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥ **ਐਸਾ ਹਮਰਾ ਸਖਾ ਸਹਾਈ** ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥ ੪ ॥ **ਸਗਲੰੀ ਸਉਦੰੀ ਤੋਟਾ ਆਵੈ** ॥ ਨਾਨਕ ਰਾਮ ਨਾਮੁ ਮਨਿ ਭਾਵੈ ॥ ੫ ॥ ੨੪ ॥

ਅ.ਗ.ਮ.੧, ੩੫੯

**ਸਚੁ**
sač
**ਆਪਿ ਕਰੇ ਸਚੁ ਅਲਖ ਅਪਾਰੁ**
āp kare sač a'lakh apār
**ਹਉ ਪਾਪੀ ਤੂੰ ਬਖਸਣਹਾਰੁ**
hɔ pāpī tū̃ bakhsaṇhār
**ਮਨਹਠਿ ਕੀਚੈ ਅੰਤਿ ਵਿਗੋਵੈ**
manhaṭh kīčɛ ãt wigowɛ
**ਐਸਾ ਹਮਰਾ ਸਖਾ ਸਹਾਈ**
ɛsā hamrā sakhā sahāī
**ਸਗਲੰੀ ਸਉਦੰੀ ਤੋਟਾ ਆਵੈ**
saglī sɔ̃dī toṭā āwɛ

**ਸਚੁ** sač
ਨਾਂਵ ਪੁਲਿੰਗ
ਸਤਿ, ਸੰਜਮ, ਧਿਆਨ, ਗਿਆਨ

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ**
sač tā par jāṇīɛ jā ridɛ saččā hoe

ਗੁਰਮੁਖ ਦੇ ਰਿਦੇ ਵਿਚ ਸਚੁ ਹੁੰਦਾ ਹੈ ਤਾਂ ਹੀ ਉਹ ਕਰਤਾਰ ਦੇ ਸਚੁ ਨੂੰ ਸਮਝ ਸਕਦਾ ਹੈ। ਸਚੁ ਸਿਮਰਨ ਹੈ, ਗਿਆਨ ਧਿਆਨ ਹੈ। ਸਚੁ ਸਤਿ ਹੈ ਜਿਸ ਦੇ ਆਸਰੇ, ਜਿਸ ਦੇ ਆਧਾਰ ਤੇ ਇਸ ਬ੍ਰਹਮੰਡ ਦੀ ਸਿਰਜਣਾ ਹੋਈ ਹੈ, ਜਿਸ ਦੇ ਆਧਾਰ ਤੇ, ਜਿਸ ਦੇ ਸੰਜਮ ਵਿਚ ਇਹ ਸਿੱਧੀ ਤੋਰੇ ਤੁਰਦਾ ਹੈ। ਇਸ ਸਚੁ ਨਾਲ ਸਭ ਮੈਲ ਉਤਰ ਜਾਂਦੀ ਹੈ। ਮਨੁਖ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਉਸ ਦੇ ਸਭ ਰੋਗ ਕੱਟੇ ਜਾਂਦੇ ਹਨ। ਇਹ ਸਚੁ

ਜਿਸ ਨੂੰ ਵੀ ਛੂੰਹਦਾ ਹੈ, ਜਿਸ ਨਾਲ ਵੀ ਮਿਲਦਾ ਜੁੜਦਾ ਹੈ, ਉਸ ਨੂੰ, ਉਸ ਥਾਂ ਨੂੰ ਸੁਹਾਵਾ ਕਰ ਦੇਂਦਾ ਹੈ, ਸੁੱਚਾ ਕਰ ਦੇਂਦਾ ਹੈ। ਇਸ ਸਚੁ ਵਿਚ ਗੁਰਮੁਖ ਆਪਣੇ ਕਾਦਰ ਨਾਲ ਸੱਚੀ ਪ੍ਰੀਤ ਲਾਉਂਦਾ ਹੈ ਤੇ ਸਭ ਪਾਪਾਂ, ਪਾਖੰਡਾਂ, ਝੂਠੇ ਭੰਬਲ ਭੂਸਿਆਂ ਤੋਂ ਦੂਰ ਵਾਹਿਗੁਰੂ ਵਿਚ ਲਿਵ ਲਾ ਕੇ ਆਪਣਾ ਜੀਵਨ ਬਿਤਾਉਂਦਾ ਹੈ। ਇਸ ਸਚੁ ਦੀ ਜੁਗਤਿ ਕਾਇਨਾਤ ਦੀ ਜੁਗਤ ਹੈ। ਇਹ ਸਚੁ ਬ੍ਰਹਮੰਡ ਦੀ ਸਿਖ ਹੈ, ਬ੍ਰਹਮੰਡ ਦਾ ਸੰਜਮ ਹੈ। ਇਹ ਸਚੁ ਸੁੱਚਾ ਹੈ, ਪਵਿਤ੍ਰ ਹੈ। ਇਹ ਸਭ ਮੈਲ ਧੋ ਦੇਂਦਾ ਹੈ। ਸਭ ਪਾਪ ਪੁੰਨ ਵਿਚ ਬਦਲ ਦੇਂਦਾ ਹੈ। ਇਸ ਦੀ ਛੁਹ ਮਨੁਖ ਦੇ ਕਪਾਟ ਖੋਹਲਦੀ ਹੈ। ਉਸ ਨੂੰ ਕਰਤਾਰ ਦੇ ਬ੍ਰਹਮੰਡ ਦੇ ਰਹੱਸ ਦੀ ਸੋਝੀ ਆਉਂਦੀ ਹੈ। ਇਹ ਸਚੁ ਸਤਿਗੁਰ ਦਾ ਸਚੁ ਹੈ। ਸਤਿਗੁਰ ਦਾ ਸ਼ਬਦ, ਸਤਿਗੁਰ ਦੀ ਬਾਣੀ ਇਸ ਸਚੁ ਨੂੰ ਉਜਾਗਰ ਕਰਦੀ ਹੈ। ਇਸ ਦੀ ਨੁਹਾਰ ਦੇ ਆਕਾਰ ਪਰਗਟ ਕਰਦੀ ਹੈ। ਮਨੁਖ ਅਗਿਆਨ ਦੇ, ਝੂਠ ਦੇ ਅੰਧੇਰੇ ਵਿਚੋਂ ਨਿਕਲ ਕੇ ਗਿਆਨ ਦੇ, ਸਿਮਰਨ ਦੇ ਚਾਨਣ ਵਿਚ ਪਰਵੇਸ਼ ਕਰਦਾ ਹੈ। ਇਹ ਚਾਨਣ, ਇਹ ਸਚੁ, ਇਹ ਗਿਆਨ ਸਤਿਗੁਰ ਦੇ ਸ਼ਬਦ ਦੇ ਸਿਮਰਨ ਨਾਲ ਗ੍ਰਹਣ ਕਰੀਦਾ ਹੈ। ਇਹ ਸਚੁ ਯੋਗੀਆਂ, ਸਿੱਧਾਂ ਦੇ ਹਠ, ਜਪ, ਤਪ ਨਾਲ ਨਹੀਂ ਮਿਲਦਾ। ਇਸ ਦਾ ਚਾਨਣ ਪਹਾੜਾਂ ਦੀਆਂ ਗੁਫਾਂ ਵਿਚ ਨਹੀਂ। ਇਸ ਦਾ ਚਾਨਣ ਤਪਿਆਂ ਦੀਆਂ ਤੱਪਸਿਆਂ ਵਿਚ ਨਹੀਂ। ਇਸ ਵਿਚ ਸੰਜਮ ਹੈ। ਇਸ ਸਚੁ ਨਾਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਮਿਟ ਜਾਂਦੇ ਹਨ। ਇਸ ਸਚੁ ਦੀ ਸੇਧ ਵਿਚ ਸਭ ਦੁਬਿਧਾਂ, ਸਭ ਦੁਵੰਦ ਖ਼ਤਮ ਹੋ ਜਾਂਦੇ ਹਨ। ਇਸ ਸਚੁ ਦੇ ਆਕਾਰ ਸਾਕਾਰ ਹਨ। ਇਹ ਸਚੁ ਨਿਰੰਕਾਰ ਦਾ ਅਨਹਦ ਨਾਦ ਹੈ ਜਿਸ ਦੀ ਇਕਸਾਰਤਾ ਵਿਚ, ਇਕਸੁਰ ਵਿਚ ਮਨੁਖ ਇਕਾਗਰ ਹੋ ਜਾਂਦਾ ਹੈ। ਉਸ ਦੀਆਂ ਸਭ ਭਟਕਣਾਂ ਦੂਰ ਹੋ ਜਾਂਦੀਆਂ ਹਨ। ਇਹ ਸਚੁ ਗੁਰਮੁਖ ਨੂੰ ਭਾਗਾਂ ਨਾਲ ਮਿਲਦਾ ਹੈ। ਇਹ ਸਚੁ ਸਤਿਗੁਰ ਦੀ ਮਿਹਰ ਵਿਚ, ਉਸ ਦੀ ਸੇਵਾ ਵਿਚ ਗੁਰਮੁਖ ਪ੍ਰਾਪਤ ਕਰਦਾ ਹੈ ਤੇ ਸਭ ਝੂਠ, ਸਭ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ। ਇਹ ਸਚੁ ਸੁੱਚਾ ਹੈ। ਇਸ ਦੀ ਛੁਹ ਸਭ ਕਿਲਵਿਖ ਦੂਰ ਕਰਦੀ ਹੈ,ਸਭ ਰੋਗ ਮਿਟਾ ਦੇਂਦੀ ਹੈ। ਇਹ ਸਚੁ ਇਕ ਐਸਾ ਦਾਰੂ ਹੈ ਜਿਸ ਨਾਲ ਸਭ ਕਸ਼ਟ, ਸਭ ਕਲੇਸ਼ ਮਿਟ ਜਾਂਦੇ ਹਨ ਤੇ ਮਨੁਖ ਸਤਿ ਸੰਤੋਖ ਵਿਚ, ਸੰਜਮ ਵਿਚ ਜੀਵਨ ਬਤੀਤ ਕਰਦਾ ਹੈ।

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ** ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥ **ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ** ॥ ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥ **ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ** ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥ **ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ** ॥ ਸਚੁ ਤਾਂ ਪਰੁ ਜਾਣੀਐ ਜਾ ਆਤਮ

ਤੀਰਥਿ ਕਰੇ ਨਿਵਾਸੁ ॥ **ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ** ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥

ਅ. ਗ. ਮ. ੧, ੪੬੮

**ਸਚੁ**

sač

**ਸਚੁ ਤਾ ਪਰੁ ਜਾਣੀਐ ਰਿਦੈ ਸਚਾ ਹੋਇ**

sač tā par jāṇīɛ jā ridɛ saččā hoe

**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ**

nāo suṇ man rɛhsīɛ tā pāe mokh duār

**ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ**

tàrt kāiā sā́d kɛ wič de kartā bīo

**ਦਇਆ ਜਾਣੇ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ**

dɛā jāṇe jī kī kič pũn dān kare

**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ**

satgurū no pučh kɛ bɛ́ rahɛ kare niwās

**ਸਚੁ** sač

ਨਾਂਵ ਪੁਲਿੰਗ

ਸਚੁ, ਸਤਿ, ਸੱਚਾ ਅਕਾਰ

**ਸਚੁ ਚੁਗੈ ਗੁਰ ਭਾਇ**

sač čugɛ gur pā̀e

ਗੁਰਮੁਖ ਉਸ ਪੰਖੀ ਵਰਗਾ ਹੈ ਜਿਹੜਾ ਸਚੁ ਦੇ ਬਿਰਖ ਤੇ ਬੈਠਦਾ ਹੈ, ਉਸ ਦੇ ਆਸਰੇ ਆਪਣਾ ਜੀਵਨ ਬਿਤਾਉਂਦਾ ਹੈ। ਬ੍ਰਹਮ ਦੀ ਹਰਿਆਵਲੀ ਵਿਚ ਸਹਿਜ ਸੁਭਾਅ ਹੀ ਸਚੁ ਦੇ ਘਰ ਵਿਚ ਰਹਿੰਦਾ ਹੈ। ਇਕ ਏਕੰਕਾਰ ਦੇ ਗੁਰ ਸ਼ਬਦ ਵਿਚ ਲਿਵ ਲਾਈ ਰਖਦਾ ਹੈ। ਮਨਮੁਖ ਦੇ ਬਿਰਖ ਦੀ ਨਾ ਹੀ ਛਾਂ ਹੈ, ਨਾ ਕੋਈ ਫਲ। ਉਸ ਨੂੰ ਗੁਰ ਸ਼ਬਦ ਦੀ ਸੋਝੀ ਨਹੀਂ। ਉਹ ਗੁਰੂ ਦੇ ਹੁਕਮ ਨਹੀਂ ਬੁਝਦਾ ਤੇ ਮਨਹਠ ਕਰਕੇ ਗਵਾਰਾਂ ਵਾਂਙ ਭੁਲਿਆ ਫਿਰਦਾ ਹੈ। ਉਸ ਦੇ ਅੰਦਰ ਕੋਈ ਸ਼ਾਂਤੀ ਨਹੀਂ। ਵਾਹਿਗੁਰੂ ਦੀ ਨਜ਼ਰ ਵਿਚ ਮਨੁਖ ਆਪਣੇ ਕਰਮਾਂ ਦਾ ਫਲ ਭੁਗਤਦਾ ਹੈ।

ਸਿਰੀਰਾਗੁ ਮਹਲਾ ੩ ॥ ਪੰਖੀ ਬਿਰਖਿ ਸੁਹਾਵੜਾ **ਸਚੁ ਚੁਗੈ ਗੁਰ ਭਾਇ** ॥ **ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ** ॥ ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥ ੧ ॥ ਮਨ ਰੇ ਗੁਰ ਕੀ ਕਾਰ ਕਮਾਇ ॥ ਗੁਰ ਕੈ ਭਾਣੈ ਜੇ ਚਲਹਿ ਦਾ ਅਨਦਿਨੁ ਰਾਚਹਿ ਹਰਿ ਨਾਇ ॥ ੧ ॥ ਰਹਾਉ ॥ ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥ **ਜੇਤਾ ਊਡਹਿ ਦੁਖ ਘਣੇ** ਨਿਤ ਦਾਝਹਿ ਤੈ ਬਿਲਲਾਹਿ ॥

ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥ ੨ ॥ **ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥ ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ** ॥ ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ ੩ ॥ **ਮਨਮੁਖ ਊਭੇ ਸੁਕਿ ਗਏ** ਨਾ ਫਲੁ ਤਿੰਨਾ ਛਾਉ ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥ ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥ ੪ ॥ ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥ ੫ ॥ **ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ** ॥ **ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ** ॥ ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥ ੬ ॥ ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥ ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥ ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥ ੭ ॥ ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥ **ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ** ॥ ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥ ੮ ॥ ੩ ॥ ੨੦ ॥

ਅ.ਗ.ਮ.੩, ੬੬

ਸਚੁ
sač

ਸਚੁ ਚੁਗੈ ਗੁਰ ਭਾਇ
sač čugɛ gur pāe

ਹਰਿ ਰਸੁ ਪੀਵੈ ਸਹਜਿ ਰਹੈ
har ras pīwɛ sɛ́j rahɛ

ਉਡੈ ਨ ਆਵੈ ਜਾਇ
uḍɛ na āwɛ jāe

ਜੇਤਾ ਊਡਹਿ ਦੁਖ ਘਣੇ
jetā ūḍɛ dukh kàṇe

ਗੁਰਮੁਖਿ ਬ੍ਰਹਮੁ ਹਰੀਆਵਲਾ
gurmukh brám harīāwlā

ਸਾਚੈ ਸਹਜਿ ਸੁਭਾਇ
sāčɛ sɛ́j subāe

ਸਾਖਾ ਤੀਨਿ ਨਿਵਾਰੀਆ
sākhā tīn niwārīā

ਏਕ ਸਬਦਿ ਲਿਵ ਲਾਇ
ek sabad liv lāe

ਮਨਮੁਖ ਊਭੇ ਸੁਕਿ ਗਏ
manmukh ū́be suk gae

ਹੁਕਮੁ ਨ ਜਾਣਹਿ ਬਪੁੜੇ

hukm na jāṇɛ bapuṛe

ਭੂਲੇ ਫਿਰਹਿ ਗਵਾਰ
pūle phirɛ gwār

ਮਨਹਠਿ ਕਰਮ ਕਮਾਵਦੇ
manhaṭh karm kmāwde

ਨਿਤ ਨਿਤ ਹੋਹਿ ਖੁਆਰੁ
nit nit hoe khuār

ਜੈਸੀ ਨਦਰਿ ਕਰਿ ਦੇਖੈ ਸਚਾ
jɛsī nadar kar dekhɛ saččā

ਤੈਸਾ ਹੀ ਕੋ ਹੋਇ
tɛsā hī ko hoe

**ਸਚੁ** sač

ਨਾਂਵ ਪੁਲਿੰਗ
ਸਤਿ, ਸਚੁ, ਸੁਹੇਲਾ

**ਸੋ ਸਚੁ ਮੰਦਰੁ**
so sač mãdar

ਉਹ ਮੰਦਰ ਸੱਚਾ ਹੈ ਜਿਥੇ ਸਤਿਗੁਰ ਦੇ ਸਚੁ ਨੂੰ ਧਿਆਇਆ ਜਾਂਦਾ ਹੈ।ਉਹ ਰਿਦਾ ਸੁਹੇਲਾ ਹੈ ਜਿਹੜਾ ਹਰੀ ਦੇ ਗੁਣ ਗਾਉਂਦਾ ਹੈ।ਉਹ ਧਰਤੀ ਸੁਹਾਵੀ ਹੈ ਜਿੱਥੇ ਹਰੀ ਦੇ ਸਚੁ ਦਾ ਵਾਸਾ ਹੈ।ਗੁਰਮੁਖ ਹਰ ਖਿਨ, ਹਰ ਸਮੇਂ ਕੁਦਰਤ ਦੀ ਸਾਖੀ ਭਰਦਾ ਹੈ।ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ ਤੇ ਸਤਿਗੁਰ ਦੇ ਦੈਵੀ ਸਚੁ ਦੀ ਸੋਝੀ ਪਾਉਂਦਾ ਹੈ।ਉਸ ਅਕਾਲ ਪੁਰਖ ਦੇ ਸਚੁ ਦਾ ਕੋਈ ਅੰਤ ਨਹੀਂ।ਉਹ ਸਭ ਥਾਈਂ, ਥਾਨਿ ਥਨੰਤਰ ਸਮਾਇਆ ਹੋਇਆ ਹੈ।ਉਹ ਸਤਿਗੁਰ ਦੇ ਧਿਆਨ ਵਿਚ ਉਭਰਦਾ ਹੈ।

ਮਾਝ ਮਹਲਾ ੫ ॥ **ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ** ॥ **ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ** ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ੧ ॥ **ਸਚੁ ਵਡਾਈ ਕੀਮ ਨ ਪਾਈ** ॥ **ਕੁਦਰਤਿ ਕਰਮੁ ਨ ਕਹਣਾ ਜਾਈ** ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥ ੨ ॥ ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥ **ਰੰਗਿ ਰਤੇ ਤੇਰੈ ਤੁਧੁ ਭਾਵਹਿ** ਸਚੁ ਨਾਮੁ ਨੀਸਾਣੋ ਜੀਉ ॥ ੩ ॥ ਸਚੇ ਅੰਤੁ ਨ ਜਾਣੈ ਕੋਈ ॥ **ਥਾਨਿ ਥਨੰਤਰਿ ਸਚਾ ਸੋਈ** ॥ ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥ ੪ ॥ ੩੭ ॥ ੪੪ ॥

ਅ.ਗ.ਮ.੫, ੧੦੭

ਸਚੁ
sač

ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ
so sač mãdar jit sač tiā̃īɛ

ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ

so ridā suhelā jit har guṇ gāīɛ

**ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ**
sā tàrt suhāwī jit wasɛ har

**ਸਚੁ ਵਡਾਈ ਕੀਮ ਨ ਪਾਈ**
sač wḍāī kīm na pāī

**ਕੁਦਰਤਿ ਕਰਮੁ ਨ ਕਹਣਾ ਜਾਈ**
qudrat karm na kɛ́ṇā jāī

**ਰੰਗਿ ਰਤੇ ਤੇਰੈ ਤੁਧੁ ਭਾਵਹਿ**
rāg ratte terɛ túd pā̀wɛ

**ਥਾਨਿ ਥਨੰਤਰਿ ਸਚਾ ਸੋਈ**
thān thnātar saččā soī

**ਸਚੁ ਸੰਜਮੁ** sač sājam

ਨਾਂਵ, ਪੁਲਿੰਗ

ਸਚਾਈ

**ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ**
gurmukh sač sājam tat giān

ਗੁਰਮੁਖ ਨੂੰ ਸਚੁ ਸੰਜਮ ਦੀ ਸੋਝੀ ਹੁੰਦੀ ਹੈ। ਉਹ ਕਰਤਾਰ ਦੇ ਸਚ ਦਾ ਧਿਆਨ ਕਰਦਾ ਹੈ। ਉਸ ਨੂੰ ਕਾਦਰ ਦੀ ਕੁਦਰਤ ਦੇ ਸੰਜਮ ਦਾ ਗਿਆਨ ਹੁੰਦਾ ਹੈ। ਇਸ ਅਦੁੱਤੀ ਸਚ ਦਾ ਸੰਜਮ ਜਿਸ ਦੇ ਆਧਾਰ ਸਾਰੇ ਜੀਵ ਜੰਤ, ਸਾਰੀ ਸ੍ਰਿਸ਼ਟੀ, ਸਾਰੇ ਬ੍ਰਹਮੰਡ ਇਕਸਾਰ ਚਲ ਰਹੇ ਹਨ, ਕਰਤਾਰ ਦੇ ਰਹੱਸ ਦਾ ਸੰਜਮ ਹੈ। ਨਿਰੰਕਾਰ, ਨਿਰੰਜਨ ਦੇ ਇਸ ਵਿਸ਼ਾਲ ਪ੍ਰਬੰਧ ਦੀ ਜੁਗਤ ਕੋਈ ਵਿਰਲਾ ਗੁਰਮੁਖ ਹੀ ਸਮਝ ਸਕਦਾ ਹੈ। ਇਹ ਗਿਆਨ ਧਿਆਨ ਕਰਤਾਰ ਦੀ ਆਪਣੀ ਮਿਹਰ ਸਦਕਾ ਹੁੰਦਾ ਹੈ। ਗੁਰਮੁਖ ਉਸ ਮਿਹਰ ਨੂੰ ਸਦਾ ਸਮਾਲਦਾ ਹੈ, ਯਾਦ ਕਰਦਾ ਹੈ।ਇਸ ਦੀ ਪ੍ਰੇਰਨਾ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਇਸ ਸਚੁ ਤੇ ਇਸ ਸੰਜਮ ਰਾਹੀਂ ਉਹ ਇਸ ਭਵਜਲ ਸਾਗਰ ਨੂੰ ਪਾਰ ਕਰਦਾ ਹੈ ਤੇ ਹੋਰਨਾਂ ਨੂੰ ਨਾਲ ਲੈ ਜਾਂਦਾ ਹੈ। ਉਹ ਆਪ ਵੀ ਸੱਚਾ ਤੇ ਸੁੱਚਾ ਜੀਵਨ ਬਿਤਾਉਂਦਾ ਹੈ ਤੇ ਆਪਣੇ ਭਾਈਚਾਰੇ ਵਿਚ, ਆਪਣੇ ਆਲੇ ਦੁਆਲੇ ਵਿਚ ਇਸ ਸਚੁ ਦਾ ਸੰਚਾਰ ਕਰਦਾ ਹੈ। ਕਰਤਾ ਪੁਰਖ ਦੇ ਸ਼ਬਦ ਰਾਹੀਂ, ਉਸ ਦੇ ਸ਼ਬਦ ਦੇ ਸਚੁ ਰਾਹੀਂ ਗੁਰਮੁਖ ਸਤਿਗੁਰ ਦੇ ਪਾਏ ਪੂਰਨਿਆਂ ਤੇ ਚਲਦਾ ਹੈ। ਉਸ ਨੂੰ ਇਸ ਕਾਰ ਵਿਚ, ਇਸ ਸੇਵਾ ਵਿਚ ਵਡਿਆਈ ਮਿਲਦੀ ਹੈ। ਇਸ ਦੀ ਸੋਭਾ ਸਾਰੇ ਜਗਤ ਵਿਚ ਫੈਲ ਜਾਂਦੀ ਹੈ। ਉਸ ਦੇ ਨਾਲ, ਉਸ ਦੀ ਸੱਚਾਈ ਵਿਚ, ਉਸ ਦੀ ਪਵਿਤ੍ਰਤਾ ਵਿਚ ਸਾਰਾ ਜਗਤ ਸਚੁ ਦਾ ਆਸਰਾ ਲੈਂਦਾ ਹੈ। ਇਹ ਸਚੁ , ਇਹ ਸੰਜਮ ਇਸ ਜਗਤ ਦਾ ਵੀ ਹੈ ਤੇ ਇਹ ਸਚੁ ਸੰਜਮ ਸਾਰੇ ਬ੍ਰਹਮੰਡ ਦੇ ਰੱਹਸ ਦਾ ਵੀ ਹੈ। ਇਸ ਦਾ ਸੂਤਰਧਾਰ ਉਹ ਆਪ ਕਰਤਾ ਪੁਰਖ ਹੈ। ਗੁਰਮੁਖ ਇਸ ਸਚੁ ਸੰਜਮ ਦੀ ਆਰਾਧਨਾ ਵਿਚ, ਇਸ ਦੇ ਧਿਆਨ ਵਿਚ ਜੁੜਿਆ ਸਭ ਸ੍ਰਿਸ਼ਟੀ ਨੂੰ ਇਕਾਗਰ ਕਰ ਦੇਂਦਾ ਹੈ। ਇਸ ਦੀ ਉਲਝੀਆਂ ਤੰਦਾਂ ਦੀ ਇਕਸਾਰਤਾ ਨਾਲ ਇਲਾਹੀ ਨਾਦ ਵਜਦਾ ਹੈ ਜਿਹੜਾ ਸਾਰੇ ਬ੍ਰਹਮੰਡ ਨੂੰ ਸੰਚਾਰ ਕਰ ਦੇਂਦਾ

ਹੈ। ਇਸ ਸਚੁ ਸੰਜਮ ਦੇ ਰਹੱਸ ਵਿਚ ਹੀ ਬ੍ਰਹਮੰਡ ਦਾ ਰਹੱਸ ਹੈ, ਬ੍ਰਹਮੰਡ ਦਾ ਆਧਾਰ ਹੈ।

ਵਡਹੰਸੁ ਮਹਲਾ ੩ ॥ **ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ** ॥ ਗੁਰਮੁਖਿ ਸਾਚੇ ਲਗੈ ਧਿਆਨੁ ॥੧॥ ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥ **ਸਦਾ ਨਿਬਹੈ ਚਲੈ ਤੇਰੈ ਨਾਲਿ** ॥ ਰਹਾਉ ॥ ਗੁਰਮੁਖਿ ਜਾਤਿ ਪਤਿ ਸਚੁ ਸੋਇ ॥ **ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ** ॥੨॥ ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥ **ਗੁਰਮੁਖਿ ਆਪਿ ਵਡਾਈ ਦੇਵੈ ਸੋਇ** ॥੩॥ ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥

ਅ.ਗ.ਮ. ੩, ੫੬੦

**ਸਚੁ ਸੰਜਮੁ**
sač sãjam

**ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ**
gurmukh sač sãjam tat giān

**ਸਦਾ ਨਿਬਹੈ ਚਲੈ ਤੇਰੈ ਨਾਲਿ**
sadā nibhɛ čalɛ terɛ nāl

**ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ**
gurmukh ãtar skhāī práb hoe

**ਗੁਰਮੁਖਿ ਆਪਿ ਵਡਾਈ ਦੇਵੈ ਸੋਇ**
gurmukh āp wḍāī dewɛ soe

## ਸਚੁ ਸਬਦਿ ਪਛਾਨੈ
sač sabad pčhānɛ
ਵਿਸ਼ੇਸ਼ਣ
ਗੁਰੁ ਦੀ ਸੱਚੀ ਬਾਣੀ ਕਾਲ ਕਾਦਰ ਦਾ ਰਹੱਸ ਸਮਝਣਾ

**ਦੂਖੁ ਮਿਟੈ ਸਚੁ ਸਬਦਿ ਪਛਾਨੈ**
dūkh miṭɛ sač sabad pčhānɛ

ਸਤਿਗੁਰ ਦੇ ਸੱਚੇ ਤੇ ਸੁੱਚੇ ਸ਼ਬਦ ਨਾਲ ਗੁਰਮੁਖ ਕੁਦਰਤ ਦੇ ਸੰਜਮ ਨੂੰ ਪਹਿਚਾਣਦਾ ਹੈ।ਇਸ ਪਹਿਚਾਣ ਵਿਚ, ਇਸ ਸਿਮਰਨ ਵਿਚ ਉਸ ਦੇ ਸਭ ਬੰਧਨ ਟੁਟ ਜਾਂਦੇ ਹਨ।ਮਹਿਲ ਮਾੜੀਆਂ, ਘਰ ਬਾਰ, ਪੁਤ੍ਰ ਕਲਿਤ੍ਰ, ਮਾਤਾ ਪਿਤਾ ਸਭ ਮੋਹ ਦੂਜੇ ਭਾਇ ਵਿਚ ਚਲੇ ਜਾਂਦੇ ਹਨ।ਗੁਰਮੁਖ ਸਹਿਜ ਵਿਚ, ਸੰਤੋਖ ਵਿਚ ਸਤਿ ਦੀ, ਸਚੁ ਦੀ ਚਾਲੇ ਤੁਰਦਾ ਹੈ।ਉਸ ਦੀ ਹਉਮੈ, ਉਸ ਦੇ ਲੋਭ, ਮੋਹ ਉਸ ਨੂੰ ਕਿਸੇ ਦੁਬਿਧਾ ਵਿਚ ਨਹੀਂ ਪਾਉਂਦੇ।ਉਹ ਸਾਰੇ ਬੰਧਨ, ਸਭ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਛਡ ਕੇ ਸਹਿਜ ਦੇ ਘਰ ਵਾਸਾ ਕਰਦਾ ਹੈ। ਗੁਰ ਸ਼ਬਦ ਨਾਲ ਇਹ ਵੀ ਸੋਝੀ ਆਉਂਦੀ ਹੈ ਕਿ ਸਭ ਧਰਮ ਕਰਮ, ਸਭ ਪੂਜਾ ਪਾਠ, ਸਭ ਯੋਗੀਆਂ, ਸਿੱਧਾਂ, ਪੁਜਾਰੀਆਂ ਦੇ ਕਰਮ ਕਾਂਡ ਪਾਖੰਡ ਹੀ ਹਨ।ਇਹ ਵੀ ਲੋਭ ਮੋਹ

ਵਾਂਗ ਬੰਧਨ ਹਨ। ਇਹਨਾਂ ਬੰਧਨਾਂ ਤੋਂ ਵੀ ਛੁਟਕਾਰਾ ਪਾਉਣਾ ਜ਼ਰੂਰੀ ਹੈ। ਸਤਿਗੁਰ ਦੀ ਸੱਚੀ ਬਾਣੀ ਅਨਹਦ ਨਾਦ ਹੈ। ਸੱਚਾ ਤੇ ਸੁੱਚਾ ਪੰਧ ਹੈ। ਇਹ ਪੰਧ ਕਠਣ ਹੈ। ਇਸ ਵਿਚ ਲੋਭ, ਮੋਹ, ਅਹੰਕਾਰ, ਦੂਜੇ ਭਾਇ ਦੀ ਕੋਈ ਥਾਂ ਨਹੀਂ। ਇਸ ਵਿਚ ਸਭ ਬੰਧਨਾਂ ਤੋਂ ਮੁਕਤ ਹੋ ਕੇ ਗੁਰਮੁਖ ਇਕਸੁਰ ਹੁੰਦਾ ਹੈ। ਸਭ ਦੁਬਿਧਾਂ, ਸਭ ਝਮੇਲਿਆਂ ਤੋਂ ਦੂਰ ਗੁਰਮੁਖ ਸਤਿ ਸੰਤੋਖ ਦਾ ਜੀਵਨ ਜੀਉਂਦਾ ਹੈ। ਉਸ ਦਾ ਮਨ ਉਜਾਗਰ ਹੁੰਦਾ ਹੈ। ਗੁਰ ਸ਼ਬਦ ਨਾਲ ਉਸ ਨੂੰ ਇਕ ਨਵਾਂ, ਇਕ ਨਿਵੇਕਲਾ ਅਨੁਭਵ ਹੁੰਦਾ ਹੈ। ਇਸ ਅਨੁਭਵ ਵਿਚ ਕੋਈ ਬੰਧਨ ਨਹੀਂ, ਕੋਈ ਦੂਜਾ ਨਹੀਂ। ਇਸ ਅਨੁਭਵ ਨਾਲ ਗੁਰਮੁਖ ਬ੍ਰਹਮੰਡ ਦੀ ਇਕਸਾਰਤਾ ਨੂੰ ਪਛਾਣਦਾ ਹੈ। ਊਚ ਨੀਚ, ਦੁਖ ਸੁਖ ਦੇ ਦੁਵੰਦ ਵਿਚ ਨਹੀਂ ਫਸਦਾ। ਇਸ ਅਨੁਭਵ ਨਾਲ ਗੁਰਮੁਖ ਕਾਦਰ ਦੀ ਕੁਦਰਤ ਦੇ ਸੰਜਮ ਨੂੰ ਪਛਾਣਦਾ ਹੈ। ਉਸ ਦੀ ਹਉਮੈ ਦੂਰ ਹੋ ਜਾਂਦੀ ਹੈ। ਉਸ ਨੂੰ ਕਿਸੇ ਕਰਮ ਕਾਂਡ ਦੀ ਲੋੜ ਨਹੀਂ ਰਹਿੰਦੀ। ਇਕਸਾਰਤਾ ਤੇ ਇਕਾਗਰਤਾ ਦੀ ਇਸ ਅਡੋਲ ਅਵੱਸਥਾ ਵਿਚ ਉਹ ਆਪਣੇ ਸਿਰਜਣਹਾਰ ਵਿਚ ਧਿਆਨ ਲਾਉਂਦਾ ਹੈ ਤੇ ਸਦਾ ਸਹਿਜ ਵਿਚ, ਸਤਿ ਵਿਚ ਆਪਣਾ ਜੀਵਨ ਪੰਧ ਕਟਦਾ ਹੈ। ਦੂਰ ਦੁਰਾਡੇ ਪੈਂਡੇ ਉਸ ਲਈ ਸੁਭਾਵਕ ਹੋ ਜਾਂਦੇ ਹਨ। ਉਹ ਪੈਂਡੇ ਬਿਖੜੇ ਪੈਂਡੇ ਨਹੀਂ ਰਹਿੰਦੇ। ਉਹ ਰਾਹ ਔਖੀਆਂ ਘਾਟੀਆਂ ਨਹੀਂ ਬਣਦੇ। ਉਹਨਾਂ ਰਾਹਾਂ ਤੇ ਉਸ ਨੂੰ ਆਪਣੇ ਪ੍ਰੀਤਮ ਦਾ ਮੇਲ ਹੁੰਦਾ ਹੈ। ਸਭ ਦੁਖ ਸੁਖ ਵਿਚ ਬਦਲ ਜਾਂਦੇ ਹਨ। ਸਭ ਅਣਜੋੜ ਜੁੜ ਜਾਂਦੇ ਹਨ। ਸਫਲਤਾ ਅਸਫਲਤਾ ਦਾ ਭੇਦ ਦੂਰ ਹੋ ਜਾਂਦਾ ਹੈ। ਇਹ ਗੁਰ ਸ਼ਬਦ ਦਾ ਗਾਡੀ ਰਾਹ ਹੈ। ਇਸ ਰਾਹ ਤੇ ਤੁਰਦਿਆਂ ਗੁਰਮੁਖ ਕਿਸੇ ਗਤੀ ਮਿਤੀ ਵਿਚ ਨਹੀਂ ਪੈਂਦਾ, ਕਿਸੇ ਲੈਣ ਦੇਣ ਦੇ ਚੱਕਰ ਵਿਚ ਨਹੀਂ ਫਸਦਾ। ਸਤਿਗੁਰ ਦਾ ਸੱਚਾ ਤੇ ਸੁੱਚਾ ਸ਼ਬਦ ਉਸ ਦਾ ਸੱਚਾ ਤੇ ਸੁੱਚਾ ਜੀਵਨ ਬਣ ਜਾਂਦਾ ਹੈ।

ਆਸਾ ਮਹਲਾ ੧ ਇਕਤੁਕੀ ॥ ਗੁਰ ਸੇਵੇ ਸੋ ਠਾਕੁਰ ਜਾਨੈ ॥ **ਦੂਖੁ ਮਿਟੈ ਸਚੁ ਸਬਦਿ ਪਛਾਨੈ** ॥੧॥ **ਰਾਮੁ ਜਪਹੁ ਮੇਰੀ ਸਖੀ ਸਖੈਨੀ** ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ ॥ **ਬੰਧਨ ਮਾਤ ਪਿਤਾ ਸੰਸਾਰਿ** ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥ ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥ **ਬੰਧਨ ਕਿਰਖੀ ਕਰਹਿ ਕਿਰਸਾਨੁ** ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥ **ਬੰਧਨ ਸਉਦਾ ਅਣਵੀਚਾਰੀ** ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥ **ਬੰਧਨ ਸਾਹ ਸੰਚਹਿ ਧਨੁ ਜਾਇ** ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥ **ਬੰਧਨ ਬੇਦੁ ਬਾਦੁ ਅਹੰਕਾਰ** ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥

ਅ. ਗ. ਮ. ੧, ੪੧੬

**ਸਚੁ ਸਬਦਿ ਪਛਾਨੈ**
sač sabad pčhānɛ

ਦੂਖੁ ਮਿਟੈ ਸਚੁ ਸਬਦਿ ਪਛਾਨੈ
dūkh miṭɛ sač sabad pčhānɛ

ਰਾਮੁ ਜਪਹੁ ਮੇਰੀ ਸਖੀ ਸਖੈਨੀ
rām japo merī sakhī skhɛnī

ਬੰਧਨ ਮਾਤ ਪਿਤਾ ਸੰਸਾਰਿ
bắdan māt pitā sãsār

ਬੰਧਨ ਕਿਰਖੀ ਕਰਹਿ ਕਿਰਸਾਨੁ
bắdan kirkhī karɛ kirsān

ਬੰਧਨ ਸਉਦਾ ਅਣਵੀਚਾਰੀ
bắdan sɔdā aṇwīčārī

ਬੰਧਨ ਸਾਹ ਸੰਚਹਿ ਧਨੁ ਜਾਇ
bắdan sắ sãčɛ tàn jāe

ਬੰਧਨ ਬੇਦੁ ਬਾਦੁ ਅਹੰਕਾਰ
bắdan bed bād ahãkār

**ਸਚੁ ਦ੍ਰਿੜਾਇਆ** sač driṛāiā

ਨਾਂਵ ਪੁਲਿੰਗ

ਸਚੁ ਸਮਝਾਉਣਾ, ਨਿਸਚਾ ਕਰਾਉਣਾ

**ਸਤਿਗੁਰਿ ਸਚੁ ਦ੍ਰਿੜਾਇਆ**
satgur sač driṛāiā

ਸਤਿਗੁਰੂ ਨੇ ਗੁਰਮੁਖ ਨੂੰ ਸਚੁ ਦ੍ਰਿੜਾਇਆ ਹੈ।ਉਸ ਦੀ ਲਿਵ ਸਚੁ ਵਿਚ ਲੱਗੀ ਹੈ।ਉਸਨੂੰ ਹਰ ਥਾਂ ਤੇ, ਹਰ ਸਮੇਂ, ਅੰਦਰ, ਬਾਹਰ ਵਾਹਿਗੁਰੂ ਦੇ ਸਚੁ ਦਾ ਗਿਆਨ ਹੁੰਦਾ ਹੈ।ਵਾਹਿਗੁਰੂ ਦੇ ਸਚੁ ਦਾ ਆਕਾਰ ਸਾਰੇ ਬ੍ਰਹਮੰਡ ਵਿਚ ਹੈ।ਜਿਹੜੇ ਉਸ ਸਚੁ ਨੂੰ ਪਹਿਚਾਣਦੇ ਹਨ, ਉਸ ਦੀ ਆਰਾਧਨਾ ਕਰਦੇ ਹਨ, ਉਹ ਉਸ ਦੈਵੀ ਸਚੁ ਵਿਚ ਸਮਾਅ ਜਾਂਦੇ ਹਨ।

ਮਃ ੩ ॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥ **ਸਤਿਗੁਰਿ ਸਚੁ ਦ੍ਰਿੜਾਇਆ** ਸਚਿ ਰਹਹੁ ਲਿਵ ਲਾਇ ॥ **ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ** ॥ ੨ ॥ ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥ ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥ **ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ** ॥ **ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ** ॥ ਜਿਨਾ ਨਾਨਕ ਸਚੁ ਪਛਾਨਿਆ ਸੇ ਸਚਿ ਰਲੇਤੁ ॥ ੫ ॥

ਅ.ਗ.ਮ. ੩, ੮੪

ਸਚੁ ਦ੍ਰਿੜਾਇਆ
sač driṛāiā

ਸਤਿਗੁਰਿ ਸਚੁ ਦ੍ਰਿੜਾਇਆ
satgur sač driṛāiā

ਨਾਨਕ ਸਬਦੀ ਸਚੁ ਹੈ
nānak sabdī sač hɛ

ਕਰਮੀ ਪਲੈ ਪਾਇ
karmī pallɛ pāe

ਸੋ ਡਰੈ ਜਿ ਪਾਪ ਕਮਾਵਦਾ

so ḍarɛ je pāp kmāwdā

**ਧਰਮੀ ਵਿਗਸੇਤੁ**
tàrmī wigset

**ਤੂੰ ਸਚਾ ਆਪਿ ਨਿਆਉ**
tū̃ saččā āp niāo

**ਸਚੁ ਤਾ ਡਰੀਐ ਕੇਤੁ**
sač tā ḍarīɛ ket

**ਸਚੁ** sač
ਨਾਂਵ ਪੁਲਿੰਗ
ਸਤਯ, ਝੂਠ ਦਾ ਅਭਾਵ

**ਸੋ ਸਚੁ ਭੀ ਤੂ ਅਤੈ ਸਚੁ ਦੇਣਹਾਰੁ ਭਿ**
so sač pì tū atɛ sač deṇhār pì

ਅੰਗਦ ਜੀ ਦੇ ਪ੍ਰਸ਼ਨ ਦੇ ਉੱਤਰ ਵਿਚ ਬਾਬਾ ਨਾਨਕ ਜੀ ਨੇ ਦੱਸਿਆ ਕਿ ਕਰਤਾਰ ਦੀ ਦਰਗਾਹ ਵਿਚ ਸਭ ਇੱਕੋ ਜਿਹੇ ਹਨ। ਉੱਥੇ ਕੋਈ ਜਾਤ ਪਾਤ ਨਹੀਂ ਹੈ। ਕੋਈ ਊਚ ਨੀਚ ਨਹੀਂ ਹੈ। ਕਾਦਰ ਦਾ ਸਚੁ ਸਭ ਲਈ ਹੈ। ਜਿਹੜਾ ਚੰਗੇ ਕਰਮ ਕਰਦਾ ਹੈ, ਕਰਤਾਰ ਦੇ ਭਾਣੇ ਵਿਚ ਰਹਿੰਦਾ ਹੈ, ਉਸ ਦੇ ਨਾਮ ਦਾ ਸਿਮਰਨ ਕਰਦਾ ਹੈ, ਉਹ ਉੱਚਾ ਹੈ, ਸੁੱਚਾ ਹੈ। ਉਸ ਨੂੰ ਕਰਤਾਰ ਦਾ ਸਚੁ ਪ੍ਰਾਪਤ ਹੈ। ਉਹ ਆਪ ਹੀ ਸਭ ਕੁਝ ਉਪਾਉਂਦਾ ਹੈ, ਆਪ ਹੀ ਸਭ ਜੀਅ ਜੰਤ ਦੀ ਰੱਖਿਆ ਕਰਦਾ ਹੈ। ਉਸ ਦੇ ਪਰਸਾਦਿ ਵਿਚ ਗੁਰਮਤਿ ਹੈ। ਉਸੇ ਦੇ ਭਾਣੇ ਵਿਚ ਦੁਰਮਤਿ ਹੈ। ਜਿਸ ਦੇ ਮਨ ਵਿਚ ਉਹ ਵਸਦਾ ਹੈ, ਉਸ ਦਾ ਅੰਧੇਰਾ ਦੂਰ ਹੋ ਜਾਂਦਾ ਹੈ, ਉਸ ਦੇ ਦੁਖ ਕੱਟੇ ਜਾਂਦੇ ਹਨ। ਉਹ ਸੱਚਾ ਤੇ ਸੁੱਚਾ ਪਿਆਰਾ ਆਪ ਹੀ ਆਪਣੀ ਕੁਦਰਤ ਦਾ ਵਿਗਾਸ ਕਰਦਾ ਹੈ, ਆਪ ਹੀ ਇਸ ਦਾ ਬਿਨਾਸ ਕਰਦਾ ਹੈ। ਇਸ ਰਹੱਸ ਦੇ ਸਚੁ ਦੀ ਸੋਝੀ ਕੋਈ ਵਿਰਲਾ ਗੁਰਮੁਖ ਹੀ ਪਾਉਂਦਾ ਹੈ।

ਤਬ ਗੁਰੂ ਬਾਬਾ ਨਾਨਕੁ ਜੀ, ਏਕ ਦਿਨਿ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਅੰਗਦ ਸਿਖ, ਗੁਰੂ ਬਾਬੇ ਨਾਨਕ ਜੀ ਪਾਸਿ ਬੇਨਤੀ ਕਰੀ ਜਿ। "ਬਾਬਾ ਜੀ ਸਲਾਮਤਿ ਜਿ ਕੋਈ ਜਾਤਿ ਕਾ ਨੀਚੁ ਹੋਵੇ ਅਕੈ ਊਚ ਹੋਵੈ, ਅਰੁ ਓਹੁ ਪਰਮੇਸੁਰ ਕੀ ਸਰਨਿ ਪੜੈ; **ਅਰੁ ਪਰਮੇਸੁਰ ਕੀ ਸਰਨਿ ਪੜਿਆ, ਉਸ ਕਉ ਦੁਖੁ ਵਿਆਪੈ, ਸੁ ਏਹ ਕਵਨ ਬੀਚਾਰੁ**? ਜਿ ਜਾਂ ਏਹ ਪਰਮੇਸੁਰ ਕੀ ਸਰਨਿ ਪੜਿਆ, ਅਰੁ ਤਬ ਭੀ ਇਸ ਕਉ ਦੁਖ ਆਇ ਵਿਆਪੇ"। ਤਬ ਗੁਰੂ ਬਾਬਾ ਜੀ ਹਸਿ ਪੜਿਆ। ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ਅੰਗਦਾ ਤੂ ਏਹ ਬਾਤ ਨਾਹੀ ਜਾਣਦਾ? ਜਿ ਏਹ ਬਾਤ ਕਿਉ ਹੈ?" ਕਹੈ, "ਜੀ, **ਮੈ ਕਿਆ ਜਾਣਾ ਜੀ, ਬਿਨਾ ਤੇਰੇ ਜਣਾਏ"**। ਤਬ ਗੁਰੂ ਬਾਬਾ ਨਾਨਕੁ ਜੀ, ਆਸਾ ਰਾਗ ਮਹਿ

ਬਾਨੀ ਬੋਲਿ ਉਠਿਆ, ਜਿ ਪੁਰਖਾ ਏਹ ਬਾਤ ਏਵ ਹੈ:-

**ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥ 1 ॥**
**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥1॥ਰਹਾਉ॥ ਆਪਿ ਕਰਾਏ ਆਪਿ ਕਰੇਇ ॥**
**ਆਪਿ ਉਲਾਮ੍ਹੇ ਚਿਤਿ ਧਰੇਇ ॥**
**ਜਾ ਤੂੰ ਕਰਣਹਾਰੁ ਕਰਤਾਰੁ ॥**
**ਕਿਆ ਮੁਹਤਾਜੀ ਕਿਆ ਸੰਸਾਰੁ ॥ 2 ॥**
**ਆਪਿ ਉਪਾਏ ਆਪੇ ਦੇਇ ॥**
**ਆਪੇ ਦੁਰਮਤਿ ਮਨਹਿ ਕਰੇਇ ॥**
**ਗੁਰ ਪਰਸਾਦਿ ਵਸੈ ਮਨਿ ਆਇ ॥**
**ਦੁਖੁ ਅਨ੍ਹੇਰਾ ਵਿਚਹੁ ਜਾਇ ॥ 3 ॥**
**ਸਾਚੁ ਪਿਆਰਾ ਆਪਿ ਕਰੇਇ ॥**
**ਅਵਰੀ ਕਉ ਸਾਚੁ ਨ ਦੇਇ ॥**
**ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥4॥3॥**

[ਆਸਾ ਮਹਲਾ ੧ ਚਉਪਦੇ ਘਰ ੨।੩।(੩੪੯)]

ਤਬ ਗੁਰੂ ਅੰਗਦ ਚਰਨੀ ਲਾਗਾ। ਕਹਿਆ ਜਿ, "ਜੀ, **ਸੋ ਸਚੁ ਭੀ ਤੂ, ਅਤੈ ਸਚੁ ਦੇਣਹਾਰੁ ਭਿ।**" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ਤੂ ਮੇਰਾ ਸੇਵਕ ਹੈਂ। ਤੁਧ ਉਤੈ ਮੇਰੀ ਖੁਸੀ ਹੈ। ਮੈਂ ਤੇਰੇ ਤਾਈਂ ਸਚੁ ਦੀਆ ਹੈ। ਜਿਸ ਕਉ ਤੂ ਸਚੁ ਦੇਹਿਗਾ, ਤਿਸ ਕਉ ਭੀ ਪ੍ਰਾਪਤਿ ਹੋਇਗਾ। ਜਗਤੁ ਮੈ ਤੇਰੇ ਹਵਾਲੇ ਕੀਆ ਹੈ। ਬਖਸੁ ਬਖਸਾਇ, ਜਪਿ ਜਪਾਇ"। ਤਬ ਗੁਰੂ ਅੰਗਦੁ ਪੈਰੀ ਪੈਆ।

ਮਿਹਰਬਾਨ ਵਾਲੀ ਜਨਮ ਸਾਖੀ, ੧੮੧

ਸਚੁ
sač

ਅਰੁ ਪਰਮੇਸੁਰ ਕੀ ਸਰਨਿ ਪੜਿਆ
ar parmesur kī sarn paṛiā

ਉਸ ਕਉ ਦੁਖੁ ਵਿਆਪੈ, ਸੁ ਏਹ ਕਵਨ ਬੀਚਾਰੁ
us kɔ dukh wiāpɛ so é kawan bīčār

ਮੈ ਕਿਆ ਜਾਨਾ ਜੀ, ਬਿਨਾ ਤੇਰੇ ਜਣਾਏ
mɛ kiā jāṇā jī binā tere jṇāe

ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ
je dar mā̃gat kūk kare mɛ́lī khasm suṇe

ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ
pā̀wɛ tī̀rak pā̀wɛ tàke ek waḍāī de

ਆਪਿ ਕਰਾਏ ਆਪਿ ਕਰੇਇ
āp krāe āp kare

ਆਪਿ ਉਲਾਮ੍ਹੇ ਚਿਤਿ ਧਰੇਇ
āp ulā́me čit tàre

ਆਪਿ ਉਪਾਏ ਆਪੇ ਦੇਇ

āp upāe āpe de

ਆਪੇ ਦੁਰਮਤਿ ਮਨਹਿ ਕਰੇਇ
āpe durmat manɛ́ kare

ਸੋ ਸਚੁ ਭੀ ਤੂ, ਅਤੈ ਸਚੁ ਦੇਣਹਾਰੁ ਭਿ
so sač pì tū atɛ sač deṇhār pì

**ਸਚੁ** sač
ਨਾਂਵ ਪੁਲਿੰਗ
ਸਤਯ, ਝੂਠ ਦਾ ਅਭਾਵ

**ਜੋ ਤਿਨਿ ਕੀਆ ਸੋ ਸਚੁ ਥੀਆ**
jo tin kīā so sač thīā

ਇਕ ਪੁਰਾਣੇ ਸਾਥੀ ਖਤਰੀ ਦੇ ਪ੍ਰਸ਼ਨ ਦੇ ਉੱਤਰ ਵਿਚ ਬਾਬਾ ਨਾਨਕ ਜੀ ਨੇ ਦੱਸਿਆ ਕਿ ਜਿਹੜੀ ਵਸਤ ਉਹਨਾਂ ਨੇ ਕਰਤਾਰ ਦੀ ਦਰਗਾਹ ਤੋਂ ਪਾਈ ਹੈ, ਉਹ ਵਸਤ ਸਚੁ ਹੈ। ਜੋ ਉਸ ਕਰਤਾਰ ਨੇ ਕੀਤਾ ਹੈ, ਰਚਿਆ ਹੈ, ਸਚੁ ਹੈ। ਉਸ ਸਚੁ ਨੂੰ ਅੰਮ੍ਰਿਤ ਨਾਮ ਦਿੱਤਾ ਹੈ।ਉਸ ਸਚੁ ਦੇ ਸਿਮਰਨ ਨਾਲ, ਉਸ ਦੇ ਰਹੱਸ ਨੂੰ ਸਮਝਣ ਨਾਲ ਕਰਤਾਰ ਦੀ ਕੁਦਰਤ ਸੁੱਚੀ ਤੇ ਸੱਚੀ ਲਗਦੀ ਹੈ। ਗੁਰ ਪਰਸਾਦੀ ਹਰ ਰਸ ਮਿਲਦਾ ਹੈ। ਕਰਮ ਧਰਮ ਸਭ ਸੱਚੇ ਹੋ ਜਾਂਦੇ ਹਨ। ਜੋ ਗੁਰਮੁਖ ਕਰਤਾਰ ਦੇ ਸਚੁ ਵਿਚ ਰੱਤੇ ਹਨ, ਉਹਨਾਂ ਦੀ ਸੰਗਤ ਵਿਚ ਸਹਿਜ ਅਵੱਸਥਾ ਵਿਚ ਪਹੁੰਚ ਜਾਈਦਾ ਹੈ। ਹਰੀ ਵਿਚ ਰੱਤਿਆ ਹੋਇਆ ਗੁਰ ਸ਼ਬਦ ਤੇ ਵਿਚਾਰ ਕਰਦਾ ਹੈ, ਉਸ ਦੇ ਸਿਮਰਨ ਵਿਚ ਜੀਵਨ ਬਿਤਾਉਂਦਾ ਹੈ। ਸਾਡੀ ਜ਼ਾਤ ਪਾਤ ਦਾ ਨਿਸ਼ਾਨ ਸਚੁ ਹੈ। ਕਰਮ, ਧਰਮ, ਸੰਜਮ ਸਭ ਇਸ ਸਚੁ ਨੂੰ ਉਜਾਗਰ ਕਰਦੇ ਹਨ।

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਏਕੁ ਖਤ੍ਰੀ ਗੁਰੂ ਬਾਬੇ ਕਾ ਧਰਮ ਭਾਈ ਥਾ, ਸੁ ਓਹੁ ਪੜਿਆ ਬਹੁਤੁ ਥਾ। ਅਰੁ ਓਹੁ ਗਿਆਨੀ ਭਲਾ ਥਾ। ਬੈਸਨਉ ਮਾਰਗਿ ਰਹਤਾ ਥਾ। ਜਦਿ ਸੁਲਤਾਨ ਪੁਰਿ ਗੁਰੂ ਬਾਬਾ ਦਉਲਤ ਖਾਂ ਕਾ ਮੋਦੀ ਥਾ, ਤਬ ਓਹੁ ਦਫਤਰੁ ਲਿਖਤਾ ਥਾ। ਤਬ ਗੁਰੂ ਬਾਬਾ ਜਦਿ ਫਕੀਰੀ ਵਿਚਿ ਆਇਆ ਥਾ, ਤਬ ਓਹੁ ਊਹਾਂ ਦੀ ਦਫਤਰੁ ਕਰਤਾ ਹੀ ਰਹਿਆ ਥਾ। ਤਬ ਜਦਿ ਦਉਲਤ ਖਾਂ ਫਉਤ ਹੂਆ, ਤਬ ਚਾਕਰ ਲੋਕ ਜਿਤਨੇ ਥੇ, ਸੁ ਸਭ ਆਪੋ ਆਪਨੀ ਠਰਵੀਂ ਗਏ। ਤਿਸ ਥੀਂ ਪਿਛੇ ਚਾਕਰੀ ਕਿਆ। ਦਿਨਾਂ ਥੀ ਗੁਰੂ ਬਾਬੇ ਜੀ ਕਾ ਗੁਲਗੁਲਾ ਜਹਾਨ ਖੁਦਾਇ ਦੇ ਵਿਚਿ ਖਰਾ ਬਹੁਤੁ ਹੋਇਆ। ਤਬ ਉਨਿ ਸੁਣਿ ਪਾਇਆ ਜਿ, ਯਾਰਹੁ ਨਾਨਕੁ ਵੇਦੀ ਕਿ **ਦਉਲਤ ਖਾਂ ਕੀ ਚਾਕਰੀ ਛੋਡਿ ਕਰਿ ਫਕੀਰੁ ਹੋਇ ਨਿਕਲਿ ਗੈਆ ਥਾ**, ਸੁ ਉਸ ਕਉ ਲੋਗ ਕਹਿਤੇ ਹੈਂ, ਜਿ **ਵਡੀ ਅਜਮਤਿ ਸਚੇ ਸਾਹਿਬ ਦਿਤੀ ਹੈ**। ਤਬ ਸਾਰਾ ਜਹਾਨੁ ਕਹਿ ਉਠਿਆ, ਜਿ ਵਾਹ ਖੁਦਾਇ ਜਿਨਿ ਏਹੁ ਲੁਤਫੁ ਇਸ

ਊਪਰਿ ਕੀਆ ਹੈ। **ਸਾਰੀ ਉਮਤਿ ਖੁਦਾਇ ਦੀ ਸਿਫਤਿ ਕਰਿ** ਉਠੀ, ਜਿ ਵਾਹ ਖੁਦਾਇ, ਜਿਨਿ ਏਵ ਨਾਨਕੁ ਵੇਦੀ ਸਵਾਰਿਆ ਹੈ। ਤਦ ਉਸ ਖਤ੍ਰੀ ਕਹਿਆ ਜਿ, "ਯਾਰਹੁ ਉਸਿ ਅਸਾਡੇ ਮਿਤ੍ਰ ਦੀ ਇਵੇਂ ਹੀ ਸਿਫਤਿ ਸੁਣੀਦੀ ਹੈ, ਤਾਂ ਮੁਨਾਸਬੁ ਹੈ, ਜਿ ਇਕ ਬਾਰ ਜਾਇ ਮਿਲੀਐ, ਨਾਨਕ ਕੇ ਤਾਈ ਦੇਖੀਏ।" ਤਬ ਓਹੁ ਅਸਵਾਰੁ ਹੋਇ ਕਰਿ ਗੁਰੂ ਬਾਬੇ ਨਾਨਕ ਪਾਸਿ ਆਇਆ। ਆਇ ਪੈਰੀ ਪੈਆ। ਤਬ ਗੁਰੂ ਬਾਬੇ ਜੀ, ਉਸ ਕਉ ਬਹੁਤੁ ਆਦਰੁ ਕੀਆ, ਬਹੁਤੁ **ਬਹੁਤੁ ਭਾਉ ਕੀਆ**, ਜਿ ਭਾਈ! ਜੀ ਭਕੇ ਹਹੁ? ਤਬ ਓਨਿ ਕਹਿਆ ਜਿ, "ਬਾਬਾ ਜੀ ਆਜੁ ਭਲੇ ਹਹਿ ਜਾਂ ਤੇਰਾ ਦਰਸਨੁ ਪ੍ਰਾਪਤਿ ਹੂਆ।" ਤਬ ਗੁਰੂ ਬਾਬਾ ਨਾਨਕੁ ਜੀ, ਉਸਿ ਖਤ੍ਰੀ ਕਉ ਦੇਖਿ ਕਰਿ ਬਹੁਤੁ ਖੁਸੀ ਹੂਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ ਤਦਿ ਜਾਣਦਾ ਹੈਂ? ਜਦਿ ਦਉਲਤ ਖਾਨ ਦੀ ਖਿਦਮਤ ਕਰਦੇ, ਇਕਠੇ ਬਹਦੇਂ, ਇਕਠੇ ਹੀ ਕੰਮੁ ਕਰਦੇ, ਬਹਦੇ, ਉਠਦੇ, ਬਹੁਤੁ ਮਿਲਦੇ। ਤਬ ਗੁਰੂ ਬਾਬਾ ਨਾਨਕੁ ਜੀ, ਉਸ ਖਤ੍ਰੀ ਸਾਥਿ ਲਾਗਾ ਪਿਛਲੇ ਜਿ **ਬਾਲਤਨ ਵਿਚਿ ਕੀਆ ਗਲਾਂ ਕੀਤੀਆਂ ਥੀਆਂ**, ਸੇ ਚਿਤਰਣਿ। **ਚਿਤਾਰਿ ਚਿਤਾਰ ਉਸ ਸਾਥਿ ਬਾਬਾ ਜੀ ਲਗਾ ਬਾਤਾਂ ਕਰਣ**। ਤਬ ਉਨਿ ਖਤ੍ਰੀ ਕਹਿਆ ਜਿ, "ਬਾਬਾ ਜੀ ਏਕ ਬੇਨਤੀ ਹੈ। ਪਰੁ ਜੀ ਗੁਸਤਾਕੀ ਹੋਤੀ ਹੈ, ਜੁ ਤੁਮਾਰੇ ਸਨਮੁਖੁ ਹੋਇ ਕਰਿ ਗਲ ਪੁਛਣੀ ਹੈ। ਪਰੁ ਜੇ ਮਿਹਰਵਾਨੁ ਹੋਇ ਕਰਿ ਕਹਹਿ, ਤਉ ਏਕ ਬੇਨਤੀ ਕਰਉ। ਤਬ ਗੁਰੂ ਬਾਬਾ ਨਾਨਕ ਜੀ ਹਸਿ ਪੜੇ ਅਰੁ ਕਹਿਉਸੁ ਜੀ ਕਹੁ ਭਾਈ ਜੀ ਕਿਛੁ ਤੇਰੇ ਜੀ ਹੈ ਸੋ ਪੂਛੁ। ਤਬ ਓਨਿ ਕਹਿਆ ਜਿ, "ਬਾਬਾ ਜੀ ਸਲਾਮਤਿ **ਜਿਸਿ ਵਸਤੂ ਨੂੰ ਵਾਪਾਰੀ ਵਿਦੇਸਿ ਜਾਂਦਾ ਹੈ**, ਅਤੇ ਓਹ ਜਦਿ ਪਰਦੇਸਹੁ ਆਂਵਦਾ ਹੈ ਅਤੈ ਜਿ ਵਸਤੁ ਨੋ ਲੈਣ ਓਹੁ ਜਾਂਦਾ ਹੈ, ਸੁ ਤਿਸੁ ਵਸਤੁ ਨੁ, ਆਏ ਹੋਏ ਓਸ ਦੇ ਮਿਤ੍ਰ ਭਾਈ, ਜਿ ਹੋਂਦੇ ਹੈਨਿ, ਸਿ ਪੁਛਦੇ ਹੋਦੇ ਹੈਨਿ, ਜਿ ਤੂ ਕਿਉ ਕਰਿ ਗੈਇਓਹਿ? ਕਿਤੁ ਸਹਰਿ ਗਇਓਹਿ? ਅਤੈ ਕਿਦੂ ਸਹਰਹੁ ਏਹ ਤੈ ਵਸਤੁ ਪਾਈ?" ਤਾਂ ਅਗਿਅਹੁ, ਓਹੁ ਜਿਉ ਜਿਉ ਗੈਅ ਹੋਆ ਹੈ, ਸੁ ਓਹ ਜਾਣ ਦੀਆਂ ਗਲਾਂ ਸਭਿ ਕਹਿ ਸੁਣਾਇਦਾ ਹੈ। ਜਿ ਭਾਈ ਐਵ ਮੈ ਗੈਆ, ਅਤੈ ਐਵ ਏਹ ਵਸਤੁ ਮੈ ਪਾਈ। ਸੁ ਬਾਬਾ ਜੀ ਸਲਾਮਤਿ ਜਿਸ ਵਸਤੁ ਨੋ ਤੁਸੀ ਛਡਿ ਚਾਕਰੀ ਨਿਕਲੇ ਸਹੁ, ਫਿਰਿ ਉਹੁ ਵਧੁ, ਜਿਉ ਜਿਉ ਤੁਸੀ ਪਾਈ ਹੈ, ਸਾ ਸਭ ਬਾਤ ਕਿਰਪਾ ਕਰਿ ਕੈ ਸੁਣਾਈਐ ਜੀ। ਜਿ ਕਿਉ ਕਰਿ, ਤੁਸੀ ਵਸਤੁ ਪਾਈ?

ਅਰੁ ਕਿਉ ਕਰਿ ਦੇਖੀ? **ਅਰੁ ਦਿਵਾਈ ਹੈ। ਅਰੁ ਕਵਣੁ ਵਸਤੁ ਏਹ ਹੈ**? ਜੀ, **ਏਹ ਗਲ ਵਡੀ ਅਤੈ ਅਸੀ ਹਉਲੇ ਮਾਣੂ**, ਪਰੁ ਜੀ, ਜੇ ਦੈਆਲੁ ਹੋਇ ਕਰਿ ਕਹਹਿ, ਤਾਂ ਅਸੀ ਨਿਹਾਲੁ ਹੋਵਹ।" ਤਬ ਗੁਰੂ ਬਾਬਾ ਨਾਨਕੁ ਜੀ ਹਸਿ ਪੜੇ। ਕਹ ਕਹਾ ਹਸੇ। ਖੁਸੀ ਹੋਏ, ਜਿ ਸਾਬਾਸਿ, ਮੇਰਾ ਭਾਈ ਨਾਮ ਕਾ ਵਪਾਰੀ ਹੈ। ਤੂ ਤੈ ਭਲੀ ਪੂਛੀ। ਤਬ ਗੁਰੂ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ:-

**ਜੋ ਤਿਨਿ ਕੀਆ ਸੋ ਸਚੁ ਥੀਆ ॥**
**ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥**
**ਹਿਰਦੈ ਨਾਮੁ ਨਾਹੀ ਮਨਿ ਭੰਗੁ ॥**
**ਅਨਦਿਨੁ ਨਾਲਿ ਪਿਆਰੇ ਸੰਗੁ ॥ 1 ॥**
**ਹਰਿ ਜੀਉ ਰਾਖਹੁ ਅਪਨੀ ਸਰਣਾਈ ॥**
**ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ**
**ਨਉ ਨਿਧਿ ਪਾਈ ॥1॥ਰਹਾਉ॥**
**ਕਰਮ ਧਰਮ ਸਚੁ ਸਾਚਾ ਨਾਉ ॥**
**ਤਾ ਕੈ ਸਦ ਬਲਿਹਾਰੈ ਜਾਉ ॥**
**ਜੋ ਹਰਿ ਰਾਤੇ ਸੇ ਜਨ ਪਰਵਾਣੁ ॥**
**ਤਿਨ ਕੀ ਸੰਗਤਿ ਪਰਮ ਨਿਧਾਨੁ ॥ 2 ॥**
**ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥**
**ਹਰਿ ਸਿਉ ਰਾਤੀ ਸਬਦੁ ਵੀਚਾਰੀ ॥**
**ਆਪਿ ਤਰੈ ਸੰਗਤਿ ਕੁਲ ਤਾਰੈ ॥**
**ਸਤਿਗੁਰੁ ਸੇਵਿ ਤਤੁ ਵੀਚਾਰੈ ॥ 3 ॥**
**ਹਮਰੀ ਜਾਤਿ ਪਤਿ ਸਚੁ ਨਾਉ ॥**
**ਕਰਮ ਧਰਮ ਸੰਜਮੁ ਸਤ ਭਾਉ ॥**
**ਨਾਨਕ ਬਖਸੇ ਪੂਛ ਨ ਹੋਇ ॥**
**ਦੂਜਾ ਮੇਟੇ ਏਕੋ ਸੋਇ ॥ 4 ॥ 14 ॥**

[ਆਸਾ ਮਹਲਾ ੧ ਘਰ ੨ ਚਉਪਦੇ।੧੪।(੩੫੨)]

ਤਬ ਓਸ ਥੇ, **ਗੁਰੂ ਬਾਬੇ ਇਊ ਕਰਿ ਕਰਿ ਵਚਨੁ ਬੋਲਿਆ**। ਤਬ ਓਸ ਖਤ੍ਰੀ ਕੇ ਪ੍ਰਸਥਾਇ ਏਸ ਸਬਦ ਕੀ ਗੋਸਟ ਗੁਰੂ ਬਾਬੇ ਜੀ ਕਰੀ। **ਸਿਫਤਿ ਸਰੀਅਤ ਵਿਚਿ, ਏਹੁ ਸਬਦੁ ਏਸੁ ਗੋਸਟ ਕਾ ਹੋਇਆ**, ਸਿਫਤਿ ਸਰੀਅਤ ਕਾ ਪ੍ਰੇਮੀ। ਵਾਹਗੁਰੂ ਬਾਬਾ ਨਾਨਕੁ ਜੀ ਪੂਰਨ ਪੁਰਖੁ, ਜਿਸ ਕੇ ਪ੍ਰਸਾਦਿ ਨਾਉ ਚਿਤਿ ਆਵੈ। ਸੋ ਧੰਨ ਗੁਰੂ ਬਾਬਾ ਨਾਨਕ ਜੀ।

ਮਿਹਰਬਾਨ ਵਾਲੀ ਜਨਮ ਸਾਖੀ, ੧੯੧-੧੯੨

ਸਚੁ
sač

ਦਉਲਤ ਖਾਂ ਕੀ ਚਾਕਰੀ ਛੋਡਿ ਕਰਿ ਫਕੀਰੁ ਹੋਇ ਨਿਕਲਿ ਗੈਆ ਥਾ
dɔlat khã̄ kī čākrī čhoḍ kar faqīr hoe nikal gɛā thā

ਵਡੀ ਅਜਮਤਿ ਸਚੇ ਸਾਹਿਬ ਦਿਤੀ ਹੈ
waḍḍī azmat sačče sāhib ditti hɛ

ਸਾਰੀ ਉਮਤਿ ਖੁਦਾਇ ਦੀ ਸਿਫਤਿ ਕਰਿ ਬਹੁਤੁ ਭਾਉ ਕੀਆ
sārī umat khudāe dī sift kar bɔ́t pāo kīā

ਬਾਲਤਨ ਵਿਚਿ ਕੀਆ ਗਲਾਂ ਕੀਤੀਆਂ ਥੀਆਂ
bāltan wič kīā gallā̃ kītīā̃ thīā̃

ਚਿਤਾਰਿ ਚਿਤਾਰ ਉਸ ਸਾਥਿ ਬਾਬਾ ਜੀ ਲਗਾ ਬਾਤਾਂ ਕਰਣ
čītār čītār us sāth bābā jī laggā bātā̃ karṇ

ਜਿਸਿ ਵਸਤੁ ਨੂੰ ਵਾਪਾਰੀ ਵਿਦੇਸਿ ਜਾਂਦਾ ਹੈ
jis wastū nū̃ wāpārī wides jā̃dā hɛ

ਅਰੁ ਦਿਵਾਈ ਹੈ
ar diwāī hɛ

ਅਰੁ ਕਵਣੁ ਵਸਤੁ ਏਹ ਹੈ
ar kawaṇ wast é hɛ

ਏਹ ਗਲ ਵਡੀ ਅਤੈ ਅਸੀ ਹਉਲੇ ਮਾਣ
é gal waḍḍī atɛ asī hɔle māṇ

ਜੋ ਤਿਨਿ ਕੀਆ ਸੋ ਸਚੁ ਥੀਆ
jo tin kīā so sač thīā

ਅੰਮ੍ਰਿਤ ਨਾਮੁ ਸਤਿਗੁਰਿ ਦੀਆ
ãmrit nām satgur dīā

ਕਰਮ ਧਰਮ ਸਚੁ ਸਾਚਾ ਨਾਉ
karm tàrm sač sāčā nāo

ਹਮਰੀ ਜਾਤਿ ਪਤਿ ਸਚੁ ਨਾਉ
hamrī zāt pat sač nāo

ਕਰਮ ਧਰਮ ਸੰਜਮੁ ਸਤ ਭਾਉ
karm tàrm sãjam sat pāo

ਦੂਜਾ ਮੇਟੇ ਏਕੋ ਸੋਇ
dūjā meṭe eko soe

ਗੁਰੂ ਬਾਬੇ ਇਉ ਕਰਿ ਕਰਿ ਵਚਨੁ ਬੋਲਿਆ।
gurū bābe iū kar kar wačan boliā

ਸਿਫਤਿ ਸਰੀਅਤ ਵਿਚਿ, ਏਹੁ ਸਬਦੁ ਏਸੁ ਗੋਸਟ ਕਾ ਹੋਇਆ
sift srīat wič é sabad es gosṭ kā hoiā

**ਸਚੁ** sač

ਨਾਂਵ ਪੁਲਿੰਗ
ਸਤਯ, ਝੂਠ ਦਾ ਅਭਾਵ

## ਸਚੁ ਕੀ ਬਾਣੀ

sač kī bāṇī

ਬਾਬਾ ਨਾਨਕ ਜੀ ਨੇ ਸਿਰੀ ਰਾਗ ਵਿਚ ਸਚੁ ਕੀ ਬਾਣੀ ਦੀ ਵਿਆਖਿਆ ਕੀਤੀ। ਕਰਤਾਰ, ਅਗਮ ਅਗੋਚਰ, ਅਪਰੰਪਰ ਦੀ ਉਸਤਤ ਵਿਚ ਸਚੁ ਦੀ ਬਾਣੀ ਹੁੰਦੀ ਹੈ। ਪ੍ਰੇਮ ਵਿਚ, ਸਿਮਰਨ ਵਿਚ, ਭਉ ਵਿਚ ਨਿਰੰਕਾਰ ਨਾਲ ਇਕਾਗਰ ਹੋਈਦਾ ਹੈ। ਇਕਸੁਰ ਹੋਈਦਾ ਹੈ। ਸਭ ਤੋਲ, ਅਤੋਲ ਉਸ ਦੇ ਸਚੁ ਨਾਲ ਬੱਧੇ ਹਨ। ਉਸ ਦੇ ਹੁਕਮ ਵਿਚ ਵਿਗਸਦੇ ਹਨ। ਉਸ ਅਕਾਲ ਪੁਰਖ ਦੀ ਨਦਰ ਨਾਲ ਗੁਰਮੁਖ ਗੁਰ ਸ਼ਬਦ ਤੇ ਵਿਚਾਰ ਕਰਦਾ ਹੈ। ਭੈ ਬਿਨਾਂ ਕੋਈ ਪਾਰ ਨਹੀਂ ਲੰਘ ਸਕਦਾ। ਭੈ ਨਾਲ ਤਨ ਦੀ

ਅਗਨ ਭਖਦੀ ਹੈ। ਭੈ, ਭਉ ਨਾਲ ਗੁਰ ਸ਼ਬਦ ਦੀ ਘਾੜਤ ਹੁੰਦੀ ਹੈ। ਭੈ ਬਿਨਾਂ ਮਨਮੁਖ ਕਚ-ਨਿਕਚ ਦੇ ਚੱਕਰ ਵਿਚ ਜਕੜਿਆ ਰਹਿੰਦਾ ਹੈ। ਸਚੁ-ਕੂੜ ਦਾ ਨਿਖੇੜਾ ਨਹੀਂ ਕਰ ਸਕਦਾ। ਸਹਸ ਸਿਆਣਪਾਂ ਨਾਲ ਸਚੁ ਦੀ ਬਾਣੀ ਦੀ ਸੋਝੀ ਨਹੀਂ ਆਉਂਦੀ। ਮਨਮੁਖ ਅੰਧੇਰੇ ਵਿਚ ਅੰਨ੍ਹਾ ਹੋਇਆ ਫਿਰਦਾ ਹੈ। ਉਸ ਨੂੰ ਬਾਣੀ ਦੇ ਸਚੁ ਦੇ ਰਹੱਸ ਦਾ ਭੇਦ ਨਹੀਂ ਸੁਝਦਾ। ਉਸ ਦੀ ਬਾਣੀ, ਉਸ ਦੇ ਅੱਖਰ ਦੁਬਿਧਾ ਵਿਚ ਚੱਕਰ ਲਾਉਂਦੇ ਹਨ।

ਤਬ ਪਟੀ ਕੀ ਧਰਤੀ ਕਾ ਤਮਾਸਾ ਦੇਖਿ ਕਰਿ, ਬਾਬਾ ਕਰਤਾਰਪੁਰਿ ਆਇਆ। ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ, ਬੈਠਾ ਥਾ ਆਪਨੀ ਧਰਮਸਾਲਾ ਕੇ ਵਿਖੇ। ਅਰੁ ਇਕ ਕਵੀਸੁਰ ਆਇ ਗਏ, ਜਿ ਬਹੁਤ ਕਵਿ ਜਾਨਤੇ ਥੇ। ਅਰੁ ਬਹੁਤ ਸੁਘੜ ਚਤੁਰਾਈ ਜਾਨਤੇ ਥੇ। ਤਿਨਹੁ ਕਹਿਆ ਜਿ, "ਏ ਪਰਮੇਸੁਰ ਹਮ ਰਾਮ ਕ੍ਰਿਸ਼ਨ ਸਿਮਰਹਿ ਅਰੁ ਕਾਵ ਭੀ ਕਰਹਿ। ਪਰੁ ਹਮਾਰਾ ਕੋਈ ਨਾਮ ਲੇਤਾ ਨਾਹੀ ਅਰੁ ਨਾ ਹਮਾਰੀ ਕੋਇ ਕਵਿ ਹੀ ਸਿਖੈ। **ਨਾ ਕੋਈ ਹਮਾਰੇ ਤਾਈ ਮੰਨੇ ਅਰੁ ਨ ਕੋਈ ਹਮ ਕਉ ਜਾਣੈ**। ਹਮ ਕਵਿ ਭੀ ਐਸੀ ਕਰਤੇ ਹਹ, ਜਿਸ ਕਾ ਅਰਥੁ ਪਰਮਾਰਥੁ ਕੋਈ ਬਿਰਲਾ ਸਮਝਤਾ ਹੈ। ਅਰੁ ਇਸ ਕੇ ਸੀਧੇ ਪਦੇ ਅਰੁ ਸੀਧੇ ਹੀ ਸਲੋਕੁ, ਸੁ ਤਿਨ ਕਉ ਸਭ ਕੋਈ ਗਾਵੈ ਭੀ ਅਰੁ ਸੀਖੈ ਭੀ। **ਸੁਣੈ, ਸਮਝੈ, ਰੀਝੈ ਅਰੁ ਸੁਣਿ ਕਰਿ ਸਭ ਕੋਈ ਨਮਸਕਾਰੁ ਕਰੈ**। ਕਿ ਏਹੁ ਤਮਾਸਾ ਹੈ ਪਰਮੇਸੁਰ ਕਾ? ਇਬ ਸਭਿ ਮਿਲਿ ਕਰਿ ਚਲਹੁ, ਤੇ ਨਾਨਕ ਕਉ ਏਕ ਬਾਰ ਜਾਇ ਮਿਲ ਆਵਹਿ। ਤਬ ਜਿਉ ਬਾਬਾ ਨਾਨਕ ਬੈਠਾ ਥਾ ਤਿਉ ਇਕਤ੍ਰ ਹੋਇ ਕਰਿ ਕਿਤਨੇ ਕਿ ਬੈਸਨੋ ਆਇ ਨਿਕਸੇ। ਆਇ ਨਮਸਕਾਰੁ ਕੀਆ। ਰਾਮ ਕ੍ਰਿਸ਼ਨ ਕਰਿ ਕੈ ਬੈਸਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਬਲਿਹਾਰ ਜਾਉ, ਆਈਐ ਜੀ, ਬੈਸੀਐ ਜੀ"। ਤਬ ਉਨਹੁ ਰਾਮ ਰਾਮ ਕਰਿ ਕੈ ਗੁਰੂ ਬਾਬੇ ਕਉ ਪ੍ਰਸਨ ਕੀਆ ਜਿ "ਨਾਨਕ ਜੀ। **ਆਜੁ ਤੂ ਇਸੁ ਸੈਸਾਰ ਬੀਚਿ ਅਰੁ ਏਸੁ ਸਮੇ ਬੀਚਿ ਭਲਾ ਹੈਂ**। ਤੁਝ ਉਪਰਿ ਪਰਮੇਸੁਰ ਕੀ ਕਿਰਪਾ ਹੈ ਜੀ। ਦੇਖਾ ਜੀ, ਜਿ ਕੋਈ ਪਰਮੇਸੁਰ ਕੀ ਉਸਤਤਿ ਕਰੈ, ਸੁ ਭਲਾ ਕਿ ਬੁਰਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਜੀ, ਜਿ ਕੋਈ ਪਰਮੇਸੁਰ ਕੀ ਉਸਤਤਿ ਕਰੇ, ਸੋਈ ਭਲਾ ਹੈ"। ਤਬ ਉਨਹੁ ਕਹਿਆ ਜਿ, "ਜੀ ਬਲਿਹਾਰ ਜਾਉ। ਸਾ ਉਸਤਤਿ ਕਹੀਐ ਪਰਮੇਸੁਰ ਕੀ ਨਿਮਿਤਿ। ਪਰਮੇਸੁਰ ਕੀ ਦਰਗਹ ਜਿ ਕਵਿ ਪਰਵਾਨੁ ਪੜੈ, ਸੁ ਕਿਸੁ ਭਾਤਿ ਕੀ ਪੜੇ? ਕਵਿ ਜਿ ਕਹੀਐ, ਪਰਮੇਸੁਰ

ਜੀ ਕੀ ਉਸਤਤਿ ਜਿ ਹੋਇ ਅਰੁ ਜਿਤੁ ਪਰਮੇਸੁਰ ਖੁਸੀ ਹੋਇ, ਸੁ ਕਵਿ ਕਉਨੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਅਬ ਤੋ ਜ਼ਰੂਰ ਹੋਈ" ਜਬ ਇਨਹੁ ਕਹਿਆ ਜਿ ਪਰਮੇਸੁਰ ਕੇ ਅਰਥਿ, ਤਾਂ ਅਬ ਕਹਿਆ ਚਾਹੀਐ"। ਤਬ ਗੁਰੂ ਬਾਬਾ ਨਾਨਕ ਜੀ ਗਉੜੀ ਰਾਗ ਮਹਿ ਸਚ ਕੀ ਬਾਨੀ ਬੋਲਿ ਉਠਿਆ:-

**ਭਉ ਮੁਚੁ ਭਾਰਾ ਵਡਾ ਤੋਲੁ ॥**
**ਮਨ ਮਤਿ ਹਉਲੀ ਬੋਲੇ ਬੋਲੁ ॥**
**ਸਿਰਿ ਧਰਿ ਚਲੀਐ ਸਹੀਐ ਭਾਰੁ ॥**
**ਨਦਰੀ ਕਰਮੀ ਗੁਰ ਬੀਚਾਰੁ ॥1॥**
**ਭੈ ਬਿਨੁ ਕੋਇ ਨ ਲੰਘਸਿ ਪਾਰਿ ॥**
**ਭੈ ਭਉ ਰਾਖਿਆ ਭਾਇ ਸਵਾਰਿ ॥1॥ ਰਹਾਉ॥**
**ਭੈ ਤਨਿ ਅਗਨਿ ਭਖੈ ਭੈ ਨਾਲਿ ॥**
**ਭੈ ਭਉ ਘੜੀਐ ਸਬਦਿ ਸਵਾਰਿ ॥**
**ਭੈ ਬਿਨੁ ਘਾੜਤ ਕਚੁ ਨਿਕਚ ॥**
**ਅੰਧਾ ਸਚਾ ਅੰਧੀ ਸਟ ॥ 2 ॥**
**ਬੁਧੀ ਬਾਜੀ ਉਪਜੈ ਚਾਉ ॥**
**ਸਹਸ ਸਿਆਣਪ ਪਵੈ ਨ ਤਾਉ ॥**
**ਨਾਨਕ ਮਨਮੁਖਿ ਬੋਲਣੁ ਵਾਉ ॥**
**ਅੰਧਾ ਅਖਰੁ ਵਾਉ ਦੁਆਉ ॥3॥1॥**

[ਗਉੜੀ ਗੁਆਰੇਰੀ ਮਹਲਾ ੧ ਚਉਪਦੇ ਘਰ ੧।੧।(੧੫੧)]

ਤਬ ਜਿਤਨੇ ਓਇ ਬੈਸਨਉ ਥੇ, ਸੁ ਸਭਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਹੋਏ। ਲਾਗੇ ਜਪਣੇ, ਜਿ ਵਾਹੁਗੁਰੂ ਬਾਬਾ ਨਾਨਕੁ। ਉਨ ਕੇ ਮਨਿ ਸਾਂਤਿ ਆਈ।

ਮਿਹਰਬਾਨ ਵਾਲੀ ਜਨਮ ਸਾਖੀ, ੧੭੯

ਸਚ ਕੀ ਬਾਣੀ
sač kī bāṇī

ਨਾ ਕੋਈ ਹਮਾਰੇ ਤਾਈ ਮੰਨੇ ਅਰੁ ਨ ਕੋਈ ਹਮ ਕਉ ਜਾਣੈ
nā koī hmāre tāī mãne ar na koī ham kɔ jāṇɛ

ਸੁਣੈ, ਸਮਝੈ, ਰੀਂਝੈ ਅਰੁ ਸੁਣਿ ਕਰਿ ਸਭ ਕੋਈ ਨਮਸਕਾਰੁ ਕਰ
suṇɛ sámjɛ rı̃́jɛ ar suṇ kar sáb koī namaskār kar

ਆਜੁ ਤੂ ਇਸੁ ਸੈਸਾਰ ਬੀਚਿ ਅਰੁ ਏਸੁ ਸਮੇ ਬੀਚਿ ਭਲਾ ਹੈਂ
āj tū is sɛsār bīč ar es same bīč pàlā hɛ̃

ਭਉ ਮੁਚੁ ਭਾਰਾ ਵਡਾ ਤੋਲੁ
pɔ̀ muč pā̀rā waḍḍā tol

ਮਨ ਮਤਿ ਹਉਲੀ ਬੋਲੇ ਬੋਲੁ
man mat hɔlī bole bol

ਭੈ ਬਿਨੁ ਕੋਇ ਨ ਲੰਘਸਿ ਪਾਰਿ
pɛ̀ bin koe na lā́gas pār

ਭੈ ਭਉ ਰਾਖਿਆ ਭਾਇ ਸਵਾਰਿ
pɛ̀ pɔ̀ rākhiā pā̀e swār

ਭੈ ਭਉ ਘੜੀਐ ਸਬਦਿ ਸਵਾਰਿ
pɛ̀ pɔ̀ kàṛīɛ sabad swār

## ਸਚੇ ਸੰਦੜੈ ਨੇਹਿ saččе sãdṛɛ né

ਵਿਸ਼ੇਸ਼ਣ
ਠੀਕ, ਸਹੀ

## ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ

jīo vañɛ čɔ khãnīɛ saččе sãdṛɛ né

ਕਰਤਾ ਪੁਰਖ, ਪ੍ਰੀਤਮ ਦੇ ਪਿਆਰ ਵਿਚ ਜੇ ਤਨ ਕੋਹਲੂ ਵਿਚ ਵੀ ਪੀੜਿਆ ਜਾਵੇ ਤੇ ਏਨੇ ਦੁਖ ਵਿਚੋਂ ਵੀ ਭੋਰੀ, ਰਤਾ ਵੀ ਰੱਤ ਨਾ ਨਿਕਲੇ, ਜੇ ਜੀਅ ਦੇ ਚਾਰ ਟੁਕੜੇ ਵੀ ਹੋ ਜਾਣ ਤਾਂ ਵੀ ਸੁਆਮੀ ਦੀ ਪ੍ਰੀਤ ਨਾ ਟੁੱਟੇ।ਇਸ ਵਿਯੋਗ ਵਿਚ, ਇਸ ਜੁਦਾਈ ਵਿਚ ਰਾਤ ਦਿਨ, ਡੇਹ, ਮੇਲ ਨਹੀਂ ਹੁੰਦਾ ਤੇ ਮਨੁਖ ਭਟਕਦਾ ਰਹਿੰਦਾ ਹੈ।ਕਰਤਾ ਪੁਰਖ ਦੀ ਕੁਦਰਤ ਨਾਲ ਇਕਸਾਰ ਹੋਣਾ, ਉਸ ਦੇ ਸੰਜਮ ਵਿਚ ਚਲਣਾ, ਉਸ ਦੇ ਪਿਆਰ ਵਿਚ, ਉਸ ਦੀ ਆਰਾਧਨਾ ਵਿਚ ਜੀਉਣਾ ਗੁਰਮੁਖ ਦਾ ਕਰਤਵ ਹੈ।ਨੇਹ ਤੋਂ, ਪਿਆਰ ਤੋਂ ਵਾਂਝਾ ਮਨੁਖ ਆਪਣੇ ਕਰਤਾਰ ਤੋਂ ਦੂਰ ਹੋ ਜਾਂਦਾ ਹੈ।ਉਸ ਦਾ ਮਨ ਤਨ ਕੋਹਲੂ ਵਿਚ ਪੀੜਿਆ ਜਾਂਦਾ ਹੈ।ਇਹ ਵਿਯੋਗ, ਇਹ ਦੂਜਾ ਭਾਇ ਹੀ ਸਭ ਤੋਂ ਵੱਡਾ ਦੁਖ ਹੈ।

ਗੁਰਮੁਖ ਦਾ ਕਰਤਾਰ, ਸੱਜਣ ਰੰਗਲਾ ਹੈ।ਪਿਆਰ ਦੇ ਗੂੜ੍ਹੇ ਰੰਗਾਂ ਨਾਲ ਸਾਕਾਰ ਹੈ।ਉਸ ਦਾ ਰੰਗ ਮਜੀਠ, ਪੱਕਾ ਲਾਲ ਹੈ।ਉਹ ਕੋਰੇ ਕਪੜੇ ਤੇ ਪਾਹ, ਲਾਗ ਨਾਲ ਰੰਗਿਆ ਹੋਇਆ ਹੈ।ਉਸ ਵਿਚ ਪਵਿਤ੍ਰਤਾ ਹੈ।ਉਸ ਵਿਚ ਸਤਿ ਤੇ ਸੰਤੋਖ ਹੈ।ਇਹ ਸਚੁ ਤੇ ਸੰਜਮ ਦਾ, ਪਿਆਰ ਦਾ ਰੰਗ ਕਦੀ ਨਹੀਂ ਉਤਰਦਾ।ਇਹ ਸਦੀਵੀ ਰੰਗ ਹੈ।ਇਹ ਸਦੀਵੀ ਸੰਯੋਗ ਹੈ।ਇਸ ਨੂੰ ਕੁਝ ਹੋਰ, ਬਿਆ, ਨਹੀਂ ਲਗ ਸਕਦਾ।ਹਰੀ, ਕਰਤਾ ਪੁਰਖ ਆਪ ਹੀ ਵਰਤਦਾ ਹੈ।ਆਪ ਹੀ ਥਾਪਦਾ ਉਥਾਪਦਾ ਹੈ।ਉਹ ਸਿਰਜਣਹਾਰ ਨਿਰੰਕਾਰ ਹੈ।ਉਹ ਸੱਚਾ ਤੇ ਸੁੱਚਾ ਹੈ।ਉਹ ਸਤਿ ਤੇ ਸੰਜਮ ਦਾ ਮੁਜਸਮਾ ਹੈ।ਉਸ ਨਾਲ ਪ੍ਰੀਤ, ਉਸ ਨਾਲ ਮੇਲ ਮਨੁਖ ਨੂੰ ਸਚੁ ਦੀਆਂ ਲੀਹਾਂ ਤੇ ਪਾਉਂਦਾ ਹੈ।ਇਹ ਸੱਚੇ ਪਰਮਾਤਮਾ ਨਾਲ ਨੇਹਿ, ਉਸ ਦੇ ਮਜੀਠ ਰੰਗ ਵਿਚ ਰੰਗਿਆ ਜਾਣਾ ਮਨੁਖ ਦੇ ਵੱਡੇ ਭਾਗ ਹਨ।ਏਸੇ ਵਿਚ ਸਤਿ ਹੈ, ਸਦਾਕਤ ਹੈ, ਸਿੱਧੀ ਹੈ।ਕਰਤਾ ਪੁਰਖ ਆਪ ਹੀ ਆਪਣੇ ਜੀਅ ਜੰਤ ਨੂੰ ਸਿਰਜਦਾ ਹੈ ਤੇ ਆਪ ਹੀ ਉਹਨਾਂ ਨੂੰ ਉਹਨਾਂ ਦੇ ਕਰਮਾਂ ਅਨੁਸਾਰ ਧੰਦੇ ਲਾਉਂਦਾ ਹੈ।ਉਸ ਦੇ ਹੁਕਮ ਵਿਚ, ਉਸ ਦੇ ਸੰਜਮ ਵਿਚ ਕਈ ਕਰਮ ਕਰਦੇ ਹਨ ਤੇ ਕਈ ਕੁਕਰਮ।ਕਈ ਭਗਤੀ ਵਿਚ ਜੀਵਨ ਬਿਤਾਉਂਦੇ ਹਨ ਤੇ ਕਈ ਦੁਬਿਧਾ ਵਿਚ, ਦੁਵੰਦਾਂ ਵਿਚ ਫਸੇ ਭਟਕਦੇ ਰਹਿੰਦੇ ਹਨ।ਗੁਰਮੁਖ ਕਾਦਰ ਦੀ ਕੁਦਰਤ ਦੇ ਸਚੁ ਤੇ ਸੰਜਮ ਨੂੰ ਸਮਝਣ ਦਾ ਯਤਨ ਕਰਦੇ ਹਨ ਤੇ ਸਦਾ ਸੁਖੀ ਰਹਿੰਦੇ ਹਨ।ਉਹਨਾਂ ਦੀ ਦੁਬਿਧਾ ਸਤਿ ਤੇ ਸੰਤੋਖ ਵਿਚ ਬਦਲ ਜਾਂਦੀ ਹੈ।ਮਨ ਇਕਾਗਰ ਤੇ ਇਕਸਾਰ ਹੋ ਜਾਂਦਾ ਹੈ।

ਸਲੋਕੁ ਮਃ ੩ ॥ ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥ **ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ** ॥ ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥ ੧ ॥ ਮਃ ੩ ॥ **ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ** ॥ ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥ **ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ** ॥ ੨ ॥ ਪਉੜੀ ॥ ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥ **ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ** ॥ ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥ **ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ** ॥ ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥ ੫ ॥

ਅ.ਗ.ਮ.੩, ੬੪੪

ਸਚੇ ਸੰਦੜੈ ਨੇਹਿ

sačče sãdṛɛ né

ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ

jīo wañɛ čɔ khanīɛ sačče sãdṛɛ né

ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ

sajjaṇ mɛḍā rãgulā rãg lāe man le

ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ

nānak rãg na utrɛ biā na laggɛ ke

ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ

har āpe srisṭ swār sir tȁdɛ lāedā

ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ

iknā mārag pāe ik újaṛ pāidā

**ਸਚੇ ਰਤੇ** sačče ratte

ਨਾਂਵ ਪੁਲਿੰਗ

ਸਚੁ ਵਿਚ, ਸਤਿ ਵਿਚ ਰੱਤੇ ਹੋਏ, ਸਚੁ ਦੇ ਰਹੱਸ ਨੂੰ ਸਮਝਦੇ

**ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ**

sačče ratte se nirmle sadā saččī soe

ਸਤਿਗੁਰ ਦੇ ਸਚੁ ਵਿਚ ਰੱਤਿਆ ਗੁਰਮੁਖ ਨਿਰਮਲ ਹੁੰਦਾ ਹੈ। ਉਸ ਦੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਮੈਲ ਉਤਰ ਜਾਂਦੀ ਹੈ। ਸਤਿਗੁਰ ਦੀ ਸੱਚੀ ਤੇ ਸੁੱਚੀ ਬਾਣੀ ਦਾ ਸਿਮਰਨ ਗੁਰਮੁਖ ਦੇ ਕਪਾਟ ਖੋਹਲ ਦੇਂਦਾ ਹੈ। ਉਸ ਨੂੰ ਇਸ ਤੇ ਉਸ ਦੁਨੀ ਦੀ ਸੋਝੀ ਆਉਂਦੀ ਹੈ। ਸਤਿਗੁਰ ਦੀ ਬਾਣੀ ਦਾ ਸਚੁ ਨਿਰਮਲ ਹੈ, ਨਿਰਭਉ ਹੈ। ਇਹ ਸਚੁ ਕਰਤਾਰ ਦੀ ਕੁਦਰਤ, ਉਸ ਦੇ ਬ੍ਰਹਮੰਡ ਦੇ ਰਹੱਸ ਨੂੰ ਉਜਾਗਰ ਕਰਦਾ ਹੈ। ਇਹ ਸਚੁ ਸਤਿ ਹੈ। ਕਾਦਰ ਦੇ ਪਰਗਾਸ ਦਾ ਸੰਜਮ ਹੈ। ਸਤਿਗੁਰ ਇਕ ਐਸਾ ਪਾਰਸ ਹੈ ਜਿਸ ਨਾਲ ਲਗ ਕੇ ਲੋਹਾ ਸੋਨਾ ਬਣ ਜਾਂਦਾ

ਹੈ।ਇਸ ਦੀ ਸੰਗਤ ਵਿਚ ਗੁਰਮੁਖ ਬਿਖੜੇ ਰਾਹਾਂ ਨੂੰ ਛਡ ਕੇ ਸਤਿ, ਸੰਤੋਖ ਦੇ ਰਾਹ ਪੈਂਦਾ ਹੈ।ਸਤਿਗੁਰ ਸ਼ਬਦ ਵਿਚ ਲੀਨ ਗੁਰਮੁਖ ਕਰਤਾਰ ਦੀ ਜੋਤ ਨਾਲ ਆਪਣੀ ਜੋਤ ਮਿਲਾ ਦੇਂਦਾ ਹੈ।ਫਿਰ ਕਾਦਰ ਦੀ ਕੁਦਰਤ ਦੇ ਕਿਸੇ ਅੰਸ਼ ਵਿਚ ਕੋਈ ਭੇਦ ਨਹੀਂ ਰਹਿੰਦਾ, ਕੋਈ ਵਿਤਕਰਾ ਨਹੀਂ ਰਹਿੰਦਾ।ਮਨਮੁਖ ਆਪਣੇ ਅਭਿਮਾਣ ਵਿਚ, ਹਉਮੈ ਵਿਚ ਦੂਜੇ ਭਾਇ ਵਿਚ ਲੱਗਾ ਰਹਿੰਦਾ ਹੈ।ਦੁਨੀਆਂ ਦੇ ਵਿਕਾਰਾਂ ਵਿਚ ਫਸਿਆ ਆਪਣੇ ਕਰਤਾਰ ਨੂੰ ਭੁਲ ਜਾਂਦਾ ਹੈ।ਆਪਣੇ ਸੁਆਮੀ, ਅਗਮ ਅਗੋਚਰ ਦੇ ਅਨਹਦ ਨਾਦ ਵਿਚ ਲੀਨ ਹੋਣ ਦੀ ਬਜਾਏ ਆਪ ਹੁਦਰਾ ਬਣ ਜਾਂਦਾ ਹੈ ਤੇ ਲੋਭ ਮੋਹ ਦੇ ਚੱਕਰ ਵਿਚ ਆਪਣੀ ਹੋਂਦ ਤੋਂ ਵੀ ਅਵੇਸਲਾ ਹੋ ਜਾਂਦਾ ਹੈ।ਗੁਰਮੁਖ ਦੀ ਹੋਂਦ ਉਸ ਦੇ ਕਰਤਾਰ ਦੀ ਹੋਂਦ ਹੁੰਦੀ ਹੈ।ਉਹ ਆਪਣੀ ਹੋਂਦ ਨੂੰ ਨਿਵੇਕਲੀ ਨਹੀਂ ਸਮਝਦਾ।ਉਹ ਆਪਣੀ ਹੋਂਦ ਨੂੰ ਆਪਣੇ ਸੁਆਮੀ ਦੀ ਹੋਂਦ ਵਿਚ ਮਿਲਾ ਦੇਂਦਾ ਹੈ।ਉਸ ਦੀ ਜੋਤ ਵਿਚ ਆਪਣੀ ਜੋਤ ਨੂੰ ਇਕਸਾਰ ਕਰਦਾ ਹੈ।ਸਤਿਗੁਰ ਦੇ ਸ਼ਬਦ ਦੇ ਸਚੁ ਵਿਚ ਸੱਚਾ ਤੇ ਸੁੱਚਾ ਜੀਵਨ ਬਿਤਾਉਂਦਾ ਹੈ।ਗੁਰੂ ਬਿਨਾਂ, ਕਾਦਰ ਦੇ ਭੈ ਬਿਨਾਂ ਇਹ ਦੈਵੀ ਸਚੁ ਨਹੀਂ ਮਿਲਦਾ।ਸਤਿਗੁਰ ਦੇ ਸ਼ਬਦ ਬਿਨਾਂ ਇਸ ਦੀ ਸੋਝੀ ਨਹੀਂ ਆਉਂਦੀ।ਕਾਦਰ ਅਗਮ ਅਗੋਚਰ ਹੈ।ਨਿਰਭਉ ਨਿਰਵੈਰ ਹੈ।ਉਸ ਦੀ ਕਾਇਨਾਤ ਉਸ ਦੇ ਸੰਜਮ ਵਿਚ, ਉਸ ਦੀ ਜੁਗਤ ਵਿਚ ਬੱਧੀ ਵਿਚਰਦੀ ਹੈ।ਉਸ ਦੇ ਨਿਰਮਲ ਤੇ ਨਿਰਾਲਮ ਪੰਧ ਵਿਚ ਸਾਰੇ ਪੰਧ ਹਨ।ਉਸ ਦੇ ਸਚੁ ਵਿਚ, ਉਸ ਦੇ ਸਤਿ ਵਿਚ ਸਭ ਵਿਧੀਆਂ ਹਨ, ਸਾਰੇ ਰਾਹ ਹਨ।ਹਠ ਕਠ ਕਰਨ ਵਾਲੇ ਯੋਗੀ ਜੰਗਮ ਦੁਬਿਧਾ ਵਿਚ ਫਸੇ ਰਹਿੰਦੇ ਹਨ।ਆਪਣੇ ਜਪ ਤਪ ਦੀ ਹਉਮੈ ਉਹਨਾਂ ਨੂੰ ਕਰਤਾਰ ਦੇ ਸਚ ਤੋਂ ਦੂਰ ਰਖਦੀ ਹੈ।ਉਹ ਨਿਰਮਲ ਹੋਣ ਦੀ ਬਜਾਏ ਹੋਰ ਗੰਦੇ ਹੋ ਜਾਂਦੇ ਹਨ।ਉਹਨਾਂ ਦੀ ਮੈਲ ਤੀਰਥ ਇਸ਼ਨਾਨ ਨਾਲ ਨਹੀਂ ਲਹਿੰਦੀ।ਦੈਵੀ ਸਤਿਗੁਰ ਦਾ ਸ਼ਬਦ ਹੀ ਮਨੁਖ ਨੂੰ ਨਿਰਮਲ ਕਰਦਾ ਹੈ।ਕੇਵਲ ਸਤਿਗੁਰ ਦਾ ਸਚੁ ਹੀ ਸੁੱਚਾ ਹੈ, ਨਿਰਮਲ ਹੈ।ਇਸ ਸਚੁ ਦਾ ਸਿਮਰਨ ਕਰਤਾਰ ਦੇ ਬ੍ਰਹਮੰਡ ਦੀ ਜੁਗਤ ਦੀ ਸੋਝੀ ਦੇਂਦਾ ਹੈ।ਸਭ ਦੁਬਿਧਾ, ਸਭ ਦੁਵੰਦ ਦੂਰ ਕਰਦਾ ਹੈ।ਇਸ ਸਚੁ ਦੇ ਆਸਰੇ ਸਾਰਾ ਬ੍ਰਹਮੰਡ ਇਕ ਸੁਰ ਵਿਚ ਇਕਸਾਰ ਚਲ ਰਿਹਾ ਹੈ।ਇਹ ਸਚੁ ਹੀ ਬ੍ਰਹਮੰਡ ਦੀ ਹੋਂਦ ਹੈ।

**ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥ ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥ ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥ ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥ ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥ ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥੨॥ ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥**

ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥੩॥ ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥ **ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ** ॥੪॥ ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ ॥ **ਪੂਰੇ ਗੁਰ ਤੇ ਸਤਸੰਗਤਿ ਊਪਜੈ** ਸਹਜੇ ਸਚਿ ਸੁਭਾਇ ॥੫॥ ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥ ਜਿਨਿ੍ ਕੀਤੇ ਤਿਸੈ ਨ ਜਾਣਨੀ੍ ਬਿਨੁ ਨਾਵੈ ਸਭਿ ਚੋਰ ॥੬॥

ਅ. ਗ. ਮ. ੩, ੪੨੭

ਸਚੇ ਰਤੇ
sačče ratte

ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ
sačče ratte se nirmle sadā saččī soe

ਏ ਮਨ ਰੂੜੇ੍ ਰੰਗੁਲੇ ਤੂੰ ਸਚਾ ਰੰਗੁ ਚੜਾਇ
e man rūṛe rãgle tū̃ saččā rãg čṛãe

ਹਮ ਨੀਚ ਮੈਲੇ ਅਤਿ ਅਭਿਮਾਨੀ
ham nīč mɛle at ábimānī

ਬਿਨੁ ਗੁਰ ਕੋਇ ਨ ਰੰਗੀਐ
bin gur koe na rãgīɛ

ਗੁਰਿ ਮਿਲਿਐ ਰੰਗੁ ਚੜਾਉ
gur miliɛ rãg čṛão

ਬਿਨੁ ਭੈ ਕਰਮ ਕਮਾਵਣੇ
bin pὲ karm kmāwṇe

ਝੂਠੇ ਠਾਉ ਨ ਕੋਇ
čū̀ṭhe ṭhāo na koe

ਪੂਰੇ ਗੁਰ ਤੇ ਸਤਸੰਗਤਿ ਊਪਜੈ
pūre gur te satsãgat ūpjɛ

**ਸਚੇ ਤੇਰੇ ਖੰਡ** sačče tere khãḍ

ਵਿਸ਼ੇਸ਼ਣ
ਕਰਤਾਰ ਦੇ ਸਭ ਖੰਡ, ਬ੍ਰਹਮੰਡ, ਧਰਤੀ, ਆਕਾਸ਼ ਸੱਚੇ ਤੇ ਸੁੱਚੇ ਹਨ

**ਸਚੇ ਤੇਰੇ ਖੰਡ ਸਚੇ ਬ੍ਰਹਮੰਡ**
sačče tere khãḍ sačče brέmãḍ

ਕਾਦਰ ਦੇ ਸਭ ਖੰਡ ਬ੍ਰਹਮੰਡ ਸੱਚੇ ਹਨ। ਉਹਨਾਂ ਦਾ ਆਕਾਰ, ਉਹਨਾਂ ਦਾ ਆਧਾਰ ਉਸ ਅਗਮ ਅਗੋਚਰ ਨਿਰੰਕਾਰ ਦੇ ਸਚਿ ਤੇ, ਸਤਿ ਤੇ ਖੜ੍ਹਾ ਹੈ। ਇਹ ਸਚਿ ਕੁਦਰਤ ਦਾ ਸੰਜਮ ਹੈ। ਇਹ ਸਚਿ ਸਦੀਵੀ ਹੈ। ਬ੍ਰਹਮੰਡ ਦੀ ਹੋਂਦ ਇਸ ਸਚਿ ਕਾਰਨ ਹੋਈ। ਇਸ ਹੋਂਦ ਤੋਂ, ਇਸ ਉਪਜ ਤੋਂ ਪਹਿਲਾਂ ਵੀ ਇਹ ਸਚਿ ਕਾਇਆ ਸੀ, ਇਸ ਹੋਂਦ ਤੋਂ ਪਿੱਛੇ ਵੀ ਇਹ ਸਚਿ ਕਾਇਮ ਰਹੇਗਾ। ਇਹ ਸਚਿ ਕੁਦਰਤ ਦਾ ਸੰਜਮ ਹੈ, ਸਤਿ ਹੈ। ਇਸ ਸਚਿ ਦੇ ਸਿਮਰਨ ਨਾਲ ਗੁਰਮੁਖ ਸੱਚੀ ਤੇ ਸੁੱਚੀ ਜ਼ਿੰਦਗੀ ਜੀਉਂਦਾ ਹੈ। ਇਸ ਸਚਿ ਦੇ ਆਸਰੇ ਸਾਰਾ ਸੰਸਾਰ,

ਸਾਰਾ ਜਗ ਉਪਜਦਾ ਬਿਨਸਦਾ ਹੈ। ਇਸ ਸਚਿ ਦਾ ਸੰਜਮ ਬ੍ਰਹਮੰਡ ਦੀ ਹਰ ਚਾਲ ਨੂੰ ਸਹੀ ਰਸਤੇ ਤੇ ਰਖਦਾ ਹੈ। ਗੁਰਮੁਖ ਕਰਤਾਰ ਦੇ ਇਸ ਸੱਚੇ ਸੰਜਮ ਵਿਚ ਸਤਿ ਸੰਤੋਖ ਵਿਚ ਰਹਿੰਦਾ ਹੈ। ਇਸ ਸਚਿ ਦੀ ਸੋਝੀ ਨਾਲ, ਇਸ ਦੇ ਅਨਹਦ ਨਾਦ ਨਾਲ ਇਕਸੁਰ ਹੋ ਕੇ ਗੁਰਮੁਖ ਸਦਾ ਸੱਚਾ ਤੇ ਸੁੱਚਾ ਰਹਿੰਦਾ ਹੈ। ਉਸ ਦੇ ਸਭ ਕਿਲਬਿਖ ਦੂਰ ਹੋ ਜਾਂਦੇ ਹਨ। ਉਸ ਦੇ ਸਭ ਦੁਵੰਦ ਮਿਟ ਜਾਂਦੇ ਹਨ। ਕਰਤਾਰ ਦੇ ਸੱਚ ਵਿਚ ਸਾਰਾ ਬ੍ਰਹਮੰਡ ਅਨਹਦ ਸਚਿ ਵਿਚ, ਉਸ ਦੀ ਸੱਚੀ ਤੇ ਸੁੱਚੀ ਧੁਨੀ ਵਿਚ ਇਕਸੁਰ ਰਹਿੰਦਾ ਹੈ। ਉਸ ਦੀ ਚਾਲ ਵਿਚ, ਉਸ ਦੇ ਵਿਵਹਾਰ ਵਿਚ ਕਦੀ ਕੋਈ ਵਿਘਣ ਨਹੀਂ ਪੈਂਦਾ। ਗੁਰਮੁਖ ਉਸ ਦੇ ਧਿਆਨ ਵਿਚ, ਉਸ ਦੇ ਸਿਮਰਨ ਵਿਚ ਸਦਾ ਅਡੋਲ ਰਹਿੰਦਾ ਹੈ। ਉਸ ਵਿਚ ਸਦਾ ਇਕਸਾਰਤਾ ਰਹਿੰਦੀ ਹੈ। ਉਸ ਵਿਚ ਕਦੀ ਕੋਈ ਊਚ ਨੀਚ ਨਹੀਂ ਆਉਂਦੀ। ਉਸ ਦਾ ਜੀਵਨ ਸਦਾ ਇਕਸਾਰ ਤੇ ਇਕਗਰ ਰਹਿੰਦਾ ਹੈ। ਕਰਤਾਰ ਦੇ ਸਚਿ ਦੀ ਸਿਫਤ ਸਾਲਾਹ ਵਿਚ ਜੀਵਨ ਬਿਤਾ ਕੇ ਗੁਰਮੁਖ ਸਦਾ ਆਪਣੇ ਸਤਿਗੁਰ ਦਾ ਸੇਵਕ ਬਣਦਾ ਹੈ ਤੇ ਉਸ ਨੂੰ ਕਦੀ ਕੋਈ ਤੌਖਲਾ ਨਹੀਂ ਰਹਿੰਦਾ। ਉਹ ਆਵਣ ਜਾਵਣ ਤੋਂ ਮੁਕਤ ਹੋ ਜਾਂਦਾ ਹੈ। ਜਿਹੜੇ ਮਨਮੁਖ ਇਸ ਸਚਿ ਤੋਂ ਵਾਂਝੇ ਰਹਿੰਦੇ ਹਨ, ਜਿਹੜੇ ਸਚਿ ਦੇ ਪੰਧ ਨੂੰ ਤਜ ਦੇਂਦੇ ਹਨ, ਉਹ ਜਮਣ ਮਰਨ ਦੇ ਕਚ ਨਿਕਚ ਵਿਚ ਘੁੰਮਦੇ ਰਹਿੰਦੇ ਹਨ। ਸਥਿਰਤਾ, ਅਸਥਿਰਤਾ ਦੀ ਉਪਜ ਬਿਨਸ ਉਹਨਾਂ ਦਾ ਭਾਗ ਬਣ ਜਾਂਦੀ ਹੈ। ਗੁਰਮੁਖ ਇਸ ਕਚ ਨਿਕਚ ਤੋਂ ਬਚ ਜਾਂਦਾ ਹੈ। ਕਰਤਾਰ ਦਾ ਸਚਿ, ਉਸ ਦੇ ਸੱਚੇ ਖੰਡ ਬ੍ਰਹਮੰਡ ਉਸ ਨੂੰ ਨਿਰੰਕਾਰ ਦੇ ਸਚਿ ਦਾ ਸੰਜਮ ਸਮਝਾਉਂਦੇ ਹਨ। ਉਸ ਦੇ ਸਿਮਰਨ ਵਿਚ, ਉਸ ਦੇ ਧਿਆਨ ਵਿਚ ਜਿਹੜੀ ਸੋਝੀ ਉਸ ਨੂੰ ਹੁੰਦੀ ਹੈ, ਉਸ ਦੇ ਆਸਰੇ ਉਸ ਦਾ ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਉਹ ਕਰਤਾਰ ਦੇ ਸੱਚੇ ਖੰਡਾਂ ਬ੍ਰਹਮੰਡਾਂ ਦੀ ਸੱਚੀ ਬਿਧਿ ਅਨੁਸਾਰ ਜੀਵਨ ਬਿਤਾਉਂਦਾ ਹੈ। ਉਸ ਦੇ ਸਚਿ ਵਿਚ ਸਮਾਅ ਜਾਂਦਾ ਹੈ।

**ਸਚੇ ਤੇਰੇ ਖੰਡ ਸਚੇ ਬ੍ਰਹਮੰਡ** ॥ ਸਚੇ ਤੇਰੇ ਲੋਅ ਸਚੇ ਆਕਾਰ ॥ **ਸਚੇ ਤੇਰੇ ਕਰਣੇ ਸਰਬ ਬੀਚਾਰ** ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ **ਸਚਾ ਤੇਰਾ ਕਰਮੁ ਸਚਾ ਨੀਸਾਣੁ** ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ **ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ** ॥ ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥

ਅ. ਗ. ਮ. ੧, ੪੬੩

**ਸਚੇ ਤੇਰੇ ਖੰਡ**
sačče tere khãḍ

**ਸਚੇ ਤੇਰੇ ਖੰਡ ਸਚੇ ਬ੍ਰਹਮੰਡ**
sačče tere khãḍ sačče brɛmãḍ

**ਸਚੇ ਤੇਰੇ ਕਰਣੇ ਸਰਬ ਬੀਚਾਰ**
sačče tere karṇe sarb bīčār

**ਸਚਾ ਤੇਰਾ ਕਰਮੁ ਸਚਾ ਨੀਸਾਣੁ**
saččā terā karm saččā nīsāṇ

**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ**
saččī terī qudrat sačče pātsá

## **ਸੰਜ ਸੁਬਾਹ** sãj súbā

ਨਾਂਵ, ਇਸਤਰੀਲਿੰਗ
ਸਵੇਰੇ, ਸੁਵਖਤੇ

**ਰਾਂਝਾ ਸੰਜ ਸੁਬਾਹ ਸੰਮਾਲੇਂ ਮਹੀਂ ਨੂੰ**
rā̃́jā sãj súbā sãmālẽ mahī̃ nū̃

ਰਾਂਝਾ ਸਵੇਰੇ ਸਵੇਰੇ ਮਹੀਂ ਬਾਹਰ ਕੱਢ ਕੇ ਬੇਲੇ ਨੂੰ ਲੈ ਜਾਂਦਾ ਹੈ। ਉਸ ਦੀਆਂ ਮਹੀਆਂ ਕਾਲੀਆਂ ਵੀ ਹਨ, ਭੂਰੀਆਂ ਵੀ। ਸੁਹਣੀਆਂ ਵੀ, ਕੋਝੀਆਂ ਵੀ। ਉਹ ਸਭ ਨੂੰ ਪਿਆਰ ਨਾਲ ਬੇਲੇ ਲੈ ਜਾਂਦਾ ਹੈ। ਹਰੀ ਹਰੀ ਘਾਹ ਖਾਂਦੀਆਂ ਰਾਂਝੇ ਦੀਆਂ ਮਹੀਆਂ ਟਪਦੀਆਂ ਖੇਲਦੀਆਂ ਹਨ। ਦਰਿਆ ਦਾ ਠੰਢਾ ਤੇ ਪਵਿਤ੍ਰ ਪਾਣੀ ਪੀਂਦੀਆਂ ਹਨ। ਫਕੀਰ ਦਾ ਰਾਂਝਾ ਉਸ ਦਾ ਕਾਦਰ ਹੈ ਜਿਹੜਾ ਆਪਣੀਆਂ ਮਹੀਆਂ, ਆਪਣੀ ਕਾਇਨਾਤ, ਆਪਣੇ ਜੀਅ ਜੰਤ ਨੂੰ ਹਰੇ ਭਰੇ ਬੇਲੇ ਵਿਚ ਲਿਜਾ ਕੇ ਉਹਨਾਂ ਦੀ ਸੇਵਾ ਕਰਦਾ ਹੈ। ਸੰਝ ਸਵੇਰੇ ਹੀ ਫਕੀਰ ਦਾ ਰਾਂਝਾ, ਫਕੀਰ ਦਾ ਮਾਹੀ, ਉਸਦੀ ਸਾਰੀ ਕਾਇਨਾਤ ਦਾ ਵਾਰਿਸ ਆਪਣੀ ਮਲਕੀਅਤ ਦੀ ਰਾਖੀ ਕਰਦਾ ਹੈ। ਉਹਨਾਂ ਦੀ ਖ਼ੁਰਾਕ ਦਾ, ਉਹਨਾਂ ਦੇ ਪਾਣੀ ਧਾਣੀ ਦਾ ਪਰਬੰਧ ਕਰਦਾ ਹੈ।

**ਰਾਂਝਾ ਸੰਜ ਸੁਬਾਹ ਸੰਮਾਲੇਂ ਮਹੀਂ ਨੂੰ,**
ਕਦੇ ਭੀ ਅਸਾਂ ਸਾਲੀਆਂ ਨੂੰ।
ਨਿਤ ਕੀਲੀਆਂ ਕਾਲੀਆਂ ਸੋਹਣਿਆਂ ਨੂੰ,
ਕਦੇ ਭੀ ਕੋਹਜੀਆਂ ਕਾਲੀਆਂ ਨੂੰ।
**ਹਥ ਘੱਤੇ ਉਠਾ ਉਠਾ ਗਈਆਂ ਨੂੰ,**
ਛੇੜੇ ਜੇ ਠੁਮ ਠੁਮ ਚਾਲੀਆਂ ਨੂੰ।
ਲਾਇਕ ਤੇ ਨਾਲਾਇਕ ਵੇਖਣਾ,
ਕਹੇ ਪੈ ਲਾਉਬਾਲੀਆਂ ਨੂੰ।
**ਹੈਦਰ ਨਾਉਮੀਦ ਨ ਥੀਉ,**
**ਉਹ ਰਦ ਨ ਕਰੇ ਸਵਾਲੀਆਂ ਨੂੰ।**
ਕਲਾਮ ਅਲੀ ਹੈਦਰ, ੧੫੩

ਸੰਜ ਸੁਬਾਹ
sãj súbā

ਰਾਂਝਾ ਸੰਜ ਸੁਬਾਹ ਸੰਮਾਲੇਂ ਮਹੀਂ ਨੂੰ
rā̃́jā sãj súbā sãmālẽ mahī̃ nū̃

ਹਥ ਘੱਤੇ ਉਠਾ ਉਠਾ ਗਈਆਂ ਨੂੰ
hath kàtte uṭhā uṭhā gaīā̃ nū̃

ਹੈਦਰ ਨਾਉਮੀਦ ਨ ਥੀਉ
hɛdar nāumīd nā thīo

ਉਹ ਰਦ ਨ ਕਰੇ ਸਵਾਲੀਆਂ ਨੂੰ

ó rad nā kare swālīā̃ nū̃

**ਸੱਜਣ** sajjaṇ

ਵਿਸ਼ੇਸ਼ਣ, ਪੁਲਿੰਗ
ਦੋਸਤ, ਮਿਤ੍ਰ, ਸਾਥੀ

**ਮੇਰਾ ਸੋਹਣਾ ਸਜਣ ਘਰਿ ਆਇਆ ਈ**

merā sóṇā sajjaṇ kàr āiā ī

ਸਾਰੀਆਂ ਆਸਾਂ ਪੂਰੀਆਂ ਹੋਈਆਂ। ਪ੍ਰੀਤ ਦੀ ਡੋਰ ਪੱਕੀ ਹੋਈ। ਸੁਹਣਾ ਸੱਜਣ ਘਰ ਆਇਆ। ਜਿਸ ਦੀ ਏਨੀ ਉਡੀਕ ਸੀ, ਜਿਸ ਵਾਸਤੇ ਸੌ ਸੁਖਨਾ ਸੁੱਖੀਆਂ ਸਨ, ਉਹ ਘਰ ਆਇਆ। ਸਭ ਸਹੇਲੀਆਂ ਨਾਲ ਰਲ ਕੇ ਝੁਰਮਟ ਪਾਇਆ। ਸਭ ਨੇ ਮੁਬਾਰਕਾਂ ਦਿੱਤੀਆਂ। ਸੱਜਣ ਦਾ, ਦੋਸਤ ਮਿਤ੍ਰ ਦਾ ਘਰ ਆਉਣਾ ਸੁਹਾਵਣਾ ਹੈ। ਰਬ ਦੀ ਮਿਹਰ ਹੁੰਦੀ ਹੈ ਤਾਂ ਪਿਆਰ ਦੀ ਪੂਰਤੀ ਹੁੰਦੀ ਹੈ। ਬਿਰਹੋਂ ਮਿਲਾਪ ਵਿਚ ਬਦਲ ਜਾਂਦੀ ਹੈ। ਸੁਹਣਾ ਸੱਜਣ ਮਾਲਕ ਆਪ ਹੈ, ਰਬ ਆਪ ਹੈ। ਜਦੋਂ ਫਕੀਰ ਦੀ ਦੁਆ ਹੁੰਦੀ ਹੈ, ਪਿਆਰ ਦੀ ਰਮਜ਼ ਸਮਝੀ ਜਾਂਦੀ ਹੈ। ਵਿਛੜੇ ਦਿਲ ਮਿਲ ਜਾਂਦੇ ਹਨ। ਸਾਰੀ ਕਾਇਨਾਤ, ਸਾਰੀ ਕੁਦਰਤ ਬਹਾਰ ਨਾਲ, ਚਾਅ ਨਾਲ ਖਿੜ ਜਾਂਦੀ ਹੈ। ਇਹ ਮਿਲਨੀ, ਇਹ ਪ੍ਰੀਤ ਸੱਚੀ ਤੇ ਸੁੱਚੀ ਹੈ। ਇਹ ਇਲਾਹੀ ਦਾਤ ਹੈ। ਇਸ ਨਾਲ ਸੱਜਣ ਨਾਲ ਮੇਲ ਹੁੰਦਾ ਹੈ। ਸੱਚੇ ਤੇ ਸੁੱਚੇ ਜੀਵਨ ਦਾ ਆਗਾਜ਼ ਹੁੰਦਾ ਹੈ। ਸਾਰਾ ਵਾਤਾਵਰਨ ਸ਼ੁਭ ਤੇ ਭਾਗਾਂ ਵਾਲਾ ਹੋ ਜਾਂਦਾ ਹੈ। ਵਿਹੜਾ ਸੁਹਾਵਣਾ ਹੁੰਦਾ ਹੈ। ਮੱਥੇ ਤੇ ਨੂਰ ਚਮਕਦਾ ਹੈ। ਮੁਰਸ਼ਦ ਦੀ ਮਿਹਰ ਨਾਲ ਸਾਰੇ ਮੰਤਵ ਪੂਰੇ ਹੋ ਜਾਂਦੇ ਹਨ। ਸ਼ਾਹ ਹੁਸੈਨ ਫਕੀਰ ਵਜਦ ਵਿਚ ਆ ਜਾਂਦਾ ਹੈ।

ਤੁਸੀਂ ਰਲ ਮਿਲਿ ਦੇਹੁ ਮੁਮਾਰਖਾਂ,
**ਮੇਰਾ ਸੋਹਣਾ ਸਜਣ ਘਰਿ ਆਇਆ ਈ॥**
ਜਿਸ ਨੂੰ ਮੈਂ ਢੂੰਢੇਂਦੀ ਵੱਤਾਂ,
**ਸੋ ਸਜਣ ਮੈਂ ਪਾਇਆ ਈ॥**
ਵੇਹੜਾ ਤਾਂ ਭਿਆ ਸੁਹਾਵਣਾ,
**ਮਾਥੇ ਨੂਰ ਸੁਹਾਇਆ ਈ॥**
ਕਹੈ ਹੁਸੈਨ ਫ਼ਕੀਰ ਨਿਮਾਣਾ,
**ਮੁਰਸ਼ਦ ਦੋਸਤ ਮਿਲਾਇਆ ਈ॥**

ਸ਼ਾਹ ਹੁਸੈਨ, ੧੩੧

ਸਜਣ
sajjaṇ

ਮੇਰਾ ਸੋਹਣਾ ਸਜਣ ਘਰਿ ਆਇਆ ਈ
merā sóṇā sajjaṇ kàr āiā ī

ਸੋ ਸਜਣ ਮੈਂ ਪਾਇਆ ਈ
so sajjaṇ mɛ̃ pāiā ī

ਮਾਥੇ ਨੂਰ ਸੁਹਾਇਆ ਈ
māthe nūr suhāiā ī

ਮੁਰਸ਼ਦ ਦੋਸਤ ਮਿਲਾਇਆ ਈ
muršad dost milāiā ī

**ਸਜਣ** sajjaṇ

ਵਿਸ਼ੇਸ਼ਣ, ਨਾਂਵ, ਪੁਲਿੰਗ
ਸਾਥੀ ਜੀਹਦੇ ਨਾਲ ਨਿਭਦੀ ਹੈ, ਜਿਸ ਦੇ ਆਸਰੇ ਮਨੁਖ ਦਿਨ ਕਟਦਾ ਹੈ

**ਸਜਣ ਦੇ ਹਥਿ ਬਾਂਹ ਅਸਾਡੀ**

sajjan de hath bā̃ asāḍī

ਸ਼ਾਹ ਹੁਸੈਨ ਫਕੀਰ ਦੀ ਬਾਂਹ ਉਸ ਦੇ ਸਾਈਂ, ਉਸ ਦੇ ਸੱਜਣ ਦੇ ਹਥ ਵਿਚ ਹੈ। ਉਹ ਇਸ ਸਹਿਜ ਦੀ, ਮੁਹੱਬਤ ਦੀ ਹਾਲਤ ਵਿਚ ਮਸਤ ਹੈ। ਉਹ ਇਹ ਹਥ ਤੋਂ, ਇਸ ਹਿਫਾਜ਼ਤ ਤੋਂ ਵਾਂਝਾ ਨਹੀਂ ਰਹਿਣਾ ਚਾਹੁੰਦਾ। ਇਸ਼ਕ ਦੀ ਰਾਤ ਅੰਧੇਰੀ ਹੈ, ਕੋਈ ਵਕੀਲ, ਕੋਈ ਸਾਥੀ ਉਸ ਦੀ ਸਹਾਇਤਾ ਕਰਨ ਵਾਲਾ ਨਹੀਂ। ਇਸ ਅੰਧੇਰੀ ਰਾਤ ਵਿਚ, ਇਸ ਕਠਨ ਪੰਧ ਵਿਚ ਉਹ ਇਕੱਲਾ ਹੈ। ਉਸ ਨੂੰ ਤੌਖਲਾ ਹੈ, ਡਰ ਹੈ, ਭਉ ਹੈ। ਇਸ਼ਕ ਦੇ ਦਰਦ ਦਾ, ਇਸ਼ਕ ਦੀ ਪੀੜ ਦਾ ਹਾਲ ਓਹੋ ਹੀ ਜਾਣ ਸਕਦਾ ਹੈ ਜਿਸਦੇ ਹਡ ਵਿਚ ਇਸ਼ਕ ਰੱਤਿਆ ਹੋਵੇ। ਕੋਈ ਹੋਰ ਪਰਾਈ ਪੀੜ ਨਹੀਂ ਮਹਿਸੂਸ ਕਰ ਸਕਦਾ। ਇਸ ਇਸ਼ਕ ਦਾ, ਇਸ ਪ੍ਰੀਤ ਦਾ ਵੇਲਾ ਹੁਣ ਹੀ ਹੈ। ਇਸ ਵਿਚ ਮਗਨ ਹੋ ਕੇ, ਇਸ ਵਿਚ ਮਸਤ ਹੋ ਕੇ ਸਹਿਜ ਦੀ ਜ਼ਿੰਦਗੀ ਜੀਅ ਲਉ। ਫਿਰ ਇਹ ਵੇਲਾ ਹਥ ਨਹੀਂ ਆਉਣਾ। ਆਖਿਰ ਇਹ ਦੁਨੀਆਂ ਛਡਣੀ ਪੈਂਦੀ ਹੈ। ਇਹ ਮੇਲਾ ਬਹੁਤਾ ਚਿਰ ਨਹੀਂ ਚਲਣਾ।

**ਸਜਣ ਦੇ ਹਥਿ ਬਾਂਹ ਅਸਾਡੀ,**
ਕਿਉਂ ਕਰਿ ਆਖਾਂ ਛਡਿ ਵੇ ਅੜਿਆ॥
**ਰਾਤਿ ਅੰਧੇਰੀ ਬੱਦਲ ਕਣੀਆਂ,**
**ਬਾਝ ਵਕੀਲਾਂ ਮੁਸ਼ਕਲ ਬਣੀਆਂ,**
ਡਾਢੇ ਕੀਤਾ ਸਡਿ ਵੇ ਅੜਿਆ॥
**ਇਸ਼ਕ ਮੁਹੱਬਤ ਸੇਈ ਜਾਣਨਿ,**
**ਪਈ ਜਿਨਾਂ ਦੇ ਹਡਿ ਵੇ ਅੜਿਆ॥**
ਕਲਰਿ ਖੱਟਨਾ ਖੂਹੜੀ,
ਚੀਨਾਂ ਰੇਤਿ ਨ ਗਡਿ ਵੇ ਅੜਿਆ॥
ਨਿਭਿ ਭਰੇਨਾਂ ਏਂ ਤੂੰ ਛੱਟੀਆਂ,
ਇਕ ਦਿਨ ਜਾਸੇਂ ਛਡਿ ਵੇ ਅੜਿਆ॥
ਕਹੈ ਹੁਸੈਨ ਫ਼ਕੀਰ ਨਿਮਾਣਾ,
**ਨੈਣ ਨੈਣਾਂ ਨਾਲਿ ਗਡਿ ਵੇ ਅੜਿਆ॥**

ਸ਼ਾਹ ਹੁਸੈਨ, ੭੭

ਸਜਣ
sajjan
ਸਜਣ ਦੇ ਹਥਿ ਬਾਂਹ ਅਸਾਡੀ
sajjan de hath bā̃ asāḍī
ਰਾਤਿ ਅੰਧੇਰੀ ਬਦਲ ਕਣੀਆਂ
rāt ãdèrī baddal kaṇīā̃

ਬਾਝ ਵਕੀਲਾਂ ਮੁਸ਼ਕਲ ਬਣੀਆਂ
bā́j wkīlā̃ muškal baṇīā̃

ਇਸ਼ਕ ਮੁਹੱਬਤ ਸੇਈ ਜਾਣਨਿ
išq muhabat seī jaṇan

ਪਈ ਜਿਨਾਂ ਦੇ ਹਡਿ ਵੇ ਅੜਿਆ
paī jínā̃ de haḍ we aṛiā
ਨੈਣ ਨੈਣਾਂ ਨਾਲਿ ਗਡਿ ਵੇ ਅੜਿਆ

nɛṇ nɛṇā̃ nāl gaḍ we aṛiā

**ਸਜਣ ਠਗ** sajjaṇ ṭhag

ਨਾਂਵ, ਪੁਲਿੰਗ
ਵਿਅਕਤੀ ਦਾ ਨਾਂ

### ਸਜਣ ਠਗਿ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ

sajjaṇ ṭhag gurū nānak de pɛrā̃ te ṭɛ̀ pɛā

ਬਾਬਾ ਨਾਨਕ ਤੇ ਉਹਨਾਂ ਦੇ ਸਾਥੀ, ਭਾਈ ਬਾਲਾ ਤੇ ਭਾਈ ਮਰਦਾਨਾ, ਜਿਸ ਨੂੰ ਇਸ ਸਾਖੀ ਵਿਚ ਸਹਜਾਦਾ ਕਿਹਾ ਗਿਆ ਹੈ, ਮੁਲਤਾਨ ਦੀ ਧਰਤੀ ਤੇ ਆ ਨਿਕਲੇ। ਅੱਗੇ ਇਕ ਠਗ ਵੈਸ਼ਨੋ ਭਗਤਾਂ ਦੇ ਕਪੜੇ ਪਾ ਕੇ, ਮੱਥੇ ਤਿਲਕ ਲਗਾ ਕੇ ਬੈਠਾ ਸੀ। ਉਸ ਦੇ ਚੇਲੇ ਚਾਟੜੇ, ਟਹਿਲੂਏ ਲੋਕਾਂ ਨੂੰ ਲੁਟਦੇ ਸਨ। ਸਹਜਾਦੇ ਨੂੰ ਭੁਖ ਲੱਗੀ ਸੀ ਉਹ ਸਜਣ ਠਗ ਦੇ ਡੇਰੇ ਜਾ ਪਹੁੰਚਾ। ਸਜਣ ਠਗ ਨੇ ਦੇਖਿਆ ਕਿ ਉਹ ਮਨੁਖ ਚੰਗਾ ਰਜਿਆ ਪੁਜਿਆ ਲਗਦਾ ਹੈ। ਇਸ ਦੇ ਕਪੜੇ ਸੁਹਣੇ ਹਨ। ਇਸ ਕੋਲ ਪੈਸੇ ਟਕੇ ਵੀ ਚੰਗੇ ਹੋਣਗੇ। ਉਸ ਦੇ ਟਹਿਲੂਏ ਸਹਜਾਦੇ ਨੂੰ ਅੰਦਰ ਲੈ ਗਏ ਤੇ ਉਸ ਦੇ ਕਪੜੇ ਲਾਹ ਕੇ ਉਸ ਨੂੰ ਜੰਜ਼ੀਰਾਂ ਪਾ ਦਿਤੀਆਂ। ਜਦੋਂ ਕਾਫੀ ਦੇਰ ਸਹਜਾਦਾ ਨਾ ਮੁੜਿਆ ਤਾਂ ਬਾਬਾ ਨਾਨਕ ਤੇ ਭਾਈ ਬਾਲਾ ਓਧਰ ਆਏ ਤੇ ਸਜਣ ਠਗ ਨੂੰ ਦੇਖਿਆ ਕਿ ਕਿਸ ਤਰਾਂ ਉਹ ਭਲੇ ਲੋਕਾਂ ਨੂੰ ਲੁਟਦਾ ਮਾਰਦਾ ਹੈ। ਸਜਣ ਠਗ ਬਾਬਾ ਜੀ ਦੀ ਦੈਵੀ ਸ਼ਕਤੀ ਸਾਹਮਣੇ ਘਬਰਾਅ ਗਿਆ ਤੇ ਬਾਬਾ ਜੀ ਦੇ ਪੈਰੀਂ ਪਿਆ। ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਉਸ ਨੂੰ ਸਮਝਾਇਆ ਕਿ ਇਹਨਾਂ ਕੁਕਰਮਾਂ ਨਾਲ ਉਹ ਸਦਾ ਭੜਕਦਾ ਰਹੇਗਾ। ਉਪਰੋਂ ਸਾਧ ਤੇ ਅੰਦਰੋਂ ਠਗ ਬਨਣ ਨਾਲ ਉਸ ਦਾ ਨਿਸਤਾਰਾ ਨਹੀਂ ਹੋਵੇਗਾ। ਇਹ ਜਿਹੜੀ ਮਾਇਆ ਉਹ ਇਕੱਠੀ ਕਰ ਰਿਹਾ ਹੈ, ਇਹ ਸਭ ਏਥੇ ਹੀ ਰਹਿ ਜਾਣੀ ਹੈ। ਉਸ ਦੇ ਟਹਿਲੂਏ ਵੀ ਉਸ ਦਾ ਸਾਥ ਨਹੀਂ ਦੇਣਗੇ। ਲੁਟੇਰੇ ਕਦੀ ਕਿਸੇ ਦੇ ਸੇਵਕ ਨਹੀਂ ਬਣ ਸਕਦੇ।

ਕੈਹਾ ਉੱਤੋਂ ਉਜਲਾ ਹੁੰਦਾ ਹੈ ਪਰ ਜਦੋਂ ਉਸ ਨੂੰ ਧੋਂਦੇ ਹਾਂ ਤਾਂ ਉਹ ਹੋਰ ਕਾਲਾ ਹੁੰਦਾ ਜਾਂਦਾ ਹੈ। ਇਹ ਜਿਹੜੀ ਤੇਰੇ ਅੰਦਰ ਜੂਠ ਹੈ, ਇਹ ਕਦੀ ਵੀ ਨਹੀਂ ਉਤਰਨੀ। ਇਸ ਨੂੰ ਜਿੰਨਾਂ ਮਰਜ਼ੀ ਧੋ ਲਵੋ, ਮਾਂਜ ਲਵੋ, ਇਹ ਸਚਿ ਵਿਚ ਨਹੀਂ ਬਦਲ ਸਕਦੀ। ਸੱਜਣ ਉਹੀ ਹੁੰਦੇ ਹਨ ਜੋ ਨਾਲ ਚੱਲਣ, ਜੋ ਚੰਗੇ ਕਰਮ ਕਰਨ। ਇਹ ਮੰਦਰ, ਇਹ ਕੋਠੇ, ਮੰਡਪ, ਮਾੜੀਆਂ, ਇਹ ਸਭ ਕੁਝ ਅੰਤ ਵੇਲੇ ਤੇਰਾ ਸਾਥ ਨਹੀਂ ਦੇਣਗੇ। ਸਿਮਲ ਰੁਖ ਉਤੋਂ ਸੁਹਣਾ ਹੁੰਦਾ ਹੈ ਪਰ ਉਸ ਨੂੰ ਕੋਈ ਫਲ ਨਹੀਂ ਲਗਦਾ। ਇਹ ਸਭ ਚਾਕਰੀਆਂ, ਚੰਗਿਆਈਆਂ, ਸਿਆਣਪਾਂ ਆਖਿਰ ਤੈਨੂੰ ਧੋਖਾ ਦੇਣਗੀਆਂ। ਤੂੰ ਜਮ ਦਾ ਬੱਧਾ ਰੋਵੇਂਗਾ ਤੇ ਓਥੇ ਤੇਰਾ ਕੋਈ ਵਾਲੀ ਵਾਰਿਸ ਨਹੀਂ ਹੋਵੇਗਾ।

ਬਾਬਾ ਜੀ ਨੇ ਸਜਣ ਠਗ ਦਾ ਨਿਸਤਾਰਾ ਕੀਤਾ। ਉਹ ਕੁਕਰਮ ਛਡ ਕੇ ਚੰਗੇ ਕਰਮ ਕਰਨ ਲਗ ਪਿਆ।

ਤਾਂ ਤ੍ਰੈ ਚਲ ਜਾ ਮੁਲਤਾਨ ਦੀ ਧਰਤੀ ਗਏ ਨੇੜੇ (ਤੁ) ਲੰਭੇ ਦੇ ਨਉ ਕੋਹ ਪਰੇ **ਉਥੇ ਹਿਕੁ ਸਜਣ ਬੈਠਾ ਆਹਾ।** ਕੇਹੀ ਰਹਿਤ ਰਹਿੰਦਾ ਆਹਾ ਜੇਹੀ ਤਰਹਾ ਪਵਿਤ੍ਰ ਬੈਸਨੋ ਹੋਂਦੇ ਹੈਨਿ। ਤਾਂ ਗੁਰੂ ਨਾਨਕ ਆਖਿਆ, ਸਹਜਾਦਾ ਇਸ ਗਿਰਾਉ ਵਿਚਿ ਜਾਹ ਪਰ ਡਰੇ ਨਾਹੀ। ਤਾਂ ਸਹਜਾਦੇ ਆਖਿਆ, ਜੀ ਮੈਨੂੰ ਕੇਹਾ ਡਰ ਹੈ। ਜਾਂ ਤੁਸੀ ਮੇਰੇ ਨਾਲਿ ਹੋ। ਤਾਂ ਸਹਜਾਦੇ ਦੇ ਗਲ ਉਚੇ (ਸੁਚੇ) ਕਪੜੇ ਆਹੇ। ਜਾਇ ਸਹਜਾਦੇ ਰਾਮ ਸਤਿ ਕੀਤੀ ਅਗੋਂ ਸਜਣ ਬੋਲਿਆ, ਆਉ ਭਾਈ ਸਤਿਰਾਮ। ਤਾਂ ਫੇਰਿ ਸਜਣ ਪੁਛਿਆ, ਭਾਈ ਕਿਥੋਂ ਆਇਓ। ਤਾਂ ਸਹਜਾਦੇ ਆਖਿਆ, ਜੀ ਮੈ ਪਰਦੇਸੀ ਹਾਂ। ਤਾਂ ਸਜਣ ਆਖਿਆ, ਭਾਈ ਤੂੰ ਕਉਣ ਹੋਂਦਾ ਹੈ ਸਚੁ ਆਖੁ। ਤਾਂ ਸਜਣ ਆਖਿਆ, ਭਾਈ ਕਿਸੇ ਵਡੇ ਆਦਮੀ ਦਾ ਮਿਰਾਸੀ ਹੈ। ਤਾਂ ਸਹਜਾਦੇ ਆਖਿਆ, ਜਿਜਮਾਨ ਮੈਂ ਵਡੇ ਆਦਮੀ ਦਾ ਮਿਰਾਸੀ ਹਾਂ। ਤਾਂ ਫੇਰਿ ਸਜਣ ਪੁਛਿਆ, ਭਾਈ ਉਸ ਦਾ ਨਾਉਂ ਕਿਆ ਹੈ। ਤਾਂ ਸਹਜਾਦੇ ਆਖਿਆ, ਜੀ ਉਸਦਾ ਨਾਉਂ ਨਾਨਕ ਹੈ। ਤਾਂ ਸਜਣ ਆਖਿਆ, ਭਾਈ ਉਹ ਕਉਣ ਹੋਂਦਾ ਹੈ। ਤਾਂ ਸਹਜਾਦੇ ਆਖਿਆ,ਜੀ ਉਹ ਖਤ੍ਰੀ ਹੋਂਦਾ ਹੈ, ਵਡਾ ਆਦਮੀ ਹੈ। ਤਾਂ ਸਜਣ ਫੇਰਿ ਆਖਿਆ, ਭਾਈ ਉਹ ਅਸਾਂ ਜੇਹਾ ਹੈ। ਤਾਂ ਸਹਜਾਦੇ ਆਖਿਆ, ਜਿਜਮਾਨ ਤੁਸਾਥੋਂ ਭੀ ਵਡਾ ਆਦਮੀ ਹੈ। ਤਾਂ **ਸਜਣ ਅਪਣਿਆਂ ਟਹਲੂਆਂ ਨੂੰ ਆਖਿਆ, ਭਾਈ ਉਹ ਏਹੁ ਵਡੇ ਆਦਮੀ ਦਾ ਮਿਰਾਸੀ ਹੈ। ਇਸ ਦੀ ਭਲੀ ਤਰਹ ਖਿਜਮਤਿ ਕਰਣੀ।** ਭਲੀ ਤਰਹ ਖਾਵਾਣਾ। ਜਾਹਿ ਭਾਈ ਇਨਾਂ ਨਾਲਿ। ਸਹਜਾਦੇ ਨੂੰ ਖਾਵਾਨ ਲਈ ਗਏ। **ਸਹਜਾਦੇ ਦੇ ਕਪੜੇ ਲਾਹਿ ਲੀਤੇ ਅਤੇ ਲਗੇ ਆਖਣ ਦਸਿ ਭਾਈ ਹੋਰ ਤੇਰੇ ਪਾਸਿ ਕਿਆ ਹੈ।** ਤਾਂ ਸਹਜਾਦੇ ਆਪਣੇ ਮਨਿ ਵਿਚਿ ਯਾਦਿ ਕੀਤਾ ਭਲੇ ਤਪਾ ਜੀ **ਮੈਨੂੰ ਭਲੀ ਜਾਹਗਾ ਭੇਜਿਆ ਹਈ।** ਕਪੜੇ ਲਾਹਿ ਲੀਤੇ ਅਤੇ **ਬੰਨਿ ਬਹਾਇਆ ਹੈ**। ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਬਾਲਾ ਅਸਾਨੂੰ ਸਹਜਾਦੇ ਯਾਦਿ ਕੀਤਾ ਹੈ। ਤਾਂ **ਗੁਰੂ ਨਾਨਕ ਤੇ ਬਾਲਾ ਦੋਵੇਂ ਆਇ ਖੜੇ ਹੋਏ।** ਦੇਖਨ ਤਾਂ ਕਿਆ ਦੇਖਨ ਜੋ ਸਜਣ ਐਸੀ ਤਰਾਂ ਬੈਠਾ ਹੈ। ਜਿਸ ਤਰਾਂ ਵਡੇ ਪਰਮ ਬੈਸਨੋ ਹੋਇ ਹੈਨਿ। ਤਾਂ ਜਦੋਂ ਗੁਰੂ ਨਾਨਕ ਆਖਿਆ, ਭਾਈ ਸਜਣ ਕਰਤਾਰ ਕਰਤਾਰ। ਅਗੋਂ ਸਜਣੁ ਬੋਲਿਆ, ਆਉ ਭਾਈ ਸਤਿਰਾਮੁ। ਤਾਂ ਗੁਰੂ ਨਾਨਕ ਆਖਿਆ, ਇਥੇ ਅਸਾਡਾ ਹਕੁ ਮਿਰਾਸੀ ਆਇਆ ਆਹਾ। ਤਾਂ ਸਜਣ

ਆਖਿਆ, ਇਥੇ ਤਾਂ ਕੋਈ ਨਾਹੀਂ ਆਇਆ। ਤਾਂ ਗੁਰੂ ਨਾਨਕ ਆਖਿਆ, ਕਿ ਭਾਈ ਸਜਣਾ ਮੁਕਰਤਾ ਹੈਂ ਇਥੇ ਹੀ ਆਇਆ ਹੈ। ਅਗੋਂ ਸਜਣ ਆਖਿਆ, ਜੀ **ਤੁਸੀਂ ਅਤੀਤ ਫਕੀਰ ਹੋ** ਮੈਨੂੰ ਕਿਆ ਜਰੂਰਤ ਪਈ ਹੈ ਜੋ ਮੈਂ ਮੁਕਰਾਂ।ਤਾਂ ਗੁਰੂ ਨਾਨਕ ਆਖਿਆ, ਜਾਇ ਭਾਈ ਬਾਲਾ **ਇਸਿ ਵੈਸਨੋ ਦਾ ਮੁਹ ਕਾਲਾ ਕਰੁ ਅੰਦਰੋਂ ਸਹਜਾਦੇ ਨੂੰ ਕਢਿ ਲਿਆਉ।** ਤਾਂ ਬਾਲਾ ਜਾਇ ਅੰਦਰਿ ਵੜਿਆ। ਦੇਖੇ ਤਾਂ ਸਹਜਾਦਾ ਬਧਾ ਬੈਠਾ ਹੈ। ਬਾਲੇ ਆਖਿਆ, ਉਠਿ ਸਹਜਾਦਾ ਗੁਰੂ ਨਾਨਕ ਸਦਦਾ ਹਈ। ਸਹਜਾਦੇ ਆਖਿਆ, ਜਿਜਮਾਨ ਤੁਸਾਂ ਮੈਨੂੰ ਕਿਥੇ ਭੇਜਿਆ ਮੇਰੇ ਕਪੜੇ ਲਾਹਿ ਲੀਤੇ। ਅਤੇ **ਮੈਨੂੰ ਬੰਨਿ ਘਤਿਓ ਨੇ ਮੈ ਕਿਆ ਕਰਾਂ**। ਤਾਂ ਬਾਲੇ ਆਖਿਆ, ਸਹਜਾਦਾ ਹੁਣਿ ਤੇਰੇ ਕਪੜੇ ਭੀ ਲੈਂਦੇ ਆਹੇ। ਜਿਨਾਂ ਬਧਾ ਆਹਾ ਸੇ ਸਿਰਮਿੰਦੇ ਹੋਏ। ਅਤੇ ਕਪੜੇ ਦੇਵਨਿ ਨਾਹੀਂ ਆਖਨਿ ਇਹੋ ਜਿਹਾ ਆਇਆ ਆਹਾ। ਤਾਂ ਬਾਲੇ ਆਖਿਆ, ਚਲੁ ਸਹਜਾਦਾ ਕਪੜੇ ਉਥੇ ਹੀ ਆਇ ਰਹਨਿਗੇ। ਤੂੰ ਉਦਰੁ ਨਾਹੀ। ਸਹਜਾਦੇ ਨੂੰ ਲੈ ਕਰਿ ਬਾਲਾ ਗੁਰੂ ਨਾਨਕ ਪਾਸਿ ਆਇਆ। ਤਾਂ ਗੁਰੂ ਨਾਨਕ ਕਹਿਆ 'ਅਵੋ ਸਹਜਾਦਾ ਕਪੜੇ ਕਿਥੇ ਨੀ'। ਤਾਂ ਸਹਜਾਦੇ ਕਹਿਆ, ਜੀ **ਇਹ ਭਲਾ ਭਗਤੁ ਬੈਸਨੋ ਹੈ ਇਹੁ ਤਾਂ ਠਗੁ ਹੈ ਜੀ।** ਰੋਟੀ ਖਾਵਾਣ ਦੇ ਬਹਾਨੇ ਅੰਦਰਿ ਵਾੜਿ ਕਰਿ ਕਪੜੇ ਲਾਹਿ ਲੀਤੇ ਨੇ। **ਅਤੇ ਬੰਨਿ ਘਤਿਉਨੇ** ਏਹੋ ਕੰਮ ਕਰਦਾ ਹਈ ਏਹ ਭਗਤ। ਤਾਂ ਗੁਰੂ ਨਾਨਕ ਕਹਿਆ, ਕਿਉ ਭਾਈ ਸਜਣਾ ਇਹ ਕਿਆ ਕੰਮ ਤੂੰ ਕਰਦਾ ਹੈਂ। ਤਾਂ ਅਗੋਂ **ਸਜਣ ਸਰਮਿੰਦਾ ਹੋਇਆ ਬੋਲਿ ਸੰਘੇ ਨਾਹੀਂ** ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਇਆ:-

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ 1 ॥**
**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥1॥ਰਹਾਉ ॥**
**ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥**
**ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥2॥**
**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ 3 ॥**
**ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥4 ॥**
**ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥**

**ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ 5 ॥**
**ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥**
**ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥6॥1॥ 3॥**

[ਸੂਹੀ ਮਹਲਾ ੧ ਘਰ ੬ ।੧। (੭੨੯)]

ਤਾਂ ਸਜਣ ਠਗਿ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ। ਤਾਂ ਗੁਰੂ ਨਾਨਕ ਕਹਿਆ, ਭਾਈ ਸਜਣਾ ਜੇ ਏਹ ਕੰਮ ਛਡੇ ਤਾਂ ਕਰਤਾਰ ਮਿਹਰਵਾਨ ਹੋਵੀ ਅਤੇ ਕਰਤਾਰ ਕਰਤਾਰ ਜਪੇਂ **ਤਾਂ ਕੁਛੁ ਜੀਅ ਦਾ ਭਲਾ ਹੋਵੀ।** ਤਾਂ ਸਜਣ ਆਖਿਆ, ਜੀ **ਮੈਨੂੰ ਹੁਣਿ ਰਖਿ ਲੈਹੁ ਮੈਂ ਅਵਗੁਣ ਬਹੁਤ ਕੀਤੇ ਹੈਨਿ ਤੁਸੀਂ ਮੇਰੇ ਕਰਮੇ ਇਧਰ ਆਏ ਹੋ।** ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਸਜਣ ਏਹੁ ਸਹਜਾਦੇ ਤੇਰਾ ਰਮਦਾਸ ਹੈ ਅਤੇ ਮਿਰਾਸੀ ਹੀ ਜੇ ਇਸ ਤਾਈ ਮੰਨੇਗਾ ਤਾਂ ਕਰਤਾਰ ਮਿਹਰਵਾਨ ਹੋਵੀਗਾ ਅਤੇ ਅਤੇ ਅਗੋ ਹੋਰੁ ਕਰੇਗਾ ਨਾਹੀ। ਤਾਂ ਸਜਣ ਆਖਿਆ, ਜੀ ਪਿਛਲੇ ਬਖਸੀਅਨਿ ਅਗੇ ਨ ਕਰਾਂਗਾ। ਤਾਂ ਗੁਰੂ ਨਾਨਕ ਆਖਿਆ: ਭਾਈ ਸਜਣ ਅਸੀਂ ਤੇਰੇ ਵਾਸਤੇ ਆਏ ਆਹੇ। ਤਾਂ **ਗੁਰੂ ਨਾਨਕ ਸਜਣ ਨੂੰ ਨਿਵਾਜਿ ਕਰਿ ਅਗੇ ਚਲਿਆ।**

ਬਾਲੇ ਵਾਲੀ ਜਨਮ ਸਾਖੀ, ੩੦੩-੩੦੪

ਸਜਣ ਠਗ

sajjaṇ ṭhag

ਉਥੇ ਹਿਕੁ ਸਜਣ ਬੈਠਾ ਆਹਾ
utthe hik sajjaṇ bɛṭhā āhā

ਸਜਣ ਅਪਣਿਆਂ ਟਹਲੂਆਂ ਨੂੰ ਆਖਿਆ
sajjaṇ āpṇiā̃ ṭɛlūā̃ nū̃ ākhiā

ਭਾਈ ਉਹ ਏਹੁ ਵਡੇ ਆਦਮੀ ਦਾ ਮਿਰਾਸੀ ਹੈ
pā̀ī ó é waḍḍe ādmī dā mirāsī hɛ

ਇਸ ਦੀ ਭਲੀ ਤਰਹ ਖਿਜਮਤਿ ਕਰਣੀ
is dī pàlī tárɛ khijmat karṇī

ਮੈਨੂੰ ਭਲੀ ਜਾਹਗਾ ਭੇਜਿਆ ਹਈ
mɛnū̃ pàlī jágā pèjiā haī

ਬੰਨਿ ਬਹਾਇਆ ਹੈ
bãn bahāiā hɛ

ਗੁਰੂ ਨਾਨਕ ਤੇ ਬਾਲਾ ਦੋਵੇਂ ਆਇ ਖੜੇ ਹੋਏ
gurū nānak te bālā dowẽ āe kháṛe hoe

ਤੁਸੀਂ ਅਤੀਤ ਫਕੀਰ ਹੋ
tusī atīt faqīr ho

ਇਸਿ ਵੈਸਨੋ ਦਾ ਮੁਹ ਕਾਲਾ ਕਰੁ ਅੰਦਰੋਂ ਸਹਜਾਦੇ ਨੂੰ ਕਢਿ ਲਿਆਉ
is wɛsno dā mū̃ kālā kar ãdrõ sɛ́jāde nū̃ káḍ liāo

ਮੈਨੂੰ ਬੰਨਿ ਘਤਿਉ ਨੇ ਮੈ ਕਿਆ ਕਰਾਂ
mɛnū̃ bā́n kàtio ne mɛ kiā karā̃

ਇਹ ਭਲਾ ਭਗਤੁ ਬੈਸਨੋ ਹੈ ਇਹੁ ਤਾਂ ਠਗੁ ਹੈ ਜੀ
é pàlā pàgt bɛsno hɛ é tā̃ ṭhag hɛ jī

ਅਤੇ ਬੰਨਿ ਘਤਿਉਨੇ
ate bā́n kàtione

ਸਜਣ ਸਰਮਿੰਦਾ ਹੋਇਆ ਬੋਲਿ ਸੰਘੇ ਨਾਹੀਂ
sajjaṇ sarmīdā hoiā bol sā́ge nāhī̃

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ
ujal kɛhā čilkṇā kòṭim kālṛī mas

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍
sajjaṇ seī nāl mɛ čaldiā nāl čalãn

ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ
ṭàṭhīā kãm na āwnī wičɔ sakhṇīāhā

ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍
sĩmal rukh srīr mɛ mɛjan dekh pùlãn

ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ
ā́dulɛ pā̀r uṭhāiā ḍūgar wāṭ bɔhat

ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ
čākrīā čãgiāīā̃ awar siāṇap kit

ਮੈਨੂੰ ਹੁਣਿ ਰਖਿ ਲੈਹੁ ਮੈਂ ਅਵਗੁਣ ਬਹੁਤ ਕੀਤੇ ਹੈਨਿ ਤੁਸੀਂ ਮੇਰੇ ਕਰਮੇ ਇਧਰ ਆਏ ਹੋ
mɛnũ huṇ rakh lɛ́ mɛ̃ awgaṇ bɔ́t kīte hɛn tusī̃ mere karme ídar āe ho

ਤਾਂ ਕੁਛ ਜੀਅ ਦਾ ਭਲਾ ਹੋਵੀ
tā̃ kuč jī dā pàlā howī

ਗੁਰੂ ਨਾਨਕ ਸਜਣ ਨੂੰ ਨਿਵਾਜਿ ਕਰਿ ਅਗੇ ਚਲਿਆ
gurū nānak sajjaṇ nū̃ niwāj kar agge čaliā

**ਸਜਣ ਠਗ** sajaṇ ṭhag

ਨਾਂਵ, ਪੁਲਿੰਗ
ਵਿਅਕਤੀ ਦਾ ਨਾਂ

### ਬਾਬੇ ਨਾਨਕ ਨੇ ਸਜਣ ਠਗ ਦਾ ਨਿਸਤਾਰਾ ਕੀਤਾ
bābe nānak ne sajjaṇ ṭhag dā nistārā kītā

ਗੁਰੂ ਬਾਬੇ ਨਾਨਕ ਨੇ ਸੱਜਣ ਠਗ ਦਾ ਨਿਸਤਾਰਾ ਕੀਤਾ। ਸੱਜਣ ਠੱਗ ਆਉਂਦੇ ਜਾਂਦੇ ਰਾਹੀਆਂ ਨੂੰ ਲੁਟ ਕੇ, ਉਹਨਾਂ ਨੂੰ ਮਾਰ ਦੇਂਦਾ ਸੀ। ਇਹਨਾਂ ਲੁੱਟਾਂ ਨਾਲ ਉਸ ਨੇ ਮਹਲ ਉਸਾਰੇ ਹੋਏ ਸਨ। ਇਸ ਉਦਾਸੀ ਵਿਚ ਬਾਬਾ ਜੀ ਮਰਦਾਨੇ ਨਾਲ ਉਸ ਰਾਹ ਤੇ ਗਏ ਤੇ ਦੇਖਿਆ ਕਿ ਸੱਜਣ ਠਗ ਨੇ ਅਤਿਆਚਾਰ ਮਚਾਇਆ ਹੋਇਆ ਹੈ। ਭਲੇ

ਲੋਕਾਂ ਨੂੰ ਲੁੱਟਦਾ ਹੈ, ਮਾਰਦਾ ਹੈ ਪਰ ਉਤੋਂ ਸੱਜਣ ਬਣਿਆ ਹੋਇਆ ਹੈ। ਧਰਮਸਾਲਾ ਬਣਾਈ ਹੈ। ਸੰਤਾਂ ਵਾਲੇ ਸਵੱਛ ਬਸਤਰ ਪਹਿਨੇ ਹਨ। ਬਾਬਾ ਜੀ ਸੱਜਣ ਠਗ ਨੂੰ ਉਪਦੇਸ਼ ਦਿੱਤਾ ਕਿ ਇਹ ਠੱਗੀਆਂ ਠਗੋਰੀਆਂ ਛਡ ਦੇਵੇ। ਇਹ ਮੰਡਪ ਮਾੜੀਆਂ ਏਥੇ ਹੀ ਰਹਿ ਜਾਣੀਆਂ ਹਨ। ਮਾਇਆ ਨਾਲ ਨਹੀਂ ਜਾਣੀ। ਕੈਹੇ ਨੂੰ ਕਿਨ੍ਹਾਂ ਵੀ ਧੋ ਲਵੋ, ਉਸ ਦੀ ਕਾਲਖ ਨਹੀਂ ਜਾਂਦੀ। ਜਿਹੜਾ ਮਨ ਕੁਸ਼ੀਲ ਹੋ ਜਾਵੇ, ਜਿਹੜਾ ਮਨੁਖ ਕੁਕਰਮ ਕਰੇ, ਉਸ ਦੇ ਅੰਤ ਵੇਲੇ ਕੋਈ ਸਹਾਈ ਨਹੀਂ ਹੋਵੇਗਾ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਬੰਦੇ ਨੂੰ ਬੰਦੇ ਨਾਲੋਂ ਤੋੜਦੇ ਹਨ। ਉਸ ਕਾਦਰ ਦੀ ਕੁਦਰਤ ਨਾਲੋਂ ਨਿਖੇੜਦੇ ਹਨ। ਇਹ ਸਭ ਕੁਕਰਮ, ਠੱਗੀਆਂ ਠਗੋਰੀਆਂ ਛਡ ਕੇ ਕਰਤਾਰ ਦੇ ਰਾਹ ਤੇ ਚੱਲੋ ਤੇ ਮਨੁਖ ਜਾਤੀ ਦੀ ਸੇਵਾ ਵਿਚ ਆਪਣਾ ਜੀਵਨ ਬਿਤਾਓ ।

ਤਬ ਗੁਰੂ ਬਾਬਾ ਨਾਨਕੁ **ਦੱਖਣ ਕੀ ਧਰਤੀ ਸਾਦਕ ਦੇਸ ਤੇ ਅਗੈ ਕੰਉ ਰਮੇ**। ਤਬ ਜਾਤੇ ਜਾਤੇ ਠਗਹੁ ਕੀ ਧਰਤੀ ਆਇਆ। ਤਬ ਗੁਰੂ ਬਾਬਾ ਨਾਨਕੁ ਜੀ ਜਾਂ ਦੇਖੈ ਤਾਂ ਰਾਹ ਊਪਰਿ ਬੈਠਾ ਧਰਮਸਾਲਾ ਚਲਾਵਤਾ ਹੈ। **ਕੋਰੇ ਘੜੇ ਪਾਣੀ ਦੇ ਭਰੇ ਹੈਨਿ**; ਉਪਰਿ ਪੋਣੇ ਬਗੇ। ਕੋਰੇ ਘੜੇ ਭਰੇ ਹੋਏ, ਇਕਿ ਹਿੰਦੂਆਂ ਨੋ, **ਆਪਣੀ ਆਪਣੀ ਠਵਰੀ ਹਿੰਦੂ ਆਇ ਪਾਣੀ ਪੀਵਨਿ ਆਪਣੀ ਠਵਰੀ ਮੁਸਲਮਾਨ ਆਇ ਪੀਵਨਿ।** ਪਾਸਿ ਨਗਰੁ ਭਲੇ ਮਹਲ ਵਿਚਿ ਪਰਾਹੇ ਭੁਇ ਹਰੇ ਜੇ ਕੋਈ ਆਵੈ, ਪਾਣੀ ਪੀਵੈ-ਪੀ ਕਰਿ ਬੈਠੇ, ਤਿਸਨੋ ਉਹੁ ਜਿ ਧਰਮਸਾਲਾ ਬੈਠਾ ਚਲਾਵੈ ਸਿ ਕਹੈ ਜਿ, "ਬਾਬਾ! ਜੇ ਰਹਣਾ ਹੋਇ, ਟਿਕਣਾ ਹੋਇ, **ਰੋਟੀ ਪੋਵਣੀ ਹੋਇ** ਤਾਂ ਅਗੈ ਘਰ ਹੈਨਿ, ਨਗਰੁ ਹੈ, ਜਾਇ ਬੈਠੀਐ, ਭਾਵੈ ਰਹੀਐ"। ਜੇ ਕੋਈ ਭੁਖਾ ਹੋਇ-ਆਵੈ, ਆਇ ਉਸੁ ਨਗਰ ਵਿਚਿ ਵੜੈ-ਚਟ ਫਾਹਾ ਦਿਤਾ, **ਲੁਕ ਝੁਕੁ ਲੀਤਾ**, ਲੇ ਕਰਿ ਲੇ ਜਾਇ ਮਹਲ ਕੇ ਭੁਇ ਹਰੇ **ਉਨ ਹੀ ਵਿਚਿ ਸਟਿ ਪਾਇਆ**। ਸੁਟਿ ਕਰਿ ਫਿਰਿ ਹੋਰਸੁ ਆਂਵਦੇ ਦੈ ਖਿਆਲਿ ਹੋਇਆ। ਏਤੈ ਜਿਨਸਿ ਜੇ ਕੋਈ ਆਵੈ ਤਿਸਨੋ ਮਾਰਿ ਦੂਰਿ ਕਰੈ। ਪਰਮੇਸੁਰੁ ਕਾ ਹੁਕਮੁ ਹੋਆ **ਉਸ ਹੀ ਰਾਹਿ ਬਾਬਾ ਨਾਨਕੁ ਆਇ ਨਿਕਲਿਆ।** ਜਦ ਬਾਬਾ ਨਾਨਕੁ ਉਸ ਹੀ ਧਰਮਸਾਲਾ ਵਾਲੇ ਪਾਸਿ ਆਇਆ ਤਾਂ ਓਹੁ ਉਠਿ ਖੜਾ ਭੈਆ ਜਿ, "ਆਵਹੁ ਸਾਹ ਜੀ! ਬੈਸੀਐ, **ਆਈਐ ਜੀ! ਬੈਸੀਐ ਜੀ**! ਕਿਛੁ ਪਾਣੀ ਪੀਵਣ ਦੀ ਚਾਹਿ ਹੋਵੈ ਤਾਂ ਬੈਠੀਐ, ਪਾਣੀ ਪੀਚੈ"। ਤਬ ਗੁਰੂ ਬਾਬਾ ਨਾਨਕੁ ਜੀ ਦੇਖਿ ਕਰਿ ਉਸ ਕੇ ਮੁਹਂਡੇ ਦੀ ਤਰਫ ਹਸਿਆ, ਹਸਿ ਕਰਿ ਕਹਿਆ

ਜਿ, "ਤੇਰਾ ਨਾਮੁ ਕਿਆ ਹੈ?" ਤਬ ਉਨਿ ਕਹਿਆ ਜਿ, "ਜੀ, ਮੇਰਾ ਨਾਮੁ ਸਜਣੁ ਹੈ"। ਤਬ ਗੁਰੂ ਬਾਬੇ ਕਹਿਆ ਜਿ ਤੇਰਾ ਨਾਮੁ ਸਜਣੁ ਹੈ?" ਕਹੈ, "ਜੀਆਇ, ਸਜਣੁ ਹੈ"। ਤਬ ਗੁਰੂ ਬਾਬਾ ਉਸਦੇ ਕਰਮ ਦੇਖਿ ਕਰਿ ਸੂਹੀ ਰਾਗ ਮਹਿ ਬਾਨੀ ਬੋਲਿ ਉਠਾ ਜਿ:-

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ 1 ॥**
**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥1॥ ਰਹਾਉ॥**
**ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥**
**ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥2॥**
**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ 3 ॥**
**ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥4॥**
**ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥**
**ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ 5 ॥**
**ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥**
**ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤ॥6॥1॥3॥**

[ਸੂਹੀ ਮਹਾਲਾ ੧ ਘਰ ੬।੧।(੭੨੯)]

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਪੁਰਖਾ! ਏਹਿ ਮਹਲ ਢਾਹਿ"।ਖੜੈ ਬਾਬੇ ਨਾਨਕ ਜੀ **ਓਹਿ ਮਹਲ ਢਹਾਇ ਦੂਰਿ ਕੀਤੇ**। ਉਨ੍ਹਾਂ ਦੇ ਹੋਰਿ ਫੇਰਿ ਘਰਿ ਉਸਰਾਇ ਘਤਾਇਅਨੁ। ਜਿਥੈ ਖੂਨ ਹੋਦੇ ਉਥੈ ਧਰਮਸਾਲਾ ਬੰਧਾ ਆਨੁ! ਜਿਥੈ ਬੂ ਬੂ ਪਹਰਿਆ ਹੋਦਾ ਸਾ ਓਥੈ ਬੈਠਿ ਕਰਿ ਕੀਰਤਨੁ ਪਰਮੇਸੁਰ ਕਾ ਲਗਾ ਕਰਣ। ਜਿ ਜੀਆ ਜੀਅ ਨੋ ਮਾਰਦੇ ਸੇ। **ਸਿ ਲਗੇ ਜੀਆਂ ਦੀ ਰਖਿਅਨ ਕਰਨ।** ਜਿ ਖੋਹਿ ਲੈਂਦੇ ਸੇ ਹਥਹੁ, ਲਗੇ ਧਰਮੁ ਕਰਨ, **ਜਿ ਕੋਈ ਆਇ ਲਹੈ ਸੁ ਸੁਖਾਲਾ ਰਖੀਐ। ਜੈਵਾਲਿ ਪਿਆਲਿ ਕਰਿ ਸੁਖਾਲਾ ਅਭੜਵੰਜਿ ਛੁਟੇ**। ਗੁਰੂ ਬਾਬੇ ਦੈ ਦਰਸਨਿ ਲਗਿਆਂ **ਨਾਮੁ ਦਾਨੁ ਇਸਨਾਨੁ ਕਮਾਵਣੇ ਲਗੇ**। ਓਹਿ ਸਭਿ ਸਿਖ ਹੋਏ ਗੁਰੂ ਬਾਬੈ ਦੈ, ਊਹਾਂ ਸੰਗਤਿ ਹੋਈ, **ਵਿਚਿ ਸਜਣੁ ਸਨਮੁਖੁ ਹੋਆ**! ਧਰਮਸਾਲਾ ਉਜਾਹਗਾ ਗੁਰੂ ਬਾਬੇ ਬਧੀ। ਧੰਨਿ ਗੁਰੂ ਬਾਬਾ ਨਾਨਕੁ! ਜਿ ਇਸੁ ਕਲੀ ਕਾਲ ਵਿਚਿ ਜਿ ਜੀਉ ਆਇਆ ਹੈ, ਸਿ ਆਪੋ ਆਪਣੀ ਪਹੁਚ ਵਿਚਿ ਘਟਿ ਕੋਈ ਨਾਹੀ

ਲੋਚਦਾ ਪਾਪ ਨੋ। **ਪਣੁ ਜੇ ਕਿਛੁ ਧਰਮੁ ਦਿੜਾਇਆ ਹੈ** ਸਿ ਗੁਰੂ ਬਾਬੇ ਸੈਂਸਾਰ ਵਿਚਿ ਦਿੜਾਇਆ ਹੈ! ਵਾਹੁਗੁਰੂ ਬਾਬਾ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! **ਜਿਸੁ ਕੈ ਪਰਸਾਦਿ ਕਲੀ ਕਾਲ ਵਿਚਿ ਨਾਂਉ ਪਾਇਆ।** ਜਿ ਸੰਗਤਿ ਹੈ ਏਹੁ ਧਰਮਸਾਲਾ ਹੈ। ਜਿਸ ਕੈ ਪਰਸਾਦਿ ਕਲੀ ਕਾਲਿ ਵਿਚਿ ਲੋਕ ਲਗੇ ਕੀਰਤਨੁ ਕਰਣੇ, ਸੁਨਣੈ, ਸਮਝਣੈ ਗੁਰੂ ਬਾਬੇ ਕੇ ਪਰਸਾਦਿ।

ਮਿਹਰਬਾਨ ਵਾਲੀ ਜਨਮ ਸਾਖੀ, ੧੨੪-੧੨੫

ਸਜਣ ਠਗ
sajjaṇ ṭhag

ਦੱਖਣ ਕੀ ਧਰਤੀ ਸਾਦਕ ਦੇਸ ਤੇ ਅਗੈ ਕੰਉ ਰਮੇ
dakkhaṇ kī tàrtī sādak des te agɛ kɔ rame

ਕੋਰੇ ਘੜੇ ਪਾਣੀ ਦੇ ਭਰੇ ਹੈਨਿ
kore kàṛe pāṇī de pàre hɛn

ਆਪਣੀ ਆਪਣੀ ਠਵਰੀ ਹਿੰਦੂ ਆਇ ਪਾਣੀ ਪੀਵਨਿ
āpṇī āpṇī ṭhawrī hindū āe pāṇī pīwan

ਆਪਣੀ ਠਵਰੀ ਮੁਸਲਮਾਨ ਆਇ ਪੀਵਨਿ
āpṇī ṭhawrī musalmān āe pīwan

ਰੋਟੀ ਪੋਵਣੀ ਹੋਇ
roṭī powṇī hoe

ਲੁਕ ਝੁਕੁ ਲੀਤਾ
luk čùk lītā

ਉਨ ਹੀ ਵਿਚਿ ਸਟਿ ਪਾਇਆ
un hī wič saṭ pāiā

ਉਸ ਹੀ ਰਾਹਿ ਬਾਬਾ ਨਾਨਕੁ ਆਇ ਨਿਕਲਿਆ
ਆਈਐ ਜੀ! ਬੈਸੀਐ ਜੀ
us hī rāhe bābā nānak āe nikliā
āīɛ jī bɛsīɛ ji

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ
ujal kɛhā čilkaṇā kòṭim kāḷṛī mas

ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ
tòtiā jūṭh na utrɛ je sɔ tòwā tis

ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ
koṭhe mãḍap māṛīā pāsɔ čitwīāhā

ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ
ṭàṭhīā kãm na āwnī wičɔ sakhṇīāhā

ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ
kùṭ kùṭ jīā khāwṇe bage nā kahīan

ਉਜਲੁ ਕੈਹਾ ਚਿਲਕਣਾ ਘੋਟਿਮੁ ਕਾਲੜੀ ਮਸੁ
ujal kɛhā čilkaṇā kòṭim kālṛī mas

ਓਹਿ ਮਹਲ ਢਹਾਇ ਦੂਰਿ ਕੀਤੇ
ohe mɛhal ṭahā̀e dūr kīte

ਸਿ ਲਗੇ ਜੀਆਂ ਦੀ ਰਖਿਅਨ ਕਰਨ
se lagge jīā̃ dī rakhian karn

ਜਿ ਕੋਈ ਆਇ ਲਹੈ ਸੁ ਸੁਖਾਲਾ ਰਖੀਐ
je koī āe lahɛ so sukhālā rakkhīɛ

ਜੈਵਾਲਿ ਪਿਆਲਿ ਕਰਿ ਸੁਖਾਲਾ ਅਭੜਵੰਜਿ ਛੁਟੇ
jɛwāl piāl kar sukhālā ábaṛwāj čhuṭe

ਨਾਮੁ ਦਾਨੁ ਇਸਨਾਨੁ ਕਮਾਵਣੇ ਲਗੇ
nām dān isnān kmāwṇe lagge

ਵਿਚਿ ਸਜਣੁ ਸਨਮੁਖੁ ਹੋਆ
wič sajjaṇ sanmukh hoā

ਪਣੁ ਜੇ ਕਿਛੁ ਧਰਮੁ ਦਿੜਾਇਆ ਹੈ
paṇ je kič̀h tàrm diṛāiā hɛ

ਜਿਸੁ ਕੈ ਪਰਸਾਦਿ ਕਲੀ ਕਾਲ ਵਿਚਿ ਨਾਂਉ ਪਾਇਆ
jis kɛ parsād kalī kāl wič nāõ pāiā

**ਸੱਜਣਾਂ** sajjaṇā̃

ਨਾਂਵ ਪੁਲਿੰਗ
ਪਿਆਰੇ ਮਿੱਤਰ, ਦੋਸਤ

**ਹੁਕਮ ਮੰਨ ਕੇ ਸੱਜਣਾਂ ਪਿਆਰਿਆਂ ਦਾ**
hukm mān ke sajjaṇā̃ piāriā̃ dā

ਸਜਣਾਂ ਮਿਤਰਾਂ ਦੇ ਕਹਿਣ ਤੇ ਵਾਰਿਸ ਨੇ ਹੀਰ ਦਾ ਕਿੱਸਾ ਲਿਖਿਆ। ਇਕ ਇਕ ਬੰਦ ਨੂੰ, ਸ਼ੇਅਰ ਨੂੰ ਕਈ ਵਾਰ ਦਰੁਸਤ, ਠੀਕ ਕਰਕੇ ਸਵਾਰਿਆ। ਇਸ ਵਿਚ ਵਾਰਿਸ ਨੇ ਏਨੀ ਹੀ ਮਿਹਨਤ ਕੀਤੀ ਜਿੰਨੀ ਫਰਿਹਾਦ ਨੇ ਆਪਣੇ ਇਸ਼ਕ ਵਿਚ ਪਹਾੜ ਕੱਟਣ ਵਿਚ ਕੀਤੀ ਸੀ। ਇਸ ਕਿੱਸੇ ਨੇ ਪੰਜਾਬੀ ਸਭਿਅਤਾ ਦਾ ਵਾਤਾਵਰਨ ਸੁਹਣਾ, ਸੂਝਵਾਨ ਤੇ ਨਿਰਮਲ ਕਰ ਦਿੱਤਾ। ਸਿਦਕ, ਯਕੀਨ ਦੇ ਨਵੇਂ ਪੈਂਤੜੇ ਉਲੀਕੇ। ਸਹਿਜ ਤੇ ਸੰਜਮ ਦੀਆਂ ਨਵੀਆਂ ਲੀਹਾਂ ਪਾਈਆਂ। ਪੰਜਾਬ ਦੀ ਸਭਿਅਤਾ ਦੇ ਸਭ ਪੱਖਾਂ ਨੂੰ ਉਜਾਗਰ ਕੀਤਾ।

**ਹੁਕਮ ਮੰਨ ਕੇ ਸੱਜਣਾਂ ਪਿਆਰਿਆਂ ਦਾ,**
ਕਿੱਸਾ ਅਜਬ ਬਹਾਰ ਦਾ ਜੋੜਿਆ ਈ।
**ਫ਼ਿਕਰਾ ਜੋੜ ਕੇ ਖ਼ੂਬ ਦਰੁਸਤ ਕੀਤਾ,**
ਨਵਾਂ ਫੁਲ ਗੁਲਾਬ ਦਾ ਤੋੜਿਆ ਈ।
ਬਹੁਤ ਜੀਉ ਦੇ ਵਿਚ ਤਦਬੀਰ ਕਰਕੇ,
**ਫ਼ਰਿਹਾਦ ਪਹਾੜ ਨੂੰ ਫੋੜਿਆ ਈ।**
ਸੱਭਾ ਵੀਨ ਕੇ ਜ਼ੇਬ ਬਣਾ ਦਿੱਤਾ,
ਜੇਹਾ ਅਤਰ ਗੁਲਾਬ ਨਚੋੜਿਆ ਈ।

ਹੀਰ ਵਾਰਿਸ, ੩੦

ਸੱਜਣਾਂ
sajjaṇā̃

ਹੁਕਮ ਮੰਨ ਕੇ ਸੱਜਣਾਂ ਪਿਆਰਿਆਂ ਦਾ
hukm mān ke sajjaṇā̃ piāriā̃ dā

ਫ਼ਿਕਰਾ ਜੋੜ ਕੇ ਖ਼ੂਬ ਦਰੁਸਤ ਕੀਤਾ
fikrā joṛ ke ḳhūb drust kītā

ਫ਼ਰਿਹਾਦ ਪਹਾੜ ਨੂੰ ਫੋੜਿਆ ਈ
farihād pahāṛ nū phoṛiā ī

**ਸੰਜਮ** sãjam

ਨਾਂਵ ਪੁਲਿੰਗ
ਸਹਿਜ, ਸੰਤੋਖ, ਨਿਯਮ, ਵਿਧੀ, ਜੁਗਤ

### ਸੀਲ ਸੰਜਮ ਕੈ ਨਿਕਟਿ ਖਲੋਈ
sīl sãjam kɛ nikṭ khloī

ਸੀਲ ਸੰਜਮ, ਸੰਤੋਖ ਦੇ ਰਾਹ ਵਿਚ ਕਈ ਬਿਖੜੇ ਭੁਲੇਖੇ ਹਨ।ਕਈ ਕਲੇਸ਼, ਕਈ ਦੁਬਿਧਾ ਹਨ।ਕਈ ਦੇਸ ਹਨ।ਕਈ ਆਕਾਰ ਸਾਕਾਰ ਹਨ।ਸਤਿਗੁਰ ਦੀ ਕਿਰਪਾ ਨਾਲ ਇਹ ਸਾਰੇ ਪਰਦੇ ਹਟਾ ਕੇ ਗੁਰਮੁਖ ਆਪਣੇ ਕਰਤਾਰ ਦੇ ਰਾਹ ਤੁਰਦਾ ਹੈ।ਆਪਣੇ ਸਿਰਜਣਹਾਰ ਦੇ ਬ੍ਰਹਮੰਡ ਦੀ, ਉਸ ਦੇ ਸੰਜਮ ਦੀ, ਉਸ ਦੇ ਨਿਯਮ ਦੀ ਸੋਝੀ ਪਾਉਂਦਾ ਹੈ।ਸਨਿਆਸੀ, ਯੋਗੀ ਆਪਣੇ ਸਰੀਰ ਨੂੰ ਕਸ਼ਟ ਦੇਂਦੇ ਹਨ।ਕਈ ਵੇਸ ਕਰਦੇ ਹਨ।ਕਈ ਪਖੰਡ ਕਰਦੇ ਹਨ।ਇਹ ਸਭ ਭੁਲੇਖੇ ਹਨ।ਸਰੀਰਕ ਹਠ ਨਾਲ ਦੈਵੀ ਸੰਜਮ ਦੀ ਸੋਝੀ ਨਹੀਂ ਆ ਸਕਦੀ।ਗੁਰਮੁਖ ਗੁਰ ਸ਼ਬਦ ਤੇ ਵਿਚਾਰ ਕਰਦਾ ਹੈ।ਉਸ ਦੇ ਰਹਸ ਨੂੰ ਘੋਖਦਾ, ਸਮਝਦਾ ਹੈ।ਆਪਣੇ ਕਾਦਰ ਦੀ ਕੁਦਰਤ ਦੇ ਸਾਰੇ ਪੱਖਾਂ ਨੂੰ ਧਿਆਨ ਵਿਚ ਦੈਵੀ ਚਾਨਣ ਵਿਚ ਸਭ ਅੰਧੇਰੇ ਦੂਰ ਕਰ ਦੇਂਦਾ ਹੈ।ਜਿਹੜੇ ਦੈਵੀ ਸੰਜਮ ਨੂੰ ਤਿਆਗ ਕੇ ਰਹੁ ਰੀਤ ਵਿਚ, ਪੂਜਾ ਪਾਠ ਵਿਚ ਸਮਾਂ ਬਿਤਾਉਂਦੇ ਹਨ।ਆਪ ਦੁਬਿਧਾ ਵਿਚ ਫਸੇ ਹਨ ਤੇ ਆਮ ਲੋਕਾਂ ਨੂੰ ਝੂਠੇ ਚਮਤਕਾਰ ਦਿਖਾ ਕੇ ਪੁੱਠੇ ਰਾਹ ਪਾਉਂਦੇ ਹਨ।ਇਹ ਮਨਮੁਖ ਹਨ।ਆਪ ਹੁਦਰੇ ਹਨ।ਸਤਿਗੁਰ ਦੀ ਪ੍ਰੀਤ ਤੋਂ ਵਾਂਝੇ ਹਨ।ਕਰਤਾਰ ਦੇ ਸੰਜਮ ਦੀ ਅਣਗਹਿਲੀ ਵਿਚ ਭੰਬਲ ਭੂਸਿਆਂ ਵਿਚ ਜਕੜੇ ਇਹ ਅਣਮੋਲ ਜੀਵਨ ਐਵੇ ਹੀ ਵਿਹਾ ਜਾਂਦੇ ਹਨ।ਗੁਰਮੁਖ ਕਰਤਾਰ ਦੇ ਸੰਜਮ ਦੀ, ਉਸ ਦੇ ਨਿਯਮ ਦੀ, ਉਸ ਦੇ ਸਚੁ ਦੀ ਰੂਪ ਰੇਖਾ ਵਲ ਧਿਆਨ ਦੇਂਦਾ ਹੈ।ਜੋ ਦਿਸਦਾ ਹੈ, ਉਸ ਤੋਂ ਅੱਗੇ ਜਾ ਕੇ, ਅਗਿਆਨ ਦੇ ਸਾਰੇ ਪਰਦੇ ਹਟਾ ਕੇ ਦੈਵੀ ਸਚੁ, ਦੈਵੀ ਸਤਿ ਦੇ ਰਾਹ ਤੁਰਦਾ ਹੈ।ਦੁਬਿਧਾ ਨੂੰ ਦੂਰ ਕਰਕੇ ਸਤਿਗੁਰ ਦੀ ਮਿਹਰ ਨਾਲ ਗੁਰਮੁਖ ਅਚਿੰਤ ਹੋ ਜਾਂਦਾ ਹੈ।ਉਸ ਦੀਆਂ ਸਭ ਚਿੰਤਾਂ ਬਿਨਸ ਜਾਂਦੀਆਂ ਹਨ।ਆਵਣ ਜਾਵਣ ਦੇ ਚੱਕਰ ਖਤਮ ਹੋ ਜਾਂਦੇ ਹਨ।ਗਾਡੀ ਰਾਹ ਤੇ ਚਲਦਿਆਂ, ਇਕਸੁਰ ਹੋ ਕੇ, ਇਕਾਗਰ ਹੋ ਕੇ ਸਤਿਗੁਰ ਦੇ ਸੰਜਮ ਦੀ ਪਹਿਚਾਣ ਕਰਦਾ ਹੋਇਆ ਗੁਰਮੁਖ ਆਪ ਇਸ ਭਵਜਲ ਨੂੰ ਪਾਰ ਕਰਦਾ ਹੈ ਤੇ ਦੂਸਰਿਆਂ

ਨੂੰ ਪਾਰ ਕਰਾਉਂਦਾ ਹੈ।ਸਤਿਗੁਰ ਦੇ ਉਪਦੇਸ਼ ਵਿਚ ਅੰਮ੍ਰਿਤ ਹੈ, ਚਾਨਣ ਹੈ।ਇਹ ਅੰਮ੍ਰਿਤ ਨਿਰਮਲ ਹੈ, ਉੱਜਲ ਹੈ।ਇਸ ਦੇ ਸੰਜਮ ਵਿਚ, ਇਸ ਦੇ ਸਤਿ ਵਿਚ, ਇਸ ਦੇ ਸੰਤੋਖ ਵਿਚ ਟਿਕਾਅ ਹੈ,ਇਤਮਿਨਾਨ ਹੈ।ਇਸ ਦੇ ਸਚੁ ਵਿਚ ਸਭ ਕਿਲਵਿਖ, ਸਭ ਦੁਖ ਦੂਰ ਹੋ ਜਾਂਦੇ ਹਨ।ਕਰਤਾਰ ਦੇ ਭਾਣੇ ਵਿਚ ਗੁਰਮੁਖ ਨਿਯਮਬੱਧ ਰਾਹ ਤੇ ਤੁਰਦਾ ਹੈ।ਸਤਿ, ਸੰਤੋਖ ਦੇ ਸੰਜਮ ਵਿਚ ਅਗਮ ਅਗੋਚਰ ਨਿਰਾਲਮ ਨਾਲ ਇਕਸੁਰ ਹੋ ਜਾਂਦਾ ਹੈ।

ਆਸਾ ਮਹਲਾ ੫ ॥ ਮਤਾ ਕਰਉ ਸੋ ਪਕਨਿ ਨ ਦੇਈ ॥ **ਸੀਲ ਸੰਜਮ ਕੈ ਨਿਕਟਿ ਖਲੋਈ** ॥ **ਵੇਸ ਕਰੇ ਬਹੁ ਰੂਪ ਦਿਖਾਵੈ** ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥ ੧ ॥ ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥ **ਜਤਨ ਕਰਉ ਉਰਝਾਇ ਪਰੇਵੈ** ॥ ੧ ॥ ਰਹਾਉ ॥ ਧੁਰ ਕੀ ਭੇਜੀ ਆਈ ਆਮਰਿ ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ ॥ ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥ ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥ ੨ ॥ **ਜਹ ਬੈਸਉ ਤਹ ਨਾਲੇ ਬੈਸੈ** ॥ **ਸਗਲ ਭਵਨ ਮਹਿ ਸਬਲ ਪ੍ਰਵੇਸੈ** ॥ ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ ਕੈ ਪਹਿ ਜਾਈ ॥ ੩ ॥ ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥ ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ ॥ ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ॥ **ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ** ॥ ੪ ॥ ਘਰੁ ਮੇਰਾ ਇਹ ਨਾਇਕਿ ਹਮਾਰੀ ॥ ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥ ੧ ॥ ਰਹਾਉ ਦੂਜਾ ॥ ੪ ॥ ੪ ॥

ਅ.ਗ.ਮ.੫, ੩੭੧

ਸੀਲ ਸੰਜਮ
sīl sãjam

ਸੀਲ ਸੰਜਮ ਕੈ ਨਿਕਟਿ ਖਲੋਈ
sīl sãjam kɛ nikaṭ khloī

ਵੇਸ ਕਰੇ ਬਹੁ ਰੂਪ ਦਿਖਾਵੈ
wes kare bó rūp dikhāwɛ

ਜਤਨ ਕਰਉ ਉਰਝਾਇ ਪਰੇਵੈ
yatan karo urjā̀e prewɛ

ਜਹ ਬੈਸਉ ਤਹ ਨਾਲੇ ਬੈਸੈ
jɛ́ bɛso tɛ́ nāle bɛsɛ

ਸਗਲ ਭਵਨ ਮਹਿ ਸਬਲ ਪ੍ਰਵੇਸੈ
sagal pàwan mɛ́ sabal prawesɛ

ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ
práb milio nānak paè ačĩtā

**ਸੰਜਮ** sãjam

ਨਾਂਵ ਪੁਲਿੰਗ
ਸਬਰ, ਸੰਤੋਖ

## ਤੂ ਸੋਈ ਕੋਈ ਸੰਜਮੁ ਬਣਾਇ
tū soī koī sãjam baṇāe

ਬਾਬਾ ਨਾਨਕ ਜੀ ਨੂੰ ਦਾਦਾ ਕਾਲੂ ਨੇ ਕਿਹਾ ਕਿ ਉਹ ਕੋਈ ਸੰਜਮ ਕਰਨ ਜਿਸ ਨਾਲ ਸਾਰੇ ਪਰਿਵਾਰ ਦਾ ਰੁਜ਼ਗਾਰ ਚੱਲੇ, ਜਿਸ ਪੂੰਜੀ ਨਾਲ ਅਗਲੀਆਂ ਪੀਹੜੀਆਂ ਵੀ ਖਾਂਦੀਆਂ ਪੀਂਦੀਆਂ ਸੁਖੀ ਰਹਿਣ। ਬਾਬਾ ਜੀ ਨੇ ਗੁਰ ਸ਼ਬਦ ਉਚਾਰਿਆ ਤੇ ਵਿਆਖਿਆ ਕੀਤੀ ਕਿ ਮਨੁਖ ਦਾ ਸਾਸ ਗਿਰਾਸ ਉਸ ਕਰਤਾਰ ਦੇ ਲੇਖੇ ਹੈ। ਸਭ ਦਾ ਪਰਵਰਦਗਾਰ ਉਹ ਆਪ ਕਰਤਾਰ ਹੈ। ਇਹ ਉਸ ਕਾਦਰ, ਅਗਮ ਅਗੋਚਰ ਦਾ ਸੰਜਮ ਹੈ। ਮਨੁਖ ਨੂੰ ਉਹੀ ਮਿਲਦਾ ਹੈ ਜੋ ਕਰਤਾਰ ਆਪ ਉਸ ਨੂੰ ਦੇਂਦਾ ਹੈ। ਇਹ ਜੀਵਨ ਉਸ ਨਿਰੰਕਾਰ ਦੀ ਦਾਤ ਹੈ। ਇਸ ਦਾ ਆਹਾਰ ਉਸ ਤੇ ਨਿਰਭਰ ਹੈ। ਮਨਮੁਖ ਆਪਣੇ ਖਸਮ ਨੂੰ ਭੁਲ ਜਾਂਦਾ ਹੈ। ਉਸ ਦੇ ਨਾਮ ਨੂੰ ਚਿਤ ਨਹੀਂ ਲਾਉਂਦਾ ਤੇ ਸਦਾ ਕਪਟ ਕਮਾਉਂਦਾ ਹੈ। ਜਦੋਂ ਜਮ ਦੁਆਰੇ ਉਸ ਨੂੰ ਪਕੜ ਕੇ ਲੈ ਜਾਂਦੇ ਹਨ ਤਾਂ ਪਛਤਾਉਂਦਾ ਹੈ। ਜਿਨੀ ਦੇਰ, ਜਬ ਲਗੁ ਇਸ ਦੁਨੀਆਂ ਵਿਚ ਰਹਿਣਾ ਹੈ, ਉਸ ਕਰਤਾਰ ਦੀ ਗੋਸ਼ਟ ਵਿਚ ਜੀਵਨ ਬਿਤਾਉਣਾ ਚਾਹੀਦਾ ਹੈ। ਕਰਤਾਰ ਦੇ ਰਹੱਸ ਦੀਆਂ ਗੱਲਾਂ ਸੁਨਣੀਆਂ ਚਾਹੀਦੀਆਂ ਹਨ, ਕਰਨੀਆਂ ਚਾਹੀਦੀਆਂ ਹਨ। ਉਸ ਦੀ ਆਰਾਧਨਾ ਕਰਨੀ ਚਾਹੀਦੀ ਹੈ। ਉਸ ਦਾ ਸਿਮਰਨ ਕਰਨਾ ਚਾਹੀਦਾ ਹੈ। ਦੁਖ-ਸੁਖ ਨੂੰ ਸਮ ਕਰਕੇ ਜਾਨਣਾ ਚਾਹੀਦਾ ਹੈ। ਜੀਵਦਿਆਂ ਹੀ ਮਰ ਜਾਣਾ ਚਾਹੀਦਾ ਹੈ।

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ, ਨਗਰਿ ਕਰਤਾਰ ਪੁਰਿ ਧਰਮ ਸਾਲਾ ਬੀਚਿ ਬੈਠਾ ਥਾ ਅਰੁ ਦਾਦਾ ਕਾਲੂ ਆਇ ਖੜਾ ਹੋਇਆ, ਅਰੁ ਕਹਣੇ ਲਗਾ ਜਿ, ਜੀ "**ਤੂ ਜਿ ਇਨਾ ਉਝਾੜੁ ਕਰਦਾ ਹੈਂ, ਜਿ ਕਿਛੁ ਆਂਵਦਾ ਹੈ, ਸੁ ਵੰਡਿ ਲੋਕਾਂ ਨੂੰ ਦੇਂਦਾ ਹੈਂ**। ਅਤੇ ਨਾ ਕਿਛੁ ਤੂ ਸਉਦਾ ਕਰਦਾ ਹੈਂ, ਨ ਕਿਛੁ ਬਾਪਾਰੁ ਬਿਉਹਾਰੁ ਰੋਜਗ਼ਾਰ ਕਰਦਾ ਹੈ। ਜੀ ਅਰਿ ਤੇਰੇ ਪੁਤ੍ਰ ਹੈਨਿ ਪੋਤ੍ਰੇ ਹੈਨਿ, ਤੁਧੁ ਦੁਆ ਸਿ ਤੇਰੇ ਭਰਾਵ ਹੈਨਿ, ਅਸੀ ਭਿ ਤੇਰੇ ਮਾਪਿ ਹਹ, ਤੇਰੀਆਂ ਭੈਣਾਂ ਹੈਨਿ, ਅਹਿ ਤੇਰੇ ਹੀ ਆਸਰੇ ਸਭਿ ਆਇ ਬੈਠੇ ਹੈਨਿ, ਇਤਨਾ ਆਲਸ। **ਕਿਛੁ ਕੀਚੈ, ਜਿ ਸਭਨਾ ਦਾ ਰੋਜਗਾਰੁ ਚਲਿਆ ਜਾਵੈ। ਨਿਕੰਮਾ ਬੈਠਾ ਕੋਈ ਹਹੈ ਨਾਹੀ।** ਤਬ ਗੁਰੂ ਬਾਬਾ ਨਾਨਕੁ ਜੀ, ਕਹ ਕਹ ਹਸਿਆ, ਜਿ ਬਾਬਾ ਜੀ ਤੂ ਕਿ ਆਖਦਾ ਹੈ? ਏਨਾ ਜੀ ਬੈਠਿਆਂ ਨੋ। ਖਾਂਦੇ ਤਾਂ ਹੈਨਿ ਕਿ ਨਾ ਬੈਠੇ ਹੀ। ਏਹ ਸਭੇ ਜੀਅ ਏਹ ਵਿਚਾਰੇ ਕਿ ਸਉਦਾ ਕਰਨਿ? **ਜੇਹਾ ਕਿਛੁ ਪਰਮੇਸੁਰ ਭੇਜਦਾ ਹੈ, ਸੁ ਬੈਠੇ ਖਾਂਦੇ ਹੈਨਿ**।" ਤਬ ਫੇਰਿ ਦਾਦੇ ਕਾਲੂ ਕਹਿਆ ਜਿ,

"ਖਾਂਦੇ ਤਾਂ ਹੈਨਿ ਜੀ; ਪਰੁ ਅਜੁ ਤੇਰਾ ਕੀਤਾ ਸਭ ਕਿਛੁ ਹੋਂਦਾ ਹੈ। **ਅਤੇ ਏਹ ਜਿ ਮਾਇਆ ਹੈ, ਸਿ ਬਿਨਾ ਸਉਦੇ ਬਾਪਾਰ ਥੀਂ ਹੋਂਦੀ ਨਾਹੀ**। ਏਹ ਕਹਾਵਤ ਵਡੇ ਆਖਿ ਗਏ ਹੈਨਿ ਕਿ ਨਾ? ਜਿ **ਬਾਪਾਰੇ ਬਸਤੇ ਲਖਮੀ**। ਜੀ, ਅਜੁ ਤੇਰੇ ਆਖੇ ਸਭੇ ਗਲਾਂ ਹੋਦੀਆਂ ਹੈਨਿ। ਅਤੇ ਤੇਰੇ ਆਖੇ ਭਿ ਸਭੇ ਲਗਦੇ ਹੈਨਿ, ਖਾਨ ਖਵਾਨੀਨ। ਜੇ ਕਿਸੇ ਕਿਸੇ ਨੂੰ, ਸਉਦੇ ਬਿਉਹਾਰਿ ਲਾਇ ਦੇਹਿ, ਤਾਂ ਸਾਮ ਚਾਰਿ ਪਜੀਹੇ ਜੁੜਿ ਆਵਨਿ। ਤਾਂ ਪਿਛੇ ਤੇਰੇ ਪੁਤ੍ਰ ਪੋਤ੍ਰੇ ਹੈਨਿ, ਤਾਂ ਏਨਾ ਦੇ ਕੰਮਿ ਆਵਨਿ। **ਅਸਥਿਰੁ ਤਾਂ ਕੋਈ ਨਾਹੀ ਕਿ ਨਾ, ਏਤੁ ਸੈਸਾਰ ਵਿਚਿ**। ਜੇ ਤਾਂ ਪਰਮੇਸੁਰੁ ਤੈਂ ਥੀ ਕਰਾਏ, ਤਾਂ ਤੂ ਏਹ ਗਲ ਮੇਰੀ ਆਖੀ ਮੰਨਿ। ਏਤੁ ਗਲੈ ਕਿਛੁ ਐਬੁ ਨਾਹੀ। **ਤੂ ਸੋਈ ਕੋਈ ਸੰਜਮੁ ਬਣਾਇ, ਜਿ ਅਘਾਂ ਭਿ ਤੇਰੇ ਕੰਮ ਆਵੈ**। ਤਾਂ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ:-

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥1॥ ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥1॥ ਰਹਾਉ॥ ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥**
**ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥2॥**
**ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ॥ ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥3॥**
**ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥ ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥4॥ ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥ ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥5॥2॥**
[ਧਨਾਸਰੀ ਮਹਲਾ ੧ ਘਰ ੧ ਚਉਪਦੇ।੨।(੬੬੦)]

ਤਬ ਦਾਦਾ ਕਾਲੂ ਪਰਮੇਸੁਰ ਦੀ ਪੈਰੀ ਪੈਆ ਅਰੁ ਸਾਰੀ ਸੰਗਤਿ ਚਰਨੀ ਲਾਗੀ, ਜਿ ਧੰਨੁ ਗੁਰੂ ਬਾਬਾ ਨਾਨਕੁ।

ਮਿਹਰਬਾਨ ਵਾਲੀ ਜਨਮ ਸਾਖੀ, ੧੮੦-੧੮੧

ਸੰਜਮ
sãjam

ਤੂ ਜਿ ਇਨਾ ਉਝਾੜੁ ਕਰਦਾ ਹੈਂ
tū je enā ujāṛ kardā hɛ̃

ਜਿ ਕਿਛੁ ਆਂਵਦਾ ਹੈ
je kičh ā̃wdā hɛ

ਸੁ ਵੰਡਿ ਲੋਕਾਂ ਨੂੰ ਦੇਂਦਾ ਹੈਂ
so wãḍ lokā̃ nū̃ dẽdā hɛ̃

ਕਿਛੁ ਕੀਚੈ, ਜਿ ਸਭਨਾ ਦਾ ਰੋਜਗਾਰੁ ਚਲਿਆ ਜਾਵੈ
kičh kīčɛ je sábnā dā rojgār čalīā jāwɛ

ਨਿਕੰਮਾ ਬੈਠਾ ਕੋਈ ਹਹੈ ਨਾਹੀ
nikãmā bɛṭhā koī hɛ nāhī

ਜੇਹਾ ਕਿਛੁ ਪਰਮੇਸੁਰ ਭੇਜਦਾ ਹੈ ਸੁ ਬੈਠੇ ਖਾਂਦੇ ਹੈਨਿ
jehā kiču parmesur pèjdā hɛ so bɛṭhe khā̃de hɛn

ਅਤੇ ਏਹ ਜਿ ਮਾਇਆ ਹੈ, ਸਿ ਬਿਨਾ ਸਉਦੇ ਬਾਪਾਰ ਥੀਂ ਹੋਂਦੀ ਨਾਹੀ
ate é je māiā hɛ se binā sɔde bāpār thĩ hõdī nāhī

ਬਾਪਾਰੇ ਬਸਤੇ ਲਖਮੀ
bāpāre baste lakhmī

ਅਸਥਿਰੁ ਤਾਂ ਕੋਈ ਨਾਹੀ ਕਿ ਨਾ, ਏਤੁ ਸੈਸਾਰ ਵਿਚਿ
asthir tā̃ koī nāhī ke nā et sɛsār wič

ਤੂ ਸੋਈ ਕੋਈ ਸੰਜਮੁ ਬਣਾਇ, ਜਿ ਅਘਾਂ ਭਿ ਤੇਰੇ ਕੰਮ ਆਵੈ
tū soī koī sãjam baṇāe je ágā̃ pı̀ tere kãm āwɛ

ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ
nānak binwɛ tisɛ srewo jā ke jīa prāṇā

ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ
sās mās sáb jīɔ tumārā tū mɛ kharā piārā

ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ
nānak sāir ev kɛhat hɛ sačče parwdgārā

ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ
nānak binwɛ so kič pāīɛ purb likhe kā lɛ́ṇā

ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ
jab lag dunīā rɛhīɛ nānak kič suṇīɛ kič kɛhīɛ

ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ
pàl rahe ham rɛhaṇ na pāiā jīwtiā mar rɛhīɛ

**ਸੰਜਮ** sãjam

ਨਾਂਵ ਪੁਲਿੰਗ
ਸਬਰ, ਸੰਤੋਖ

**ਜਿਤੁ ਸੰਜਮਿ ਕਰਿ ਕਰਿ ਨਾਮੁ ਸਿਮਰੀਐ**

jit sãjam kar kar nām simrīɛ

ਬਾਬਾ ਨਾਨਕ ਜੀ ਨੂੰ ਪ੍ਰਸ਼ਨ ਕੀਤਾ ਗਿਆ ਕਿ ਉਹ ਸੰਜਮ ਕਿਹੜਾ ਹੈ ਜਿਸ ਨਾਲ ਨਾਮ ਦਾ ਸਿਮਰਨ ਹੁੰਦਾ ਹੈ। ਬਾਬਾ ਜੀ ਨੇ ਗੁਰੂ ਸ਼ਬਦ ਦੀ ਵਿਆਖਿਆ ਕੀਤੀ ਕਿ ਸੇਵਕ ਆਪਣੇ ਗੁਰੂ ਦੇ ਪੈਰੀਂ ਪੈਂਦਾ ਹੈ, ਉਸ ਦੀ ਸੇਵਾ ਵਿਚ, ਉਸ ਦੀ ਚਾਕਰੀ ਵਿਚ ਜੀਵਨ ਬਿਤਾਉਂਦਾ ਹੈ। ਗੁਰੂ ਦੇ ਪਰਸਾਦਿ ਨਾਲ ਉਸ ਦਾ ਅੰਧੇਰਾ ਜਾਂਦਾ ਹੈ ਤੇ ਉਸ ਦੇ ਮਨ, ਤਨ ਤੇ ਉਜਿਆਰਾ ਹੋ ਜਾਂਦਾ ਹੈ। ਉਹ ਆਪਣੇ ਕਰਤਾਰ ਨੂੰ ਹਿਰਦੇ ਵਿਚ ਰਵਦਾ ਹੈ। ਵਾਹਿਗੁਰੂ ਉਸ ਸੇਵਕ ਦਾ ਨਿਸਤਾਰਾ ਕਰਦਾ ਹੈ। ਉਸ ਦੇ ਭਰਮ, ਭਉ ਕੱਟੇ ਜਾਂਦੇ ਹਨ। ਉਸ ਦੀ ਦੁਬਿਧਾ ਦੂਰ ਹੋ ਜਾਂਦੀ ਹੈ। ਸਤਿਗੁਰ ਦੇ ਮੇਲ ਨਾਲ ਉਸ ਦਾ ਹਉਮੇ ਤੋਂ ਛੁਟਕਾਰਾ ਹੁੰਦਾ ਹੈ ਤੇ ਨਿਰਮਲ ਚਿਤ ਹੋ ਕੇ, ਨਿਉਂ ਕੇ, ਹਲੀਮੀ ਵਿਚ ਕਰਤਾਰ ਦੀ ਆਰਾਧਨਾ ਕਰਦਾ ਹੈ। ਉਸ ਨੂੰ ਗੁਰਮਤਿ ਦੀ ਸੋਝੀ ਆਉਂਦੀ ਹੈ ਤੇ ਉਸ ਦਾ ਨਿਸਤਾਰਾ ਹੋ ਜਾਂਦਾ ਹੈ। ਦੁਬਿਧਾ ਨਾਲ ਜੂਝ ਕੇ ਉਹ ਕਰਤਾਰ ਦੇ ਸੰਜਮ ਵਿਚ ਸੁਖੀ, ਸੰਤੋਖੀ, ਸਹਿਜ ਅਵੱਸਥਾ ਵਿਚ ਰਹਿੰਦਾ ਹੈ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਸਾਰੇ ਪੰਡਿਤ ਬੈਸਨਉ ਮਿਲਿ ਕਰਿ ਆਏ। ਤਿਨਹੁ ਗੁਰੂ ਅੰਗਦ ਕਉ ਰਾਮ ਰਾਮ ਕਰਿ ਮਿਲੇ। ਕਹਿਆ ਜਿ, "ਅੰਗਦ ਜੀ ਰਾਮ ਰਾਮ ਹੈ।" ਤਬ ਗੁਰੂ ਅੰਗਦ ਕਹਿਆ ਜਿ, "ਆਈਐ ਜੀ।" ਗੁਰੂ ਅੰਗਦ ਆਗੇ ਤੇ ਉਠਿ ਖੜਾ ਹੋਇਆ ਅਰੁ ਆਦਰੁ ਕੀਆ। ਤਬ ਗੁਰੂ ਅੰਗਦ ਕਉ ਉਨਹੁ ਬੇਨਤੀ ਕਰੀ ਜਿ "ਜੀ, ਹਮ ਕਉ ਗੁਰੂ ਬਾਬੇ ਨਾਨਕ ਕਉ ਮਿਲਾਇ ਜੀ। **ਹਮ ਦਰਸਨ ਕੀ ਨਿਮਿਤ ਆਏ ਹੈਂ ਜੀ**। ਹਮ ਦਰਸਨੁ ਦੇਖਹਿ ਜੀ। ਹਮ ਕਉ ਇਕ ਬੇਨਤੀ ਕਰਣੀ ਹੈ।" ਤਬ ਉਨ ਕਉ ਗੁਰੂ ਅੰਗਦ ਕਹਿਆ ਜਿ, "ਭਲਾ ਹੋਇ। ਬੈਠੀਐ ਜੀ। ਮੈ ਜਾਇ ਕਰਿ, ਬੇਨਤੀ ਕਰਿ ਕਰਿ, ਤੁਮ ਕਉ ਲੈ ਜਾਇ ਮਿਲਾਵਊਗਾ।" ਤਬ ਉਨ ਕਉ ਬੈਠਾਇ ਕਰਿ, ਗੁਰੂ ਅੰਗਦ ਜਾਇ ਗੁਰੂ ਬਾਬੇ ਪਾਸਿ ਬੇਨਤੀ ਕਰੀ ਜਿ, "ਜੀ, ਬਾਬਾ ਜੀ ਸਲਾਮਤਿ ਇਕਿ ਪੰਡਿਤ ਬੈਸਨਉ ਹਹਿ, ਸੁ ਓਇ ਦਰਸਨੁ ਕੀਆ ਚਾਹਦੇ ਹੈਨਿ, ਅਰੁ ਕਿਛੁ ਪਰਮੇਸੁਰ ਕੀ ਭੀ ਖਬਰਿ ਪੂਛਿਆ ਚਾਹਦੇ ਹੈਨਿ। ਸੁ ਗੁਰੂ ਬਾਬੇ ਜੀ ਕਉ, ਜੇ ਕੋਈ ਏਵ ਕਹਿਤਾ, ਜਿ ਜੀ ਕਿਛੁ ਹਮਾਰੇ ਤਾਈ ਪਰਮੇਸੁਰ ਕੀ ਬਾਤ ਸੁਨਾਈਐ, ਤਬ ਉਸ ਊਪਰਿ ਗੁਰੂ ਬਾਬਾ ਜੀ ਬਹੁਤ ਕ੍ਰਿਪਾ ਕਰਤਾ। ਤਬ ਏਤਨੀ ਬਾਤ ਗੁਰੂ ਅੰਗਦ ਗੁਰੂ ਬਾਬੇ ਜੀ ਕਉ ਕਹੀ ਜਿ, "ਜੀ ਓਇ ਪਰਮੇਸੁਰ ਕੀ ਬਾਤ ਪੂਛਿਆ ਚਾਹਦੇ ਹੈਨਿ। ਸੁ ਤਿਸੁ ਏਤਨੇ ਕਹਣੇ ਸਾਥਿ, **ਗੁਰੂ ਬਾਬਾ ਮਹਾ ਅਨੰਦ ਰੂਪ ਹੋਇ ਗੈਆ**। ਅਰੁ ਗੁਰੂ ਅੰਗਦ ਕਉ

ਕਹਿਓਸੁ, ਜਿ ਹਾਂ ਸਾਬਾਸਿ ਪੁਰਖਾ ਤੇਰੇ ਤਾਈ, ਜਾਹਿ, ਉਨ ਕਉ ਲੇ ਆਉ, ਜੁ ਪਰਮੇਸੁਰ ਕੀ ਬਾਤ ਪੂਛਣੇ ਆਏ ਹੈਂ। ਧੰਨ ਹੈਂ," ਓਇ ਪੁਰਖਾ! ਉਨਹੁ ਹਮ ਕਉ ਭੀ ਨਿਹਾਲ ਕੀਆ, ਜਿ ਪਰਮੇਸੁਰ ਕੀ ਬਾਤ ਪੂਛਨੇ ਆਏ ਹੈਂ। ਤਬ ਓਨਹੁ ਬੇਸਨੋ ਅਰੁ ਪੰਡਿਤਹੁ ਆਇ, ਗੁਰੂ ਬਾਬੇ ਜੀ ਕਉ ਨਮਸਕਾਰੁ ਕੀਆ। ਬਹੁੜਿ ਰਾਮ ਰਾਮ ਕਹੀ। ਰਾਮ ਰਾਮ ਕਰਿ ਕਰਿ ਮਿਲੇ। ਚਰਨੀ ਲਾਗੇ। ਤਬ ਗੁਰੂ ਬਾਬੇ ਨਾਨਕ ਜੀ, **ਉਨ ਕਉ ਬਹੁਤੁ ਆਦਰ, ਸੰਤੋਖ, ਸਮਾਧਾਨ ਕੀਆ**। **ਅਰੁ ਬਹੁਤੁ ਭਾਉ ਕਰਿ ਕਰਿ ਮਿਲਿਆ**। ਤਬ ਗੁਰੂ ਅੰਗਦ ਕਹਿ ਸੁਨਾਇਆ ਜਿ, "ਬਾਬਾ ਜੀ ਸਲਾਮਤਿ ਏਹ ਜਿ ਪਰਮੇਸੁਰ ਕੇ ਲੋਗ ਆਏ ਹੈ, ਸੁ ਕਿਛੁ ਏਹ ਪਰਮੇਸੁਰ ਕੀ ਬਾਤ ਪੂਛਿਆ ਚਾਹਤੇ ਹੈ। ਜਿ ਕਿਛੁ ਤੇਰੀ ਆਗਿਆ ਹੈ, ਸੁ ਕਹੀਐ।" **ਤਬ ਗੁਰੂ ਬਾਬਾ ਜੀ, ਖਰਾ ਬਹੁਤੁ ਸੰਤੁਸ਼ਟੁ ਹੋਇਆ,** ਜਿ, "ਭਲਾ ਹੋਇ ਪੁਰਖਾ ਜਿ ਕਿਛੁ ਤੁਮਾਰੇ ਜੀ ਹੈ, ਸੁ ਪੂਛੀਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ਤੁਮਹੁ ਹਮ ਕਉ, ਤੁਮਹੁ ਨਿਹਾਲੁ ਕੀਆ, ਜਿ ਪਰਮੇਸੁਰ ਕੇ ਨਾਮ ਕੇ ਖੋਜੀ ਤੁਮ ਆਏ।" ਤਬ ਉਨਹੁ ਬੇਨਤੀ ਕਰੀ ਜਿ, "**ਬਾਬਾ ਜੀ ਸਲਾਮਤਿ ਜਿ ਕਿਛੁ ਤੇਰੇ ਮੁਖ ਤੇ ਨਿਕਲੇ ਸੋਈ ਸਾਰੁ ਹੈ;** ਪਰੁ ਪਰੁ ਜੀ, ਏਹਾ ਹੈ ਜਿ, ਸਭ ਕੋਈ ਕਹਤਾ ਹੈ, ਜਿ ਪਰਮੇਸੁਰ ਕਾ ਨਾਮੁ ਸਿਮਰਹੁ, ਨਾਮ ਸਿਮਰਹੁ ਜੀ। ਹਰਿ ਕੋਈ ਇਵ ਹੀ ਕਹਤਾ ਹੈ, ਪਰੁ ਜੀ, **ਓਹੁ ਸੰਜਮੁ ਕਵਨੁ ਹੈ**? **ਜਿਤੁ ਸੰਜਮਿ ਕਰਿ ਕਰਿ ਨਾਮੁ ਸਿਮਰੀਐ।** ਅਰੁ ਓਹੁ ਨਾਮੁ ਕਵਨੁ ਹੈ? ਜਿ ਸਭਨਾਂ ਨਾਵਾ ਕੇ ਮੁਖਤਾ ਹੈ, ਜਿਤਿ ਨਾਮੁ ਸਿਮਰਿਆਂ, ਸਾਰੇ ਨਾਉਂ ਵਿਚਿ ਆਇ ਜਾਨਿ। ਅਤੈ ਜੀ, ਓਹੁ ਕਵਨੁ? ਜਿ ਨਾਮੁ ਬਤਾਇ ਦੇਇ, ਜਿਤਿ ਸਿਮਰੇ ਕਰਿ ਕਰਿ, ਪਰਮੇਸੁਰੁ ਖੁਸੀ ਹੋਇ ਕੈ ਕ੍ਰਿਪਾ ਕਰੈ। ਕੋਈ ਐਸਾ ਸਾਧੂ ਪਰਮੇਸੁਰ ਕਾ, ਪਰਉਪਕਾਰੀ ਹੋਇ, ਜਿਸ ਕੇ ਮਿਲਿਐ, ਏਹੁ ਸੰਜਮੁ ਪ੍ਰਾਪਤਿ ਹੋਇ। ਅਰੁ ਪਰਮੇਸੁਰ ਕੀ ਕੀਮਤਿ ਦਿਖਾਇ ਦੇਇ, ਜਿ ਕਿਉ ਕਰਿ ਪਰਮੇਸੁਰੁ ਪਾਈਐ? ਕਿਉ ਕਰਿ ਧਿਆਈਐ? ਹਮਾਰੀ ਏਹ ਬੇਨਤੀ ਹੈ। ਬਾਬਾ ਜੀ ਸਲਾਮਤਿ"। ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ:-

**ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ ॥ ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥1॥ ਬੋਲਹੁ ਰਾਮੁ ਕਰੇ ਨਿਸਤਾਰਾ ॥**

**ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ**
**ਉਜੀਆਰਾ ॥1॥ ਰਹਾਉ ॥**
**ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥**
**ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥ 2॥**
**ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥**
**ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥3॥ ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ॥**
**ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ ॥4॥16॥**

[ਆਸਾ ਮਹਲਾ ੧ ਚਉਪਦੇ ਘਰ ੨।੬।(੩੫੩)]

ਅਬ ਜਾਹੁ ਤੁਸੀ ਗੁਰੂ ਅਰਾਧਹੁ। ਪਰਮੇਸੁਰੁ ਤੁਮਾਰਾ ਭਲਾ ਕਰੇਗਾ।" ਤਬ ਉਨਕੇ ਵਡੇ ਭਾਗ ਥੇ, ਜਿ ਉਨਹੁ ਗੁਰੂ ਬਾਬੇ ਜੀ ਕਾ ਦਰਸਨੁ ਲੀਆ, ਸਿਖ ਭਏ, ਸੰਗਤਿ ਕੀ ਚਾਲ ਚਲੇ, ਪਾਈਂ ਪੜੇ, ਨਿਹਾਲੁ ਹੂਏ। ਈਹਾਂ ਮਤਿ, ਆਗੇ ਗਤਿ ਗੁਰੂ ਸਤਿ।

ਮਿਹਰਬਾਨ ਵਾਲੀ ਜਨਮ ਸਾਖੀ, ੧੯੩-੧੯੪

ਸੰਜਮ
sãjam

ਹਮ ਦਰਸਨ ਕੀ ਨਿਮਿਤ ਆਏ ਹੈਂ ਜੀ
ham darsan kī nimit āe hẽ jī

ਗੁਰੂ ਬਾਬਾ ਮਹਾ ਅਨੰਦ ਰੂਪ ਹੋਇ ਗੈਆ
gurū bābā mahā anād rūp hoe gɛā

ਉਨ ਕਉ ਬਹੁਤੁ ਆਦਰ, ਸੰਤੋਖ, ਸਮਾਧਾਨ ਕੀਆ
un kɔ bɔ́t ādar sãtokh samādā̀n kīā

ਅਰੁ ਬਹੁਤੁ ਭਾਉ ਕਰਿ ਕਰਿ ਮਿਲਿਆ
ar bɔ́t pā̀ɔ kar kar miliā

ਤਬ ਗੁਰੂ ਬਾਬਾ ਜੀ, ਖਰਾ ਬਹੁਤੁ ਸੰਤੁਸ਼ਟੁ ਹੋਇਆ
tab gurū bābā jī kharā bɔ́t sãtuṣṭ hoiā

ਬਾਬਾ ਜੀ ਸਲਾਮਤਿ ਜਿ ਕਿਛੁ ਤੇਰੇ ਮੁਖ ਤੇ ਨਿਕਲੇ ਸੋਈ ਸਾਰੁ ਹੈ
bābā jī slāmat je kič̌h tere mukh te nikle soī sār hɛ

ਓਹੁ ਸੰਜਮੁ ਕਵਨੁ ਹੈ
ó sãjam kawan hɛ

ਜਿਤੁ ਸੰਜਮਿ ਕਰਿ ਕਰਿ ਨਾਮੁ ਸਿਮਰੀਐ
jit sãjam kar kar nām simrīɛ

ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ
niv niv pāe lago gur apne ātam rām nihāriā

ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ

gur parsād ratan har lābɛ miṭɛ agiān hoe ujīārā

ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ
satgur milɛ ta hɔmɛ tuṭɛ tā ko lekhɛ pāī

ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ
pàgt wac̆hal jagjīwan dātā mat gurmat har nistāre

ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ
man sio jū́j marɛ práb pāe mansā manɛ́ smāe

**ਸੰਜਮ** sãjam

ਨਾਂਵ ਪੁਲਿੰਗ
ਵਿਧੀ, ਜੁਗਤ, ਢੰਗ, ਤਰੀਕਾ

**ਅਤੇ ਕਿਤੁ ਸੰਜਮਿ ਪਰਮੇਸੁਰ ਖੁਸੀ ਹੋਂਦਾ ਹੈ ਜੀ**

ate kit sãjam parmesar khusī hõdā hɛ jī

ਅੰਗਦ ਜੀ ਨੇ ਗੁਰੂ ਬਾਬਾ ਨਾਨਕ ਨੂੰ ਪੁੱਛਿਆ ਕਿ ਇਸ ਜਗਤ ਵਿਚ ਕਈ ਵੇਦ ਦੇ ਗਿਆਤਾ ਹਨ, ਕਈ ਸੰਨਿਆਸੀ ਹਨ, ਕਈ ਯੋਗੀ ਹਨ। ਗੁਰਮਤਿ ਦਾ ਮਾਰਗ ਕਿਹੜਾ ਹੈ? ਕਿਨ੍ਹਾਂ ਗੁਣਾਂ ਨਾਲ, ਕਿਸ ਸੇਵਾ ਨਾਲ, ਕਿਸ ਸੰਜਮ ਨਾਲ ਪਰਮੇਸ਼ਰ ਨੂੰ ਪਾਈਦਾ ਹੈ? ਕੋਈ ਐਸੀ ਵਿਧੀ ਹੈ ਜਿਸ ਨਾਲ ਮਨੁਖ ਨੂੰ ਜਮ ਤੋਂ ਛੁਟਕਾਰਾ ਮਿਲੇ, ਪਰਮਾਤਮਾ ਦਾ ਮੇਲ ਹੋਵੇ। ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਦੱਸਿਆ ਕਿ ਵਿਦਿਆ ਦੇ ਵਿਚਾਰ ਨਾਲ ਮਨੁਖ ਪਰਉਪਕਾਰੀ ਬਣਦਾ ਹੈ। ਪੰਚਾਂ ਤੋਂ ਛੁਟਕਾਰਾ ਪਾ ਕੇ ਤੀਰਥ ਨਹਾਉਂਦਾ ਹੈ। ਸੰਨਿਆਸੀ ਉਹ ਹੈ ਜਿਹੜਾ ਆਸਾ/ਨਿਰਾਸਾ ਦੇ ਦੁਵੰਦ ਤੋਂ ਦੂਰ ਹੈ। ਜਤੀ ਸਤੀ, ਯੋਗੀ ਜੰਗਮ ਕਰੜੀ ਤਪੱਸਿਆ ਨਾਲ ਪਰਮਾਤਮਾ ਨੂੰ ਨਹੀਂ ਮਿਲ ਸਕਦੇ। ਗੁਰਮੁਖ ਉਸ ਇਕ ਕਰਤਾਰ ਦੀ ਕੁਦਰਤ ਦੇ ਰਹੱਸ ਦੀ ਸੋਝੀ ਪਾਉਂਦਾ ਹੈ। ਉਸ ਇਕ ਨਿਰੰਕਾਰ ਦੇ ਸਚੁ ਵਿਚ ਰੱਤਿਆ ਹੋਇਆ ਮੁਕਤ ਹੋ ਜਾਂਦਾ ਹੈ। ਪਰਮੇਸ਼ਰ ਦੇ ਨਾਮ ਨੂੰ ਸੁਣਦਿਆਂ, ਬੋਲਦਿਆਂ, ਸਿਮਰਨ ਕਰਦਿਆਂ ਆਪਣੇ ਪ੍ਰਭੂ ਪ੍ਰੀਤਮ ਨੂੰ ਖੁਸ਼ ਕਰ ਲੈਂਦਾ ਹੈ।

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ। ਅਰੁ ਅੰਗਦ ਬੇਨਤੀ ਕਰੀ ਜੀ, "ਜਿ, ਮਿਹਰਵਾਨ ਇਕ ਬੇਨਤੀ ਹੈ**, ਜੇ ਤੁਧ ਭਾਵੈ**।" ਤਬ ਗੁਰੂ ਬਾਬੇ ਨਾਨਕ ਜੀ ਕਹਿਆਂ, "ਆਖੁ ਪੁਰਖਾ ਅੰਗਦਾ ਜਿ ਕਿਛੁ ਤੇਰੇ ਜੀ ਹੈ, ਸੁ ਤੂ ਅਰਦਾਸ ਕਰਿ।" ਤਬ ਗੁਰੂ ਅੰਗਦ ਕਹਿਆ ਜਿ, "ਜੀ, ਪਾਤਿਸਾਹ ਮੇਰੀ ਏਹ ਅਰਦਾਸ ਹੈ। ਜਿ ਸੈਸਾਰੁ ਕੋਈ ਤੀਰਥੀ ਗੈਆ; **ਕਿਨੈ ਵੇਦ ਕੀ ਵਿਦਿਆ ਪੜ੍ਹੀ ਕਿਨੈ ਸੰਨਿਆਸੁ ਮਾਰਗੁ ਕਮਾਇ, ਕੋਈ ਜਤੀ ਹੋਇ ਕਰਿ ਜੋਗੁ ਲਾਗਾ ਕਮਾਵਣ, ਕਿਨੈ ਦੇਹ ਸਾਧੀ, ਨਗਨੁ ਹੋਇ ਕਰਿ**

**ਦਿਗੰਬਰ ਦੇ ਰੂਪਿ ਹੋਇ ਫਿਰਿਆ।** ਦਿਖਾ ਜੀ, ਪਾਤਸਾਹ! ਅਸਾਡੀ ਕਵਨ ਗਤਿ? ਅਸਾਂ ਤਾਂ, ਇਨਾਂ ਗਲਾਂ ਵਿਚਹੁ ਕਾਈ ਗਲ ਨਾ ਹੋਇ ਆਈਆ ਜੀ। **ਅਸੀ ਕਿਛੁ ਨਾਹੀ ਜਾਣਦੇ, ਜਿ ਪਰਮੇਸੁਰ ਕਿਨੀ ਗੁਣੀ ਪਾਈਦਾ ਹੈ। ਪਰਮੇਸੁਰ ਨੂੰ ਕਵਣ ਸੇਵਾ ਭਾਵਦੀ ਹੈ? ਅਤੇ ਕਿਤੁ ਸੰਜਮਿ ਪਰਮੇਸੁਰ ਖੁਸੀ ਹੋਂਦਾ ਹੈ ਜੀ?** ਜਿਤੁ ਕਿਤੇ ਗਲ ਪਰਮੇਸੁਰ ਸੁ ਪ੍ਰਸੰਨੁ ਹੋਂਦਾ ਹੈ ਜੀ, ਅਸਾ ਨੋ ਮਿਹਰ ਕਰਿ ਕਰਿ, ਓਹ ਗਲ ਸਮਝਾਈਐ ਜੀ, ਜਿਤੁ ਕਰਿ ਕਰਿ ਅਸਾਡੇ ਜੀ ਦੀ ਗਤਿ ਹੋਇ ਜੀ। **ਇਸੁ ਜੀਅ ਨੂ ਜਮੁ ਪੋਹਿ ਨਾ ਸਕੈ ਜੀ।** ਜਮ ਕੀ ਸਾਸਨਾ ਤੇ ਜਿਤੁ ਏਹੁ ਜੀਉ ਉਬਰੈ, ਸਾ ਵਿਧਿ ਸਮਝਾਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ਨਾ ਪਰਮੇਸੁਰੁ ਖੁਸੀ ਹੋਂਦਾ ਹੈ ਵੇਦ ਕੀ ਵਿਦਿਆ ਪੜਿਆਂ, ਅਰੁ ਬੀਚਾਰਿਆਂ। ਅਤੈ ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਸੰਨਿਆਸ ਰੂਪ ਕੀਤੇ। ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਤੀਰਥੁ ਵਾਸੁ ਕੀਤਿਆਂ। ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਜਤਿ ਜੋਗਿ ਕਮਾਇਐ। ਨਾ ਪਰਮੇਸੁਰੁ ਖੁਸੀ ਹੋਂਦਾ ਹੈ ਦਿਗੰਬਰ ਰੂਪ ਫਿਰਿਆਂ।" ਤਬ ਗੁਰੂ ਅੰਗਦ ਕਹਿਆ ਜਿ, "ਗਰੀਬ ਨਿਵਾਜ! ਮਿਹਰਵਾਨੁ ਹੋਇ ਕੈ ਕਹੀਐ, ਜਿਤੁ ਗਲੈ ਪਰਮੇਸੁਰੁ ਖੁਸੀ ਹੋਂਦਾ ਹੈ।" ਤਬ ਗੁਰੂ ਬਾਬਾ ਨਾਨਕ ਜੀ ਆਸਾ ਰਾਗ ਮਹਿ ਬਾਨੀ ਓਪਦੇਸੀ। ਬੋਲਿ ਉਠਿਆ ਜਿ:-

**ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥**
**ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥ 1 ॥**
**ਘੁੰਘਰੂ ਵਾਜੈ ਜੇ ਮਨੁ ਲਾਗੈ ॥**
**ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥ 1 ॥**
**ਰਹਾਉ ॥**
**ਆਸ ਨਿਰਾਸੀ ਤਉ ਸੰਨਿਆਸੀ ॥**
**ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥ 2 ॥**
**ਦਇਆ ਦਗੰਬਰੁ ਦੇਹ ਬੀਚਾਰੀ ॥**
**ਆਪਿ ਮਰੈ ਅਵਰਾ ਨਹ ਮਾਰੀ ॥ 3 ॥**
**ਏਕੁ ਤੂ ਹੋਰਿ ਵੇਸ ਬਹੁਤੇਰੇ ॥**
**ਨਾਨਕੁ ਜਾਣੈ ਚੋਜ ਨ ਤੇਰੇ ॥ 4 ॥ 24 ॥**

[ਆਸਾ ਮਹਲਾ ੧ ਘਰ ੨ ਚਉਪਦੇ।੨੫।(੩੫੬)]

ਪੁਰਖਾ ਬੋਲਣੇ ਕਾ ਏਹੋ ਫਲੁ ਹੈ, ਜਿ ਕਿਛੁ ਬੋਲੀਐ, ਸੁ ਪਰਮੇਸੁਰ ਕਾ ਨਾਮ ਹੀ ਬੋਲੀਐ ਬਿਚਾਰੀਐ, ਗਾਈਐ, ਸੁਣੀਐ, ਸਿਖੀਐ, ਸਮਝੀਐ। ਤਿਤੁ ਕਰਿ ਕਰਿ, ਇਸ ਨੂ ਲਾਹਾ ਹੈ।ਪੁਰਖਾ ਅੰਗਦਾ ਤੈਂ ਬਹੁਤੁ ਭਲਾ ਕੀਆ, ਜਿ **ਪਰਮੇਸੁਰੁ ਦੀ ਗਲ ਚਿਤਿ ਅਣਾਈ**। ਏਤੁ ਗਲ ਕਿਛੁ ਅਸਾਨੋ ਲਾਹਾ ਹੈ। ਪੁਰਖਾ ਮੈ ਭਾਂਵਦੀ ਹੈ, ਏਹ ਗਲ।"

ਮਿਹਰਬਾਨ ਵਾਲੀ ਜਨਮ ਸਾਖੀ, ੧੮੯-੧੯੦

ਸੰਜਮ
sãjam

ਜੇ ਤੁਧ ਭਾਵੈ
je túd pā̀wɛ

ਕਿਨੈ ਵੇਦ ਕੀ ਵਿਦਿਆ ਪੜ੍ਹੀ ਕਿਨੈ ਸੰਨਿਆਸੁ ਮਾਰਗੁ ਕਮਾਇ
kinɛ ved kī  widiā páṛī kinɛ sãniās mārag kmāe

ਕੋਈ ਜਤੀ ਹੋਇ ਕਰਿ ਜੋਗੁ ਲਾਗਾ ਕਮਾਵਣ
koī jatī hoe kar yog lāgā kmāwaṇ

ਕਿਨੈ ਦੇਹ ਸਾਧੀ
kinɛ dé sā́dī

ਨਗਨੁ ਹੋਇ ਕਰਿ ਦਿਗੰਬਰ ਦੇ ਰੂਪਿ ਹੋਇ ਫਿਰਿਆ
nagan hoe kar digãbar de rūp hoe phiriā

ਅਸੀ ਕਿਛੁ ਨਾਹੀ ਜਾਣਦੇ
asī kič nāhī jāṇde

ਜਿ ਪਰਮੇਸੁਰ ਕਿਨੀ ਗੁਣੀ ਪਾਈਦਾ ਹੈ
je parmesur kinī guṇī pāīdā hɛ

ਪਰਮੇਸੁਰ ਨੂੰ ਕਵਣ ਸੇਵਾ ਭਾਵਦੀ ਹੈ
parmesur nū̃ kawaṇ sewā pā̀wdī hɛ

ਅਤੇ ਕਿਤੁ ਸੰਜਮਿ ਪਰਮੇਸੁਰ ਖੁਸੀ ਹੋਂਦਾ ਹੈ ਜੀ
ate kit sãjam parmesur khusī hõdā hɛ jī

ਇਸੁ ਜੀਅ ਨੂ ਜਮੁ ਪੋਹਿ ਨਾ ਸਕੈ ਜੀ
is 'jī nū jam pohe nā sakɛ jī

ਵਿਦਿਆ ਵੀਚਾਰੀ ਤਾਂ ਪਰਉਪਕਾਰੀ
widiā wīčārī tā̃ parupkārī

ਜਾਂ ਪੰਚ ਰਾਸੀ ਤਾਂ ਤੀਰਥ ਵਾਸੀ
jā̃ pãč rāsī tā̃ tīrath wāsī

ਆਸ ਨਿਰਾਸੀ ਤਉ ਸੰਨਿਆਸੀ
ās nirāsī tɔ sãniāsī
ਜਾਂ ਜਤੁ ਜੋਗੀ ਤਾਂ ਕਾਇਆ ਭੋਗੀ
jā̃ jat yogī tā̃ kāiā pògī

ਏਕੁ ਤੂ ਹੋਰਿ ਵੇਸ ਬਹੁਤੇਰੇ
ek tū hor wes bɔ́tere

ਪਰਮੇਸੁਰੁ ਦੀ ਗਲ ਚਿਤਿ ਅਣਾਈ
parmesur dī gal čit aṇāī

**ਸੰਜਮ** sãjam

ਨਾਂਵ, ਪੁਲਿੰਗ
ਨਿਯਮ, ਤਰੀਕਾ, ਸੰਤੋਖ, ਢੰਗ

**ਸੁ ਸੰਜਮ ਕਵਣੁ ਹੈ ਜਿਤ ਏਸ ਕੰਉ ਕਾਲੁ ਨ ਗ੍ਰਾਸੈ**

so sãjam kawaṇ hɛ jit es kɔ kāl na grāsɛ

ਇਕ ਰਾਜੇ ਨੇ ਬਾਬੇ ਨਾਨਕ ਨੂੰ ਪ੍ਰਸ਼ਨ ਕੀਤਾ ਕਿ ਕੋਈ ਐਸਾ ਸੰਜਮ, ਐਸਾ ਸਾਧਨ ਹੈ ਜਿਸ ਨਾਲ ਮਨੁਖ ਕਾਲ ਤੋਂ ਬਚ ਸਕੇ। ਬਾਬਾ ਜੀ ਨੇ ਗੁਰ ਸ਼ਬਦ ਉਚਾਰਿਆ ਤੇ ਵਿਆਖਿਆ ਕੀਤੀ ਕਿ ਸਭ ਚਲਣਹਾਰ ਹਨ। ਸਭ ਨੇ ਮਰਨਾ ਹੈ। ਜੋ ਉਪਜਿਆ ਹੈ, ਉਸ ਨੇ ਬਿਨਸਨਾ ਹੈ। ਗੁਰਮੁਖ ਕਾਲ ਤੋਂ ਨਹੀਂ ਡਰਦੇ। ਆਪਣੇ ਕਰਤਾਰ ਦੀ ਕੁਦਰਤ ਦਾ ਸੰਜਮ ਸਮਝਦੇ ਹਨ। ਕਾਲ ਤੋਂ ਅਕਾਲ ਹੋਣ ਦਾ ਇੱਕੋ ਹੀ ਸੰਜਮ ਹੈ। ਕਰਤਾਰ ਦੇ ਅਦੁੱਤੀ ਸ਼ਬਦ ਦੀ ਅਰਾਧਣਾ ਵਿਚ, ਉਸ ਦੇ ਸਤਿ ਸੰਤੋਖ ਵਿਚ, ਉਸ ਦੀ ਕੁਦਰਤ ਵਿਚ ਲੀਨ ਹੋਇਆਂ ਮਨੁਖ ਮੁਕਤ ਹੁੰਦਾ ਹੈ। ਬੜੇ ਬੜੇ ਖਾਨ, ਚੋਧਰੀ, ਪੀਰ ਫਕੀਰ ਕਾਲ ਦੀਆਂ ਕੜੀਆਂ ਵਿਚ ਜਕੜੇ ਹਨ। ਕਰਤਾਰ ਦੀ ਅਰਾਧਨਾ ਉਹਨਾਂ ਨੂੰ ਸਹਿਜ ਸੁਭਾਅ ਇਸ ਮਿਰਤਕ ਜਗਤ ਵਿਚੋਂ ਪਾਰ ਲੰਘਾਅ ਦੇਂਦੀ ਹੈ। ਕਾਦਰ ਦੇ ਗੁਰਮੁਖਾਂ ਨੂੰ, ਭਗਤਾਂ ਨੂੰ ਕਾਲ ਨਹੀਂ ਛੋਹ ਸਕਦਾ। ਉਹ ਗੁਰ ਸ਼ਬਦ ਵਿਚ ਸਮਾਅ ਜਾਂਦੇ ਹਨ।

ਤਬ ਗੁਰੂ ਬਾਬਾ ਨਾਨਕੁ ਜੀ ਉਸ ਨਗਰ ਤੇ ਪੂਰਬ ਕੀ ਧਰਤੀ ਦਖਣ ਦਿਸਾ ਕੰਉ ਚਲੇ। ਤਬ **ਇਕੁ ਰਾਜਾ ਉਸੁ ਉਦਿਆਨ ਕੈ ਬਿਖੈ ਮਿਲਿ ਗੈਆ।** ਤਬ ਉਨਿ ਕਹਿਆ, "ਅਹਿ ਜਿ ਕੋਈ ਫਕੀਰੁ ਅਤੀਤ ਰੂਪੀ ਬੈਠਾ ਹੈ, ਪਰੁ ਆਵਹੁ ਇਸ ਕੰਉ ਹਮਿ ਪੂਛਹਿ ਜੇ ਏਹੁ ਕੈਸਾ ਫ਼ਕੀਰੁ ਹੈ ਕੋਈ"। ਤਬ ਗੁਰੂ ਬਾਬਾ ਬੈਠਾ ਥਾ, ਗੁਰੁ ਬਾਬੇ ਜੀ ਕਉ ਉਨਹੁ ਆਇ ਨਮਸਕਾਰੁ ਕੀਆ। ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਆਵਹੁ ਜੀ, ਆਵਹੁ ਜੀ ਰਾਜਾ! ਆਈਐ ਜੀ"। ਤਬ ਫੇਰਿ ਉਨਹੁ ਨਮਸਕਾਰੁ ਕੀਆ, ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ "ਹਾਂ ਰਾਜਾ! ਜੇ ਕਿਛੁ ਤੁਮਰੈ ਜੀ ਹੈ ਬਾਤ ਪੂਛਨੇ ਕੀ ਸਿ ਤੁਮਿ ਪੂਛਿ ਲੇਹੁ"। ਤਬ ਰਾਜੇ ਕਹਿਆ ਜਿ, "ਹਾਂ ਬਾਬਾ ਸਲਾਮਤਿ! ਪੂਛਨਾ ਕਰਨੀ ਹੈ ਜੇ ਤੁਮਿ ਦੈਆਲੁ ਹੋਇ ਕਰਿ ਸੁਨਹੁ ਤਬ ਹਮ ਕਹਹਿ"। ਕਹੈ, "ਰਾਜਾ! ਖੁਸੀ ਹੈ ਜਿ ਕਿਛੁ ਪੂਛਨਾ ਹੈ ਸਿ ਪੂਛੀਐ"। ਤਬ ਰਾਜੇ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਜਿ ਕਾਲੁ ਮਾਨਖਹੁ ਕੰਉ ਗ੍ਰਾਸਤਾ ਹੈ ਜਿ ਕਿਵ ਹੀ ਇਸ ਕੰਉ ਕਾਲੁ ਨ ਗ੍ਰਾਸੇ ਭੀ? **ਸੁ ਸੰਜਮ ਕਵਣੁ ਹੈ ਜਿਤੁ ਏਸ ਕੰਉ ਕਾਲੁ ਨ ਗ੍ਰਾਸੈ?"** ਤਬ ਗੁਰੂ ਬਾਬੇ ਨਾਨਕ ਜੀ ਗਵੜੀ ਰਾਗ ਮਹਿ ਬਾਨੀ ਬੋਲੀ ਤਰੀਕਿਤ ਕੈ ਘਰਿ ਮਹਿ ਜਿ:-

**ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥**
**ਬ੍ਰਹਮ ਕਮਲੁ ਪਇਆਲਿ ਨ ਪਾਇਆ॥**
**ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥1॥**
**ਜੋ ਉਪਜੈ ਸੋ ਕਾਲਿ ਸੰਘਾਰਿਆ ॥**
**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥1॥ ਰਹਾਉ॥**
**ਮਾਇਆ ਮੋਹੇ ਦੇਵੀ ਸਭਿ ਦੇਵਾ ॥**

**ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥**
**ਓਹੁ ਅਬਿਨਾਸੀ ਅਲਖ ਅਭੇਵਾ ॥ 2 ॥**
**ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥**
**ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥**
**ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥ 3 ॥**
**ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥**
**ਸਾਹ ਮਰਹਿ ਸੰਚਹਿ ਮਾਇਆ ਦਾਮ ॥**
**ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥ 4 ॥**
**ਰਜਤਿ ਮਹਰ ਮੁਕਦਮ ਸਿਕਦਾਰੈ ॥**
**ਨਿਹਚਲੁ ਕੋਇ ਨ ਦਿਸੈ ਸੰਸਾਰੈ ॥**
**ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥ 5 ॥**
**ਨਿਹਚਲੁ ਏਕੁ ਸਚਾ ਸਚ ਸੋਈ ॥**
**ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥**
**ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥ 3 ॥**
**ਕਾਜੀ ਸੇਖ ਭੇਖ ਫਕੀਰਾ ॥**
**ਵਡੇ ਕਹਾਵਹਿ ਹਉਮੈ ਤਨਿ ਪੀਰਾ ॥**
**ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥ 1 ॥**
**ਕਾਲੁ ਜਾਲੁ ਜਿਹਵਾ ਅਰੁ ਨੈਣੀ ॥**
**ਕਾਨੀ ਕਾਲੁ ਸੁਣੈ ਬਿਖੁ ਬੈਣੀ ॥**
**ਬਿਨੁ ਸਬਦੈ ਮੂਠੇ ਦਿਨੁ ਰੈਣੀ ॥ 8 ॥**
**ਹਿਰਦੈ ਸਾਚੁ ਵਸੈ ਹਰਿ ਨਾਇ ॥**
**ਕਾਲੁ ਨ ਜੋਹਿ ਸਕੈ ਗੁਣ ਗਾਇ ॥**
**ਨਾਨਕ ਗੁਰਮੁਖਿ ਸਬਦਿ ਸਮਾਇ ॥ 9॥**
[ਗਉੜੀ ਮਹਲਾ ੧ ।੧। ਅਸ਼ਟਪਦੀਆਂ ।੧੪।(੨੨੭)]

ਤਬ ਏਸ ਕੰਉ ਕਾਲ ਨਾ ਗ੍ਰਾਸ ਸਕੇ, ਦੁਖ ਨ ਵਿਆਪ ਸਕੇ ਜੋ ਐਸੀ ਦਿੜਤਾ ਕਰੈ, **ਐਸਾ ਸ੍ਰਵਣੀ ਸੁਣੈ ਐਸਾ ਮੁਖ ਤੇ ਬੋਲੇ ਤਉ ਅਕਾਲੁ ਹੋਇ।**

ਤਬ ਦਖਣ ਕੀ ਧਰਤੀ ਮਹਿ ਗੁਰੂ ਬਾਬਾ ਨਾਨਕੁ ਜੀ ਚਲਿਆ ਜਾਤਾ ਥਾ, ਤਬ ਜਾਤੇ ਜਾਤੇ ਏਕੁ ਨਗਰ ਆਇ ਗੈਆ। ਤਬ ਤਹਾਂ ਤਿਸਿ ਨਗਰ ਮਹਿ ਗੁਰੂ ਬਾਬਾ ਸਹਜੇ ਹੀ ਰਾਤ ਕੰਉ ਰਹਿ ਗਏ। ਤਬ ਐਸੀ ਪਰਮੇਸੁਰ ਕੀ ਆਗਿਆ ਭਈ ਜੁ ਉਸੁ ਨਗਰ ਕੇ ਲੋਕਾ ਜੁ **ਗੁਰੂ ਬਾਬੇ ਜੀ ਕਾ ਅਨੂਪੁ ਦਰਸਨ ਦਿਸਟਿ ਪੜਿਆ** ਸੁ ਓਏ ਲੋਕ ਗੁਰੂ ਬਾਬੇ ਜੀ ਕੇ ਦਰਸਨ ਸੰਉ **ਉਨ ਕਾ ਮਨੁ ਅਨੰਦੁਮਾਨੁ ਹੋਇ ਗੈਆ।** ਸੁ ਗੁਰੂ ਬਾਬੇ ਕੰਉ ਛੋਡਿ ਨ ਸੰਕਹਿ। ਜੁ ਕੋਈ ਏਕ ਬਾਰ ਦਰਸਨੁ ਦੇਖੇ ਤਿਸੁ ਕੰਉ ਪਿਛਲੀ ਗ੍ਰਿਹ ਕੀ **ਕਿਰਤਿ ਸਭੁ ਭੂਲਿ ਜਾਇ**। ਜੁ ਕੋਈ ਆਵੈ ਸੁ ਬਾਬੇ ਜੀ ਕੈ ਦਰਸਨ ਦੇਖਿ ਨਮਸਕਾਰੁ ਕਰਿ ਬੈਠਿ ਜਾਇ। ਤਬ ਇਸੀ ਭਾਂਤਿ ਆਵਤੇ ਆਵਤੇ ਨਗਰ ਕੇ ਜਿ ਲੋਕ ਥੇ ਸੁ ਸਭਿ ਖਤ੍ਰੀ, ਬ੍ਰਾਹਮਨ, ਵੈਸ, ਸੂਦ, ਗ੍ਰਿਹਸਤੀ, ਉਦਾਸੀ, ਤੀਰਥ ਵਾਸੀ, ਹਿੰਦੂ ਤੁਰਕੁ ਜਿ ਕੋਈ ਥਾ ਸੁ ਸਭੁ ਆਇ **ਗੁਰੂ ਬਾਬੇ ਜੀ ਕੇ ਨਿਕਟਿ ਪ੍ਰਾਪਤਿ ਭਇਆ**। **ਗੁਰੂ ਬਾਬਾ ਖਾਣੇ ਪੀਣੇ ਤੇ ਰਹਤੁ** ਜੋ ਕੋਈ ਕਿਛੁ ਆਗੇ ਆਣਿ ਰਾਖੈ ਸੁ ਬਾਂਟਿ ਮਿਲੇ। ਸੁ ਏਹੁ ਆਗਿਆ ਹੈ। ਇਵੇ ਹੀ ਕਰਤੇ ਪੁਰਖ ਰਚੀ ਹੈ ਜਿ ਜਿਸੁ ਨਗਰ, ਜਿਸੁ ਗਾਉ ਸਾਧ-ਸੰਤ ਆਇ ਪ੍ਰਾਪਤਿ ਹੋਤਾ ਹੈ ਤਹਾ ਗ੍ਰਹਸਤੀ ਜੀਵ ਜਿ ਹੈ ਸਿ

ਆਇ ਪ੍ਰਾਪਤਿ ਹੋਤੇ ਹੈ। ਸਾਧ ਮਹਿ ਐਸਾ ਤੇਜੁ ਅਪਨਾ ਕਰਤੇ ਰਾਖਿਆ ਹੈ **ਜੁ ਸਾਧ ਕੇ ਤੇਜੁ ਅਗੇ ਅਉਰ ਜੀਉ ਕੋਈ ਠਹਿਰਾਇ ਨਹੀ ਸਕਦਾ**। ਤਿਸਤੇ ਜਿ ਕੋਈ ਆਵੇ ਸੁ ਚੁਪਿ ਕਰਿ ਕਰਿ ਬੈਠਿ ਜਾਇ। ਗੁਰੂ ਬਾਬੇ ਕੰਉ ਕਿਛੁ ਨ ਕਹਿ ਸਕੈ, ਨ ਪੂਛਿ ਸਕੇ। **ਗੁਰੂ ਬਾਬੇ ਜੀ ਕਾ ਪ੍ਰਤਾਪੁ ਤੇਜੁ ਮਹਾ ਪ੍ਰਬਲੁ**, ਐਪਰੁ ਏਹ ਸਭਨਹੁ ਜੀਅਹੁ ਕੇ ਮਨਿ ਬਸੀ ਜਿ, 'ਏਹੁ ਜਿ ਕੋਈ ਹੈ ਸੁ ਆਪਿ ਪਰਮੇਸੁਰ ਕੀ ਮੂਰਤਿ ਹੈ'। ਤਬ ਜਦਿ ਕਿਤਨਾ ਕੁ ਕਾਲੁ ਬੀਤਿਆ ਤਬ ਗੁਰੂ ਬਾਬਾ ਜੀ ਬੋਲਿਆ ਜਿ, "ਪੁਰਖਹੁ! ਜੇ ਕਿਛੂ ਕਿਸੀ ਕੇ ਮਨਿ ਕਾਈ ਪੂਛਣੇ ਕੀ ਹੈ ਸੁ ਪੂਛਿ ਲੇਹੁ, ਸੰਕਾ ਮਤਿ ਕਰਹੁ। ਜੇ ਕਾਈ ਤੁਮਹੁ ਮਨ ਮਹਿ ਚਿਤਵੀ ਹੈ ਸਾ ਪੂਛਹੁ। ਸਾਧ-ਸੰਤ ਮਿਲੇ ਕਾ ਗੁਣੁ ਏਹੀ ਹੈ ਜੇ ਕਿਛੁ ਕਾਈ ਮਨਿ ਮਹਿ ਹੋਇ ਸੁ ਪੂਛਿ ਲੀਜੀਐ"। ਤਬ ਗੁਰੂ ਬਾਬੇ ਜੀ ਕੇ ਕਹਣੇ ਸਾਥਿ ਓਇ ਸਭ ਲੋਕ ਮਹਾ ਪ੍ਰਫੁੱਲਤ ਹੋਇ ਗਏ। ਤਬ ਉਨਹੁ ਹਾਥਿ ਜੋੜਿ ਕਰਿ ਕਹਿਆ ਜਿ, "ਜੀ ਹਮਾਰੇ ਪੂਛਣੇ ਕੀ ਕਾਈ ਨਾਹੀ ਰਹੀ, ਤੇਰੇ ਦਰਸਨ ਦੇਖਣੇ ਹੀ ਸਾਥਿ।**ਹਮਾਰਾ ਸੰਤੋਖ ਹੋਆ ਹੈ**"। ਤਬ ਓਇ ਜਿ ਦੋਇ ਚਾਰਿ ਉਨਹੁ ਮਹਿ ਗਿਆਨੀ ਆਪਸ ਕਉ ਕਹਾਵਤੇ ਥੇ, ਤਿਨਹੁ ਕਹਿਆ ਜਿ; "ਜੀ, ਏਕ ਹਮਾਰੀ ਬੇਨਤੀ ਹੇ, ਜੇ ਤੁਮਾਰੀ ਆਗਿਆ ਹੋਇ ਤਉ ਕਹਹਿ?" ਤਬ ਗੁਰੂ ਬਾਬੇ ਜੀ ਕਹਿਆ ਜਿ, 'ਭਲਾ ਹੋਇ ਪੁਰਖਾ! ਜਿ ਕਿਛੁ ਜੀ ਹੈ ਸੁ ਕਹਹੁ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਸੈਸਾਰ ਕਹਤਾ ਹੈ ਜੁ ਸਿਧ ਹੈ ਸੁ ਸਦਾ ਜੀਵਤੇ ਹੈ, ਓਇ ਮਰਤੇ ਕਬਹੂ ਨਾਹੀ। ਸੁ ਜੀ, ਹੋਰੁ ਤਉ **ਸੈਸਾਰੁ ਸਭ ਮਰਤਾ, ਆਵਤਾ ਜਾਤਾ ਹੈ** ਜੀ, ਏਹੁ ਬਾਤ ਕਿਉ ਕਰਿ ਹੈ ਜੀ? ਕੋਈ ਏਹੁ ਭੀ ਉਪਾਉ ਹੈ ਜਿਤੁ ਕਰਿ ਹਮ ਭੀ ਜੀਵਤੇ ਰਹਿਹ, ਮਰਹਿ ਨਾਹੀ?" ਤਬ ਗੁਰੂ ਬਾਬੇ ਨਾਨਕ ਜੀ ਮੁਸਕਾਇ ਕਰਿ ਸਲੋਕੁ ਕਹਿਆ ਜਿ:-

**ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥**
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥3 ॥**

[ਸਲੋਕ ਮਹਲਾ ੧ ਵਾਰ ਮਾਝ ।੩। (੧੩੮)]

ਤਬ ਓਇ ਲੋਗ ਸਭਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ।

ਮਿਹਰਬਾਨ ਵਾਲੀ ਜਨਮ ਸਾਖੀ, ੧੦੮-੧੦੯

ਸੰਜਮ
sãjam

ਸੁ ਸੰਜਮ ਕਵਣੁ ਹੈ ਜਿਤ ਏਸ ਕਉ ਕਾਲੁ ਨ ਗ੍ਰਾਸੈ
so sãjam kawaṇ hɛ jit es kɔ kāl na grāsɛ

ਇਕੁ ਰਾਜਾ ਉਸੁ ਉਦਿਆਨ ਕੈ ਬਿਖੈ ਮਿਲਿ ਗੈਆ
ik rājā us udiān kɛ bikhɛ mil gɛā

ਜੋ ਉਪਜੈ ਸੋ ਕਾਲਿ ਸੰਘਾਰਿਆ
jo upjɛ so kāl sãgāriā

ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ
ham har rākhe gur sabad bīčāriā

ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ
kāl na čhoḍɛ bin gur kī sewā

ਓਹੁ ਅਬਿਨਾਸੀ ਅਲਖ ਅਭੇਵਾ
ó abināsī a'lakh apèwā

ਐਸਾ ਸ੍ਰਵਣੀ ਸੁਣੈ ਐਸਾ ਮੁਖ ਤੇ ਬੋਲੇ ਤਉ ਅਕਲੁ ਹੋਇ
ɛsā srawaṇī suṇɛ ɛsā mukh te bole tɔ akāl hoe

ਗੁਰੂ ਬਾਬੇ ਜੀ ਕਾ ਅਨੂਪੁ ਦਰਸਨ ਦਿਸਟਿ ਪੜਿਆ
gurū bābe jī kā anūp darsan disṭ paṛiā

ਉਨ ਕਾ ਮਨੁ ਅਨੰਦੁਮਾਨੁ ਹੋਇ ਗੈਆ
un ka man anãdmān hoe gɛā

ਕਿਰਤਿ ਸਭੁ ਭੂਲਿ ਜਾਇ
kirt sáb pūl jāe

ਗੁਰੂ ਬਾਬੇ ਜੀ ਕੇ ਨਿਕਟਿ ਪ੍ਰਾਪਤਿ ਭਇਆ
gurū bābe jī ke nikṭ prāpat pɛ̀ā

ਗੁਰੂ ਬਾਬਾ ਖਾਣੇ ਪੀਣੇ ਤੇ ਰਹਤੁ
gurū bābā khaṇe pīṇe te rɛhat

ਜੁ ਸਾਧ ਕੇ ਤੇਜੁ ਅਗੇ ਅਉਰ ਜੀਉ ਕੋਈ ਠਹਿਰਾਇ ਨਹੀ ਸਕਦਾ
jo sấd ke tej age ɔr jio koī ṭhɛ́rāe nahī sakdā

ਗੁਰੂ ਬਾਬੇ ਜੀ ਕਾ ਪ੍ਰਤਾਪੁ ਤੇਜੁ ਮਹਾ ਪ੍ਰਬਲੁ
gurū bābe jī kā pratāp tej mahā prabal

ਹਮਾਰਾ ਸੰਤੋਖ ਹੋਆ ਹੈ
hmārā sãtokh hoā hɛ

**ਸੰਜਮ** sãjam
ਨਾਂਵ, ਪੁਲਿੰਗ
ਨਿਯਮ, ਬਿਧਿ, ਸੰਤੋਖ

**ਕਿਸੁ ਸੰਜਮਿ, ਕਿਸੁ ਉਪਾਇ ਊਹਾਂ ਜਾਈਐ**
kis sãjam kis upāe ūhā̃ jāīɛ

ਕਿਸ ਸੰਜਮ ਨਾਲ, ਕਿਸ ਠਉਰ ਨਾਲ, ਕਿਸ ਬਿਧਿ ਨਾਲ ਮਨੁਖ ਉਸ ਅਗਮ, ਅਗੋਚਰ, ਅਪਰੰਪਰ ਕਰਤਾਰ ਦੀ ਦਰਗਾਹ ਵਿਚ ਪਹੁੰਚ ਸਕਦਾ ਹੈ? ਇਹ ਪ੍ਰਸ਼ਨ ਹੋਏ ਤਾਂ ਬਾਬਾ ਨਾਨਕ ਜੀ ਨੇ ਗੁਰ ਸ਼ਬਦ ਦੀ ਵਿਆਖਿਆ ਕੀਤੀ। ਜਿਹੜੇ ਮਨੁਖ ਉਸ ਕਾਦਰ ਦੇ ਭੈ ਵਿਚ ਰਹਿੰਦੇ ਹਨ, ਸਾਰੇ ਕੁਕਰਮ ਛਡ ਕੇ ਉਸ ਕਰਤਾਰ ਦੀ ਕੁਦਰਤ ਵਿਚ ਲੀਨ ਹੋ ਜਾਂਦੇ ਹਨ, ਆਪਣੀ ਸੁਰਤਿ ਉਸ ਦੇ ਬ੍ਰਹਮੰਡ ਦੇ ਅਨਹਦ ਨਾਦ ਵਿਚ ਲਾਉਂਦੇ ਹਨ, ਉਹ ਮੁਕਤ ਹੋ ਜਾਂਦੇ ਹਨ। ਜੋ ਉਸ ਕਰਤਾਰ ਦੇ ਅਪਰੰਪਰ ਬ੍ਰਹਮੰਡ ਦੇ ਪਰਗਾਸ ਨੂੰ ਸੁਣਦੇ, ਪੇਖਦੇ ਹਨ, ਉਹਨਾਂ ਨੂੰ ਉਹ ਪ੍ਰੀਤਮ ਆਪਣੇ ਗਲ ਲਾ ਲੈਂਦਾ ਹੈ। ਇਕ ਮਨ, ਇਕ ਸੁਰਤਿ, ਇਕ ਜੋਤ ਨਿਰੰਕਾਰ ਨਾਲ ਜੋੜਦਾ ਹੈ। ਇਸ ਸੰਜਮ ਨਾਲ ਮਨੁਖ ਨੂੰ ਕਰਤਾਰ ਦੀ ਦਰਗਾਹ ਵਿਚ ਠਉਰ ਮਿਲਦੀ ਹੈ। ਸਭ ਦੁਖ, ਸੁਖ ਇਕ ਸੁਰ ਹੋ ਜਾਂਦੇ ਹਨ। ਸਭ ਦੁਬਿਧਾ ਮਿਟ ਜਾਂਦੀਆਂ ਹਨ।

ਤਬ ਉਸੁ ਕਵਲ ਸਰੋਵਰ ਦੱਖਣ ਕੀ ਧਰਤੀ ਤੇ ਗੁਰੂ ਬਾਬਾ ਨਾਨਕੁ ਉਜੈਨ ਆਏ। ਭਰਥਰੀ ਕੰਉ ਮਿਲਿ ਕਰਿ ਸੁਮਾਰਿ ਹੋਇ ਗੈਆ। ਤਬ ਗੁਰੂ ਬਾਬੇ ਨਾਨਕੁ ਕੰਉ ਦਰਗਾਹ ਤੇ ਆਵਾਜੁ ਆਇਆ ਜਿ, "ਏ ਨਾਨਕ! **ਤੂੰ ਬਿਸਮੁ ਕਿਉਂ ਹੋਇ ਗੈਆ?"** ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ! **ਕਿਆ ਬਿਸਮਾਦੀ ਨਾ ਹੋਵਉਂ** ਜਿ ਸਿਧ ਸਾਧਕ, ਦੇਵਾਲੇ ਸਭਿ ਦੇਖੇ**, ਤੇਰੀ ਗਹਨਗਤਿ ਕਿਛੁ ਨਾਹੀਂ ਪੜਤੀ।** ਜਿ ਪਰਮੇਸੁਰੁ ਦੇਖੀਐ ਤਉ ਹਜੂਰਿ, ਸੁਨੀਐ ਤਉ ਦੂਰਿ ਏ ਪਰਮੇਸੁਰ! ਕਿਵ ਹੀ ਮੈਨੋ ਉਹੁ ਠਵਰ ਭੀ ਪਰਾਪਤਿ ਹੋਇ **ਜਹਾਂ ਨਿਰੰਜਨ ਨਿਰੰਕਾਰ ਸ੍ਰੀ ਠਾਕੁਰ ਜੀ ਕਾ ਬਾਸਾ ਹੈ? ਕਿਵ ਕਰਿ ਉਹੁ ਠਵਰ ਪਾਈਐ? ਕਿਸੁ ਸੰਜਮਿ, ਕਿਸੁ ਉਪਾਇ ਊਹਾਂ ਜਾਈਐ?"** ਤਬ ਗੁਰੂ ਨਾਨਕ ਕਉ ਆਗਾਸ ਬਾਨੀ ਪਰਮੇਸੁਰ ਜੀ ਕੀ ਆਈ ਜਿ, "ਆਪ ਤੇ ਪਾਈਐ ਨਾਨਕ! ਗੁਰੂ ਤੇ ਦਿਖਾਈਐ, ਕਿਤ ਸੰਜਮਿ ਉਸੁ ਠਵਰ ਜਾਈਐ"। ਤਬ ਗੁਰੂ ਬਾਬਾ ਨਾਨਕੁ ਇਹੀ ਬਾਣੀ ਉਮੰਡਿ ਉਠਾ ਜਿ, "ਜੀ, ਆਪ ਤੇ ਪਾਈਐ ਸੁ ਕਿਉਂ ਕਰਿ ਪਾਈਐ?

**ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥**
**ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥**
**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥**
**ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥2॥**

[ਸਲੋਕ ਮਹਲਾ ੨ ਵਾਰ ਮਾਝ ਕੀ।੨੩।(੧੩੯)

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਜਾਹਿ ਨਾਨਕ! ਜੁਹਦੀ ਮੈਂ ਤੇਰੈ ਪੀਛੈ ਜਿ ਲਾਗ਼ਹਿਗੇ ਸਿ ਸਭਿ ਬਕਸੇ"। ਤਬ ਗੁਰੂ ਬਾਬੇ ਨਾਨਕ ਬਕਸ ਬਕਸੀਸ ਨਾਮੁ ਖਜਾਨਾ ਜਗ ਨਿਸਤਾਰਨ ਕਂਉ ਦੇ ਕਰਿ ਪਰਮੇਸੁਰਿ ਬਿਦਾ ਕੀਤਾ, ਜਗੁ ਤਾਰਣਿ ਕਂਉ ਜੁਗਿ ਪਰਗਟੇ।

ਮਿਹਰਬਾਨ ਵਾਲੀ ਜਨਮ ਸਾਖੀ, ੧੨੭-੧੨੮

ਸੰਜਮ

sãjam

ਤੂੰ ਬਿਸਮੁ ਕਿਉਂ ਹੋਇ ਗੈਆ
tũ bism kiõ hoe gɛā

ਕਿਆ ਬਿਸਮਾਦੀ ਨਾ ਹੋਵਉਂ
kiā bismādī nā howɔ̃

ਤੇਰੀ ਗਹਨਗਤਿ ਕਿਛੁ ਨਾਹੀਂ ਪੜਤੀ
terī gɛhangat kiči nāhĩ paṛtī

ਜਹਾਂ ਨਿਰੰਜਨ ਨਿਰੰਕਾਰ ਸ੍ਰੀ ਠਾਕੁਰ ਜੀ ਕਾ ਬਾਸਾ ਹੈ
jahā̃ nirãjan nirãkār sri ṭhākur jī kā bāsā hɛ

ਕਿਵ ਕਰਿ ਉਹੁ ਠਵਰ ਪਾਈਐ
kiv kar ó ṭhawar pāīɛ

ਕਿਸੁ ਸੰਜਮਿ, ਕਿਸੁ ਉਪਾਇ ਊਹਾਂ ਜਾਈਐ
kis sãjam kis upāe ūhā̃ jāīɛ

ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ
rólā ṭũḍā ā́dulā kiɔ gal lagɛ tā̀e

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ
pɛ̀ ke čarṇ kar pā̀v ke loeṇ surt kare

**ਸੰਜਮ** sãjam

ਨਾਂਵ ਪੁਲਿੰਗ
ਸਬਰ, ਸੰਤੋਖ, ਸਹਿਣਸ਼ੀਲਤਾ

### ਧਰਤੀ ਪੜੇ ਨਾਹੀ ਸੁ ਸੰਜਮ ਭੀ ਹੈ

tàrtī paṛe nāhī su sãjam pī̀ hɛ

ਇਕ ਵਾਰੀ ਗੁਰੂ ਬਾਬਾ ਨਾਨਕ ਜੀ ਨੂੰ ਪ੍ਰਸ਼ਨ ਕੀਤਾ ਗਿਆ ਕਿ ਕੋਈ ਐਸਾ ਸੰਜਮ ਹੈ ਜਿਸ ਨਾਲ ਮਨੁਖ ਦੀ ਦੇਹ ਸਥਿਰ ਹੋ ਜਾਏ। ਜਿਸ ਨਾਲ ਮਨੁਖ, ਮੁਕਤ, ਅਮਰ ਹੋ ਜਾਏ। ਸਦੀਵੀ ਜੀਵਨ ਜੀਅ ਸਕੇ। ਬਾਬਾ ਜੀ ਨੇ ਗੁਰ ਸ਼ਬਦ ਦੀ ਵਿਆਖਿਆ ਕੀਤੀ। ਬ੍ਰਹਮੰਡ ਵਿਚ ਸੂਰਜ, ਚੰਨ, ਤਾਰੇ, ਧਰਤੀ ਇਕ ਸੰਤੁਲਨ, ਇਕ ਸੰਜਮ ਵਿਚ ਹਨ। ਇਹੀ ਬ੍ਰਹਮੰਡ ਦਾ ਸਚੁ ਹੈ। ਕਾਦਰ ਦੀ ਕੁਦਰਤ ਦਾ ਸਚੁ ਹੈ। ਇਸ ਸਚੁ ਦੇ ਆਸਰੇ, ਸਾਰਾ ਸੰਸਾਰ, ਸਾਰਾ ਬ੍ਰਹਮੰਡ, ਸਾਰਾ ਜਗਤ ਆਪਣੇ ਕਾਦਰ ਨਾਲ ਸੰਬੰਧ ਬਣਾਉਂਦਾ ਹੈ। ਗੁਰਮੁਖ ਇਸ ਜੁਗਤਿ ਨਾਲ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ।

ਸਾਰੇ ਭਰਮ ਭੁਲਾਅ ਕੇ ਕੁਦਰਤ ਨਾਲ ਇਕ ਸੁਰ ਹੋ ਜਾਂਦਾ ਹੈ। ਇਸ ਇਕਸਾਰਤਾ ਵਿਚ, ਇਸ ਸੰਜਮ ਵਿਚ ਅਪਰੰਪਰ ਜੀਵਨ ਬਿਤਾਉਂਦਾ ਹੈ।

ਤਬ ਬੀਕਾਨੇਰਿ ਗੁਰੂ ਬਾਬਾ ਨਾਨਕੁ ਆਇ ਵੜਿਆ। ਬੀਕਾਨੇਰਿ ਮਹਿ ਏਕ ਗਿਆਨੀ ਅਪਰਸ ਗੋਬਿੰਦ ਲੋਕ ਆਤਮ ਅਭਿਆਸੀ ਗੁਰੂ ਬਾਬੇ ਨਾਨਕ ਜੀ ਕਉ ਮਿਲੇ। ਤਿਨਹੁ ਆਇ ਕਹਿਆ ਜਿ, “ਰਾਮ ਕ੍ਰਿਸਨ ਗੁਰੂ ਬਾਬਾ ਜੀ! ਰਾਮ ਰਾਮ”। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, “ਸਤਿ ਰਾਜਾ ਰਾਮ, ਆਵਹੁ ਜੀ ਗੋਬਿੰਦ ਲੋਕਹੁ ਭਗਤਹੁ! ਆਈਐ ਜੀ, **ਬੈਸੀਐ ਜੀ, ਬਲਿਹਾਰ ਜਾਂ”।** ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ, **ਡੰਡਉਤਿ ਕਰਿ ਕਰਿ ਬੈਠਿ ਗਏ। ਤਬ ਉਨਹੁ ਘੜੀ ਏਕ ਸਸਤਾਇ ਕਰਿ ਬੇਨਤੀ ਕਰੀ** ਜਿ, “ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਜਿ ਤੇਰੀ ਆਗਿਆ ਹੋਇ ਤਬ ਕਹਹਿ”। ਤਬ ਗੁਰੂ ਬਾਬੇ ਨਾਨਕ ਕਹਿਆ ਜਿ, “ਭਲਾ ਹੋਇ ਜੀ, ਜਿ ਕਿਛੁ ਤੁਮਰੈ ਜੀ ਹੈ ਸਿ ਕਹੀਐ”। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, “ਬਾਬਾ ਨਾਨਕ ਜੀ! ਬਲਿਹਾਰਿ ਜਾਂ, ਏਹੀ ਬੇਨਤੀ ਹੈ ਜੀ, ਜਿ **ਕਿਵ ਹੀ ਏਹੁ ਪ੍ਰਾਨ ਪੁਰਸੁ ਹੈ, ਕਿਵ ਹੀ ਏਸੁ ਦੇਹੀ ਤੇ ਉਡਰਿ ਨ ਜਾਈ। ਸੁ ਸੰਜਮ ਭੀ ਹੈ ਜਿਤੁ ਏਹੁ ਦੇਹੀ ਅਸਥਿਰੁ ਰਹੈ, ਧਰਤੀ ਪੜੇ ਨਾਹੀ ਸੁ ਸੰਜਮ ਭੀ ਹੈ**? ਅਰੁ ਜੀ ਜਬ ਲਗੁ ਏਹ ਦੇਹੀ ਰਹੈ, ਛੀਜੈ ਨਾਹੀ ਐਸੀ ਰਹੈ, ਬਾਬਾ ਜੀ! **ਸੋਈ ਸੰਜਮੁ ਬਤਾਈਐ,** ਬਲਿਹਾਰਿ ਜਾਂ ਜੀ, ਜਿਤੁ ਏਹੁ ਅਸਥਿਰੁ ਰਹੈ”। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਮਾਰੂ ਰਾਗ ਮਹਿ ਜਿ:-

**ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ**
**ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ**
**ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ**
**॥ 1 ॥**
**ਮੂੜੇ ਕਾਇਚੇ ਭਰਮਿ ਭੁਲਾ ॥**
**ਨਹ ਚੀਨਿਆ ਪਰਮਾਨੰਦੁ ਬੈਰਾਗੀ ॥ 1 ॥**
**ਰਹਾਉ॥**
**ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ**
**ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ 2 ॥**
**ਭਣਤਿ ਨਾਨਕੁ ਜਨੋ ਰਵੈ ਜੇ ਹਰਿ**
**ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ 3 ॥ 9 ॥**

[ਮਾਰੂ ਮਹਲਾ ੧ ਘਰ ੧ ਚਉਪਦੇ ।੯।(੯੯੧)]

ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ

ਜਪਣੈ, ਗੁਰੂ ਜੀ ਕੇ ਸਿਖ ਭਏ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ!

ਮਿਹਰਬਾਨ ਵਾਲੀ ਜਨਮ ਸਾਖੀ, ੧੩੩

ਸੰਜਮ
sãjam

ਬੈਸੀਐ ਜੀ, ਬਲਿਹਾਰ ਜਾਂ
bɛsīɛ jī balihār jā̃

ਡੰਡਉਤਿ ਕਰਿ ਕਰਿ ਬੈਠਿ ਗਏ
ḍā̃ḍɔt kar kar bɛṭh gae

ਤਬ ਉਨਹੁ ਘੜੀ ਏਕ ਸਸਤਾਇ ਕਰਿ ਬੇਨਤੀ ਕਰੀ
tab unho kàṛī ek sastāe kar bentī karī

ਕਿਵ ਹੀ ਏਹੁ ਪ੍ਰਾਨ ਪੁਰਸੁ ਹੈ
kiv hī eho prān purs hɛ

ਕਿਵ ਹੀ ਏਸੁ ਦੇਹੀ ਤੇ ਉਡਰਿ ਨ ਜਾਈ
kiv hī es dehī te uḍar na jāī

ਸੁ ਸੰਜਮ ਭੀ ਹੈ ਜਿਤੁ ਏਹੁ ਦੇਹੀ ਅਸਥਿਰੁ ਰਹੈ
so sãjam pī̀ hɛ jit eho dehī asthir rahɛ

ਧਰਤੀ ਪੜੇ ਨਾਹੀ ਸੁ ਸੰਜਮ ਭੀ ਹੈ
tàrtī paṛe nāhī su sãjam pī̀ hɛ

ਸੋਈ ਸੰਜਮੁ ਬਤਾਈਐ
soī sãjam btāīɛ

ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ
sūr sar sos lɛ som sar pokh

ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ
lɛ jugt kar mart so sanbā́d kījɛ

ਮੂੜੇ ਕਾਇਚੇ ਭਰਮਿ ਭੁਲਾ
mūṛe kāiče pàrm pùlā

ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ
prā̀t taj čhoḍ tɔ apio pījɛ

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
mīn kī čapal sio jugt man rākhīɛ

ਉਡੈ ਨਹ ਹੰਸੁ ਨਹ ਕੰਧੁ ਛੀਜੈ
uḍɛ né hãs né kā́d čhījɛ

ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ
mano man sio ãmrit pījɛ

**ਸੰਜਮ** sãjam
ਨਾਂਵ ਪੁਲਿੰਗ
ਸਬਰ, ਸੰਤੋਖ

**ਨੇਮ ਬਰਤ ਮਹਾ ਸੰਜਮ ਵਿਚਿ ਰਹਦੇ ਹੈਨਿ**
nem bart mahā sãjam wič réde hɛn

ਕਰਤਾਰਪੁਰ ਵਿਚ ਬਾਬਾ ਨਾਨਕ ਜੀ ਨੇ ਆਪਣੇ ਬੱਚਿਆਂ, ਆਪਣੇ ਸ਼ਰਧਾਲੂਆਂ ਨੂੰ ਸਿੱਖਿਆ ਦਿੱਤੀ ਕਿ ਯੋਗ ਆਸ਼ਰਮ ਦੇ ਸੰਜਮ, ਉਹਨਾਂ ਦੀਆਂ ਰਿੱਧੀਆਂ ਸਿੱਧੀਆਂ

ਕਾਦਰ ਦੀ ਕੁਦਰਤ ਦੀ ਵਿਉਂਤ ਦੇ ਅਨੁਕੂਲ ਨਹੀਂ। ਇਹਨਾਂ ਕਠਣ ਸਮਾਧੀਆਂ ਨਾਲ, ਜਪ ਤਪ ਨਾਲ ਵਾਹਿਗੁਰੂ ਦੀ ਪ੍ਰੀਤ ਨਹੀ ਮਿਲਦੀ। ਉਸ ਕਰਤਾਰ ਦੀ ਕੁਦਰਤ ਨਾਲ ਨਹੀਂ ਜੋੜ ਹੁੰਦਾ। ਇਸ ਯੋਗ ਦੇ ਸੰਜਮ ਦੇ ਮਾਰਗ ਤੇ ਚਲ ਕੇ ਮਨੁਖ ਕਾਦਰ ਦੇ ਅਨਹਦ ਨਾਦ ਨੂੰ ਨਹੀਂ ਸੁਣ ਸਕਦਾ। ਇਹਨਾਂ ਰਿੱਧੀਆਂ ਸਿੱਧੀਆਂ ਨਾਲ ਹੰਕਾਰ ਵਧਦਾ ਹੈ। ਹਉਮੇ ਹਾਵੀ ਹੁੰਦੀ ਹੈ। ਗੁਰਮੁਖ ਗੁਰ ਸੇਵਾ ਵਿਚ, ਸਹਿਜ ਵਿਚ, ਸੰਤੋਖ ਵਿਚ ਸਚੁ ਦਾ ਜੀਵਨ ਜੀਉਂਦੇ ਹਨ। ਇਹੀ ਸਤਿਗੁਰੂ ਦਾ, ਸਚੁ ਦਾ ਮਾਰਗ ਹੈ। ਉਸ ਸੱਚੇ ਤੇ ਸੁੱਚੇ ਕਰਤਾਰ ਨਾਲ ਜੁੜਨ ਦਾ ਸਾਧਨ ਹੈ, ਸੰਜਮ ਹੈ।

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਤਬ ਗੁਰੂ ਬਾਬੇ ਨਾਨਕ ਜੀ ਕਉ, ਮਾਤਾ ਜੀ ਅਰੁ ਪਿਤਾ ਕਹਿਆ ਜੀ, "ਬੇਟਾ ਏਹ ਤੁ ਜਿ ਹਿਰਤ ਕਿਤੇ ਸੂਤ੍ਰਿ ਪਰਮੇਸੁਰ ਕਉ ਅਰਾਧਤਾ ਹੈ, ਜਿ ਏਹ ਗਲ ਕਿਛੁ ਨਾਹੀ। ਤੂ ਤਿਉ ਪਰਮੇਸੁਰ ਕਉ ਅਰਾਧਿ, ਜਿਉ ਏਹ ਬੈਸਨਉ ਅਰਾਧਦੇ ਹੈਨਿ। **ਏਹ ਮਹਾ ਕਠਨ ਜੁਗਤਿ ਰਹਦੇ ਹੈਨਿ, ਅਰੁ ਨੇਮ ਬਰਤ ਮਹਾ ਸੰਜਮ ਵਿਚਿ ਰਹਦੇ ਹੈਨਿ। ਏਹ ਭਲੇ ਧਰਮ ਦੇ ਮਾਰਗ ਵਿਚਿ ਰਹਦੇ ਹੈਨਿ।** ਕੁੰਗੂ ਦੀਆ ਅਰੁ ਅਗਰ ਚੰਦਨ ਕੀਆ ਬਾਸਨਾ ਮਹਿ ਰਹਤੇ ਹੈਨਿ, ਅਰੁ ਤੀਰਥ ਕਰਤੇ ਹੈਨਿ। **ਏਹਿ ਆਪੁਨੇ ਘਰ ਕੀ ਭੀ ਕਿਰਤਿ ਕਰਤੇ ਹੈਂ।** ਦੇਖਾ ਓਇ ਕਿਛੁ ਘਟਿ ਗਏ ਹੈਨਿ? ਜਿ ਏਤੁ ਮਤਿ ਕਰਿ ਕਰਿ ਅਰਾਧਤੇ ਹੈਨਿ। ਬੇਟਾ ਤੂ ਏਹ ਮਤਿ ਛਡਿ। ਨਾ ਤੂ ਟਿਕਾ ਕਰਹ, ਨ ਧੋਤੀ, ਨਾ ਚਉਕਾ। ਬੇਟਾ ਨਾ ਏਹੁ ਬੈਸਨੇ ਕਾ ਮਾਰਗੁ, ਨ ਸੈਸਾਰੀਆ ਕਾ ਮਾਰਗੁ, ਨਾ ਅਉਧੂਤਾਂ ਕਾ ਮਾਰਗੁ ਨਾ ਜੋਗੀਆ ਕਾ ਮਾਰਗੁ, ਨਾ ਸੰਨਿਆਸੀਆ ਕਾ ਏਹੁ ਮਾਰਗੁ। ਬੇਟਾ ਕਿਛੁ ਓਨਾ ਦੀ ਮਤਿ ਬੁਰੀ ਹੈ? ਜਿ ਏਉ ਅਰਾਧਤੇ ਹੈਂ। ਏਹ ਜਿ ਤੁਸਾਡੀ ਮਤਿ ਹੈ, ਸੁ ਕਿਆ ਹੈ? ਜਿ ਤੁਸੀ ਸਮਝਦੇ ਹਹੁ ਸਾ ਅਸਾਨੋ ਭੀ ਦਿਖਾਇ ਸਮਝਾਇ ਦੇਹਿ, ਜਿ ਮਤਿ ਤੁਸੀ ਸਮਝੀ ਹੈ"। ਤਬ ਗੁਰੂ ਬਾਬਾ ਨਾਨਕੁ ਤਿਤੁ ਪ੍ਰਸਥਾਇ ਬਾਨੀ ਬੋਲਿ ਉਠਿਆ:-

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿਵਾਸੁਤਨਿ ਸਾਸੁ ॥ ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**
**ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ 1 ॥**
**ਬਾਬਾ ਹੋਰ ਮਤਿ ਹੋਰ ਹੋਰ ॥**
**ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥1॥ ਰਹਾਉ॥**
**ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥**
**ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥**
**ਜਾ ਪਤਿ ਲੇਖੈ ਨ ਪਵੈ ਸਭਾ ਪੂਜ ਖੁਆਰੁ ॥ 2 ॥**

**ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥**
**ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥**
**ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥3॥**
**ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥**
**ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥**
**ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥4॥8॥**

[ਸਿਰੀ ਰਾਗ ਮਹਲਾ ੧ ਘਰ ੧।੮।(੧੭)]

ਤਬ ਦਾਦੇ ਕਾਲੂ ਨਮਸਕਾਰੁ ਕੀਆ। ਜਿ ਜੀ, "ਧੰਨਿ ਹੈਂ ਤੂ, ਜਿਨਿ ਨਾਮੁ ਪਰਮੇਸੁਰ ਕਾ ਜਾਨਿਆ ਹੈ"।

ਮਿਹਰਬਾਨ ਵਾਲੀ ਜਨਮ ਸਾਖੀ, ੧੭੩-੧੭੪

ਸੰਜਮ
sãjam

ਏਹ ਮਹਾ ਕਠਨ ਜੁਗਤਿ ਰਹਦੇ ਹੈਨਿ
é mahā kaṭhan jugt rɛ́de hɛn

ਅਰੁ ਨੇਮ ਬਰਤ ਮਹਾ ਸੰਜਮ ਵਿਚਿ ਰਹਦੇ ਹੈਨਿ
ar nem bart mahā sãjam wič rɛ́de hɛn
ਏਹ ਭਲੇ ਧਰਮ ਦੇ ਮਾਰਗ ਵਿਚਿ ਰਹਦੇ ਹੈਨਿ
é pàle tàrm de mārag wič rɛ́de hɛn

ਏਹਿ ਆਪੁਨੇ ਘਰ ਕੀ ਭੀ ਕਿਰਤਿ ਕਰਤੇ ਹੈਂ
é āpṇe kàr kī pı̀ kirt karte hɛ̃

ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ
aṭhsaṭh tīrath kā mukh ṭikkā tit kàṭ mat wigās

ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ
ot matī sālā́ṇā sač nām guṇtās

ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ
je sɔ wer kamāīɛ kūṛɛ kūṛā jor

ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ
pūj lagɛ pīr ākhīɛ sáb milɛ sãsār

ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ
nāo sdāe āpṇā howɛ síd sumār

ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ
jin kɔ satgur thāpiā tin meṭ na sakɛ koe

ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ
onā ãdar nām nidā̀n hɛ nāmo pargaṭ hoe

ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ
jalīā sáb siāṇpā uṭhī čaliā roe

**ਸੰਜਮ** sãjam

ਨਾਂਵ ਪੁਲਿੰਗ
ਸੰਤੋਖ

**ਸੰਜਮ ਕਰਕੇ ਖਾਹ**
sãjam karke khā́

ਸੰਸਾਰ ਵਿਚ ਹਮੇਸ਼ਾ ਦੁਨੀਆਂ ਤਾਕਤ ਵਲ ਮੂੰਹ ਕਰਦੀ ਹੈ। ਜਿਸਦੇ ਘਰ ਦਾਣੇ ਉਹਦੇ ਕਮਲੇ ਵੀ ਸਿਆਣੇ ਮੰਨੇ ਜਾਂਦੇ ਹਨ। ਦੁਨੀਆਂ ਹਮੇਸ਼ਾ ਸਿਰਾਂ ਨੂੰ ਹੀ ਸਲਾਮਾਂ ਕਰਦੀ ਹੈ। ਜਿਸ ਦੀ ਆਰਥਕ ਹਾਲਤ ਸੁਖਾਵੀਂ ਹੈ ਲੋਕ ਉਸੇ ਨੂੰ ਹੀ ਚੌਧਰੀ ਸਮਝਦੇ ਹਨ ਅਤੇ ਉਸੇ ਦੀ ਗਲ ਠੀਕ ਮਨਦੇ ਹਨ। ਸਮਾਜ ਵਿਚ ਵਿਚਰਦਿਆਂ ਸਮਾਜ ਦੀਆਂ ਰਹੁ-ਰੀਤਾ ਅਨੁਸਾਰ ਚਲਣਾ ਹੀ ਠੀਕ ਹੁੰਦਾ ਹੈ। ਇਸੇ ਕਰਕੇ ਪਹਿਰਾਵਾ ਆਲੇ-ਦੁਆਲੇ ਅਨੁਸਾਰ ਹੀ ਸੋਭਦਾ ਹੈ ਪਰ ਖਾਣਾ ਉਹ ਹੀ ਠੀਕ ਹੁੰਦਾ ਹੈ ਜੋ ਮਨ ਨੂੰ ਭਾਏ ਭਾਵ ਸੁਆਦ ਲੱਗੇ। ਹਮੇਸ਼ਾ ਆਪਣੀ ਆਰਥਕ ਹੈਸੀਅਤ ਅਨੁਸਾਰ ਹੀ ਖਾਣਾ, ਖਰਚਣਾ ਚਾਹੀਦਾ ਹੈ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ''ਖਾਈਏ ਦਾਲ ਜਿਹੜੀ ਨਿਭੇ ਨਾਲ''। ਭਾਵ ਸਾਦੀ ਰੋਟੀ ਖਾਧਿਆਂ ਘਰ ਨਹੀਂ ਉਜੜਦਾ। ਫਾਲਤੂ ਖਰਚ ਕੀਤਿਆਂ ਹੀ ਘਰ ਦਾ ਉਜਾੜਾ ਹੁੰਦਾ ਹੈ। ਜਿਹੜੇ ਇਨਸਾਨ ਖਾਣ ਦੇ ਸੁਆਦਾਂ ਕਰਕੇ ਵਾਧੂ ਖਰਚ ਕਰਦੇ ਹਨ ਉਹ ਹਮੇਸ਼ਾ ਘਰ ਦਾ ਉਜਾੜਾ ਹੀ ਕਰ ਬੈਠਦੇ ਹਨ। ਇਸੇ ਲਈ ਘਰ ਦੀ ਚੰਗੀ ਆਰਥਕ ਹਾਲਤ ਨਾਲ ਹੀ ਇਨਸਾਨ ਦੀ ਸਮਾਜ ਵਿਚ ਇੱਜਤ ਹੁੰਦੀ ਹੈ, ਮਾਣ ਮਿਲਦਾ ਹੈ। ਲੋਕ ਸਲਾਮਾਂ ਕਰਦੇ ਹਨ। ਇਸ ਲਈ ਖਾਣ ਦਾ ਸੰਜਮ, ਬੋਲਣ ਦਾ ਸੰਜਮ, ਖਰਚਣ ਦਾ ਸੰਜਮ ਹੀ ਇਨਸਾਨ ਦੀ ਕਾਮਯਾਬੀ ਦਾ ਰਾਜ਼ ਹਨ।

**ਸਿਰਾਂ ਨੂੰ ਈ ਸਲਾਮਾਂ ਹੁੰਦੀਆਂ ਹਨ।** ਪਰ **ਚਾਦਰ ਤੋਂ ਵੱਧ ਪੈਰ ਪਸਾਰਨੇ** ਵੀ ਠੀਕ ਨਹੀਂ: '**ਪਹਿਨੀਏ ਜਗ ਭਾਉਂਦਾ**, **ਖਾਈਏ ਮਨ ਭਾਉਂਦਾ।'** ਕਈ ਤਾਂ **ਜੀਭ ਦੇ ਸੁਆਦ** ਪਿੱਛੇ **ਘਰ ਬਾਰ ਪੱਟ ਲੈਂਦੇ ਹਨ, 'ਸੰਜਮ ਕਰਕੇ ਖਾਹ, ਨਕ ਦੀ ਸੇਧੇ ਜਾਹ।'** ਸਿਆਣਿਆਂ ਨੇ ਐਵੇਂ ਨਹੀਂ ਕਿਹਾ, **'ਰੱਖੇ ਢਿੱਡ ਤੇ ਉਜਾੜੇ ਵੀ ਢਿੱਡ।'** ਇਸ ਲਈ ਚੰਗੀ ਗਲ ਏਹੋ ਹੈ, 'ਬੰਦਾ **ਖਾਵੇ ਦਾਲ ਜੇਹੜੀ ਨਿਭੇ ਨਾਲ।' ਸ਼ਰਾਬ ਕਬਾਬ ਦੇ ਸੁਆਦੀਂ** ਪਿਆ ਨਹੀਂ, ਤੇ ਬੰਦਾ ਗਿਆ ਨਹੀਂ।
ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੩੯

ਸੰਜਮ
sãjam

ਸਿਰਾਂ ਨੂੰ ਈ ਸਲਾਮਾਂ ਹੁੰਦੀਆਂ ਹਨ
sirā̃ nū̃ ī slāmā̃ hũdīā̃ han

ਚਾਦਰ ਤੋਂ ਵੱਧ ਪੈਰ ਪਸਾਰਨੇ
čādar tõ wád pɛr psārne

ਪਹਿਨੀਏ ਜਗ ਭਾਉਂਦਾ
pɛ́nīe jag pā̀õdā

ਖਾਈਏ ਮਨ ਭਾਉਂਦਾ
khāīe man pā̀õdā

ਜੀਭ ਦੇ ਸੁਆਦ
jī́b de suād

ਘਰ ਬਾਰ ਪਟ ਲੈਂਦੇ ਹਨ
kàr bār paṭ lɛ̃de han

ਸੰਜਮ ਕਰਕੇ ਖਾਹ
sãjam karke khā́

ਨਕ ਦੀ ਸੇਧੇ ਜਾਹ
nak dī séde jā́

ਰੱਖੇ ਢਿੱਡ ਤੇ ਉਜਾੜੇ ਵੀ ਢਿੱਡ
rakkhe ṭìḍ te ujāṛe wī ṭìḍ

ਖਾਵੇ ਦਾਲ ਜੇਹੜੀ ਨਿਭੇ ਨਾਲ
khāwe dāl jéṛī níbe nāl

ਸ਼ਰਾਬ ਕਬਾਬ ਦੇ ਸੁਆਦੀਂ
šrāb kbāb de suādī̃

**ਸੰਜੋਗ** sãyog

ਨਾਂਵ ਪੁਲਿੰਗ
ਸੰਬੰਧ, ਸੰਜਮ, ਸੁਮੇਲ

**ਸਤਿਗੁਰੁ ਮਿਲੈ ਵਡਭਾਗਿ ਸੰਜੋਗ**
satgur milɛ waḍpā̀g sãyog

ਕੋਈ ਵਿਰਲਾ ਵਡਭਾਗੀ ਗੁਰਮੁਖ ਹੀ ਕਰਤਾਰ ਦੀ ਕਿਰਪਾ ਨਾਲ ਸਤਿਗੁਰ ਦਾ ਸੰਯੋਗ ਪ੍ਰਾਪਤ ਕਰਦਾ ਹੈ।ਉਸ ਦੇ ਹਿਰਦੇ ਵਿਚ ਸਤਿਗੁਰ ਦੇ ਸਚੁ ਦਾ ਵਾਸਾ ਹੁੰਦਾ ਹੈ।ਗੁਰ ਸ਼ਬਦ ਦੀ ਸੋਝੀ ਆਉਂਦੀ ਹੈ।ਗਿਆਨ ਧਿਆਨ ਵਿਚ ਲੱਗਾ ਗੁਰਮੁਖ ਕਰਤਾਰ ਦੇ ਸਚੁ ਦੇ ਰੱਹਸ ਵਿਚ ਧਿਆਨ ਲਾਉਂਦਾ ਹੈ।ਉਸ ਦੀ ਸੁਰਤਿ ਕਰਤਾਰ ਦੀ ਕੁਦਰਤ ਦੇ ਸੰਜਮ ਵਿਚ ਲਗਦੀ ਹੈ।ਉਹ ਕਿਸੇ ਕਰਮ ਕਾਂਡ ਵਿਚ ਨਹੀਂ ਫਸਦਾ।ਮਨਮੁਖ ਕਰਤਾਰ ਦੇ ਨਾਮ ਬਿਨਾਂ ਧ੍ਰਿਗ ਜੀਵਨ ਵਿਚ, ਅਹੰਕਾਰ ਵਿਚ ਡੁੱਬਿਆ ਰਹਿੰਦਾ ਹੈ।ਮਾਇਆ ਦੇ ਬੰਧਨਾਂ ਵਿੱਚੋਂ ਨਹੀਂ ਨਿਕਲਦਾ।ਗੁਰਮੁਖ ਗੁਰ ਪਰਗਾਸ ਨਾਲ ਸਚੁ ਦੇ ਚਾਨਣ ਵਿਚ ਆਉਂਦਾ ਹੈ, ਉਸ ਦੀ ਦੁਬਿਧਾ, ਉਸ ਦਾ ਅੰਧੇਰਾ ਦੂਰ ਹੋ ਜਾਂਦੇ ਹਨ।

ਗਉੜੀ ਗੁਆਰੇਰੀ ਮਹਲਾ ੩ ॥
**ਸਤਿਗੁਰੁ ਮਿਲੈ ਵਡਭਾਗਿ ਸੰਜੋਗ** ॥
ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥ ੧ ॥
ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥
ਜਨਮੁ ਜੀਤਿ ਲਾਹਾ ਨਾਮੁ ਪਾਇ ॥ ੧ ॥
ਰਹਾਉ ॥ **ਗਿਆਨੁ ਧਿਆਨੁ ਗੁਰ ਸਬਦੁ**

**ਹੈ ਮੀਠਾ** ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ ੨ ॥ **ਕਰਮ ਕਾਂਡ ਬਹੁ ਕਰਹਿ ਅਚਾਰ** ॥ **ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ** ॥ ੩ ॥ **ਬੰਧਨਿ ਬਾਧਿਓ ਮਾਇਆ ਫਾਸ** ॥ ਜਨ ਨਾਨਕ ਛੂਟੈ ਗੁਰ ਪਰਗਾਸ ॥ ੪ ॥ ੧੪ ॥ ੩੪ ॥

ਅ.ਗ.ਮ.੩, ੧੬੨

ਸੰਜੋਗ
sãyog

ਸਤਿਗੁਰੁ ਮਿਲੈ ਵਡਭਾਗਿ ਸੰਜੋਗ
satgur milɛ waḍpā̀g sãyog

ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ
giān tiā̀n gur sabad hɛ mīṭhā

ਕਰਮ ਕਾਂਡ ਬਹੁ ਕਰਹਿ ਅਚਾਰ
karm kā̃ḍ bɔ́ karɛ ačār

ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ
bin nāwɛ trìg trìg ahā̃kār

ਬੰਧਨਿ ਬਾਧਿਓ ਮਾਇਆ ਫਾਸ
bā̃dan bā́dio māiā phās

**ਸੰਜੋਗ** sãyog
ਨਾਂਵ ਪੁਲਿੰਗ
ਸੰਬੰਧ, ਸੁਮੇਲ

**ਕਲਿਜੁਗ ਮਹਿ ਮਿਲਿ ਆਏ ਸੰਜੋਗ**
kalyug mɛ́ mil āe sãyog

ਕਲਿਯੁਗ ਵਿਚ ਕਰਤਾਰ ਦਾ ਸੰਯੋਗ ਹੀ ਮਨੁਖ ਨੂੰ ਇਸ ਭਵਜਲ ਤੋਂ ਪਾਰ ਲੰਘਾਉਂਦਾ ਹੈ। ਜਿਵੇਂ ਲਿਖਿਆ ਹੈ, ਜਿਵੇਂ ਕਰਤਾਰ ਦਾ ਹੁਕਮ ਹੈ, ਓਵੇਂ ਹੀ ਹੁੰਦਾ ਹੈ। ਸੰਯੋਗ ਵਿਯੋਗ ਉਸ ਸੁਆਮੀ ਦੇ ਆਪਣੇ ਹਥ ਹਨ। ਮਨਮੁਖ, ਮਨਹਠ ਕਰਕੇ ਆਪਣੀ ਅਗਨੀ ਵਿਚ ਜਲਦਾ ਹੈ। ਪ੍ਰਿਆ ਦੇ ਸੰਗ ਬਿਨਾਂ ਜੂਨਾਂ ਵਿਚ ਭਉਂਦਾ ਰਹਿੰਦਾ ਹੈ। ਉਹ ਨਾਰੀ ਸਤੀ ਹੈ, ਉਹ ਵਡਭਾਗੀ ਹੈ ਜਿਸ ਨੇ ਪ੍ਰਿਅ ਨੂੰ ਪਰਮੇਸ਼ਰ ਕਰਕੇ ਜਾਣਿਆ ਹੈ, ਉਹ ਕਰਤਾਰ ਦੀ ਦਰਗਾਹ ਵਿਚ ਪਰਵਾਨ ਹੁੰਦੀ ਹੈ। ਉਹ ਕਰਤਾਰ ਦੀ ਕੁਦਰਤ ਦੇ ਸੀਲ ਸੰਜਮ ਨੂੰ ਪਹਿਚਾਣਦੀ ਹੈ।

ਗਉੜੀ ਗੁਆਰੇਰੀ ਮਹਲਾ ੫ ॥ **ਕਲਿਜੁਗ ਮਹਿ ਮਿਲਿ ਆਏ ਸੰਜੋਗ** ॥ **ਜਿਚਰੁ ਆਗਿਆ ਤਿਚਰੁ ਭੋਗਹਿ ਭੋਗ** ॥ ੧ ॥ ਜਲੈ ਨ ਪਾਈਐ ਰਾਮ ਸਨੇਹੀ ॥ **ਕਿਰਤਿ ਸੰਜੋਗਿ ਸਤੀ ਉਠਿ ਹੋਈ** ॥ ੧ ॥ ਰਹਾਉ ॥ ਦੇਖਾ ਦੇਖੀ ਮਨਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥ ੨ ॥ ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥ ੩ ॥ **ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ** ॥ **ਧੰਨੁ**

**ਸਤੀ ਦਰਗਹ ਪਰਵਾਨਿਆ**
॥ ੪ ॥ ੩੦ ॥ ੯੯ ॥

ਅ.ਗ.ਮ.੫, ੧੮੫

**ਸੰਜੋਗਿ**
sãyog

**ਕਲਿਜੁਗ ਮਹਿ ਮਿਲਿ ਆਏ ਸੰਜੋਗ**
kalyug mɛ́ mil āe sãyog

**ਜਿਚਰੁ ਆਗਿਆ ਤਿਚਰੁ ਭੋਗਹਿ ਭੋਗ**
jičar āgiā tičar pògɛ pòg

**ਕਿਰਤਿ ਸੰਜੋਗਿ ਸਤੀ ਉਠਿ ਹੋਈ**
kirt sãyog satī uṭh hoī

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ**
kaho nānak jin prio parmesar kar jāniā

**ਧੰਨੁ ਸਤੀ ਦਰਗਹ ਪਰਵਾਨਿਆ**
tàn satī dargɛ́ parwāniā

## ਸਣ saṇ

ਨਾਂਵ, ਇਸਤਰੀ ਲਿੰਗ
ਇਕ ਬੂਟਾ ਜਿਸਦੀ ਛਿੱਲ ਦੇ ਰੱਸੇ ਬਣਦੇ ਹਨ

**ਉਹ ਬੈਠਾ ਸਣ ਕਢ ਰਿਹਾ ਸੀ**
ó bɛṭhā saṇ kaḍ riā́ sī

ਪਿੰਡ ਦੀ ਪਰ੍ਹੇ ਵਿਚ ਕਿਸਾਨ ਭਾਈ ਇਕੱਠੇ ਹੁੰਦੇ ਹਨ। ਕੰਮ ਕਾਰ ਤੋਂ ਵਿਹਲੇ ਹੋ ਕੇ ਪਰ੍ਹੇ ਇਕ ਐਸੀ ਥਾਂ ਹੁੰਦੀ ਹੈ ਜਿੱਥੇ ਸਾਰਾ ਪਿੰਡ ਵਿਹਲਾ ਵਕਤ ਗੁਜ਼ਾਰਨ ਲਈ, ਤਾਸ਼ ਖੇਢਣ ਲਈ ਜਾਂ ਉਂਞ ਈ ਖੁੰਢ ਚਰਚਾ ਲਈ ਆ ਬੈਠਦਾ ਹੈ। ਪਹਿਲੋਂ ਸਾਰੇ ਭਰਾਅ, ਹਿੰਦੂ, ਸਿਖ, ਮੁਸਲਮਾਨ ਇੱਕੋ ਹੀ ਪਰ੍ਹੇ ਵਿਚ ਬੈਠਦੇ ਸਨ, ਹਸਦੇ ਖੇਢਦੇ ਸਨ। ਆਪਣੇ ਟੱਬਰ ਟੀਰ ਦੀ, ਸਮਾਜ ਦੀ, ਦੇਸ਼ ਦੀ ਚਰਚਾ ਕਰਦੇ ਸਨ। ਹੌਲੀ ਹੌਲੀ ਜੱਥੇਦਾਰਾਂ ਤੇ ਮੁਸਲਮ ਲੀਗ ਦੇ ਲੀਡਰਾਂ ਨੇ ਵੰਡਾਂ ਪਾ ਦਿੱਤੀਆਂ। ਮੁਸਲਮਾਨ ਆਪਣੀ ਪਰ੍ਹੇ ਵਿਚ ਬੈਠਣ ਲਗ ਪਏ ਤੇ ਹਿੰਦੂ ਸਿਖ ਆਪਣੀ ਵਿਚ। ਹਾਲੀ ਮੁੰਡੇ ਖੁੰਡੇ ਇਸ ਬੀਮਾਰੀ ਦਾ ਸ਼ਿਕਾਰ ਨਹੀਂ ਸਨ ਹੋਏ, ਸੋ ਇਕੱਠੇ ਹੀ ਖੇਢਦੇ ਸਨ। ਪਰ੍ਹੇ ਵਿਚ ਧੁੱਪੇ ਕਈ ਬੁੱਢੇ ਸਣ ਕੱਢਦੇ ਰਹਿੰਦੇ। ਸਣ ਦੀਆਂ ਰੱਸੀਆਂ, ਰੱਸੇ ਬਣਾਉਂਦੇ ਤੇ ਕਈ ਵੇਰਾਂ ਬਲ੍ਹਦਾਂ ਦੇ ਮੂੰਹ ਲਈ ਛਿੱਕੇ ਵੀ। ਸਣ ਲੰਮੀਆਂ ਤੀਹਲਾਂ ਵਿੱਚੋਂ ਕੱਢੀ ਜਾਂਦੀ ਹੈ। ਹੌਲੀ ਹੌਲੀ ਬਾਰੀਕ ਬਾਰੀਕ ਧਾਗਿਆਂ ਵਰਗੇ ਤੰਦ ਕੱਢੀ ਜਾਈਦਾ ਹੈ ਫਿਰ ਉਹਨਾਂ ਨੂੰ ਵਟ ਕੇ ਰੱਸੀਆਂ ਬਣ ਜਾਂਦੀਆਂ ਹਨ। ਇਸ ਨਾਲ ਡੰਗਰਾਂ ਲਈ ਰੱਸੇ ਵੀ ਬਣ ਜਾਂਦੇ ਹਨ ਤੇ ਧੁੱਪੇ ਬੈਠੇ ਬੁੱਢੇ ਖੁੰਢ ਚਰਚਾ ਵੀ ਜਾਰੀ ਰੱਖਦੇ ਹਨ। ਅਕਾਲੀ ਬਾਬੇ ਨੂੰ ਹਰ ਵੇਲੇ ਦੇਸ਼ ਦੀ ਆਜ਼ਾਦੀ ਦਾ ਹੀ ਖਿਆਲ ਰਹਿੰਦਾ ਸੀ। ਸੱਜਣ ਸਿੰਘ ਨੂੰ ਸਣ ਕੱਢਦਿਆਂ ਵੇਖ ਕੇ ਉਹਨੂੰ ਖਿਆਲ ਆਇਆ ਕਿ ਅੰਗਰੇਜ਼ਾਂ ਦੀਆਂ ਜ਼ੰਜੀਰਾਂ ਤੋਂ ਅਸੀਂ ਬਚ ਨਹੀਂ ਸਕਦੇ, ਚਲੋ ਆਪਣੇ ਡੰਗਰਾਂ ਨੂੰ ਜੂੜਣ ਲਈ ਸਣ ਕੱਢ ਕੇ ਰੱਸੇ ਈ ਵਟ ਲਓ। ਇਹ ਸਾਡਾ ਜੀਵਨ ਹੈ। ਪਰ੍ਹੇਂ ਵਿਚ ਇਕੱਠ, ਇਤਫਾਕ

ਵੀ ਹੁੰਦਾ ਹੈ। ਭਰਾਅ ਆਪਸ ਵਿਚ ਬੈਠ ਕੇ ਇਕ ਦੂਜੇ ਦਾ ਦੁਖ ਫੋਲਦੇ ਹਨ। ਪਿੰਡ ਵਿਚ, ਦੇਸ਼ ਵਿਚ ਵਾਪਰਦੀਆਂ ਘਟਨਾਵਾਂ ਤੇ ਚਰਚਾ ਕਰਦੇ ਹਨ। ਨੌਜਵਾਨ ਬਜ਼ੁਰਗਾਂ ਦੀਆਂ ਸਿਆਣਪ ਭਰੀਆਂ ਕਥਾਂ ਕਹਾਣੀਆਂ ਤੋਂ ਆਪਣੇ ਜੀਵਨ ਦੀ ਸੇਧ ਲੈਂਦੇ ਹਨ ਤੇ ਜਦੋਂ ਘਰ ਵਿਚ ਕਲੇਸ਼ ਪੈ ਜਾਏ, ਭਰਾਅ ਭਰਾਅ ਤੋਂ ਅਡ ਹੋ ਜਾਵੇ ਤਾਂ ਪਰ੍ਹੇ ਵੀ ਕਲੇਸ਼ ਦਾ ਕੇਂਦਰ ਬਣ ਜਾਂਦੀ ਹੈ।

ਪੀਰੂਵਾਲਾ ਪਿੰਡ ਅਮਰੀ ਤੌਰ ’ਤੇ ਦੋ ਹਿੱਸਿਆਂ ਵਿਚ ਵੰਡਿਆ ਗਿਆ ਸੀ। ਹੁਣ **ਓਥੇ ਇਕ ਦੀ ਥਾਂ ਦੋ ਪਰ੍ਹੇ ਜੁੜਦੀਆਂ ਸਨ। ਮੁਸਲਮਾਨ ਪਿੰਡ ਦੇ ਚੜ੍ਹਦੇ ਪਾਸੇ ਤੇ ਹਿੰਦੂ ਸਿਖ ਲਹਿੰਦੇ ਪਾਸੇ!** ਤੀਸਰੀ ਸ਼੍ਰੇਣੀ ਨੂੰ ‘ਹਰੀਜਨ’ ਕਹਿ ਲਓ, ਜਾਂ ‘ਆਦਿ-ਧਰਮੀ’ ਨਾਮ ਨਾਲ ਕੋਈ ਫ਼ਰਕ ਨਹੀਂ ਪੈ ਚੱਲਿਆ। ਉਹਨਾਂ ਉੱਤੇ ਕੋਈ ਬੰਦਸ਼ ਨਹੀਂ ਸੀ। ਉਹ ਜਿਸ ਪਰ੍ਹੇ ਵਿਚ ਚਾਹੁਣ, ਜਾ ਕੇ ਬੈਠ ਸਕਦੇ ਸਨ, ਪਰ ਉਹਨਾਂ ਕੋਲ ਪਰ੍ਹੇ ਵਿਚ ਬੈਠਣ ਦਾ ਵਿਹਲ ਹੀ ਕਿੱਥੇ ਸੀ? ਆਪਣੀ ਦੋ ਡੰਗ ਦੀ ਰੋਟੀ ਪੈਦਾ ਕਰਨ ਵਾਸਤੇ **ਉਹਨਾਂ ਨੂੰ ਅੱਠਾਂ ਵਿੱਚੋਂ ਪੰਜ ਪਹਿਰ ਧੰਧਾ ਪਿਟਣਾ ਪੈਂਦਾ ਸੀ।**

ਸੱਜਣ ਸਿੰਘ ਦੇ ਘਰ ਦੇ ਪਿਛਲੇ ਪਾਸੇ ਚਾਰ ਕੁ ਕਨਾਲ ਵਿਹਲੀ ਰੌੜ ਪਈ ਸੀ। ਉਸ ਵਿਚ ਪੰਜ-ਸਤ ਬੇ-ਕਾਰ ਖੁੰਢ ਤੇ ਦੋ ਵਣ ਦੀਆਂ ਵਿੰਗ-ਤੜਿੰਗੀਆਂ ਲੱਕੜੀਆਂ ਪਈਆਂ ਸਨ। ਸਿਆਲ ਦੇ ਪਿਛਲੇ ਪਹਿਰ ਨਿੱਘੀ-ਨਿੱਘੀ ਧੁਪ ਸੇਕਣ ਵਾਸਤੇ ਕੁਛ ਲੋਕ ਓਥੇ ਕੱਠੇ ਹੋ ਜਾਂਦੇ। ਉਸ ਤੋਂ ਅੱਗੇ, ਰਾਹ ਦੇ **ਦੂਸਰੇ ਪਾਸੇ ਖੁੱਲ੍ਹੀ ਰਕੜ ਵਿਚ ਪਿੰਡ ਦੇ ਮੁੰਡੇ ਗੁੱਲੀ-ਡੰਡਾ ਜਾਂ ਖੁੱਦੋ-ਖੁੰਡੀ ਖੇਡਣ ਵਾਸਤੇ ਕੱਠੇ ਹੋ ਜਾਂਦੇ।**

**ਕਦੇ ਇਹਨਾਂ ਖੁੰਢਾਂ ਉੱਤੇ ਸਾਰੇ ਪਿੰਡ ਦੇ ਬੰਦੇ ਰਲ ਬੈਠਿਆ ਕਰਦੇ ਸਨ।** ਪਰ ਨੰਬਰਦਾਰੀ ਦੇ ਝਗੜੇ ਪਿੱਛੋਂ ਕੋਈ ਵੀ ਮੁਸਲਮਾਨ ਏਥੇ ਆ ਕੇ ਨਹੀਂ ਸੀ ਬੈਠਦਾ। ਹਾਂ, ਸਾਹਮਣੀ ਰਕੜ ਵਿਚ ਮੁੰਡੇ ਅਜੇ ਇਕੱਠੇ ਹੀ ਖੇਡਦੇ ਸਨ। ਇਸ ਛੂਤ ਦੀ ਬੀਮਾਰੀ ਦੇ ਕੀੜੇ ਉਹਨਾਂ ਵਿਚ ਦਾਖ਼ਲ ਤਾਂ ਹੋ ਗਏ ਸਨ, ਪਰ ਅਜੇ ਜ਼ੋਰ ਨਹੀਂ ਸਨ ਪਕੜ ਸਕੇ।

**ਸੱਜਣ ਸਿੰਘ ਇਕ ਖੁੰਢ ਉੱਤੇ ਬੈਠਾ ਸਣ ਦੀ ਤੰਦੂਲੀ ਛਡ ਰਿਹਾ ਸੀ।** ਉਹਦਾ ਵੱਡਾ ਲੜਕਾ ਬਖ਼ਸ਼ੀਸ਼ ਵਟ ਚੜ੍ਹਾ ਰਿਹਾ ਸੀ ਤੇ ਛੋਟਾ ਪੱਪੂ-ਜੀਹਨੂੰ ਹੁਣ ਗੁਰਦੀਪ, ਜਾਂ ਲਾਡ ਨਾਲ ਦੀਪਾ ਕਿਹਾ ਜਾਂਦਾ ਸੀ - ਸਣ ਦੇ ਦੱਥੇ ਦੇ ਰਿਹਾ ਸੀ।

ਪੁਰਾਣਾ ਤਾਸ਼ ਦਾ ਖਿਡਾਰੀ ਦੀਪਾ, ਦਾੜ੍ਹੀ ਆ ਜਾਣ ਕਰਕੇ ਹੁਣ ਦੀਪ ਸਿੰਘ

ਬਣ ਗਿਆ ਸੀ। ਨਾਲੇ ਇਕ ਬੱਚੇ ਦਾ ਬਾਪ ਬਣ ਜਾਣ ਕਰਕੇ ਹੁਣ ਉਹਦਾ ਅੱਧਾ ਨਾਂ ਕੋਈ ਨਹੀਂ ਸੀ ਸੱਦਦਾ। **ਨਾਲ ਦੇ ਖੁੰਢ ਉਤੇ ਉਹ ਬੈਠਾ ਸਣ ਕਢ ਰਿਹਾ ਸੀ।** ਉਹ ਇੱਕਲਾ ਹੀ ਇਕ ਖੁੰਡ ਮੱਲੀ ਬੈਠਾ ਸੀ। **ਸੱਜੇ ਹਥ ਨਾਲ ਗਰ੍ਹਨੇ ਵਿੱਚੋਂ ਤੀਲੀ ਫੜ ਕੇ, ਉਹਦਾ ਥੋੜ੍ਹਾ ਜਿਹਾ ਮੱਥਾ ਤੋੜ ਕੇ, ਧਾਈਂ ਦਾ ਸਿਰਾਂ ਖੱਬੇ ਹਥ ਵਿਚ ਫੜ ਕੇ ਉਹ ਤੀਲੀ ਨਾਲੋਂ ਸਣ ਉਤਾਰਦਾ ਜਾਂਦਾ।** ਸਣ ਕੱਢਣ ਵਾਲੇ ਦੇ ਖੱਬੇ ਹਥ ਬਹਿਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੁੰਦਾ। ਏਸੇ ਵਾਸਤੇ ਬਾਕੀ ਦੇ ਵਿਹਲੇ ਬੰਦੇ ਉਸ ਤੋਂ ਦੂਰ-ਦੂਰ ਦੂਸਰੇ ਖੁੰਢੇ ਉੱਤੇ ਬੈਠੇ ਸਨ।

ਦਿਸ-ਹੱਦੇ ਦੇ ਪੱਲੇ ਉਹਲੇ ਮੂੰਹ ਲੁਕਾਉਣ ਵਾਸਤੇ ਸੂਰਜ ਬੜੀ ਤੇਜ਼ੀ ਨਾਲ ਦੌੜਿਆ ਜਾ ਰਿਹਾ ਸੀ। ਉਹਦੀਆਂ ਟੇਢੀਆਂ ਕਿਰਨਾਂ ਸਰੀਰ ਨੂੰ ਬੜੀਆਂ ਪਿਆਰੀਆਂ ਲਗਦੀਆਂ ਸਨ। ਮਾਘ ਦਾ ਮਹੀਨਾ ਖ਼ਤਮ ਹੋਣ ’ਤੇ ਆ ਗਿਆ ਸੀ। ਬਸੰਤ ਭਾਵੇਂ ਲੰਘ ਚੁੱਕੀ ਸੀ, ਪਰ ਸਰਦੀ ਦਾ ਅਜੇ ਬਥੇਰਾ ਜ਼ੋਰ ਸੀ।

**‘‘ਰੱਸੇ ਵਟ ਰਿਹਾ ਏਂ ਆਪਣੇ ਪਸ਼ੂਆਂ ਨੂੰ ਜੂੜਣ ਵਾਸਤੇ?’’** ਬਾਬੇ ਅਕਾਲੀ ਨੇ ਕੋਲ ਆ ਕੇ ਅਚਨਚੇਤ ਸੱਜਣ ਸਿੰਘ ’ਤੇ ਸਵਾਲ ਕਰ ਦਿੱਤਾ। ਉਹ ਆਪਣੇ ਹੀ ਕਿਸੇ ਖ਼ਿਆਲ ਵਿਚ ਡੁੱਬਾ ਖੇਤ ਵੱਲੋਂ ਆ ਰਿਹਾ ਸੀ। ‘‘ਚੰਗੀ ਗਲ ਏ। ਉਹਨਾਂ ਬੇ-ਜ਼ਬਾਨਾਂ ਨੂੰ ਹੱਛੀ ਤਰ੍ਹਾਂ ਜੂੜ ਕੇ ਰੱਖੋ। ਅੰਗਰੇਜ਼ ਦੇ ਸੰਗਲ ਤੋੜਨ ਜੋਗੇ ਤਾਂ ਅਸੀਂ ਨਹੀਂ। ਸੋ ਆਪਣਾ ਬਦਲਾ ਪਸ਼ੂਆਂ ਤੋਂ ਲੈਣ ਵਾਸਤੇ, **ਉਹਨਾਂ ਦੇ ਹੀ ਰੱਸੇ ਪੈੜੇ ਅਸੀਂ ਵੱਟਦੇ ਰਹੀਏ।’’**

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੨੪੪

ਸਣ

saṇ

ਓਥੇ ਇਕ ਦੀ ਥਾਂ ਦੋ ਪਰ੍ਹੇ ਜੁੜਦੀਆਂ ਸਨ
othe ik dī thā̃ do páre juṛdīā̃ san

ਮੁਸਲਮਾਨ ਪਿੰਡ ਦੇ ਚੜ੍ਹਦੇ ਪਾਸੇ ਤੇ ਹਿੰਦੂ ਸਿਖ ਲਹਿੰਦੇ ਪਾਸੇ
musalmān pĩḍ de čáṛde pāse te hĩdū sikh lɛ̃́de pāse

ਉਹਨਾਂ ਨੂੰ ਅੱਠਾਂ ਵਿੱਚੋਂ ਪੰਜ ਪਹਿਰ ਧੰਧਾ ਪਿਟਣਾ ਪੈਂਦਾ ਸੀ
ónā̃ nū̃ aṭṭhā̃ wiččõ pãj pɛ́r tə̃̀dā piṭṇā pɛ̃dā sī

ਦੂਸਰੇ ਪਾਸੇ ਖੁੱਲ੍ਹੀ ਰਕੜ ਵਿਚ ਪਿੰਡ ਦੇ ਮੁੰਡੇ ਗੁੱਲੀ-ਡੰਡਾ ਜਾਂ ਖੁੱਦੋ-ਖੂੰਡੀ ਖੇਡਣ ਵਾਸਤੇ ਕੱਠੇ ਹੋ ਜਾਂਦੇ
dūsre pāse khúllī rakaṛ wič pĩḍ de mũḍe gullī ḍãḍā jā̃ khuddo

khũḍī kheḍaṇ wāste kaṭṭhe ho jā̃de

ਕਦੇ ਇਹਨਾਂ ਖੁੰਢਾਂ ਉੱਤੇ ਸਾਰੇ ਪਿੰਡ ਦੇ ਬੰਦੇ ਰਲ ਬੈਠਿਆ ਕਰਦੇ ਸਨ
kade énā̃ khṹḍā̃ utte sāre pĩḍ de bãde ral bɛṭhiā karde san

ਸਜਣ ਸਿੰਘ ਇਕ ਖੁੰਢ ਉੱਤੇ ਬੈਠਾ ਸਣ ਦੀ ਤੰਦੂਲੀ ਛਡ ਰਿਹਾ ਸੀ
sajjaṇ sĩ́g ik khṹḍ utte bɛṭhā saṇ dī tãdūlī čhaḍ riá sī

ਨਾਲ ਦੇ ਖੁੰਢ ਉਤੇ ਉਹ ਬੈਠਾ ਸਣ ਕਢ ਰਿਹਾ ਸੀ
nāl de khṹḍ utte ó bɛṭhā saṇ káḍ riá sī

ਸੱਜੇ ਹਥ ਨਾਲ ਗਰੂਨੇ ਵਿੱਚੋਂ ਤੀਲੀ ਫੜ ਕੇ,ਉਹਦਾ ਥੋੜ੍ਹਾ ਜਿਹਾ ਮੱਥਾ ਤੋੜ ਕੇ, ਧਾਈਂ ਦਾ ਸਿਰਾ ਖੱਬੇ ਹਥ ਵਿਚ ਫੜ ਕੇ ਉਹ ਤੀਲੀ ਨਾਲੋਂ ਸਣ ਉਤਾਰਦਾ ਜਾਂਦਾ
sajje hath nāl gárne wiččõ tīlī phaṛ ke ódā thóṛā jiá matthā toṛ ke tā̃ĩ dā sirā khabbe hath wič phaṛ ke ó tīlī nālõ saṇ utārdā jā̃dā

ਰੱਸੇ ਵਟ ਰਿਹਾ ਏਂ ਆਪਣੇ ਪਸ਼ੂਆਂ ਨੂੰ ਜੂੜਨ ਵਾਸਤੇ
rasse waṭ riá ẽ āpṇe pašūā̃ nū̃ jūṛan wāste

ਉਹਨਾਂ ਦੇ ਹੀ ਰੱਸੇ ਪੈੜੇ ਅਸੀਂ ਵੱਟਦੇ ਰਹੀਏ
ónā̃ de hī rasse pɛṛe asī̃ waṭde raíe

**ਸੰਤ** sãt

ਨਾਂਵ, ਪੁਲਿੰਗ
ਸਾਧ, ਗੁਰਮੁਖ

## ਸੰਤ ਕੈ ਦੂਖਨਿ ਆਰਜਾ ਘਟੈ

sãt kɛ dūkhan ārjā kàṭɛ

ਸੰਤ ਦੇ ਦੋਖੀ ਦੀ ਆਰਜਾ ਘਟਦੀ ਹੈ।ਸੰਤ ਦਾ ਦੋਖੀ ਜਮ ਦੀਆਂ ਚੋਟਾਂ ਖਾਂਦਾ ਹੈ।ਉਸ ਦੀ ਮਤਿ ਮਲੀਨ ਹੁੰਦੀ ਹੈ।ਉਹ ਜਿਥੇ ਬੈਠਦਾ ਹੈ, ਉਠਦਾ ਹੈ, ਉਸ ਥਾਂ ਨੂੰ ਭ੍ਰਿਸ਼ਟ ਕਰਦਾ ਹੈ।ਇਹੋ ਜਿਹਾ ਨਿੰਦਕ ਵੀ ਸੰਤ ਸੰਗ ਵਿਚ ਤਰ ਜਾਂਦਾ ਹੈ।

ਸੰਤ ਦਾ ਦੋਖੀ ਸਪ ਦੀ ਜੂਨ ਪੈਂਦਾ ਹੈ, ਤ੍ਰਿਸ਼ਨਾ ਵਿਚ ਜਲਦਾ ਹੈ।ਉਹ ਆਪਣੀ ਚਤੁਰਾਈ ਨਾਲ ਸਭ ਸਾਥੀਆਂ ਨੂੰ ਛਲਦਾ ਹੈ।ਉਸ ਦਾ ਸਾਰਾ ਤੇਜ ਜਾਂਦਾ ਰਹਿੰਦਾ ਹੈ।ਉਹ ਨੀਚਾਂ ਵਿਚ ਨੀਚ ਹੈ।ਉਸ ਦੀ ਕੋਈ ਥਾਂ ਨਹੀਂ ਪਰ ਜੇ ਸੰਤ ਨੂੰ ਭਾਵੇ ਤਾਂ ਇਹੋ ਜਿਹਾ ਦੋਖੀ ਵੀ ਤਰ ਜਾਂਦਾ ਹੈ।

ਸੰਤ ਦੇ ਨਿੰਦਕ ਨੂੰ ਕੋਈ ਟਿਕਾ ਨਹੀ।ਉਹ ਸਦਾ ਦੁਬਿਦਾ ਵਿਚ ਰਹਿੰਦਾ ਹੈ।ਉਹ ਪਰਮੇਸਰ ਦਾ ਮਾਰਿਆ ਹੋਇਆ ਹੁੰਦਾ ਹੈ।ਉਸ ਨੂੰ ਸਭ ਰੋਗ ਲਗੇ ਹੁੰਦੇ

ਹਨ।ਪਰ ਜੇ ਸੰਤ ਨੂੰ ਭਾਵੇ ਤਾਂ ਇਹੋ ਜਿਹੇ ਦੋਖੀ ਨੂੰ ਵੀ ਮੋਖ ਮਿਲ ਜਾਂਦਾ ਹੈ।

ਸੰਤ ਦਾ ਦੋਖੀ ਕਿਸੇ ਦਾ ਮਿਤੁ ਨਹੀਂ ਹੁੰਦਾ।ਅਹੰਕਾਰ ਵਿਚ ਜਕੜਿਆ ਉਹ ਭੰਬਲ ਭੂਸਿਆਂ ਵਿਚ ਡੁੱਬਾ ਰਹਿੰਦਾ ਹੈ।ਉਸ ਨੂੰ ਕੋਈ ਸੁਖ ਨਹੀਂ ਮਿਲਦਾ।ਉਸ ਦੀ ਕੋਈ ਥਾਂ ਨਹੀਂ ਹੁੰਦੀ।ਪਰ ਜੇ ਸੰਤ ਨੂੰ ਭਾਵੇ ਤਾਂ ਇਹੋ ਜਿਹੇ ਦੋਖੀ ਨੂੰ ਵੀ ਆਪਣੇ ਨਾਲ ਮਿਲਾ ਲੈਂਦਾ ਹੈ।

ਸੰਤ ਦੇ ਦੋਖੀ ਦੀ ਆਰਜਾ ਅੱਧ ਵਿਚੋਂ ਟੁਟ ਜਾਂਦੀ ਹੈ।ਉਹ ਉਦਿਆਨ ਵਿਚ ਭਰਮਦਾ ਹੈ।ਉਜਾੜ ਵਿਚ ਪਿਆ ਵਿਰਲਾਪ ਕਰਦਾ ਹੈ।ਉਹ ਅੰਦਰੋਂ ਥੋਥਾ ਹੁੰਦਾ ਹੈ।ਜੀਵਨ ਦੇ, ਸਚੁ ਦੇ ਸਾਸ ਬਿਨਾ ਉਹ ਜੀਊਂਦਾ ਵੀ ਲੋਥ ਵਰਗਾ ਹੁੰਦਾ ਹੈ।ਉਸ ਦੀ ਕੋਈ ਜੜ੍ਹ ਨਹੀਂ ਹੁੰਦੀ।ਉਹ ਆਪਣੇ ਕਰਮਾਂ ਦਾ ਬੀਜਿਆ ਆਪ ਹੀ ਭੁਗਤਦਾ ਹੈ।ਪਰ ਸੰਤ ਨੂੰ ਭਾਵੇ ਤਾਂ ਇਹੋ ਜਿਹੇ ਦੋਖੀ ਨੂੰ ਵੀ ਉਬਾਰ ਲੈਂਦਾ ਹੈ।

ਅਸਟਪਦੀ ॥ **ਸੰਤ ਕੈ ਦੂਖਨਿ ਆਰਜਾ ਘਟੈ** ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥ ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥ **ਸੰਤ ਕੈ ਦੂਖਨਿ ਮਤਿ ਹੋਇ ਮਲੀਨ** ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥ ਸੰਤ ਕੇ ਹਤੇ ਕਉ ਰਖੈ ਨ ਕੋਇ ॥ **ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ** ॥ ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥ ੧ ॥ ਸੰਤ ਕੇ ਦੂਖਨ ਤੇ ਮੁਖੁ ਭਵੈ ॥ ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥ **ਸੰਤਨ ਕੈ ਦੂਖਨਿ ਸਰਪ ਜੋਨਿ ਪਾਇ** ॥ ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥ **ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ** ॥ ਸੰਤ ਕੈ ਦੂਖਨਿ ਸਭੁ ਕੋ ਛਲੈ ॥ ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ ਨੀਚੁ ਨੀਚਾਇ ॥ ਸੰਤ ਦੋਖੀ ਕਾ ਥਾਉ ਕੋ ਨਾਹਿ ॥ ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥ ੨ ॥ **ਸੰਤ ਕਾ ਨਿੰਦਕੁ ਮਹਾ ਅਤਤਾਈ** ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥ ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥ ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ **ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ** ॥ ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥ ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥ ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥ ੩ ॥ **ਸੰਤ ਕਾ ਦੋਖੀ ਸਦਾ ਅਪਵਿਤੁ** ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥ ਸੰਤ ਕੇ ਦੋਖੀ ਕਉ ਡਾਨੁ ਲਾਗੈ ॥ ਸੰਤ ਕੇ ਦੋਖੀ ਕਉ ਸਭ ਤਿਆਗੈ ॥ ਸੰਤ ਕਾ ਦੋਖੀ ਮਹਾ ਅਹੰਕਾਰੀ ॥ **ਸੰਤ ਕਾ ਦੋਖੀ ਸਦਾ ਬਿਕਾਰੀ** ॥ ਸੰਤ ਕਾ ਦੋਖੀ ਜਨਮੈ ਮਰੈ ॥ ਸੰਤ ਕੀ ਦੂਖਨਾ ਸੁਖ ਤੇ ਟਰੈ ॥ ਸੰਤ ਕੇ

ਦੋਖੀ ਕਉ ਨਾਹੀ ਠਾਉ ॥ ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥ ੪ ॥ ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥ **ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ** ॥ ਸੰਤ ਕਾ ਦੋਖੀ ਉਝੜਿ ਪਾਈਐ ॥ ਸੰਤ ਕਾ ਦੋਖੀ ਅੰਤਰ ਤੇ ਥੋਥਾ ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥ ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥ **ਆਪਨ ਬੀਜਿ ਆਪੇ ਹੀ ਖਾਹਿ** ॥ ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥ ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥ ੫ ॥ **ਸੰਤ ਕਾ ਦੋਖੀ ਇਉ ਬਿਲਲਾਇ** ॥ ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥ ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥ ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥

ਅ.ਗ.ਮ.੫, ੨੭੯

ਸੰਤ
sãt

ਸੰਤ ਕੈ ਦੂਖਨਿ ਆਰਜਾ ਘਟੈ
sãt kɛ dūkhan ārjā kàṭɛ

ਸੰਤ ਕੈ ਦੂਖਨਿ ਮਤਿ ਹੋਇ ਮਲੀਨ
sãt kɛ dūkhan mat hoe mlīn

ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ
sãt kɛ dūkhan thān pràsṭ hoe

ਸੰਤਨ ਕੈ ਦੂਖਨਿ ਸਰਪ ਜੋਨਿ ਪਾਇ
sãtan kɛ dūkhan sarp jon pāe

ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ
sãtan kɛ dūkhan trisnā mɛ́ jalɛ

ਸੰਤ ਕਾ ਨਿੰਦਕੁ ਮਹਾ ਅਤਤਾਈ
sãt kā nĩdak mahā at'tāī

ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ
sãt kā nĩdak dukhīā ar dīn

ਸੰਤ ਕਾ ਦੋਖੀ ਸਦਾ ਅਪਵਿਤੁ
sãt kā dokhī sadā apawit

ਸੰਤ ਕਾ ਦੋਖੀ ਸਦਾ ਬਿਕਾਰੀ
sãt kā dokhī sadā bikārī

ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ
sãt ke dokhī kɔ udiān pràmāīɛ

ਆਪਨ ਬੀਜਿ ਆਪੇ ਹੀ ਖਾਹਿ
āpan bīj āpe hī khāhe

ਸੰਤ ਕਾ ਦੋਖੀ ਇਉ ਬਿਲਲਾਇ
sãt kā dokhī io bil'lāe

**ਸੰਤ** sãt

ਨਾਂਵ ਪੁਲਿੰਗ
ਪੀਰ-ਪੈਗੰਬਰ, ਸਾਧੂ

## ਸੰਤਾਂ ਦੇ ਵਗ ਫਿਰਦੇ

sãtā̃ de wag phirde

ਪਿੰਡਾਂ ਦੇ ਵਸਨੀਕਾਂ ਦਾ ਸੰਤਾਂ, ਸਾਧੂਆਂ ਵਿਚ ਅੰਧ-ਵਿਸ਼ਵਾਸ਼ ਹੁੰਦਾ ਹੈ। ਸੰਤਾਂ ਦੇ ਟੋਲੇ ਡੰਗਰਾਂ ਦੇ ਵਗ ਦੀ ਤਰ੍ਹਾਂ ਤੁਰੇ ਫਿਰਦੇ ਹਨ। ਕਈ ਭਗਵੇਂ ਕੱਪੜਿਆਂ ਵਾਲੇ ਉਦਾਸੀ ਹੁੰਦੇ ਹਨ, ਕਈ ਘੋਨ ਮੋਨ ਪਰਮ ਹੰਸ ਹੁੰਦੇ ਹਨ। ਕਈ ਜਟਾਂ-ਧਾਰੀ ਨਾਂਗੇ ਸੰਤ ਹੁੰਦੇ ਹਨ ਜੋ ਕੇਸਾਂ ਵਿਚ ਸੁਆਹ ਮਲਕੇ ਲੰਮੀਆਂ ਜਟਾਂ ਰਖਦੇ ਹਨ। ਤੇੜ ਸਿਰਫ ਲੰਗੋਟੀ ਲਾਉਂਦੇ ਹਨ। ਸਰੀਰ ਤੇ ਕੱਪੜੇ ਨਹੀਂ ਪਹਿਨਦੇ। ਕਈ ਕੰਠੀ ਵਾਲੇ ਬੈਰਾਗੀ ਹੁੰਦੇ ਹਨ। ਕਈ ਕੰਨ-ਪਾਟੇ ਮੁੰਦਰਾਂ ਵਾਲੇ ਜੋਗੀ ਹੁੰਦੇ ਹਨ। ਪਿੰਡ ਦੇ ਲੋਕਾਂ ਲਈ ਸਭ ਪ੍ਰਕਾਰ ਦੇ ਸੰਤ ਰਬ ਦਾ ਰੂਪ ਹੁੰਦੇ ਹਨ, ਰੱਬੀ ਅਵਤਾਰ ਹੁੰਦੇ ਹਨ। ਇਨ੍ਹਾਂ ਸੰਤਾਂ ਦੇ ਪਿੰਡ ਪਹੁੰਚਣ ਤੋਂ ਪਹਿਲਾਂ ਹੀ ਇਨ੍ਹਾਂ ਦੇ ਚੇਲੇ-ਚਾਟੜੇ ਇਨ੍ਹਾਂ ਸੰਤਾਂ ਦੀ ਮਹਿਮਾ ਦੇ ਗੁਣ-ਗਾਉਣ ਲਗ ਪੈਂਦੇ ਹਨ। ਮਨ ਦੇ ਕੋਠੇ ਨੂੰ ਇਨ੍ਹਾਂ ਸੰਤਾਂ ਦੀ ਕੁੰਜੀ ਹੀ ਖੋਲ੍ਹਦੀ ਹੈ। ਟਿੱਬਿਆਂ ਜਾਂ ਰੋਹੀ ਵਿਚ ਬੈਠ ਕੇ ਧੂਣੀ ਵਾਲ ਕੇ ਬੈਠ ਜਾਂਦੇ ਹਨ। ਜੰਗਲ ਬੀਆ-ਬਾਨ ਵਿਚ ਤਪ ਸਾਧਦੇ ਹਨ। ਸਿਆਲ ਵਿਚ ਜਲ-ਧਾਰੇ ਕਰਦੇ ਹਨ। ਪਿੰਡ ਦੇ ਲੋਕ ਆਪਣੀਆਂ ਮਨੋ-ਕਾਮਨਾਵਾਂ ਦੀ ਪੂਰਤੀ ਲਈ ਜਾ ਸੰਤਾਂ ਦੇ ਚਰਨੀ ਪੈਂਦੇ ਹਨ। ਕਿਸੇ ਨੂੰ ਕੋਈ ਰੋਗ ਲੱਗਿਆ ਹੁੰਦਾ ਹੈ ਸੰਤ ਧੂਣੀ ਤੋਂ ਸੁਆਹ ਦੀ ਚੁਟਕੀ ਲੈ ਕੇ ਤੇ ਮੰਤਰ ਪੜ੍ਹ ਕੇ ਉਸ ਦੇ ਮੂੰਹ ਵਿਚ ਪਾ ਦਿੰਦੇ ਹਨ। ਕਿਸੇ ਦੇ ਔਲਾਦ ਨਹੀਂ ਹੁੰਦੀ ਉਸ ਨੂੰ ਪੁੱਤਰ ਦਾ ਵਰਦਾਨ ਦੇਂਦੇ ਹਨ। ਸੰਤ ਸ਼ਰਧਾਵਾਨ ਵਪਾਰੀ ਲੋਕਾਂ ਤੋਂ ਕਦੇ ਮਾਲ੍ਹ-ਪੂੜਿਆਂ ਦੇ ਲੰਗਰ ਲਵਾਉਂਦੇ ਹਨ। ਕਿਸੇ ਤੋਂ ਜਲੇਬੀਆਂ, ਕਿਸੇ ਤੋਂ ਲੱਡੂਆਂ ਦੀ ਸੇਵਾ ਕਰਵਾਉਂਦੇ ਹਨ। ਭੋਲੇ-ਭਾਲੇ ਲੋਕ ਲੱਡੂ-ਜਲੇਬੀਆਂ ਖਾ ਕੇ ਸੰਤਾਂ ਦੀ ਮਹਿਮਾ ਦੇ ਜਸ ਗਾਉਂਦੇ ਹਨ। ਕਈ ਸੰਤ ਚਿਮਟੇ, ਢੋਲਕੀਆਂ ਨਾਲ ਉੱਚੀ ਉੱਚੀ ਸੁਰ ਵਿਚ ਆਪੇ-ਘੜੇ ਬਾਣੀ ਦੇ ਟੋਟਕੇ ਬੋਲਦੇ ਹਨ ਅਤੇ ਗਿੱਧੇ-ਭੰਗੜੇ ਵਾਲਿਆਂ ਵਾਂਗ ਨਚਦੇ ਹਨ।

ਕੀਹਦੇ ਕੀਹਦੇ ਪੈਰੀਂ ਹਥ ਲਾਈਏ,
**ਸੰਤਾਂ ਦੇ ਵਗ ਫਿਰਦੇ।**

ਮੇਰੇ ਪਿੰਡ ਦੇ ਲੋਕਾਂ ਵਿਚ, ਸੰਤਾਂ ਸਾਧੂਆਂ ਲਈ ਅਪਾਰ ਸ਼ਰਧਾ ਹੈ। ਕੀ **ਭਗਵੇਂ ਕੱਪੜਿਆਂ ਵਾਲੇ ਉਦਾਸੀ, ਘੋਨ ਮੋਨ ਪਰਮ ਹੰਸ, ਜਟਾਂ ਵਾਲੇ ਨਾਂਗੇ, ਕੰਠੀ ਵਾਲੇ ਬੈਰਾਗੀ, ਕੰਨ-ਪਾਟੇ ਜੋਗੀ ਤੇ ਚਿੱਟ-ਚਾਦਰੀਏ ਤਿਆਗੀ** ਮੇਰੇ ਪਿੰਡ ਦੇ ਲੋਕਾਂ ਲਈ ਸਭ ਈਸ਼ਵਰ ਦੇ ਅਵਤਾਰ ਹਨ।

ਇਨ੍ਹਾਂ ਕਿਸਮਾਂ ਦੇ ਸੰਤ ਤਾਂ ਟਕਸਾਲੀ (ਸੰਪਰਦਾਈ) **ਮੰਨੇ ਦੰਨੇ ਹੁੰਦੇ ਹੀ ਹਨ**, ਇਨ੍ਹਾਂ ਤੋਂ ਇਲਾਵਾ ਨਵੇਂ ਨਵੇਂ ਤਰੀਕਿਆਂ ਦੇ ਅਨੇਕ ਭਾਂਤ ਦੇ ਸੰਤਾਂ ਲਈ ਵੀ ਮੇਰੇ ਪਿੰਡ ਵਿਚ ਬੜੀ

ਸ਼ਰਧਾ ਹੈ। ਸੰਤਾਂ ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ ਸ਼ਰਧਾਲੂ ਮੌਜੂਦ ਹੁੰਦੇ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੫੮

ਸੰਤ
sãt
ਸੰਤਾਂ ਦੇ ਵਗ ਫਿਰਦੇ
sãtã̃ de wag phirde

ਭਗਵੇਂ ਕੱਪੜਿਆਂ ਵਾਲੇ ਉਦਾਸੀ, ਘੋਨ ਮੋਨ ਪਰਮ ਹੰਸ, ਜਟਾਂ ਵਾਲੇ ਨਾਂਗੇ, ਕੰਠੀ ਵਾਲੇ ਬੈਰਾਗੀ
pàgwẽ kappariã̃ wāle udāsī kòn mon parm hãs jaṭã̃ wāle nã̃ge kã̃ṭhī wāle bɛrāgī

ਕੰਨ-ਪਾਟੇ ਜੋਗੀ ਤੇ ਚਿੱਟ-ਚਾਦਰੀਏ ਤਿਆਗੀ
kãn pāṭe jogī te čiṭ čādarīe tiāgī

ਮੰਨੇ ਦੰਨੇ ਹੁੰਦੇ ਹੀ ਹਨ
mãne dãne hũde hī han

**ਸਤਜੁਗਿ** satyug

ਨਾਂਵ, ਪੁਲਿੰਗ
ਸਤਿਯੁਗ, ਭਲੇ, ਸੁਭਾਗੁ ਯੁਗ ਵਿਚ

**ਸਤਜੁਗਿ ਸਭੁ ਸੰਤੋਖ ਸਰੀਰਾ**
satyug sáb sãtokh srīrā

ਸਤਿਯੁਗ ਵਿਚ ਗੁਰਮੁਖ ਸਤਿਗੁਰ ਦੇ ਨਾਮ ਦਾ, ਉਸ ਦੇ ਸੰਜਮ ਦਾ ਸਿਮਰਨ ਕਰਦਾ ਹੈ। ਇਸ ਸਿਮਰਨ ਵਿਚ, ਇਸ ਧਿਆਨ ਵਿਚ ਉਸ ਨੂੰ ਕੁਦਰਤ ਦੇ ਰਹੱਸ ਦਾ ਗਿਆਨ ਹੁੰਦਾ ਹੈ। ਉਹ ਚੰਗੇ ਮੰਦੇ ਕਰਮਾਂ ਦਾ ਨਿਖੇੜਾ ਕਰਦਾ ਹੈ। ਕੁਕਰਮਾਂ ਵਿਚ ਨਹੀਂ ਫਸਦਾ। ਸਤਿ ਸੰਤੋਖ ਦਾ ਜੀਵਨ ਜੀਉਂਦਾ ਹੈ। ਸਤਿਯੁਗ ਵਿਚ ਸਤਿ ਹੈ, ਸਚੁ ਹੈ। ਇਹ ਸਤਿ ਸੱਚਾ ਤੇ ਸੁੱਚਾ ਹੈ। ਇਹ ਸਤਿ ਬ੍ਰਹਮੰਡ ਦਾ ਆਧਾਰ ਹੈ। ਸਾਰਾ ਸੰਸਾਰ, ਸਾਰਾ ਜਗ ਇਸ ਦੇ ਆਸਰੇ ਇਕਸਾਰ ਤੇ ਇਕਸੁਰ ਚਲਦਾ ਹੈ। ਇਸ ਸਤਿ ਵਿਚ ਗਿਆਨ ਹੈ, ਧਿਆਨ ਹੈ, ਸੰਤੋਖ ਹੈ। ਗੁਰਮੁਖ ਇਸ ਸਤਿ ਦੇ ਆਸਰੇ ਸਭ ਭਟਕਣਾਂ ਤੋਂ ਦੂਰ ਰਹਿੰਦਾ ਹੈ। ਉਸ ਦੀਆਂ ਸਭ ਦੁਬਿਧਾਂ ਮਿਟ ਜਾਂਦੀਆਂ ਹਨ। ਸਭ ਦੁਵੰਦ ਇਕਸਾਰ ਹੋ ਜਾਂਦੇ ਹਨ। ਉਸ ਨੂੰ ਕਾਦਰ ਦੀ ਕੁਦਰਤ ਦੇ ਅੰਤਰ ਬਾਹਰ ਦੀ ਸੋਝੀ ਆਉਂਦੀ ਹੈ। ਉਹ ਕਿਸੇ ਦੂਜੇ ਭਾਇ ਵਿਚ ਨਹੀਂ ਫਸਦਾ। ਉਸ ਲਈ ਬ੍ਰਹਮੰਡ ਦਾ ਹਰ ਪਖ, ਹਰ ਸਮਾਂ, ਹਰ ਖਿਨ ਇੱਕੋ ਇਕਾਈ ਵਿਚ ਜੁੜੇ ਨਜ਼ਰ ਆਉਂਦੇ ਹਨ। ਕੋਈ ਦੂਜਾ ਪਰਾਇਆ ਨਹੀਂ ਰਹਿੰਦਾ। ਸਭ ਨਾਲ ਬਣ ਆਉਂਦੀ ਹੈ। ਇਕ ਨਿਰੰਕਾਰ ਦੇ ਸਿਮਰਨ ਵਿਚ ਉਸ ਨੂੰ ਸਭ ਰਿੱਧੀਆਂ ਸਿੱਧੀਆਂ ਮਿਲ ਜਾਂਦੀਆਂ ਹਨ। ਉਹ ਸਤਿ ਸੰਤੋਖ ਵਿਚ, ਕਰਤਾਰ ਦੇ ਸਿਮਰਨ ਵਿਚ ਲੀਨ ਸਦਾ ਸਹਿਜ ਅਵੱਸਥਾ ਵਿਚ ਜੀਵਨ ਬਿਤਾਉਂਦਾ ਹੈ। ਤ੍ਰੇਤੇ ਯੁਗ ਵਿਚ ਕਾਮ ਕ੍ਰੋਧ ਦਾ ਜ਼ੋਰ ਹੁੰਦਾ ਹੈ। ਮਨੁਖ ਦੇ ਆਪਣੇ ਵਸ ਕੁਝ ਨਹੀਂ

ਰਹਿੰਦਾ।ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਸ਼ਕੰਜੇ ਵਿਚ ਫਸਿਆ ਆਪਣੇ ਕਾਦਰ ਦੀ ਕੁਦਰਤ ਤੋਂ ਦੂਰ ਹੁੰਦਾ ਜਾਂਦਾ ਹੈ।ਦੂਜੇ ਭਾਇ ਵਿਚ ਫਸਿਆ ਰਹਿੰਦਾ ਹੈ।ਕਾਮ ਕ੍ਰੋਧ ਵਿਚ ਸਤਿ ਸੰਤੋਖ ਦਾ ਵਾਸਾ ਨਹੀਂ ਹੋ ਸਕਦਾ।ਮਨੁਖ ਆਪ ਹੁਦਰਾ ਹੋ ਕੇ ਆਪਣੇ ਕੁਕਰਮਾਂ ਵਿਚ ਜਕੜਿਆ ਰਹਿੰਦਾ ਹੈ।ਉਸ ਨੂੰ ਗਿਆਨ, ਧਿਆਨ ਦਾ ਸੰਤੋਖ ਨਹੀਂ ਮਿਲਦਾ।ਮਨ ਦੀ ਸ਼ਾਂਤੀਂ ਤੋਂ ਵਾਂਝਾ ਉਹ ਬਿਖੜੇ ਰਾਹਾਂ ਤੇ ਭੁਲਿਆ ਫਿਰਦਾ ਹੈ।ਉਸ ਦੀ ਹਉਮੈ, ਉਸ ਦਾ ਹੰਕਾਰ ਉਸ ਦੇ ਰੋਗ ਬਣ ਜਾਂਦੇ ਹਨ।ਉਸ ਨੂੰ ਕਰਤਾਰ ਦੇ ਸਿਮਰਨ ਦਾ ਸੰਜਮ ਸਮਝ ਨਹੀਂ ਆਉਂਦਾ।ਜਿਸ ਨਿਰੰਕਾਰ ਨੇ, ਜਿਸ ਕਾਦਰ ਨੇ ਇਹ ਸਾਰਾ ਬ੍ਰਹਮੰਡ ਹੋਂਦ ਵਿਚ ਲਿਆਂਦਾ ਹੈ, ਜਿਸ ਕਾਰਨ ਇਸ ਵਿਚ ਉਪਜ ਹੈ, ਬਿਨਸ ਹੈ, ਆਵਣ ਜਾਵਣ ਹੈ, ਮਨੁਖ ਉਸ ਕਾਦਰ ਨੂੰ ਭੁਲ ਕੇ ਮਨ ਦੀ ਉਜਾੜ ਵਿਚ ਧੱਕੇ ਖਾਂਦਾ ਹੈ।ਪਰ ਇਸ ਤ੍ਰੇਤੇ ਯੁਗ ਵਿਚ ਵੀ ਜੇ ਮਨੁਖ ਗੁਰਮਤਿ ਨੂੰ ਧਿਆਨ ਵਿਚ ਰੱਖੇ, ਗੁਰਮਤਿ ਦੇ ਅਨੁਸਾਰ ਆਪਣੇ ਜੀਵਨ ਦਾ ਸੰਜਮ ਸਿੱਧ ਕਰੇ ਤਾਂ ਉਹ ਵੀ ਇਸ ਭਵਜਲ ਤੋਂ ਪਾਰ ਹੋ ਸਕਦਾ ਹੈ।

**ਸਤਜੁਗਿ ਸਭੁ ਸੰਤੋਖ ਸਰੀਰਾ** ਪਗ ਚਾਰੇ ਧਰਮੁ ਧਿਆਨੁ ਜੀਉ ॥ **ਮਨਿ ਤਨਿ ਹਰਿ ਗਾਵਹਿ ਪਰਮ** ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥ ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥ **ਅੰਤਰਿ ਬਾਹਰਿ ਹਰਿ ਪ੍ਰਭੁ ਏਕੋ** ਦੂਜਾ ਅਵਰੁ ਨ ਕੋਈ ॥ **ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ** ॥ ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥੧॥ ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ **ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ** ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥ ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥ ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥ **ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ** ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥ ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥੨॥

ਅ. ਗ. ਮ. ੪, ੪੪੫

ਸਤਜੁਗਿ
satyug

ਸਤਜੁਗਿ ਸਭੁ ਸੰਤੋਖ ਸਰੀਰਾ
satyug sáb sãtokh srīrā

ਮਨਿ ਤਨਿ ਹਰਿ ਗਾਵਹਿ ਪਰਮ
man tan har gāwɛ parm

ਅੰਤਰਿ ਬਾਹਰਿ ਹਰਿ ਪ੍ਰਭੁ ਏਕੋ
ãtar bāhar har práb eko

**ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ**
har har liv lāī har nām skhāī
**ਹਰਿ ਦਰਗਹ ਪਾਵੈ ਮਾਨੁ ਜੀਉ**
har dargέ pāwɛ mān jīo
**ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ**
pag čɔthā khisiā trɛ pag ṭikiā

**ਸਤਜੁਗਿ** satyug

ਵਿਸ਼ੇਸ਼ਣ; ਨਾਂਵ, ਪੁਲਿੰਗ
ਸਤਿ, ਸੰਤੋਖ, ਸੰਜਮ ਦਾ ਯੁਗ

**ਸਤਜੁਗਿ ਰਥੁ ਸੰਤੋਖੁ ਕਾ**
satyug rath sãtokh kā

ਹਰ ਸਮੇਂ, ਹਰ ਸਥਾਨ, ਹਰ ਅਵੱਸਥਾ ਵਿਚ ਇਕ ਰਥ ਹੁੰਦਾ ਹੈ ਤੇ ਇਕ ਰਥਵਾਣ।ਮਨੁਖੀ ਜੀਵਨ ਦਾ ਰਥ ਕਦੀ ਕਿਸੇ ਸੁਭਾਓ ਵਿਚ ਹੁੰਦਾ ਹੈ, ਕਦੀ ਕਿਸੇ ਵਿਚ।ਇਹ ਸੰਜਮ ਵਖਰੇ ਵਖਰੇ ਹਨ।ਹਰ ਇਕ ਅਵੱਸਥਾ ਦਾ ਇਕ ਨਿਯਮ ਹੈ, ਇਕ ਵਿਧੀ ਹੈ।ਸਤਿਯੁਗ ਵਿਚ, ਸਤਿ ਦੇ ਪਹਿਰੇ ਵਿਚ ਮਨੁਖ ਦਾ, ਬ੍ਰਹਮੰਡ ਦਾ ਰਥ ਸਤਿ ਸੰਤੋਖ ਨਾਲ ਚਲਦਾ ਹੈ।ਮਨੁਖ ਕਰਤਾਰ ਦੀ ਕੁਦਰਤ ਦੇ ਸੰਜਮ ਨੂੰ ਸਮਝਦਾ ਹੈ।ਉਸ ਦੇ ਨਿਯਮਾਂ ਅਨੁਸਾਰ ਆਪਣਾ ਜੀਵਨ ਬਿਤਾਉਂਦਾ ਹੈ।ਆਪਣੇ ਸਰੀਰ ਨੂੰ, ਆਪਣੀ ਆਤਮਾ ਨੂੰ ਇਸ ਸਤਿ ਦੀ ਸੇਧੇ ਚਲਾਉਂਦਾ ਹੈ।ਇਸ ਰਥ ਦਾ ਰਥਵਾਣ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਤਜ ਕੇ ਸਹਿਜ ਵਿਚ, ਸੰਜਮ ਵਿਚ ਆਪਣੇ ਰਥ ਨੂੰ ਚਲਾਉਂਦਾ ਹੈ।ਇਸ ਦੀ ਤੋਰ ਨੂੰ ਬ੍ਰਹਮੰਡ ਦੀ ਜੁਗਤਿ ਅਨੁਸਾਰ ਜੋੜਦਾ ਹੈ, ਖਿਚਦਾ ਹੈ।ਸਤਿ ਦੇ ਇਸ ਯੁਗ ਵਿਚ ਸਭ ਭਟਕਣਾ ਦੂਰ ਹੋ ਜਾਂਦੀਆਂ ਹਨ।ਸਭ ਦੁਵੰਦ ਖਤਮ ਹੋ ਜਾਂਦੇ ਹਨ।ਮਨੁਖ ਕਾਦਰ ਦੇ ਸੰਜਮ ਅਨੁਸਾਰ ਇਕਾਗਰ ਹੋ ਕੇ ਸੰਤੋਖ ਵਿਚ ਰਹਿੰਦਾ ਹੈ।ਇਸ ਰਥ ਨੂੰ ਕੋਈ ਕਾਹਲੀ ਨਹੀਂ ਹੁੰਦੀ, ਕੋਈ ਭਟਕਣਾ ਨਹੀਂ ਹੁੰਦੀ।ਇਹ ਰਥ ਹੌਲੀ ਹੌਲੀ ਆਪਣੇ ਸਿਰਜਣਹਾਰ ਦੀ ਨੁਹਾਰ ਅਨੁਸਾਰ ਤੁਰਦਾ ਹੈ ਤੇ ਆਪਣੇ ਆਲੇ ਦੁਆਲੇ ਵਿਚ ਸਤਿ ਸੰਤੋਖ ਦੀ ਵਰਖਾ ਕਰਦਾ ਹੈ।ਇਸ ਸਤਿ ਵਿਚ ਸਿਖ ਹੈ, ਸਿੱਧ ਹੈ, ਸ਼ਾਂਤੀ ਹੈ।

ਤ੍ਰੇਤੇ ਯੁਗ ਵਿਚ ਰਥ ਆਪਣੇ ਜ਼ੋਰ ਵਿਚ ਧੱਕੋ ਧੱਕੀ ਅਗਾਹ ਨੂੰ ਵੱਧਦਾ ਹੈ।ਉਸ ਵਿਚ ਕੋਈ ਸੰਜਮ ਨਹੀਂ ਹੁੰਦਾ।ਕੋਈ ਠਰੰਮਾ ਨਹੀਂ ਹੁੰਦਾ।ਉਸ ਦੀ ਚਾਲ ਤਿੱਖੀ ਤੇ ਅੰਨ੍ਹੀ ਹੁੰਦੀ ਹੈ।ਇਸ ਦੇ ਜ਼ੋਰ ਵਿਚ ਜਕੜੇ ਮਨੁਖ ਦੇ ਕਿਤੇ ਪੈਰ ਨਹੀਂ ਲਗਦੇ।ਉਹ ਸਦਾ ਦੁਬਿਧਾ ਵਿਚ, ਦੁਵੰਦਾਂ ਵਿਚ ਫਸਿਆ ਰਹਿੰਦਾ ਹੈ।ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਤਪਦੇ ਜ਼ੋਰ ਵਿਚ, ਤਪਸ਼ ਵਿਚ ਅੰਨ੍ਹੀ ਬੋਲੀ ਰਾਤ ਵਿਚ ਗੁਆਚ ਜਾਂਦਾ ਹੈ।ਤ੍ਰੇਤੇ ਦੇ ਜ਼ੋਰ ਦੀ ਅਨ੍ਹੇਰੀ ਵਿਚ, ਇਸ ਦੇ ਝੱਖੜ ਵਿਚ ਸਭ ਜੀਅ ਜੰਤ, ਸਭ ਉਪਜ ਉੱਖੜ ਜਾਂਦੇ ਹਨ, ਬਿਨਸ ਜਾਂਦੇ ਹਨ।

ਦੁਆਪਰ ਯੁਗ ਵਿਚ, ਦੁਆਪਰ ਦੀ ਅਵੱਸਥਾ ਵਿਚ ਮਨੁਖੀ ਰਥ ਦਾ ਰਥਵਾਣ

ਜਪੀ ਤਪੀ ਹੁੰਦਾ ਹੈ ਤੇ ਉਸ ਦੀ ਅਗਵਾਈ ਸਤਿ ਕਰਦਾ ਹੈ।ਇਹ ਸਤਿ, ਇਹ ਸਚੁ ਮਨੁਖ ਨੂੰ ਸਿੱਧੇ ਰਾਹ ਪਾਉਂਦਾ ਹੈ।ਦੁਆਪਰ ਦਾ ਰਥ ਧੀਮੀ ਗਤੀ ਦਾ ਰਥ ਹੈ, ਸੰਤੋਖ ਦਾ ਰਥ ਹੈ, ਸੰਜਮ ਦਾ ਰਥ ਹੈ।ਇਸ ਰਥ ਵਿਚ ਚੜ੍ਹਿਆ ਮਨੁਖ ਕਿਸੇ ਤੌਖਲੇ ਵਿਚ ਨਹੀਂ ਪੈਂਦਾ। ਕਿਸੇ ਭਟਕਣ ਵਿਚ ਨਹੀਂ ਫਸਦਾ।

ਕਲਿਯੁਗ ਦਾ ਰਥ ਅਗਣੀ ਦੇ ਭਾਂਬੜ ਵਾਂਗ ਤਪਦਾ ਹੈ ਇਸ ਦਾ ਰਥਵਾਣ ਕੂੜ ਹੈ।ਸਤਿਯੁਗ ਦੇ ਸਤਿ, ਸਚ ਨੂੰ ਤਜ ਕੇ ਮਨੁਖ ਇਸ ਰਥ ਦੀ ਅਗਨ ਵਿਚ ਸੜਦਾ ਬਲਦਾ ਹੈ।ਕਾਮ ਕ੍ਰੋਧ ਦੀ ਅਨ੍ਹੇਰੀ ਵਿਚ, ਲੋਭ, ਮੋਹ, ਅਹੰਕਾਰ ਦੇ ਬੁਲ੍ਹਿਆਂ ਵਿਚ ਉਸ ਦੀ ਕੋਈ ਪੇਸ਼ ਨਹੀਂ ਜਾਂਦੀ।ਸਭ ਪਾਸੇ ਕੂੜ ਹੀ ਕੂੜ, ਝੂਠ ਹੀ ਝੂਠ ਹੈ।ਇਸ ਝੂਠ, ਇਸ ਜੂਠ ਵਿਚ ਕੋਈ ਚੀਜ਼, ਕੋਈ ਜੀਅ ਜੰਤ ਪਵਿਤ੍ਰ ਨਹੀਂ ਰਹਿੰਦਾ।ਕੂੜ ਦੇ ਝੱਖੜ ਵਿਚ, ਇਸ ਦੇ ਅੰਨ੍ਹੇ ਵਾਅ ਵਿਰੋਲੇ ਵਿਚ ਬੰਦਾ ਦੁਬਿਧਾ ਵਿਚ, ਦੁਵੰਦਾਂ ਵਿਚ, ਭਟਕਣਾਂ ਵਿਚ ਫਸਿਆ ਰਹਿੰਦਾ ਹੈ।

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥ **ਜੁਗੁ ਜੁਗੁ ਫੇਰਿ ਵਟਾਈਅਹਿ** ਗਿਆਨੀ ਬੁਝਹਿ ਤਾਹਿ ॥ **ਸਤਜੁਗਿ ਰਥੁ ਸੰਤੋਖੁ** ਕਾ ਧਰਮੁ ਅਗੈ ਰਥਵਾਹੁ ॥ ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥ **ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ** ॥ ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥

ਅ. ਗ. ਮ. ੧, ੪੭੦

**ਸਤਜੁਗਿ**
satyug

**ਸਤਜੁਗਿ ਰਥੁ ਸੰਤੋਖੁ**
satyug rath sãtokh

**ਜੁਗੁ ਜੁਗੁ ਫੇਰਿ ਵਟਾਈਅਹਿ**
yug yug pher wṭāīɛ́

**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ**
duāpur rath tapɛ kā sat aggɛ rathwā́

## ਸੰਤ ਪ੍ਰਸਾਦਿ sãt prasād

ਨਾਂਵ ਪੁਲਿੰਗ
ਸੰਤ ਦੀ ਕਿਰਪਾ ਨਾਲ

### ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ

sãt prasād tā ko japīɛ nām

ਸੰਤ ਪ੍ਰਸਾਦਿ, ਸੰਤ ਦੀ ਕਿਰਪਾ ਨਾਲ, ਸੰਤ ਦੇ ਸੰਗ ਵਿਚ ਮਨੁਖ ਨੀਚ ਤੋਂ ਉਚ ਹੋ ਜਾਂਦਾ ਹੈ।ਜਿਸ ਦੇ ਨੇੜੇ ਕੋਈ ਨਹੀਂ ਲਗਦਾ, ਜਿਸ ਨੂੰ ਸਭ ਦੁਰਕਾਰਦੇ ਹਨ, ਉਹ ਵੀ ਸੰਤ ਸੰਗ ਵਿਚ ਤਰ ਜਾਂਦੇ ਹਨ।ਸੰਤ ਸੰਗ, ਸਾਧ ਸੰਗਤ ਵਿਚ ਸਚ ਹੈ, ਮਿਹਰ ਹੈ, ਤ੍ਰਿਭਵਣ ਦੀ ਸੋਝੀ ਹੈ।ਗਿਆਨ ਧਿਆਨ ਹੈ।ਕੂੜ ਕਾਲ ਕੂੜ ਹੋ ਜਾਈਦਾ ਹੈ।ਸਚੁ ਨਾਲ ਸੁਚਾ ਹੋ ਕੇ ਸਾਧ ਸੰਗਤ ਵਿਚ ਗੁਰਮੁਖ ਆਪਣੇ ਕਾਦਰ ਨੂੰ ਪਹਿਚਾਣਦਾ ਹੈ।ਕਰਤਾਰ ਦੀ ਕੁਦਰਤ

ਦੇ ਰਹੱਸ ਦੀ ਸੋਝੀ ਪਾਉਂਦਾ ਹੈ।ਕੁਕਰਮਾਂ ਨੂੰ ਛਡ ਕੇ ਸੁਕਰਮ ਕਰਦਾ ਹੈ।ਹਉਮੈ ਤਿਆਗ ਕੇ ਸਹਿਜ ਦੇ ਘਰ ਵਿਚ ਵਸਦਾ ਹੈ।ਸਤਿ ਸੰਤੋਖ ਦਾ ਜੀਵਨ ਜੀਊਂਦਾ ਹੈ।ਸਾਧ ਸੰਗਤ ਵਿਚ ਗੁਰਮੁਖ ਜਾਗਦਾ ਹੈ।ਮਨਮੁਖ ਸੰਤ ਦੀ ਸੰਗਤ ਤੋਂ ਵਾਂਝਾ ਕੁਰਾਹੇ ਪੈਂਦਾ ਹੈ।ਉਸ ਨੂੰ ਸਭ ਨਿਯਮ, ਸੰਜਮ ਭੁਲ ਜਾਂਦੇ ਹਨ ਤੇ ਉਹ ਸਦਾ ਦੁਬਿਧਾ ਵਿਚ ਭਟਕਦਾ ਹੈ।ਗੁਰਮੁਖ ਸੰਤ ਦੇ ਸੰਗ ਵਿਚ ਸਤਿਗੁਰ ਦੇ ਸ਼ਬਦ ਦੀ ਆਰਾਧਨਾ ਕਰਦਾ ਹੈ।ਉਸ ਦੇ ਰਹੱਸ ਨੂੰ ਘੋਖਦਾ ਵਿਚਾਰਦਾ ਹੈ।ਮਨਮੁਖ ਹਉਮੈ ਵਿਚ ਰਵਾਇਤੀ ਪੂਜਾ ਪਾਠ ਵਿਚ ਲੱਗਾ ਰਹਿੰਦਾ ਹੈ।ਝੂਠਾ ਜਾਪ ਕਰਦਾ ਹੈ।ਤੋਤੇ ਵਾਂਗ ਨਾਮ ਨੂੰ ਰਟਦਾ ਹੈ।ਗੁਰਮੁਖ ਕਿਸੇ ਰਿਵਾਇਤ ਵਿਚ, ਕਿਸੇ ਯਗ ਵਿਚ ਨਹੀਂ ਪੈਂਦਾ ਉਸ ਨੂੰ ਕਿਸੇ ਸਮਗਰੀ ਦੀ ਲੋੜ ਨਹੀਂ, ਕਿਸੇ ਦਿਖਾਵੇ ਦੀ ਜ਼ਰੂਰਤ ਨਹੀਂ।ਸਤਿਗੁਰ ਦੇ ਸ਼ਬਦ ਦੀ ਸੂਝ ਬੂਝ ਸਤਿ ਸੰਤੋਖ ਵਿਚ ਹੈ, ਕਰਤਾਰ ਦੇ ਨਿਯਮ, ਸੰਜਮ ਵਿਚ ਹੈ।ਅਗਮ ਅਗੋਚਰ ਨਿਰੰਕਾਰ ਆਪ ਨਿਰਲੇਪ ਹੈ।ਗੁਣਾਂ ਅਉਗਣਾਂ ਤੋਂ ਪਾਰ ਹੈ।ਸਾਰੇ ਦੁਖ ਸੁਖ, ਸਾਰੇ ਕਿਲਵਿਖ, ਸਭ ਦੁਬਿਧਾ, ਸਾਰੇ ਕਲੇਸ਼, ਸਾਰੇ ਸੰਕਟ ਮਨਮੁਖ ਦੀ ਹਉਮੈ ਵਿਚ ਹਨ।ਬ੍ਰਹਮੰਡ ਦਾ ਸਤਿ ਉਸ ਦੇ ਨਿਯਮ, ਸੰਜਮ ਵਿਚ ਹੈ।ਇਹ ਸਤਿ ਆਦਿ, ਮੱਧ, ਅੰਤ ਸਭ ਯੁਗਾਂ ਵਿਚ ਵਿਚਰਦਾ ਹੈ।ਸਭ ਯੁਗਾਂ ਦਾ ਯੁਗ ਹੈ।ਸਾਰੇ ਸੰਸਾਰ, ਸਾਰੇ ਜਗਤ ਦੀ ਹੋਂਦ ਦਾ, ਵਿਗਾਸ ਬਿਨਾਸ ਦਾ ਆਧਾਰ ਹੈ।ਕਰਣ ਕਰਾਵਣਹਾਰ ਅੰਤਰਜਾਮੀ ਆਪ ਦੈਵੀ ਰਹੱਸ ਦਾ ਕਰਤਾ ਹੈ।ਉਸ ਦੀ ਮਿਹਰ ਨਾਲ, ਸੰਤ ਸੰਗ ਵਿਚ ਗੁਰਮੁਖ ਇਸ ਰਹੱਸ ਦੇ ਭੇਦ ਨੂੰ ਸਮਝਦਾ ਹੈ।ਇਹ ਭੇਦ ਯੋਗੀਆਂ, ਜਤੀਆਂ, ਸਤੀਆਂ ਦੇ ਸਰੀਰਕ ਹਠ ਨਾਲ, ਬ੍ਰਾਹਮਣਾਂ ਦੇ ਰਿਵਾਇਤੀ ਪੂਜਾ ਪਾਠ ਨਾਲ ਨਹੀਂ ਉਜਾਗਰ ਹੁੰਦੇ।ਇਹਨਾਂ ਦਾ ਗਿਆਨ, ਇਹਨਾਂ ਦਾ ਪਰਗਾਸ ਸਾਧ ਸੰਗਤ ਵਿਚ ਗੁਰਮੁਖ ਸਤਿ ਸੰਤੋਖ ਦੀ ਸਹਿਜ ਅਵੱਸਥਾ ਵਿਚ ਅਪਣਾਉਂਦਾ ਹੈ।ਇਸ ਰਹੱਸ ਦੀ ਥਾਹ ਕੋਈ ਵਿਰਲਾ ਹੀ, ਸੰਤ ਪ੍ਰਸਾਦਿ ਨਾਲ ਹਾਸਿਲ ਕਰ ਸਕਦਾ ਹੈ।ਜਿਸ ਤੇ ਕਰਤਾਰ ਆਪ ਮਿਹਰ ਕਰੇ, ਜਿਸ ਪ੍ਰਸਾਦਿ ਗੁਰਮੁਖ ਨੂੰ ਸਾਧ ਸੰਗਤ ਦਾ ਅਵਸਰ ਮਿਲੇ, ਉਸ ਨੂੰ ਇਹ ਗਿਆਨ ਸਾਰੇ ਅੰਧੇਰੇ ਚਾਨਣ ਵਿਚ ਬਦਲ ਦੇਂਦਾ ਹੈ।ਦੈਵੀ ਪਰਗਾਸ ਵਿਚ ਸਭ ਦੁੰਵਦ ਅਨਹਦ ਨਾਦ ਵਿਚ ਇਕਸੁਰ ਹੋ ਕੇ ਇਕਸਾਰ, ਇਕਾਗਰ ਹੋ ਜਾਂਦੇ ਹਨ।

**ਆਸਾ ਮਹਲਾ ੫ ॥ ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥ ੧ ॥ ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥ ੧ ॥ ਰਹਾਉ ॥ ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥ ੨ ॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥ ੩ ॥ ਸਾਧਸੰਗਿ ਮਨ ਸੋਵਤ ਜਾਗੇ ॥ ਤਬ**

ਪ੍ਰਭ ਨਾਨਕ ਮੀਠੇ ਲਾਗੇ ॥ ੪ ॥ ੧੨ ॥ ੬੩ ॥ ਆਸਾ ਮਹਲਾ ੫ ॥ **ਏਕੋ ਏਕੀ ਨੈਨ ਨਿਹਾਰਉ** ॥ **ਸਦਾ ਸਦਾ ਹਰਿ ਨਾਮੁ ਸਮੑਾਰਉ** ॥ ੧ ॥ ਰਾਮ ਰਾਮਾ ਰਾਮਾ ਗੁਨ ਗਾਵਉ ॥ ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥ ੧ ॥ ਰਹਾਉ ॥ ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥ ੨ ॥ **ਓਪਤਿ ਪਰਲਉ ਖਿਨ ਮਹਿ ਕਰਤਾ** ॥ **ਆਪਿ ਅਲੇਪਾ ਨਿਰਗੁਨੁ ਰਹਤਾ** ॥ ੩ ॥ ਕਰਨ ਕਰਾਵਨ ਅੰਤਰਜਾਮੀ ॥ ਅਨੰਦ ਕਰੈ ਨਾਨਕ ਕਾ ਸੁਆਮੀ ॥ ੪ ॥ ੧੩ ॥ ੬੪ ॥

ਅ.ਗ.ਮ.ਪ, ੩੮੬

ਸੰਤ ਪ੍ਰਸਾਦਿ
sãt prasād

ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ
sãt prasād tā ko japīɛ nām

ਨਾਮੁ ਜਪਤ ਉਹੁ ਚਹੁ ਕੁੰਟ ਮਾਨੈ
nām japt ó čɔ́ kũṭ mānɛ

ਸਾਧਸੰਗਿ ਮਨ ਸੋਵਤ ਜਾਗੇ
sā́dsãg man sowat jāge

ਏਕੋ ਏਕੀ ਨੈਨ ਨਿਹਾਰਉ
eko ekī nɛn nihāro

ਸਦਾ ਸਦਾ ਹਰਿ ਨਾਮੁ ਸਮੑਾਰਉ
sadā sadā har nām smāro

ਓਪਤਿ ਪਰਲਉ ਖਿਨ ਮਹਿ ਕਰਤਾ
opat parlo khin mɛ́ kartā

ਆਪਿ ਅਲੇਪਾ ਨਿਰਗੁਨੁ ਰਹਤਾ
āp alepā nirgun rɛ́tā

**ਸਤ ਪੀੜ੍ਹੀਏ** sat pī́ṛīe

ਵਿਸ਼ੇਸ਼ਣ
ਛੇ ਤੋਂ ਅਗਲਾ ਅਤੇ ਅੱਠ ਤੋਂ ਪਿੱਛਲਾ ਅੰਕ

**ਹਮੀਂ ਵਡੇ ਫਕੀਰ ਸੱਤ-ਪੀੜ੍ਹੀਏ ਹਾਂ**
hamī̃ waḍe faqīr sat pī́ṛīe hā̃

ਰਾਂਝਾ ਯੋਗੀ ਬਣ ਕੇ ਆਪਣੇ ਆਪ ਨੂੰ ਸਤ ਪੀੜ੍ਹੀਆ ਫਕੀਰ ਦਸਦਾ ਹੈ। ਭਾਵੇਂ ਉਹ ਕਲ੍ਹ ਹੀ ਯੋਗੀ ਬਣਿਆ ਹੈ ਪਰ ਰੁਹਬ ਪਾਉਣ ਲਈ ਹੀਰ ਦੀ ਨਨਾਣ, ਸਹਿਤੀ, ਨਾਲ ਝਗੜਦਾ ਹੈ, ਜਿਵੇਂ ਕਿ ਉਹ ਕਈ ਪੀੜ੍ਹੀਆਂ ਤੋਂ ਯੋਗੀ ਹੈ। ਉਹ ਉਹਨੂੰ ਦਸਦਾ ਹੈ ਕਿ ਉਹ ਯੋਗੀ ਹੈ। ਉਸ ਨੂੰ ਇਸ ਸੰਸਾਰ ਦਾ ਕੋਈ ਲਾਲਚ ਨਹੀਂ। ਉਹ ਤੇ ਜੰਗਲ ਬੀਆਬਾਨ ਦਾ ਵਾਸੀ ਹੈ। ਉਹ ਏਥੋਂ ਦੀਆਂ ਕੁੜੀਆਂ ਦੇ ਹੁਸਨ ਦੀ ਪਰਵਾਹ ਨਹੀਂ ਕਰਦਾ। ਉਹਦੀ ਦੁਨੀਆਂ ਵਿਚ ਤਾਂ ਸ਼ੇਰ, ਬਘਿਆੜ, ਚੀਤੇ ਹੀ ਵਸਦੇ ਹਨ। ਉਹਨੂੰ ਤੇ ਸਿਰਫ ਜੜੀਆਂ ਬੂਟੀਆਂ ਦੀ ਹੀ ਪਹਿਚਾਣ ਹੈ। ਉਸ ਨੂੰ ਖੇੜਿਆਂ ਦੀਆਂ

ਕੁੜੀਆਂ ਦੇ ਹੁਸਨ ਨਾਲ ਕੋਈ ਸੰਬੰਧ ਨਹੀਂ। ਉਹ ਯੋਗੀ ਹੈ। ਯੋਗ ਮਤਿ ਦੇ ਨਿਯਮਾਂ ਦੀ ਪਾਲਣਾ ਕਰਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਉਸ ਦੇ ਵਸ ਕੀਤੇ ਹੋਏ ਹਨ। ਉਸ ਲਈ ਸੁਹਣੀਆਂ ਕੁਹੜੀਆਂ ਸਭ ਇਕ ਬਰਾਬਰ ਹਨ। ਸਹਿਤੀ ਐਵੇਂ ਆਪਣੇ ਹੁਸਨ ਦਾ ਗੁਮਾਨ ਕਰਦੀ ਹੈ। ਉਹਦਾ ਖਜ਼ਾਨਾ ਤੇ ਕੋਈ ਹੋਰ ਹੀ ਹੈ, ਜਿਹਦੇ ਵਾਸਤੇ ਉਹ ਯੋਗੀ ਬਣਿਆ ਹੈ, ਜਿਹਦੇ ਵਾਸਤੇ ਉਹ ਜੰਗਲਾਂ ਦੀ ਖ਼ਾਕ ਛਾਣਦਾ ਹੈ, ਜਿਹਦੇ ਵਾਸਤੇ ਉਸ ਨੇ ਯੋਗ ਦਾ ਲੋਹਾ ਚਖਿਆ ਹੈ। ਉਹ ਹੀਰ ਦਾ ਯੋਗੀ ਹੈ।

**ਹਮੀਂ ਵਡੇ ਫਕੀਰ ਸਤ-ਪੀੜ੍ਹੀਏ ਹਾਂ,**
ਰਸਮ ਜਗ ਦੀ ਹਮੀਂ ਨਾ ਜਾਣਤੇ ਹਾਂ।
**ਕਦੇ ਮੂਲ ਉਜਾੜ ਵਿਚ ਖੋਇਕੇ ਤੇ,**
ਬਨਵਾਸ ਲੈ ਕੇ ਮੌਜਾਂ ਮਾਣਤੇ ਹਾਂ।
ਬਘਿਆੜ ਅਰ ਸ਼ੇਰ ਅਰ ਮਿਰਗ ਚੀਤੇ,
ਹਮੀਂ ਇਨ੍ਹਾਂ ਦੀਆਂ ਸੂਰਤਾਂ ਜਾਣਤੇ ਹਾਂ।
ਤੁਮ੍ਹੀ ਸੁੰਦਰਾਂ ਸੋਹਣੀਆਂ ਖੂਬਸੂਰਤ,
ਹਮੀਂ ਬੂਟੀਆਂ ਝਾੜੀਆਂ ਛਾਣਤੇ ਹਾਂ।
ਨਗਰ ਬੀਚ ਨਾ ਆਤਮਾ ਪਰਚਤਾ ਹੈ,
**ਉਦਿਆਨ ਬਿਖੇ ਤੰਬੂ ਤਾਣਤੇ ਹਾਂ।**
ਗੁਰੂ ਤੀਰਥ ਜੋਗ ਬੈਰਾਗ ਹੋਵੇ,
**ਰੂਪ ਤਿਨ੍ਹਾਂ ਦਾ ਹਮੀਂ ਪਛਾਣਤੇ ਹਾਂ।**

ਹੀਰ ਵਾਰਿਸ, ੧੯੭

ਸਤ ਪੀੜ੍ਹੀਏ
sat pī́ṛīe

ਹਮੀਂ ਵਡੇ ਫਕੀਰ ਸਤ-ਪੀੜ੍ਹੀਏ ਹਾਂ
hamī̃ waḍḍe faqīr sat pī́ṛīe hā̃

ਕਦੇ ਮੂਲ ਉਜਾੜ ਵਿਚ ਖੋਇਕੇ ਤੇ
kade mūl ujāṛ wič khoeke te

ਉਦਿਆਨ ਬਿਖੇ ਤੰਬੂ ਤਾਣਤੇ ਹਾਂ
udiān bikhe tãbū tāṇte hā̃

ਰੂਪ ਤਿਨ੍ਹਾਂ ਦਾ ਹਮੀਂ ਪਛਾਣਤੇ ਹਾਂ
rūp tinā̃́ dā hamī̃ pčhāṇte hā̃

**ਸੰਤਾਪੁ** sãtāp

ਨਾਂਵ ਪੁਲਿੰਗ
ਦੁਖ, ਕਲੇਸ਼

**ਮਨਮੁਖ ਕਉ ਲਾਗੋ ਸੰਤਾਪੁ**

manmukh kɔ lāgo sãtāp

ਗੁਰਮੁਖ ਦੀ ਪੂਰੇ ਗੁਰ ਨੇ ਆਪ ਰੱਖਿਆ ਕੀਤੀ ਤੇ ਮਨਮੁਖ ਸੰਤਾਪ ਵਿਚ ਕੁੜ੍ਹਦਾ ਰਿਹਾ।ਗੁਰਮੁਖ ਦਾ ਮੁਖ ਗੁਰ ਸ਼ਬਦ ਦੇ ਜਾਪ ਨਾਲ ਉੱਜਲ ਹੁੰਦਾ ਹੈ।ਗੁਰੂ ਦੇ ਚਰਣਾਂ ਵਿਚ ਗੁਰ ਸ਼ਬਦ ਹਿਰਦੇ ਵਿਚ ਵਸਦਾ ਹੈ।ਸਾਰੇ ਦੁਖ ਦਰਦ ਦੂਰ ਹੋ ਜਾਂਦੇ ਹਨ।ਗੁਰ ਸ਼ਬਦ ਗੁਰਮੁਖ ਦਾ ਸਦਾ ਸਹਾਈ

ਹੁੰਦਾ ਹੈ।ਪੂਰੇ ਗੁਰ ਦੀ ਕ੍ਰਿਰਪਾ ਨਾਲ ਗੁਰਮੁਖ ਦੀ ਹਰ ਮਨਸਾ ਪੂਰੀ ਹੁੰਦੀ ਹੈ।

ਗਉੜੀ ਮਹਲਾ ੫ ॥ ਰਾਖਿ ਲੀਆ ਗੁਰਿ ਪੂਰੈ ਆਪਿ ॥ **ਮਨਮੁਖ ਕਉ ਲਾਗੋ ਸੰਤਾਪੁ** ॥ ੧ ॥ ਗੁਰੂ ਗੁਰੂ ਜਪਿ ਮੀਤ ਹਮਾਰੇ ॥ **ਮੁਖ ਊਜਲ ਹੋਵਹਿ ਦਰਬਾਰੇ** ॥ ੧ ॥ ਰਹਾਉ ॥ ਗੁਰ ਕੇ ਚਰਣ ਹਿਰਦੈ ਵਸਾਇ ॥ **ਦੁਖ ਦੁਸਮਨ ਤੇਰੀ ਹਤੈ ਬਲਾਇ** ॥ ੨ ॥ ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ ॥ ੩ ॥ ਗੁਰਿ ਪੂਰੈ ਜਬ ਕਿਰਪਾ ਕਰੀ ॥ **ਭਨਤਿ ਨਾਨਕ ਮੇਰੀ ਪੂਰੀ ਪਰੀ** ॥ ੪ ॥ ੫੪ ॥ ੧੨੩ ॥

ਅ.ਗ.ਮ.ਪ, ੧੯੦

ਸੰਤਾਪ

sãtāp

ਮਨਮੁਖ ਕਉ ਲਾਗੋ ਸੰਤਾਪੁ

manmukh kɔ lāgo sãtāp

ਮੁਖ ਊਜਲ ਹੋਵਹਿ ਦਰਬਾਰੇ

mukh ūjal howɛ darbāre

ਦੁਖ ਦੁਸਮਨ ਤੇਰੀ ਹਤੈ ਬਲਾਇ

dukh dusman terī hatɛ blāe

ਭਨਤਿ ਨਾਨਕ ਮੇਰੀ ਪੂਰੀ ਪਰੀ

pànat nānak merī pūrī parī

**ਸਤਿ** sat

ਵਿਸ਼ੇਸ਼ਣ

ਸਤਿ, ਸਚੁ, ਸੰਜਮ

**ਸਤਿ ਪੁਰਖ ਤੇ ਭਿੰਨ ਨ ਕੋਊ**

sat purakh te pı̀n na koū

ਗੁਰ ਸ਼ਬਦ ਵਿਚ ਸੁਰਤਿ ਰੱਖਣ ਵਾਲਾ ਮਨੁਖ ਸਤਿ ਪੁਰਖ ਹੈ।ਉਹ ਸੱਚੇ ਕਰਤਾਰ ਦੀ ਸੱਚੀ ਕੁਦਰਤ ਦੇ ਸਤਿ ਨੂੰ ਸਮਝਦਾ ਹੈ।ਉਸ ਦੇ ਸਤਿ ਵਿਚ ਹੀ ਜਿਊਂਦਾ ਹੈ।ਉਸਨੂੰ ਕੋਈ ਸੰਸਾ, ਭਰਮ, ਵਹਿਮ ਨਹੀਂ ਹੈ।ਉਹ ਕਿਸੇ ਦੁਬਿਧਾ ਵਿਚ ਨਹੀਂ ਫਸਿਆ।ਸਤਿ ਦੇ ਸਹਾਰੇ ਉਹ ਇਸ ਭਵਜਲ ਨੂੰ ਪਾਰ ਕਰਦਾ ਹੈ।ਉਹ ਮਾਇਆ ਤੋਂ ਦੂਰ ਰਹਿੰਦਾ ਹੈ।ਇਸ ਝੂਠ ਦੇ ਪਸਾਰੇ, ਇਸ ਸਾਰੇ ਕੂੜ ਦੇ ਅਡੰਬਰ ਨੂੰ ਤਜ ਕੇ ਹੀ ਮਨੁਖ ਦਾ ਨਿਸਤਾਰਾ ਹੋ ਸਕਦਾ ਹੈ।

ਪਵੜੀ ॥ ਸਸਾ ਪਵੜੀ ॥ ਸਸਾ ਸਤਿ ਸਤਿ ਸਤਿ ਸੋਊ ॥ **ਸਤਿ ਪੁਰਖ ਤੇ ਭਿੰਨ ਨ ਕੋਊ** ॥ ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥ **ਸੰਸੈ ਭਰਮੁ ਨਹੀ ਕਛੁ ਬਿਆਪਤ** ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥ ਸੋ ਸਾਧੂ ਇਹ ਪਹੁਚਨਹਾਰਾ ॥ ਨਾਨਕ ਤਾ ਕੈ ਸਦ ਬਲਿਹਾਰਾ ॥ ੩ ॥ ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥ **ਨਾਮ ਬਿਹੂਨੇ ਨਾਨਕਾ** ਹੋਤ ਜਾਤ ਸਭੁ ਧੂਰ ॥ ੧ ॥

ਅ.ਗ.ਮ.ਪ, ੨੫੦

ਸਤਿ
sat

ਸਤਿ ਪੁਰਖ ਤੇ ਭਿੰਨ ਨ ਕੋਊ
sat purakh te pìn na koū

ਸੰਸੈ ਭਰਮੁ ਨਹੀ ਕਛੁ ਬਿਆਪਤ
sãsɛ pàrm nahī kač̆h biāpat

ਨਾਮ ਬਿਹੂਨੇ ਨਾਨਕਾ
nām bihūne nānkā

**ਸਤਿ** sat

ਵਿਸ਼ੇਸ਼ਣ

ਸਦਾ ਕਾਇਮ ਰਹਿਣ ਵਾਲਾ, ਸਚੁ, ਸਥਿਰ

**ਸਤਿ ਸਤਿ ਸਤਿ ਪ੍ਰਭੁ ਸੁਆਮੀ**
sat sat sat práb suāmī

ਕਰਤਾ ਕਰਣਹਾਰ, ਸੁਆਮੀ ਸਤਿ ਹੈ। ਉਸ ਦੀ ਕੁਦਰਤ, ਉਸ ਦੀ ਕਾਇਨਾਤ ਸਤਿ ਹੈ। ਇਹ ਬ੍ਰਹਮੰਡ, ਇਹ ਜਗਤ ਦੈਵੀ ਸਤਿ ਦੇ ਆਸਰੇ ਚਲ ਰਿਹਾ ਹੈ। ਇਸ ਦੇ ਆਕਾਰ ਦਾ ਸਚੁ ਸਭ ਪਾਸੇ ਪਸਰਦਾ ਹੈ, ਵਿਗਸਦਾ ਹੈ। ਇਹ ਸਚੁ ਸੁੰਦਰ ਹੈ, ਘਟਿ ਘਟਿ ਵਿਚ ਵਿਚਰਦਾ ਹੈ। ਇਹ ਸਚੁ ਪਵਿਤ੍ਰ ਹੈ, ਨਿਰਲੇਪ ਹੈ, ਅਗਮ ਅਗੋਚਰ ਹੈ। ਇਸ ਦੀ ਆਰਾਧਨਾ ਵਿਚ ਪ੍ਰਭੂ ਦੀ ਪ੍ਰੀਤ ਹੈ, ਮਾਣ ਤਾਣ ਹੈ। ਇਹ ਸਚੁ ਸਭ ਨਿੰਦਾ, ਉਸਤਤ ਤੋਂ ਪਰੇ ਹੈ। ਇਹ ਸਾਰੇ ਬ੍ਰਹਮੰਡ ਦਾ ਚਾਨਣ ਹੈ। ਇਸ ਸਤਿ, ਇਸ ਸਚੁ ਨਾਲ ਸਭ ਦੁਬਿਧਾ, ਸਭ ਅਭਿਮਾਨ ਦੂਰ ਹੋ ਜਾਂਦੇ ਹਨ।

**ਸਤਿ ਸਤਿ ਸਤਿ ਪ੍ਰਭੁ ਸੁਆਮੀ** ॥ ਗੁਰ ਪਰਸਾਦਿ ਕਿਨੈ ਵਖਿਆਨੀ ॥ ਸਚੁ ਸਚੁ ਸਚੁ ਸਭੁ ਕੀਨਾ ॥ **ਕੋਟਿ ਮਧੇ ਕਿਨੈ ਬਿਰਲੈ ਚੀਨਾ** ॥ ਭਲਾ ਭਲਾ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ ॥ ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ **ਘਟਿ ਘਟਿ ਸੁਨੀ ਸ੍ਰਵਨ ਬਖ੍ਹਾਣੀ** ॥ **ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ** ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥ ੮ ॥ ੧੨ ॥ ਸਲੋਕੁ ॥ ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥ ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥ ੧ ॥

ਅ.ਗ.ਮ.ਪ, ੨੭੯

ਸਤਿ
sat

ਸਤਿ ਸਤਿ ਸਤਿ ਪ੍ਰਭੁ ਸੁਆਮੀ
sat sat sat práb suāmī

ਕੋਟਿ ਮਧੇ ਕਿਨੈ ਬਿਰਲੈ ਚੀਨਾ
koṭ máde kinɛ birlɛ č̆īnā

ਘਟਿ ਘਟਿ ਸੁਨੀ ਸ੍ਰਵਨ ਬਖ੍ਹਾਣੀ
kàṭ kàṭ sunī srawan bkhāṇī

ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ

pwitr pwitr pwitr punīt

## ਸਤਿ sat

ਨਾਂਵ ਪੁਲਿੰਗ
ਸਤਿ, ਸਚੁ, ਬ੍ਰਹਮੰਡ ਦੀ ਜੁਗਤ, ਵਿਧੀ

**ਚਰਨ ਸਤਿ ਸਤਿ ਪਰਸਨਹਾਰ**
čarn sat sat parsanhār

ਸਤਿ ਦੇ ਸਹਾਰੇ ਸਾਰਾ ਬ੍ਰਹਮੰਡ ਇਕ ਜੁਗਤਿ ਵਿਚ ਬੱਧਾ ਹੈ।ਸਤਿ ਵਿਚ ਸੁਰਤਿ ਲਾਇਆਂ ਮਨੁਖ ਦੈਵੀ ਸਚੁ ਦੀ ਪ੍ਰਾਪਤੀ ਕਰਦਾ ਹੈ।ਸਤਿ ਵਿਚ ਧਿਆਨ ਲਾ ਕੇ, ਸਤਿ ਦੀ ਆਰਾਧਨਾ ਕਰ ਕੇ ਮਨੁਖ ਦੈਵੀ ਸਚੁ ਦੇ ਰਹੱਸ ਨੂੰ ਸਮਝਦਾ ਹੈ।ਸਤਿ ਅਗਮ ਅਗੋਚਰ ਹੈ, ਪਵਿਤ੍ਰ ਹੈ, ਨਿਰਮਲ ਹੈ।ਬ੍ਰਹਮੰਡ ਦੀ ਹੋਂਦ, ਸੰਸਾਰ ਦੀ ਹੋਂਦ ਸਤਿ ਦੇ ਧੁਰੇ ਦੁਆਲੇ ਘੁਮਦੀ ਹੈ।ਸਤਿ ਦੀ ਬਿਧਿ ਵਿਚ, ਸਤਿ ਦੀ ਵਿਉਂਤ ਵਿਚ ਬ੍ਰਹਮੰਡ ਦੀ ਵਿਉਂਤ ਹੈ।ਇਸ ਵਿਉਂਤ ਦੀ ਸੋਝੀ ਗੁਰਮੁਖ ਨੂੰ ਆਉਂਦੀ ਹੈ।ਜਿਸ ਮਨੁਖ ਦੇ ਹਿਰਦੇ ਵਿਚ ਸਤਿ ਵਸਦਾ ਹੈ, ਉਹ ਗਿਆਨਵਾਣ ਹੈ।ਉਹ ਕਰਣਹਾਰ ਕਰਤਾਰ ਦੀ ਕੁਦਰਤ ਦੇ ਅਨੁਕੂਲ ਜੀਊਂਦਾ ਹੈ।ਉਹ ਭੈ ਤੋਂ ਨਿਰਭਉ ਹੋ ਜਾਂਦਾ ਹੈ।ਉਹ ਬ੍ਰਹਮੰਡ ਦੇ ਦੈਵੀ ਨਾਦ ਵਿਚ ਸਮਾਅ ਜਾਂਦਾ ਹੈ।

ਅਸਟਪਦੀ ॥ **ਚਰਨ ਸਤਿ ਸਤਿ ਪਰਸਨਹਾਰ** ॥ ਪੂਜਾ ਸਤਿ ਸਤਿ ਸੇਵਦਾਰ ॥ **ਦਰਸਨੁ ਸਤਿ ਸਤਿ ਪੇਖਨਹਾਰ** ॥ ਨਾਮੁ ਸਤਿ ਸਤਿ ਧਿਆਵਨਹਾਰ ॥ ਆਪਿ ਸਤਿ ਸਤਿ ਸਭ ਧਾਰੀ ॥ **ਆਪੇ ਗੁਣ ਆਪੇ ਗੁਣਕਾਰੀ** ॥ ਸਬਦੁ ਸਤਿ ਸਤਿ ਪ੍ਰਭੁ ਬਕਤਾ ॥ ਸੁਰਤਿ ਸਤਿ ਸਤਿ ਜਸੁ ਸੁਨਤਾ ॥ ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥ ੧ ॥ ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥ ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ **ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ** ॥ ਭੈ ਤੇ ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥ ਬਸਤੁ ਮਾਹਿ ਲੇ ਬਸਤੁ ਗਡਾਈ ॥ ਤਾ ਕਉ ਭਿੰਨ ਨ ਕਹਨਾ ਜਾਈ ॥ **ਬੂਝੈ ਬੂਝਨਹਾਰੁ ਬਿਬੇਕ** ॥ ਨਾਰਾਇਨ ਮਿਲੇ ਨਾਨਕ ਏਕ ॥ ੨ ॥

ਅ.ਗ.ਮ.੫, ੨੮੫

**ਸਤਿ**
sat

**ਚਰਨ ਸਤਿ ਸਤਿ ਪਰਸਨਹਾਰ**
čarn sat sat parsanhār

**ਦਰਸਨੁ ਸਤਿ ਸਤਿ ਪੇਖਨਹਾਰ**
darsan sat sat pekhanhār

**ਆਪੇ ਗੁਣ ਆਪੇ ਗੁਣਕਾਰੀ**
āpe guṇ āpe guṇkārī

**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ**
tat giān tis man pragṭāiā

**ਬੂਝੈ ਬੂਝਨਹਾਰੁ ਬਿਬੇਕ**
bűjɛ bűjanhār bibek

## ਸਤਿਗੁਰ ਸਬਦਿ satgur sabad

ਨਾਂਵ ਪੁਲਿੰਗ
ਸਤਿਗੁਰ ਦੇ ਸ਼ਬਦ ਨਾਲ, ਸਤਿਗੁਰ ਦੀ ਬਾਣੀ ਨਾਲ

**ਸਤਿਗੁਰ ਸਬਦਿ ਕਰੋਧੁ ਜਲਾਵੈ**
satgur sabad kród jlāwɛ

ਸਤਿਗੁਰ ਦਾ ਸ਼ਬਦ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਬਿਨਾਸ ਕਰਦਾ ਹੈ। ਸਤਿਗੁਰ ਦੇ ਸ਼ਬਦ ਦੇ ਸਿਮਰਨ ਨਾਲ, ਉਸ ਵਿਚ ਧਿਆਨ ਲਾਇਆਂ ਸਭ ਦੁਖ ਸੁਖ ਸਮਸਰਿ ਹੋ ਜਾਂਦੇ ਹਨ। ਸਤਿਗੁਰ ਦੇ ਸ਼ਬਦ ਵਿਚ ਰੱਤਿਆ ਮਨੁਖ ਪਵਿਤ੍ਰ ਹੋ ਜਾਂਦਾ ਹੈ। ਇਸ ਸ਼ਬਦ ਵਿਚ ਸਭ ਤੀਰਥ, ਸਭ ਸਰੋਵਰ ਹਨ। ਇਹ ਸ਼ਬਦ ਅਗਮ ਅਗੋਚਰ ਨਿਰੰਕਾਰ ਦਾ ਵਾਕ ਹੈ। ਇਸ ਦੀ ਅਨਹਦ ਧੁਨੀ ਦੀ ਝਨਕਾਰ ਸਾਰੇ ਬ੍ਰਹਮੰਡ ਨੂੰ ਇਕਸੁਰ ਕਰ ਦੇਂਦੀ ਹੈ। ਇਸ ਦੇ ਅਨਹਦ ਨਾਦ ਨਾਲ ਜੁੜਿਆ ਗੁਰਮੁਖ ਆਪਣੇ ਸਿਰਜਣਹਾਰ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ। ਉਸ ਨੂੰ ਇਸ ਸੰਸਾਰ ਦੇ ਸਭ ਝਗੜੇ ਝਾਂਜੇ ਓਪਰੇ ਲਗਦੇ ਹਨ। ਉਹ ਕਦੀ ਵੀ ਦੂਜੇ ਭਾਇ ਵਿਚ ਨਹੀਂ ਜਾਂਦਾ। ਉਸ ਦੀ ਰੁਚੀ ਸਦਾ ਆਪਣੇ ਸੁਆਮੀ, ਕਰਣ ਕਰਾਵਣਹਾਰ ਕਰਤਾਰ ਦੀ ਕੁਦਰਤ ਨੂੰ ਘੋਖਣ ਵਿਚਾਰਨ ਵਿਚ ਲੱਗੀ ਰਹਿੰਦੀ ਹੈ। ਉਹ ਇਸ ਧਿਆਨ ਵਿਚ ਬ੍ਰਹਮੰਡ ਦੇ ਰਹੱਸ ਦੀ ਸੋਝੀ ਪਾਉਂਦਾ ਹੈ। ਸਤਿਗੁਰ ਦੀ ਹਿਕ, ਸਾਰੀਆਂ ਅਗਨੀਆਂ, ਸਾਰੀਆਂ ਤ੍ਰਿਸ਼ਨਾਂ ਬੁਝਾ ਦੇਂਦੀ ਹੈ। ਸਤਿਗੁਰ ਦੀ ਬਾਣੀ ਸੀਤਲ ਹੈ। ਇਸ ਦਾ ਸੰਜਮ ਸਤਿ ਸੰਤੋਖ ਦਾ ਸੰਜਮ ਹੈ। ਇਸ ਵਿਚ ਸਹਿਜ ਹੈ। ਇਸ ਵਿਚ ਸੁਭਾਗ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਛੁਟਕਾਰਾ ਹੈ। ਸਤਿਗੁਰ ਦੀ ਬਾਣੀ ਤੇ ਵਿਚਾਰ ਨਾਲ, ਅੰਤਰਿ ਗਿਆਨ ਨਾਲ ਗੁਰਮੁਖ ਸਹਿਜ ਦੇ ਘਰ ਵਿਚ ਵਿਚਰਦਾ ਹੈ। ਉਸ ਦੀਆਂ ਦੁਬਿਧਾਂ, ਉਸ ਦੇ ਦੁਵੰਦ, ਉਸ ਦੇ ਕ੍ਰੋਧ, ਅਹੰਕਾਰ ਮਿਟ ਜਾਂਦੇ ਹਨ। ਇਸ ਅਵੱਸਥਾ ਵਿਚ ਸਹਿਜ ਹੈ। ਠੰਰਮਾ ਹੈ। ਇਸ ਦੈਵੀ ਅਵੱਸਥਾ ਵਿਚ, ਜਿਸ ਦਾ ਆਧਾਰ ਗੁਰ ਬਾਣੀ ਦਾ ਅੰਤਰਿ ਧਿਆਨ ਹੈ, ਗੁਰਮੁਖ ਆਪਣੇ ਕਰਤਾਰ ਨਾਲ ਜੁੜਦਾ ਹੈ। ਉਸ ਨੂੰ ਲੋਕ ਪਰਲੋਕ ਦੀ ਸੋਝੀ ਆਉਂਦੀ ਹੈ। ਉਸ ਦੇ ਕਪਾਟ ਖੁਲ੍ਹ ਜਾਂਦੇ ਹਨ। ਗੁਰਮੁਖ ਦਾ ਆਪਣੇ ਪ੍ਰੀਤਮ ਨਾਲ ਮੇਲ, ਉਸ ਦੀ ਦੈਵੀ ਪ੍ਰੀਤ ਉਸ ਦੀ ਜੋਤ ਜਗਾਅ ਦੇਂਦੀ ਹੈ। ਮਨੁਖੀ ਜੋਤ ਪਰਮਾਤਮਾ ਦੀ ਜੋਤ ਵਿਚ ਰਲ ਜਾਂਦੀ ਹੈ। ਬਿਖੜਿਆਂ ਪੈਂਡਿਆਂ ਨੂੰ ਛਡ ਕੇ ਗੁਰਮੁਖ ਗੁਰਬਾਣੀ ਦੇ ਗਾਡੀ ਰਾਹ ਤੇ ਤੁਰਦਾ ਹੈ। ਗੁਰਬਾਣੀ ਦੇ ਸਿਮਰਨ ਵਿਚ ਰੱਤਿਆ ਗੁਰਮੁਖ ਨਿਰਮਲ ਹੋ ਜਾਂਦਾ ਹੈ। ਉਸ ਦੀ ਸੁਰਤਿ ਸਦਾ ਆਪਣੇ ਕਰਤਾਰ, ਇਕ ਓਂਕਾਰ ਨਾਲ ਲੱਗੀ ਰਹਿੰਦੀ ਹੈ। ਜੋਤੀ ਜੋਤ

ਸਮਾਅ ਕੇ ਉਸ ਦੇ ਸਭ ਕਿਲਵਿਖ ਕੱਟੇ ਜਾਂਦੇ ਹਨ।

ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ **ਸਤਿਗੁਰ ਸਬਦਿ ਕਰੋਧੁ ਜਲਾਵੈ** ॥ ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ ॥੨॥ ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ ਮੈਲੁ ਨ ਧੋਵੈ ॥ **ਜੈ ਸਿਉ ਰਾਤਾ ਤੈਸੋ ਹੋਵੈ** ॥ ਆਪੇ ਕਰਤਾ ਕਰੇ ਸੁ ਹੋਵੈ ॥੩॥ **ਗੁਰ ਹਿਵ ਸੀਤਲੁ ਅਗਨਿ ਬੁਝਾਵੈ**॥ ਸੇਵਾ ਸੁਰਤਿ ਬਿਭੂਤ ਚੜਾਵੈ ॥ ਦਰਸਨੁ ਆਪਿ ਸਹਜ ਘਰਿ ਆਵੈ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥ ਅੰਤਰਿ ਗਿਆਨੁ ਮਹਾ ਰਸੁ ਸਾਰਾ॥ **ਤੀਰਥ ਮਜਨੁ ਗੁਰ ਵੀਚਾਰਾ** ॥ **ਅੰਤਰਿ ਪੂਜਾ ਥਾਨੁ ਮੁਰਾਰਾ** ॥ ਜੋਤੀ ਜੋਤਿ ਮਿਲਾਵਣਹਾਰਾ ॥੫॥ ਰਸਿ ਰਸਿਆ ਮਤਿ ਏਕੈ ਭਾਇ॥ ਤਖਤ ਨਿਵਾਸੀ ਪੰਚ ਸਮਾਇ॥ ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ ॥੬॥

ਅ. ਗ. ਮ. ੧, ੪੧੧

ਸਤਿਗੁਰ ਸਬਦਿ
satgur sabad

ਸਤਿਗੁਰ ਸਬਦਿ ਕਰੋਧੁ ਜਲਾਵੈ
satgur sabad kród jlāwɛ

ਜੈ ਸਿਉ ਰਾਤਾ ਤੈਸੋ ਹੋਵੈ
jɛ sio rātā tɛsā howɛ

ਗੁਰ ਹਿਵ ਸੀਤਲੁ ਅਗਨਿ ਬੁਝਾਵੈ
gur hiv sītal agan bujā̀wɛ

ਤੀਰਥ ਮਜਨੁ ਗੁਰ ਵੀਚਾਰਾ
tīrath majan gur wīčārā

ਅੰਤਰਿ ਪੂਜਾ ਥਾਨੁ ਮੁਰਾਰਾ
ãtar pūjā thān murārā

**ਸਤਿਗੁਰ ਸੇਤੀ** satgur settī

ਨਾਂਵ ਪੁਲਿੰਗ
ਸਤਿਗੁਰ ਨਾਲ

**ਸਤਿਗੁਰ ਸੇਤੀ ਗਣਤ ਜਿ ਰਖੈ**
satgur setī gaṇt je rakhɛ

ਜਿਹੜਾ ਮਨੁਖ ਸਤਿਗੁਰ ਸੇਤੀ ਗਣਤ ਰਖਦਾ ਹੈ, ਦੂਜੇ ਭਾਇ ਵਿਚ ਰਹਿੰਦਾ ਹੈ, ਆਪਣੇ ਪ੍ਰੀਤਮ ਨੂੰ ਛਡ ਕੇ ਅਭਿਮਾਨ, ਅਹੰਕਾਰ ਵਿਚ ਫਸਿਆ ਜੀਵਨ ਬਿਤਾਉਂਦਾ ਹੈ, ਉਹ ਸਦਾ ਸਭ ਕੁਝ ਗੁਆ ਬੈਠਦਾ ਹੈ।ਨਾ ਉਹ ਕੁਝ ਖਟਦਾ ਹੈ, ਨਾ ਕੁਝ ਪਾਉਂਦਾ ਹੈ।ਉਸਨੂੰ ਸਹਸਾ ਤੇ ਦੁਖ ਮਾਰ ਲੈਂਦੇ ਹਨ।ਉਹ ਨਿਰਵੈਰ ਨਾਲ ਵੈਰ ਕਰਕੇ ਪਾਪ ਕਮਾਉਂਦਾ ਹੈ ਤੇ ਸਾਰੇ ਜਗਤ ਦੇ ਪਾਪ ਆਪਣੇ ਸਿਰ ਲੈ ਲੈਂਦਾ ਹੈ।ਜਿਸ ਮਨੁਖ ਦੇ ਅੰਦਰ ਨਿੰਦਿਆ ਹੈ, ਦੁਬਿਧਾ ਹੈ, ਉਹ ਜੇ ਸੋਨੇ ਨੂੰ ਵੀ ਹੱਥ ਲਾਵੇ ਤਾਂ ਉਹ ਖੇਹ ਹੋ ਜਾਂਦਾ ਹੈ।ਪਰ ਜੇ ਇਹੋ ਜਿਹਾ ਮਨੁਖ ਵੀ ਸਤਿਗੁਰੂ ਤੋਂ ਭੁਲ ਬਖ਼ਸ਼ਾ ਲਵੇ ਤਾਂ ਸਤਿਗੁਰੂ ਉਸ ਨੂੰ ਵੀ ਆਪਣੇ ਗਲੇ ਲਾ ਲੈਂਦਾ ਹੈ, ਉਸ ਦੇ ਸਾਰੇ ਦੁਖ, ਕਿਲਵਿਖ ਕਟ ਦੇਂਦਾ ਹੈ।

ਮਃ ੪ ॥ **ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ** ॥ ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥ ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥ **ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ** ॥ ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥ ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥ **ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ** ॥ ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥ ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥ ੨ ॥

ਅ.ਗ.ਮ.੪, ੩੦੭

ਸਤਿਗੁਰ ਸੇਤੀ
satgur setī

ਸਤਿਗੁਰ ਸੇਤੀ ਗਣਤ ਜਿ ਰਖੈ
satgur setī gaṇt je rakhɛ

ਹਲਤੁ ਪਲਤੁ ਸਭੁ ਤਿਸ ਕਾ ਗਇਆ
halt palt sáb tis kā gɛā

ਕਿਆ ਓਹੁ ਖਟੇ ਕਿਆ ਓਹੁ ਖਾਵੈ
kiā ó khaṭe kiā ó khāwɛ

ਜਿਸੁ ਅੰਦਰਿ ਸਹਸਾ ਦੁਖੁ ਪਇਆ
jis ãdar sɛ́sā dukh pɛā

ਜੇ ਸੁਇਨੇ ਨੋ ਓਹੁ ਹਥੁ ਪਾਏ
je suine no ó hath pāe

ਤਾ ਖੇਹੂ ਸੇਤੀ ਰਲਿ ਗਇਆ
tā khehū setī ral gɛā

**ਸਤਿਗੁਰੁ** satgur

ਨਾਂਵ ਪੁਲਿੰਗ
ਸੱਚਾ ਗੁਰੂ, ਉਹ ਗੁਰੂ ਜਿਸ ਦਾ ਸਰੂਪ ਸੱਚਾ ਹੈ ਅਤੇ ਜਿਸ ਦਾ ਮਨ ਬਚਨ ਤੇ ਕਰਮ ਸਭ ਸੱਚਾ ਹੈ

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ**

satgur sikh kī karɛ pritpāl

ਸਤਿਗੁਰ ਆਪਣੇ ਸਿਖ ਦੀ ਪ੍ਰਤਿਪਾਲਣਾ ਕਰਦਾ ਹੈ।ਉਸ ਦੇ ਸਿਰ ਤੇ ਹਥ ਰਖ ਕੇ ਉਸ ਨੂੰ ਹਰ ਕੁਕਰਮ ਤੋਂ ਬਚਾਉਂਦਾ ਹੈ।ਉਸ ਦੇ ਸਭ ਕਸ਼ਟ ਕਟਦਾ ਹੈ।ਗੁਰ ਸ਼ਬਦ ਦੇ ਧਿਆਨ ਵਿਚ, ਉਸ ਦੀ ਆਰਾਧਨ ਵਿਚ ਗੁਰਸਿਖ ਆਪਣੇ ਸਤਿਗੁਰ ਦੀ ਸੇਵਾ ਵਿਚ ਜੀਵਨ ਬਿਤਾਉਂਦਾ ਹੈ।ਗੁਰੂ ਦਾ ਸਿਖ ਵਡਭਾਗੀ ਹੈ।ਸਤਿਗੁਰ ਆਪਣੇ ਸਿਖ ਨੂੰ ਸੰਭਾਲਦਾ ਹੈ।

ਜਿਹੜਾ ਮਨੁਖ ਸਤਿਗੁਰ ਦੀ ਸੇਵਾ ਵਿਚ ਰਹਿੰਦਾ ਹੈ, ਗੁਰੂ ਦੀ ਆਗਿਆ ਮਨਦਾ ਹੈ, ਆਪਣਾ ਮਨ ਸਤਿਗੁਰ ਦੀ ਸ਼ਰਣ ਵਿਚ

ਲਾ ਦੇਂਦਾ ਹੈ, ਉਸ ਸੇਵਕ ਦੇ ਸਭ ਕਾਰਜ ਰਾਸ ਹੋ ਜਾਂਦੇ ਹਨ।ਉਹ ਸੇਵਾ ਕਰਦਿਆਂ ਵੀ ਨਿਹਕਾਮੀ ਹੁੰਦਾ ਹੈ।ਉਸ ਨੂੰ ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ।ਗੁਰ ਸ਼ਬਦ ਦੀ ਆਰਾਧਨਾ ਨਾਲ ਉਹ ਸੇਵਕ ਸਤਿਗੁਰ ਦੀ ਗਤਿ ਜਾਣ ਲੈਂਦਾ ਹੈ।ਉਹ ਸੇਵਕ ਸਤਿਗੁਰ ਦੀ ਮਿਹਰ ਲੈਂਦਾ ਹੈ।

ਜਿਸ ਸੇਵਕ ਦੇ ਹਿਰਦੇ ਵਿਚ ਸਦਾ ਪਰਮਾਤਮਾ ਦਾ ਨਾਮ ਹੁੰਦਾ ਹੈ, ਜਿਹੜਾ ਹਰ ਖਿਨ, ਹਰ ਸਮੇਂ ਆਪਣੇ ਕਰਤਾਰ ਨੂੰ ਯਾਦ ਕਰਦਾ ਹੈ, ਉਸ ਪ੍ਰਮਾਤਮਾ ਨੂੰ ਜਿਹੜਾ ਸਰਬ ਜੀਆਂ ਦਾ ਦਾਤਾ ਹੈ, ਉਹ ਸੇਵਕ ਵਡਭਾਗੀ ਹੈ।ਉਸ ਨੂੰ ਕੋਈ ਭਰਮ ਨਹੀਂ ਰਹਿੰਦਾ।ਉਸ ਦੀਆਂ ਸਭ ਦੁਬਿਧਾ ਦੂਰ ਹੋ ਜਾਂਦੀਆਂ ਹਨ।ਸਤਿਗੁਰ ਦੀ ਮਿਹਰ ਨਾਲ ਉਹ ਸਹਸ ਸਿਆਣਪਾਂ ਦਾ ਮਾਲਕ ਹੋ ਜਾਂਦਾ ਹੈ।

ਜਿਹੜੇ ਸੇਵਕ ਨਿਰਮਲ ਜੀਵਨ ਜੀਊਂਦੇ ਹਨ।ਕਾਦਰ ਤੇ ਸਤਿ ਦੀ ਆਰਾਧਨਾ ਕਰਦੇ ਹਨ, ਪਾਰਬ੍ਰਹਮ ਦੀ ਦਰਗਾਹ ਵਿਚ ਸੁਰਤਿ ਲਾਉਂਦੇ ਹਨ, ਸਤਿ, ਸੰਤੋਖ ਤੇ ਸੰਜਮ ਦਾ ਜੀਵਨ ਜੀਊਂਦੇ ਹਨ, ਉਹ ਸਦਾ ਸੁਖੀ ਰਹਿੰਦੇ ਹਨ, ਪ੍ਰਮਾਤਮਾ ਉਹਨਾਂ ਦੀ ਸਾਖੀ ਭਰਦਾ ਹੈ।ਸਤਿਗੁਰ ਉਸ ਸੇਵਕ ਦੀ ਪਾਲਣਾ ਕਰਦਾ ਹੈ, ਉਸ ਦੀ ਗਤਿ, ਮਤਿ ਦਾ ਰਾਖਾ ਹੁੰਦਾ ਹੈ।

ਅਸਟਪਦੀ ॥**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ** ॥ ਸੇਵਕ ਕਉ ਗੁਰੁ ਸਦਾ ਦਇਆਲ ॥ ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ **ਗੁਰ ਬਚਨੀ ਹਰਿ ਨਾਮੁ ਉਚਰੈ** ॥ ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥ **ਸਤਿਗੁਰੁ ਸਿਖ ਕਉ ਨਾਮ ਧਨੁ ਦੇਇ** ॥ ਗੁਰ ਕਾ ਸਿਖੁ ਵਡਭਾਗੀ ਹੇ ॥ ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥ ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ ੧ ॥ ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥ ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥ **ਮਨੁ ਬੇਚੈ ਸਤਿਗੁਰ ਕੈ ਪਾਸਿ** ॥ **ਤਿਸੁ ਸੇਵਕ ਕੇ ਕਾਰਜ ਰਾਸਿ** ॥ ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥ ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥ ੨ ॥ **ਬੀਸ ਬਿਸਵੇ ਗੁਰ ਕਾ ਮਨੁ ਮਾਨੈ** ॥ ਸੋ ਸੇਵਕੁ ਪਰਮੇਸਰੁ ਕੀ ਗਤਿ ਜਾਨੈ ॥ ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥ ਅਨਿਕ ਬਾਰ ਗੁਰ ਕਉ ਬਲਿ ਜਾਉ ॥ **ਸਰਬ ਨਿਧਾਨ ਜੀਅ ਕਾ ਦਾਤਾ** ॥ ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥ ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥ **ਸਹਸ ਸਿਆਨਪ ਲਇਆ ਨ ਜਾਈਐ** ॥ ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥ ੩ ॥ ਸਫਲ ਦਰਸਨੁ ਪੇਖਤ ਪੁਨੀਤ ॥

ਪਰਸਤ ਚਰਨ ਗਤਿ ਨਿਰਮਲ ਰੀਤਿ ॥ ਭੇਟਤ ਸੰਗਿ ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥ ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥ ਪੂਰਾ ਗੁਰੁ ਅਖ੍ਹਓ ਜਾ ਕਾ ਮੰਤ੍ਰ ॥ **ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ** ॥ ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥ ੪ ॥ ਜਿਹਬਾ ਏਕ ਉਸਤਤਿ ਅਨੇਕ ॥ ਸਤਿ ਪੁਰਖ ਪੂਰਨ ਬਿਬੇਕ ॥ ਕਾਹੂ ਬੋਲ ਨ ਪਹੁਚਤ ਪ੍ਰਾਨੀ ॥ **ਅਗਮ ਅਗੋਚਰ ਪ੍ਰਭ ਨਿਰਬਾਨੀ** ॥ **ਨਿਰਾਹਾਰ ਨਿਰਵੈਰ ਸੁਖਦਾਈ** ॥ ਤਾ ਕੀ ਕੀਮਤਿ ਕਿਨੈ ਨ ਪਾਈ ॥ ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥ ਸਦ ਬਲਿਹਾਰੀ ਸਤਿਗੁਰ ਅਪਨੇ ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥ ੫ ॥

ਅ.ਗ.ਮ.ਪ, ੨੯੬

ਸਤਿਗੁਰੁ
satgur

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ
satgur sikh kī karɛ pritpāl

ਗੁਰ ਬਚਨੀ ਹਰਿ ਨਾਮੁ ਉਚਰੈ
gur bačnī har nām učrɛ

ਸਤਿਗੁਰੁ ਸਿਖ ਕਉ ਨਾਮ ਧਨੁ ਦੇਇ
satgur sikh kɔ nām tàn 'de

ਮਨੁ ਬੇਚੈ ਸਤਿਗੁਰ ਕੈ ਪਾਸਿ
man bečɛ satgur kɛ pās

ਤਿਸੁ ਸੇਵਕ ਕੇ ਕਾਰਜ ਰਾਸਿ
tis sewak ke kāraj rās

ਬੀਸ ਬਿਸਵੇ ਗੁਰ ਕਾ ਮਨੁ ਮਾਨੈ
bīs biswe gur kā man mānɛ

ਸਰਬ ਨਿਧਾਨ ਜੀਅ ਕਾ ਦਾਤਾ
sarb nidȁn 'jī kā dātā

ਸਹਸ ਸਿਆਨਪ ਲਇਆ ਨ ਜਾਈਐ
sɛ́s siānap lɛā na jāīɛ

ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ
ãmrit drisṭ pekhɛ hoe sãt

ਅਗਮ ਅਗੋਚਰ ਪ੍ਰਭ ਨਿਰਬਾਨੀ
a'gam agočar práb nirbānī

ਨਿਰਾਹਾਰ ਨਿਰਵੈਰ ਸੁਖਦਾਈ
nirāhār nirwɛr sukhdāī

**ਸਤਿਗੁਰੁ** satgur

ਨਾਂਵ, ਪੁਲਿੰਗ
ਸੁਤਿਗੁਰ, ਸੱਚਾ ਸੁੱਚਾ, ਅਗਮ ਅਗੋਚਰ ਗੁਰਦੇਵ

## ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ

so satgur tàn tần jin pàrm gáṛ toṛiā

ਉਹ ਸੁਤਿਗੁਰ ਧੰਨ ਹੈ ਜਿਸ ਨੇ ਸਭ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ, ਜਿਸ ਦੀ ਬਾਣੀ ਕਰਤਾਰ ਦੀ ਕੁਦਰਤ ਦੇ ਸਭ ਰਹੱਸ ਖੋਲ੍ਹ ਦੇਂਦੀ ਹੈ,ਜਿਸ ਦੇ ਸ਼ਬਦ ਦੇ ਸਿਮਰਨ ਨਾਲ ਗੁਰਮੁਖ ਆਪਣੇ ਸਤਿਗੁਰ ਨਾਲ ਜੁੜਦਾ ਹੈ।ਸਤਿਗੁਰ ਦੀ ਬਾਣੀ ਦਾ ਸਿਮਰਨ, ਧਿਆਨ ਸਭ ਦੁੱਖਾਂ ਦਾ ਦਾਰੂ ਹੈ।ਉਹ ਸਭ ਰੋਗਾਂ ਨੂੰ ਕਟਦਾ ਹੈ।ਉਸ ਦਾ ਸਿਮਰਨ ਕਾਦਰ ਦੇ ਬ੍ਰਹਮੰਡ ਦਾ ਅਨਹਦ ਨਾਦ ਇਕਸੁਰ ਕਰ ਦੇਂਦਾ ਹੈ।ਉਸ ਦਾ ਸਿਮਰਨ ਪਵਿਤ੍ਰ ਹੈ, ਨਿਰਮਲ ਹੈ, ਅੰਮ੍ਰਿਤ ਹੈ।ਸਤਿਗੁਰ ਦਾ ਸਿਮਰਨ ਅਖੁਟ ਖਜ਼ਾਨਾ ਹੈ ਜਿਹੜਾ ਕਦੀ ਨਹੀਂ ਖਤਮ ਹੁੰਦਾ , ਜਿਸ ਨੂੰ ਕੋਈ ਚੋਰ ਧਾੜਵੀ ਨਹੀਂ ਲੁਟ ਸਕਦਾ।ਸਤਿਗੁਰ ਦੀ ਬਾਣੀ ਦੇ ਸਿਮਰਨ ਵਿਚ ਜੀਅ ਹੈ, ਜਹਾਨ ਹੈ, ਪ੍ਰੀਤ ਹੈ, ਸੰਯੋਗ ਹੈ, ਸੁਹਾਗ ਹੈ।ਉਸ ਸਤਿਗੁਰ ਦੀ, ਉਸ ਪ੍ਰੀਤਮ ਦੀ ਮਹਿਮਾ ਕਹੀ ਨਹੀਂ ਜਾ ਸਕਦੀ। ਉਸ ਦਾ ਆਕਾਰ ਸਾਕਾਰ ਸਭ ਹੱਦਾਂ ਤੋਂ, ਸਭ ਦਿਸੱਹਦਿਆਂ ਤੋਂ ਪਰ੍ਹੇ ਹੈ।ਉਸ ਦਾ ਆਕਾਰ ਸਾਕਾਰ ਵੀ ਹੈ ਤੇ ਉਹ ਕਦੀ ਕਿਸੇ ਦੀ ਨਜ਼ਰ ਦੀ ਰੂਪ ਰੇਖਾ ਵਿਚ ਵੀ ਨਹੀਂ ਆ ਸਕਦਾ।ਸਤਿਗੁਰ ਦੀ ਬਾਣੀ ਦੇ ਸਿਮਰਨ ਨਾਲ ਗੁਰਮੁਖ ਆਪਣੇ ਅਗਮ ਅਗੋਚਰ, ਨਿਰਭਉ ਨਿਰਵੈਰ ਸੁਆਮੀ ਨਾਲ ਜੁੜਦਾ ਹੈ।ਉਸ ਦੇ ਧਿਆਨ ਵਿਚ, ਉਸ ਦੀ ਮਹਿਮਾ ਵਿਚ ਮਗਨ ਰਹਿੰਦਾ ਹੈ।ਸਤਿਗੁਰ ਦੀ ਬਾਣੀ ਸਭ ਦੁਬਿਧਾ, ਸਭ ਦੁਵੰਦ ਸਰਲ ਬਣਾ ਦੇਂਦੀ ਹੈ।ਇਸ ਦੇ ਸਿਮਰਨ ਨਾਲ ਕਰਤਾਰ ਦੇ ਸੰਜਮ ਦਾ ਪਤਾ ਲਗਦਾ ਹੈ।ਗੁਰਮੁਖ ਆਪਣੇ ਸਤਿਗੁਰ ਨੂੰ ਪੇਖਦਾ, ਸੁਣਦਾ ਹੈ।ਉਸ ਦੇ ਚਰਨਾਂ ਦੀ ਧੂਰ ਬਣ ਕੇ ਆਪਣਾ ਮਨੁਖਾ ਜੀਵਨ ਸਫਲ ਕਰਦਾ ਹੈ।ਮਨਮੁਖ ਆਪਣੇ ਸਤਿਗੁਰ ਤੋਂ ਦੂਰ, ਹਉਮੈ ਵਿਚ, ਅਹੰਕਾਰ ਵਿਚ ਮੋਹ ਲੋਭ ਵਿਚ ਫਸਿਆ ਰਹਿੰਦਾ ਹੈ।ਉਹ ਆਪ ਹੁਦਰਾ ਬਿਖੜੇ ਰਾਹਾਂ ਵਿਚ ਖੁਆਰ ਹੁੰਦਾ ਹੈ।ਉਹ ਆਪਣੇ ਸਤਿਗੁਰ ਦੀ ਪ੍ਰੀਤ ਨੂੰ ਛਡ ਕੇ ਦੂਜੇ ਭਾਇ ਵਿਚ ਲੱਗਾ ਰਹਿੰਦਾ ਹੈ ਤੇ ਉਸ ਨੂੰ ਕਦੀ ਸ਼ਾਂਤੀ ਨਹੀਂ ਮਿਲਦੀ।ਉਹ ਸਤਿ ਸੰਤੋਖ ਦੇ ਜੀਵਨ ਦੀ ਬਜਾਏ ਦੁਬਿਧਾ ਵਿਚ ਭਟਕਦਾ ਹੈ।

ਗੁਰਮੁਖ ਸਤਿਗੁਰ ਦਾ ਸੇਵਕ ਹੈ।ਉਸ ਦੇ ਚਰਨਾਂ ਦੀ ਧੂਰ ਹੈ।ਉਸ ਦੇ ਸ਼ਬਦ ਦੇ ਅਨਹਦ ਨਾਦ ਨਾਲ ਇਕਸੁਰ ਹੋ ਕੇ, ਇਕਾਗਰ ਮਨ ਨਾਲ ਸਿਮਰਨ ਕਰਦਾ ਹੈ।ਸਤਿ, ਸੰਤੋਖ ਤੇ ਸੰਜਮ ਉਸ ਨੂੰ ਸਹਿਜ ਅਵੱਸਥਾ ਵਿਚ ਲੈ ਜਾਂਦੇ ਹਨ ਜਿਥੇ ਉਸ ਦਾ ਕਾਦਰ, ਉਸ ਦਾ ਪਰਵਰਦਗਾਰ ਉਸ ਦੀ ਪਾਲਣਾ ਕਰਦਾ ਹੈ, ਹਰ ਸਾਸ ਗਿਰਾਸ ਵਿਚ ਉਸ ਦੇ ਨਾਲ ਰਹਿੰਦਾ ਹੈ।ਉਸ ਦੇ ਸੰਯੋਗ ਵਿਚ ਉਸ ਦੇ ਸੁਹਾਗ ਵਿਚ ਆਨੰਦ ਦੀ ਵਰਖਾ ਕਰਦਾ ਹੈ।

## ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥ ਨਾਮੁ

**ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ** ॥ ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥ **ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ** ॥ **ਜਿਤਾ ਜਨਮੁ ਅਪਾਰੁ ਆਪੁ ਪਛਾਨਿਆ** ॥ ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥ ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥੧੯॥

ਅ.ਗ.ਮ.੫, ੫੨੨

ਸਤਿਗੁਰੁ
satgur

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ
so satgur tàn tȁn jin pàrm gáṛ toṛiā

ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ
nām nidȁn akhuṭ gur 'de dārūo

ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ
pāiā nām nidȁn bót khzāniā

ਜਿਤਾ ਜਨਮੁ ਅਪਾਰੁ ਆਪੁ ਪਛਾਨਿਆ
jittā janam apār āp pčhāniā

**ਸੱਤੀਂ ਕੱਪੜੀਂ** sattī̃ kapṛī̃
ਵਿਸ਼ੇਸ਼ਣ

ਸਾਰੇ ਸਰੀਰ ਨੂੰ, ਅੰਦਰ-ਬਾਹਰ ਧਾਰ ਮੁਜਸਮੇ ਨੂੰ

**ਧੰਨੋ ਦੇ ਸੱਤੀਂ ਕੱਪੜੀਂ ਅਗ ਲਗ ਗਈ**
tȁno de sattī̃ kapṛī̃ ag lag gaī

ਜਦੋਂ ਧੰਨੋ ਨੂੰ ਪਤਾ ਲੱਗਾ ਕਿ ਧਰਮ ਸਿੰਘ ਨੇ ਆੜ੍ਹਤੀਏ ਕੋਲੋਂ ਸਤ ਸੌ ਰੁਪੈ ਲੈ ਕੇ ਜਗਸੀਰ ਨੂੰ ਆਪਣੀ ਮਾਂ ਦੇ ਭੋਗ ਲਈ ਦਿੱਤੇ ਨੇ ਤਾਂ ਉਹਨੂੰ ਸੱਤੀਂ-ਕੱਪੜੀਂ ਅਗ ਲਗ ਗਈ। ਧਰਮ ਸਿੰਘ ਨੇ ਆਪਣੇ ਧਰਮ ਭਰਾ, ਸੀਰੀ ਜਗਸੀਰ, ਦੀ ਮਾਂ ਵਾਸਤੇ ਉਹਨੂੰ ਏਨੇ ਰੁਪੈ ਦਿੱਤੇ ਜੀਹਦੇ ਨਾਲ ਉਹਨੂੰ ਆਪਣੀਆਂ ਭੈਣਾਂ ਨੂੰ, ਹੋਰ ਅੰਗ ਸਾਕ ਨੂੰ, ਆਏ ਗਏ ਨੂੰ ਆਪਣੀ ਸਾਖ ਨਾਲੋਂ ਕਿਤੇ ਵੱਧ ਦਿੱਤਾ। ਸਾਰੇ ਲੋਕ ਹੈਰਾਨ ਸਨ ਕਿ ਇਹ ਪੈਸੇ ਕਿੱਥੋਂ ਆਏ। ਕੰਜੂਸਨ ਬੁੱਢੀ ਨੇ ਜੋੜੇ ਸੀ ਕਿ ਜਗਸੀਰ ਨੇ ਕਿਤੋਂ ਲੱਭੇ ਸੀ, ਚੁੱਕੇ ਸੀ, ਚੁਰਾਏ ਸੀ। ਧੰਨੋ ਨੂੰ ਜਦੋਂ ਪਤਾ ਲੱਗਾ ਕਿ ਧਰਮ ਸਿੰਘ ਨੇ ਆੜ੍ਹਤੀਏ ਕੋਲੋਂ ਰੁਪੈ ਲਏ ਸੀ ਤੇ ਉਹਦੇ ਸੱਤੀ ਕੱਪੜੀਂ ਅਗ ਲਗ ਗਈ। ਧਰਮ ਸਿੰਘ ਨੂੰ ਹਲਕਾਈ ਕੁੱਤੀ ਵਾਂਗ ਪੈ ਗਈ, ਜੀਹਨੇ ਏਨਾ ਉਧਾਰ ਲੈ ਕੇ ਘਰ ਫੂਕ ਦਿੱਤਾ ਸੀ। ਹੁਣ ਇਹਨਾਂ ਨੂੰ ਕੌਣ ਲਾਹੂਗਾ। ਕੌਣ ਧਰਮ ਸਿੰਘ ਦਾ ਸਿਆਪਾ ਨਿਬੇੜੂਗਾ। ਭਰਾਵਾਂ ਦੀ ਈਰਖਾ ਦਾ, ਅਗ ਦਾ ਕੋਈ ਹਿਸਾਬ ਨਾ ਰਿਹਾ।

ਜਿਦੇਂ ਨੰਦੀ ਦਾ ਮਰਨਾ ਹੋਇਆ ਤਾਂ **ਸਾਰੇ ਪਿੰਡ ਵਿਚ ਇਹਦੀ ਚਰਚਾ ਛਿੜੀ।** ਜਗਸੀਰ ਦੀਆਂ ਚਾਰੇ ਭੈਣਾਂ ਤੇ

ਕਈ ਉਹਦੇ ਪਿਉ ਵੱਲੋਂ ਲਗਦੇ ਦੂਰ ਨੇੜੇ ਦੇ ਰਿਸ਼ਤੇਦਾਰ ਵੀ ਆਏ। ਇਹਨਾਂ ਸਭਨਾਂ ਦੀ ਜੋ ਸੇਵਾ ਜਗਸੀਰ ਨੇ ਕੀਤੀ ਉਹ ਵੇਖ ਕੇ **ਲੋਕਾਂ ਦੇ ਮੂੰਹ ਅੱਡੇ ਰਹਿ ਗਏ।** ਜਿਹੜੇ ਜਾਲਖੀ ਮਲਮਲ ਦੀਆਂ ਪੱਗਾਂ ਲੈ ਕੇ ਆਏ ਸਨ ਉਹਨਾਂ ਨੂੰ ਨਮੋਸ਼ੀ ਨਾਲ ਭੋਗ ਵੇਲੇ ਪੱਗਾਂ ਵਿਖਾਣੀਆਂ ਵੀ ਔਖੀਆਂ ਹੋ ਗਈਆਂ। **ਭੈਣਾਂ ਨੂੰ ਤਿੰਨ-ਤਿੰਨ ਸੁਚੇ ਲੀੜੇ, ਪਸੇਰੀ-ਪਸੇਰੀ ਭਾਜੀ ਤੇ ਪੰਜ-ਪੰਜ ਰੁਪਈਏ ਜਗਸੀਰ ਨੇ ਨਕਦ ਦਿੱਤੇ।** ਅਜਿਹੀ ਹੁਬ ਨਾਲ ਮਰਨਾ ਅਜ ਤਾਈਂ, ਪਿੰਡ ਵਿਚ ਕਿਸੇ ਸੌ ਘੁਮਾਂ ਦੇ ਮਾਲਕ ਨੇ ਵੀ ਨਹੀਂ ਸੀ ਕੀਤਾ। ਏਸ ਕਰਕੇ ਲੋਕਾਂ ਨੇ ਭਾਂਤ-ਭਾਂਤ ਦੀਆਂ ਗੱਲਾਂ ਬਣਾਈਆਂ।

**''ਖਬਰੈ ਸਾਲੇ ਨੂੰ ਕਿਤੋਂ ਕੜਾਹਾ ਦੱਬਿਆ ਥਿਆ ਗਿਆ।''**

**''ਐਨਾ ਖਰਚ ਤਾਂ ਭੈੜਿਆ, ਸਰਦੇ-ਪੁੱਜਦੇ ਘਰ ਨ੍ਹੀਂ ਝਲ ਸਕਦੇ।''**

''ਪਿਆ ਸਾਰੀ ਉਮਰ ਲਾਹੁੰਦਾ ਫਿਰੂ!''

**''ਕੱਲੀ ਜਾਨ ਸੀ, ਨਾਲੇ ਬੁੜ੍ਹੀ ਕੰਜੂਸਾਂ ਦੀ ਪੜਦਾਦੀ ਸੀ, ਸਾਰੀ ਉਮਰ ਖਬਰੈ ਕਿੰਨਾ ਕੁ ਜੋੜਿਆ ਹੋਣੈ।''**

ਪਰ ਅਸਲ ਗਲ ਦਾ ਭੇਤ ਧਰਮ ਸਿੰਘ ਤੇ ਜਗਸੀਰ ਨੂੰ ਈ ਪਤਾ ਸੀ ਤੇ ਤੀਸਰਾ ਧੰਨੋ ਨੂੰ ਜਿਸ ਓਦੂੰ ਅਗਲੇ ਦਿਨ ਈ ਭੰਤੇ ਨੂੰ, ਆੜ੍ਹਤੀਆਂ ਦੀ ਹੱਟੀਓਂ ਇਹ ਪਤਾ ਕਰਨ ਲਈ ਘਲ ਦਿੱਤਾ ਸੀ ਕਿ ਧਰਮ ਸਿੰਘ ਕਿੰਨੇ ਕੁ ਪੈਸੇ ਉਹਨਾਂ ਕੋਲੋਂ ਲੈ ਕੇ ਆਇਆ ਸੀ। ਜਦੋਂ ਦਿਨ ਛਿਪੇ ਭੰਤੇ ਨੇ ਧੰਨੋ ਨੂੰ ਆ ਕੇ ਦੱਸਿਆ ਕਿ ਧਰਮ ਸਿੰਘ ਆੜ੍ਹਤੀਆਂ ਤੋਂ ਸਤ ਸੌ ਰੁਪਈਏ ਤੋਂ ਉਤੇ ਰਕਮ ਹਥ-ਉਧਾਰ ਫੜ ਲਿਆਇਆ ਸੀ ਤਾਂ **ਧੰਨੋ ਦੇ ਸੱਤੀਂ ਕੱਪੜੀਂ ਅਗ ਲਗ ਗਈ।** ਉਹਨੂੰ ਉਹ ਵੇਲਾ ਪਤਾ ਨਹੀਂ ਕਿਵੇਂ ਆਇਆ, ਜਦੋਂ ਜਗਸੀਰ ਦੇ ਆਏ ਸਾਰੇ ਪਰਾਹੁਣਿਆਂ ਨੂੰ ਤੋਰਨ ਮਗਰੋਂ ਵਿਹਲਾ ਹੋ ਕੇ ਧਰਮ ਸਿੰਘ, ਬਾਹਰਲੇ ਘਰ ਛਪਰ ਹੇਠ ਆ ਕੇ ਪਿਆ। ਉਹਦੇ ਆਉਣ ਤੋਂ ਪਹਿਲਾਂ ਦੋ ਵਾਰੀ ਉਹਨੇ ਛੋਟੇ ਮੁੰਡੇ ਨੂੰ ਬਾਹਰਲੇ ਘਰ ਪਤਾ ਕਰਨ ਭੇਜਿਆ ਸੀ। ਉਸ ਅਜੇ ਮੰਜੀ 'ਤੇ ਪਿਠ ਮਸਾਂ ਲਾਈ ਸੀ ਕਿ ਅੱਧੀ ਰਾਤ ਨੂੰ ਈ ਭੰਤੇ ਨੂੰ ਨਾਲ ਲੈ ਕੇ **ਉਹ ਹਲ਼ਕੀ ਕੁੱਤੀ ਵਾਂਗ ਧਰਮ ਸਿੰਘ ਨੂੰ ਜਾ ਪਈ।** ਦੋ ਦਿਨ ਧਰਮ ਸਿੰਘ ਜਗਸੀਰ ਕੋਲ ਈ ਰਿਹਾ ਸੀ।

''ਇਹ ਤੂੰ ਰਖ ਕੀ ਫੜਿਐ ?'' ਧਰਮ ਸਿੰਘ ਦੀ ਮੰਜੀ ਕੋਲ ਜਾ ਕੇ ਧੰਨੋ ਨੇ ਆਖਿਆ : **''ਜੇ ਘਰ ਐਂ ਈ ਫੂਕਣੈਂ ਤਾਂ ਊਂ ਈ ਤੇਲ ਪਾ ਕੇ ਅਗ ਲਾ ਦੇ,** ਛੇਤੀ ਸਿਆਪਾ ਨਿਬੜੂ!... ਐਂ ਕਾਹਨੂੰ ਲੋਕਾਂ ਨੂੰ ਖੁਆ-ਖੁਆ ਕੇ ਫੂਕਦੈਂ ?''

**ਧੰਨੋ ਦਾ ਖ਼ਿਆਲ ਸੀ ਧਰਮ ਸਿੰਘ ਅਗੋਂ ਕੁਝ ਹਿਰਖ ਕੇ ਜਵਾਬ ਦੇਵੇਗਾ ਤੇ ਫੇਰ ਉਹ ਤੇ ਭੰਤਾ ਆਪਣੇ ਦਿਲਾਂ ਦੀਆਂ ਲਾਹ ਲੈਣਗੇ।** ਪਰ ਉਹ ਹੈਰਾਨ ਰਹਿ ਗਈ ਜਦੋਂ ਧਰਮ ਸਿੰਘ ਚੁਪ ਕੀਤਾ ਇੰਜ ਪਿਆ ਰਿਹਾ **ਜਿਵੇਂ ਉਹਨੂੰ ਧੰਨੋ ਦੀ ਗਲ ਦਾ ਕੋਈ ਚਿਤ-ਚੇਤਾ ਈ ਨਹੀਂ ਹੁੰਦਾ।**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੮੪

ਸੱਤੀਂ ਕੱਪੜੀਂ
sattī̃ kapṛī̃

ਸਾਰੇ ਪਿੰਡ ਵਿਚ ਇਹਦੀ ਚਰਚਾ ਛਿੜੀ
sāre pĩḍ wič édī čarčā čhiṛī

ਲੋਕਾਂ ਦੇ ਮੂੰਹ ਅੱਡੇ ਰਹਿ ਗਏ
lokā̃ de mū̃ aḍḍe rɛ́ gae

ਭੈਣਾਂ ਨੂੰ ਤਿੰਨ-ਤਿੰਨ ਸੁਚੇ ਲੀੜੇ, ਪਸੇਰੀ-ਪਸੇਰੀ ਭਾਜੀ ਤੇ ਪੰਜ-ਪੰਜ ਰੁਪਈਏ ਜਗਸੀਰ ਨੇ ਨਕਦ ਦਿੱਤੇ
pɛ̀ṇā̃ nū̃ tĩn tĩn sučče līṛe paserī paserī pā̀jī te pā̃j pā̃j rupaīe jagsīr ne nakad ditte

ਖਬਰੈ ਸਾਲੇ ਨੂੰ ਕਿਤੋਂ ਕੜਾਹਾ ਦੱਬਿਆ ਥਿਆ ਗਿਆ
khabrɛ sāle nū̃ kitõ kṛāhā dabbiā thiā giā

ਐਨਾ ਖਰਚ ਤਾਂ ਭੈੜਿਆ, ਸਰਦੇ-ਪੁੱਜਦੇ ਘਰ ਨ੍ਹੀਂ ਝਲ ਸਕਦੇ
ɛnā kharč tā̃ pɛ̀ṛiā sarde pujjade kàr nī̃ čàl sakde

ਕੱਲੀ ਜਾਨ ਸੀ, ਨਾਲੇ ਬੁੜ੍ਹੀ ਕੰਜੂਸਾਂ ਦੀ ਪੜਦਾਦੀ ਸੀ, ਸਾਰੀ ਉਮਰ ਖਬਰੈ ਕਿੰਨਾ ਕੁ ਜੋੜਿਆ ਹੋਣੈ
kallī jān sī nāle búṛī kā̃jūsā̃ dī paṛdādī sī sārī umar khabrɛ kĩnā ku joṛiā hoṇɛ

ਧੰਨੋ ਦੇ ਸੱਤੀਂ ਕੱਪੜੀਂ ਅਗ ਲਗ ਗਈ
tə̀no de sattī̃ kapṛī̃ ag lag gaī

ਉਹ ਹਲ਼ਕੀ ਕੁੱਤੀ ਵਾਂਗ ਧਰਮ ਸਿੰਘ ਨੂੰ ਜਾ ਪਈ
ó haḷkī kuttī wā̃g tàrm sĩ́ŋ nū̃ jā paī

ਜੇ ਘਰ ਐਂ ਈ ਫੂਕਣੈਂ ਤਾਂ ਊਂ ਈ ਤੇਲ ਪਾ ਕੇ ਅਗ ਲਾ ਦੇ

je kàr ɛ̃ ī phūkṇɛ̃ tā̃ ũ ī tel pā ke ag lā de

ਧੰਨੋ ਦਾ ਖ਼ਿਆਲ ਸੀ ਧਰਮ ਸਿੰਘ ਅਗੋਂ ਕੁਝ ਹਿਰਖ ਕੇ ਜਵਾਬ ਦੇਵੇਗਾ ਤੇ ਫੇਰ ਉਹ ਤੇ ਭੰਤਾ ਆਪਣੇ ਦਿਲਾਂ ਦੀਆਂ ਲਾਹ ਲੈਣਗੇ

tə̀no dā ḳhiāl sī tàrm sĩ́ŋ agõ kúj hirkh ke jwāb dewegā te pher ó te pə̀tā āpṇe dilā̃ dīā̃ lā́ lɛṇge

ਜਿਵੇਂ ਉਹਨੂੰ ਧੰਨੋ ਦੀ ਗਲ ਦਾ ਕੋਈ ਚਿਤ-ਚੇਤਾ ਈ ਨਹੀਂ ਹੁੰਦਾ

jiwẽ ónū̃ tə̀no dī gal dā koī čit četā ī naı̃́ hũdā

## ਸੱਤੀਂ ਵੀਹੀਂ ਸੌ sattī̃ wīhī̃ sɔ

ਮੁਹਾਵਰਾ

ਮੁਹਾਵਰਾ

### ਹੁਣ ਤੇ ਤੇਰਾ ਸੱਤੀਂ ਵੀਹੀਂ ਸੌ ਏ

huṇ te terā sattī̃ wīhī̃ sɔ e

ਪਿੰਡ ਵਿਚ ਜਿਸ ਦੀ ਚਲਦੀ ਹੋਵੇ ਜਿਸ ਦੇ ਘਰ ਖਾਣ ਨੂੰ ਦਾਣੇ ਹੋਣ, ਕਾਮੇ ਕੰਮ ਕਰਨ ਨੂੰ ਹੋਣ ਤਾਂ ਸੱਤੀਂ ਵੀਹੀਂ ਸੌ ਹੁੰਦਾ ਹੈ। ਉਸ ਦੇ ਸਭ ਕੰਮ ਆਸਾਨੀ ਨਾਲ ਹੋ ਜਾਂਦੇ ਹਨ। ਕੋਈ ਔਕੜ ਨਹੀਂ ਆਉਂਦੀ। ਕੋਈ ਮਿਹਣਾ ਮੁਲਾਹਜਾ ਨਹੀਂ ਹੁੰਦਾ। ਜਵਾਨੀ ਵਿਚ ਬੰਦਾ ਤਕੜਾ ਹੁੰਦਾ ਹੈ। ਹਾੜ੍ਹ ਸਿਆਲ, ਗਰਮੀ ਸਰਦੀ ਸਰੀਰ ਵਿਚ ਜਾਨ ਹੁੰਦੀ ਹੈ। ਘਰੋਂ ਤਕੜਾ ਹੋਣ ਕਰਕੇ ਖਾਣ ਪੀਣ ਦਾ ਘਾਟਾ ਨਹੀਂ ਹੁੰਦਾ ਪਰ ਬੁਢੇਪੇ ਵਿਚ ਉਹ ਗਲ ਨਹੀਂ ਰਹਿੰਦੀ। ਘਰ ਵਿਚ ਪੁੱਛ ਗਿੱਛ ਵੀ ਘਟ ਜਾਂਦੀ ਹੈ ਤੇ ਫਿਰ ਬੁੱਢੇ ਆਪਸ ਵਿਚ ਹੀ ਆਪਣੀ ਜਵਾਨੀ ਨੂੰ ਝੂਰਦੇ ਹਨ। ਇਕ ਦੂਜੇ ਨੂੰ ਮਖੌਲ ਕਰਕੇ, ਜਵਾਨੀ ਦੀਆਂ ਗੱਲਾਂ ਯਾਦ ਕਰਵਾ ਕੇ ਦਿਨ ਕਟਦੇ ਹਨ।

ਇੰਦਰ ਸਿੰਘ ਗੁੱਛੂ ਮੁੱਛੂ ਹੋਇਆ ਟੁਰਿਆ ਆਉਂਦਾ ਸੀ। ਸਤ ਸ੍ਰੀ ਅਕਾਲ ਕਹਿ ਕੇ ਨਵਾਬ ਲੰਬੜ ਵਾਲੀ ਮੰਜੀ 'ਤੇ ਬਹਿ ਗਿਆ।

''ਚਾਰ ਕੌਂਸਲ ਲੱਗੀ ਏ ਲੰਬੜਾ !'' ਇੰਦਰ ਲੰਬੜ ਨੂੰ ਕਿਹਾ।

**''ਤੂੰ ਕਿਹੜਾ ਜੋਤਰਾ ਲਾ ਕੇ ਆਇਆ ਏਂ ਇੰਦਰ ਸਿਆਂ?''** ਨਵਾਬ ਗਲ ਮੋੜੀ।

''ਓਏ ਜੋਤਰਾ ਲਾਉਣ ਜੋਗੇ ਹੁਣ ਅਸੀਂ ਕਿੱਥੇ ਆਂ ਲੰਬੜਾ। **ਇਹ ਬੁਢਾਪਾ ਲੈ ਬੈਠਾ ਏ, ਹੁਣ ਪਾਲਾ ਈ ਹੱਡਾਂ ਵਿੱਚੋਂ ਨਹੀਂ ਨਿਕਲਦਾ। ਏਸ ਉਮਰੇ 'ਤੇ ਬੰਦਾ ਬਹਿਕਲ ਢੱਗੇ ਵਾਂਗੂੰ ਨਾ ਕਿਸੇ ਕੰਮ ਦਾ ਨਾ ਕਾਰ ਦਾ। ਜਿਹਾ ਕਿੱਲੇ ਬੱਧਾ**

**ਤਿਹਾ ਚੋਰਾਂ ਖੜਿਆ,''** ਇੰਦਰ ਰੋਣਾ ਰੋਇਆ।

''ਸਾਰੀ ਉਮਰ ਥੋੜੀ ਕਾਰ ਕੀਤੀ ਏ ਤੂੰ ਭਰਾ ਇੰਦਰਾ?'' ਫ਼ੌਜੇ ਆਖਿਆ।

**''ਹੁਣ ਮੁੰਡਿਆਂ ਖੁੰਡਿਆਂ ਕੰਮ ਕਾਰ ਸਾਂਭ ਲਿਆ ਈ।** ਬੰਦਿਆਂ ਵਾਲਾ ਏਂ, ਮੌਜਾਂ ਲੁਟਨਾਂ ਏਂ, ਹੋਰ ਕੀ ਲੈਣਾ।''

''ਸਾਰੀ ਉਮਰਾ ਇਹ ਕਿਹੜਾ ਫਟ ਪਾਉਂਦਾ ਰਿਹਾ ਏ,'' ਲੰਬੜ ਨਵਾਬ ਨੇ ਹਸ ਕੇ ਇੰਦਰ ਨੂੰ ਛੇੜਿਆ।

''ਅਸਾਂ ਤੇ ਐਵੇਂ ਸਦਾ ਇੰਞ ਈ ਗੁਛੂ ਮੁਛੂ ਹੋਇਆ ਠਰੂੰ ਠਰੂੰ ਕਰਦਾ ਵੇਖਿਆ ਏ ਭਰਾ ਫੌਜਿਆ। ਸੁਣਿਆ ਨਹੀਂ ਊਂ। ਇੰਦਰ ਵਰਗਾ ਇਕ ਬੰਦਾ ਖਾਲ ਟੱਪਣ ਲੱਗਾ, ਛਾਲ ਛੜੱਪਾ ਵਜ ਨਾ, ਇਕ ਪੈਰ ਖਾਲ ਵਿਚ ਪੈ ਗਿਆ ਤੇ ਮੂਧੜੇ ਮੂੰਹ ਭੋਏਂ ਤੇ ਲਗਾ ਆਇਆ। ਉੱਠਕੇ ਆਖਣ ਲੱਗਾ, ''ਹਾਏ ਓਏ ਬੁਢਾਪਿਆ! ਤੇਰੀ ਮਾਂ ਭੈਣ ਨੂੰ'' ਫੇਰ ਚੁਫੇਰੇ ਵੇਖਕੇ ਹਸ ਪਿਆ ਤੇ ਬੋਲਿਆ, ''ਜਵਾਨੀ ਵਿਚ ਕਿਹੜੇ ਅਨ ਪਾ ਲੈਂਦੇ ਸਾਂ। ਇਹ ਗਲ ਈ ਇੰਦਰ ਦੀ। ਹੁਣ ਬੁਢਾਪੇ ਵਿਚ ਹੱਥੋਂ ਰੋਂਦਾ ਏ। ਇਹਨੂੰ ਇਹਦੇ ਧਰਮ ਨਾਲ ਪੁੱਛ ਪਈ ਇਹ **ਜੁਆਨੀ ਵਿਚ ਕਿਹੜੇ ਦਰਿਆ ਲਾਂਘ ਭਰਕੇ ਟਪ ਲੈਂਦਾ ਸੀ?''**

ਲੱਖੀ ਦਾ ਕਰਕੇ ਇੰਦਰ ਭੈੜਾ ਪੈ ਗਿਆ ਬੋਲਿਆ, ''ਮੁੰਡਾ ਬੈਠਾ ਏ ਤੈਨੂੰ ਅੱਗੋਂ ਕੀ ਆਖਾਂ। ਪਰ ਭਾਈ ਤੇਰੇ ਫੂਲਾਂ ਥੋਕ ਨੂੰ ਠੰਢ। **ਚਿੱਟੇ ਲੀੜੇ ਪਾ ਛੱਡੇ ਤੇ ਥਾਣੇ ਕਚਹਿਰੀ ਫੇਰ ਛੱਡਿਆ। ਓਏ ਭਾਈ ਟਾਹਲੀ 'ਤੇ ਚੜ੍ਹਿਆਂ ਨੂੰ ਦੋ ਦੋ ਈ ਦਿਸਦੇ ਨੇ।** ਤੂੰ ਸਾਰੀ ਉਮਰ ਪੈਲੀ ਹਿੱਸੇ ਤੇ ਦੇ ਕੇ ਅਮਨ ਨਾਲ ਖਾਧੀ। ਕਿਤੇ ਆਪ ਵਾਹੀ ਵਿਚ ਪਿਆ ਹੁੰਦੋਂ ਤਾਂ ਫੇਰ ਤੈਨੂੰ ਪੁੱਛਦੇ। **ਹੁਣ ਤੇ ਤੇਰਾ ਸੱਤੀਂ ਵੀਹੀਂ ਸੌ ਏ।** ਜੋ ਤੂੰ ਆਖੇਂ ਠੀਕ ਏ। ਤੈਨੂੰ ਗੱਲਾਂ ਫੁਰਦੀਆਂ ਨੇ।'' ਇੰਦਰ ਨਵਾਬ ਦੀ ਤਸੱਲੀ ਕਰ ਦਿੱਤੀ। ਲੱਖੀ ਉਠਕੇ ਘਰ ਨੂੰ ਤੁਰ ਪਿਆ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੩੪

ਸੱਤੀਂ ਵੀਹੀਂ ਸੌ
sattī̃ wīhī̃ sɔ

ਤੂੰ ਕਿਹੜਾ ਜੋਤਰਾ ਲਾ ਕੇ ਆਇਆ ਏਂ
tū̃ kéṛā jotrā lā ke āiā ẽ

ਇਹ ਬੁਢਾਪਾ ਲੈ ਬੈਠਾ ਏ ਹੁਣ ਪਾਲਾ ਈ ਹੱਡਾਂ ਵਿੱਚੋਂ ਨਹੀਂ ਨਿਕਲਦਾ
é buḍ̣āpā lɛ bɛṭhā e huṇ pālā ī haḍḍā̃ wiččõ naı̃́ nikaldā

ਏਸ ਉਮਰੇ 'ਤੇ ਬੰਦਾ ਬਹਿਕਲ ਢੱਗੇ ਵਾਂਗੂੰ ਨਾ ਕਿਸੇ ਕੰਮ ਦਾ ਨਾ ਕਾਰ ਦਾ
es umre te bãdā bɛ́kal ṭàgge wãgũ nā kise kãm dā nā kār dā

ਜਿਹਾ ਕਿੱਲੇ ਬੱਧਾ ਤਿਹਾ ਚੋਰਾਂ ਖੜਿਆ
jéā kille báddā tihā čorã khaṛiā

ਹੁਣ ਮੁੰਡਿਆਂ ਖੁੰਡਿਆਂ ਕੰਮ ਕਾਰ ਸਾਂਭ ਲਿਆ ਈ
huṇ mũḍiã khũḍiã kãm kār sā̃b liā ī

ਇਹ ਜੁਆਨੀ ਵਿਚ ਕਿਹੜੇ ਦਰਿਆ ਲਾਂਘ ਭਰਕੇ ਟਪ ਲੈਂਦਾ ਸੀ
é juānī wič kéṛe dariā lā̃g pàrke ṭap lɛ̃dā sī

ਚਿੱਟੇ ਲੀੜੇ ਪਾ ਛੱਡੇ ਤੇ ਥਾਣੇ ਕਚਹਿਰੀ ਫਿਰ ਛੱਡਿਆ
čiṭṭe līṛe pā čhaḍḍe te thāṇe kčɛ́rī phir čhaḍḍiā

ਓਏ ਭਾਈ ਟਾਹਲੀ 'ਤੇ ਚੜ੍ਹਿਆਂ ਨੂੰ ਦੋ ਦੋ ਈ ਦਿਸਦੇ ਨੇ
oe pāī ṭā́lī te čáṛiã nũ do do ī disde ne

ਹੁਣ ਤੇ ਤੇਰਾ ਸੱਤੀਂ ਵੀਹੀਂ ਸੌ ਏ
huṇ te terā sattī̃ wīhī̃ sɔ e

**ਸਤੁ ਸੰਤੋਖ** sat sãtokh

ਨਾਂਵ ਪੁਲਿੰਗ
ਸਚੁ, ਸੰਜਮ, ਸਹਿਜ

**ਸਤੁ ਸੰਤੋਖੁ ਵਜਹਿ ਦੁਇ ਤਾਲ**
sat sãtokh wajɛ due tāl

ਬਾਬਾ ਨਾਨਕ ਜੀ ਨੇ ਗੁਰ ਸ਼ਬਦ ਰਾਹੀਂ ਆਪਣੇ ਸ਼ਰਧਾਲੂਆਂ ਨੂੰ ਦੱਸਿਆ ਕਿ ਵਾਜੇ, ਗਾਜੇ, ਨਾਚ, ਪਾਖੰਡ ਕਿਸੇ ਕੰਮ ਨਹੀਂ। ਸਤਿਗੁਰ ਦੇ ਅਨਹਦ ਨਾਦ ਵਿਚ ਗੁਰਮੁਖ ਸਦਾ ਚਾਉ ਵਿਚ ਰਹਿੰਦਾ ਹੈ। ਇਹੋ ਹੀ ਉਸ ਦੀ ਭਗਤੀ ਹੈ। ਇਹੀ ਉਸ ਦਾ ਤਪ ਹੈ। ਸਤਿਗੁਰ ਦੇ ਨਾਦ ਦੀ ਤਾਲ ਪੂਰੀ ਹੈ, ਇਕਸਾਰ ਹੈ। ਗੁਰਮੁਖ ਇਕਾਗਰਤਾ ਨਾਲ ਉਸ ਨਾਲ ਇਕਸੁਰ ਹੋ ਜਾਂਦਾ ਹੈ। ਸਤੁ ਸੰਤੋਖ ਵਿਚ ਸਤਿਗੁਰ ਦੀ ਤਾਲ ਨਾਲ ਗੁਰਮੁਖ ਜੁੜਿਆ ਰਹਿੰਦਾ ਹੈ ਤੇ ਉਸ ਦੇ ਸਿਮਰਨ ਵਿਚ ਸੁਰਤਿ ਲਾਉਂਦਾ ਹੈ। ਉਹ ਕਿਸੇ ਹੋਰ ਰਾਗ ਨਾਦ ਨਾਲ ਨਹੀਂ ਪਰਚਦਾ। ਉਹ ਸਭ ਦੂਜੇ ਭਾਇ ਹਨ। ਗੁਰਮੁਖ ਖਿਨ ਖਿਨ, ਬੈਠਦਿਆਂ ਉਠਦਿਆਂ ਆਪਣੇ ਸਤਿਗੁਰੂ ਨੂੰ ਚਿਤ ਵਿਚ ਰਖਦਾ ਹੈ। ਉਹ ਉਸ ਦੇ ਰੰਗ ਵਿਚ ਰੱਤਿਆ ਅਨਹਦ ਨਾਚ ਨਚਦਾ ਹੈ। ਉਸ ਦੇ ਪ੍ਰੇਮ ਵਿਚ ਵਿਸਮਾਦ ਵਿਚ ਰਹਿੰਦਾ ਹੈ। ਗੁਰਮੁਖ ਆਪਣੇ ਕਾਦਰ ਦੇ ਸੱਚੇ ਤੇ ਸੁੱਚੇ ਨਾਮ ਨੂੰ ਸੁਣਦਾ ਹੈ ਤੇ ਇਸ ਰੰਗ ਵਿਚ ਦੈਵੀ ਨਾਚ ਨਚਦਾ ਹੈ। ਕਰਤਾਰ ਦੇ ਸਿਮਰਨ ਵਿਚ, ਸਤੁ ਸੰਤੋਖ ਵਿਚ ਸਹਿਜ ਅਵੱਸਥਾ ਵਿਚ

ਇਕਾਗਰ ਹੋ ਕੇ ਆਪਣੇ ਕਰਤਾਰ ਵਿਚ ਲੀਨ ਹੋ ਜਾਂਦਾ ਹੈ।

ਤਬ ਐਸੀ ਆਗਿਆ ਪਰਮੇਸੁਰ ਕੀ ਹੋਈ, ਦਿਨ ਕਿਤਨੇ ਕੁ ਕਰਤਾਰ ਪੁਰਿ ਮਹਿ ਗੁਰੂ ਬਾਬੇ ਨਾਨਕ ਜੀ ਕੋ ਹੋਏ ਥੇ, ਅਰੁ ਮਰਦਾਨਾ ਰਬਾਬੀ ਭੀ ਵਿਦਾ ਹੋਇ ਕੈ ਘਰੀ ਆਇਆ ਸੀ। **ਅਰੁ ਗੁਰੂ ਬਾਬਾ ਨਾਨਕ ਜੀ ਅਪਨੇ ਹੀ ਸਹਿਜਿ ਸੁਭਾਇ ਕਰਿ, ਬਾਹਰ ਕੋ ਆਇ।** ਜਿਉ ਆਵਤੇ ਆਵਤੇ ਰੋਹੇਵਾਲਿ ਆਇ ਨਿਕਲੇ, ਤਹਾਂ ਘੜੀ ਦੋਇ ਤੀਨਿ ਏ ਤਮਾਸ਼ਾ ਜੀਆਂ ਜਹਾਨ ਕਾ ਦੇਖਿਆ, ਤਹਾਂ ਨ ਟਿਕੇ। ਫੇਰਿ ਆਗੈ ਕੋ ਚਲੇ, ਕਸੂਰ ਆਇ। ਸੁ ਜਦਿ ਬਾਬਾ ਨਾਨਕ ਜੀ ਕੋ ਲੋਕਾਂ ਕੀ ਦਿਸਟਿ ਪੜਿਆ ਅਰੁ ਸਭਿ ਉਠੀ ਦਉੜਿ ਆਇ ਚਰਨੀ ਲਾਗੇ। ਜਿ ਜਿਸ ਕੇ ਦਰਸਨ ਕੀ ਲਾਲਸਾ ਮਨ ਮਹਿ ਥੀ, ਸੁ ਤਿਸ ਕੋ ਪਰਮੇਸੁਰ ਈਹਾਂ ਹੀ ਲੈ ਆਇਆ ਹੈ। ਵਾਹ ਵਾਹ ਭਾਈ ਇਸਿ ਨਗਰ ਕੇ **ਲੋਕਾਂ ਕੇ ਆਜ ਭਾਗ ਉਦੇ ਭਏ ਹੈਂ** ਤਬ ਸਭਨੇ ਲੋਗ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ਕ੍ਰਿਪਾ ਕਰਿ ਕਰਿ ਸਹਰ ਮਹਿ ਚਲੀਐ ਜੀ। ਕੋਈ ਕਹੈ, ਜਿ ਮੇਰੇ ਘਰਿ ਚਲੀਐ ਜੀ, ਕੋਈ ਕਹੈ, ਜਿ ਮੇਰੇ ਚਲੀਏ ਜੀ। ਸੁ ਗੁਰੂ ਬਾਬਾ ਕਿਸ ਕੇ ਜਾਇ? ਤਬ ਆਵਤੇ ਆਵਤੇ ਇਵ ਹੀ, ਸਹਜੇ ਹੀ, ਜਿ ਨਗਰ ਮਹਿ ਆਇ ਪ੍ਰਾਪਤ ਭਏ, ਤਿਉ ਆਗੇ ਕੀਰਤਨੀਏ ਥੇ। ਤਾਲ ਪਖਾਵਜੁ, ਰਬਾਬ ਸਾਜ ਬਾਜ ਬਣਾਏ ਹੋਏ, ਓਇ ਕੀਰਤਨੀਏ ਨਾਚਤੇ ਥੇ ਅਰੁ ਗਾਵਤੇ ਥੇ। ਪੈਰਹੁ ਸਾਥਿ ਘੁੰਘਰੂ ਬਾਂਧੇ ਨਾਚਹਿ ਅਰੁ **ਤਾਲ ਪੂਰਹਿ ਅਰੁ ਫੇਰੀਆਂ ਖਾਇ ਖਾਇ ਅਉਸਰੁ ਪੂਰਾ ਕਰਹਿ**। ਤਬ ਗੁਰੂ ਬਾਬਾ ਨਾਨਕੁ ਜੀ ਭੀ **ਊਹਾਂ ਹੀ ਆਇ ਨਿਕਸੇ।** ਤਬ ਉਨ ਕੀ ਭਗਤਿ, ਜੋ ਗੁਰੂ ਬਾਬੇ ਜੀ ਕੋ ਦਿਸਟਿ ਪੜੀ, ਸੁ ਗੁਰੂ ਬਾਬਾ ਜੀ ਭੀ ਉਹਾਂ ਹੀ ਬੈਠਿ ਗਏ ਅਰੁ ਲੋਕ ਭੀ ਸਾਥ ਕੇ ਸਾਥੇ ਹੀ ਬੈਠਿ ਗਏ। ਤਬ ਉਨਹੁ ਕੀਰਤਨੀਅਹੁ ਗੁਰੂ ਜੀ ਕੋ ਦੇਖਿ ਕਰਿ ਨਮਸਕਾਰੁ, ਰਾਮ ਰਾਮ ਕਰੀ, ਜਿ ਗੁਰੂ ਜੀ ਹਮਾਰੀ ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮ ਪੁਰਖੁ"। ਕਹੈ, "ਜੀ, ਜੇ ਤੇਰੀ ਆਗਿਆ ਹੋਇ, ਤਉ ਏਕ ਵਿਸਨ-ਪਦੁ ਠਾਕੁਰ ਜੀ ਕਉ ਤੁਮਾਰੇ ਆਗੇ ਭੇਟ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਤਿ ਭਲਾ, ਕਹੀਐ"। ਤਬ ਓਹ ਸਭ ਸਾਵਧਾਨ ਹੋਏ। ਕਿਨਹੀ ਪਖਾਵਜੁ ਲੀਆ, ਕਿਨਹੀ ਤਾਲ, ਰਬਾਬ ਲੀਏ, ਲਾਗੇ ਬਜਾਵਣੇ ਆਇ ਕੇ, **ਪਗਹੁ ਸਾਥਿ ਘੁੰਘਰੂ ਬਾਂਧੇ ਲਾਗੇ ਨਿਰਤੁ ਕਰਣੇ।** ਤਬ ਘੜੀ ਏਕ ਦੋਇ ਤਾਂਈ ਉਨਹੁ ਏਕ ਦੋਇ ਵਿਸਨ ਪਦ

ਗਾਵੈ। ਦੇਸੀ ਭਾਉ ਦਿਖਾਇਆ, ਨਾਚਿ ਕੂਦਿ ਵਿਸਨ ਪਦ ਕਾ ਭੋਗ ਦੀਆ। ਤਬ ਗੁਰੂ ਬਾਬੇ ਜੀ ਕੀ ਆਇ ਫੇਰਿ ਚਰਨੀ ਲਾਗੇ। ਤਬ ਗੁਰੂ ਉਨ ਕਉ ਕਹਿਆ ਜਿ, "ਹਾਂ ਪੁਰਖਹੁ ਤੁਮਾਰਾ ਭਲਾ ਹੋਇ। ਤਬ ਓਇ ਭੀ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਪੂਛਿਆ ਜਿ, "ਪੁਰਖਹੁ ਤੁਮਾਰਾ ਕਉਣੁ ਬਰਨੁ ਹੈ"। ਤਬ ਉਨਹੁ ਕਹਿਆ ਜਿ, "ਬਲਿਹਾਰ ਜਾਂ, ਗੁਰੂ ਜੀ ਹਮ ਤੋ ਜਾਤਿ ਕੇ ਬ੍ਰਹਮਣ ਹਹਿ ਜੀ। ਹੋਰ ਬਾਤ ਵੇਦ ਸਾਸਤ੍ਰ ਪੜਨੇ ਕੀ ਹਮ ਤੇ ਛੁਟਿ ਗਈ ਹੈ ਜੀ। ਤਿਸ ਤੇ ਹਮਿ ਭਗਤਿ ਸ੍ਰੀ ਠਾਕੁਰ ਜੀ ਕੀ ਉਠਿ ਲਾਗੇ ਹੈਂ ਭਗਤਿ ਕਰਤੇ ਹੈਂ ਜੀ; ਸ੍ਰੀ ਠਾਕੁਰ ਜੀ ਕੋ ਭੀ ਰੀਝਾਵਤੇ ਹੈਂ। ਅਰੁ **ਜਿ ਕੋਈ ਸੁਨਤਾ ਹੈ, ਸੁ ਭੀ ਕਿਰਤਾਰਥੁ ਹੋਤਾ ਹੈ ਜੀ**। ਜੀ, **ਹਮਾਰੀ ਏਹਾ ਹੀ ਕਿਰਤਿ ਹੈ** ਜਿ ਆਠੋ ਹੀ ਪਹਰ ਤਾਲ ਪਖਾਵਜ, ਬਾਜਹਿ ਅਰੁ ਭਗਤਿ ਸ੍ਰੀ ਠਾਕੁਰ ਜੀ ਕੀ ਹੋਇ"। ਤਬ ਗੁਰੂ ਬਾਬਾ ਨਾਨਕ ਹਸਿਆ ਅਰੁ ਹਸਿ ਕਰਿ ਕਹਿਆ ਜਿ, "ਪੁਰਖਾ ਤੁਸਾ ਤਾਂ ਭਲੀ ਕਹੀ, ਪਰੁ ਠਾਕੁਰ ਜੀ, ਏਤੁ ਭਗਤਿ ਖੁਸੀ ਨਾਹੀ ਹੋਦਾ। ਓਹ ਭਗਤਿ ਹੋਰ ਹੈ। ਓਹ, ਤਾਲ, ਪਖਾਵਜ, ਘੁੰਘਰੂ, ਨਾਚਣਾ, ਕੂਦਣਾ ਹੋਰੁ ਹੈ, ਜਿਤੁ ਕਰਿ ਕਰਿ ਸ੍ਰੀ ਠਾਕੁਰ ਜੀ ਖੁਸੀ ਹੋਇ"। ਤਬ ਉਇ ਬੋਲੇ ਜਿ, "ਬਲਿਹਾਰ ਜਾਂ। ਗੁਰੂ ਜੀ, ਹਮ ਤੋ ਏਹਾ ਹੀ ਭਗਤਿ, ਠਾਕੁਰ ਕੇ ਰੀਝਣੇ ਕੀ ਸਮਝੀ ਥੀ ਅਰੁ ਅਉਰੁ ਜੋ ਕਾਈ ਭਗਤਿ ਹੈ, ਸੁ ਕਿਰਪਾ ਕਰਿ ਕੈ ਹਮ ਕਉ ਸੁਨਾਈਐ। ਜਿ ਓਹ ਭੀ ਹਮ ਸਮਝਿਤ ਸਿਖ ਲੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ:-

**ਵਾਜਾ ਮਤਿ ਪਖਾਵਜੁ ਭਾਉ ॥**
**ਹੋਇ ਅਨੰਦੁ ਸਦਾ ਮਨਿ ਚਾਉ ॥**
**ਏਹਾ ਭਗਤਿ ਏਹੋ ਤਪ ਤਾਉ ॥**
**ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ 2 ॥**
**ਪੂਰੇ ਤਾਲ ਜਾਣੈ ਸਾਲਾਹ ॥**
**ਲਹੋਰੁ ਨਚਣਾ ਖੁਸੀਆ ਮਨ ਮਾਹ ॥ 1 ॥ ਰਹਾਉ ॥**
**ਸਤੁ ਸੰਤੋਖੁ ਵਜਹਿ ਦੁਇ ਤਾਲ ॥**
**ਪੈਰੀ ਵਾਜਾ ਸਦਾ ਨਿਹਾਲ ॥**
**ਰਾਗੁ ਨਾਦੁ ਨਹੀ ਦੂਜਾ ਭਾਉ ॥**
**ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ 2 ॥**
**ਭਉ ਫੇਰੀ ਹੋਵੈ ਮਨ ਚੀਤਿ ॥**
**ਬਹਦਿਆ ਉਠਦਿਆ ਨੀਤਾ ਨੀਤਿ ॥**
**ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥**
**ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ 3 ॥**
**ਸਿਖ ਸਭਾ ਦੀਖਿਆ ਕਾ ਭਾਉ ॥**
**ਗੁਰਮੁਖਿ ਸੁਣਣਾ ਸਾਚਾ ਨਾਉ ॥**
**ਨਾਨਕ ਆਖਣੁ ਵੇਰਾ ਵੇਰ ॥**
**ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥ 4 ॥ 6 ॥**

[ਆਸਾ ਮਹਲਾ ੧ ਗਰ ੨ ।੬।(੩੫੦)]

ਤਬ ਓਇ ਉਨਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਅਰੁ ਜਿਤਨੇ ਲੋਕ

ਥੇ, ਸੁ ਕਹਿ ਉਠੇ ਜਿ "ਵਾਹ ਵਾਹ ਗੁਰੂ ਬਾਬਾ ਨਾਨਕੁ ਵਾਹ ਵਾਹ ਤੁਝ ਬਿਨਾ ਐਸੀ ਕਉਨ ਕਹੈ ਅਰੁ ਕਉਨ ਸਮਝਾਵੈ। ਤਬ ਓਇ ਲੋਕ ਸਭਿ ਗੁਰੂ ਗੁਰੂ ਲਾਗੇ ਜਪਣੇ।
ਮਿਹਰਬਾਨ ਵਾਲੀ ਜਨਮ ਸਾਖੀ, ੨੧੫-੨੧੯

ਸਤਿ ਸੰਤੋਖ
sat sãtokh

ਅਰੁ ਗੁਰੂ ਬਾਬਾ ਨਾਨਕ ਜੀ ਅਪਨੇ ਹੀ ਸਹਿਜਿ ਸੁਭਾਇ ਕਰਿ, ਬਾਹਰ ਕੋ ਆਇ
ar gurū bābā nānak jī apne hī sέj subāe kar bā́r ko āe

ਲੋਕਾਂ ਕੇ ਆਜ ਭਾਗ ਉਦੇ ਭਏ ਹੈਂ
lokã ke āj pāg ude paè hɛ̃

ਤਾਲ ਪੂਰਹਿ ਅਰੁ ਫੇਰੀਆਂ ਖਾਇ ਖਾਇ ਅਉਸਰੁ ਪੂਰਾ ਕਰਹਿ
tāl pūrέ ar phorīã khāe khāe ɔsar pūrā karέ

ਊਹਾਂ ਹੀ ਆਇ ਨਿਕਸੇ
ūhã hī āe nikse

ਪਗਹੁ ਸਾਥਿ ਘੁੰਘਰੂ ਬਾਂਧੇ ਲਾਗੇ ਨਿਰਤੁ ਕਰਣੇ
pagó sāth kũgrū bā̃de lāge nirt karṇe

ਜਿ ਕੋਈ ਸੁਨਤਾ ਹੈ
je koī suntā hɛ

ਸੁ ਭੀ ਕਿਰਤਾਰਥੁ ਹੋਤਾ ਹੈ ਜੀ
so pī kirtārth hotā hɛ jī

ਹਮਾਰੀ ਏਹਾ ਹੀ ਕਿਰਤਿ ਹੈ
hmārī ehā hī kirt hɛ

ਵਾਜਾ ਮਤਿ ਪਖਾਵਜੁ ਭਾਉ
wājā mat pakhāwaj pāo
ਹੋਇ ਅਨੰਦੁ ਸਦਾ ਮਨਿ ਚਾਉ
hoe anãd sadā man čāo
ਪੂਰੇ ਤਾਲ ਜਾਣੈ ਸਾਲਾਹ
pūre tāl jāṇɛ sālā́
ਸਤੁ ਸੰਤੋਖੁ ਵਜਹਿ ਦੁਇ ਤਾਲ
sat sãtokh wajέ due tāl
ਰਾਗੁ ਨਾਦੁ ਨਹੀ ਦੂਜਾ ਭਾਉ
rāg nād nahī dūjā pāo

ਭਉ ਫੇਰੀ ਹੋਵੈ ਮਨ ਚੀਤਿ
pɔ̀ pherī howɛ man čīt
ਬਹਦਿਆ ਉਠਦਿਆ ਨੀਤਾ ਨੀਤਿ
bέdiā uṭhdiā nītā nīt

ਗੁਰਮੁਖਿ ਸੁਣਣਾ ਸਾਚਾ ਨਾਉ
gurmukh suṇṇā sāčā nāo

**ਸੰਤੋਖੁ** sãtokh
ਨਾਂਵ ਪੁਲਿੰਗ
ਸਬਰ, ਲੋਭ ਦਾ ਤਿਆਗ

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ**

mũdā sãtokh sarm pat čòlī

ਜਿਹੜਾ ਯੋਗੀ ਸੰਤੋਖ ਦੀ ਮੁੰਦਰਾ ਪਾਉਂਦਾ ਹੈ, ਸਰਮ ਦੀ ਝੋਲੀ ਭਰਦਾ ਹੈ ਤੇ ਧਿਆਨ ਦੀ ਬਿਭੂਤ ਲਾਉਂਦਾ ਹੈ, ਉਹ ਸੱਚਾ ਯੋਗੀ ਹੈ। ਆਪਣੇ ਮਨ ਨੂੰ ਸਾਧਨ ਨਾਲ, ਜਿੱਤਣ ਨਾਲ ਹੀ ਜਗਤ ਨੂੰ ਜਿੱਤਿਆ ਜਾ ਸਕਦਾ ਹੈ। ਉਹ ਕਰਤਾਰ, ਆਦਿ ਅਨੀਲ ਹੈ, ਅਨਾਦਿ ਅਨਾਹਤ ਹੈ ਤੇ ਯੁਗਾਂ ਯੁਗਾਂ ਵਿਚ ਅੱਟਲ ਹੈ, ਅਮਰ ਹੈ। ਸੰਯੋਗ, ਵਿਯੋਗ ਦੋਵੇਂ ਉਸ ਦੇ ਹਥ ਹਨ। ਕੁਦਰਤ ਦਾ ਸਾਰਾ ਕਾਰ ਵਿਹਾਰ ਉਸ ਦੀ ਰਜ਼ਾਅ ਵਿਚ ਚਲਦਾ ਹੈ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ** ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ ਆਈ ਪੰਥੀ ਸਗਲ ਜਮਾਤੀ **ਮਨਿ ਜੀਤੈ ਜਗੁ ਜੀਤੁ** ॥ **ਆਦੇਸੁ ਤਿਸੈ ਆਦੇਸੁ** ॥ **ਆਦਿ ਅਨੀਲੁ ਅਨਾਦਿ ਅਨਾਹਤਿ** ਜੁਗੁ ਜੁਗੁ ਏਕੋ ਵੇਸੁ ॥ ੨੮ ॥ ਭੁਗਤਿ ਗਿਆਨੁ ਦਇਆ ਭੰਡਾਰਣਿ **ਘਟਿ ਘਟਿ ਵਾਜਹਿ ਨਾਦ** ॥ ਆਪਿ ਨਾਥੁ ਨਾਥੀ ਸਭ ਜਾ ਕੀ **ਰਿਧਿ ਸਿਧਿ ਅਵਰਾ ਸਾਦ** ॥ **ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ** ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੯ ॥

ਅ.ਗ.ਮ. ੧, ੬

**ਸੰਤੋਖੁ**
sãtokh

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ**
mũdā sãtokh sarm pat čòlī

**ਧਿਆਨ ਕੀ ਕਰਹਿ ਬਿਭੂਤਿ**
tiàn kī karɛ bibū̀t

**ਮਨਿ ਜੀਤੈ ਜਗੁ ਜੀਤੁ**
man jītɛ jag jīt

**ਆਦੇਸੁ ਤਿਸੈ ਆਦੇਸੁ**
ādes tisɛ ādes

**ਆਦਿ ਅਨੀਲੁ ਅਨਾਦਿ ਅਨਾਹਤਿ**
ād anīl anād anāhat

**ਘਟਿ ਘਟਿ ਵਾਜਹਿ ਨਾਦ**
kàṭ kàṭ wājɛ nād

**ਰਿਧਿ ਸਿਧਿ ਅਵਰਾ ਸਾਦ**
ríd síd awrā sād

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ**
sãyog wiyog due kār člāwɛ

**ਸੰਤੋਖ** sãtokh

ਨਾਂਵ, ਪੁਲਿੰਗ
ਸਬਰ, ਧੀਰਜ, ਸਹਿਜ

**ਸਤ ਸੰਤੋਖ ਉਪਜਿਆ**
sat sãtokh upjiā

ਬਾਬਾ ਨਾਨਕ ਅਠਾਈ ਬਰਸ ਦੇ ਹੋ ਗਏ ਸਨ। ਸਾਰਾ ਦਿਨ ਉਦਾਸ, ਧਿਆਨ ਵਿਚ ਲਗੇ ਰਹਿੰਦੇ ਸਨ। ਮਾਤਾ ਪਿਤਾ ਨੂੰ ਫਿਕਰ ਸੀ ਕਿ ਨਾਨਕ ਵੱਡੇ ਹੋ ਰਹੇ ਹਨ। ਵਿਵਾਹ ਹੋ ਚੁਕਾ ਹੈ। ਘਰ ਇਸਤਰੀ ਹੈ। ਦੋ ਬੇਟੇ ਹਨ। ਪਰਿਵਾਰ ਦੀਆਂ ਕਈ ਲੋੜਾਂ ਹਨ। ਇਸਤਰੀ ਨੂੰ ਖਾਣਾ, ਪੀਣਾ, ਪਹਿਨਣਾ ਹੈ। ਬੱਚਿਆਂ ਦੇ ਵੀ ਵਿਉਹਾਰ ਹਨ। ਕੁਝ ਕਿਰਤਿ ਕਰਨੀ ਚਾਹੀਦੀ ਹੈ। ਹੋਰ ਕੁਝ ਨਹੀਂ ਤਾਂ ਖੇਤਾਂ ਵਿਚ ਜਾ ਕੇ ਹਾਲੀਆਂ ਤੇ ਨਜ਼ਰ ਰੱਖੇ। ਘਰ ਦਾ ਕੰਮ ਕਾਜ ਸੰਭਾਲੇ। ਕਿਰਤਿ ਬਿਨਾਂ ਘਰ ਦਾ ਗੁਜ਼ਾਰਾ ਨਹੀਂ ਹੁੰਦਾ। ਸਾਰਾ ਦਿਨ ਨਾ ਬੋਲਣਾ, ਨਾ ਚਾਲਣਾ ਆਪਣੇ ਆਪ ਵਿਚ ਮਗਣ ਰਹਿਣਾ ਠੀਕ ਨਹੀਂ ਹੈ। ਉਹਨਾਂ ਦੀ ਦਾਦੀ, ਬੀਬੀ ਘੁੱਮੀ ਨੇ ਵੀ ਨਾਨਕ ਜੀ ਦੀ ਮਾਤਾ ਨੂੰ ਕਿਹਾ ਕਿ ਇਸ ਤਰਾਂ ਬੈਠੇ ਰਹਿਣਾ ਠੀਕ ਨਹੀਂ। ਬੇਟੇ ਨੂੰ ਕਿਸੇ ਕਿਰਤਿ ਲਗਾਓ।

ਇਹ ਸਭ ਸੁਣ ਕੇ, ਮਾਤਾ ਪਿਤਾ ਦੇ ਵਿਚਾਰਾਂ ਦਾ ਧਿਆਨ ਕਰਕੇ ਨਾਨਕ ਜੀ ਨੇ ਕਿਹਾ ਕਿ ਹਾਲੀਆਂ ਨੂੰ ਕੰਮ ਕਰਨ ਦਿਓ ਉਹਨਾਂ ਨੂੰ ਉਹਨਾਂ ਦੇ ਕੰਮ ਦਾ ਪੂਰਾ ਹਾਲਾ, ਪੂਰਾ ਇਵਜ਼ਾਨਾ ਮਿਲਣਾ ਚਾਹੀਦਾ ਹੈ। ਉਹ ਸਾਡੇ ਵਾਸਤੇ ਕੰਮ ਕਰਦੇ ਹਨ। ਪਰ ਉਹਨਾਂ ਨੇ ਆਪਣਾ ਜੀਵਨ ਵੀ ਚੰਗੀ ਤਰਾਂ ਬਾਲ ਬੱਚਿਆਂ ਵਿਚ ਗੁਜ਼ਾਰਨਾ ਹੈ। ਫਿਰ ਅੰਤ੍ਰ ਧਿਆਨ ਹੋ ਕੇ ਨਾਨਕ ਜੀ ਸ਼ਬਦ ਉਚਾਰਿਆ ਕਿ ਸਭ ਤੋਂ ਪਹਿਲਾਂ ਮਨੁਖ ਨੂੰ ਆਪਣੇ ਮਨ ਨੂੰ ਹੀ ਹਾਲੀ ਸਮਝਣਾ ਚਾਹੀਦਾ ਹੈ। ਇਸ ਦੇ ਨਾਲ ਚੰਗੀ ਕਰਣੀ ਹੀ ਚੰਗੀ ਕਿਰਸਾਣੀ ਹੈ। ਆਪਣੀ ਮਿਹਨਤ ਪਾਣੀ ਹੈ ਤੇ ਤਨ ਖੇਤ ਹੈ। ਇਸ ਧਰਮ ਦੀ ਖੇਤੀ ਵਿਚ ਵਾਹਿਗੁਰੂ ਕਰਤਾਰ ਦੇ ਨਾਮ ਦਾ ਬੀਜ ਬੀਜਣਾ ਚਾਹੀਦਾ ਹੈ। ਇਸ ਤੇ ਸੰਤੋਖ ਦਾ ਸੁਹਾਗਾ ਫੇਰ ਕੇ ਆਪ ਸਾਧਾਰਨ ਗਰੀਬੀ ਵੇਸ ਵਿਚ ਰਹਿਣਾ ਚਾਹੀਦਾ ਹੈ। ਭ੍ਰਮ ਭਾਉ ਨੂੰ ਛਡ ਕੇ ਸਤ ਸੰਤੋਖ ਦਾ ਜੀਵਨ ਬਤੀਤ ਕਰਨਾ ਚਾਹੀਦਾ ਹੈ। ਕਿਰਤਿ ਕਰਕੇ ਜਿਹੜੀ ਮਾਇਆ ਇਕੱਠੀ ਹੁੰਦੀ ਹੈ, ਇਹ ਅੰਤ ਨੂੰ ਨਾਲ ਨਹੀਂ ਜਾਂਦੀ। ਇਸ ਮਾਇਆ ਨੇ ਜਗ ਨੂੰ ਮੋਹ ਲਿਆ ਹੈ। ਕਰਤਾਰ ਦੇ ਸੱਚੇ ਨਾਂ ਨੂੰ ਇਹ ਜਗਤ ਭੁਲ ਗਿਆ ਹੈ ਤੇ ਸਤ ਸੰਤੋਖ ਤੇ ਕਾਦਰ ਦੇ ਸਚੁ ਦੀ ਉਲੰਘਣਾ ਹੋ ਰਹੀ ਹੈ। ਉੱਤਮ ਖੇਤੀ ਤੇ ਉੱਤਮ ਵਣਜ ਕੇਵਲ ਸਤਿਗੁਰ ਦੀ ਕੁਦਰਤ ਦੇ ਰਹੱਸ ਵਿਚ ਲੀਨ ਹੋ ਕੇ ਹੀ ਹੋ ਸਕਦੇ ਹਨ। ਉਸ ਪ੍ਰਮਾਤਮਾ ਅਗਮ ਅਗੋਚਰ ਸੁਆਮੀ ਦੀ ਚਾਕਰੀ ਹੀ ਸਵੱਛ ਕਿਰਤਿ ਹੈ। ਉਸ ਨਾਲ ਪ੍ਰੀਤ ਹੀ ਸਤ ਤੇ ਸੰਤੋਖ ਦੀ ਖੇਤੀ ਹੈ, ਬੀਜ ਹੈ, ਸੁਹਾਗਾ ਹੈ।

ਜਬ ਗੁਰੂ ਬਾਬਾ ਨਾਨਕੁ ਜੀ ਸਤਾਈਆਂ ਅਠਾਈਆਂਹ ਬਰਸਾਂ ਕਾ ਭਇਆ ਤਬ ਲਖਮੀ ਦਾਸੁ ਅਰੁ ਸਿਰੀ ਚੰਦ ਕਾ ਜਨਮੁ ਭਇਆ। ਜਬ ਤੀਸ ਬਰਸ ਕਾ ਹੋਇਆ ਤਬ ਗੁਰੂ ਬਾਬੇ **ਨਾਨਕ ਜੀ ਕੇ ਆਤਮੈ ਉਦਾਸੀ ਬਸੀ, ਕਿਰਤਿ ਵਿਰਤਿ ਸੈਸਾਰ ਕੀ ਕਿਛੁ ਕਰੈ ਨਾਹੀ**-ਬੈਠਾ ਹੀ ਰਹੈ। ਅਕੈ ਕਿਸੀ ਜੋਗੀ ਸੰਨਿਆਸੀ ਪਾਸਿ ਬੈਠਾ ਪਰਮੇਸੁਰ ਕੀਆਂ ਕਥਾ ਬਾਤਾਂ ਕਰੈ

ਅਰੁ ਸੁਣੈ। **ਸੈਸਾਰੀ ਲੋਕ ਸਾਥਿ**, **ਮਾਤਾ ਪਿਤਾ ਸਾਥਿ**, **ਭਾਈ ਭਤੀਜੇ ਸਾਥਿ** ਥੋਰੀ ਬਾਤ ਕਰੈ। ਜੇ ਕੋਈ ਪਰਮੇਸੁਰ ਕੀ ਬਾਤ ਕਰਤਾ ਹੋਇ ਤਿਸੇ ਹੀ ਸਿਉ ਬਾਤਾਂ ਕਰੇ, ਹੋਰੁਸੁ ਕਿਸੀ ਸਿਉਂ ਨ ਬੋਲੈ। ਤਬ ਦਾਦਾ ਕਾਲੂ ਦਾਦੀ ਤਿਪਰਾ ਕਿਛੁ ਕਹਿ ਨ ਸਕਨੀ ਜਿ, "ਜੀ, **ਤੂੰ ਕਿਛੁ ਕਿਰਤਿ ਘਰ ਕੀ ਕਰੁ ਜੋਗੀ ਸੰਨਿਆਸੀ ਸਿਉ ਨਾ ਮਿਲੇ**"। ਬਾਬੇ ਨਾਨਕ ਕਉ ਕਿਛੁ ਮਾਤਾ ਪਿਤਾ ਕਹਿ ਨ ਸਕਹੀ, ਆਪਣੈ ਭਾਣੈ ਬਾਬਾ ਨਾਨਕੁ ਬੋਲੈ ਭਾਵੈ ਨਾ ਬੋਲੈ, ਭਾਵੈ ਘਰਿ ਬੈਠੇ ਭਾਵੇ ਬਾਹਰਿ ਬੈਠੇ। **ਇਸਤਰੀ ਤੇ ਬਿਰਕਤੁ ਹੋਆ। ਸੈਸਾਰ ਕੀ ਧਵਰਤਾ ਤੇ ਬਿਰਕਤੁ ਹੋਆ**। **ਲਖਮੀ ਮਾਇਆ ਤੇ, ਸੁਤ-ਬਨਤਾ ਗ੍ਰਿਸਤ ਬਿਉਹਾਰ ਤੇ ਬਿਰਕਤੁ ਹੋਆ ਉਦਾਸ**। ਗੁਰੂ ਬਾਬਾ ਨਾਨਕੁ ਜੀ ਆਤਮੈ ਪਰਮੇਸੁਰ ਕੀ ਪ੍ਰੀਤਿ ਉਪਜੀ। **ਨਾਮੁ ਦਾਨੁ ਇਸਨਾਨ, ਗੁਰਮੁਖਿ ਗਿਆਨ**, ਗੁਰੂ ਜੀ ਕਾ ਧਿਆਨ ਉਪਜਿਆ। **ਸਿਵ ਸੰਜਮ ਸੁਰਤਿ ਉਪਜੀ, ਸਤ ਸੰਤੋਖੁ ਉਪਜਿਆ, ਥਿਤਿ ਜੁਗਤਿ ਉਪਜੀ,** ਸੁਕ੍ਰਿਤੁ ਉਪਜਿਆ, ਕੁਬੁਧਿ ਨਾਸੀ। ਕਾਮੁ ਕ੍ਰੋਧ ਅਹੰਕਾਰੁ ਨਸਿ ਗਏ। **ਤ੍ਰਿਹੁ ਗੁਣਾ ਕੀ ਪਰਕਿਰਤਿ ਮਿਟਿ ਗਈ**, ਚਉਥੇ ਗੁਣ ਕੀ ਪਰਕਿਰਤਿ ਉਪਜੀ। ਤਬ ਗੁਰੂ ਬਾਬੇ ਨਾਨਕ ਕਉ ਮਾਤਾ ਤਿਪਰਾ ਕਹਿਆ ਜਿ, "ਬਚਾ ਨਾਨਕਾ! **ਤੇਰਾ ਬੈਠਿ ਰਹਣਾ ਭਲਾ ਨਾਹੀ, ਕਿਛੁ ਕਿਰਤਿ ਰੁਜ਼ਗਾਰੁ ਕੀਤਾ** ਚਾਹੀਐ। ਏਵ ਭਲਾ ਨਾਹੀ ਜਿ ਤੂੰ ਪੜਿਆ ਰਹਦਾ ਹੈਂ। ਤੇਰੇ ਘਰ ਬੇਟੇ ਹੋਏ, ਬੇਟੀਆਂ ਹੋਈਆ, ਏਨਾ ਦੈ ਮੁਖਿ ਪਾਇਆ ਲੋੜੀਐ। **ਇਸਤ੍ਰੀ ਤੇਰੀ ਕਿਛੁ ਖਾਧਾ ਪੈਧਾ ਚਾਹੈ**, ਤੂ ਬਚਾ ਰੁਜ਼ਗਾਰੁ ਕਰਿ ਜਿ ਰੋਟੀ ਕਪੜਾ ਜੁੜਿ ਆਵੈ"। ਤਬ ਗੁਰੂ ਬਾਬੇ ਨਾਨਕ ਜੀ ਕਉਂ ਜਿ ਮਸਤੀ ਕਾ ਪਿਆਲਾ ਜਿ ਆਇਆ ਮੁਟਕੜੀ ਮਾਰਿ ਕਰਿ ਪੜਿ ਰਹਿਆ, **ਨਾ ਬੋਲੈ ਨਾ ਬਕੈ**, **ਨਾ ਖਾਇ ਨਾ ਪੀਵੈ। ਮਸਤੁ ਹੋਇ ਗਇਆ**। ਤਬ ਗੁਰੂ ਬਾਬੇ ਜੀ ਪੜਿਆਂ ਦਿਨ ਰਾਤਿ ਪੰਜਿ ਹੂਏ ਥੇ ਤਾਂ ਮਾਤਾ ਘੁੰਮੀ ਦਾਦੀ ਤਿਪਰਾ ਪਾਸਿ, ਆਇ ਕਹਿਆ ਜਿ, "ਸਸੂ! ਤੇਰਾ ਪੁਤ੍ਰ ਦਿਨਾਂ ਪੰਜਾਂ ਚਹੁ ਦਾ ਪੜਿਆ ਹੈ, ਨਾ ਕਿਸੀ ਸਾਥਿ ਬਕਦਾ ਹੈ, ਨਾ ਕਿਛੁ ਬੋਲਦਾ ਹੈ, ਪੜਿਆ ਹੀ ਰਹਦਾ ਹੈ-ਪੜਿਆ ਹੀ ਰਹਦਾ ਹੈ: ਨਾ ਕਿਛੁ ਖਾਂਦਾ ਹੈ ਨਾ ਪੀਂਦਾ ਹੈ"। ਇਤਨੀ ਹੀ ਗਲਿ ਮਾਤਾ ਘੁੰਮੀ ਦੀ ਦਾਦੀ ਤਿਪਰਾ ਸੁਣਿ ਕਰਿ ਗੁਰੂ ਬਾਬਾ ਨਾਨਕ ਜੀ ਪਾਸਿ ਆਈ। ਤਬ ਦਾਦੀ ਤਿਪਰਾ ਗੁਰੂ ਬਾਬੇ ਨਾਨਕ

ਜੀ ਕਉ ਕਹਿਆ, "ਹਉ ਵਾਰੀ ਪੂਤਾ! ਤੂ ਪੈ ਕਿਉ ਰਹਿਆ ਹੈ**, ਕਿਛੁ ਹੀਲਾ ਤਾ ਨਾਹੀ ਕਿਨਾ**।" ਕਹੈ, "ਮਾਤਾ! ਅਨੰਦੁ ਹੈ ਮਾਤਾ ਜੀ! ਹੀਲਾ ਕਿਛੁ ਨਾਹੀ"। ਤਬ ਦਾਦੀ ਕੈ ਜੀਅ ਵਿਚਿ ਕਰਾਰ ਹੋਆ ਜੇ ਸੁਕਰੁ ਤਾ ਬੋਲਿਆ ਹੈ ਹਿੰਜਾਰ ਹਾ"। ਤਬ ਮਾਤਾ ਬੋਲੀ ਜਿ, "ਬਚਾ! ਇਸੁ ਤੇਰੈ ਪੈ ਰਹਣੇ ਸਾਥਿ **ਅਸਾਨੋ ਮਹਾ ਦੁਖੁ ਉਪਜਦਾ ਹੈ, ਤੂੰ ਪੜਿਆ ਨ ਰਹੁ** ਜਿ ਅਸੀ ਖਤ੍ਰੀ, ਕਿਛੁ ਟਹਲ ਭੀ ਕੀਤੀ ਲੋੜੀਐ"। ਤਬ ਮਾਤਾ ਜੀ ਕਹਿਆ ਜਿ, "ਪੁਤ੍ਰ! ਤੂ ਹੁਣਿ ਉਠਿ ਕਰਿ ਨਾਉ, ਨਾਵਿ ਕਰਿ ਜੇਵਿ, ਕਪੜੇ ਪਹਿਰੁ, **ਕਪੜੇ ਪਹਿਰਿਕੈ ਕਿਛੁ ਕਿਰਤਿ ਟਹਲ ਕਰਿ,** ਰੋਜਗਾਰੁ ਜਿਸ ਤੇ ਚਲੈ, ਤੂੰ ਸਾਈ ਕਾਰ ਕਰੁ"।

ਤਬ ਦਾਦੇ ਕਾਲੂ ਨੋ ਖਬਰਿ ਹੋਈ ਜਿ ਨਾਨਕੁ ਪੜਿਆ ਰਹਿਦਾ ਹੈ, ਨਾ ਕਿਛੁ ਖਾਂਦਾ ਹੈ ਨਾ ਕਿਛੁ ਪੀਂਦਾ ਹੈ। ਤਬ ਦਾਦਾ ਕਾਲੂ ਭੀ ਗੁਰੂ ਨਾਨਕ ਜੀ ਪਾਸਿ ਆਇਆ। ਆਇ ਕਰਿ ਦਾਦੈ ਕਾਲੂ ਆਖਿਆ ਜਿ, "ਬਚਾ ਨਾਨਕਾ! **ਪੈ ਰਹਣਾ ਭਲਾ ਨਾਹੀ। ਤੂੰ ਉਠੁ, ਉਠਿ ਕਰਿ ਇਸਨਾਨੁ ਕਰਿ ਪਰਸਾਦੁ ਜੇਵਿ**। ਕਪੜੇ ਪਹਿਰੁ, ਹਸੁ ਖੇਡੁ, ਤੁਰੁ ਫਿਰੁ, ਜਿਤੁ ਗਲ ਤੇਰਾ ਜੀਉ ਲਗੈ ਤੂ ਸਾਈ ਗਲਿ ਕਰਿ। ਅਤੈ ਬਚਾ ਨਾਨਕਾ! ਅਸੀ ਰਾਹਕ ਹਹ ਰੋਜਗਾਰੁ ਬਹੁਤੁ ਹੈ, ਬਿੰਦਕ ਤੂੰ ਖੇਤੀ ਵਿਚਿ ਜਾਇ ਖੜਾ ਹੋਹਿ ਤਾ ਭਲਾ ਕਿਉ ਜਿ ਤੇਰੈ ਘਰਿ ਖੋਇਐ ਬਣਦੀ ਨਾਹੀ, ਤੂ ਖੇਤ ਵਲਿ ਜਾਹਿ। **ਖੇਤ੍ਰੀ ਜਮੀ ਹੈ, ਤੂੰ ਗਵਾਇ ਨਾਹੀ।** ਰਖੁ ਖੇਤ੍ਰੀ ਤੇਰੈ ਕੰਮ ਆਵੇਗੀ"। ਤਬ ਗੁਰੂ ਬਾਬਾ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲਿ ਉਠਾ ਜਿ:-

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ 1 ॥**
**ਬਾਬਾ ਮਾਇਆ ਸਾਥਿ ਨ ਹੋਇ ॥**
**ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥**
**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥**
**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥2॥**
**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**
**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥3॥**

**ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥**
**ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥**
**ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥4॥2॥**

[ਸੋਰਠ ਮਹਲਾ ੧ ਘਰ ੨ ।੨।(੫੯੫)]

ਤਬ ਦਾਦੇ ਕਾਲੂ ਨਮਸਕਾਰੁ ਕੀਆ ਜਿ, "ਧੰਨ ਨਾਨਕ ਜੀ! ਅਸੀਹੁ ਏਹੁ ਚਾਕਰੀ ਨਹੀ ਹੋਇ ਆਵਦੀ ਅਰੁ ਤੇ ਏਹੁ ਚਾਕਰੀ ਕਮਾਈ ਹੈ ਤੂ ਅਸਾ ਉਪਰਿ ਕਿਰਪਾਲੁ ਹੋਹਿ ਜਿ ਤੇਰੀ ਕਿਰਪਾ ਕਰਿ ਕਰਿ ਅਸਾਡਾ ਭਲਾ ਹੋਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਬਾਬਾ ਜੀ! ਤੇਰੀਆ ਕੀਤੀ ਜਾਂਦੀ ਹੈ ਜੇ **ਅਸਾਡੀ ਚਾਕਰੀ ਥਾਂਇ ਪੜੀ, ਪਰਮੇਸੁਰ ਘਤੀ ਤਾ ਤੇਰਾ ਸਰਵੰਸੁ ਹੀ ਤਰੈਗਾ,** ਤੇਰੇ ਤਰਣ ਦੀ ਕਿਆ ਹੈ।" ਤਬ ਦਾਦੇ ਕਾਲੂ ਫੇਰਿ ਨਮਸਕਾਰੁ ਕੀਆ।

ਜਬ ਬਤੀਸ ਬਰਸ ਕਾ ਹੋਆ ਗੁਰੂ ਬਾਬਾ ਨਾਨਕੁ ਜੀ ਤਬ ਏਕ ਦਿਨਿ ਨਗਰਿ ਤਲਵੰਡੀ ਪੰਜਾਬ ਕੀ ਧਰਤੀ ਮਾਤਾ ਕੈ ਘਰਿ ਥਾ। ਤਬ ਬਹੁਤੁ ਪ੍ਰੀਤਿ ਗੁਰੂ ਬਾਬੇ ਨਾਨਕ ਜੀ ਕਉ ਪਰਮੇਸੁਰ ਕੇ ਨਾਵ ਕੀ ਉਪਜੀ, **ਸੈਸਾਰ ਕੀ ਕਿਰਤਿ ਕੰਮ ਤੇ ਰਹਿ ਗੈਆ,** ਲਾਗਾ ਪਰਮੇਸੁਰ ਕੀ ਭਗਤਿ ਕਰਣੈ, ਗੋਬਿੰਦ ਜੀ ਕੰਉ ਲਾਗਾ ਸਿਮਰਣੈ। ਤਬ ਮਾਤਾ ਪਿਤਾ ਕੰਮੁ ਕਰਾਇਆ ਚਾਹਹਿ ਅਰੁ ਗੁਰੂ ਬਾਬੇ ਨਾਨਕ ਜੀ ਸਉ ਕਿਛੁ ਕਹਿ ਭੀ ਵ ਸੰਕਹੀ ਜਿ ਕੰਮੁ ਕਿਰਤਿ ਕਿਛੁ ਤੂੰ ਕਰੁ **ਅਰੁ ਸਬਬੀ ਆਖਿ ਭੀ ਕਰਾਇਆ ਚਾਹਹਿ।** ਤਬ ਗੁਰੂ ਬਾਬੇ ਕਉ ਪਿਤਾ ਕਾਲੂ ਵੇਦੀ ਕਹਿਆ ਜਿ, "ਬਚਾ ਨਾਨਕਾ! **ਅਜੁ ਜੇ ਤੂ ਕਿਛੁ ਟਹਲ ਕਰਹਿ ਤਉ ਭਲਾ ਕਰਹਿ**"।ਕਹੈ, "ਬਾਬਾ ਜੀ! ਕੇਹੀ ਟਹਲ ਹੈ?" ਕਹੈ, "ਹਲਾਂ ਪਾਸਿ ਜਾਇ ਖੜਾ ਹੋਹਿ, ਹਲ ਕਿਛੁ ਮੰਗਿ ਮੰਗਿ ਲੀਤੇ ਹੈਨਿ; **ਖਸਮਾ ਬਗੈਰ ਹਾਲੀ ਕੰਮੁ ਕਰਦੇ ਨਾਹੀ।** ਬਚਾ! ਜੇ ਤੂੰ ਬਿੰਦਕ ਜਾਇ ਖੜਾ ਹੋਵਹਿ ਤਾਂ ਕੰਮੁ ਚਲੈ, ਮੇਰਾ ਜਾਣੁ ਹੋਦਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ! ਹਲ ਜਿ ਤੁਸੀ ਵਾਹਿਦੇ ਹਹੁ, **ਏਸ ਹਲ ਦਾ ਤਾ ਹਾਲਾ ਤਾ ਦੀਬਾਨੁ ਲਏਗਾ** ਕਿ ਨਾ ਲਏਗਾ?" ਕਹੈ, "ਬਚਾ! ਦੀਬਾਨੁ ਹਾਲਾ ਲਏਗਾ"। ਕਹੈ, ਬਾਬਾ ਜੀ! ਮਸਕਤਿ ਅਸੀ ਕਰਹਿ ਅਤੈ ਹਾਲਾ ਦੀਬਾਨੁ ਲਏ, ਸੁ ਏਤ ਟਹਲੈ ਹੰਉ ਨਾਹੀ ਜਾਦਾ। ਪਣ ਜੇ ਹਾਲਾ ਦੀਬਾਨੁ ਨਾ ਲਈ ਤਾਂ ਹੰਉ ਜਾਈ।" ਕਹੈ, "ਬਚਾ! ਹਾਲਾ ਤਾ ਨ ਲਈਐ ਜੇ ਦੀਬਾਨ ਦੀਅਹੁ ਦਰਗਾਹਹੁ ਲਿਖਾਇਆਂ ਜਿ ਭਾਈ ਵਾਹੀ

ਇਨਾਮਿ ਛੁਟੀ, ਤਾਹੀ ਹਾਲਾ ਨਾ ਲਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ! ਪਿਛਿ ਏਵ ਮੈ ਕਿਉ ਜਾਉ ਇਸੁ ਕਾਨ ਕਉ?" ਤਬ ਗੁਰੂ ਬਾਬੇ ਨਾਨਕ ਜੀ ਇਸੇ ਹੀ ਪਰਥਾਇ ਸਲੋਕੁ ਕੀਆ ਜਿ:-

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥**
**ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ ॥**
**ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥**
**ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥**
**ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥**
**ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥**
**ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥**
**ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥ 1 ॥**

[ਸਲੋਕ ਮਹਲਾ ੧ ਵਾਰ ਮਲਾਰ ਕੀ।੧੯।(੧੨੮੬)]

ਤਬ ਗੁਰੂ ਬਾਬੇ ਕਉ ਦਾਦੇ ਕਾਲੂ ਕਹਿਆ ਜਿ, "ਬਚਾ ਨਾਨਕਾ! ਜੇ ਤੁਧੁ ਦਰਗਾਹਹੁ ਇਨਾਮੁ ਪਾਇਆ ਤਾਂ ਅਸੀ ਸਭੇ ਨਿਹਾਲੁ ਹੋਵਹਿਗੇ। ਅਸਾਡੀ ਦੀਨ ਦੁਨੀਆਂ ਭੁਖ ਉਤਰੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਬਾਬਾ ਜੀ! ਜਿ ਕੋਈ ਤੁਮਾਰਾ ਸਹਲੰਗੀ ਹੋਇਗਾ ਤਿਸੁ ਕੀ ਭੀ ਭੁਖ ਜਾਇਗੀ।"

ਮਿਹਰਬਾਨ ਵਾਲੀ ਜਨਮ ਸਾਖੀ, ੭੬-੭੮

ਸਤ ਸੰਤੋਖ
sat sãtokh

ਨਾਨਕ ਜੀ ਕੇ ਆਤਮੈ ਉਦਾਸੀ ਬਸੀ
nānak jī ke ātmɛ udāsī basī

ਕਿਰਤਿ ਵਿਰਤਿ ਸੈਸਾਰ ਕੀ ਕਿਛੁ ਕਰੈ ਨਾਹੀ
kirt wirt sɛsār kī kičh karɛ nāhī

ਸੈਸਾਰੀ ਲੋਕ ਸਾਥਿ
sɛsārī lok sāth

ਮਾਤਾ ਪਿਤਾ ਸਾਥਿ
mātā pitā sāth

ਭਾਈ ਭਤੀਜੇ ਸਾਥਿ
pāī patīje sāth

ਤੂੰ ਕਿਛੁ ਕਿਰਤਿ ਘਰ ਕੀ ਕਰੁ ਜੋਗੀ ਸੰਨਿਆਸੀ ਸਿਉ ਨਾ ਮਿਲੇ
tū̃ kičh kirt kàr kī kar jogī sãniāsī siɔ nā mile

ਇਸਤਰੀ ਤੇ ਬਿਰਕਤੁ ਹੋਆ
istrī te birkat hoā

ਸੈਸਾਰ ਕੀ ਧਵਰਤਾ ਤੇ ਬਿਰਕਤੁ ਹੋਆ
sɛsār kī tàwartā te birakt hoā

ਲਖਮੀ ਮਾਇਆ ਤੇ, ਸੁਤ-ਬਨਤਾ ਗ੍ਰਿਸਤ ਬਿਉਹਾਰ ਤੇ ਬਿਰਕਤੁ ਹੋਆ ਉਦਾਸ

lakhmī māiā te sut bantā grist
biohār te birakt hoā udās

ਨਾਮੁ ਦਾਨੁ ਇਸਨਾਨ
nām dān isnān

ਗੁਰਮੁਖਿ ਗਿਆਨ
gurmukh giān

ਸਿਵ ਸੰਜਮ ਸੁਰਤਿ ਉਪਜੀ
siv sãjam surt upjī

ਸਤ ਸੰਤੋਖੁ ਉਪਜਿਆ
sat sãtokh upjiā

ਥਿਤਿ ਜੁਗਤਿ ਉਪਜੀ
thit jugt upjī

ਤ੍ਰਿਹੁ ਗੁਣਾ ਕੀ ਪਰਕਿਰਤਿ ਮਿਟਿ ਗਈ
taré guṇā kī parkirt miṭ gaī

ਤੇਰਾ ਬੈਠਿ ਰਹਣਾ ਭਲਾ ਨਾਹੀ
terā bɛṭh rɛ́ṇā pàlā nāhī

ਕਿਛੁ ਕਿਰਤਿ ਰੁਜ਼ਗਾਰੁ ਕੀਤਾ
kič̌h kirt ruzgār kītā

ਇਸਤ੍ਰੀ ਤੇਰੀ ਕਿਛੁ ਖਾਧਾ ਪੈਧਾ ਚਾਹੈ
istrī terī kič̌h khā́dā pɛ́dā čāhɛ

ਨਾ ਬੋਲੈ ਨਾ ਬਕੈ
nā bolɛ nā bakɛ

ਨਾ ਖਾਇ ਨਾ ਪੀਵੈ
nā khāe nā pīwɛ

ਮਸਤੁ ਹੋਇ ਗਇਆ
mast hoe gɛā

ਕਿਛੁ ਹੀਲਾ ਤਾ ਨਾਹੀ ਕਿਨਾ
kič̌h hīlā tā nāhī kinā

ਕਪੜੇ ਪਹਿਰਿਕੈ ਕਿਛੁ ਕਿਰਤਿ ਟਹਲ ਕਰਿ
kapṛe pɛ́rkɛ kič̌h kirt ṭɛ́l kar

ਪੈ ਰਹਣਾ ਭਲਾ ਨਾਹੀ
pɛ rɛ́ṇā pàlā nāhī

ਉਠਿ ਕਰਿ ਇਸਨਾਨੁ ਕਰਿ ਪਰਸਾਦੁ ਜੇਵਿ
uṭh kar isnān kar parsād jev

ਖੇਤ੍ਰੀ ਜਮੀ ਹੈ
khetrī jamī hɛ

ਤੂੰ ਗਵਾਇ ਨਾਹੀ
tū̃ gwāe nāhī

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ
man hālī kirsāṇī karṇī sarm pāṇī tan khet

ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ
nām bīj sãtokh suhāgā rakh grībī wes

ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ
hāṇ haṭ kar ārjā sač nām kar wath

ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ
surt soč kar pā̃ḍsāl tis wič tis no rakh

ਅਸਾਡੀ ਚਾਕਰੀ ਥਾਂਇ ਪੜੀ
asāḍī čākrī thā̃e paṛī

ਪਰਮੇਸੁਰ ਘਤੀ ਤਾ ਤੇਰਾ ਸਰਵੰਸੁ ਹੀ ਤਰੈਗਾ
parmesar kàtī tā terā sarwãs hī tarɛgā

ਅਰੁ ਸਬਬੀ ਆਖਿ ਭੀ ਕਰਾਇਆ ਚਾਹਹਿ
ar sbabbī ākh pī̀ krāiā čāhe

ਅਸਾਨੋ ਮਹਾ ਦੁਖੁ ਉਪਜਦਾ ਹੈ
asāno mahā dukh upajdā hɛ

ਤੂੰ ਪੜਿਆ ਨ ਰਹੁ
tū̃ paṛiā na rɔ́

ਸੈਸਾਰ ਕੀ ਕਿਰਤਿ ਕੰਮ ਤੇ ਰਹਿ ਗੈਆ
sɛsār kī kirat kãm te rɛ́ gɛā

ਅਜੁ ਜੇ ਤੂ ਕਿਛੁ ਟਹਲ ਕਰਹਿ ਤਉ ਭਲਾ ਕਰਹਿ
aj je tū kičh tɛ́l karɛ tɔ pàlā karɛ

ਖਸਮਾ ਬਗੈਰ ਹਾਲੀ ਕੰਮੁ ਕਰਦੇ ਨਾਹੀ
khasmā bagɛr hālī kãm karde nāhī

ਏਸ ਹਲ ਦਾ ਤਾ ਹਾਲਾ ਤਾ ਦੀਬਾਨੁ ਲਏਗਾ
es hal dā tā hālā tā dībān laegā

**ਸੰਤੋਖ** sãtokh

ਨਾਂਵ ਪੁਲਿੰਗ
ਸਬਰ, ਸੰਜਮ

### ਨਾਨਕ ਕਹਿਆ ਮਰਦਾਨਾ ਕੁਝ ਸੰਤੋਖ ਪਕੜ

nānak kɛ́ā mardānā kúj sãtokh pakaṛ

ਬਾਬਾ ਨਾਨਕ, ਭਾਈ ਬਾਲਾ ਤੇ ਭਾਈ ਮਰਦਾਨਾ ਰਮਤੇ ਰਮਤੇ ਸਿਲਮਿਲਾਦੀਪ ਪਹੁੰਚੇ।ਝੰਡਾ ਬਾਡੀ ਨੂੰ ਸਿਖ ਕੀਤਾ ਤੇ ਉਸ ਉੱਤੇ ਕਰਤਾਰ ਦੀ ਮਿਹਰ ਹੋਈ। ਉਹ ਗੁਰਮੁਖ ਬਣਿਆ। ਓਥੇ ਅਠਾਰਾਂ ਦੀਪ ਸਨ। ਹਰ ਇਕ ਦਾ ਰਾਜਾ ਵਖਰਾ ਸੀ। ਬਾਬਾ ਜੀ ਨੇ ਸੁਧਰਸੈਣਿ ਦੀ ਭਗਤੀ ਤੇ ਨਿਮਰਤਾ ਦੇਖ ਕੇ ਉਸ ਨੂੰ ਸਾਰੇ ਅਠਾਰਾਂ ਦੀਪਾਂ ਦਾ ਸਰਤਾਜ ਥਾਪ ਦਿੱਤਾ। ਫਿਰ ਹੋਰ ਉਦਾਸੀ ਕੀਤੀ ਤੇ ਬ੍ਰਹਮਪੁਰ ਅੱਪੜ ਗਏ। ਓਥੋਂ ਦਾ ਰਾਜਾ ਮਧਰਬੈਨਿ ਸੀ। ਉਹ ਗੁਰੂ ਜੀ ਨੂੰ ਮਿਲਣ ਆਇਆ। ਕਰਤਾਰ ਕਰਤਾਰ ਕੀਤੀ ਤੇ ਬਾਬਾ ਜੀ ਨੇ ਅੱਖਾਂ ਖੋਲ੍ਹ ਕੇ ਮਧਰਬੈਨਿ ਨੂੰ ਦਰਸ਼ਨ ਦਿੱਤੇ।

ਮਰਦਾਨੇ ਨੂੰ ਬਹੁਤ ਭੁਖ ਲੱਗੀ ਸੀ। ਬਾਬਾ ਜੀ ਨੇ ਕਿਹਾ ਕਿ ਸੰਤੋਖ ਕਰੇ। ਨੇੜੇ ਹੀ ਨਗਰੀ ਹੈ, ਓਥੋਂ ਉਸ ਨੂੰ ਭੋਜਨ ਮਿਲ ਜਾਏਗਾ। ਕਰਤਾਰ ਦੀ ਕੁਦਰਤ ਵਿਚ ਸਤਿ

ਸੰਤੋਖ ਨਾਲ ਚਲਣਾ ਚਾਹੀਦਾ ਹੈ। ਜੋ ਮਿਲੇ ਓਸੇ ਨਾਲ ਸੰਤੋਖ ਕਰਨਾ ਚਾਹੀਦਾ ਹੈ। ਉਸ ਕਾਦਰ ਦੇ ਸਿਮਰਨ ਨਾਲ ਸਤਿ ਸੰਤੋਖ ਦੀ ਦਾਤ ਮਿਲਦੀ ਹੈ। ਉਸ ਦੀ ਆਰਾਧਨਾ ਵਿਚ ਮਨੁਖ ਸੰਤੋਖੀ ਹੋ ਜਾਂਦਾ ਹੈ। ਉਸ ਦੀਆਂ ਸਭ ਭੁਖਾਂ ਮਿਟ ਜਾਂਦੀਆਂ ਹਨ। ਸਭ ਤ੍ਰਿਸ਼ਨਾ ਪੂਰੀਆਂ ਹੋ ਜਾਂਦੀਆਂ ਹਨ।

ਰਾਜਾ ਮਧਰਬੈਨਿ ਵੀ ਬਾਬਾ ਜੀ ਕੋਲੋਂ ਸਤਿ ਸੰਤੋਖ ਦੀ ਦਾਤ ਮੰਗਦਾ ਸੀ। ਬਾਬਾ ਜੀ ਨੇ ਉਸ ਨੂੰ ਕਿਹਾ ਕਿ ਉਹ ਮਹਾਂ ਪੁਰਖ ਝੰਡਾ ਬਾਡੀ ਦੀ ਸੇਵਾ ਕਰੇ ਤੇ ਰਾਜੇ ਸੁਧਰਸੈਨਿ ਨੂੰ ਆਪਣਾ ਮੁਖੀ ਮੰਨੇ ਤੇ ਕਰਤਾਰ ਦੇ ਨਿਰਮਲ ਨਾਮ ਦਾ ਸਿਮਰਨ ਕਰੇ, ਉਸ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਣਗੀਆਂ। ਬਹੁਤਾ ਲਾਲਚ ਨਹੀਂ ਕਰਨਾ ਚਾਹੀਦਾ। ਮਾਇਆ ਦੇ ਮੋਹ ਵਿਚ, ਰਾਜ ਦੇ ਹੰਕਾਰ ਵਿਚ ਖੁਆਰੀ ਹੈ। ਕਰਤਾਰ ਦੇ ਨਾਮ ਵਿਚ ਸਤਿ ਹੈ, ਸੰਤੋਖ ਹੈ।

ਫਿਰਿ ਸਿਲਿਮਿਲਾਦੀਪ ਨੂ ਚਲੇ। ਸਮੁੰਦੇ ਸਮੁੰਦ ਪਾਣੀ ਤੇ ਉਤੇ ਉਤੇ ਜਿਉ ਧਰਤੀ ਤੇ ਜਾਈਦਾ ਹੈ ਤਿਵੇ ਪਾਣੀ ਉਤੇ ਚਲੇ ਗਏ। ਛਿ ਮਹੀਨੇ ਸਹਜ ਨਾਲ ਜਿਥੇ ਗੁਰੂ ਨਾਨਕ ਦੀ ਖੁਸੀ ਆਵਦੀ ਤਿਥੇ ਹੀ ਬਹਿ ਜਾਵੇ। ਅਗੇ ਸਿਲਿਮਿਲਾ ਦੀਪ ਵਿਚਿ ਧੁੰਮ ਪਈ ਆਹੀ ਜੋ **ਹਿਕੁ ਤਪਾ ਆਇਆ ਹੈ** ਰਾਜੇ ਸੁਧਰਸੈਨਿ ਪਾਸਿ ਸੁਧਰਸੈਨਿ ਨੂੰ ਤਿਨਿ ਦੀਪ ਦਾ ਰਾਜ ਦਾ ਵਚਨ ਕੀਤਾ ਹੈ ਅਤੇ ਝੰਡਾ ਬਾਢੀ ਹਿਕੁ ਉਥੇ ਰਹਿੰਦਾ ਹੈ **ਤਿਸਨੂੰ ਪੂਰਨ ਪੁਰਖੁ ਕੀਤਾ ਹੈਸੁ**। ਤ੍ਰੈਏ ਸਹਰ ਦੇ ਉਦਿਆਨ ਬੈਠੇ। ਤਾਂ ਸਤ ਦਿਨ ਗੁਜਰੇ ਤਾਂ ਮਰਦਾਨੇ ਆਖਿਆ ਜੀ ਹੁਕਮੁ ਹੋਵੈ ਤਾਂ ਸਹਰੁ ਦੇਖਿ ਆਵਾਂ। ਤਾਂ ਗੁਰੂ ਨਾਨਕ ਹਸਿ ਕਰਿ ਬੋਲਿਆ ਕਿਉ ਮਰਦਾਨਾ ਭੁਖ਼ ਲਗੀ ਹੋਈ। ਮਰਦਾਨੇ ਆਖਿਆ ਜੀ ਤੁਸਾਨੂ ਤਾਂ ਕਰਤਾਰ ਏਹੋ ਜੇਹਾ ਕੀਤਾ ਹੈ ਮੈਂ ਤਾਂ **ਤੁਸਾ ਨਾਲਿ ਹਠੁ ਕਰਦਾ ਫਿਰਦਾ ਹਾਂ।** ਹੁਣਿ ਤਾਂ ਸਹਰੁ ਆਇਆ ਹੈ **ਇਥੋਂ ਤਾਂ ਕੁਝੁ ਮੁਹ ਪਾਵੇ**। ਤਾਂ ਗੁਰੂ ਨਾਨਕ ਕਹਿਆ ਮਰਦਾਨਾ **ਕੁਝ ਸੰਤੋਖ ਪਕੜ**। ਤਾਂ ਮਰਦਾਨੇ ਆਖਿਆ ਭਲਾ ਜੀ ਚੁਪ ਕਰਿ ਕੈ ਮਰਦਾਨਾ ਬਹਿ ਗਇਆ।ਬੈਠਿ ਕਰਿ ਮਰਦਾਨੇ ਆਖਿਆ ਜੀ ਇਸ ਸਹਰ ਦਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਇਸ ਸਹਰ ਦਾ ਨਾਉ ਬ੍ਰਹਮਪੁਰ ਹੈ। ਅਤੇ ਇਥੋਂ ਦਾ ਰਾਜਾ ਬ੍ਰਹਮਣ ਹੈ। ਅਤੇ ਨਾਉ ਮਧਰਬੈਨ ਹੈ। ਏਹੋ ਗਲਾਂ ਹੋਂਦੀਆਂ ਸੀ ਜੋ ਰਾਜਾ ਮਧਰਬੈਨ ਸਿਕਾਰ ਖੇਲਣ ਆਇ ਨਿਕਲਿਆ ਸੀ, ਖੇਡਦਾ ਸਿਕਾਰ ਇਧਰੇ ਆਇਆ। ਦੇਖੋ ਤਾਂ ਤ੍ਰੈ ਮਨੁਖ ਉਜਾੜ ਵਿਚਿ ਬੈਠਿ ਹੈਨਿ। ਰਾਜਾ ਦੇਖਿ ਕੇ ਖੜਾ ਹੋਇਆ ਲਗਾ ਪੁਛਣ ਤੁਮ ਕਉਣੁ ਹੋ? ਮਰਦਾਨਾ ਬੋਲਿਆ ਆਦਮੀ ਹੋਤੇ ਹੈ ਅਉਰੁ ਕਉਣੁ ਹੋਤੇ ਹੈ।ਰਾਜੇ ਕਹਿਆ ਤੁਮਿ ਸਹਰ ਸੋ ਬਾਹਰਿ ਕਿਉ

ਬੈਠੋ ਹੋ? ਮਰਦਾਨੇ ਕਹਿਆ ਸਹਰ ਮੈ ਜਾਇਕੈ ਕਿਸਕੈ ਦੁਆਰੇ ਜਾਇ ਬੈਠੇ। ਤਬ ਰਾਜੇ ਪੁਛਿਆ ਤੁਮਿ ਕਉਣ ਹੋਤੇ ਹੋ ਮਰਦਾਨੇ ਆਖਿਆ ਤੈਨੂੰ ਕਿਆ

ਨਦਰਿ ਆਵਦਾ ਹੈ। ਰਾਜੇ ਕਹਿਆ ਅਰੇ ਤੂੰ ਕਿਸ ਰਉਸ ਬੋਲਤਾ ਹੈ। ਤਾਂ ਬਾਲੇ ਡਿਠਾ ਗੁਰੂ ਨਾਨਕ ਤਾਂ ਬੋਲਦਾ ਨਾਹੀ ਅਤੇ **ਮਰਦਾਨਾ ਭੁਖ ਨਾਲਿ ਛਿਤਾ ਹੋਇਆ ਹੈ।** ਤਾਂ ਬਾਲੇ ਆਖਿਆ **ਰਾਇ ਜੀ ਅਸੀਂ ਪਰਦੇਸੀ ਆਹੇ**। ਤਾਂ ਰਾਜੇ ਫੇਰਿ ਪੁਛਿਆ ਅਰੇ ਭਾਈ ਤੁਸੀਂ ਕਿਸ ਨਗਰ ਸੇ ਆਏ ਹੋ। ਤੁਮਾਰੀ ਬੋਲੀ ਸਮਝੀ ਨਾਹੀ ਜਾਤੀ। ਤਾਂ ਬਾਲੇ ਕਹਿਆ ਜੀ ਹਮ ਪੰਜਾਬ ਕੀ ਧਰਤੀ ਸੋ ਆਏ ਹੈਂ। ਕਦੀ ਪੰਜਾਬ ਸੁਣਾ ਹੋਗਾ? ਤਾਂ ਰਾਜੇ ਸਮਝਿਆ ਜੇ ਨਾਹੀ ਤਾਂ ਓਹੇ ਹੈਨਿ। ਰਾਜੇ ਪੁਛਿਆ ਅਰੇ ਭਾਈ ਤੁਮ ਬਿਸਹਰ ਦੇਸੁ ਸੁਧਰਸੈਣ ਕਾ ਹੈ ਤੁਸਾਂ ਉਹ ਭੀ ਦੇਖਿਆ ਹੈ। ਬਾਲੇ ਆਖਿਆ ਜੀ ਰਾਇ ਜੀ ਉਹਾ ਹੀ ਸੇ ਆਏ ਹੈਂ। ਬਾਲੇ ਰਾਜੇ ਨੂੰ ਪੁਛਿਆ ਜੀ ਤੁਮਾਰਾ ਨਾਉ ਕਿਆ ਹੈ। ਤੁਮ ਕਉਣ ਹੋਤੇ ਹੋ। ਰਾਜੇ ਕਹਿਆ ਹਮ ਆਪਣਾ ਨਾਉ ਬਤਾਵੇਗੇ। ਪਰ ਤੂੰ ਆਪਣਾ ਨਾਉ ਬਤਾਇ ਅਰ ਇਸ ਮਹੰਤ ਕਾ ਨਾਉ ਬਤਾਇ ਮਹੰਤ ਤਾਂ ਬੋਲਿਤਾ ਨਾਹੀ। ਤਾਂ ਬਾਲੇ ਕਹਿਆ ਮਹੰਤ ਕਾ ਨਾਉ ਨਾਨਕ ਨਿਰੰਕਾਰੀ ਅਰ ਮੇਰਾ ਨਾਉ ਬਾਲਾ ਅਰੁ ਇਸ ਕਾ ਨਾਉ ਮਰਦਾਨਾ ਹੈ। ਰਾਜੇ ਕਹਿਆ ਸੁਣਿ ਤੋ ਭਾਈ ਬਾਲਾ ਰਾਜੇ **ਸੁਧਰਸੈਣਿ ਅਰ ਝੰਡੇ ਬਾਢੀ ਕੋ ਏਹੀ ਮਹੰਤ ਪਰਤਾਪ ਦੇ ਆਇਆ ਹੈ** ਸਚੁ ਕਹੀਓ। ਬਾਲੇ ਕਹਿਆ ਹਾਂ ਜੀ ਪਰੁ ਤੁਮ ਆਪਣਾ ਨਾਉ ਅਰ ਸਹਰ ਕਾ ਨਾਉ ਬਤਾਉ ਤਾਂ ਰਾਜੇ ਕਹਿਆ ਹਮਾਰਾ ਨਾਉ ਮਧਰਬੈਨਿ ਅਰ ਰਾਜੇ ਹੋਤੇ ਹੈ ਅਰ **ਬਰਨ ਬ੍ਰਹਮਣ ਕਾ ਹੈ ਅਰ ਸਹਰ ਕਾ ਨਾਉ ਬ੍ਰਹਮਪੁਰ ਹੈ**। ਤਾਂ ਬਾਲੇ ਕਹਿਆ ਭਲਾ ਜੀ ਸੁਣਿਆ ਜੀ ਰਾਜਾ ਜੀ **ਉਹ ਦੀਪ ਕਉਣੁ ਕਹੀਏ।** ਤਾਂ ਰਾਜੇ ਮਧਰ ਬੈਠਿ ਕਹਿਆ ਸੁਣਿ ਅਤੀਤੁ ਏਹੁ ਸਿਲਮਿਲਾ ਦੀਪ ਕਹੀਦਾ ਹੈ। ਤਾਂ ਬਾਲੇ ਫਿਰਿ ਪੁਛਿਆ ਰਾਜਾ ਜੀ ਈਹਾਂ ਕੇਤੇ ਰਾਜੁ ਕਰਤੇ ਹੈਂ। ਤਾਂ ਰਾਜਾ ਬੋਲਿਆ ਸੁਣਿ ਭਾਈ ਅਤੀਤਿ ਈਹਾ ਤੀਨਿ ਦੀਪ ਮੈਂ ਅਠਾਰਾਂ ਰਾਜੇ ਰਾਜੁ ਕਰਤੇ ਹੈਂ। ਤਾਂ ਫੇਰਿ ਬਾਲੇ ਨੇ ਪੁਛਿਆ ਰਾਜਾ ਉਨ ਰਾਜਿਓ ਕਾ ਕਿਆ ਕਿਆ ਨਾਉ ਹੈ। ਤਾਂ ਰਾਜੇ ਮਧਰ ਬੈਨਿ ਕਹਿਆ ਸੁਣਿ ਅਤੀਤ ਕਉਲ ਨੈਨਿ ੧, ਮਧਰਬੈਨਿ ੨, ਸੁਧਰਬੈਨਿ ੩, ਸੁਖਚੈਨਿ ੪, ਅਸਰਾਪਨਾਹ ੫, ਸਗਰਸੈਨਿ ੬, ਬੀਰਮੈਨਿ ੭, ਲਾਲਨੈਨਿ ੮, ਰਾਇਨੈਨਿ

੯, ਸੁਖਸਾਗਰ ੧੦, ਨਾਗਾਪਰਸਰਾਮ ੧੧, ਰਾਜਅਟਕਾਂਘਟਕਾ ੧੨, ਸੁਧਿਸਭਾਲਕਾ ੧੩, ਬੁਧਿ ਬਿਬੇਕ ਬਾਲਕਾ ੧੪, ਰਾਜਾ ਨੇਨਿ ਜੋਤਿ ੧੫, ਰਾਜਾ ਬਲਿਸੰਘਾਰ ੧੬, ਰਾਜਾ ਤੁਰ ਤਰੰਗ ੧੭, ਰਾਜਾ ਮਗਨ ਰਾਇ ੧੮। ਤਾਂ ਰਾਜੇ ਮਧਰ ਬੈਨਿ ਨੂੰ ਫੇਰਿ ਪੁਛਿਆ ਬਾਲੇ, ਰਾਜਾ ਜੀ **ਏਨਾ ਅਠਾਰਾਂ ਉਪਰਿ ਸਰਕਾਰੁ ਕਉਣੁ ਹੈ।** ਤਾਂ ਰਾਜੇ ਕਹਿਆ ਸੁਣਿ ਭਾਈ ਅਤੀਤਿ ਸਭ ਦੇ ਉਪਰਿ ਕਉਲਨੈਨਿ ਹੈ ਸਿਰਕਾਰੁ **ਉਸ ਦੇ ਸਭੇ ਸਲਾਮੀ ਹੈਨਿ।** ਤਾਂ ਬਾਲੇ ਕਹਿਆ ਰਾਜਾ ਏਹਿ ਗਲ ਝੂਠਿ ਕਿਉ ਬੋਲੀਆ ਸਭੇ ਗਲਾਂ ਸਚੁ ਬੋਲਿ ਕਰਿ ਏਹ ਗਲ ਝੂਠਿ ਬੋਲੀਆ। ਤਾਂ ਰਾਜੇ ਮਧਰ ਬੈਨਿ ਕਹਿਆ ਸੁਣਿ ਅਤੀਤਿ ਤੈ ਕਿਆ ਸਮਝਿ ਕਰਿ ਏਹ ਬਾਤ ਕਹੀ। ਤਾਂ ਬਾਲੇ ਕਹਿਆ ਰਾਜਾ ਸਭਨਾ ਉਪਰਿ ਸੁਧਰਸੈਨਿ ਹੈ। ਤਾਂ ਰਾਜੇ ਕਹਿਆ ਅਤੀਤਿ ਤੂੰ ਕਿਆ ਜਾਣਤਾ ਹੈ। ਤਾਂ ਬਾਲੇ ਕਹਿਆ ਰਾਜਾ ਈਉ ਮੈਂ ਜਾਣਤਾ ਹੋ। ਜੋ ਮੇਰੇ **ਗੁਰੂ ਨਾਨਕ ਜੀ ਨੇ ਸੁਧਰਸੈਨ ਨੂੰ ਸਭਨਾ ਦੇ ਉਪਰਿ ਰਖਿਆ ਹੈ।** ਤਾਂ ਰਾਜੇ ਮਧਰਬੈਨਿ ਕਹਿਆ ਤੇਰਾ ਮਹੰਤ ਕਹਿਤਾ ਹੈ ਕਿ ਤੂੰ ਕਹਤਾ ਹੈਂ। ਤਾਂ ਬਾਲੇ ਕਹਿਆ ਰਾਜਾ ਮੇਰਾ ਗੁਰੂ ਕਹਤਾ ਹੈ। ਰਾਜੇ ਕਹਿਆ ਤੇਰਾ ਗੁਰੂ ਤੋ ਬੋਲਤਾ ਹੀ ਨਾਹੀ। ਤਾਂ ਬਾਲੇ ਕਹਿਆ ਰਾਜਾ ਮੇਰਾ ਗੁਰੂ ਤਦਿ ਬੋਲੇਗਾ ਜਦਿ ਕੋਈ ਬੁਲਾਵਣੇ ਵਾਲਾ ਆਵੇਗਾ। ਰਾਜੇ ਕਹਿਆ ਅਤੀਤ ਹਮ ਬੁਲਾਵੇ। ਤਾ ਬਾਲੇ ਕਹਿਆ ਬੁਲਾਇ ਸਕਦਾ ਹੈਂ ਤਾਂ ਬੁਲਾਇ। ਤਾਂ ਰਾਜਾ ਘੋੜੇ ਤੋਂ ਉਤਰਿਆ। ਉਤਰਿ ਕਰਿ ਨਜੀਕ ਆਇ ਕਰਿ ਬਾਲੇ ਨੂੰ ਪੁਛਿਉਸ। ਅਰੇ ਭਾਈ ਇਸ ਕੀ ਅਵਾਜਿ ਕਿਆ ਹੈ। ਤਾਂ ਬਾਲੇ ਕਹਿਆ ਕਰਤਾਰ ਕਰਤਾਰ ਹੈ। ਤਾਂ ਰਾਜੇ ਨੇੜੇ, ਆਇ ਕਰਿ ਆਖਿਆ, ਮਹੰਤ ਜੀ ਕਰਤਾਰ ਕਰਤਾਰ। ਤਾਂ ਗੁਰੂ ਨਾਨਕ ਜੀ ਸਮਾਧ ਖੁਲੀ ਗੁਰੂ ਨਾਨਕ ਕਹਿਆ ਆਉ ਰਾਜਾ ਮਧਰਬੈਨਿ। ਰਾਜੇ ਕਹਿਆ ਜੀ **ਈਹਾਂ ਉਜਾੜਿ ਮੈ ਬੈਠਨਾ ਕਿਆ ਫਾਇਦਾ ਹੈ।** ਤਾਂ ਫੇਰਿ ਗੁਰੂ ਨਾਨਕ ਕਹਿਆ ਰਾਜਾ ਹਮ **ਫਕੀਰ ਅਤੀਤਿ ਹੈ ਹਮ ਕਉ ਉਜਾੜਿ ਹੀ ਵਸਤੀ ਹੈ** ਤਾਂ ਫੇਰਿ ਰਾਜੇ ਕਹਿਆ ਜੀ ਸਹਰ ਮੈ ਕੋਈ ਭੰਡਾਰੇ ਕੀ ਖਬਰ ਲੇਵੈ। ਤਾਂ ਗੁਰੂ ਰਾਗ ਬਿਲਾਵਲੁ ਵਿਚਿ ਸਬਦੁ ਬੋਲਿਆ:-

**ਏਕ ਭੰਡਾਰ ਨਾਮ ਕਾ_ਜਨਿ ਸਭੁ ਕਢੁਦੀਆ**
**ਭੁਖ ਨੰਗ ਸਭ ਛੀਨ ਕੇ ਅਪਨਾ ਕਰਿ ਲੀਆ।**

ਤਾਂ ਰਾਜਾ ਮਧਰ ਬੈਨਿ ਪੈਰਾਂ ਤੇ ਢਹਿ ਪਇਆ। ਆਖੇ ਜੀ ਕਿਛੁ **ਮੈਨੂੰ ਆਗਿਆ ਕਰੀਏ** ਸੋ ਮੈਂ ਸੇਵਾ ਕਰਾਂ ਤਾਂ ਗੁਰੂ ਨਾਨਕ ਕਹਿਆ ਮਧਰਬੈਨ ਏਹੋ

ਅਸੀਂ ਤੁਸਾਨੋਂ ਕਹਦੇ ਆਏ ਜੋ **ਅਸਾਂ ਸੁਧਰਸੈਨਿ ਨੂ ਏਕ ਛਤ੍ਰ ਰਾਜ ਦਾ ਦਿਤਾ ਹੈ ਜੋ ਕੋਈ ਮੰਨੇਗਾ ਉਸ ਕਾ ਭਲਾ ਹੋਵੇਗਾ** ਅਤੇ ਜੇ ਕੋਈ ਨ ਮੰਨੇਗਾ ਉਹ ਜਾਣੇ ਅਸੀਂ ਆਪਣੀ ਵਲੋਂ ਆਖਣਾ। ਤਾਂ ਰਾਜੇ ਮਧਰ ਬੈਨਿ ਕਹਿਆ ਜੀ ਉਹ ਅਸਾਡਾ ਪਾਤਿਸਾਹੁ ਅਤੇ ਹਮਾਰਾ ਰਾਜਾ ਅਸੀਂ ਉਸਦੀ ਰਯਤਿ। ਤਾਂ ਗੁਰੂ ਨਾਨਕ ਕਹਿਆ ਕਰਤਾਰ ਚਿਤਿ ਆਵੈ। ਭਾਈ ਮਧਰਬੈਨਿ **ਇਹੁ ਰਾਜ ਭਾਗ ਇਥੇ ਹੀ ਰਹਿ ਜਾਂਦਾ ਹੈ।** ਅਤੇ ਨਾਲਿ ਨਾਹੀ ਚਲਦਾ। ਰਾਜੇ ਮਧਰ ਬੈਨਿ ਕਹਿਆ **ਅਸਾ ਤੁਸਾਡੇ ਵਚਨ ਨਾਲਿ ਕੰਮ ਹੈ ਰਾਜ ਕਿਆ ਵਸਤੂ ਹੈ**। ਗੁਰੂ ਨਾਨਕ ਬਹੁਤ ਹਦਿ ਤੇ ਬਾਹਰ ਖੁਸੀ ਹੋਇਆ। ਤਾਂ ਗੁਰੂ ਨਾਨਕ ਕਹਿਆ ਰਾਜਾ ਮਧਰਬੈਨਿ **ਅਸੀਂ ਹੁਣਿ ਰਮਦੇ ਆਹੇ**। ਤਾਂ ਰਾਜੇ ਮਧਰਬੈਨਿ ਬੇਨਤੀ ਕੀਤੀ ਜੀ ਅਸਾਨੂ ਜਿਸ ਤਰਾ ਹੁਕਮੁ ਹੋਵੇ ਤਿਸੇ ਤਰਾਂ ਸੁਧਰਸੈਣ ਨੂੰ ਮਿਲੀਏ। ਤਾਂ ਫੇਰਿ ਗੁਰੂ ਨਾਨਕ ਕਹਿਆਂ ਮਧਰਬੈਨਿ ਜਿਸ ਤਰਾਂ ਅਸਾਂ ਅਗੇ ਬੇਨਤੀ ਕਰਦੇ ਹੋ ਤਿਸੇ ਤਰਾਂ ਸੁਧਰ ਸੈਣ ਅਗੇ ਖੜਾ ਹੋਵਣਾ। ਤਾਂ ਮਧਰਬੈਨ ਆਖਿਆ ਜੀ ਅਸੀਂ ਤੁਸਾਥੋਂ ਭੀ ਬਹੁਤ ਕਰਕੇ ਜਾਣੀਏਗੇ। ਤਾਂ ਗੁਰੂ ਨਾਨਕ ਜੀ ਕਹਯਾ ਐਸੇ ਹੀ ਲੋੜੀਏ। ਗੁਰੂ ਨਾਨਕ ਜੀ ਨੌ ਮਹੀਨੇ ਮਧਰ ਬੈਨ ਪਾਸ ਰਹੇ ਅਗੇ ਵਿਦਾ ਲੀਤੀ।

ਬਾਲੇ ਵਾਲੀ ਜਨਮ ਸਾਖੀ, ੨੨੦-੨੨੨

ਸੰਤੋਖ
sãtokh

ਹਿਕੁ ਤਪਾ ਆਇਆ ਹੈ
hik tapā āiā hɛ

ਤਿਸਨੂੰ ਪੂਰਨ ਪੁਰਖੁ ਕੀਤਾ ਹੈਸ
tisnū̃ pūran purkh kītā hɛs

ਤੁਸਾ ਨਾਲਿ ਹਠੁ ਕਰਦਾ ਫਿਰਦਾ ਹਾਂ
tusā nāl haṭh kardā phirdā hā̃

ਇਥੋਂ ਤਾਂ ਕੁਝੁ ਮੁਹ ਪਾਵੇ
itthõ tā̃ kúj mú pāwe

ਕੁਝ ਸੰਤੋਖ ਪਕੜ
kúj sãtokh pakaṛ

ਮਰਦਾਨਾ ਭੁਖ ਨਾਲਿ ਛਿਤਾ ਹੋਇਆ ਹੈ
mardānā pùkh nāl čhittā hoiā hɛ

ਰਾਇ ਜੀ ਅਸੀਂ ਪਰਦੇਸੀ ਆਹੇ
rāe jī asī̃ pardesī āhe

ਸੁਧਰਸੈਣਿ ਅਰ ਝੰਡੇ ਬਾਢੀ ਕੋ ਏਹੀ
ਮਹੰਤ ਪਰਤਾਪ ਦੇ ਆਇਆ ਹੈ
súdarsɛṇ ar čã̀ḍe bā́ḍī ko ehī
mahãt partāp de āiā hɛ

ਬਰਨ ਬ੍ਰਹਮਣ ਕਾ ਹੈ ਅਰ ਸਹਰ ਕਾ ਨਾਉ ਬ੍ਰਹਮਪੁਰ ਹੈ
barn brámaṇ kā hɛ ar sɛ́r kā nāo brámpur hɛ

ਉਹ ਦੀਪ ਕਉਣੁ ਕਹੀਏ
ó dīp kɔṇ kahīe

ਏਨਾ ਅਠਾਰਾਂ ਉਪਰਿ ਸਰਕਾਰ ਕਉਣੁ ਹੈ
énā aṭhārā̃ uppar sarkār kɔṇ hɛ

ਉਸ ਦੇ ਸਭੇ ਸਲਾਮੀ ਹੈਨਿ
us de sábe slāmī hɛn

ਗੁਰੂ ਨਾਨਕ ਜੀ ਨੇ ਸੁਧਰਸੈਨ ਨੂੰ ਸਭਨਾ ਦੇ ਉਪਰਿ ਰਖਿਆ ਹੈ
gurū nānak jī ne súdarsɛn nū̃ sábnā de uppar rakkhiā hɛ

ਈਹਾਂ ਉਜਾੜਿ ਮੈ ਬੈਠਨਾ ਕਿਆ ਫਾਇਦਾ ਹੈ
ihā̃ ujāṛ mɛ bɛṭhnā kiā fāidā hɛ

ਫਕੀਰ ਅਤੀਤਿ ਹੈ ਹਮ ਕਉ ਉਜਾੜਿ ਹੀ ਵਸਤੀ ਹੈ
faqīr atīt hɛ ham kɔ ujāṛ hī wastī hɛ

ਮੈਨੂੰ ਆਗਿਆ ਕਰੀਏ
mɛnū̃ āgiā karīe

ਅਸਾਂ ਸੁਧਰਸੈਨਿ ਨੁ ਏਕ ਛਤ੍ਰ ਰਾਜ ਦਾ ਦਿਤਾ ਹੈ ਜੋ ਕੋਈ ਮੰਨੇਗਾ ਉਸ ਕਾ ਭਲਾ ਹੋਵੇਗਾ
asā̃ súdarsɛṇ nū ek čhatr rāj dā dittā hɛ jo koī mãnegā us kā pàlā howega

ਇਹੁ ਰਾਜ ਭਾਗ ਇਥੇ ਹੀ ਰਹਿ ਜਾਂਦਾ ਹੈ
é rāj pàg itthe hī rɛ́ jā̃dā hɛ

ਅਸਾ ਤੁਸਾਡੇ ਵਚਨ ਨਾਲਿ ਕੰਮ ਹੈ
asā̃ tusāḍe wačan nāl kãm hɛ

ਰਾਜ ਕਿਆ ਵਸਤੂ ਹੈ
rāj kiā wastū hɛ

ਅਸੀਂ ਹੁਣਿ ਰਮਦੇ ਆਹੇ
asī̃ huṇ ramde āhe

**ਸੰਤੋਖ** sãtokh

ਪੁਲਿੰਗ; ਨਾਂਵ
ਸਬਰ, ਧੀਰਜ

### ਸਤਿ ਸੰਤੋਖ ਤੇ ਸਬਰ
sat sãtokh te sabr

ਬਾਬਾ ਨਾਨਕ ਤੇ ਮਰਦਾਨਾ ਉਦਾਸੀ ਵਿਚ ਇਕ ਬੀਆਬਾਨ ਉਦਿਆਨ ਵਿਚ ਜਾ ਨਿਕਲੇ। ਚਾਰ ਚੁਫੇਰੇ ਰੇਤ ਹੀ ਰੇਤ, ਟਿੱਬੇ ਹੀ ਟਿੱਬੇ ਸਨ। ਮਰਦਾਨੇ ਨੂੰ ਪਿਆਸ ਲੱਗੀ ਤੇ ਲੱਗਾ ਤੜਫਣ। ਬਾਬੇ ਨਾਨਕ ਨੇ ਸਬਰ ਸੰਤੋਖ ਲਈ ਮਰਦਾਨੇ ਨੂੰ ਸਮਝਾਇਆ। ਜਦੋਂ ਬਹੁਤ ਦੂਰ ਨਿਕਲ ਗਏ. ਇਕ ਨੂਰਾਨੀ ਗਿੱਦੜ ਨਜ਼ਰ ਆਇਆ। ਬਾਬਾ ਜੀ ਨੇ ਕਿਹਾ: ਪਾਣੀ ਤਾਂ ਏਥੇ ਹੈ ਨਹੀਂ ਪਰ ਪਾਣੀ ਦੀਆਂ ਨਿਸ਼ਾਨੀਆਂ ਜ਼ਰੂਰ ਹਨ। ਗਿੱਦੜ

ਬਾਬਾ ਜੀ ਦੇ ਪੈਰੀਂ ਪਿਆ ਤੇ ਉਹਨਾਂ ਦੋਹਾਂ ਉਦਾਸੀਆਂ ਨੂੰ ਇਕ ਪਾਸੇ ਲੈ ਤੁਰਿਆ ਜਿੱਥੇ ਦੋ ਸੂਹੜੇ, ਸੋਮੇਂ ਸਨ। ਗਿੱਦੜ ਨੇ ਇਕ ਸੂਹੜੇ ਨੂੰ ਸੁੰਘਿਆ। ਮਰਦਾਨੇ ਨੇ ਉਸ ਦਾ ਪਾਣੀ ਪੀਤਾ ਤੇ ਕਪਾਟ ਖੁਲ੍ਹ ਗਏ। ਐਸਾ ਸਵੱਛ ਤੇ ਮਿੱਠਾ ਪਾਣੀ ਉਸ ਨੇ ਕਦੀ ਨਹੀਂ ਸੀ ਪੀਤਾ। ਉਸ ਨੂੰ ਹੋਰ ਲਾਲਸਾ ਹੋਈ ਤੇ ਦੂਸਰੇ ਸੂਹੜੇ ਦਾ ਪਾਣੀ ਵੀ ਚੱਖਿਆ। ਉਸ ਪਾਣੀ ਨੂੰ ਚਖਦਿਆਂ ਹੀ ਮਰਦਾਨਾ ਬੇਹੋਸ਼ ਹੋ ਗਿਆ। ਗੁਰੂ ਜੀ ਨੇ ਮਰਦਾਨੇ ਨੂੰ ਪਹਿਲੇ ਸੂਹੜੇ ਦਾ ਪਾਣੀ ਪਿਲਾਇਆ ਤਾਂ ਉਸ ਨੂੰ ਹੋਸ਼ ਆਈ। ਲੋਭ ਵਿਚ ਮਰਦਾਨਾ ਜ਼ਹਿਰ ਭਰਿਆ ਪਾਣੀ ਪੀ ਗਿਆ ਸੀ। ਸਤਿ ਸੰਤੋਖ ਵਿਚ ਰਹਿ ਕੇ ਅਕਾਲ ਕਰਤਾਰ ਦੀ ਦਾਤ ਤੇ ਸਬਰ ਨਹੀਂ ਸੀ ਕੀਤਾ।

ਫਿਰ ਬਾਬਾ ਜੀ ਉਸ ਸੂਹੜੇ ਵਿਚ ਟੁੱਭੀ ਮਾਰ ਕੇ ਸਵਰਗ ਤੋਂ ਇਲਾਹੀ ਭੋਜਨ ਲੈ ਕੇ ਆਏ ਤੇ ਮਰਦਾਨੇ ਦੀ ਭੁਖ ਦੂਰ ਕੀਤੀ। ਸਤਿ ਸੰਤੋਖ ਤੇ ਸਬਰ ਨਾਲ ਮਨੁਖ ਸਹਿਜ ਅਵੱਸਥਾ ਵਿਚ ਰਹਿੰਦਾ ਹੈ। ਲੋਭ ਮੋਹ ਵਿਚ ਫਸਿਆ ਜੀਵ ਜ਼ਹਿਰ ਪੀ ਜਾਂਦਾ ਹੈ। ਗੁਰ ਸ਼ਬਦ ਵਿਚ ਲੀਨ ਗੁਰਮੁਖ ਸਦਾ ਤ੍ਰਿਪਤ ਹੁੰਦਾ ਹੈ। ਉਸ ਨੂੰ ਕੋਈ ਲੋਭ, ਲਭ ਨਹੀਂ ਛੋਹ ਸਕਦੇ। ਤ੍ਰੇਹ, ਭੁਖ ਉਸ ਦੇ ਨੇੜੇ ਨਹੀਂ ਆਉਂਦੇ।

**ਤਬ ਦੇਹੁਰੇ ਤੇ ਦੱਖਣ ਕੀ ਧਰਤੀ ਗੁਰੂ ਬਾਬਾ ਨਾਨਕੁ ਜੀ ਅਰੁ ਮਰਦਾਨਾ ਅਗਮ ਕਉ ਚਲੇ**। ਤਬ ਜਾਤੇ ਜਾਤੇ ਏਕ ਸਮੁੰਦ੍ਰ ਕਾਛਲ ਮਹਿ ਜਾਇ ਪੜੇ, ਤਹਾਂ ਜਾਇ ਪੜੇ ਜਹਾਂ ਤਾਰੇ ਕੈ ਰੇਤੁ, ਤਹਾਂ ਪਾਣੀ ਪਾਈਐ ਨਾਹੀ। ਤਬ ਮਰਦਾਨੇ ਬਾਲੂ ਰੇਤੁ ਦੇਖਿ ਕਰਿ ਕਾਹਲਿਆ ਪੜਿਆ, "ਜਿ ਹੋਵੈ ਤਾ ਏਥੈ ਬਾਬੇ ਪਾਸਹੁ ਪਾਣੀ ਮੰਗੀਐ। ਏਥੈ ਇਸੁ ਰੋਹੀ ਵਿਚਿ ਬਾਬਾ ਪਾਣੀ ਪੈਦੇ ਕਰੈਗਾ"। ਤਬ ਮਰਦਾਨੇ ਕਹਿਆ, "ਬਾਬਾ ਜੀ! ਸਲਾਮਤਿ ਤੇਰੀ ਕਿਰਪਾ ਤੇ ਭੂਖ ਪਿਆਸ ਗਈ ਹੈ, ਪਣੁ ਪਾਣੀ ਦਿਸਦਾ ਨਾਹੀ, ਜੀਉ ਥੋੜਾ ਹੋਇ ਗੈਆ ਹੈ। **ਬਡੇ ਥਲ ਰੇਤ ਕੇ ਟਿਬੇ ਇਕੈ ਨੀਹਲ ਪਣੁ ਧਰਤੀ ਸਭੁ ਰੇਤ ਕੀ,** ਤਹਾ ਪਾਣੀ ਪਾਈਐ ਨਾਹੀ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ! ਕਿਉ ਕਰਿ ਹੈ ਤੇਰਾ ਜੀਉ?" ਤਬ ਮਰਦਾਨੇ ਕਹਿਆ ਜਿ, "ਜੀ, **ਤੁਹਿ ਵਲਿ ਦੇਖਿ ਕਰਿ ਮਨੁ ਹਿੰਙਾਰਿ ਹੈ। ਪਣੁ ਜੀ ਤ੍ਰਿਖਾ ਮਲਿਆ ਹਾਂ,** ਅੰਤਿ ਆਈ ਹੈ ਗਲਿ, **ਪ੍ਰਾਨ ਹਤੁ ਹੋਦੇ ਹੈਨਿ ਬਿਨਾ ਪਾਣੀ ਤੇ"**। ਤਬ ਗੁਰੂ ਬਾਬੇ ਆਖਿਆ, "ਹੁਸੀਆਰੁ ਹੋਹੁ, ਪਾਣੀ ਭੀ ਹੋਸੀ"। ਤਬ ਗੁਰੂ ਬਾਬਾ ਅਰੁ ਮਰਦਾਨਾ ਚਲੇ ਅਗੰਮ ਨੋ, **ਟਿਬੇ ਨੀਹਲ ਲਗੇ ਭਾਲਣੇ ਪਾਣੀ ਦੀ ਨਿਮਿਤਿ।**

ਤਬ ਗਿਦੜਿ ਗੁਰੂ ਬਾਬੇ ਜੀ ਨੋ ਨਜਰਿ ਆਇ ਗਏ। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ! ਪਾਣੀ ਨਾਹੀ ਨਜਰਿ ਆਇਆ, ਪਣੁ ਪਾਣੀ ਦੀਆਂ ਨੀਸਾਂਣੀਆਂ ਨਜਰਿ ਆਈਆਂ ਹੈਂ। ਤਬ

ਗੁਰੂ ਬਾਬੇ ਥੈ ਮਰਦਾਨੇ ਬੇਨਤੀ ਕੀਤੀ ਜਿ, "ਜੀ, ਤੂੰ ਸਭੁ ਕਿਛੁ ਜਾਣਦਾ ਹੈ, **ਪਣੁ ਅੰਤ ਆਇਆ ਹੈਂ ਜੀਉ।**" ਤਬ ਗੁਰੂ ਬਾਬੇ ਨਾਨਕ ਜੀ ਦੀ ਪੈਰੀ ਪਏ ਆਇ ਕਰਿ ਗਿਦੜਿ। ਤਬ ਗੁਰੂ ਬਾਬਾ ਨਾਨਕ ਜੀ ਥੈ ਮਰਦਾਨੇ ਕਹਿਆ ਜਿ, "ਜੀ, ਏਹੁ ਕਵਣੁ ਹੈ?" ਕਹੈ, "ਮਰਦਾਨਿਆਂ! ਏਹਿ ਜੰਬੂ ਹੈ ਗਿਦੜਿ।" ਕਹੈ, "**ਜੀ ਏਹੁ ਵਡਾ ਅਚਰਜੁ ਹੈ** ਜਿ ਏਹਿ ਆਂਇ ਪੈਰੀ ਪਏ ਹੈਨਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪਰਮੇਸੁਰ ਦੇ ਹੁਕਮਿ ਵਿਚਿ ਏਹਿ ਆਏ ਹੈਨਿ"। ਤਬ ਗੁਰੂ ਬਾਬੇ ਨਾਨਕ ਜੀ, ਕਹਿਆ ਜਿ, "ਹੋ ਦੀਪ ਪਤੀ! ਪਾਣੀ ਭੀ ਕਿਸੀ ਜਾਹਗਾ ਹੈ?" ਤਬ ਗੁਰੂ ਬਾਬੇ ਕੈ ਆਗੈ ਹੋਇ ਕਰਿ ਪਸਚਮ ਕੁੰਟ ਦੀ ਤਰਫ ਹੋਇ ਚਲਿਆ ਏਕੁ ਗਿਦਿੜੁ। ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆਂ! ਗਿਦੜਿ ਸਿਆਣੇ ਨੀ, **ਏਸੇ ਗਿਦੜ੍ਹਿ ਦੈ ਮਗਰਿ ਚਲੁ ਜਾਹਾ"** ਕਹੈ, "ਜੀ, ਭਲਾ ਹੋਵੈ"। ਤਦ ਉਸ ਹੀ ਗਿਦੜ ਕੈ ਪਾਛੈ ਚਲੇ। ਜਾਤੇ ਜਾਤੇ ਅਗੈ ਗਿਦੜੁ ਚਲਿਆ ਜਾਇ ਪੀਛੈ ਪੀਛੈ ਮਰਦਾਨਾ ਅਰੁ ਗੁਰੂ ਬਾਬਾ ਚਲੇ ਜਾਹਿ। ਤਬ **ਓਹੁ ਗਿਦੜੁ ਏਕ ਨੀਹਲ ਘਠਰ ਮਹਿ ਜਾਇ ਵੜਿਆ**। ਉਸ ਕੈ ਆਸ ਪਾਸ ਟਿਬੇ ਹੈ, ਚਉਗਿਰਦ ਬਡੇ ਊਚੇ ਟਿਬੇ, ਤਿਨ ਕੈ ਬੀਚਿ ਖਗ ਡੂੰਘਾ ਨੀਹਲੁ ਘਠਰੁ, **ਉਸੁ ਵਿਚਿ ਦੁਇ ਸੂਹੜੈ ਪਾਣੀ ਕੇ ਥੇ।** ਇਕਸੁ ਸੂਹੜੇ ਨੋ ਗਿਦੜੁ ਸੁੰਘਿ ਕੈ ਅਰੁ ਬਾਬੇ ਜੀ ਕੰਉ ਸਿਰੁ ਨਿਵਾਇ ਕਰਿ ਫਿਰਿ ਨਿਕਲਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ! ਏਹਿ ਗਿਦੜਿ ਸਿਆਨੈ ਹੈਨੀ। **ਅਸਾ ਨੋ ਪਾਣੀ ਵੇਖਾਲਿ ਗਏ**, ਪਰੁ ਮਰਦਾਨਿਆਂ! ਏਹਿ ਜੀ ਇਕੁ ਛਪੜੀ ਸਿੰਘਿ ਗੈਆ ਅਤੈ ਏਹੁ ਨ ਸਿੰਘਿਅਸੁ, ਏਹੁ ਕੀ ਕਰਿ ਗੈਆ?" ਕਹੈ, "ਜੀ, ਏਹੁ ਗਲਿ ਤੂ ਜਾਣਹਿ, ਮੈ ਕਿਆ ਜਾਣਾ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ! **ਅਹਿ ਜਿ ਨਾਹੀ ਸੁ ਸਿੰਘਿਆਂ ਸੂਹੜਾ ਸੁ ਏਹੁ ਕਉੜਾ ਹੋਇਗਾ**। ਅਤੈ ਜਿ ਸਿੰਘਿਆ ਹੈਸੁ ਪਾਣੀ ਸੋ ਮਿਠਾ ਹੋਵੀਗਾ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆਂ! ਪੀਊ ਐਦੁ ਪਾਣੀ ਜੇਹੜਾ ਸੂਹੜਾ ਸਿੰਘਿਆਂਨ"। ਤਬ ਮਰਦਾਨੇ ਕਿਤਨਿਆਂ ਦਿਨਾਂ ਪਿਛਹੁ ਪਾਣੀ ਪੀਤਾ। ਤਬ ਫੇਰਿ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਪਾਣੀ ਜਿ ਹੈ ਸੁ ਸਚਖੰਡਿ ਕਾ ਹੈ, **ਐਸੁ ਜਹਾਨ ਵਿਚਿ ਏਹਾ ਪਾਣੀ ਨਾਹੀ ਕਦੇ ਪੀਤਾ**। ਪਣੁ ਜੀ ਇਸੁ ਸੂਹੜੇ ਦਾ ਪਾਣੀ ਨ ਚਖਿਓ, ਜਿ ਕੇਹਾ ਹੈ।" ਤਬ ਗੁਰੂ ਬਾਬੇ ਜੀ ਆਖਿਆਂ ਜਿ, "ਮਰਦਾਨਿਆਂ! ਅਸੀ ਕਿਛੁ ਜਾਣਦੇ ਨਾਹੀ। ਪਣੁ ਜਿ ਗਿਦੜੀ ਦਸਿਆ ਹੈ ਸੋਈ

ਅਸਾਂ ਤੁਧ ਨੋ ਦਸਿਆ ਹੈ।" ਕਹੈ, "ਏਹੁ ਮਿਠਾ ਹੈ ਕਿ ਨਾ?" ਕਹੈ, "ਬਾਬਾ ਜੀ! ਏਹੁ ਮਿਠਾ ਹੈ"। ਕਹੈ, "ਪਿਛੁ ਛਡਿ ਏਸ ਦਾ ਖਿਆਲ ਕਿ ਜਾਪੈ ਕੇਹਾ ਹੈ ਏਹੁ ਪਾਣੀ"। ਤਬ ਮਰਦਾਨੇ ਕਹਿਆ ਜਿ,"ਬਾਬਾ ਜੀ ਸਲਾਮਤਿ! ਤੂੰ ਸਭੁ ਕਿਛੁ ਜਾਣਦਾ ਹੈਂ, ਪਣੁ ਜੀ ਮੇਰੈ ਜੀ ਧੋਖਾ ਰਹੈਗਾ ਏਸੁ ਪਾਣੀ ਦਾ, ਜਿ, ਦੇਖਾਂ ਏਸੁ ਦਾ ਸੁਆਦੁ ਕੇਹਾ ਹੈ"। ਤਬ ਗੁਰੂ ਬਾਬੇ ਜੀ ਆਖਿਆ, **"ਤੇਰਾ ਜੀਉ ਹੈ ਤਾਂ ਚਖਿ ਦੇਖੁ"।** ਤਬ ਮਰਦਾਨੇ ਸੋ ਚਾਖਿਆ, ਮੁਖਿ ਲਾਇਆ, ਸੋ "ਹਾਇ! ਹਾਇ!" ਕਰਿ ਉਠਿਆ। ਤਬ ਗੁਰੂ ਬਾਬੇ ਜੀ ਕਹਿਆ ਜਿ, "ਏਹੁ ਮਰਦਾਨਿਆ! ਕਿ ਹੋਇਓ?" ਕਹੈ, "ਜੀ, **ਜਿਹਬਾ ਛਾਲੇ ਪੈ ਗਏ, ਏਹੁ ਪਾਣੀ ਕਉੜਾ ਹੈ**" ਤਬ ਗੁਰੂ ਬਾਬੇ ਜੀ ਆਖਿਆਂ ਜਿ, "ਫੇਰਿ **ਉਸੁ ਸੂਹੜੇ ਮਿਠਾ ਚਾ ਪਾਣੀ ਪੀਉ,** ਜਿ ਜਿਹਬਾ ਚੰਗੀ ਹੋਇ ਜਾਇ"। ਤਬ ਮਰਦਾਨੇ ਫੇਰਿ ਉਸਿ ਸੂਹੜੇ ਦਾ ਪਾਣੀ ਪੀਤਾ ਤਬ ਸੀਤਲੁ ਹੋਇ ਗੈਆ। ਤਬ ਮਰਦਾਨੇ ਆਖਿਆ ਜਿ, "ਗੁਰੂ ਬਾਬਾ ਜੀ ਸਲਾਮਤਿ! ਜਿਚਰੁ ਪਾਣੀ ਨ ਸੀਓ ਪੀਦਾ ਤਿਚਰੁ ਭੁਖ ਨ ਸੀਆ **ਹੁਣ ਪਾਣੀ ਪੀਂਦਿਆਂ ਹੀ ਨਾਲਿ ਭੁਖ ਜਾਗਿ ਆਈ"।** ਤਬ ਗੁਰੂ ਬਾਬੇ ਨਾਨਕ ਕਹਿਆ ਜਿ ਮਰਦਾਨਿਆ! **ਖਰੀ ਭੁਖ ਲਗੀ ਹੀ?**" ਕਹੈ, "ਜੀ, ਖਰੀ ਭੁਖ ਲਗੀ ਹੈ"। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਮਰਦਾਨਿਆ! ਪਿਛੁ ਤੂੰ ਏਹਿ ਮੇਰੇ ਬਸਤ੍ਰ ਪਕੜਿ ਕਰਿ ਖੜਾ ਹੋਹੁ, ਹੰਉ ਨਾਵ ਨਿਕਲਾ"। ਤਬ ਗੁਰੂ ਬਾਬਾ ਜੀ ਬਸਤ੍ਰ ਛਡਿ ਕਰਿ ਉਸੁ ਛਪੜੀ ਵਿਚ ਨਾਵਣ ਵੜਿਆ। ਤਬ ਜਿਉ ਗੁਰੂ ਬਾਬੇ ਟੁਬਕੀ ਮਾਰੀ ਤਿਵ ਵਿਚਿ ਹੀ ਰਹਿਆ, ਫੇਰ ਨਾ ਨਿਕਲਿਓ। ਮਰਦਾਨਾ ਖੜਾ ਵੇਖੇ, ਜਿ ਹੁਣਿ ਬਾਬਾ ਨਿਕਲਦਾ ਹੈ। ਘੜੀ ਕੁ ਗੁਜਰੀ ਤਬ ਮਰਦਾਨੇ ਜਾਨਿਆ ਜਿ, "**ਬਾਬਾ ਨਾਨਕੁ ਸੁਖਿ ਨਾ ਰਹਿਆ,** ਜਿ ਏਚਰੁ ਤੀਕ ਛਪੜੀ ਵਿਚਿ ਰਹਿਆ"। **ਘੜੀ ਗੁਜਰੀ, ਮੁਹਤੁ ਗੁਜਰਿਆ,** ਆਖਿਓਸੁ ਜਿ, "ਏ ਪਰਮੇਸੁਰ! ਸਾਹਿਬੁ ਮੇਰਾ ਗੁਪਤੁ ਹੋਇ ਗੈਆ ਜਿਸਦੈ ਜੋਰਿ ਹੰਉ ਰਹਦਾ ਥੀ, ਦਿਖਾ ਹੰਉ ਜਿ ਜਾਉ ਸਿ ਕਿਸੁ ਜਾਹਗਾ ਬਾਬੇ ਕੰਉ ਢੂਢਣਿ ਜਾਉ?" ਤਬ ਮਰਦਾਨੇ ਆਖਿਆ, "ਪਹਿਲਾ ਤਾ ਏਹੁ ਛਪੜੀ ਹੀ ਸੋਧਾਂ ਮਤੁ ਥਲੈ ਬੈਠਾ ਹੋਇ ਅਤੈ ਜੇ **ਏਹ ਛਪੜੀ ਅਗਾਹ ਹੈ** ਅਤੈ ਬਾਬਾ ਨਾਨਕੁ ਡੂਬਿ ਗੈਆ ਹੈ ਤਾਂ ਹੰਉ ਭੀ ਏਸੈ ਵਿਚਿ ਡੁਬਾਂ ਹੁਣਿ ਮੇਰਾ ਕਿਤੁ ਕਰਮਿ ਹੈ ਰਹਿਆ"। ਤਬ ਓਸੇ ਵਿਚਿ ਪੈਆ ਮਰਦਾਨਾ। ਤਬ ਮਰਦਾਨੇ ਨੋ ਗਲਿ ਆਇਆ ਪਾਣੀ ਉਹੁ ਛਪੜੀ ਦਾ। ਤਬ ਮਰਦਾਨਾ ਢੂਢਿ ਨਿਕਲਿਆ ਛਪੜੀ। ਤਬ ਮਰਦਾਨੇ ਆਖਿਆ ਜਿ, "ਵਡਾ ਕਹਰੁ ਕੀਤਾ ਬਾਬੇ ਮੈ ਨਾਲਿ ਕੁ ਜਾਹਗਾ ਛਡਿ

ਗੈਆ, ਜੇ ਤਾ ਡੁਬਾ ਹੈ ਤਾ ਏਸੇ ਛਪੜੀ ਵਿਚਿ ਹੋਵੈ, ਪਣੁ ਬਾਬਾ ਮੈ ਥਾਂਵਹੁ ਖੇਲੁ ਕਰਿ ਗੈਆ"। **ਤਬ ਮਰਦਾਨਾ ਲਗਾ ਬੋੜਾ ਮਾਰਿ ਮਾਰਿ ਰੋਵਣੇ** ਜਿ, "ਮੇਰਿਆ ਬਾਬਲਾ! **ਮੈਨੋ ਕੁਥਾਂਇ ਛਡਿ ਜਾਂਦਿਆ**। ਬਾਬਾ ਜੀ! **ਹੁਣਿ ਮੇਰਾ ਕਵਣੁ ਹਾਲੁ?** ਹੰਉ ਕਿਥੈ ਪਾਂ? ਤੁਧ ਨਾਲਿ ਸੀ ਤਾਂ ਜਾਣਦਾ ਸਾ, ਕਈ ਨਗਰਿ ਕਈ ਸਹੰਸਰ ਸਹਰ, ਕਈ ਦੇਸ, ਕਈ ਸਜਣ ਮਿਤ੍ਰ, ਕੁਟੰਬ, ਮਾਤਾ ਪਿਤਾ ਸਰਬ ਸੁਖ ਮੇਰੈ ਸਾਥਿ ਹੈਨਿ, ਬਾਬਾ! ਹੰਉ ਕਿਆ ਕਰੀ? **ਮੇਰਿਆ ਬਾਬਲਾ ਉਜਾੜਿ ਛਡਿ ਦਿਆ ਮੈ ਕਿਥੈ ਪਾਂ**? ਬਾਬਾ!" ਤਬ ਏਤਨੇ ਮਰਦਾਨੇ ਦੇ ਰੋਵਣੇ ਨਾਲਿ ਬਾਬਾ ਓਸੇ ਛਪੜੀ ਵਿਚਹੁ ਨਿਕਲਿ ਆਇਆ। ਤਬ ਹਥਾਂ ਉਪਰਿ ਮੈਦੇ ਦਾ ਧ੍ਰਗੜ ਅਤੈ ਹਲਵਾ ਖੰਡੁ ਦਾ ਲੈਦੋ ਆਇਆ। **ਮਰਦਾਨਾ ਡਡਿਆਇ ਕਰਿ ਬਾਬੇ ਦੇ ਗਲਿ ਚੰਬੜਿਆ** ਜਿ, "ਬਾਬਾ ਜੀ! ਬਾਬਾ ਜੀ! ਬਾਬਾ ਜੀ! ਤੂੰ ਮੈਨੂੰ ਕਿਥੈ ਛਡਿ ਗੈਆ ਸਹਿ ਜੀ, **ਤੁਧ ਬਾਝਹੁ ਮੇਰਾ ਕਵਣੁ ਹੈ ਜੀ**"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਤੇਰਾ ਲੈਆ ਅਰੁ ਤੇਰੀ ਭੁਖ ਦਾ ਲੈਆ ਹੰਉ ਦਰਗਾਹ ਗੈਆ ਸਾਂ, ਘਣੇ ਸਾਦੁ ਸਾਲਣੇ ਲੈ ਆਵਾ ਹਾਂ, ਪਣੁ ਤੇਰੇ ਰੋਵਣੇ ਦੈ ਵਾਸੈਤ ਝਬ ਹਲਵਾ ਰੋਟੀਆਂ ਲੈ ਆਇਆ ਹਾ, ਤੂ ਖਾਹਿ"। ਤਬ ਮਰਦਾਨੇ ਆਖਿਆ ਜਿ, "ਜੀ ਭਲਾ ਹੋਵੇ"। ਮਰਦਾਨੇ ਹਥ ਅਡੇ। ਬਾਬੇ ਮਰਦਾਨੇ ਦਿਆ ਹਥਾ ਉਪਰਿ ਹਲਵਾ ਰੋਟੀ ਰਖੇ। ਮਰਦਾਨੇ ਆਖਿਆ, "ਹਾ ਹਾ ਜੀ, ਹਥ ਜਲਿ ਗਏ ਜੀ!" ਤਬ ਫੇਰਿ ਬਾਬੇ ਹਥ ਉਪਰਿ ਲਏ ਧ੍ਰਗੜ ਹਲਵਾ। ਬਾਬੇ ਕਹਿਆ, "ਮਰਦਾਇਆ! ਤੂੰ ਸਟਣ ਲਗਾ ਸਹਿਜੇ ਸਟਦੋਹੁ ਤਾਂ ਵਡਾ ਕਹਰੁ ਕਰਦਹੁ ਅੰਨੁ ਨਫਤਿ ਹੋਇ ਜਾਂਦਾ ਜਹਾਨ ਤੀ, **ਪਣੁ ਤੂੰ ਹੁਣਿ ਮੇਰਿਆਂ ਹੱਥਾਂ ਉਪਰਿ ਖਾਹਿ**"। ਤਬ ਮਰਦਾਨੇ ਕਹਿਆ ਜਿ, "ਜੀ ਹੰਉ ਤੇਰਿਆਂ ਹੱਥਾਂ ਉਪਰਿ ਜੇਵ ਨਾਹੀ ਸਕਦਾ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! **ਏਹੁ ਕੁਦਰਤੀ ਖਾਣਾ ਦਰਗਾਹ ਦਾ ਹੈ, ਭੁੰਇ ਨਾਹੀ ਰਖਣਾ ਤੂੰ ਮੇਰਿਆਂ ਹਥਾਂ ਉਪਰਿ ਖਾਹਿ।**" ਤਬ **ਮਰਦਾਨੇ ਨੋ ਗੁਰੂ ਬਾਬੇ ਜੇਵਾਇਆ,** ਜੇਵਾਇ ਕਰਿ ਪਾਣੀ ਪੀਆਇ ਕਰਿ ਫੇਰਿ ਸਾਥਿ ਲੈ ਚਲਿਆ ਗੁਰੂ ਬਾਬਾ ਨਾਨਕੁ।

ਮਿਹਰਬਾਨ ਵਾਲੀ ਜਨਮ ਸਾਖੀ,
੧੧੩-੧੧੫

ਸੰਤੋਖ
sãtokh

ਤਬ ਦੇਹੁਰੇ ਤੇ ਦੱਖਣ ਕੀ ਧਰਤੀ ਗੁਰੂ ਬਾਬਾ ਨਾਨਕੁ ਜੀ ਅਰੁ ਮਰਦਾਨਾ ਅਗਮ ਕਉ ਚਲੇ

tab dehure te dakkhaṇ kī tàrtī gurū bābā nānak jī ar mardānā a'gam kɔ čale

ਬਡੇ ਥਲ ਰੇਤ ਕੇ ਟਿਬੇ ਇਕੈ ਨੀਹਲ ਪਣੁ ਧਰਤੀ ਸਭੁ ਰੇਤ ਕੀ
baḍe thal ret ke ṭibbe ikkɛ nīhal paṇ tàrtī sáb ret kī

ਤੁਹਿ ਵਲਿ ਦੇਖਿ ਕਰਿ ਮਨੁ ਹਿੰਝਾਰਿ ਹੈ
tuhɛ wal dekh kar man hĩjàr hɛ

ਪਣੁ ਜੀ ਤ੍ਰਿਖਾ ਮਲਿਆ ਹਾਂ
paṇ jī trikhā maliā hā̃

ਪ੍ਰਾਨ ਹਤੁ ਹੋਦੇ ਹੈਨਿ ਬਿਨਾ ਪਾਣੀ ਤੇ
prān hat hode hɛn binā pāṇī te

ਟਿਬੇ ਨੀਹਲ ਲਗੇ ਭਾਲਣੇ ਪਾਣੀ ਦੀ ਨਿਮਿਤਿ
ṭibbe nīhal lage pà̄lṇe pāṇī dī nimit

ਪਣੁ ਅੰਤ ਆਇਆ ਹੈਂ ਜੀਉ
paṇ ãt āiā hɛ̃ jīo

ਜੀ ਏਹੁ ਵਡਾ ਅਚਰਜੁ ਹੈ
jī é waḍḍā ačarj hɛ

ਏਸੇ ਗਿਦੜਿ ਦੈ ਮਗਰਿ ਚਲੁ ਜਾਹਾ
ese giddaṛ dɛ magar čal jāhā

ਏਕ ਨੀਹਲ ਘਠਰ ਮਹਿ ਜਾਇ ਵੜਿਆ
ek nīhal kàṭhar mɛ́ jāe waṛiā

ਉਸੁ ਵਿਚਿ ਦੁਇ ਸੂਹੜੈ ਪਾਣੀ ਕੇ ਥੇ
us wič due sū́ṛɛ pāṇī ke the

ਅਸਾ ਨੋ ਪਾਣੀ ਵੇਖਾਲਿ ਗਏ
asā no pāṇī wekhāl gae

ਅਹਿ ਜਿ ਨਾਹੀ ਸੁ ਸਿੰਘਿਆਂ ਸੂਹੜਾ ਸੁ ਏਹੁ ਕਉੜਾ ਹੋਇਗਾ
ɛ́ je nāhī so sĩ́giā̃ sū́ṛā so eho kɔṛā hoegā

ਐਸੁ ਜਹਾਨ ਵਿਚਿ ਏਹਾ ਪਾਣੀ ਨਾਹੀ ਕਦੇ ਪੀਤਾ
ɛs jahān wič ehā pāṇī nāhī kade pītā

ਤੇਰਾ ਜੀਉ ਹੈ ਤਾਂ ਚਖਿ ਦੇਖੁ
terā jīo hɛ tā̃ čakh dekh

ਜਿਹਬਾ ਛਾਲੇ ਪੈ ਗਏ
jébā čhāle pɛ gae

ਏਹੁ ਪਾਣੀ ਕਉੜਾ ਹੈ
é pāṇī kɔṛā hɛ

ਉਸੁ ਸੂਹੜੇ ਮਿਠਾ ਚਾ ਪਾਣੀ ਪੀਉ
us sū́ṛe miṭṭhā čā pāṇī pīo

ਹੁਣ ਪਾਣੀ ਪੀਂਦਿਆਂ ਹੀ ਨਾਲਿ ਭੁਖ ਜਾਗਿ ਆਈ
huṇ pāṇī pĩdiā̃ hī nāl pùkh jāg āī

ਖਰੀ ਭੁਖ ਲਗੀ ਹੀ

kharī pùkh laggī hī

ਬਾਬਾ ਨਾਨਕੁ ਸੁਖਿ ਨਾ ਰਹਿਆ
bābā nānak sukh nā rέā

ਘੜੀ ਗੁਜਰੀ, ਮੁਹਤੁ ਗੁਜਰਿਆ
kàrī gujrī muhat gujriā

ਏਹ ਛਪੜੀ ਅਗਾਹ ਹੈ
é čhappaṛī agá hɛ

ਤਬ ਮਰਦਾਨਾ ਲਗਾ ਬੋੜਾ ਮਾਰਿ ਮਾਰਿ ਰੋਵਣੇ
tab mardānā laggā boṛā mār mār rowṇe

ਮੈਨੋ ਕੁਥਾਂਇ ਛਡਿ ਜਾਂਦਿਆ
mɛno kuthā̃e čhaḍ jā̃diā
ਹੁਣਿ ਮੇਰਾ ਕਵਣੁ ਹਾਲੁ
huṇ merā kawaṇ hāl

ਮੇਰਿਆ ਬਾਬਲਾ ਉਜਾੜਿ ਛਡਿ ਦਿਆ ਮੈ ਕਿਥੈ ਪਾਂ
meriā bāblā ujāṛ čhaḍ diā mɛ̃ kitthɛ pā̃

ਮਰਦਾਨਾ ਡਡਿਆਇ ਕਰਿ ਬਾਬੇ ਦੇ ਗਲਿ ਚੰਬੜਿਆ
mardānā ḍaḍiāe kar bābe de gal čā̃bṛiā

ਤੁਧ ਬਾਝਹੁ ਮੇਰਾ ਕਵਣੁ ਹੈ ਜੀ
túd bájɔ merā kawaṇ hɛ jī

ਪਣੁ ਤੂੰ ਹੁਣਿ ਮੇਰਿਆਂ ਹੱਥਾਂ ਉਪਰਿ ਖਾਹਿ
paṇ tū̃ huṇ meriā̃ hatthā̃ upar khāe

ਏਹੁ ਕੁਦਰਤੀ ਖਾਣਾ ਦਰਗਾਹ ਦਾ ਹੈ
é kudartī khāṇā dargá dā hɛ

ਭੁੰਇ ਨਾਹੀ ਰਖਣਾ ਤੂੰ ਮੇਰਿਆਂ ਹਥਾਂ ਉਪਰਿ ਖਾਹਿ
pòe nāhī rakkhaṇā tū̃ meriā̃ hatthā̃ upar khāhe

ਮਰਦਾਨੇ ਨੋ ਗੁਰੂ ਬਾਬੇ ਜੇਵਾਇਆ
mardāne no gurū bābe jewāiā

**ਸੰਤੋਖ** sãtokh

ਨਾਂਵ ਪੁਲਿੰਗ
ਸਬਰ, ਸਹਿਜ

**ਸੰਜਮ ਤੇ ਸੰਤੋਖ ਵਿਚ ਸਤਿਗੁਰੂ ਦੀ ਅਰਾਧਨਾ**
sãjam te sãtokh wič satgurū dī arádnā

ਕਰਤਾਰਪੁਰ ਵਿਚ ਬਾਬਾ ਨਾਨਕ ਜੀ ਗ੍ਰਹਸਤਿ ਵਿਚ ਰਹਿਣ ਲਗ ਪਏ। ਸਾਰਾ ਪਰਿਵਾਰ ਨਾਲ ਸੀ। ਉਹਨਾਂ ਨੂੰ ਸੰਸਾਰ ਦੀਆਂ ਸਾਰੀਆਂ ਲੋੜਾਂ ਸਨ। ਉਹ ਵੀ ਪੂਰੀਆਂ ਕਰਨੀਆਂ ਸਨ। ਆਪਣੇ ਕਰਤਾਰ ਨਾਲ ਸੁਰਤਿ ਵੀ ਜੋੜਨੀ ਸੀ। ਬਾਬਾ ਜੀ ਆਪਣੇ ਅਗਮ ਅਗੋਚਰ ਸਾਹਿਬ ਦੀ ਪ੍ਰੀਤ ਵਿਚ ਨਿਰਾਲਮ ਸਨ। ਉਹਨਾਂ ਨੇ ਗੁਰ ਸ਼ਬਦ ਰਾਹੀਂ ਵਿਆਖਿਆ ਕੀਤੀ ਕਿ ਮੇਰੀ

ਮਾਤਾ ਮੈਨੂੰ ਕਦੀ ਵੀ ਮੇਰਾ ਕਰਤਾਰ ਨਾ ਭੁੱਲੇ। ਉਹ ਕਰਣ ਕਰਾਵਣਹਾਰ ਸਦਾ ਮੇਰੀ ਸੁਰਤਿ ਵਿਚ ਰਹੇ। ਇਸ ਸੰਸਾਰ ਵਿਚ ਹੁੰਦਿਆਂ ਵੀ, ਇਸ ਦੇ ਕਾਰ ਵਿਹਾਰ ਚਲਾਉਂਦਿਆਂ ਵੀ ਕਾਦਰ ਦੀ ਕੁਦਰਤ ਅੱਖੋਂ ਉਹਲੇ ਨਾ ਹੋਵੇ। ਉਸ ਸੱਚੇ ਤੇ ਸੁੱਚੇ ਸਾਹਿਬ, ਉਸ ਨਿਰਾਲਮ, ਅਪਰੰਪਰ ਕਾਦਰ ਦੀ ਯਾਦ ਸਦਾ ਕਾਇਮ ਰਹੇ। ਉਸ ਦੇ ਨਾਮ ਦੇ ਸਿਮਰਨ ਵਿਚ ਇਹ ਜੀਵਨ ਬਿਤਾਇਆ ਜਾਏ। ਸੰਜਮ ਤੇ ਸੰਤੋਖ ਵਿਚ ਸਤਿਗੁਰੂ ਦੀ ਆਰਾਧਨਾ ਵਿਚ, ਕਰਤਾਰ ਦੇ ਸਿਮਰਨ ਵਿਚ ਮਨੁਖ ਸਦਾ ਸੁਖੀ ਰਹਿੰਦਾ ਹੈ। ਆਪਣੇ ਪ੍ਰੀਤਮ ਨਾਲ ਜੁੜਦਾ ਹੈ।

**ਤਬ ਗੁਰੂ ਬਾਬਾ ਨਾਨਕੁ ਜੀ; ਮੂਲੇ ਦੇ ਘਰ ਥੀ ਰਮਤੇ ਰਮਤੇ ਕਰਤਾਰ ਪੁਰਿ ਗ੍ਰਹ ਕੇ ਵਿਖੇ ਆਇ ਟਿਕਿਆ**। ਤਬ ਇਸਤ੍ਰੀ, ਪੁਤਾਂ, ਧੀਆਂ ਨੋ ਗੁਰੂ ਬਾਬਾ ਲਾਗਾ ਦਿਲਾਸਾ ਦੇਵਣੇ। ਜਿਉ ਜਿਉ ਮਾਤਾ ਕਿਛੁ ਮੰਗੈ, ਤਿਉ ਤਿਉ **ਮਾਤਾ ਨੋ ਵਸਤੁ ਅਣਾਇ ਮਿਲੇ**। ਤਜ ਕਿਛੁ ਇਸਤ੍ਰੀ ਮੰਗੈ, ਵਸਤੁ ਖਾਣ, ਪੀਣ, ਪੈਨਣ, ਖਿਲਾਵਣੇ ਕੀ, ਦੇਵਣੇ ਦੀ, ਤਾ ਓਸਨੂੰ ਭੀ ਆਣਿ ਮਿਲੈ। ਬਾਬਾ ਗ੍ਰਿਹਸਤ ਵਿਚਿ ਟਿਕਿਆ। ਲਾਗਾ ਗ੍ਰਿਹਸਤ ਕਿਆ ਆਦਮੀਆਂ ਨੋ ਮੁਹਿ ਲਾਵਣ। **ਤਾਂ ਸਭਨੀ ਜੀਆ ਜੀਉ ਧਰਿਆ**। ਪੁਤ੍ਰੀ, ਭਿਰਾਈ, ਭੈਣੀ, ਮਾਤਾ, ਪਿਤਾ, ਸਭਨਾ ਜਾਤਾ, ਜਿਤਨੇ ਸੇ, ਜੁ ਹੁਣੁ ਰਲਿਆ ਹੈ ਅਸਾ ਨਾਲਿ। ਤਾਂ ਸਭਿ ਆਵਨਿ। ਬਹਨਿ, ਬਾਤਾਂ ਭੀ ਕਰਨਿ। ਮੰਗਣਾ ਹੋਇ, ਸੁ ਮੰਗਿ ਭੀ ਲੈਨਿ। ਗੁਰੂ ਬਾਬਾ ਨਾਨਕੁ, ਬਾਰਹੁ ਭੋਲੜਾ ਭਾਲੜਾ ਹੋਇ ਬੈਠਾ, ਜਿ ਕੋਈ ਕਿਹੁ ਆਖੈ, ਸਿ ਮੰਨਿ ਲਏ। ਅਤੈ ਅਜਾਣੁ ਹੋਇ ਕੈ ਪੁਛੇ, ਜਿ ਅਹਿ ਗਲ ਕਿਉ ਕਰਿ ਹੋਂਦੀ ਹੈ? ਸੁ ਬਾਈ ਹੋਇ ਕੈ **ਲਗਾ ਸੈਸਾਰ ਦੀਆਂ ਪਰਕਿਰਤਿ ਦੀਆਂ ਗਲਾ ਪੁਛਣੈ**। ਭਾਵੜਾ ਲੋਕਾਂ ਨੂੰ ਲਗੈ, ਗਲਾ ਜਿ ਖੁਸਾਮਦੀ ਦੀਆਂ ਲੋਕਾਂ ਨਾਲਿ ਕਰੈ। ਜਿ ਅਹਿ ਗਲ ਏਵ ਕੀਚੈ ਜੀ। ਅਹਿ ਗਲਿ ਏਵ ਕੀਚੈ। ਅਹਿ ਏਵ ਗਲਿ ਹੋਵੈ, ਤਾਂ ਭਲੀ ਹੋਵੈ ਜੀ। ਲਗੈ ਸੈਸਾਰ ਪ੍ਰਕਿਰਤਿ ਸੁਣਾਵਣ, ਸਮਝਾਵਣ ਲੋਕ ਗੁਰੂ ਬਾਬੇ ਨਾਨਕ ਜੀ ਕਉ। ਗੁਰੁ ਬਾਬਾ ਜਿਉ ਜਿਉ ਅਜਾਣੁ ਹੋਇ ਕਰਿ ਪੁਛੇ, ਲਿਬਾਸੀ ਗਲਾ ਲਗੇ ਕਰਣ। ਜਿ ਅਹਿ ਗਲ ਏਵ ਕੀਚੇ ਜੀ, ਭਲਾ ਹੈ। ਅਹਿ ਐਵ ਨਾਹੀ ਜੀ ਕਰਣੀ। ਸੁ ਗੁਰੂ ਬਾਬਾ ਮਾਤਾ ਦਾ ਆਖਿਆ, ਕਦੇ ਕਾਈ ਗਲ ਸੁਣਦਾ। ਸੁ ਗੁਰੂ ਬਾਬਾ ਅਠੇ ਹੀ ਪਹਰ ਕੀਰਤਨੁ ਕਰਦਾ, ਸਵਦੋ ਕਦੇ ਨਾਹੀ। ਸੁ ਭੋਲੀ ਮਾਤਾ ਇਕ ਦਿਨ ਗੁਰੂ ਬਾਬੇ ਨੋ ਜਾਇ ਕਰਿ ਕਹਦੀ ਹੈ, ਜਿ "ਬੇਟਾ ਜੇ ਤੂ ਮੇਰਾ ਪੁਤ੍ਰ ਹੈ, ਤਾਂ ਬੇਟਾ ਹਉ ਤੇਰੀ ਮਾਤਾ

ਹਾਂ। ਤੂੰ ਐਤਨਾ ਆਖਿਆ ਮੇਰਾ ਮੰਨਿ, ਜਿ ਇਕੁ ਪਹਰੁ ਤੂ ਸੁਤਾ ਕਰਿ। ਅਤੇ ਬੇਟਾ ਤੇਰੀਆਂ ਅਖੀ ਲਾਲ ਹੋਇ ਰਹੀਆ ਹੈਨਿ, ਓਣੀਦ੍ਰੇ ਦੀਆ ਮਾਰੀਆ। ਬੇਟਾ ਇਕੁ ਝਟੁ ਪਹਰ ਤੂ ਸਵਹਿ, ਚੁਪ ਕਰਿ ਕਰਿ। ਇਕ ਬਿੰਦਕ ਸਉ, ਮੇਰਾ ਬੇਟਾ। ਅਹਿ ਸਬਦ ਉਪਦੇਸ ਦੇ ਆਖਹਿ ਮੂਲੇ ਨਾਹੀ ਅਤੇ ਵੇਕੁ ਭੀ ਮੂਲੇ ਨਾਹੀ ਬੇਟਾ। ਤੂ ਬਿੰਦਕ ਟਿਕੁ ਸਉ, ਮੇਰਾ ਬੇਟਾ। **ਹੰਉ ਵਾਰੀ ਤੁੱਧ ਵਿਟਹੁ**। ਏਤਨਾ ਮੇਰਾ ਆਖਿਆ ਭਿ ਮੰਨਿ ਹੰਉ ਤੇਰੀ ਮਾਉ ਹਾਂ। ਤਾਂ ਤੂ ਇਕੁ ਝਟੁ ਸਬਦ ਆਖਣਹੁ ਰਹੁ, ਜਿ ਤੂ ਬਿੰਦਕ ਸੁਖਾਲਾ ਹੋਵਹਿ, ਮੇਰਾ ਪੁਤ੍ਰ"। ਤਬ ਗੁਰੂ ਬਾਬਾ ਨਾਨਕੁ ਥੋੜਾ ਹੀ ਮੁਸਕਾਇ ਕਰਿ ਬੋਲਿਆ, "ਅਖੈ ਮਾਈ ਤੂ ਮੈਨੋ ਸੁਖੁ ਦੇਣੇ ਕੇ ਕਿਨਾ ਸਵਾਲਦੀ ਹੈ, ਅਤੇ ਆਖਣਹੁ ਚੁਪ ਕਰਾਇਦੀ ਹੈ"। ਅਖੈ, ਆਹੋ ਬੇਟਾ **ਜੇ ਤੂ ਆਖਣਹੁ ਰਹਹਿ, ਤਾ ਸੁਖਾਲਾ ਹੋਵਹਿੰ**"। ਅਖੈ, ਜੇ ਉਹ ਚੁਪ ਕੀਤੀ, ਅਤੈ ਆਖਣਹੁ ਰਹਿਆ, ਜੇ ਹਉ ਮਰਿ ਜਾਗ, ਤਾਂ ਤੂ ਸੁਖਾਲੀ ਹੋਵਹਿਗੀ?" ਤਬ ਮਾਤਾ ਆਖਿਆ ਜਿ, "ਬੇਟਾ ਹੰਉ ਤੇਰੇ ਸੁਖੁ ਦੇ ਵਾਸਤੇ ਏਹੁ ਗਲ ਆਖਦੀ ਹਾਂ। **ਬੇਟਾ ਜਿਤ ਗਲ ਤੂ ਸੁਖਾਲਾ ਹੋਵਹਿ, ਸਾਈ ਗਲ ਕਰਿ**। ਬੇਟਾ ਤੂ ਜੀਵਦਾ ਕਿਤੁ ਗਲ ਹੈ? ਅਤੇ ਮਰਦਾ ਕਿਤੁ ਗਲੈ ਹੈਂ?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿਆ:-

**ਆਖਾ ਜੀਵਾ ਵਿਸਰੈ ਮਰਿ ਜਾਉ ॥**
**ਆਖਣਿ ਅਉਖਾ ਸਾਚਾ ਨਾਉ ॥**
**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ ॥ 1 ॥**
**ਸੋ ਕਿਉ ਵਿਸਰੈ ਮੇਰੀ ਮਾਇ ॥**
**ਸਾਚਾ ਸਾਹਿਬੁ ਸਾਚੈ ਨਾਇ ॥ 1 ॥ ਰਹਾਉ ॥**
**ਸਾਚੇ ਨਾਮ ਕੀ ਤਿਲੁ ਵਡਿਆਈ ॥**
**ਆਖਿ ਥਕੇ ਕੀਮਤਿ ਨਹੀ ਪਾਈ ॥**
**ਜੇ ਸਭਿ ਮਿਲਿ ਕੈ ਆਖਣ ਪਾਹਿ ॥**
**ਵਡਾ ਨ ਹੋਵੈ ਘਾਟਿ ਨ ਜਾਇ ॥ 2 ॥**
**ਨਾ ਓਹੁ ਮਰੈ ਨ ਹੋਵੈ ਸੋਗੁ ॥**
**ਦੇਦਾ ਰਹੈ ਨ ਚੂਕੈ ਭੋਗੁ ॥**
**ਗੁਣੁ ਏਹੋ ਹੋਰੁ ਨਾਹੀ ਕੋਇ ॥**
**ਨਾ ਕੋ ਹੋਆ ਨਾ ਕੋ ਹੋਇ ॥ 3 ॥**
**ਜੇਵਡੁ ਆਪਿ ਤੇਵਡ ਤੇਰੀ ਦਾਤਿ ॥**
**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**
**ਖਸਮੁ ਵਿਸਾਰਹਿ ਤੇ ਕਮਜਾਤਿ ॥**
**ਨਾਨਕ ਨਾਵੈ ਬਾਝੁ ਸਨਾਤਿ ॥ 4 ॥ 3 ॥**
[ਸੋਦਰ ਰਾਗ ਆਸਾ ਮਹਲਾ ੧।੨।(੯)]

ਤਬ ਮਾਤਾ ਅਸੀਰਵਾਦੁ ਦੀਆ। ਤਬ ਮਾਤਾ ਪਾਸ ਤੇ ਅਸੀਰਵਾਦੁ ਲੇ ਕੇ, **ਗੁਰੂ ਬਾਬੇ ਮਾਤਾ ਸੰਤੋਖਿ ਛੋਡੀ**। ਗੁਰੂ ਬਾਬੇ ਨੂੰ ਘਰੁ ਦੇ ਆਦਮੀ, ਖਰਾ ਏਉ ਨ ਜਾਣਦਿਆਂ ਜਿ ਕਰਤਾ ਕਰਨਹਾਰੁ ਹੈ। ਪਰੁ ਏਵ ਜਾਣਦੇ ਜਿ ਫਕੀਰੀ ਵਿਚਹੁ ਆਇਆ ਹੈ। **ਜੇ**

**ਕਿਵੈ ਟਿਕੈ, ਤਾ ਭਲਾ ਹੋਵੈ**। ਪਰੁ ਓਨਾ ਦੀ ਮੁਕਤਿ ਸਤਾਂ ਪੀੜੀਆਂ ਅਗਲੀਆਂ ਤੀਕੁ ਹੋਗਿ। ਗੁਰੂ ਬਾਬੇ ਨਾਨਕ ਜੀ ਕਾ ਏਹੁ ਬਚਨੁ ਹੈ।
ਮਿਹਰਬਾਨ ਵਾਲੀ ਜਨਮ ਸਾਖੀ. ੧੭੫-੧੭੬

ਸੰਤੋਖ
sãtokh

ਤਬ ਗੁਰੂ ਬਾਬਾ ਨਾਨਕੁ ਜੀ; ਮੂਲੇ ਦੇ ਘਰ ਥੀ ਰਮਤੇ ਕਰਤਾਰ ਪੁਰਿ ਗ੍ਰਹ ਕੇ ਵਿਖੇ ਆਇ ਟਿਕਿਆ
tab gurū bābā nānak jī mūle de kàr thī ramte kartār pur gré ke wikhe āe ṭikiā

ਮਾਤਾ ਨੋ ਵਸਤੁ ਅਣਾਇ ਮਿਲੇ
mātā no wast aṇāe mile

ਤਾਂ ਸਭਨੀ ਜੀਆ ਜੀਉ ਧਰਿਆ
tā̃ sábnī jīā jīɔ tàriā

ਲਗਾ ਸੈਸਾਰ ਦੀਆਂ ਪਰਕਿਰਤਿ ਦੀਆਂ ਗਲਾ ਪੁਛਣੈ
laggā sɛsār dīā̃ parkirt dīā̃ gallā̃ puččhaṇɛ

ਹੰਉ ਵਾਰੀ ਤੁੱਧ ਵਿਟਹੁ
hɔ̃ wārī túd wiṭɔ́

ਜੇ ਤੂ ਆਖਣਹੁ ਰਹਹਿ, ਤਾ ਸੁਖਾਲਾ ਹੋਵਹਿੰ
je tū ākhṇɔ rahɛ tā sukhālā howɛ̃

ਬੇਟਾ ਜਿਤ ਗਲ ਤੂ ਸੁਖਾਲਾ ਹੋਵਹਿ, ਸਾਈ ਗਲ ਕਰਿ
beṭā jit gal tū sukhālā howɛ sāī gal kar

ਆਖਾ ਜੀਵਾ ਵਿਸਰੈ ਮਰਿ ਜਾਉ
ākhā jīwā wisrɛ mar jāo

ਆਖਣਿ ਅਉਖਾ ਸਾਚਾ ਨਾਉ
ākhaṇ ɔkhā sāčā nāo

ਸੋ ਕਿਉ ਵਿਸਰੈ ਮੇਰੀ ਮਾਇ
so kio wisrɛ merī māe

ਸਾਚਾ ਸਾਹਿਬੁ ਸਾਚੈ ਨਾਇ
sāčā sāhib sāčɛ nāe

ਨਾ ਓਹੁ ਮਰੈ ਨ ਹੋਵੈ ਸੋਗੁ
nā ó marɛ na howɛ sog

ਜੇਵਡੁ ਆਪਿ ਤੇਵਡ ਤੇਰੀ ਦਾਤਿ
jewaḍ āp tewaḍ terī dāt

ਗੁਰੂ ਬਾਬੇ ਮਾਤਾ ਸੰਤੋਖਿ ਛੋਡੀ
gurū bābe mātā sãtokh čhoḍī

ਜੇ ਕਿਵੈ ਟਿਕੈ, ਤਾ ਭਲਾ ਹੋਵੈ
je kiwɛ ṭikɛ tā pàlā howɛ

**ਸੰਤੋਖੀਆ** sãtokhīā

ਵਿਸ਼ੇਸ਼ਣ
ਸੰਤੋਖ ਵਾਲਾ, ਸਾਬਰ

**ਸਚੁ ਮਿਲੈ ਸੰਤੋਖੀਆ**

sač milɛ sãtokhīā

ਗੁਰਮੁਖ ਨੂੰ ਸਿਦਕ, ਸੰਤੋਖ ਵਿਚ ਸਚੁ ਦੀ ਪ੍ਰਾਪਤੀ ਹੁੰਦੀ ਹੈ। ਉਹ ਵਾਹਿਗੁਰੂ ਦੇ ਮਾਰਗ ਤੇ ਚਲਦਾ ਹੈ। ਸਹਿਜ ਤੇ ਸੁਖ ਦੇ ਘਰ ਵਿਚ ਰਹਿੰਦਾ ਹੈ। ਗੁਰੂ ਬਿਨਾ ਮਨ ਦੀ ਮੈਲ ਨਹੀਂ ਉਤਰਦੀ। ਜਪ, ਤਪ ਨਾਲ, ਸੰਤ ਸਭਾ ਵਿਚ ਗੁਰ ਸ਼ਬਦ ਦੇ ਵਿਚਾਰ ਨਾਲ, ਆਰਾਧਨਾ ਨਾਲ ਬ੍ਰਹਮੰਡ ਦੀ ਸੋਝੀ ਆਉਂਦੀ ਹੈ।

ਸਿਰੀਰਾਗੁ ਮਹਲੁ ੧ ॥ **ਧਾਤੁ ਮਿਲੈ ਫੁਨਿ ਧਾਤੁ ਕਉ** ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ **ਸਚਾ ਰੰਗੁ ਚੜਾਉ** ॥ **ਸਚੁ ਮਿਲੈ ਸੰਤੋਖੀਆ** ਹਰਿ ਜਪਿ ਏਕੈ ਭਾਇ ॥ ੧ ॥ ਭਾਈ ਰੇ ਸੰਤ ਜਨਾ ਕੀ ਰੇਣੁ ॥ **ਸੰਤ ਸਭਾ ਗੁਰੁ ਪਾਈਐ** ਮੁਕਤਿ ਪਦਾਰਥੁ ਧੇਣੁ ॥ ੧ ॥ ਰਹਾਉ ॥ **ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ** ॥ ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥ ਗੁਰਮੁਖਿ ਮਨੁ ਸਮਝਾਈਐ **ਆਤਮ ਰਾਮੁ ਬੀਚਾਰਿ** ॥ ੨ ॥ **ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ** ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ **ਸਹਜਿ ਮਿਲਿਐ ਸੁਖੁ ਹੋਇ** ॥ ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥ ੩ ॥ **ਬਿਨੁ ਗੁਰ ਮੈਲੁ ਨ ਉਤਰੈ** ਬਿਨੁ ਹਰਿ ਕਿਉ ਘਰ ਵਾਸੁ ॥ **ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ** ॥ ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥ ੪ ॥ ੧੨ ॥

ਅ.ਗ.ਮ.੧, ੧੮

**ਸੰਤੋਖੀਆ**
sãtokhīā

**ਸਚੁ ਮਿਲੈ ਸੰਤੋਖੀਆ**
sač milɛ sãtokhīā

ਧਾਤੁ ਮਿਲੈ ਫੁਨਿ ਧਾਤੁ ਕਉ
tā̀t milɛ fun tā̀t kɔ

ਸਚਾ ਰੰਗੁ ਚੜਾਉ
sac̆čā rãg čṛā̀o

ਸੰਤ ਸਭਾ ਗੁਰੁ ਪਾਈਐ
sãt sábā gur pāīɛ

ਊਚਉ ਥਾਨੁ ਸੁਹਾਵਣਾ
ūčo thān suhāwṇā

ਊਪਰਿ ਮਹਲੁ ਮੁਰਾਰਿ
ūpar mɛhal murār

ਆਤਮ ਰਾਮੁ ਬੀਚਾਰਿ
ātam rām bīčār

ਤ੍ਰਿਬਿਧਿ ਕਰਮ ਕਮਾਈਅਹਿ
tribíd karm kmāīɛ

ਆਸ ਅੰਦੇਸਾ ਹੋਇ
ās ãdesā hoe

**ਸਹਜਿ ਮਿਲਿਐ ਸੁਖੁ ਹੋਇ**
sɛ́j miliɛ sukh hoe
**ਬਿਨੁ ਗੁਰ ਮੈਲੁ ਨ ਉਤਰੈ**
bin gur mɛl na utrɛ
**ਏਕੋ ਸਬਦੁ ਵੀਚਾਰੀਐ**
eko sabad wīčārīɛ
**ਅਵਰ ਤਿਆਗੈ ਆਸ**
awar tiāgɛ ās

**ਸੰਤੋਖੁ** sãtokh

ਨਾਂਵ ਪੁਲਿੰਗ
ਸਤਿ, ਸੰਤੋਖ, ਸੰਜਮ

**ਨਾਨਕ ਗੁਰੁ ਸੰਤੋਖੁ ਰੁਖੁ**
nānak gur sãtokh rukh

ਸਤਿਗੁਰੂ ਧਰਮ, ਗਿਆਨ, ਸੰਤੋਖ ਦਾ ਰੁਖ ਹੈ। ਗਿਆਨ ਧਿਆਨ ਨਾਲ, ਜਪ, ਤਪ, ਸੰਜਮ ਨਾਲ ਉਸ ਦੇ ਫਲ ਪਕਦੇ ਹਨ।ਉਹ ਸੋਇਨੇ ਦਾ ਬਿਰਖ ਹੈ।ਉਸ ਦੇ ਫੁਲ ਜਵਾਹਰ, ਲਾਲ ਹਨ।ਇਹ ਰਤਨ ਕਿਸੇ ਵਿਰਲੇ ਕਰਮਾਂ ਵਾਲੇ ਗੁਰਮੁਖ/ਸੰਤੋਖੀ ਨੂੰ ਹੀ ਪ੍ਰਾਪਤ ਹੁੰਦੇ ਹਨ।ਅਠਸਠ ਤੀਰਥ ਗੁਰੂ ਦੇ ਚਰਣਾਂ ਵਿਚ ਹੀ ਹਨ।ਕਿਸੇ ਭਾਗਾਂ ਵਾਲੇ ਨੂੰ ਇਹਨਾਂ ਦੀ ਸੇਵਾ ਮਿਲਦੀ ਹੈ।ਇਹ ਸੰਸਾਰ ਸਭ ਝੂਠਾ ਹੈ।ਮਨਮੁਖ ਏਸੇ ਨੂੰ ਹੀ ਰਤਨਾਂ ਜਵਾਹਰਾਂ ਦਾ ਰੁਖ ਸਮਝਦਾ ਹੈ ਤੇ ਮਾਇਆ ਮੋਹ ਵਿਚ ਜਕੜਿਆ ਰਹਿੰਦਾ ਹੈ।ਸਤਿਗੁਰੂ ਦੇ ਪਰਸਾਦ ਨਾਲ, ਉਸ ਦੀ ਮਿਹਰ ਨਾਲ ਹੀ ਕਾਦਰ ਦੀ ਕੁਦਰਤ ਦੇ ਇਸ ਸਚਿ ਦੀ ਸੋਝੀ ਹੁੰਦੀ ਹੈ।

ਸਲੋਕ ਮਃ ੧ ॥ **ਨਾਨਕ ਗੁਰੁ ਸੰਤੋਖੁ ਰੁਖੁ** ਧਰਮੁ ਫੁਲੁ ਫਲ ਗਿਆਨੁ ॥ **ਰਸਿ ਰਸਿਆ ਹਰਿਆ ਸਦਾ** ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥ ੧ ॥ ਮਃ ੧ ॥ **ਸੁਇਨੇ ਕਾ ਬਿਰਖੁ ਪਤ ਪਰਵਾਲਾ** ਫੁਲ ਜਵੇਹਰ ਲਾਲ ॥ ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥ **ਨਾਨਕ ਕਰਮੁ ਹੋਵੈ ਮੁਖਿ ਮਸਤਕਿ** ਲਿਖਿਆ ਹੋਵੈ ਲੇਖੁ ॥ ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥ **ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ** ॥ **ਪਵਹਿ ਦਝਹਿ ਨਾਨਕਾ** ਤਰੀਐ ਕਰਮੀ ਲਗਿ ॥ ੨ ॥ ਪਉੜੀ ॥ ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ **ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ** ॥ **ਸਚਿ ਨ ਧਰੇ ਪਿਆਰੁ ਧੰਧੈ ਧਾਈਐ** ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥ ਆਪੇ ਦੇਇ ਪਿਆਰੁ ਮੰਨਿ ਵਸਾਈਐ ॥ **ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ** ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥ ੨੦ ॥

ਅ.ਗ.ਮ.੧, ੧੪੭

ਸੰਤੋਖੁ
sãtokh
ਨਾਨਕ ਗੁਰੁ ਸੰਤੋਖੁ ਰੁਖੁ
nānak gur sãtokh rukh

ਰਸਿ ਰਸਿਆ ਹਰਿਆ ਸਦਾ
ras rasiā hariā sadā

ਸੁਇਨੇ ਕਾ ਬਿਰਖੁ ਪਤ ਪਰਵਾਲਾ
suīne kā birkh pat parwālā

ਨਾਨਕ ਕਰਮੁ ਹੋਵੈ ਮੁਖਿ ਮਸਤਕਿ
nānak karm howɛ mukh mastak

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ
hãs het lób kop čāre nadīā ag

ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ
čǜṭhā é sãsār kin samjā̀īɛ

ਸਚਿ ਨ ਧਰੇ ਪਿਆਰੁ ਧੰਧੈ ਧਾਈਐ
sač na tàre piār tā̀dɛ tā̀īɛ

ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ
muhat na časā wilãm pàrīɛ pāīɛ

**ਸਥ** sath

ਨਾਂਵ, ਇਸਤਰੀਲਿੰਗ
ਸਥ, ਪਰ੍ਹੇ, ਇਕੱਠ

**ਕਰੇ ਅਦਾਲਤ ਸਥ ਚੁਕਾਈ**
kare adālat sath čukāī

ਰਬ ਦਾ ਜ਼ਹੂਰ ਨਜ਼ਰ ਨਹੀਂ ਆਉਂਦਾ। ਕਾਦਰ ਦੀਆਂ ਰਮਜ਼ਾਂ ਅਦਿਖ ਹਨ। ਉਸ ਦੀ ਕੁਦਰਤ ਤੋਂ ਹੀ ਉਸ ਦੇ ਵਜੂਦ ਦਾ ਪਤਾ ਲਗਦਾ ਹੈ। ਇਹ ਸਾਰੀ ਕਾਇਨਾਤ ਉਸ ਦੀ ਹਜ਼ੂਰੀ ਦੀ ਗਵਾਹੀ ਦੇਂਦੀ ਹੈ। ਖ਼ੁਦਾ ਦੀ ਜ਼ਾਤ ਨਿਰਾਲਮ ਹੈ, ਨਿਰਾਲੀ ਹੈ। ਉਸ ਦੀ ਖ਼ੁਦਾਈ ਦਾ ਭੇਦ ਉਸ ਦਾ ਨੂਰ ਹੈ। ਉਸ ਦੀ ਅਦਾਲਤ ਵਿਚ, ਕਚਹਿਰੀ ਵਿਚ, ਸਥ ਵਿਚ ਸੱਚੇ ਤੇ ਸੁੱਚੇ ਨੂਰ ਦੀ ਰੁਸ਼ਨਾਈ ਹੈ। ਉਸ ਦੇ ਨੂਰ ਵਿਚ ਸਥ ਵਿਚ ਬੈਠੇ ਬਜ਼ੁਰਗ ਉਸ ਦੀ ਹਜ਼ੂਰੀ ਦੀ ਸਾਖੀ ਭਰਦੇ ਹਨ। ਉਸ ਦੇ ਸਚ ਨਾਲ ਹਰ ਚੀਜ਼, ਹਰ ਮੁਆਮਲਾ ਪਰਖਦੇ ਹਨ। ਅਦਿਖ ਹੁੰਦਾ ਹੋਇਆ ਵੀ ਰਬ ਹਰ ਕਿਣਕੇ ਵਿਚ, ਹਰ ਖਿੰਨ ਵਿਚ ਜ਼ਾਹਰਾ ਜ਼ਹੂਰ ਹੈ।

**ਉਹਨਾਂ ਨੈਣਾਂ ਵਿਚ ਨਿਗਾਹ ਕਚਹਰੀ,**
ਲਾਈ ਨ ਦਿੱਸੇ ਦਿਸਦਿਆਂ।
**ਕਰੇ ਅਦਾਲਤ ਸਥ ਚੁਕਾਈ,**
ਲਾਈ ਨ ਦਿੱਸੇ ਦਿਸਦਿਆਂ।
**ਚੋਬਾਂ ਪਲਕਾਂ ਖੜੇ ਪਿਆਦੇ,**
ਚਾਈ ਨ ਦਿੱਸੇ ਦਿਸਦਿਆਂ।
**ਜਗ ਵਿਚ ਹੈਦਰ ਜ਼ਾਤ ਖ਼ੁਦਾਈ,**
ਐਵੀਂ ਨ ਦਿਸੇ ਦਿਸਦਿਆਂ।

ਕਲਾਮ ਅਲੀ ਹੈਦਰ, ੧੧੫

ਸਥ
sath

ਓਹਨਾਂ ਨੈਣਾਂ ਵਿਚ ਨਿਗਾਹ ਕਚਹਰੀ
ónā̃ nɛṇā̃ wič nigá kačɛ́rī

ਕਰੇ ਅਦਾਲਤ ਸਥ ਚੁਕਾਈ
kare adālat sath čukāī

ਚੋਬਾਂ ਪਲਕਾਂ ਖੜੇ ਪਿਆਦੇ
čobā̃ palkā̃ kháṛe piāde

ਜਗ ਵਿਚ ਹੈਦਰ ਜ਼ਾਤ ਖ਼ੁਦਾਈ
jag wič hɛdar zāt ḳhudāī

**ਸਥ** sath
ਨਾਂਵ ਇਸਤਰੀ ਲਿੰਗ
ਪਿੰਡ ਵਿਚ ਲੋਕਾਂ ਦੇ ਬੈਠਣ ਲਈ ਸਾਂਝੀ ਥਾਂ

### ਇਹੋ ਮੇਰੇ ਪਿੰਡ ਦੀ ਸਥ
eho mere pĩḍ dī sath

ਪਿੰਡ ਦੇ ਦਰਵਾਜੇ ਦੇ ਬਾਹਰ ਚੌਂਤਰਾ ਬਣਿਆ ਹੁੰਦਾ ਹੈ। ਚੌਂਤਰੇ ਨਾਲ ਪੱਕੀਆਂ ਚੌਂਕੜੀਆਂ ਬਣਾਈਆਂ ਹੁੰਦੀਆਂ ਹਨ। ਇੱਥੇ ਹੀ ਪੱਤੀ ਦਾ ਸਾਂਝਾ ਖੂਹ ਹੁੰਦਾ ਹੈ। ਜਿਸਦੀ ਪੁਰਾਣੀ ਢਹੀ ਹੋਈ ਮੌਣ ਵੀ ਚੌਂਕੜੀਆਂ ਦੇ ਤੌਰ ਤੇ ਬੈਠਣ ਲਈ ਵਰਤੀ ਜਾਂਦੀ ਹੈ। ਖੁਲ੍ਹੇ ਥਾਂ ਵਿਚ ਦਰਖਤਾਂ ਦੇ ਮੁੱਢ, ਖੁੰਢ ਪਏ ਹੁੰਦੇ ਹਨ। ਸਰਦੀਆਂ ਦੀ ਰੁੱਤ ਵਿਚ ਸਵੇਰ ਸਾਰ ਸੂਰਜ ਚੜ੍ਹਦਿਆਂ ਹੀ ਚੀਹਾ ਮਾਣਨ ਲਈ ਪਿੰਡ ਦੇ ਮਰਦ ਜਿਨ੍ਹਾਂ ਵਿਚ ਬਹੁਤੇ ਨੇਤਰਹੀਣ, ਅੰਗਹੀਣ, ਕੰਮ ਕਾਜ ਤੋਂ ਵਿਹਲੇ, ਅਮਲੀ ਅਤੇ ਹੋਰ ਹਰ ਤਰ੍ਹਾਂ ਦੇ ਵਿਲ੍ਹੜ ਪਿੰਡ ਦੀ ਇਸ ਪਾਰਲੀਮੈਂਟ ਵਿਚ ਆ ਬਿਰਾਜਮਾਨ ਹੁੰਦੇ ਹਨ। ਇਹੋ ਹੀ ਪਿੰਡਾਂ ਦਾ ਕਲੱਬ ਹੁੰਦਾ ਹੈ ਅਤੇ ਇਹੋ ਹੀ ਨਿੰਦਾ ਚੁਗਲੀ ਕਰਨ, ਮਨ ਦੀ ਭੜ੍ਹਾਸ ਕੱਢਣ ਲਈ ਸੱਥ ਹੁੰਦੀ ਹੈ। ਇੱਥੇ ਬੈਠੇ ਇਹ ਵਿਹਲੜ ਪਿੰਡ ਦੀਆਂ ਨੂੰਹਾਂ-ਧੀਆਂ ਬਾਰੇ ਕਹਾਣੀਆਂ ਘੜਦੇ ਹਨ। ਪੱਤੀ ਵਿਚ ਕਿਸ ਦੀ ਕੀ ਆਰਥਕ ਹਾਲਤ ਹੈ, ਕਿਸ ਸਿਰ ਕਿੰਨਾਂ ਕਰਜਾ ਹੈ, ਕਿਸ ਦੀ ਜ਼ਮੀਨ ਕਿਸ ਨੇ ਗਹਿਣੇ-ਬੈਅ ਖਰੀਦੀ ਹੈ, ਕਿਸ ਦੇ ਮੁੰਡੇ ਦਾ ਰਿਸ਼ਤਾ ਵਿਚੋਲੇ ਨੇ ਕਿਵੇਂ ਕਰਾਇਆ ਹੈ, ਕਿਸ ਦਾ ਰਿਸ਼ਤਾ ਚੁੰਗਲਾਂ ਨੇ ਭਾਨੀ ਮਾਰਕੇ ਵਿੱਚੇ ਹੀ ਲਮਕਾ ਦਿੱਤਾ ਹੈ ਆਦਿ ਦੀ ਚਰਚਾ ਦਬਵੀਂ ਆਵਾਜ਼ ਵਿਚ ਕਰਦੇ ਰਹਿੰਦੇ ਹਨ। ਇਹੋ ਹੀ ਇਨ੍ਹਾਂ ਦੇ ਮੰਨੋਰੰਜਨ ਦਾ ਸਾਧਨ ਹੁੰਦਾ ਹੈ। ਦੂਸਰੇ ਦੀਆਂ ਚੁਗਲੀਆਂ ਕਰਕੇ ਹੀ ਇਹ ਅਣ-ਹੋਏ ਆਪਣੀ ਹੀਣਤਾ ਢਕਦੇ ਹਨ। ਸਰਦੀਆਂ ਦੀ ਸਵੇਰ ਅਤੇ ਗਰਮੀਆਂ ਦੀ ਸ਼ਾਮ ਨੂੰ ਇਨ੍ਹਾਂ ਆਪੇ ਬਣੇ ਖੜਪੰਚਾਂ ਦੀ ਪੰਚਾਇਤ ਸੱਥ ਵਿਚ ਜੁੜਦੀ ਰਹਿੰਦੀ ਹੈ।

ਇਸ 'ਨਮੂਨੇ' ਦੇ **ਪਿੰਡ ਦੇ ਢੱਠੇ ਹੋਏ ਦਰਵਾਜ਼ੇ ਤੇ ਉੱਚੀਆਂ ਚੌਂਕੜੀਆਂ ਵਾਲੀ ਧਰਮਸ਼ਾਲਾ ਦੇ ਸਾਹਮਣੇ ਛੋਟਾ ਜਿਹਾ ਚੁਗਾਨ** ਤੇ ਇਸ ਦੇ ਨਾਲ **ਇਕ ਵਾਰਗਲਾ (ਬਾਰ-ਅੱਗਲਾ) ਖੂਹ ਹੈ। ਇਹੋ ਮੇਰੇ ਪਿੰਡ ਦੀ ਸਥ** ਹੈ ਜਿਥੇ ਪਾਰਲੀਮੈਂਟ ਤੇ **ਅਸੈਂਬਲੀ ਨਾਲੋਂ ਵਧ**

**ਚੁੰਝਾਂ ਦਾ ਭੇੜ** ਹੋ ਕੇ **ਹਰ ਇਕ ਬੋਲਦਾ-ਚਾਲਦਾ ਬੰਦਾ** ਆਪਣੀ ਰਾਏ ਪਰਗਟ ਕਰਕੇ **ਸਰਬ-ਸਧਾਰਨ ਨੂੰ ਲਾਭ ਪਹੁੰਚਾਉਂਦਾ ਹੈ। ਇਨ੍ਹਾਂ ਚੌਕੜੀਆਂ, ਖਾਰੇ, ਥਧੋ ਤੇ ਉੱਭਲ ਖੂਹ ਦੀਆਂ ਮੈਣਾਂ ਤੇ ਕੰਧਾਂ ਨਾਲ** ਪਏ **ਕਿੱਕਰਾਂ ਅਤੇ ਪਿੱਪਲਾਂ ਦੇ ਪੁਰਾਣੇ ਖੁੰਢਾਂ ਉੱਤੇ, ਸਿਆਲਾਂ ਵਿਚ ਸਵੇਰੇ, ਹਾੜ੍ਹਾਂ ਵਿਚ ਸ਼ਾਮਾਂ ਨੂੰ**, ਪਿੰਡ ਦੇ ਕੁਝ **ਨੇਤਰਹੀਣ ਬਜ਼ੁਰਗ, ਅੰਗ-ਭੰਗ ਤੇ ਕੰਮ ਕਾਜ ਨਾ ਕਰ ਸਕਣ ਵਾਲੇ ਲੂਲ੍ਹੇ, ਲੰਗੜੇ, ਅੰਨ੍ਹੇ ਕਾਣੇ, ਬੁੱਢੇ ਖੰਢੇ, ਦਮੇ ਦੇ ਖਾਧੇ** ਸਤ ਅਠ 'ਤਜਰਬੇਕਾਰ' ਮਹਾਨੁਭਾਵ ਪੂਰੇ ਨਖਰੇ ਨਾਲ ਆ ਜੁੜਦੇ ਹਨ। ਇੱਥੇ ਉਹ **ਚਲ ਰਹੀ 'ਜ਼ਮਾਨੇ ਦੀ ਹਵਾ' ਦੇ ਰੁਖ਼ ਪੜਤਾਲਦੇ** ਤੇ ਉਨ੍ਹਾਂ ਉੱਤੇ ਆਪਣੀਆਂ ਘੋਖਵੀਆਂ ਕੀਮਤੀ ਰਾਵਾਂ ਦੇਂਦੇ ਹਨ। ਕਦੇ ਕਦੇ ਕਿਸੇ ਵਿਹਲੇ ਦਿਨ ਲਾਗੇ ਦੇ ਖੁੰਢਾਂ ਉੱਤੇ **ਪਿੰਡ ਦੇ ਕਈ ਨਿੱਕੇ-ਵੱਡੇ, ਮੁੰਡੇ-ਖੁੰਡੇ ਤੇ ਧੱਕੇ ਨਾਲ ਬਣੇ ਖੜਪੈਂਚ ਵੀ ਆ ਧਮਕਦੇ ਹਨ, - ''ਸੁਣਾ ਚੰਨਣ ਸਿੰਹਾਂ, ਕੋਈ ਰਬ ਦੇ ਘਰ ਦੀ ਨਵੀਂ ਤਾਜ਼ੀ!''** ਇਉਂ ਆਖ ਕੇ ਖੱਦਰ ਦਾ ਪਰਨਾ ਹੇਠਾਂ ਸੁੱਟ ਕੇ **ਸਿਆਣੇ ਲੋਕਾਂ ਦੀ ਇਸ 'ਵਿਚਾਰ ਸਭਾ' ਵਿਚ ਆ ਸ਼ਰੀਕ ਹੁੰਦੇ ਹਨ**। ਫਿਰ ਆਪਣੀਆਂ **ਦਿਮਾਗ਼ੀ ਚਤਰਾਈਆਂ ਨਾਲ ਜ਼ਿਮੀਂ ਅਸਮਾਨ ਦੇ ਉਹ ਕੁੰਡੇ ਮੇਲਦੇ ਹਨ ਕਿ ਕਲਪਣਾ ਹਫ ਕੇ ਡਿੱਗ ਪੈਂਦੀ ਹੈ।**

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩

ਸਥ
sath

ਪਿੰਡ ਦੇ ਢੱਠੇ ਹੋਏ ਦਰਵਾਜ਼ੇ ਤੇ ਉੱਚੀਆਂ ਚੌਕੜੀਆਂ ਵਾਲੀ ਧਰਮਸ਼ਾਲਾ ਦੇ ਸਾਹਮਣੇ ਛੋਟਾ ਜਿਹਾ ਚੁਗਾਨ
pĩḍ de ṭaṭṭhe hoe darwāze te uččhīā̃ čokaṛīā̃ wālī tàrmšālā de sā́mṇe čhoṭā jéā čugān

ਇਕ ਵਾਰਗਲਾ (ਬਾਰ-ਅੱਗਲਾ) ਖੂਹ ਹੈ
ik wārglā (bār-agglā) khū́ hɛ

ਇਹੋ ਮੇਰੇ ਪਿੰਡ ਦੀ ਸਥ
eho mere pĩḍ dī sath

ਅਸੈਂਬਲੀ ਨਾਲੋਂ ਵਧ ਚੁੰਝਾਂ ਦਾ ਭੇੜ
asɛ̃balī nālõ wád čṹjā dā pèṛ

ਹਰ ਇਕ ਬੋਲਦਾ-ਚਾਲਦਾ ਬੰਦਾ

har ik boldā čāldā bãdā

ਸਰਬ–ਸਧਾਰਨ ਨੂੰ ਲਾਭ ਪਹੁੰਚਾਉਂਦਾ ਹੈ
sarb sdā̀ran nū̃ lā́b pahũčāõdā hɛ

ਇਨ੍ਹਾਂ ਚੌਕੜੀਆਂ, ਖਾਰੇ, ਥਧੋ ਤੇ ਉੱਭਲ ਖੂਹ ਦੀਆਂ ਮੈਣਾਂ ਤੇ ਕੰਧਾਂ ਨਾਲ
énā̃ čɔkaṛīā̃ khāre thádo te úbbal khū́ dīā̃ mɛṇā̃ te kā́dā̃ nāl

ਕਿੱਕਰਾਂ ਅਤੇ ਪਿੱਪਲਾਂ ਦੇ ਪੁਰਾਣੇ ਖੁੰਢਾਂ ਉੱਤੇ, ਸਿਆਲਾਂ ਵਿਚ ਸਵੇਰੇ, ਹਾੜ੍ਹਾਂ ਵਿਚ ਸ਼ਾਮਾਂ ਨੂੰ
kikkarā̃ ate pippalā̃ de purāṇe khṹḍā̃ utte siālā̃ wič swere hā́ṛā̃ wič šāmā̃ nū̃

ਨੇਤਰਹੀਣ ਬਜ਼ੁਰਗ, ਅੰਗ–ਭੰਗ ਤੇ ਕੰਮ ਕਾਜ ਨਾ ਕਰ ਸਕਣ ਵਾਲੇ ਲੂਲ੍ਹੇ, ਲੰਗੜੇ, ਅੰਨ੍ਹੇ ਕਾਣੇ, ਬੁੱਢੇ ਖੋਂਢੇ, ਦਮੇ ਦੇ ਖਾਧੇ
netarhīṇ bazurg ãg pā̀g te kãm kāj nā kar sakaṇ wāle lū́le lãgṛe ā̃́ne kāṇe búḍḍe khɔ́ḍe dame de khā́de

ਚਲ ਰਹੀ 'ਜ਼ਮਾਨੇ ਦੀ ਹਵਾ' ਦੇ ਰੁਖ਼ ਪੜਤਾਲਦੇ
čal rahī zmāne dī hawā de rukḥ paṛtālde

ਪਿੰਡ ਦੇ ਕਈ ਨਿੱਕੇ–ਵੱਡੇ, ਮੁੰਡੇ–ਖੁੰਡੇ ਤੇ ਧੱਕੇ ਨਾਲ ਬਣੇ ਖੜਪੈਂਚ ਵੀ ਆ ਧਮਕਦੇ ਹਨ
pĩḍ de kaī nikke waḍḍe mũḍe khũḍe te tàkke nāl baṇe khaṛpɛ̃č wī ā tàmakde han

ਸੁਣਾ ਚੰਨਣ ਸਿੰਹਾਂ, ਕੋਈ ਰਬ ਦੇ ਘਰ ਦੀ ਨਵੀਂ ਤਾਜ਼ੀ
suṇā čānaṇ sīā̃́ koī rab de kàr dī nawī̃ tāzī

ਸਿਆਣੇ ਲੋਕਾਂ ਦੀ ਇਸ 'ਵਿਚਾਰ ਸਭਾ' ਵਿਚ ਆ ਸ਼ਰੀਕ ਹੁੰਦੇ ਹਨ
siāṇe lokā̃ dī is wičār sábā wič ā šrīk hũde han

ਦਿਮਾਗ਼ੀ ਚਤਰਾਈਆਂ ਨਾਲ ਜ਼ਿਮੀਂ ਅਸਮਾਨ ਦੇ ਉਹ ਕੁੰਡੇ ਮੇਲਦੇ ਹਨ ਕਿ ਕਲਪਣਾ ਹਫ ਕੇ ਡਿੱਗ ਪੈਂਦੀ ਹੈ
dimāgī čatrāīā̃ nāl zimī̃ asmān de ó kũḍe melde han ke kalpaṇā haph ke ḍig pɛ̃dī hɛ

**ਸਦ ਹੀ ਰਾਤਾ** sad hī rātā

ਕਿਰਿਆ ਵਿਸ਼ੇਸ਼ਣ
ਸਦਾ ਰਤਿਆ ਹੋਇਆ, ਪਰੇਮ ਵਿਚ ਮਗਨ

**ਹਰਿ ਰਸੁ ਪੀਵਤ ਸਦ ਹੀ ਰਾਤਾ**
har ras pīwat sad hī rātā

ਗੁਰਮੁਖ ਹਰੀ ਦੇ ਰਸ ਵਿਚ ਰੱਤਿਆ ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ।ਆਨ ਰਸ, ਹੋਰ ਰਸ, ਹੋਰ ਬਿਖੜੇ ਰਸ ਖੱਟੇ ਹਨ, ਝੂਠੇ ਹਨ, ਵਿਕਾਰ ਭਰੇ ਹਨ।ਹਰੀ ਦੇ ਰਸ ਵਿਚ ਸੇਵਕ ਗੁਰ ਸ਼ਬਦ ਨਾਲ ਕਰਤਾਰ ਦੇ ਬ੍ਰਹਮੰਡ ਦੀ ਇਕਸਾਰਤਾ ਦਾ ਧਿਆਨ ਕਰਦਾ ਹੈ।ਉਸ ਦੇ ਰੱਹਸ ਨੂੰ ਸਮਝਣ ਦਾ ਯਤਨ ਕਰਦਾ ਹੈ।ਇਹ ਅਵੱਸਥਾ ਕੋਈ ਨਸ਼ਾ ਨਹੀਂ, ਕੋਈ ਵਿਕਾਰ ਨਹੀਂ, ਕੋਈ ਬਾਹਰਲੀ ਮਸਤੀ ਨਹੀਂ।ਹਰੀ ਦਾ ਰਸ ਗੁਰਮੁਖ ਨੂੰ ਆਪਣੇ ਸੁਅਮੀ, ਸੱਚੇ ਤੇ ਸੁੱਚੇ ਸਿਰਜਣਹਾਰ ਨਾਲ ਜੋੜਦਾ ਹੈ।ਉਸ ਅਗਮ ਅਗੋਚਰ ਹਰੀ ਦੀ ਪ੍ਰੀਤ ਵਿਚ ਲੀਨ ਹੋ ਕੇ ਗੁਰਮੁਖ ਐਸਾ ਦੈਵੀ ਰਸ ਮਾਣਦਾ ਹੈ ਜਿਸ ਦੀ ਖੁਮਾਰੀ ਸਦਾ ਚੜ੍ਹੀ ਰਹਿੰਦੀ ਹੈ।ਇਹ ਅਵੱਸਥਾ ਨਿਰਮਲ ਹੈ, ਸਤਿ ਸੰਤੋਖ ਨਾਲ ਭਿੱਜੀ ਹੈ।ਇਸ ਵਿਚ ਮਗਨ ਗੁਰਮੁਖ ਆਪਣੇ ਕਰਤਾਰ ਨਾਲ ਜੁੜਿਆ ਰਹਿੰਦਾ ਹੈ।ਆਨ ਰਸ ਵਿਚ ਮਨਮੁਖ ਹਉਮੈ ਵਿਚ ਗ੍ਰਸਿਆ, ਕਾਮ ਕ੍ਰੋਧ ਵਿਚ ਬੱਝਿਆ ਕਦੀ ਸੁਤੰਤਰ ਨਹੀਂ ਹੁੰਦਾ।ਉਸ ਨੂੰ ਪੰਜੇ ਵਿਕਾਰ ਹਰ ਵੇਲੇ ਖਿੱਚੀ ਫਿਰਦੇ ਹਨ।ਗੁਰਮੁਖ ਹਰੀ ਦੇ ਰਸ ਵਿਚ ਆਪਣੇ ਨਿਰਮਲ ਤੇ ਨਿਰਾਲਮ ਕਰਤਾਰ ਨਾਲ ਮੇਲ ਰਖਦਾ ਹੈ।ਹਰੀ ਦੇ ਰਸ ਦੀ ਜੁਗਤ ਸਤਿ ਸੰਤੋਖ ਦੀ ਜੁਗਤ ਹੈ।ਇਸ ਵਿਚ ਪ੍ਰਭੂ ਦੇ ਸਚੁ ਦਾ ਤਤ ਹੈ।ਇਸ ਵਿਚ ਦੈਵੀ ਤਤ ਦੀ ਸੂਝ ਹੈ।ਜਿਸ ਸੰਜਮ ਵਿਚ ਇਹ ਬ੍ਰਹਮੰਡ ਵਿਚਰਦਾ ਹੈ, ਉਹੀ ਸੰਜਮ ਗੁਰਮੁਖ ਨੂੰ ਮਿਲਦਾ ਹੈ।ਇਸ ਰਸ ਨਾਲ ਮਨੁਖ ਦੀਆਂ ਸਭ ਦੁਬਿਧਾਂ ਦੂਰ ਹੋ ਜਾਂਦੀਆਂ ਹਨ।ਸਭ ਦੁਵੰਦ ਮਿਟ ਜਾਂਦੇ ਹਨ।ਇਸ ਰਸ ਵਿਚ ਰੱਤਿਆ ਗੁਰਮੁਖ ਬਿਸਮਾਦ ਵਿਚ ਰਹਿੰਦਾ ਹੈ।ਉਸ ਨੂੰ ਕਰਤਾਰ ਦੇ ਤ੍ਰਿਭਵਣ ਦੀ ਸੋਝੀ ਆਉਂਦੀ ਹੈ ਤੇ ਉਹ ਸਭ ਵਿਕਾਰਾਂ ਤੋਂ ਬਚ ਜਾਂਦਾ ਹੈ।ਇਹ ਰਸ ਅਨਹਦ ਨਾਦ ਹੈ।ਇਸ ਦੀ ਇਕਸਾਰਤਾ ਵਿਚ, ਇਸ ਦੀ ਇਕਾਗਰਤਾ ਵਿਚ, ਇਸ ਦੇ ਸਾਕਾਰ ਸੰਬੰਧਾਂ ਵਿਚ ਸਾਰੇ ਬ੍ਰਹਮੰਡ ਦਾ ਰਹੱਸ ਹੈ।ਇਹ ਰਹੱਸ ਸਤਿ ਦਾ, ਸਚੁ ਦਾ, ਸੰਜਮ ਦਾ ਆਕਾਰ ਹੈ, ਆਧਾਰ ਹੈ।ਇਸ ਵਿਚ ਰੱਤਿਆ ਮਨੁਖ ਏਸ ਤੇ ਓਸ ਦੁਨੀਆਂ ਦੀ ਵਿਧੀ ਸਮਝ ਲੈਂਦਾ ਹੈ।ਇਸ ਦੇ ਸੰਜਮ ਦੇ ਰਾਹ ਤੇ ਤੁਰਦਾ ਹੈ ਤੇ ਆਨ ਰਸਾਂ ਤੋਂ ਬਚ ਕੇ, ਆਨ ਵਿਕਾਰਾਂ ਤੋਂ ਬਚ ਕੇ ਆਪਣੇ ਪ੍ਰਭੂ ਦੀ ਪ੍ਰੀਤ ਵਿਚ ਲੀਨ ਰਹਿੰਦਾ ਹੈ।ਇਹ ਐਸਾ ਰਸ ਹੈ, ਐਸਾ ਅਨਹਦ ਨਾਦ ਹੈ, ਐਸੀ ਖੁਮਾਰੀ ਹੈ ਜੋ ਸਦਾ ਸਦਾ ਲਈ ਕਾਇਮ ਰਹਿੰਦੀ ਹੈ।ਇਸ ਦਾ ਆਕਾਰ, ਇਸ ਦਾ ਸਾਕਾਰ, ਇਸ ਦੇ ਸਤਿ ਦੀ ਜੁਗਤ ਇਸ ਅਦੁੱਤੀ ਰਸ ਦਾ ਪਾਸਾਰਾ ਕਰਦੇ ਹਨ।ਗੁਰਮੁਖ ਇਸ ਰਸ ਵਿਚ ਲੀਨ ਹੋ ਕੇ ਆਨ ਰਸਾਂ ਤੋਂ ਛੁਟਕਾਰਾ ਪਾ ਕੇ ਗੁਰ ਸ਼ਬਦ ਦੀ ਪਵਿਤ੍ਰਤਾ ਵਿਚ ਨਿਰਮਲ ਜੀਵਨ ਬਿਤਾਉਂਦਾ ਹੈ।

ਆਸਾ ਮਹਲਾ ੫ ਤਿਪਦੇ ੨ ॥ **ਹਰਿ ਰਸੁ ਪੀਵਤ ਸਦ ਹੀ ਰਾਤਾ** ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥ ਹਰਿ ਰਸੁ ਕੇ ਮਾਤੇ ਮਨਿ ਸਦਾ ਅਨੰਦ ॥ **ਆਨ ਰਸਾ**

**ਮਹਿ ਵਿਆਪੈ ਚਿੰਦ** ॥ ੧ ॥ ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥ ੧ ॥ ਰਹਾਉ ॥ ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ **ਹਰਿ ਰਸੁ ਸਾਧੂ ਹਾਟਿ ਸਮਾਇ** ॥ **ਲਾਖ ਕਰੋਰੀ ਮਿਲੈ ਨ ਕੇਹ** ॥ ਜਿਸਹਿ ਪਰਾਪਤਿ ਤਿਸ ਹੀ ਦੇਹਿ ॥ ੨ ॥ **ਨਾਨਕ ਚਾਖਿ ਭਏ ਬਿਸਮਾਦੁ** ॥ ਨਾਨਕ ਗੁਰ ਤੇ ਆਇਆ ਸਾਦੁ ॥ ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ ਹਰਿ ਰਸ ਮਾਹਿ ॥ ੩ ॥ ੨੭ ॥

ਅ.ਗ.ਮ.ਪ, ੩੭੭

ਸਦ ਹੀ ਰਾਤਾ
sad hī rātā

ਹਰਿ ਰਸੁ ਪੀਵਤ ਸਦ ਹੀ ਰਾਤਾ
har ras pīwat sad hī rātā

ਆਨ ਰਸਾ ਮਹਿ ਵਿਆਪੈ ਚਿੰਦ
ān rasā mɛ́ wiāpɛ čı̃d

ਹਰਿ ਰਸੁ ਸਾਧੂ ਹਾਟਿ ਸਮਾਇ
har ras sā́dū hāṭ smāe

ਲਾਖ ਕਰੋਰੀ ਮਿਲੈ ਨ ਕੇਹ
lākh krorī milɛ na ké

ਨਾਨਕ ਚਾਖਿ ਭਏ ਬਿਸਮਾਦੁ
nānak čākh paė bismād

**ਸਦ** sad

ਕਿਰਿਆ

ਸਦਣਾ, ਸੁਨੇਹਾ ਘਲਣਾ

### ਮਸਤ ਮੈਨੂੰ ਵਲ ਸਦ ਨਾਹੀਂ
mast mɛnū̃ wal sad nāhī̃

ਫਕੀਰ ਆਪਣੇ ਕਾਦਰ, ਆਪਣੇ ਮਾਹੀ ਦੇ ਪਿਆਰ ਦੀ ਮਸਤੀ ਵਿਚ ਬਾਜ਼ ਵਾਂਗ ਆਸਮਾਨ ਵਿਚ ਉਡਦਾ ਹੈ। ਉਹ ਥੱਲੇ ਜ਼ਮੀਨ ਤੇ, ਜ਼ਿੰਦਗੀ ਦੇ ਮਾਮੂਲੀ ਧੰਦਿਆਂ ਵਿਚ ਨਹੀਂ ਫਸਣਾ ਚਾਹੁੰਦਾ। ਉਹ ਨਹੀਂ ਚਾਹੁੰਦਾ ਕਿ ਉਸਦੀ ਉਡਦੀ ਪਤੰਗ ਦੀ ਡੋਰ ਖਿੱਚੀ ਜਾਵੇ ਤੇ ਉਸ ਨੂੰ ਫਿਰ ਵਾਪਸ ਲਿਆਂਦਾ ਜਾਵੇ। ਉਹ ਖੁਲ੍ਹੇ ਆਕਾਸ਼ ਵਿਚ ਉਡਾਰੀਆਂ ਲਾ ਰਿਹਾ ਹੈ। ਉਸ ਦਾ ਪਿਆਰ ਉਸ ਨੂੰ ਆਕਾਸ਼ ਦੀ ਆਜ਼ਾਦੀ ਦੇਂਦਾ ਹੈ। ਉਹ ਰੋਜ਼ ਮੱਰਾ ਦੇ ਝਗੜਿਆਂ ਵਿਚ ਨਹੀਂ ਫਸਣਾ ਚਾਹੁੰਦਾ। ਉਸ ਦੀ ਪ੍ਰੀਤ ਦੀ ਡੋਰ ਹਰ ਸਮੇਂ, ਹਰ ਖਿਨ ਵੱਧਦੀ ਹੈ। ਉਸ ਨੂੰ ਹਰ ਲਮਹੇ ਉਪਰ ਨੂੰ ਲੈ ਕੇ ਜਾਂਦੀ ਹੈ। ਉਹ ਪਿਆਰ ਦੀ ਉਡਾਰੀ ਦੀ ਮਸਤੀ ਵਿਚ ਵਜਦ ਵਿਚ ਆਉਂਦਾ ਹੈ। ਉਹ ਨਹੀਂ ਚਾਹੁੰਦਾ ਕਿ ਉਸ ਨੂੰ ਕੋਈ ਪਿਛਾਂਹ ਨੂੰ ਸੱਦੇ। ਉਹ ਹੁਣ ਕਿਸੇ ਹੋਰ ਦੁਨੀਆ, ਕਿਸੇ ਹੋਰ ਸੰਸਾਰ ਦਾ ਵਾਸੀ ਹੈ। ਉਸ ਦੇ ਵਿਚਾਰਾਂ ਦਾ ਦਾਇਰਾ ਬਹੁਤ ਵੱਡਾ ਹੋ ਗਿਆ ਹੈ। ਉਹ ਹੁਣ ਫਿਰ ਮਜ਼ਹਬ ਦੇ ਕਾਨੂੰਨਾਂ, ਮਜ਼ਹਬ ਦੀ ਸ਼ਰਾਅ ਵਿਚ ਜਕੜਿਆ ਨਹੀਂ ਜਾ ਸਕਦਾ।

ਜ਼ੋਰ ਤੁਸਾਡੜੇ ਉਡਦੀ ਵੈਂਦੀ,

**ਮਸਤ ਮੈਨੂੰ ਵਲ ਸਦ ਨਾਹੀਂ।**
ਕੱਪ ਦਵੱਲਿਆਂ ਛੋਡ ਨਾਹੀਂ,
ਡੋਰ ਘੱਤ ਮੈਨੂੰ ਵਲ ਸਦ ਨਾਹੀਂ।
**ਵਲੀ ਲਾ ਰਹਿਆ ਸਟ ਐਵੇਂ,**
ਲੈ ਹਥ ਮੈਨੂੰ ਵਲ ਸਦ ਨਾਹੀਂ।
**ਬਾਜ਼ ਭਵਾ ਸ਼ਤਾਬ ਵੇ ਹੈਦਰ,**
ਉਸ ਹਟ ਮੈਨੂੰ ਵਲ ਸਦ ਨਾਹੀਂ।
ਕਲਾਮ ਅਲੀ ਹੈਦਰ, ੪੫

ਸਦ
sad

ਮਸਤ ਮੈਨੂੰ ਵਲ ਸਦ ਨਾਹੀਂ
mast mɛnũ wal sad nāhĩ

ਵਲੀ ਲਾ ਰਹਿਆ ਸਟ ਐਵੇਂ
walī lā rέā saṭ ɛwẽ

ਬਾਜ਼ ਭਵਾ ਸ਼ਤਾਬ ਵੇ ਹੈਦਰ
bāz pwà štāb we hɛdar

**ਸਦਕੜੇ** sadkaṛe

ਵਿਸ਼ੇਸ਼ਣ
ਸ਼ੁਭ ਭਾਵ, ਸ਼ੁਭ ਦੁਆ

**ਸਦਕੜੇ ਤੇ ਕੁਰਬਾਨੀਆਂ ਮੈਂ**
sadkaṛe te qurbānīā̃ mẽ

ਜ਼ੁਆਹਾ ਆਪਣੇ ਪ੍ਰੀਤਮ ਦੇ ਸਦਕੇ ਜਾਂਦੀ ਹੈ। ਉਹਦੇ ਹੱਥੋਂ ਮੀਨਾ ਬਾਜ਼ਾਰ ਵਿਚ ਵਿਕਣ ਤੇ ਵੀ ਉਹ ਉਸ ਤੇ ਕੁਰਬਾਨ ਹੈ, ਉਸ ਦੀ ਭਲਾਈ ਦੀ ਦੁਆ ਮੰਗਦੀ ਹੈ। ਉਹਦੇ ਮੁਖੜੇ ਨੂੰ ਵੇਖ ਕੇ, ਉਸਦੀ ਸੂਰਤ ਦੀ ਝਲਕ ਦੇਖ ਕੇ ਉਹ ਕਾਅਬਾ ਭੁਲ ਜਾਂਦੀ ਹੈ। ਉਹਦੇ ਯਾਰ ਦੀ ਸੂਰਤ ਹੀ ਉਸਦਾ ਕਾਅਬਾ ਹੈ। ਉਸਦਾ ਹਜ ਹੈ। ਜਿਧਰ ਉਸ ਦਾ ਮਾਹੀ ਹੈ, ਓਧਰ ਹੀ ਕਾਅਬਾ ਹੈ। ਉਸ ਨੂੰ ਕਿਸੇ ਹੋਰ ਹਜ ਦੀ ਜ਼ਰੂਰਤ ਨਹੀਂ। ਉਹ ਓਸੇ ਸੂਰਤ ਨੂੰ ਬੋਸੇ ਦੇਂਦੀ ਹੈ, ਚੁੰਮਦੀ ਹੈ। ਉਸਦੇ ਦਰ ਤੇ ਕੁਰਬਾਨ ਹੋ ਜਾਂਦੀ ਹੈ। ਆਪਣੇ ਪਿਆਰੇ ਦੀ ਪ੍ਰੀਤ ਵਿਚ ਉਸ ਨੂੰ ਮਜ਼ਹਬ ਦੇ ਸਭ ਕਾਨੂੰਨ, ਸਭ ਸ਼ਰਾਅ ਭੁਲ ਜਾਂਦੇ ਹਨ। ਉਸ ਦਾ ਪਿਆਰ ਹੀ ਉਸਦਾ ਮਜ਼ਹਬ ਹੈ। ਉਸ ਦੀ ਸ਼ਰਾਅ ਹੈ। ਉਸ ਦਾ ਕਾਨੂੰਨ ਹੈ। ਉਸ ਨੂੰ ਕਿਸੇ ਕਾਜ਼ੀ ਮੁੱਲਾ ਦੇ ਦਾਅਵਿਆਂ ਦੀ ਲੋੜ ਨਹੀਂ। ਉਸ ਦਾ ਮਜ਼ਹਬ ਪਿਆਰ ਦਾ ਮਜ਼ਹਬ ਹੈ। ਉਸ ਦਾ ਕਾਅਬਾ ਉਸ ਦਾ ਯਾਰ, ਉਸ ਦਾ ਮਾਹੀ ਹੈ। ਉਹ ਹੁਸਨ ਦੀ ਤਾਬ ਨਹੀਂ ਲੈ ਸਕਦੀ। ਉਹ ਉਸਦੀ ਸੂਰਤ ਤੇ ਮੋਹਤ ਹੈ। ਉਸਦੀ ਇਬਾਦਤ ਕਰਦੀ ਹੈ। ਉਸ ਨੂੰ ਆਪਣਾ ਕਾਅਬਾ ਸਮਝ ਕੇ ਉਸ ਤਕ ਰਸਾਈ ਉਸ ਦਾ ਹਜ ਹੈ।

ਜ਼ੁਆਹਾ ਵਾਂਗ ਤੁਸਾਥੋਂ,
**ਸਦਕੜੇ ਤੇ ਕੁਰਬਾਨੀਆਂ ਮੈਂ।**
ਵਿਚ ਮੀਨਾ ਬਾਜ਼ਾਰ ਦੇ ਢੋਲਣ,
ਤੈਂਡੜੇ ਦਸਤ ਵਿਕਾਨੀਆਂ ਮੈਂ।
**ਕਰਾਂ ਤਵਾਫ਼ ਬਹਾਨੜਾ ਐਵੇਂ,**
ਓਹਲੜੇ ਘੋਲੜੇ ਜਾਨੀ ਆਂ ਮੈਂ।
**ਉਹ ਮੂੰਹ ਮੁਖ ਤੇ ਸੂਰਤ ਕਾਬਾ,**

**ਵੇਖਦਿਆਂ ਹਜ ਪਾਨੀ ਆਂ ਮੈਂ।**
ਖ਼ਾਲ ਸਿਆਹ ਹਜਰ ਅਸਵਦ ਹੈਦਰ,
ਬੋਸੇ ਦੇ ਦੇ ਆਨੀਆਂ ਮੈਂ।

ਕਲਾਮ ਅਲੀ ਹੈਦਰ, ੩੮

ਸਦਕੜੇ
sadkaṛe

ਸਦਕੜੇ ਤੇ ਕੁਰਬਾਨੀਆਂ ਮੈਂ
sadkaṛe te qurbānīā̃ mɛ̃

ਕਰਾਂ ਤਵਾਫ਼ ਬਹਾਨੜਾ ਐਵੇਂ
karā̃ twāf bahānṛā ɛwẽ

ਉਹ ਮੂੰਹ ਮੁਖ ਤੇ ਸੂਰਤ ਕਾਬਾ
ó mū̃ mukh te sūrat kābā

ਵੇਖਦਿਆਂ ਹਜ ਪਾਨੀ ਆਂ ਮੈਂ
wekhdiā̃ haj pānī ā̃ mɛ

**ਸਦਕਾ** sadkā

ਵਿਸ਼ੇਸ਼ਣ
ਸਦਕੇ ਜਾਣਾ, ਵਾਰਨਾ

**ਮੀਤਾ ਸਦਕਾ ਅੱਖੀਂ ਮਤਵਾਲੀਆਂ ਦਾ**
mītā sadkā akkhī̃ matwālīā̃ dā

ਫਕੀਰ ਮਤਵਾਲੀਆਂ ਅੱਖੀਆਂ ਦਾ ਵਾਸਤਾ ਪਾਉਂਦਾ ਹੈ। ਉਹ ਆਪਣੇ ਪ੍ਰੀਤਮ, ਆਪਣੇ ਮਾਹੀ ਦੀਆਂ ਪਰੇਸ਼ਾਨ ਜ਼ੁਲਫਾਂ ਦੇ ਸਦਕੇ ਜਾਂਦਾ ਹੈ। ਆਪਣੇ ਪਿਆਰ ਦਾ ਹੋਕਾ ਦੇ ਕੇ ਉਹ ਬਾਹਰ ਆਉਂਦਾ ਹੈ। ਆਪਣੇ ਪਿਆਰੇ ਦੀਆਂ ਸੋਨੇ ਦੀਆਂ ਵਾਲੀਆਂ ਦੇ ਸਦਕੇ ਜਾਂਦਾ ਹੈ। ਉਸ ਦੇ ਸੁਹੱਪਣ ਦੇ, ਉਸ ਦੇ ਹੁਸਨ ਤੇ ਸਦਕੇ ਜਾਂਦਾ ਫਕੀਰ ਆਪਣੇ ਪਿਆਰ ਦੀਆਂ ਤੰਦਾ ਕਸਦਾ ਹੈ। ਆਪਣੇ ਪਿਆਰੇ ਦੇ ਹੁਸਨ ਤੋਂ ਸਦਕੇ ਜਾਂਦਾ, ਉਸ ਦੀ ਪ੍ਰੀਤ ਵਿਚ ਬੱਝਾ ਫਕੀਰ ਵਜਦ ਵਿਚ ਆਉਂਦਾ ਹੈ। ਆਪਣੇ ਕਾਦਰ ਨੂੰ ਯਾਦ ਕਰਦਾ ਹੈ, ਜਿਸ ਨੇ ਇਹ ਹੁਸਨ, ਇਹ ਸੁਹੱਪਣ ਜਗ ਵਿਚ ਬਣਾਇਆ ਹੈ ਤੇ ਸਾਰੀ ਕਾਇਨਾਤ ਨੂੰ ਖ਼ੂਬਸੂਰਤ ਬਣਾ ਦਿੱਤਾ ਹੈ। ਮਾਹੀ ਦਾ ਜਗ ਸੁਹਣਾ ਹੈ, ਸੁਲੱਖਣਾ ਹੈ। ਇਹ ਜਗ ਮਾਹੀ ਦੇ, ਕਾਦਰ ਦੇ ਸੱਚੇ ਤੇ ਸੁੱਚੇ ਈਮਾਨ ਦੀ ਨਿਸ਼ਾਨੀ ਹੈ। ਫਕੀਰ ਇਸ ਹੁਸਨ ਦੇ ਸਦਕੇ ਜਾਂਦਾ ਹੈ।

**ਮੀਤਾ ਸਦਕਾ ਅੱਖੀਂ ਮਤਵਾਲੀਆਂ ਦਾ,**
**ਮੁੜ ਭਾਲ ਵੇ ਦਿਲਬਰਾ ਵਾਸਤਾ ਈ।**
**ਸਦਕਾ ਜ਼ੁਲਫ਼ਾਂ ਪਰੇਸ਼ਾਨ ਕਾਲੀਆਂ ਦਾ,**
ਵੇਖ ਹਾਲ ਵੇ ਦਿਲਬਰਾ ਵਾਸਤਾ ਈ।
ਭਲਾ ਸਦਕਾ ਸੋਨੇ ਦੀਆਂ ਵਾਲੀਆਂ ਦਾ,
ਸੁਣ ਗਾਲ੍ਹ ਵੇ ਦਿਲਬਰਾ ਵਾਸਤਾ ਈ।
ਮੈਂ ਸਦਕਾ ਗੱਲਾਂ ਆਪ ਵਾਲੀਆਂ ਦਾ,
ਗ਼ਮ ਟਾਲ ਵੇ ਦਿਲਬਰਾ ਵਾਸਤਾ ਈ।
ਤਕਸੀਰਾਂ ਹੈਦਰ ਵਾਲੀਆਂ ਦਾ ਨਾਮਾ,
ਟਾਲ ਵੇ ਦਿਲਬਰਾ ਵਾਸਤਾ ਈ।

ਕਲਾਮ ਅਲੀ ਹੈਦਰ, ੧੭੭

ਸਦਕਾ
sadkā

ਮੀਤਾ ਸਦਕਾ ਅੱਖੀਂ ਮਤਵਾਲੀਆਂ ਦਾ
mītā sadkā akkhī̃ matwālīā̃ dā

ਮੁੜ ਭਾਲ ਵੇ ਦਿਲਬਰਾ ਵਾਸਤਾ ਈ
muṛ pa̖l we dilbarā wāstā ī

ਸਦਕਾ ਜ਼ੁਲਫ਼ਾਂ ਪਰੇਸ਼ਾਨ ਕਾਲੀਆਂ ਦਾ
sadkā zulfā̃ prešān kālīā̃ dā

**ਸਦਕੇ** sadke

ਕਿਰਿਆ

ਸਦਕੇ ਜਾਣਾ, ਪਿਆਰ ਦੀ ਰੀਝ ਨਾਲ ਸ਼ੁਭ ਇਛਾਵਾਂ ਮੰਗਣੀਆਂ

**ਸਦਕੇ ਵੰਞਾਂ ਉਨ੍ਹਾਂ ਰਾਹਾਂ ਤੋਂ**
sadke wãñā̃ ónā̃ rāhā̃ tõ

ਉਹਨਾਂ ਰਾਹਾਂ ਦੇ ਸਦਕੇ ਜਾਈਏ ਜਿਨ੍ਹੀ ਰਾਹੀਂ ਆਪਣਾ ਸ਼ਹੁ, ਆਪਣਾ ਪ੍ਰੀਤਮ ਆਇਆ ਹੈ। ਉਹ ਰਾਹ, ਉਹ ਪੰਧ ਸੁਭਾਗੇ ਹਨ, ਕਰਮਾਂ ਵਾਲੇ ਹਨ ਜਿਨ੍ਹੀ ਰਾਹੀਂ ਪ੍ਰੀਤਮ ਨੇ ਫੇਰਾ ਪਾਇਆ, ਜਿਨ੍ਹਾਂ ਰਾਹਾਂ ਸਦਕਾ ਪ੍ਰੀਤਮ ਨੂੰ ਫਕੀਰ ਦੇ ਪਿਆਰ ਦੀ ਯਾਦ ਆਈ। ਉਹਨਾਂ ਪੈਰਾਂ ਦੀ ਧੂੜ ਮੁਬਾਰਕ ਹੈ ਜਿਹੜੇ ਆਪਣੇ ਫਕੀਰ ਵਲ ਮੁੜੇ। ਇਸ ਪ੍ਰੀਤ ਮਿਲਨੀ ਨਾਲ ਏਨਾ ਚਾਅ ਚੜ੍ਹਿਆ ਹੈ ਕਿ ਹੁਣ ਸਭ ਕੱਤਣ ਅਟੇਰਨ ਭੁਲ ਗਿਆ ਹੈ। ਹੁਣ ਚਰਖਾ ਡਾਹੁਣ ਨੂੰ ਦਿਲ ਨਹੀਂ ਕਰਦਾ। ਮਾਲਕ ਦੇ ਪਿਆਰ ਵਿਚ ਫਕੀਰ ਵਜਦ ਵਿਚ ਆਉਂਦਾ ਹੈ ਤੇ ਨਚਦਾ ਗਾਉਂਦਾ ਹੈ। ਇਸ ਦੁਨੀਆਂ ਦੇ ਸਭ ਝੰਜਟ ਭੁਲ ਕੇ ਉਹ ਝੁਰਮਟ ਪਾਉਂਦਾ ਹੈ। ਉਸ ਦੇ ਪੈਰ ਧਰਤੀ ਤੇ ਨਹੀਂ ਲੱਗਦੇ। ਉਸ ਦੇ ਦਿਲ ਵਿਚ ਹੀਰ ਦੀ, ਪਿਆਰ ਦੀ ਚਿਣਗ ਉਠਦੀ ਹੈ ਤੇ ਉਸ ਦੀ ਤਪਸ਼ ਵਿਚ ਉਹ ਜਲ, ਬਲ ਉੱਠਦਾ ਹੈ। ਉਸ ਦੀ ਲੋਅ ਵਿਚ ਉਸ ਦਾ ਜਗ ਰੌਸ਼ਨ ਹੋ ਜਾਂਦਾ ਹੈ। ਉਸ ਦਾ ਚਾਨਣ ਸਾਰੇ ਜਗ ਨੂੰ ਉਜਾਲਾ ਕਰ ਦੇਂਦਾ ਹੈ। ਖੁਦਾ ਦੀ, ਮਉਲੇ ਦੀ ਮਿਹਰ ਹੋਈ ਤੇ ਪ੍ਰੀਤ ਮਿਲਨੀ ਵਿਚ ਸਭ ਪਾਸੇ ਚਾਅ ਤੇ ਉਮਾਹ ਫੈਲ ਗਏ। ਬਿਰਹੋਂ ਦੇ ਅਨ੍ਹੇਰੇ ਪ੍ਰੀਤ ਦੇ ਚਾਨਣ ਵਿਚ ਬਦਲ ਗਏ।

**ਸਦਕੇ ਵੰਞਾਂ ਉਨ੍ਹਾਂ ਰਾਹਾਂ ਤੋਂ**
ਜਿਨਿ ਰਾਹੀਂ ਸ਼ਹੁ ਆਇਆ ਈ॥
**ਪੱਛੀ ਘਤ ਸੁੱਟਾਂ ਭਰੜਾਂਦੀ,**
**ਕੱਤਣਿ ਤੋਂ ਚਿਤਿ ਚਾਇਆ ਈ॥**
ਦਿਲਿ ਵਿਚ ਚਿਣਗਿ ਉਠੀ ਹੀਰੇ ਦੀ,
ਰਾਂਝਣ ਤਖ਼ਤ ਹਜ਼ਾਰਿਓਂ ਧਾਇਆ ਈ॥
ਕਹੈ ਹੁਸੈਨ ਫ਼ਕੀਰ ਨਿਮਾਣਾ,
**ਮਉਲੇ ਦੋਸਤਿ ਮਿਲਾਇਆ ਈ॥**

ਸ਼ਾਹ ਹੁਸੈਨ, ੧੨੯

ਸਦਕੇ
sadke

ਸਦਕੇ ਵੰਞਾਂ ਉਨ੍ਹਾਂ ਰਾਹਾਂ ਤੋਂ

sadke wãñã́ ónã̃ rāhã̃ tõ

ਪੱਛੀ ਘਤ ਸੁੱਟਾਂ ਭਰੜਾਂਦੀ
paččhī kàt suṭṭã̄ pàrṛã̄dī

ਕੱਤਣਿ ਤੋਂ ਚਿਤਿ ਚਾਇਆ ਈ
kattaṇ tõ čit čāiā ī

ਮਉਲੇ ਦੋਸਤਿ ਮਿਲਾਇਆ ਈ
mɔle dost milāiā ī

**ਸਦਾ** sadā

ਕਿਰਿਆ ਵਿਸ਼ੇਸ਼ਣ
ਹਮੇਸ਼ਾ, ਹਰ ਸਮੇਂ, ਚਿਰ ਸਥਾਈ

**ਜੱਗ ਤੇ ਸਦਾ ਨ ਕਿਸੇ ਰਹਿਣਾ**
jag te sadā nā kise rɛ́ṇā

ਇਸ ਜਗ ਵਿਚ ਸਦਾ ਕਿਸੇ ਨਹੀਂ ਰਹਿਣਾ। ਐਵੇਂ ਬੇਸਮਝ, ਨਾਦਾਨ ਲੋਕ ਦਾਅਵੇ ਕਰਦੇ ਹਨ। ਏਥੇ, ਇਸ ਜਹਾਨ ਵਿਚ ਕਿਸੇ ਦਾ ਕੁਝ ਨਹੀਂ ਹੈ। ਮੇਰੀ ਮੇਰੀ ਕਰਦੇ ਸਭ ਵਾਰੋ ਵਾਰੀ ਇਸ ਜਹਾਨ ਤੋਂ ਚਲੇ ਗਏ। ਕੋਈ ਏਥੇ ਪੱਕੇ ਤੌਰ ਤੇ ਨਹੀਂ ਰਹਿ ਸਕਿਆ। ਪੀਰ, ਫਕੀਰ, ਬਾਦਸ਼ਾਹ ਸਭ ਨੇ ਆਖ਼ਿਰ ਇਹ ਸੰਸਾਰ ਛਡਣਾ ਹੈ। ਏਥੋਂ ਸਭ ਮਜਲਸਾਂ ਉਠ ਜਾਣੀਆਂ ਹਨ। ਸਭ ਸਾਥੀ, ਸਭ ਹਮਦਰਦ ਆਪੋ ਆਪਣੀ ਵਾਰੀ ਚਲੇ ਜਾਣਗੇ। ਫਕੀਰਾਂ ਨੇ ਅੱਗੇ ਹੀ ਆਪਣਾ ਤਨ ਮਨ ਆਪਣੇ ਕਾਦਰ ਅੱਗੇ ਵਾਰਿਆ ਹੁੰਦਾ ਹੈ। ਇਹ ਜਾਣਾ, ਇਹ ਛਡਣਾ ਤਾਂ ਉਹਨਾਂ ਨੂੰ ਔਖਾ ਲਗਦਾ ਹੈ ਜੋ ਰਾਜਾਂ ਵਿਚ, ਵਜ਼ੀਰੀਆਂ ਵਿਚ, ਜਾਇਦਾਦਾਂ ਵਿਚ ਆਪਣਾ ਸਭ ਕੁਝ ਲਾ ਬੈਠਦੇ ਹਨ ਤੇ ਇਹ ਭੁਲ ਜਾਂਦੇ ਹਨ ਕਿ ਇਹ ਸਭ ਕੁਝ ਏਥੇ ਹੀ ਰਹਿ ਜਾਣਾ ਹੈ। ਨਾਲ ਕੁਝ ਨਹੀਂ ਜਾਣਾ। ਇਹ ਮਕਾਨ ਖਾਲੀ ਹੋ ਜਾਣੇ ਹਨ।

**ਜੱਗ ਤੇ ਸਦਾ ਨ ਕਿਸੇ ਰਹਿਣਾ,**
**ਦਾਅਵਾ ਕਾਸਨੂੰ ਕਰੇਂ ਨਾਦਾਨ ਮੋਈਏ।**
ਮੇਰੀ ਮੇਰੀ ਕਰਦੇ ਕਈ ਮੋਏ ਅੱਗੇ,
ਏਥੇ ਛੱਡ ਗਏ ਰਖ਼ਤ ਜਹਾਨ ਮੋਈਏ।
ਲਗ ਲਗ ਕੇ ਮਜਲਸਾਂ ਉੱਠ ਗਈਆਂ,
**ਕਈ ਬਹਿ ਬਹਿ ਗਏ ਦੀਵਾਨ ਮੋਈਏ।**
**ਲਦ ਗਏ ਮਕੀਨ ਹਦਾਇਤੁੱਲਾ,**
ਖ਼ਾਲੀ ਆਂਵਦੇ ਨਜ਼ਰ ਮਕਾਨ ਮੋਈਏ।

ਹਦਾਇਤੁੱਲਾ, ਸੀਹਰਫੀ, ੩੯੫

ਸਦਾ
sadā

ਜੱਗ ਤੇ ਸਦਾ ਨ ਕਿਸੇ ਰਹਿਣਾ
jag te sadā nā kise rɛ́ṇā

ਦਾਅਵਾ ਕਾਸਨੂੰ ਕਰੇਂ ਨਾਦਾਨ ਮੋਈਏ
dāwā kāsnū karẽ nādān moīe

ਕਈ ਬਹਿ ਬਹਿ ਗਏ ਦੀਵਾਨ ਮੋਈਏ
kaī bɛ́ bɛ́ gae dīwān moīe

ਲਦ ਗਏ ਮਕੀਨ ਹਦਾਇਤੁੱਲਾ
lad gae makīn hadāetullā

**ਸਦਾ** sadā

ਕਿਰਿਆ ਵਿਸ਼ੇਸ਼ਣ
ਹਮੇਸ਼ਾ

### ਸਦਾ ਕਾਇਮੀ ਰੱਬ ਦੀ ਜ਼ਾਤ ਕਾਰਨ

sadā kāīmī rab dī zāt kāran

ਕੇਵਲ ਰਬ ਦੀ ਜ਼ਾਤ ਹੀ ਸਦਾ ਰਹਿਣੀ ਹੈ। ਕੇਵਲ ਰਬ ਦਾ ਇੰਤਜ਼ਾਮ, ਰਬ ਦਾ ਸੰਜਮ ਹੀ ਸਦਾ ਰਹੇਗਾ। ਬੰਦੇ ਦੇ ਸਾਰੇ ਹੀਲੇ, ਸਾਰੇ ਬੰਦੋਬਸਤ ਏਥੇ ਹੀ ਰਹਿ ਜਾਣੇ ਹਨ। ਕੋਈ ਐਸਾ ਰੋਜ਼ ਨਹੀਂ ਜਿਸ ਦੀ ਸ਼ਾਮ ਨਾ ਹੋਵੇ। ਸਮੇਂ ਦੀ ਤੋਰ ਨੂੰ, ਇਸ ਦੀ ਰਫ਼ਤਾਰ ਨੂੰ ਕੋਈ ਨਹੀਂ ਰੋਕ ਸਕਦਾ। ਸਮਾਂ ਬਲਵਾਨ ਹੈ। ਕੇਵਲ ਉਹ ਕਾਦਰ ਹੀ ਇਸ ਸਮੇਂ ਤੋਂ ਉਤਾਂਹ ਹੈ ਜਿਸ ਨੇ ਇਹ ਸਮਾਂ, ਇਹ ਕੁਦਰਤ ਦੇ ਨਿਯਮ ਆਪ ਸਿਰਜੇ ਹਨ। ਉਹ ਸਿਰਜਣਹਾਰ ਹੈ। ਉਸ ਦੇ ਹੁਕਮ ਵਿਚ ਹੀ ਸਭ ਕੁਝ ਬਿਨਸਦਾ ਹੈ। ਇਸ ਦੁਨੀਆਂ ਦੇ ਕਾਇਦੇ ਕਾਨੂਨ, ਇਸ ਦੁਨੀਆਂ ਦੇ ਸਚ ਤੇ ਝੂਠ ਆਰਜ਼ੀ ਹਨ। ਇਹਨਾਂ ਦੀ ਕੋਈ ਮਿਆਦ ਨਹੀਂ। ਜਦੋਂ ਪਰਵਰਦਗਾਰ ਦਾ ਹੁਕਮ ਹੋਵੇਗਾ ਸਭ ਤਬਾਹ ਬਰਬਾਦ ਹੋ ਜਾਵੇਗਾ। ਇਕ ਅੱਲਾਹ ਦੀ ਜ਼ਾਤ ਹੀ ਕਾਇਮ ਰਹੇਗੀ।

ਖ਼ੂਬਸੂਰਤ ਜ਼ੋਰ ਜ਼ਰ ਵਾਲੇ,
ਕਈ ਹੋ ਚੁਕੇ ਅੱਜ ਨਾਮ ਨਾਹੀਂ।
ਬੰਦੋਬਸਤ ਕੀ ਪਿਆ ਬਣਾਵਣਾ ਏਂ,
**ਰਹਿਣਾ ਸਦਾ ਤੇਰਾ ਇੰਤਜ਼ਾਮ ਨਾਹੀਂ।**
**ਸਦਾ ਕਾਇਮੀ ਰੱਬ ਦੀ ਜ਼ਾਤ ਕਾਰਨ,**
**ਐਸਾ ਰੋਜ਼ ਕਿਹੜਾ ਜਿਦ੍ਹੀ ਸ਼ਾਮ ਨਾਹੀਂ।**
ਬਾਝੋਂ ਰੱਬ ਦੇ ਜ਼ਿਕਰ ਹਦਾਇਤੁੱਲਾ,
ਚਾਹੀਏ ਮੁਖ ਥੀਂ ਹੋਰ ਕਲਾਮ ਨਾਹੀਂ।

ਹਦਾਇਤੁੱਲਾ, ਸੀਹਰਫੀ, ੩੯੫

ਸਦਾ
sadā

ਰਹਿਣਾ ਸਦਾ ਤੇਰਾ ਇੰਤਜ਼ਾਮ ਨਾਹੀਂ
rɛ́ṇā sadā terā ĩtzām nāhī̃

ਸਦਾ ਕਾਇਮੀ ਰੱਬ ਦੀ ਜ਼ਾਤ ਕਾਰਨ
sadā kāīmī rab dī zāt kāran

ਐਸਾ ਰੋਜ਼ ਕਿਹੜਾ ਜਿਦ੍ਹੀ ਸ਼ਾਮ ਨਾਹੀਂ
ɛsā roz kéṛā jídī šām nāhī̃

**ਸਦਾ** sadā

ਕਿਰਿਆ ਵਿਸ਼ੇਸ਼ਣ
ਹਮੇਸ਼ਾ, ਸਦੀਵੀ

**ਸਦਾ ਨ ਫੁਲਨਿ ਤੋਰੀਆਂ**
sadā nā phulan torīā̃

ਇਹ ਦੁਨੀਆਂ ਫਾਨੀ ਹੈ। ਏਥੇ ਕੋਈ ਚੀਜ਼, ਕੋਈ ਥਿਰ ਸਥਿਰ ਨਹੀਂ। ਇਹ ਚਾਰ ਦਿਨਾਂ ਦੀ ਖੇਢ ਹੈ। ਜੋ ਉਪਜਦਾ ਹੈ, ਉਹ ਬਿਨਸਦਾ ਹੈ। ਜੋ ਆਉਂਦਾ ਹੈ, ਉਹ ਜਾਂਦਾ ਹੈ। ਦੁਨੀਆਂ ਦੇ ਇਸ ਮੇਲੇ ਵਿੱਚੋਂ ਇਕ ਵਾਰ ਜਾ ਕੇ ਫਿਰ ਮਨੁਖ ਵਾਪਸ ਨਹੀਂ ਆਉਂਦਾ। ਇਸ ਜਗ ਦੇ, ਇਸ ਧਰਤੀ ਦੇ ਮੌਸਮ ਵੀ ਬਦਲਦੇ ਰਹਿੰਦੇ ਹਨ। ਹਰ ਨਵੀਂ ਬਹਾਰ ਵਿਚ ਜਦੋਂ ਫੁਲ ਖਿੜਦੇ ਹਨ, ਫਿਰ ਗਰਮੀ ਸਰਦੀ ਕਰਕੇ, ਹਵਾ ਪਾਣੀ ਕਰਕੇ ਮੁਰਝਾ ਜਾਂਦੇ ਹਨ। ਪਰ ਇਹ ਆਵਣ ਜਾਵਣ ਲਗਾਤਾਰ ਚਲਦਾ ਰਹਿੰਦਾ ਹੈ। ਇਕ ਵੇਰਾਂ ਗਏ ਦਿਨ ਤੇ ਵਾਪਸ ਨਹੀਂ ਆਉਂਦੇ ਪਰ ਹਰ ਬਹਾਰ ਵਿਚ, ਹਰ ਰੁਤ ਵਿਚ, ਹਰ ਸਾਲ ਫਿਰ ਨਵੇਂ ਫੁਲ ਖਿੜਦੇ ਹਨ। ਧਰਤੀ ਨਵੀਂ ਸੁਗੰਧ ਨਾਲ ਤਰੋ ਤਾਜ਼ਗੀ ਦਾ ਦ੍ਰਿਸ਼ ਬਣਦੀ ਹੈ। ਨਵੇਂ ਜਨਮ ਹੁੰਦੇ ਹਨ। ਨਵੀਆਂ ਜੁਆਨੀਆਂ ਆਉਂਦੀਆਂ ਹਨ। ਨਵੀਆਂ ਪ੍ਰੀਤਾਂ ਪੈਂਦੀਆਂ ਹਨ। ਪਿਛਲਾ ਸਾਵਣ ਤੇ ਫਿਰ ਨਹੀਂ ਆਉਂਦਾ ਪਰ ਅਗਲੇ ਸਾਵਣ ਵਿਚ ਫਿਰ ਸਈਆਂ ਪੀਂਘਾਂ ਝੂਟਦੀਆਂ ਹਨ। ਪਿਆਰ ਦੀਆਂ ਨਵੀਆਂ ਪੀਂਘਾਂ ਪੈਂਦੀਆਂ ਹਨ। ਸ਼ਾਹ ਹੁਸੈਨ ਫਕੀਰ ਇਹ ਸਾਰੀਆਂ ਰੁੱਤਾਂ ਲੰਘਾਅ ਕੇ ਫਿਰ ਖ਼ਾਕ ਦੇ ਵਿਚ ਸਮਾਅ ਜਾਂਦਾ ਹੈ। ਜਿਹੜੀ ਧਰਤੀ ਵਿਚ ਬੀਜ ਉੱਗਦਾ ਹੈ ਓਸੇ ਵਿਚ ਡਿਗ ਕੇ ਮਿਟ ਜਾਂਦਾ ਹੈ।

**ਅਸਾਂ ਬਹੁੜਿ ਨਾ ਦੁਨੀਆਂ ਆਵਣਾ॥**
**ਸਦਾ ਨ ਫੁਲਨਿ ਤੋਰੀਆਂ,**
**ਸਦਾ ਨਾ ਲਗਦੇ ਨੀ ਸਾਵਣਾ॥**
ਸੋਈ ਕੰਮੁ ਵਿਚਾਰਿ ਕੇ ਕੀਜੀਐ,
ਜਾਂ ਤੇ ਅੰਤੁ ਨਹੀਂ ਪਛਤਾਵਣਾ॥
ਕਹੈ ਸ਼ਾਹ ਹੁਸੈਨ ਸੁਣਾਇ ਕੈ,
**ਅਸਾਂ ਖ਼ਾਕ ਦੇ ਨਾਲਿ ਸਮਾਵਣਾ॥**

ਸ਼ਾਹ ਹੁਸੈਨ, ੮੭

ਸਦਾ
sadā

ਅਸਾਂ ਬਹੁੜਿ ਨਾ ਦੁਨੀਆਂ ਆਵਣਾ
asā̃ bóṛ nā dunīā̃ āwṇā

ਸਦਾ ਨ ਫੁਲਨਿ ਤੋਰੀਆਂ
sadā nā phulan torīā̃

ਸਦਾ ਨਾ ਲਗਦੇ ਨੀ ਸਾਵਣਾ
sadā nā lagde nī sāwṇā

ਅਸਾਂ ਖ਼ਾਕ ਦੇ ਨਾਲਿ ਸਮਾਵਣਾ
asā̃ ḳhāk de nale smāwṇā

**ਸਦਾ** sadā
ਕਿਰਿਆ ਵਿਸ਼ੇਸ਼ਣ

ਹਮੇਸ਼ਾ, ਹਰ ਵੇਲੇ

**ਸਦਾ ਨ ਫੁਲੇ ਤੇਰੀਆ**
sadā nā phule terīā

ਇਸ ਦੁਨੀਆਂ ਵਿਚ ਕਿਸੇ ਨੇ ਵੀ ਸਦਾ ਨਹੀਂ ਰਹਿਣਾ। ਕਿਸੇ ਨੇ ਵੀ ਇਹ ਮਹਲ, ਇਹ ਮੰਡਪ ਮਾੜੀਆਂ, ਇਹ ਸਾਥੀ, ਇਹ ਮੇਲ ਜੋੜ ਆਪਣੇ ਨਾਲ ਨਹੀਂ ਲੈ ਕੇ ਜਾਣੇ। ਆਖਿਰ ਬੰਦੇ ਨੇ ਖਾਲੀ ਹੱਥੀਂ ਇਸ ਦੁਨੀਆਂ ਤੋਂ ਜਾਣਾ ਹੈ। ਹਰ ਰੁਤ, ਹਰ ਸਮਾਂ ਬਦਲਦਾ ਹੈ। ਫੁਲ ਲੱਗਦੇ ਵੀ ਹਨ, ਫੁਲ ਝੜਦੇ ਵੀ ਹਨ। ਬਹਾਰ ਵੀ ਆਉਂਦੀ ਹੈ ਤੇ ਖਜ਼ਾਂ ਵੀ। ਇਹ ਜਨਮ, ਇਹ ਸਮਾਂ ਰਬ ਦੇ ਯਾਦ ਕਰਨ ਦਾ ਹੈ, ਚੰਗੇ ਕਰਮ ਕਰਨ ਦਾ ਹੈ। ਸੱਚੀ ਤੇ ਸੁੱਚੀ ਜ਼ਿੰਦਗੀ ਬਿਤਾਉਣ ਦਾ ਹੈ। ਪੇਕੇ ਰਹਿਣ ਦਾ ਦਾਅਵਾ ਝੂਠਾ ਹੈ। ਇਹ ਜੋਬਨ, ਇਹ ਜੁਆਨੀ ਚਾਰ ਦਿਨ ਦੀ ਖੇਢ ਹੈ। ਆਖ਼ਿਰ ਸਹੁਰੇ ਜਾਣਾ ਹੈ। ਇਹ ਦੁਨੀਆਂ ਛਡ ਕੇ ਖਾਕ ਨੇ ਖਾਕ ਵਚ ਮਿਲ ਜਾਣਾ ਹੈ। ਸ਼ਾਹ ਹੁਸੈਨ ਫਕੀਰ ਆਪਣੇ ਰਬ ਦੀ ਯਾਦ ਵਿਚ ਸਹਿਜ ਵਿਚ ਰਹਿੰਦਾ ਹੈ। ਸਭ ਦੁਬਿਧ ਤੇ ਦੁਵੰਦ ਛਡ ਕੇ ਆਪਣੀ ਸੁਰਤਿ ਆਪਣੇ ਮਾਲਕ, ਆਪਣੇ ਪਰਵਰਦਗਾਰ ਦੇ ਸੰਜਮ ਵਿਚ ਲਾਉਂਦਾ ਹੈ। ਉਸ ਦੀ ਰਜ਼ਾਅ ਦੀ ਪਾਲਣਾ ਕਰਦਾ ਹੈ।

ਵਤ ਨ ਦੁਨੀਆਂ ਆਵਣਾ।
**ਸਦਾ ਨ ਫੁਲੇ ਤੋਰੀਆ,**
**ਸਦਾ ਨ ਲੱਗੇ ਸਾਵਣਾ॥**
ਏਹ ਜੋਬਨ ਤੇਰਾ ਚਾਰ ਦਿਹਾੜੇ,
**ਕਾਹੇ ਕੂੰ ਝੂਠ ਕਮਾਵਣਾ।**
ਪੈਵਕੜੇ ਦਿਨ ਚਾਰ ਦਿਹਾੜੇ,
**ਅਲਬਤ ਸਹੁਰੇ ਜਾਵਣਾ।**
ਸ਼ਾਹੁ ਹੁਸੈਨ ਫ਼ਕੀਰ ਸਾਈਂ ਦਾ,
ਜੰਗਲ ਜਾਇ ਸਮਾਵਣਾ।
ਸ਼ਾਹ ਹੁਸੈਨ, ੧੪੯

ਸਦਾ
sadā

ਸਦਾ ਨ ਫੁਲੇ ਤੋਰੀਆ
sadā nā phule torīā

ਸਦਾ ਨ ਲੱਗੇ ਸਾਵਣਾ
sadā nā lagge sāwṇā

ਕਾਹੇ ਕੂੰ ਝੂਠ ਕਮਾਵਣਾ
kāhe kū̃ čū̃ṭh kmāwṇā

ਅਲਬਤ ਸਹੁਰੇ ਜਾਵਣਾ
albat sóre jāwṇā

**ਸੰਦਾ** sā̃dā
ਕਿਰਿਆ ਵਿਸ਼ੇਸ਼ਣ
ਵਾਸਤੇ, ਉਸ ਦਾ

**ਫ਼ਿਕਰ ਲੱਗਾ ਸੋਹਣੇ ਯਾਰ ਸੰਦਾ**
fikar laggā sóṇe yār sā̃dā

ਇਸ਼ਕ ਦੀ ਤੀਬਰਤਾ ਵਿਚ ਯਾਰ ਦਾ ਫਿਕਰ ਲੱਗਾ ਹੈ। ਇਹ ਜਜ਼ਬਾ ਏਨਾ ਤੀਖਣ

ਹੈ, ਏਨਾ ਤੇਜ਼ ਤੇ ਤੁਰਸ਼ ਹੈ ਕਿ ਚੋਲੜੀ ਦੇ ਬੰਦ ਖੁਲ੍ਹ ਗਏ ਹਨ। ਸਾਰਾ ਤਨ ਮਨ ਇਸ਼ਕ ਦੀ ਮਸਤੀ ਵਿਚ ਝੂਮ ਉਠਿਆ ਹੈ। ਇਸ਼ਕ ਦੀ ਇਸ ਤੇਜ਼ ਲਹਿਰ ਨੂੰ ਲੁਕਾਇਆ ਨਹੀਂ ਜਾ ਸਕਦਾ। ਇਹ ਸਾਰੇ ਜਗ ਵਿਚ ਫੈਲ ਗਈ ਹੈ। ਸਭ ਥਾਵਾਂ ਤੇ ਬਦਨਾਮ ਹੋ ਗਈ ਹੈ। ਇਸ਼ਕ ਛੁਪਾਇਆ ਛੁਪਦਾ ਨਾਹੀਂ। ਪਰ ਮੈਂ ਕੁਛ ਨਹੀਂ ਕਰ ਸਕਦੀ। ਮੈਨੂੰ ਭੋਲੀ ਭਾਲੀ ਨੂੰ ਇਸ਼ਕ ਦੇ ਸਪ ਨੇ ਡੰਗ ਲਿਆ ਹੈ। ਕਾਲਾ ਨਾਗ ਮੇਰੀ ਚੋਲੀ ਵਿਚ ਆ ਵੜਿਆ ਹੈ। ਇਸ ਦੀ ਮਸਤੀ ਵਿਚ ਝੂਮਦਾ ਫਕੀਰ ਵਜਦ ਵਿਚ ਆ ਗਿਆ ਹੈ। ਉਹ ਹੁਣ ਸੂਲੀ ਤੇ ਚੜ੍ਹਣ ਨੂੰ ਵੀ ਤਿਆਰ ਹੈ। ਉਸ ਨੂੰ ਆਪਣੇ ਕਾਦਰ, ਆਪਣੇ ਯਾਰ ਦਾ ਫਿਕਰ ਹੈ। ਉਹ ਸੋਚਦਾ ਹੈ, ਉਹ ਝੂਰਦਾ ਹੈ। ਪਰ ਇਸ਼ਕ ਦੇ ਆਪਣੇ ਪੰਧ ਹਨ। ਆਪਣੇ ਵਤੀਰੇ ਹਨ। ਉਹਨਾਂ ਨੂੰ ਸਿੱਧੇ ਸਾਦੇ ਰਸਤੇ ਨਹੀਂ ਪਾਇਆ ਜਾ ਸਕਦਾ। ਉਸ ਦਾ ਕਾਲਾ ਨਾਗ ਜਦੋਂ ਡੰਗ ਮਾਰਦਾ ਹੈ ਤਾਂ ਕੋਈ ਉਸ ਤੋਂ ਬਚ ਨਹੀਂ ਸਕਦਾ। ਉਸ ਦੇ ਜੀਵਨ ਤੇ ਮੌਤ ਦਾ ਦੁਵੰਦ ਕੇਵਲ ਕਾਦਰ ਦੀ ਕੁਦਰਤ ਹੀ ਸੁਲਝਾ ਸਕਦੀ ਹੈ।

**ਫ਼ਿਕਰ ਲੱਗਾ ਸੋਹਣੇ ਯਾਰ ਸੰਦਾ,**
**ਅਤੇ ਬੰਦ ਖੁਲੇ ਮੈਂਡੀ ਚੋਲੜੀ ਦੇ।**
**ਕੁੰਡਲ ਮਾਰ ਬੈਠਾ ਵਿਚ ਝੋਲੜੀ ਦੇ।**

ਏਸ ਇਸ਼ਕ ਨੇ ਚਾ ਬਦਨਾਮ ਕੀਤਾ,
ਮੱਥੇ ਲੇਖ ਲਿਖੇ ਮੈਂਡੇ ਭੋਲੜੀ ਦੇ।
ਜਿਵੇਂ ਡੰਗ ਜਾਂਦਾ ਕਾਲਾ ਨਾਗ ਮੈਨੂੰ,
ਹੈਦਰ ਯਾਰ ਥੀਂ ਮੁੱਖ ਨ ਮੂਲ ਮੋੜਾਂ,
ਭਾਵੇਂ ਨ ਚੜ੍ਹਸਾਂ ਵਿਚ ਡੋਲੜੀ ਦੇ।

ਕਲਾਮ ਅਲੀ ਹੈਦਰ, ੮੫

ਸੰਦਾ
sãdā

ਫ਼ਿਕਰ ਲੱਗਾ ਸੋਹਣੇ ਯਾਰ ਸੰਦਾ
fikr laggā sóṇe yār sãdā

ਅਤੇ ਬੰਦ ਖੁੱਲੇ ਮੈਂਡੀ ਚੋਲੜੀ ਦੇ
ate bãd khúlle mɛ̃ḍī čolṛī de

ਕੁੰਡਲ ਮਾਰ ਬੈਠਾ ਵਿਚ ਝੋਲੜੀ ਦੇ
kũḍal mār bɛṭhā wič čòlṛī de

**ਸੰਦਾ** sãdā

ਨਾਂਵ, ਪੁਲਿੰਗ
ਸੁਨੇਹਾ, ਸੱਦਾ

**ਦੋਮ ਅਸਮਾਨੇ ਸੰਦਾ**

dom asmāne sãdā

ਜਦੋਂ ਮੁਹੰਮਦ ਸਾਹਿਬ ਨੂੰ ਅਸਮਾਨੋਂ ਬੁਲਾਵਾ ਆਇਆ, ਜਦੋਂ ਉਹ ਅਸਮਾਨੋਂ ਸੰਦੇ ਅੱਲਾ ਕੋਲ ਗਏ, ਸਾਰੇ ਫਰਿਸ਼ਤੇ, ਸਾਰੀਆਂ ਹੂਰਾਂ, ਸਾਰੇ ਬੰਦੀ ਉਹਨਾਂ ਦੇ

ਇਸਤਕਬਾਲ ਲਈ ਆਏ। ਉਹਨਾਂ ਦੇ ਸਵਾਗਤ ਵਿਚ ਬਹਿਸ਼ਤ ਦੇ ਸੋਨੇ, ਚਾਂਦੀ ਦੇ ਦਰਵਾਜ਼ੇ ਖੁਲ੍ਹ ਗਏ। ਅਸਰਾਈਲ ਫਰਿਸ਼ਤਾ ਆਪ ਦਰਬਾਨ ਬਣ ਕੇ ਆਇਆ। ਬੜੀ ਆਜਜ਼ੀ ਨਾਲ, ਬੜੀ ਹਲੀਮੀ ਨਾਲ ਸਾਰੇ ਫਰਿਸ਼ਤੇ ਮੁਹੰਮਦ ਸਾਹਿਬ ਦੀ ਖਿਦਮਤ ਕਰਨ ਲੱਗੇ। ਉਹਨਾਂ ਦੀ ਤਾਬਿਆ ਵਿਚ ਸਾਰੀ ਕਾਇਨਾਤ ਹਾਜ਼ਰ ਹੋ ਗਈ। ਦੀਨ ਦੁਨੀ ਦੇ, ਆਸਮਾਨ ਬਹਿਸ਼ਤ ਦੇ ਦਰਵਾਜ਼ੇ ਖੁਲ੍ਹ ਗਏ। ਬ੍ਰਹਮੰਡ ਦੇ ਮਾਲਕ ਅੱਲਾ ਨੇ ਸਾਰੇ ਕਾਰਿੰਦੇ ਉਹਨਾਂ ਦੀ ਇਸਤਕਬਾਲ ਲਈ ਭੇਜੇ।

**ਅਲਾ ਬਾਬ ਆਸਾਨ ਕਰੀਂ ਤੂੰ,**
**ਦੋਮ ਅਸਮਾਨੇ ਸੰਦਾ।**
ਜਿਸ ਦਿਨ ਰਾਤ ਮਿਅਰਾਜੇ ਵਾਲੀ,
ਗਿਆ ਮੁਹੰਮਦ ਬਦਾ।
ਚਾਂਦੀ ਕਿਸਮ ਦਲਹੀਜ਼ ਸਲਾਈਆਂ,
ਤਖ਼ਤੇ ਜ਼ਾਤ ਸੁਨਹਿਰੀ।
ਮੋਤੀ ਕੁਫਲ ਡਿਠੇ ਨੇ ਜ਼ਰਦਾ,
ਕੁੰਜੀ ਜ਼ਾਤ ਰੂਪਹਿਰੀ।
ਇਸ ਤੇ ਸੀ ਦਰਬਾਨ ਫਰਿਸ਼ਤਾ,
ਅਸਰਾਈਲ ਨੂਰਾਨੀ।
**ਤਾਬਿਆ ਦੋ ਲਖ ਖਾਸ ਫਰਿਸ਼ਤੇ,**
**ਅੱਗੇ ਉਸ ਦਰਬਾਨੀ।**
ਫਰ ਅੱਗੇ ਹਰ ਇਕੀ ਅੱਗੇ,
ਦੇ ਦੋ ਲਖ ਫਰਿਸ਼ਤੇ।
ਵਅਲਾ ਆਲਮ ਰਬ ਨੂੰ ਮੁਆਲਮ,
ਓੜਕ ਇਹ ਨਵਿਸ਼ਤੇ।
**ਸਭੇ ਨਾਲ ਹਲੀਮ ਜ਼ਬਾਨਾਂ,**
**ਖਲੇ ਅਬਾਦਤ ਕਰਦੇ।**
ਇਹ ਤਸਬੀਹ ਕਲਾਮ ਇਹਨਾਂ ਦੀ,
ਜਿਤਨੇ ਮਾਲਕ ਕਰਦੇ।

**ਕਾਦਰਯਾਰ**, **੧੩੨-੧੩੩**

ਸੰਦਾ
sãdā

ਦੋਮ ਅਸਮਾਨੇ ਸੰਦਾ
dom asmāne sãdā

ਅਲਾ ਬਾਬ ਆਸਾਨ ਕਰੀਂ ਤੂੰ
allā bāb āsān karī̃ tū̃

ਤਾਬਿਆ ਦੋ ਲਖ ਖਾਸ ਫਰਿਸ਼ਤੇ
tābiā do lakh khās frište

ਅੱਗੇ ਉਸ ਦਰਬਾਨੀ
agge us darbānī

ਸਭੇ ਨਾਲ ਹਲੀਮ ਜ਼ਬਾਨਾਂ
sábe nāl hlīm zbānā̃

ਖਲੇ ਅਬਾਦਤ ਕਰਦੇ
khale abādat karde

**ਸੰਦਾ** sãdā

ਸੰਬੰਧਕ
ਬਾਰੇ, ਬਾਬਤ, ਸੰਬੰਧੀ

**ਸੁਲਤਾਨ ਭਾਈ ਆਇਆ ਹੀਰ ਸੰਦਾ**

sultān pā̃ī āiā hīr sãdā

ਜਦੋਂ ਕੈਦੋ ਦੀ ਚੂਰੀ ਵੇਖ ਕੇ ਸਭ ਨੂੰ ਪਤਾ ਲਗਦਾ ਹੈ ਕਿ ਹੀਰ ਤੇ ਰਾਂਝਾ ਬੇਲੇ ਵਿਚ ਮਿਲਦੇ ਹਨ ਤਾਂ ਹੀਰ ਦੇ ਭਾਈ ਗੁੱਸੇ ਵਿਚ ਸਮਾਉਂਦੇ ਨਹੀਂ। ਹੀਰ ਦਾ ਵੱਡਾ ਭਾਈ, ਸੁਲਤਾਨ ਹੀਰ ਸੰਦਾ, ਹੀਰ ਬਾਬਤ ਆਪਣੀ ਮਾਂ ਨੂੰ ਆਖਦਾ ਹੈ ਕਿ ਹੀਰ ਨੂੰ ਡੱਕੋ। ਇਸ ਨੂੰ ਹੁਣ ਕਦੀ ਘਰੋਂ ਬਾਹਰ ਨਾ ਨਿਕਲਣ ਦਿਓ। ਸਰਦਾਰਾਂ ਦੇ ਸਮਾਜ ਵਿਚ ਏਹੋ ਜਿਹੇ ਵਤੀਰੇ, ਇਹੋ ਜਿਹੇ ਚਾਲੇ ਬਰਦਾਸ਼ਤ ਨਹੀਂ ਹੁੰਦੇ। ਵੱਡੇ ਘਰਾਂ ਦੀਆਂ ਕੁੜੀਆਂ ਮਾਪਿਆਂ ਦੇ ਆਖੇ ਲਗਦੀਆਂ ਹਨ। ਉਹਨਾਂ ਦੀ ਮਰਜ਼ੀ ਬਿਗੈਰ ਕਿਸੇ ਮੁੰਡੇ ਨਾਲ ਪਿਆਰ ਤੇ ਕਿਤੇ ਰਿਹਾ, ਗਲ ਵੀ ਨਹੀਂ ਕਰਦੀਆਂ ਤੇ ਜਿੱਥੋਂ ਤਕ ਰਾਂਝੇ ਦਾ ਸਵਾਲ ਹੈ, ਜੇ ਉਸ ਨੇ ਫਿਰ ਏਧਰ ਨਜ਼ਰ ਵੀ ਕੀਤੀ ਤਾਂ ਉਸ ਦੇ ਵੱਢ ਕੇ ਉਸ ਦੇ ਡੱਕਰੇ ਕਰ ਦਿੱਤੇ ਜਾਣਗੇ। ਉਸ ਦੀ ਕੀ ਮਜਾਲ ਕਿ ਉਹ ਏਨੇ ਵੱਡੇ ਸਰਦਾਰਾਂ ਦੀ ਧੀ ਭੈਣ ਵਲ ਵੇਖ ਵੀ ਸਕੇ। ਜੇ ਹੀਰ ਨੇ ਜ਼ਰਾ ਵੀ ਹੁਣ ਚੂੰ ਚਾਂ ਕੀਤੀ ਤੇ ਉਸ ਨੂੰ ਵੀ ਮਾਰ ਦਿੱਤਾ ਜਾਵੇਗਾ। ਏਹੋ ਜਿਹੀਆਂ ਧੀਆਂ ਨੂੰ ਸਮੁੰਦਰੋਂ ਪਾਰ ਰੋੜ੍ਹ ਦਿੱਤਾ ਜਾਂਦਾ ਹੈ। ਸਾੜ ਬਾਲ ਕੇ ਸਵਾਹ ਕੀਤਾ ਜਾਂਦਾ ਹੈ। ਸਰਦਾਰਾਂ ਦੀ ਸ਼ਾਨ ਤੇ, ਸਰਦਾਰਾਂ ਦੀ ਇੱਜ਼ਤ ਤੇ ਦਾਗ਼ ਲਾਉਣ ਵਾਲੀਆਂ ਧੀਆਂ ਨੂੰ ਜੀਊਂਦੇ ਜੀਅ ਘਰ ਵਿਚ ਨਹੀਂ ਰੱਖਿਆ ਜਾ ਸਕਦਾ। ਬਰਾਦਰੀ ਦੇ ਕਾਨੂੰਨ ਉਲਟ ਚਲਣ ਵਾਲੇ ਧੀਆਂ ਪੁਤ ਇਸ ਦੁਨੀਆਂ ਵਿਚ ਇਕ ਪਲ ਵਾਸਤੇ ਵੀ ਸਹਾਰੇ ਨਹੀਂ ਜਾਂਦੇ।

**ਸੁਲਤਾਨ ਭਾਈ ਆਇਆ ਹੀਰ ਸੰਦਾ,**
ਆਖੇ ਮਾਉਂ ਨੂੰ, ਹੀਰ ਨੂੰ ਤਾੜ, ਅੰਮਾਂ।
**ਅਸਾਂ ਫੇਰ ਇਹ ਕਦੀ ਜੇ ਬਾਹਰ ਡਿੱਠੀ,**
ਸੁੱਟਾਂ ਏਸ ਨੂੰ ਜਾਨ ਥੀਂ ਮਾਰ, ਅੰਮਾਂ।
ਚਾਕ ਵੜੇ ਨਾਹੀਂ ਸਾਡੇ ਵਿਚ ਵਿਹੜੇ,
**ਨਹੀਂ ਤਾਂ ਡੱਕਰੇ ਕਰਾਂਗੇ ਚਾਰ, ਅੰਮਾਂ।**
ਤੇਰੇ ਆਖਿਆਂ ਸੂਤਰ ਜੇ ਨਾਂਹ ਬੈਠੇ,
ਫੇਰਾਂ ਏਸ ਦੀ ਧੌਣ ਤਲਵਾਰ, ਅੰਮਾਂ।
ਹੁਕਮ ਵਿਚ ਜੇ ਧੀਉ ਨਾ ਰਖੀਆਈ,
**ਸਭ ਸਾੜ ਸੁੱਟਾਂ ਘਰ ਬਾਰ, ਅੰਮਾਂ।**
ਵਾਰਿਸ ਸ਼ਾਹ ਜੇਕਰ ਧੀਉ ਬੁਰੀ ਹੋਵੇ,
ਦੇਈਏ ਰੋੜ੍ਹ ਸਮੁੰਦਰੋਂ ਪਾਰ, ਅੰਮਾਂ।
ਹੀਰ ਵਾਰਿਸ, ੭੩-੭੪

ਸੰਦਾ
sãdā

ਸੁਲਤਾਨ ਭਾਈ ਆਇਆ ਹੀਰ ਸੰਦਾ
sultān pā̃ī āiā hīr sãdā

ਅਸਾਂ ਫੇਰ ਇਹ ਕਦੀ ਜੇ ਬਾਹਰ ਡਿੱਠੀ
asā̃ pher é kadī je bā́r ḍiṭṭhī

ਨਹੀਂ ਤਾਂ ਡੱਕਰੇ ਕਰਾਂਗੇ ਚਾਰ, ਅੰਮਾਂ
nahī̃ tā̃ ḍakkare karā̃ge čār amā̃

ਸਭ ਸਾੜ ਸੁੱਟਾਂ ਘਰ ਬਾਰ, ਅੰਮਾਂ

sáb sāṛ suttạ̃ kàr bār amā̃

**ਸਦਾਰਤ** sdārat

ਨਾਂਵ ਇਸਤਰੀਲਿੰਗ
ਹਕੂਮਤ, ਚੌਧਰ

**ਸਦਾਰਤ ਨੈਣਾਂ ਤਾਈਂ**
sdārat nɛṇā̃ tāī̃

ਨੈਣਾ ਦੀ ਸਦਾਰਤ ਵਿਚ ਕੋਈ ਠਹਿਰ ਨਹੀਂ ਸਕਦਾ। ਆਪਣੇ ਕਾਦਰ ਦੇ ਨੈਣ, ਅੱਖੀਆਂ ਦਾ ਇਸ਼ਾਰਾ ਹੀ ਹੁਕਮ ਹੈ। ਉਹਨਾਂ ਦੀ ਰਜ਼ਾਅ ਰਬ ਦੀ ਰਜ਼ਾਅ ਹੈ। ਉਸ ਵਿਚ ਸਾਰੀ ਸਿਪਾਹ ਹੈ। ਸਾਰੀ ਬਾਦਸ਼ਾਹੀ ਹੈ। ਉਸ ਵਿਚ ਸਾਰਾ ਇਲਮ ਹੈ। ਸਾਰੀ ਰੁਸ਼ਨਾਈ ਹੈ। ਮਜ਼ਹਬ ਦੀ ਸ਼ਰਾਅ ਦੇ ਸਭ ਕਾਨੂੰਨ, ਸਭ ਤੌਰ ਤਰੀਕੇ ਇਸ ਸਦਾਰਤ ਦੇ ਦਾਇਰੇ ਵਿਚ ਹਨ। ਇਹਨਾਂ ਨੈਣਾਂ ਦੀ ਮਿਹਰ ਵਿਚ ਸਾਰੀ ਕਾਇਨਾਤ ਦੀ ਮਿਹਰ ਹੈ। ਇਹਨਾਂ ਨੈਣਾਂ ਦੀ ਰੌਸ਼ਨੀ ਵਿਚ ਸਾਰਾ ਸੰਸਾਰ ਰੌਸ਼ਨ ਹੋ ਜਾਂਦਾ ਹੈ। ਇਹ ਰੂਹਾਨੀ ਚਾਨਣ ਹੈ ਜਿਸ ਵਿਚ ਸਭ ਕੰਮ, ਸਭ ਕਦਮ ਪਾਕ ਹਨ, ਪਵਿੱਤਰ ਹਨ। ਇਹਨਾਂ ਦੀ ਇਕ ਨਿਗਾਹ, ਇਕ ਨਜ਼ਰ ਨਾਲ ਸਭ ਘਾਇਲ ਹੋ ਜਾਂਦੇ ਹਨ, ਸਰ ਹੋ ਜਾਂਦੇ ਹਨ। ਕੋਈ ਜੀਵ ਜੰਤ ਇਹਨਾਂ ਦੀ ਤਾਬ ਨਹੀਂ ਝਲ ਸਕਦਾ। ਇਹਨਾਂ ਦੀ ਸਦਾਰਤ ਸਾਰੀ ਕਾਇਨਾਤ ਨੂੰ ਸੱਚੇ ਤੇ ਸੁੱਚੇ ਪੰਧ ਤੇ ਚਲਾਉਂਦੀ ਹੈ

**ਸਦਾਰਤ ਨੈਣਾਂ ਤਾਈਂ,**
ਬਖ਼ਸ਼ੀ ਕੁਲ ਸਿਪਾਹ ਦੀ ਭੀ।
ਆਲਮ ਆਲਿਮ ਸਭਹ ਰਈਅਤ,
**ਹਾਕਮ ਸ਼ਰਾਅ ਪਨਾਹ ਦੀ ਭੀ।**
**ਮੇਹਰ ਕਰਨ ਪਰਵਾਨੜੇ 'ਤੇ ਤਾਂ,**
ਮੇਹਰ ਪਵੇ ਤਨ ਭਾਹ ਦੀ ਭੀ।
ਤਨ ਤਸੁੱਦੀ ਦੇਵਣ ਹੈਦਰ,
ਘਾਇਲ ਇਕ ਨਿਗਾਹ ਦੀ ਭੀ।

ਕਲਾਮ ਅਲੀ ਹੈਦਰ, ੬੫

ਸਦਾਰਤ
sdārat

ਸਦਾਰਤ ਨੈਣਾਂ ਤਾਈਂ
sdārat nɛṇā̃ tāī̃

ਹਾਕਮ ਸ਼ਰਾਅ ਪਨਾਹ ਦੀ ਭੀ
hākam šárā paná dī pì

ਮੇਹਰ ਕਰਨ ਪਰਵਾਨੜੇ 'ਤੇ ਤਾਂ
mér karn parwānṛe te tā̃

**ਸੰਦੀ** sā̃dī

ਸੰਬੰਧਕ
ਵਾਸਤੇ, ਲਈ

**ਮਿੱਠੀ ਨੈਣ ਘਰਾਂ ਸੰਦੀ ਖ਼ਸਮਣੀ ਸੀ**
miṭṭhī nɛṇ kàrā̃ sā̃dī ḳhasmaṇī sī

ਰਾਂਝੇ ਨੇ ਮਿੱਠੀ ਨੈਣ ਨੂੰ ਆਪਣੇ ਨਾਲ ਲਾ ਲਿਆ ਸੀ। ਉਹ ਰਾਂਝੇ ਤੇ ਹੀਰ ਲਈ ਕਈ

ਕੁਝ ਕਰਦੀ ਸੀ। ਜਿੱਥੇ ਰਾਂਝਾ ਮੱਝੀਆਂ ਬੈਠਾਉਂਦਾ ਸੀ, ਓਥੋਂ ਨੇੜੇ ਹੀ ਨਾਈਆਂ ਦਾ ਘਰ ਸੀ। ਮਿੱਠੀ ਨੈਣ ਘਰਾਂ ਸੰਦੀ, ਘਰਾਂ ਵਾਸਤੇ ਹੀਰ ਰਾਂਝੇ ਦੇ ਮੇਲ ਦਾ ਪ੍ਰਬੰਧ ਕਰਦੀ ਸੀ। ਜਦੋਂ ਮੱਝੀਆਂ ਬੈਠਦੀਆਂ ਹੁੰਦੀਆਂ ਸਨ, ਉਹ ਉਹਨਾਂ ਵਾਸਤੇ ਸੇਜ ਤਿਆਰ ਕਰ ਦੇਂਦੀ ਸੀ। ਮਿੱਠੀ ਨੈਣ ਦੀ ਮਦਦ ਨਾਲ ਹੀਰ ਰਾਂਝੇ ਦਾ ਪਿਆਰ ਦਿਨੋ ਦਿਨ ਵੱਧਦਾ ਰਿਹਾ। ਜਦੋਂ ਘਰ ਜਾਣ ਦਾ ਵੇਲਾ ਆਉਂਦਾ ਤਾਂ ਰਾਂਝਾ ਮੱਝੀਆਂ ਨੂੰ ਹਿਕ ਕੇ ਵਾਪਸ ਲੈ ਆਉਂਦਾ ਤੇ ਹੀਰ ਮਲਕੜੇ ਘਰ ਆ ਜਾਂਦੀ। ਇਸ ਤਰ੍ਹਾਂ ਦੋਵੇਂ ਪ੍ਰੇਮੀ ਪ੍ਰੀਤ ਦੀਆਂ ਪੀਂਘਾਂ ਪਾਉਂਦੇ ਰਹੇ। ਮਿੱਠੀ ਨੈਣ ਉਹਨਾਂ ਦੇ ਪਿਆਰ ਦੀ ਵਿਚੋਲੀ ਬਣ ਗਈ। ਕਹਿੰਦੇ ਨੇ ਇਸ਼ਕ ਮੁਸ਼ਕ ਛੁਪਿਆ ਨਹੀਂ ਰਹਿੰਦਾ। ਆਖਿਰ ਉਹਨਾਂ ਦੇ ਮੇਲ ਦੇ ਪਾਜ ਖੁਲ੍ਹ ਗਏ ਤੇ ਫਿਰ ਉਹਨਾਂ ਦਾ ਮਿਲਣਾ ਬੰਦ ਹੋ ਗਿਆ। ਪਿਆਰ ਦੇ ਰਾਹ ਵਿਚ ਨਵੇਂ ਕੰਡੇ ਖਿਲਰ ਗਏ। ਮਿੱਠੀ ਨੈਣ ਦੀ ਸਹਾਇਤਾ ਨਾਲ ਕੁਝ ਦਿਨ ਤਾਂ ਪਿਆਰ ਪਲਦਾ ਰਿਹਾ, ਵੱਧਦਾ ਰਿਹਾ ਪਰ ਖ਼ੁਸ਼ੀਆਂ ਦੇ ਦਿਨ ਵੀ ਚਾਰ ਹੀ ਹੁੰਦੇ ਹਨ। ਪਰਵਰਦਗਾਰ ਵੀ ਜੀਵਨ ਇਕਸਾਰ ਨਹੀਂ ਚੱਲਣ ਦੇਂਦਾ।

ਫਲ੍ਹੇ ਕੋਲ ਮੰਗੂ ਜਿਥੇ ਬੈਠਦਾ ਸੀ,
ਓਥੇ ਕੋਲ ਹੈਸੀ ਘਰ ਨਾਈਆਂ ਦਾ।
**ਮਿੱਠੀ ਨੈਣ ਘਰਾਂ ਸੰਦੀ ਖ਼ਸਮਣੀ ਸੀ,**
ਨਾਈ ਕੰਮ ਕਰਦੇ ਫਿਰਨ ਸਾਈਆਂ ਦਾ।
ਘਰ ਨਾਈਆਂ ਦੇ ਹੁਕਮ ਰਾਂਝਣੇ ਦਾ,
**ਜੇਹਾ ਸਾਹੁਰੇ ਹੁਕਮ ਜਵਾਈਆਂ ਦਾ।**
ਚਾਣ ਭਾਣ ਮਿਟੇ ਫਿਰਨ ਵਾਲਿਆਂ ਦੀ,
ਬਾਰਾ ਖੁਲ੍ਹਦਾ ਲੇਫ਼ ਤਲਾਈਆਂ ਦਾ।
ਮਿੱਠੀ ਸੇਜ ਵਿਛਾਇ ਕੇ ਫੁਲ ਪੂਰੇ,
ਉਤੇ ਆਉਂਦਾ ਕਦਮ ਖ਼ੁਦਾਈਆਂ ਦਾ।
ਦੋਵੇਂ ਹੀਰ ਰਾਂਝਾ ਉਤੇ ਕਰਨ ਮੌਜਾਂ
**ਖੜ੍ਹੀਆਂ ਖਾਣ ਮੱਝੀਂ ਸਿਰ ਸਾਈਆਂ ਦਾ।**
ਘੜੀ ਰਾਤ ਰਹਿੰਦੀ ਹੀਰ ਘਰ ਜਾਵੇ,
ਰਾਂਝਾ ਭਾਉ ਪੁਛਦਾ ਫਿਰੇ ਸਾਈਆਂ ਦਾ।
**ਆਪੋ ਆਪਣੀ ਕਾਰ ਵਿਚ ਜਾਇ ਰੁਝਣ,**
ਬੂਹਾ ਫੇਰ ਨਾ ਵੇਖਦੇ ਨਾਈਆਂ ਦਾ।

ਹੀਰ ਵਾਰਿਸ, *੭੬-੭੭*

ਸੰਦੀ
sãdī

ਮਿੱਠੀ ਨੈਣ ਘਰਾਂ ਸੰਦੀ ਖ਼ਸਮਣੀ ਸੀ
miṭṭhī nɛṇ kàrā̃ sãdī ḳhasmaṇī sī

ਜੇਹਾ ਸਹੁਰੇ ਹੁਕਮ ਜਵਾਈਆਂ ਦਾ
jehā sɔre hukm jwāīā̃ dā

ਖੜੀਆਂ ਖਾਣ ਮੱਝੀਂ ਸਿਰ ਸਾਈਆਂ ਦਾ
khaṛīā̃ khāṇ májjī̃ sir sāīā̃ dā

ਆਪੋ ਆਪਣੀ ਕਾਰ ਵਿਚ ਜਾਇ ਰੁਝਣ
āpo āpṇī kār wič jāe rújaṇ

**ਸੰਦੇਸਰੋ ਮਾਇਓ** sãdesro māio

ਨਾਂਵ ਪੁਲਿੰਗ

ਸੁਨੇਹਾ

## ਹੁਣਿ ਨਹੀ ਸੰਦੇਸਰੋ ਮਾਇਓ

huṇ nahī sãdesro māio

ਸਭ ਪਾਸੇ, ਦਸਾਂ ਦਿਸ਼ਾਂ ਵਿਚ ਮੇਘ, ਬੱਦਲ ਛਾਏ ਹੋਏ ਹਨ। ਬਿਜਲੀ, ਦਾਮਨਿ ਚਮਕ ਰਹੀ ਹੈ। ਰਾਤ ਡਰਾਉਣੀ ਹੈ ਪਰ ਪਿਆਰੇ ਮਾਹੀ ਦਾ ਕੋਈ ਸੰਦੇਸ ਨਹੀਂ ਆਇਆ। ਗੁਰਮੁਖ ਆਪਣੇ ਪ੍ਰੀਤਮ ਦੀ ਯਾਦ ਵਿਚ ਭਟਕ ਰਿਹਾ ਹੈ। ਉਸ ਦੇ ਨੈਂਨਾਂ ਵਿਚ ਨੀਂਦ ਨਹੀਂ ਹੈ। ਉਸ ਨੂੰ ਇਸ ਵਿਯੋਗ ਵਿਚ ਕਿਤੇ ਚੈਨ ਨਹੀਂ ਮਿਲਦਾ। ਉਸ ਦਾ ਸਤਿ ਸੰਤੋਖ ਉਸ ਤੋਂ ਦੂਰ ਹੋ ਰਿਹਾ ਹੈ। ਇਸ ਇਕੱਲ ਦੀ ਅਵੱਸਥਾ ਵਿਚ, ਕਾਦਰ ਦੀ ਕੁਦਰਤ ਤੋਂ ਨਿੱਖੜ ਕੇ ਗੁਰਮੁਖ ਉਦਾਸ ਹੈ, ਫਿਕਰਮੰਦ ਹੈ, ਉਤਾਵਲਾ ਹੈ। ਉਹ ਆਪਣੇ ਕਾਦਰ ਦੀ ਮਿਹਰ ਵਾਸਤੇ, ਉਸ ਦੇ ਪਿਆਰ ਵਾਸਤੇ ਅਰਦਾਸਾਂ ਕਰਦਾ ਹੈ, ਆਰਧਨਾ ਕਰਦਾ ਹੈ। ਉਸ ਦੇ ਸਚੁ ਤੇ ਸੰਜਮ ਨੂੰ ਸਮਝਣ ਦੇ ਕਈ ਉਪਰਾਲੇ ਕਰਦਾ ਹੈ। ਉਹ ਕਰਤਾਰ, ਸਭ ਗੁਣਾਂ ਦਾ ਦਾਤਾ ਗੁਰਮੁਖ ਨੂੰ ਵਿਸਰ ਗਿਆ ਹੈ। ਉਸ ਦੀ ਹਉ, ਉਸ ਦਾ ਅਭਿਮਾਨ ਉਸ ਦੇ ਮਾਹੀ, ਉਸ ਦੇ ਸੁਆਮੀ ਦੇ ਪਿਆਰ ਵਿਚ ਰੁਕਾਵਟ ਬਣ ਗਿਆ ਹੈ। ਉਸ ਦੇ ਤੇ ਉਸ ਦੇ ਕਰਤਾ ਪੁਰਖ ਦੇ ਵਿਚਕਾਰ ਵਿਛੋੜੇ ਦੀ ਕੰਧ ਉਸਰ ਗਈ ਹੈ। ਉਸ ਨੂੰ ਆਪਣੇ ਸੁਆਮੀ ਦੇ ਦਰਸ਼ਨ ਨਹੀਂ ਹੁੰਦੇ। ਕਾਦਰ ਨੂੰ ਪੇਖਣ ਬਿਨਾਂ, ਦੇਖਣ ਬਿਨਾਂ ਉਹ ਭਟਕ ਰਿਹਾ ਹੈ। ਆਖਿਰ ਸਿਰਜਨਹਾਰ, ਨਿਰੰਕਾਰ ਦੀ ਉਸ ਤੇ ਮਿਹਰ ਹੁੰਦੀ ਹੈ। ਵਿਯੋਗ ਸੰਯੋਗ ਵਿਚ ਬਦਲ ਜਾਂਦਾ ਹੈ। ਗੁਣਾਂ ਦਾ ਸੁਖਾਂ ਦਾ ਖਜ਼ਾਨਾ ਉਸ ਨੂੰ ਲਭਦਾ ਹੈ। ਉਹ ਆਪਣੇ ਪ੍ਰੀਤਮ ਦੇ ਪਿਆਰ ਵਿਚ ਮਗਨ ਹੋ ਜਾਂਦਾ ਹੈ। ਉਹ ਆਪਣੇ ਬੀਠਲ ਨੂੰ, ਆਪਣੇ ਪਰਮੇਸ਼ਵਰ ਨੂੰ ਪਾ ਲੈਂਦਾ ਹੈ। ਉਸ ਨੂੰ ਉਸ ਦਾ ਸਤਿਗੁਰ ਆ ਮਿਲਦਾ ਹੈ। ਸਰਬ ਗੁਣਾਂ ਵਾਲਾ ਰਾਜਾ, ਸਰਬ ਸ਼ਕਤੀਮਾਨ, ਨਿਰੰਕਾਰ ਉਸ ਦਾ ਸਾਥ ਦੇਂਦਾ ਹੈ। ਸੰਯੋਗ / ਵਿਯੋਗ ਦਾ ਦੁਵੰਦ, ਇਸ ਦੀ ਨਿਵੇਕਲੀ ਜੁਗਤ ਗੁਰ ਸ਼ਬਦਿ ਦੀ ਆਰਾਧਨਾ ਵਿਚ ਹੁੰਦੀ ਹੈ। ਦੂਰ / ਨੇੜ, ਕੂੜ / ਸਚੁ ਦੀਆਂ ਗੁੰਝਲਾਂ ਹੌਲੀ ਹੌਲੀ ਖੁਲ੍ਹਦੀਆਂ ਹਨ। ਆਪਣੇ ਕਰਤਾਰ ਤੋਂ ਵਿਛੜਦਾ, ਉਸ ਦੇ ਪਿਆਰ ਤੋਂ ਵਾਂਝੇ ਰਹਿੰਦਾ ਮਨੁਖ ਦੂਜੇ ਭਾਇ ਵਿਚ ਚਲਾ ਜਾਂਦਾ ਹੈ। ਆਪਣੇ ਪਤੀ ਪਰਮੇਸ਼ਵਰ ਤੋਂ ਦੂਰ ਹੋ ਕੇ, ਸਚੁ ਤੇ ਸੰਤੋਖ ਦੇ ਸੱਚੇ ਤੇ ਸੁੱਚੇ ਰਾਹ ਤੋਂ ਕੁਰਾਹੇ ਪੈ ਕੇ ਮਨੁਖ ਭਟਕਦਾ ਰਹਿੰਦਾ ਹੈ। ਜਦੋਂ ਦੂਰੀ ਨੇੜ ਵਿਚ ਬਦਲ ਜਾਂਦੀ ਹੈ, ਵਿਯੋਗ ਦੀਆਂ ਘੜੀਆਂ ਸੰਯੋਗ ਦੀਆਂ ਸੁਹਾਣੀਆਂ ਘੜੀਆਂ ਬਣ ਜਾਂਦੀਆਂ, ਮਨੁਖ ਸਤਿ ਤੇ ਸੰਤੋਖ ਦਾ, ਸਚੁ ਤੇ ਸੰਜਮ ਦਾ ਰਾਹ ਫੜਦਾ ਹੈ। ਆਪਣੇ ਕਾਦਰ ਦੀ ਯਾਦ ਵਿਚ, ਉਸ ਦੇ ਧਿਆਨ ਵਿਚ ਉਸ ਦੀ ਕੁਦਰਤ ਨਾਲ ਇਕਸਾਰ ਤੇ ਇਕਾਗਰ ਹੋ ਜਾਂਦਾ ਹੈ।

**ਰਾਗੁ ਸੋਰਠਿ ਮਹਲਾ ੫ ॥ ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ**

ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥ **ਹੁਣਿ ਨਹੀ ਸੰਦੇਸਰੋ ਮਾਇਓ** ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ **ਕਿਉ ਬਿਸਰੈ ਇਹੁ ਲਾਲੁ ਪਿਆਰੋ** ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥ **ਹਉ ਹਉ ਭੀਤਿ ਭਇਓ ਹੈ** ਬੀਚੋ ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥ **ਭਇਓ ਕਿਰਪਾਲੁ ਸਰਬ ਕੋ ਠਾਕੁਰੁ** ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥ ੪ ॥ **ਸਭੁ ਰਹਿਓ ਅੰਦੇਸਰੋ ਮਾਇਓ** ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥ ੧੧॥੬੧॥

ਅ.ਗ.ਮ.ਪ, ੬੨੪

ਸੰਦੇਸਰੋ ਮਾਇਓ
sãdesro māio

ਹੁਣਿ ਨਹੀ ਸੰਦੇਸਰੋ ਮਾਇਓ
huṇ nahī sãdesro māio

ਕਿਉ ਬਿਸਰੈ ਇਹੁ ਲਾਲੁ ਪਿਆਰੋ
kio bisrɛ eho lāl piāro

ਹਉ ਹਉ ਭੀਤਿ ਭਇਓ ਹੈ
hɔ hɔ pìt pàio hɛ

ਭਇਓ ਕਿਰਪਾਲੁ ਸਰਬ ਕੋ ਠਾਕੁਰੁ
pàio kirpāl sarb ko ṭhākur

ਸਭੁ ਰਹਿਓ ਅੰਦੇਸਰੋ ਮਾਇਓ
sáb rɛho ãdesro māio

**ਸੰਦੇਸਾ** sãdesā

ਨਾਂਵ ਪੁਲਿੰਗ
ਸੁਨੇਹਾ

**ਸੰਤ ਦੇਉ ਸੰਦੇਸਾ**

sãt deo sãdesā

ਜਦੋਂ ਗੁਰਮੁਖ ਦਾ ਮਨ ਆਪਣੇ ਕਰਤਾਰ ਦੀ ਕੁਦਰਤ ਵਿਚ ਲੀਨ ਹੁੰਦਾ ਹੈ ਉਸਨੂੰ ਪਰਮਾਤਮਾ ਦਾ ਦੈਵੀ ਸੰਦੇਸਾ ਆਉਂਦਾ ਹੈ। ਉਸ ਦਾ ਮਨ ਸਹਿਜ ਅਵੱਸਥਾ ਵਿਚ ਸਤਿਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ। ਵਣਿ, ਤਿਣਿ, ਤ੍ਰਿਭਵਣਿ ਸਾਰੇ ਜਗਤ ਵਿਚ ਆਨੰਦ ਹੀ ਆਨੰਦ ਹੁੰਦਾ ਹੈ। ਕਰਤਾਰ ਦੇ ਸੰਦੇਸੇ ਨਾਲ ਮਨੁਖ ਪਵਿਤ੍ਰ ਹੋ ਜਾਂਦਾ ਹੈ। ਉਸ ਦਾ ਮਨ ਨਿਰਮਲ ਹੋ ਕੇ ਵਿਸਮਾਦ ਵਿਚ, ਸਤਿਗੁਰ ਦੀ ਸੇਵਾ ਵਿਚ ਆਪਣੇ ਠਾਕੁਰ ਨੂੰ ਧਿਆਉਂਦਾ ਹੈ। ਪਰਮਾਤਮਾ ਦੇ ਪਰਗਾਸ ਵਿਚ, ਉਸ ਦੇ ਦੈਵੀ ਦਰਸ਼ਨਾਂ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ। ਖਿਨ ਖਿਨ ਗੁਰ ਸ਼ਬਦ ਦੇ ਜਾਪ ਨਾਲ ਗੁਰਮੁਖ ਇਸ ਭਵਜਲ ਨੂੰ ਪਾਰ ਕਰ ਲੈਂਦਾ ਹੈ।

ਉੜੀ ਮਹਲਾ ੫ ਮਾਝ ॥ ਆਉ ਹਮਾਰੈ ਰਾਮ ਪਿਆਰੇ ਜੀਉ ॥ **ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ** ॥ **ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ** ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥ ੧ ॥ ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥ ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥ ੨ ॥ ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥ **ਪੂਜਾ ਅਰਚਾ ਬੰਦਨ ਦੇਵਾ ਜੀਉ** ॥ ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ **ਬਿਨਉ ਠਾਕੁਰ ਪਹਿ ਕਹੀਐ ਜੀਉ** ॥ ੩ ॥ ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥ **ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ** ॥ ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥ ਇਹ ਅਜਰੁ ਨਾਨਕ ਸੁਖੁ ਸਹੀਐ ਜੀਉ ॥ ੪ ॥ ੨ ॥ ੧੬੭ ॥

ਅ.ਗ.ਮ.ਪ, ੨੧੭

ਸੰਦੇਸਾ
sãdesā

ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ
sãt deo sãdesā pɛ čarṇāre jīo

ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ
rɛṇ dins sās sās čitāre jīo

ਪੂਜਾ ਅਰਚਾ ਬੰਦਨ ਦੇਵਾ ਜੀਉ
pūjā arčā bãdan dewā jīo

ਬਿਨਉ ਠਾਕੁਰ ਪਹਿ ਕਹੀਐ ਜੀਉ
bino ṭhākur pɛ kahīɛ jīo

ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ
darsan pekhat sáb dukh parhariā jīo

**ਸਧਾਏ** sdā̀e
ਕਿਰਿਆ
ਪਹੁੰਚਣਾ

**ਹਜ਼ਰਤ ਜਾ ਸਧਾਏ**
hazrat jā sdā̀e

ਜਦੋਂ ਹਜ਼ਰਤ ਮੁਹੰਮਦ ਸਾਹਿਬ ਅਲਮਕੱਦਸ ਸਧਾਏ ਪਹੁੰਚੇ ਤਾਂ ਅਸਮਾਨੋਂ ਹਜ਼ਾਰਾਂ ਫਰਿਸ਼ਤੇ ਉਹਨਾਂ ਦਾ ਸਵਾਗਤ, ਇਸਤਕਬਾਲ ਕਰਨ ਉਤਰੇ। ਚਾਰ ਚੁਫੇਰੇ ਬਾਗਾਂ ਵਿਚ ਬਹਾਰਾਂ ਆ ਗਈਆਂ। ਫੁੱਲ, ਫਲ ਟਹਿਕਣ ਲੱਗੇ। ਬਹਿਸ਼ਤ ਦੇ ਬਾਗਾਂ ਵਿਚ ਫਲਾਂ ਦੀ ਤਰਤੀਬ ਦਿੱਤੀ ਹੈ। ਇਹ ਫਲ ਸਾਡੀ ਸਭਿਅਤਾ ਦਾ ਵੀ ਅਨਿਖੜਵਾਂ ਅੰਗ ਹਨ। ਇਹਨਾਂ ਵਿਚ ਖਾਸ ਕਰਕੇ ਅੰਬ, ਅਨਾਰ, ਲਸੂਣੇ, ਅੰਬਲਤਾਸ ਇਕ ਪਾਸੇ ਤੇ ਇਲਾਚੀ, ਲੌਂਗ, ਚੀਨੀ ਜ਼ੈਫਲ ਦੂਜੇ ਪਾਸੇ। ਫਿਰ ਹੋਰ ਫਲ, ਆੜੂ, ਨਿੰਬੂ, ਜਾਮਨ, ਸ਼ਹਿਤੂਤ ਤੇ ਕੇਲੇ। ਫਿਰ ਕਿਸ਼ਮਿਸ਼, ਬਦਾਮ, ਮਨੱਕਾ, ਖਜੂਰਾਂ, ਸੁਪਾਰੀ ਵੀ ਬਹੁਤ ਹਨ। ਇਹ ਫਲ, ਫੁਲ,

ਬੂਟੇ ਪੰਜਾਬੀ ਬਹਿਸ਼ਤ ਸਵਰਗ ਨੂੰ ਚਾਰ ਚੰਨ ਲਾ ਦੇਂਦੇ ਹਨ। ਇਹ ਸਾਰੇ ਰਲ ਕੇ ਹਜ਼ਰਤ ਸਾਹਿਬ ਦਾ ਇਸਤਕਬਾਲ ਕਰਦੇ ਹਨ।

**ਤਾਂ ਬੈਤ ਅਲਮਕਦੱਸ ਅਕਸਾ ਤਾਂਈਂ,**
**ਹਜ਼ਰਤ ਜਾ ਸਧਾਏ।**
ਕਈ ਹਜ਼ਾਰ ਅੱਗੋਂ ਅਸਮਾਨੋਂ,
ਮਿਲਣ ਫ਼ਰਿਸ਼ਤੋਂ ਆਏ।
ਅਕਸੇ ਅੰਦਰ ਜਾ ਮੁਹੰਮਦ,
ਡਿਠੇ ਬਾਗ਼ ਬਹਾਰਾਂ।
**ਬਾਗ਼ ਚੁਫੇਰੇ ਅਕਸੇ ਅੰਦਰ,**
**ਹੱਲੇ ਮੁਸ਼ਕ ਬਹਾਰਾਂ।**
ਅੰਬ, ਅਨਾਰ ਬਟੰਗ, ਲਸੂੜੇ,
ਅੰਬਲਤਾਸ ਹਜ਼ਾਰਾਂ।
ਲਾਚੀ, ਲੌਂਗ ਤੇ ਜ਼ੈਫ਼ਲ ਚੀਨੀ,
ਖੜੀਆਂ ਸਨ ਗੁਲਜ਼ਾਰਾਂ।
ਖੱਟੇ ਮਿੱਠੇ ਮਲਗਲ ਆੜੂ,
ਨਿੰਬ ਸਨ ਰਸਦਾਰੀ।
ਜਾਮਨ ਤੇ ਸ਼ਹਿਤੂਤ ਬਦਾਨਾ,
ਕੇਲਾ ਹੋਰ ਕਿਨਾਰੀ।
ਕਿਸ਼ਮਿਸ਼ ਗਰੀ ਬਦਾਮ ਮਨੱਕਾ,
ਪਿਸਤਾ ਮਗਜ਼ ਛੁਹਾਰੇ।
ਸੇ ਅਖਰੋਟ ਖਜੂਰਾਂ ਖੁਰਮੇ,
ਦੇਂਦੇ ਖੁਸ਼ੀ ਹੁਲਾਰੇ।
ਰੁਖ ਸਪਾਰੀ ਸਾ ਵੰਨਗੀਆਂ,
ਦੇ ਅੰਬਲੀ ਮਰਚ ਤਚੰਜਾ।
**ਦੇਖ ਚਮਨ ਦਿਲ ਤਾਜ਼ਾ ਹੋਵੇ,**
**ਦੂਰ ਹੋਵਨ ਦੁਖ ਵੰਜਾਂ।**
ਓਥੇ ਹਜ਼ਰਤ ਗਹੀ ਕਹਿਓ ਨੇ,
ਉਤਰ ਖਲੇ ਬੁਰਾਕੋਂ।
ਆਨ ਨਬੀ ਚੌਤਰਫ਼ ਖਲੋਤੇ,
ਰੋਸ਼ਨ ਨੂਰੋਂ ਪਾਕੋਂ।

ਕਾਦਰਯਾਰ, ੧੩੧-੧੩੨

ਸਧਾਏ
sdā̀e

ਹਜ਼ਰਤ ਜਾ ਸਧਾਏ
hazrat jā sdā̀e

ਤਾਂ ਬੈਤ ਅਲਮਕਦੱਸ ਅਕਸਾ ਤਾਂਈਂ
tā̃ bɛt al'makadas aksā tā̃ī̃

ਬਾਗ਼ ਚੁਫੇਰੇ ਅਕਸੇ ਅੰਦਰ
bāg čuphere akse ãdar

ਹੱਲੇ ਮੁਸ਼ਕ ਬਹਾਰਾਂ
halle mušk bahārā̃

ਦੇਖ ਚਮਨ ਦਿਲ ਤਾਜ਼ਾ ਹੋਵੇ
dekh čaman dil tāzā howe

ਦੂਰ ਹੋਵਨ ਦੁਖ ਵੰਜਾਂ
dūr howan dukh wãjā̃

**ਸੰਧਾਰਾ** sãdā̀rā
ਨਾਂਵ ਪੁਲਿੰਗ

ਤੀਆਂ ਦੇ ਮੌਕੇ ਸਹੁਰਿਆਂ/ਪੇਕਿਆਂ ਵਲੋਂ ਲੜਕੀ ਨੂੰ ਆਇਆ ਸ਼ਗਨ ਰੂਪੀ ਸਾਮਾਨ

**ਸਹੁਰੀਂ ਸੰਧਾਰਾ ਭੇਜਿਆਂ ਜਾਂਦਾ ਹੈ**
sɔ́rĩ sãdā̀rā pèjiā̃ jā̃dā hɛ

ਸਾਉਣ ਮਹੀਨੇ ਤੀਆਂ ਦਾ ਆਰੰਭਕ ਦਿਨ, ਚੰਦ ਦੀ ਤੀਜ ਤੋਂ ਪਹਿਲਾਂ, ਦੂਜ ਨੂੰ ਮਹਿੰਦੀ ਵਾਲਾ ਦਿਨ ਹੁੰਦਾ ਹੈ। ਸੱਜ ਵਿਆਹੀਆਂ ਮੁਟਿਆਰਾਂ ਨੂੰ ਉਨ੍ਹਾਂ ਦੇ ਭਰਾ ਤੀਆਂ ਲਈ ਪੇਕੇ ਲੈ ਜਾਂਦੇ ਹਨ। ਜਿਹੜੀਆਂ ਤੀਆਂ ਲਈ ਸਹੁਰੇ ਘਰ ਤੋਂ ਪੇਕੇ ਨਹੀਂ ਆ ਸਕਦੀਆਂ ਉਨ੍ਹਾਂ ਦੇ ਪੇਕੇ ਸਹੁਰੇ ਘਰ ਹੀ ਸੰਧਾਰਾ ਭੇਜ ਦਿੰਦੇ ਹਨ। ਸੰਧਾਰੇ ਵਿਚ ਤੇੜ ਦੇ ਕੱਪੜੇ, ਮਹਿੰਦੀ ਅਤੇ ਖਾਣ ਲਈ ਮੱਠੀਆਂ, ਗੁਲਗਲੇ ਜਾਂ ਹੋਰ ਮਿੱਠੇ ਵਾਲੀ ਚੀਜ ਭੇਜੀ ਜਾਂਦੀ ਹੈ।

ਅਣ-ਮੁਕਲਾਈਆਂ ਨੂੰ ਸੰਧਾਰਾ ਉਨ੍ਹਾਂ ਦੇ ਸਹੁਰਿਆਂ ਵਲੋਂ ਆਉਂਦਾ ਹੈ। ਤੀਆਂ ਤੋਂ ਪਹਿਲਾਂ ਹੀ ਕਪੜੇ, ਛੋਟਾ-ਮੋਟਾ ਗਹਿਣਾ, ਮਹਿੰਦੀ, ਪੀਂਘਾ ਝੂਟਣ ਲਈ ਰੰਗਲੀ ਫੱਟੀ ਅਤੇ ਸੁਹਣੀ ਲੱਜ ਭੇਜੀ ਜਾਂਦੀ ਹੈ

ਜਿਸ ਕੁੜੀ ਨੂੰ ਤੀਆਂ ਦੇ ਦਿਨੀਂ ਪੇਕੀਂ ਨਾ ਲਿਆਂਦਾ ਹੋਵੇ, ਉਸ ਨੂੰ ਤੀਆਂ ਦੇ ਵਿਚ ਈ **ਸਹੁਰੀਂ ਸੰਧਾਰਾ ਭੇਜਿਆਂ ਜਾਂਦਾ ਹੈ।** ਉਸ ਸੰਧਾਰੇ ਵਿਚ ਜੇ ਬਹੁਤਾ ਨਹੀਂ ਤਾਂ **ਕੁੜਤੀ, ਸੁੱਥਣ ਦਾ ਤਿਉਰ, ਗੁੜ ਦੇ ਗੁਲਗੁਲੇ** ਜਾਂ ਚੌਲ ਸ਼ੱਕਰ, ਇਕ ਰੁਪਿਆ ਤੀਆਂ ਦੇ ਸੰਧਾਰੇ ਦਾ ਬੰਧੇਜ ਮੰਨਿਆ ਜਾਂਦਾ ਹੈ।

ਜਿਹੜੀਆਂ **ਕੁੜੀਆਂ ਅਣ-ਮੁਕਲਾਈਆਂ,** ਵਿਆਹਾਂ ਪਿਛੋਂ ਹਾਲਾਂ ਪੇਕੇ-ਘਰ ਹੀ ਹੁੰਦੀਆਂ ਹਨ, ਉਨ੍ਹਾਂ ਨੂੰ ਸੰਧਾਰਾ ਸੁਹਰਿਆਂ ਤੋਂ ਆਉਂਦਾ ਹੈ। ਸੁਹਰਿਆਂ ਦੇ **ਸੰਧਾਰੇ ਵਿਚ ਤੇੜ, ਸਿਰ ਦੇ ਕਪੜਿਆਂ ਤੋਂ ਇਲਾਵਾ ਇਕ ਸੂਤ ਦੀ ਰੰਗੀਲੀ ਤੇ ਝੂਟਣ ਵਾਲੀ ਪੀਂਘ ਭੇਜੀ ਜਾਂਦੀ ਹੈ। ਸਰਦੇ ਪੁਜਦੇ ਸਹੁਰੇ** ਤੇ ਕਈ ਆਪਣਾ ਫੋਕਾ ਰੋਅਬ ਜਮਾਉਣ ਵਾਲੇ ਸ਼ੌਕੀਨ ਮੰਗ ਤੰਗ ਕੇ ਇਕ ਅੱਧਾ ਗਹਿਣਾ, ਖ਼ਾਸ ਕਰ **ਨਕ ਦੇ ਲੌਂਗ ਜਾਂ ਤੀਲ੍ਹੀ, ਸੁਹਾਗ ਭਾਗ ਮਾਨਣ ਦੀ ਸੱਧਰ** ਦੇ ਰੂਪ ਵਿਚ ਭੇਜ ਛੱਡਦੇ ਹਨ। ਤੀਆਂ ਤੋਂ ਪਹਿਲਾਂ ਇਉਂ ਸਹੁਰਿਆਂ, ਪੇਕਿਆਂ ਦੇ ਰਸਮ ਰਿਵਾਜ ਪੂਰੇ ਕਰਦਿਆਂ ਨੂੰ **ਸਾਉਣ ਦੀਆਂ ਕਾਲੀਆਂ ਘਟਾਂ ਵਾਂਗ ਸ਼ੂਕਦਾ ਤੀਆਂ ਦਾ ਤਿਉਹਾਰ** ਆ ਪੁੱਜਦਾ ਹੈ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੨੧੯

ਸੰਧਾਰਾ
sãdā̀rā

ਸਹੁਰੀਂ ਸੰਧਾਰਾ ਭੇਜਿਆਂ ਜਾਂਦਾ ਹੈ
sɔ́rĩ sãdā̀rā pèjiā̃ jā̃dā hɛ

ਕੁੜਤੀ, ਸੁੱਥਣ ਦਾ ਤਿਉਰ, ਗੁੜ ਦੇ ਗੁਲਗੁਲੇ
kuṛtī sutthaṇ dā tior guṛ de gulgule

ਕੁੜੀਆਂ ਅਣ-ਮੁਕਲਾਈਆਂ
kuṛīā̃ aṇ muklāīā̃

ਸੰਧਾਰੇ ਵਿਚ ਤੇੜ, ਸਿਰ ਦੇ ਕਪੜਿਆਂ ਤੋਂ ਇਲਾਵਾ ਇਕ ਸੂਤ ਦੀ ਰੰਗੀਲੀ ਤੇ ਝੂਟਣ ਵਾਲੀ ਪੀਂਘ ਭੇਜੀ ਜਾਂਦੀ ਹੈ
sãdāre wič teṛ sir de kappaṛiā̃ tõ ilāwā ik sūt dī rãgīlī te čūṭaṇ wālī pī̃g pèjī jā̃dī hɛ

ਸਰਦੇ ਪੁਜਦੇ ਸਹੁਰੇ
sarde pujde sɔ́re

ਨਕ ਦੇ ਲੌਂਗ ਜਾਂ ਤੀਲ੍ਹੀ, ਸੁਹਾਗ ਭਾਗ ਮਾਨਣ ਦੀ ਸੱਧਰ
nak de lɔ̃g jā̃ tī́lī suhāg pāg mānaṇ dī sáddar

ਸਾਉਣ ਦੀਆਂ ਕਾਲੀਆਂ ਘਟਾਂ ਵਾਂਗ ਸ਼ੂਕਦਾ ਤੀਆਂ ਦਾ ਤਿਉਹਾਰ
sāoṇ dīā̃ kālīā̃ kàṭā̃ wā̃g šūkdā tīā̃ dā tiohār

**ਸੰਧਿਆ** sã́diā

ਨਾਂਵ ਇਸਤਰੀਲਿੰਗ

ਆਰਾਧਨਾ, ਪੂਜਾ-ਪਾਠ, ਸਿਮਰਨ

**ਏਹਾ ਸੰਧਿਆ ਪਰਵਾਣੁ ਹੈ**

ehā sã́diā parwāṇ hɛ

ਉਹੀ ਸੰਧਿਆ, ਪੂਜਾ ਪਾਠ, ਆਰਾਧਨਾ ਪਰਵਾਣ ਹੈ ਜਿਸ ਸੰਧਿਆ ਨਾਲ ਪ੍ਰਭੂ ਨਾਲ ਚਿਤ ਲੱਗੇ। ਓਪਰੀ ਓਪਰੀ ਦਿਖਾਵੇ ਦੀ ਸੰਧਿਆ ਦਾ ਕੋਈ ਫਲ ਨਹੀਂ, ਕੋਈ ਲਾਭ ਨਹੀਂ। ਜੇ ਮਨ ਇਕਾਗਰ ਨਹੀਂ, ਜੇ ਚਿਤ ਕਿਸੇ ਹੋਰ ਪਾਸੇ, ਦੁਨੀਆਂ ਦੇ ਧੰਦਿਆਂ ਵਿਚ ਰੁੱਝਾ ਹੋਇਆ ਹੈ ਤਾਂ ਸੰਧਿਆ ਇਕ ਧੋਖਾ, ਇਕ ਪਾਖੰਡ, ਇਕ ਪਰਪੰਚ ਹੈ। ਦੁਚਿੱਤੀ ਵਿਚ ਫਸਿਆ ਮਨ, ਦੁਵੰਦਾਂ ਵਿਚ ਜਕੜਿਆ ਜੀਵ ਇਕਸੁਰ, ਇਕਾਗਰ ਹੋ ਕੇ ਸੰਧਿਆ ਨਹੀਂ ਕਰ ਸਕਦਾ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਐਸੀਆਂ ਜ਼ੰਜੀਰਾਂ ਹਨ ਜਿਨ੍ਹਾਂ ਵਿਚ ਜਕੜਿਆ ਇਨਸਾਨ ਕਦੀ ਸਚ ਤੇ ਸੰਜਮ ਦੇ ਰਾਹ ਤੇ ਨਹੀਂ ਚਲ ਸਕਦਾ। ਕਾਦਰ ਦੀ ਕੁਦਰਤ ਦੇ ਰਹੱਸ ਨੂੰ ਨਹੀਂ ਪਹਿਚਾਣ ਸਕਦਾ। ਮਨਮੁਖ ਐਵੇਂ ਦਿਖਾਵੇ ਦੀ ਸੰਧਿਆ ਕਰਦਾ ਹੈ। ਕਈ ਤਰ੍ਹਾਂ ਦੇ ਜਾਹਲੀ ਸਾਧਨ ਉਸ ਦੀ ਸੰਧਿਆ ਵਿਚ ਵਿਘਨ ਪਾਉਂਦੇ ਹਨ। ਉਹ ਇਹਨਾਂ ਦਿਖਾਵੇ ਦੇ ਸਾਧਨਾਂ ਨੂੰ ਹੀ ਪਾਠ ਪੂਜਾ ਸਮਝਦਾ ਹੈ ਤੇ ਲੋਕਾਈ ਨੂੰ ਭਰਮਾਉਂਦਾ ਹੈ। ਪਰ ਕਰਤਾਰ ਨੂੰ ਇਹ ਪਰਪੰਚ ਨਹੀਂ ਭਾਉਂਦੇ। ਸਤਿਗੁਰ ਦਾ ਪਿਆਰ, ਕਰਣ ਕਰਾਵਣਹਾਰ ਦੀ ਪ੍ਰੀਤ ਹੀ ਅਸਲ ਸੰਧਿਆ ਹੈ। ਇਸ ਪ੍ਰੀਤ ਵਿਚ ਜੁੜਿਆ ਗੁਰਮੁਖ ਸਤਿਗੁਰ ਦੇ, ਸਚ ਦੇ ਰਾਹ ਤੇ ਤੁਰਦਾ ਹੈ।

ਸਭ ਖੰਡ, ਬ੍ਰਹਮੰਡ ਉਸ ਕਾਦਰ ਦੇ ਬਣਾਏ ਹੋਏ ਹਨ। ਉਹ ਆਪ ਹੀ ਥਾਪਦਾ ਹੈ। ਆਪ ਹੀ ਉਥਾਪਦਾ ਹੈ। ਉਹ ਸਭ ਦਾ ਕਰਤਾ ਹੈ। ਨਿਰਭਉ ਹੈ। ਨਿਰਵੈਰ ਹੈ।ਉਹ ਆਪ ਹੀ ਗੁਰਮੁਖ ਤੇ ਮਿਹਰ ਦਾ ਹਥ ਰਖਦਾ ਹੈ ਤੇ ਆਪ ਹੀ ਮਨਮੁਖ ਨੂੰ ਛਡਦਾ ਹੈ। ਸਤਿਗੁਰ ਦੀ ਪ੍ਰੀਤ ਬਿਨਾਂ, ਉਸ ਦੇ ਅਦੁੱਤੀ ਸਚ ਦੀ ਸੋਝੀ ਬਿਨਾਂ ਮਨਮੁਖ ਕੁਰਾਹੇ ਪੈਂਦਾ ਹੈ। ਆਪ ਹੁਦਰਾ ਹੋ ਜਾਂਦਾ ਹੈ। ਉਸ ਦਾ ਅਹੰਕਾਰ ਉਸ ਨੂੰ ਇਕਸਾਰ ਨਹੀਂ ਹੋਣ ਦੇਂਦਾ। ਮਦਿ ਮਾਇਆ ਵਿਚ ਜਕੜਿਆ ਮਨਮੁਖ ਦੁਵੰਦਾਂ ਵਿਚ ਫਸਿਆ ਰਹਿੰਦਾ ਹੈ।ਅਭੁਲ ਸਤਿਗੁਰ ਕੋਲੋਂ ਕੁਝ ਵੀ ਭੁਲਿਆ ਨਹੀਂ ਰਹਿੰਦਾ।ਉਹ ਕਾਦਰ ਜਾਣੀ ਜਾਣ ਹੈ। ਉਸ ਦੇ ਸੰਜਮ ਵਿਚ ਸਾਰੇ ਜਗਤ, ਬ੍ਰਹਮੰਡ ਇਕਸੁਰ ਚਲਦੇ ਹਨ। ਉਸ ਦੇ ਹੁਕਮ ਵਿਚ ਹਰ ਜੀਵ, ਹਰ ਜੰਤ ਉਪਜਦੇ ਹਨ, ਬਿਗਸਦੇ ਹਨ।ਜਿਸ ਨੂੰ ਉਹ ਆਪ ਆਪਣੇ ਸੰਜਮ ਦੀ ਸੋਝੀ ਦੇਂਦਾ ਹੈ, ਉਹ ਹੀ ਉਸ ਦੇ ਰਹੱਸ ਨੂੰ ਸਮਝਦਾ ਹੈ। ਉਸਦੇ ਪਾਏ ਪੂਰਨਿਆਂ ਤੇ ਚਲਦਾ ਹੈ। ਮਨਮੁਖ, ਆਪ ਹੁਦਰੇ ਲੋਕ, ਦੁਵੰਦਾਂ ਵਿਚ ਫਸੇ ਕਦੀ ਵੀ ਇਕ ਚਿੱਤ ਹੋ ਕੇ ਸੰਧਿਆ ਨਹੀਂ ਕਰ ਸਕਦੇ। ਉਹਨਾਂ ਦੀ ਸੰਧਿਆ ਇਕ ਪਰਪੰਚ ਹੁੰਦੀ ਹੈ। ਉਹਨਾਂ ਦੀ ਬਿਰਤੀ ਬਿਖੜੀ ਹੁੰਦੀ ਹੈ। ਉਸ ਵਿਚ ਨਾ ਇਕਸਾਰਤਾ ਹੁੰਦੀ ਹੈ, ਨਾ ਹੀ ਇਕਾਗਰਤਾ।

ਸਲੋਕੁ ਮਃ ੩ ॥ **ਏਹਾ ਸੰਧਿਆ ਪਰਵਾਣੁ ਹੈ** ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥ **ਹਰਿ ਸਿਉ ਪ੍ਰੀਤਿ ਊਪਜੈ** ਮਾਇਆ ਮੋਹੁ ਜਲਾਵੈ ॥ ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥ ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥ ਮਃ ੩ ॥ **ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ** ਮੇਰੀ ਪਿਆਸ ਨ ਜਾਇ ॥ **ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ** ਪਿਰੁ ਪਾਇਆ ਘਰਿ ਆਇ ॥੨॥ ਪਉੜੀ ॥ ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ ॥ **ਆਪੇ ਦਸ ਅਠ ਵਰਨ ਉਪਾਇਅਨੁ** ਆਪਿ ਬ੍ਰਹਮੁ ਆਪਿ ਰਾਜੁ ਲਇਆ॥ ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥ **ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ** ਸਚੁ ਥਿਆ ॥ ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥

ਅ.ਗ.ਮ.੩, ੫੫੩

**ਸੰਧਿਆ**

sãdiā

ਏਹਾ ਸੰਧਿਆ ਪਰਵਾਣੁ ਹੈ

ehā sā́diā parwāṇ hɛ

ਹਰਿ ਸਿਉ ਪ੍ਰੀਤਿ ਊਪਜੈ

har sio prit ūpjɛ

ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ

prio prio kartī sáb jag phirī

ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ

nānak satgur miliɛ merī piās gaī

ਆਪੇ ਦਸ ਅਠ ਵਰਨ ਉਪਾਇਅਨੁ

āpe das aṭh warn upāian

ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ

āp apùl na pùllɛ kab hī sáb sač tpāwas

**ਸੁਨੱਖਾ** sunakkhā

ਵਿਸ਼ੇਸ਼ਣ

ਸੁਹਣਾ, ਖ਼ੂਬਸੂਰਤ

**ਬੜਾ ਸੋਹਣਾ ਸੁਨੱਖਾ ਤੇ ਭਾਰਾ ਜਵਾਨ ਸੀ**

baṛā sóṇā sunakkhā te pàrā jwān sī

ਪਿੰਡਾਂ, ਵਿਚ ਹਰ ਤਰ੍ਹਾਂ ਦੇ ਬੰਦੇ ਹੁੰਦੇ ਹਨ। ਇਕ ਜਵਾਨ ਗੱਭਰੂ, ਤਕੜੇ ਜ਼ੋਰ ਵਾਲੇ ਪਰ ਬੜੇ ਭਲੇਮਾਨਸ। ਕਿਸੇ ਨੂੰ ਤੰਗ ਨਹੀਂ ਕਰਦੇ। ਸਭ ਨਾਲ ਪਿਆਰ ਮੁਹੱਬਤ ਨਾਲ ਰਹਿੰਦੇ ਹਨ। ਪਿੰਡ ਵਿਚ ਤਕੜੇ ਵੀ ਹੁੰਦੇ ਹਨ ਤੇ ਮਾੜੇ ਵੀ। ਵਰਿਆਮ ਸਿੰਘ ਜ਼ੋਰ ਵਾਲਾ ਸੀ। ਸਾਰੇ ਪਿੰਡ ਵਿਚ ਉਸ ਦੀ ਧਾਕ ਸੀ। ਦੁਸ਼ਮਨ ਡਰਦੇ ਸਨ ਤੇ ਸਾਥੀ ਉਸ ਦਾ ਆਸਰਾ ਲਭਦੇ ਸਨ। ਤੇ ਦੂਜੇ ਪਾਸੇ ਸੁਦਾਗਰ ਸਿੰਘ ਖਚਰਾ ਸੀ। ਹਰ ਵੇਲੇ ਕੋਈ ਇੱਲਤ ਸੋਚਦਾ ਸੀ। ਪਹਿਲੋਂ ਦੋਨੇ ਇਕੱਠੇ ਵੀਰ ਭਰਾ ਸਨ ਫਿਰ ਕਿਸੇ ਗੱਲੋਂ ਵੈਰ ਪੈ ਗਿਆ ਤੇ ਜੰਗਲੀ ਅੱਕ ਵਾਂਗ ਵੱਧਦਾ ਹੀ ਗਿਆ। ਪੰਜਾਬੀ ਸਭਿਆਚਾਰ ਵਿਚ ਦੁਸ਼ਮਨੀ ਦੋਸਤੀ ਬਹੁਤ ਗੁੰਝਲਾਂ ਪਾ ਦੇਂਦੀ ਸੀ। ਨਿੱਕੀ ਜਿਹੀ ਗਲ ਵੱਡੀ ਹੋ ਜਾਂਦੀ ਹੈ ਤੇ ਇਕ ਵਾਰ ਵੈਰ ਪੈ ਜਾਵੇ, ਪੀਹੜੀਆਂ ਤਕ ਨਹੀਂ ਮੁਕਦਾ। ਕਤਲ ਤੇ ਕਤਲ ਹੁੰਦੇ ਰਹਿੰਦੇ ਹਨ।

ਵਰਿਆਮ ਸਿੰਘ **ਬੜਾ ਸੋਹਣਾ ਸੁਨੱਖਾ ਤੇ ਭਾਰਾ ਜਵਾਨ ਸੀ। ਉਹ ਪਿੰਡ ਦਾ ਮੂੰਹ ਮੱਥਾ ਸੀ।** ਜਵਾਨ ਏਡਾ ਜੋ ਲੋਕ ਉਹਨੂੰ ਦੂਰੋਂ ਦੂਰੋਂ ਵੇਖਣ ਆਉਂਦੇ। **ਸਾਊ ਏਡਾ ਜੋ ਕੰਨੀਂ ਪਾਇਆ ਨਹੀਂ ਸੀ ਦੁਖਦਾ।** ਸੂਰਮਾ ਏਸ ਤਰ੍ਹਾਂ ਦਾ ਜੇ ਸਾਰੀ ਉਮਰ ’ਕੱਲਾ ਪਰ ਫੇਰ ਵੀ ਸ਼ਰੀਕਾਂ ਤੋਂ ਨਾ ਲਿਫ਼ਿਆ। ਵਰਿਆਮ ਬਣਿਆ ਹੋਇਆ ਈ ਏਸਰਾਂ ਦੇ ਲੋਹੇ ਦਾ ਸੀ ਜੇ ਉਹ ਲਿਫ ਨਹੀਂ ਸੀ

ਸਕਦਾ, ਟੁੱਟ ਸਕਦਾ ਸੀ। **ਉਹ ਸੁਲਾਹ ਸਲੂਕ ਦੀ ਮਿੱਟੀ ਨਾਲ ਘੜਿਆ ਹੋਇਆ ਸੀ** ਤੇ ਹਰ ਕਿਸੇ ਨਾਲ ਬਣਾ ਕੇ ਰਖਦਾ ਸੀ। **ਹਰ ਔਖੇ ਸੌਖੇ ਵੇਲੇ ਪਿੰਡ ਦੀਆਂ ਪੰਝੀ ਤੀਹ ਡਾਂਗਾਂ ਉਸਦੇ ਨਾਲ ਹੁੰਦੀਆਂ। ਯਾਰਾਂ ਦਾ ਯਾਰ ਸੀ ਤੇ ਦੁਸ਼ਮਣਾਂ ਦਾ ਦੁਸ਼ਮਣ**। ਸਾਊ ਦੁਸ਼ਮਣ ਤੇ ਸਾਊ ਸੱਜਣ। ਵਰਿਆਮ ਦੀਆਂ ਦੁਸ਼ਮਣੀਆਂ ਵੀ ਭਾਰੀਆਂ। ਸੁਦਾਗਰ ਸਿੰਘ **ਬੜਾ ਖਚਰਾ, ਚਲਦਾ ਪੁਰਜ਼ਾ ਤੇ ਬਹੁਤ ਸਾਰੇ ਬੰਦਿਆਂ ਵਾਲਾ ਬੰਦਾ ਸੀ**......ਦੋ ਭਰਾ, ਛੇ ਪੁਤਰ, ਭਤੀਜੇ, ਭਣੇਵੇਂ ਵੀ ਓਥੇ ਈ ਤੇ ਹੋਰ ਕਈ ਚੋਰ ਯਾਰ। ਪਰ ਵਰਿਆਮ, **ਵਰਿਆਮ ਬੇਲੇ ਵਿਚ ਉੱਗੇ ਹੋਏ ਵਣ ਵਾਂਗੂੰ 'ਕੱਲਾ ਸੀ।** ਆਪੋ ਵਿਚ ਪਹਿਲਾਂ ਤੇ ਬੜੀ ਸੁਲਾਹ ਸਫ਼ਾਈ ਸਾ ਨੇ ਪਰ ਫ਼ੇਰ ਇਕ ਘੋੜੀ ਤੋਂ (ਤੇ ਕਈ ਆਖਦੇ ਨੇ ਇਕ ਰੰਨ ਤੋਂ) ਲੜ ਪਏ ਤੇ ਇਕ ਦੂਜੇ ਦੀ ਰਤ ਦੇ ਤਰਿਹਾਏ ਹੋ ਗਏ। ਜੱਟਾਂ ਵਿਚ ਦੁਸ਼ਮਣੀ ਵੀ ਵਲਾਇਤੀ ਅਕ ਦੇ ਵਾਂਗ ਵਧਦੀ ਏ, ਵਧਦੀ ਰਹੀ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੧੪

ਸੁਨੱਖਾ
sunakkhā

ਬੜਾ ਸੋਹਣਾ ਸੁਨੱਖਾ ਤੇ ਭਾਰਾ ਜਵਾਨ ਸੀ
baṛā sóṇā sunakkhā te pàrā jwān sī

ਉਹ ਪਿੰਡ ਦਾ ਮੂੰਹ ਮੱਥਾ ਸੀ

ó pĩḍ dā mū̃ matthā sī

ਸਾਊ ਏਡਾ ਜੋ ਕੰਨੀਂ ਪਾਇਆ ਨਹੀਂ ਸੀ ਦੁਖਦਾ

sāū eḍā jo kãnĩ pāiā naĩ́ sī dukhdā

ਉਹ ਸੁਲਾਹ ਸਲੂਕ ਦੀ ਮਿੱਟੀ ਨਾਲ ਘੜਿਆ ਹੋਇਆ ਸੀ

ó súlā salūk dī miṭṭī nāl kàṛiā hoiā sī

ਹਰ ਔਖੇ ਸੌਖੇ ਵੇਲੇ ਪਿੰਡ ਦੀਆਂ ਪੰਝੀ ਤੀਹ ਡਾਂਗਾਂ ਉਸਦੇ ਨਾਲ ਹੁੰਦੀਆਂ

har ɔkhe sɔkhe wele pĩḍ dīā̃ pā́jī tí ḍā̃gā̃ usde nāl hũdīā̃

ਯਾਰਾਂ ਦਾ ਯਾਰ ਸੀ ਤੇ ਦੁਸ਼ਮਣਾਂ ਦਾ ਦੁਸ਼ਮਣ

yārā̃ dā yār sī te dušmaṇā̃ dā dušmaṇ

ਬੜਾ ਖਚਰਾ, ਚਲਦਾ ਪੁਰਜ਼ਾ ਤੇ ਬਹੁਤ ਸਾਰੇ ਬੰਦਿਆਂ ਵਾਲਾ ਬੰਦਾ ਸੀ

baṛā khačrā, čaldā purzā te bɔ́t sāre bãdiā̃ wālā bãdā sī

ਵਰਿਆਮ ਬੇਲੇ ਵਿਚ ਉੱਗੇ ਹੋਏ ਵਣ ਵਾਂਗੂੰ 'ਕੱਲਾ ਸੀ

wariām bele wič ugge hoe waṇ wā̃gū̃ kallā sī

**ਸਨਾਹੀ** snāhī

ਨਾਂਵ, ਪੁਲਿੰਗ
ਸੁਨੇਹਾ

**ਕਾਦਰ ਆਜਜ਼ ਕਰੇ ਸਨਾਹੀ**
kādar ājaz kare snāhī

ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ ਚੌਥੇ ਅਸਮਾਨ ਤੇ ਕਦਮ ਰੱਖੇ, ਸਾਰੇ ਫਰਿਸ਼ਤੇ ਉਹਨਾਂ ਦੇ ਇਸਤਕਬਾਲ ਨੂੰ ਹਾਜ਼ਰ ਹੋਏ। ਸੱਤਾਂ ਅਸਮਾਨਾਂ ਵਿਚ, ਸਾਰੇ ਬ੍ਰਹਮੰਡ ਵਿਚ ਉਹਨਾਂ ਦੀ ਆਮਦ ਦੀ ਖ਼ਬਰ ਹੋ ਗਈ। ਖੁਦਾਵੰਦ ਪਰਵਰਦਗਾਰ ਨੇ ਆਪ ਉਹਨਾਂ ਨੂੰ ਜੀ ਆਇਆਂ ਆਖਿਆ। ਮੋਸਾਈਲ ਫਰਿਸ਼ਤਾ ਬਹਿਸ਼ਤ ਦਾ ਦਰਬਾਨ ਸੀ। ਉਸ ਨੇ ਮੁਹੰਮਦ ਸਾਹਿਬ ਦੇ ਇਸਤਕਬਾਲ ਲਈ ਸੋਨੇ ਚਾਂਦੀ ਦਾ ਸੁਨਹਿਰਾ ਦਰਵਾਜ਼ਾ ਖੋਲ੍ਹਿਆ ਤੇ ਸਾਰੇ ਫਰਿਸ਼ਤੇ ਹਾਜ਼ਰ ਹੋਏ। ਚਾਰ ਲਖ ਫਰਿਸ਼ਤੇ ਉਹਨਾਂ ਦੀ ਤਾਬਿਆ ਵਿਚ ਆਏ। ਸਭ ਉਹਨਾਂ ਦੀ ਇਬਾਦਤ ਵਿਚ ਖੜ੍ਹੇ ਹੋ ਗਏ ਤੇ ਉਹਨਾਂ ਦੇ ਹਰ ਹੁਕਮ ਦੀ ਪੈਰਵਾਈ ਕੀਤੀ।

ਅੱਲਾ ਬਾਬ ਆਸਾਨ ਕਰੀਂ ਤੂੰ,
ਜੋ ਅਸਮਾਨ ਚਹਾਰਨ।
**ਕਾਦਰ ਆਜਜ਼ ਕਰੇ ਸਨਾਹੀ,**
**ਤੇਰੀਆਂ ਤੈਨੂੰ ਮੁਆਲਮ।**
ਜਾਂ ਅਸਮਾਨ ਚਹਾਰਨ ਉੱਤੇ,
ਹਜ਼ਰਤ ਕਦਮ ਟਿਕਾਇਆ।
ਕੀ ਕੁਝ ਆਖਾਂ ਸਿਫ਼ਤ ਸੁਨਾਹੀਂ,
ਜੋ ਕੁਝ ਨਜ਼ਰੀਂ ਆਇਆ।
ਉਹ ਅਸਮਾਨ ਚਹਾਰਮ ਆਹਾ,
ਭੀ ਬਿਸਿਆਰ ਕੁਸ਼ਾਦਾ।
ਬੇਅੰਤ ਆਹੀ ਮੋਕਲਾਈ ਉਸ ਦੀ,
ਆਹਾ ਬਹੁਤ ਜ਼ਿਆਦਾ।
**ਸਤ ਅਸਮਾਨ ਜ਼ਮੀਨਾਂ ਸਭੇ,**
**ਜੇ ਇਸ ਅੰਦਰ ਪਾਈਏ।**
ਜਾਪਣ ਦਿਸਦੇ ਅੱਗੇ ਸਾਰੇ,
ਜਿਉਂ ਫਲ ਡਾਲ ਲੁਕਾਈਏ।
ਰੂਪੇ ਦਾ ਰਬ ਸਾਜ਼ ਬਣਾਇਆ,
ਸੋਨੇ ਦਾ ਦਰਵਾਜ਼ਾ।
ਮੋਤੀ ਕੁਫਲ ਤੇ ਕਮਲਾ ਉਤੇ,
ਅਲਫੇ ਦਾ ਅੰਦਾਜ਼ਾ।
ਓਥੇ ਸੀ ਦਰਬਾਨ ਫ਼ਰਿਸ਼ਤਾ,
ਮੋਸਾਈਲ ਮੁਦਾਮੀ।
ਚਾਰ ਲਖ ਆਹਾ ਖ਼ਾਸ ਫ਼ਰਿਸ਼ਤਾ,
ਅੱਗੇ ਓਸ ਸਲਾਮੀ।
ਚਾਰ ਚਾਰ ਲਖ ਹਰ ਇਕ ਅੱਗੇ,
ਤਾਬਿਆਦਾਰ ਫ਼ਰਿਸ਼ਤਾ।
**ਵਅਲਾ ਆਲਮ ਰਬ ਨੂੰ ਮੁਆਲਮ,**
**ਓੜਕ ਇਹ ਨੂਵਿਸ਼ਤਾ।**
ਸਭ ਅਬਾਦਤ ਵਿਚ ਖਲੋਤੇ,
ਉਹ ਦਰਬਾਨ ਕਦੀਮੀ।
ਇਹ ਤਸ਼ਬੀਹ ਕਲਾਮ ਉਹਨਾਂ ਦੀ,
ਪੜਦੇ ਨਾਲ ਹਲੀਮੀ।

ਕਾਦਰਯਾਰ, ੧੩੩-੧੩੪

ਸਨਾਹੀ
snāhī

ਕਾਦਰ ਆਜਜ਼ ਕਰੇ ਸਨਾਹੀ
kādar ājaz kare snāhī

ਤੇਰੀਆਂ ਤੈਨੂੰ ਮੁਆਲਮ
terīā̃ tɛnū̃ muālam

ਸਤ ਅਸਮਾਨ ਜ਼ਮੀਨਾਂ ਸਭੇ
sat asmān zmīnā̃ sábe

ਜੇ ਇਸ ਅੰਦਰ ਪਾਈਏ
je is ā̃dar pāīe

ਵਅਲਾ ਆਲਮ ਰਬ ਨੂੰ ਮੁਆਲਮ
wa'lā ālam rab nū muālam

ਓੜਕ ਇਹ ਨੁਵਿਸ਼ਤਾ
oṛak é nwištā

**ਸੰਨ੍ਹਾਂ** sánā̃

ਨਾਂਵ ਪੁਲਿੰਗ
ਚੋਰੀ ਕਰਨ ਵਾਲੀ ਪਾੜ, ਕੰਧ ਵਿੱਚੋਂ ਕੀਤੀ ਮੋਰੀ

**ਸੰਨ੍ਹਾਂ ਮਾਰਦੇ ਤੇ ਪਾੜਾ ਲਾਉਂਦੇ ਨੇ**
sánā̃ mārde te pāṛā lāõde ne

ਡੋਗਰ ਜਟ ਸੰਨ੍ਹਾਂ ਲਾਉਂਦੇ ਹਨ। ਚੋਰੀਆਂ ਕਰਦੇ ਹਨ। ਵਿਆਜ ਖਾਂਦੇ ਹਨ। ਸਚ, ਧਰਮ, ਈਮਾਨ ਦਾ ਇਹਨਾਂ ਦੇ ਜੀਵਨ ਵਿਚ ਕੋਈ ਥਾਂ ਨਹੀਂ। ਜਿਹੋ ਜਿਹੇ ਇਹ ਆਪ ਹਨ, ਓਹੋ ਜਿਹੀਆਂ ਹੀ ਇਹਨਾਂ ਦੀਆਂ ਔਰਤਾਂ ਹਨ। ਇਹ ਆਪ ਹੀ ਆਪਣੀਆਂ ਬੇਟੀਆਂ ਨੂੰ ਵੇਚ ਦੇਂਦੇ ਹਨ। ਇਕ ਇਕ ਦੇ ਦੋ ਦੋ ਖਸਮ ਕਰਦੇ ਹਨ। ਇਹਨਾਂ ਲਈ ਸਚ/ਕੂੜ ਦਾ ਕੋਈ ਭੇਦ ਨਹੀਂ। ਮਤਲਬੀ ਯਾਰ ਹਨ। ਆਪਣੇ ਫਾਇਦੇ ਲਈ ਇਹ ਕੁਝ ਵੀ ਕਰਨ ਨੂੰ ਤਿਆਰ ਰਹਿੰਦੇ ਹਨ। ਇਹ ਆਪਣੀਆਂ ਧੀਆਂ ਦੀਆਂ ਕੁੜਮਾਈਆਂ ਦੀ ਵੀ ਪਰਵਾਹ ਨਹੀਂ ਕਰਦੇ। ਜਿੱਥੇ ਜੀਅ ਕਰੇ ਸਾਕ ਕਰਦੇ ਹਨ। ਫਿਰ ਜਦੋਂ ਜੀਅ ਕਰੇ ਸਾਕ ਤੋੜ ਦੇਂਦੇ ਹਨ। ਇਕਰਾਰ, ਈਮਾਨ ਸਿਦਕ ਦਾ ਇਹਨਾਂ ਨਾਲ ਕੋਈ ਵਾਸਤਾ ਨਹੀਂ। ਜਿਹੋ ਜਿਹੇ ਇਹ ਆਪ ਹਨ, ਓਹੋ ਜਿਹੇ ਹੀ ਇਹਨਾਂ ਨੂੰ ਚੰਗੇ ਲਗਦੇ ਹਨ। ਚੋਰਾਂ, ਯਾਰਾਂ ਦੀ ਇਹ ਬਹੁਤ ਤਾਰੀਫ, ਸਿਫਤ ਕਰਦੇ ਹਨ। ਸਚ, ਸਿਦਕ ਤੋਂ ਡਰਦੇ ਇਹ ਕੂੜ ਦੇ ਮਹਿਲ ਉਸਾਰਦੇ ਹਨ। ਚਲੋ ਚਲੀ ਦੇ ਮੇਲੇ ਵਿਚ ਆਪਣੇ ਹਥ ਰੰਗਣ ਵਿਚ ਲੱਗੇ ਰਹਿੰਦੇ ਹਨ। ਇਹੋ ਇਹਨਾਂ ਦਾ ਭਾਈਚਾਰਾ ਹੈ। ਇਹੋ ਇਹਨਾਂ ਦਾ ਜੀਵਨ ਹੈ।

**ਸੰਨ੍ਹਾਂ ਮਾਰਦੇ ਤੇ ਪਾੜਾਂ ਲਾਉਂਦੇ ਨੇ।**
ਤਰਕ ਕੌਲ ਹਦੀਸ ਦੀ ਨਿਤ ਕਰਦੇ,
**ਚੋਰੀ ਯਾਰੀ ਵਿਆਜ ਕਮਾਉਂਦੇ ਨੇ।**
**ਜੇਹੇ ਆਪ ਹੋਵਣ ਤੇਹੀਆਂ ਔਰਤਾਂ ਨੀ,**
ਬੇਟੇ ਬੇਟੀਆਂ ਨੂੰ ਚੋਰੀ ਲਾਉਂਦੇ ਨੇ।

ਜਿਹੜਾ ਚੋਰ ਤੇ ਰਾਹਜ਼ਨ ਹੋਵੇ ਕੋਈ,
ਉਹਦੀ ਬੜੀ ਤਾਰੀਫ਼ ਸੁਣਾਉਂਦੇ ਨੇ।
**ਮੂੰਹੋਂ ਆਖ ਕੁੜਮਾਈਆਂ ਖੋਹ ਲੈਂਦੇ,**
ਵੇਖੇ ਮੌਤ ਤੇ ਰਬ ਭੁਲਾਉਂਦੇ ਨੇ।
ਜਿਹੜਾ ਪੜ੍ਹੇ ਨਮਾਜ਼ ਹਲਾਲ ਖਾਵੇ,
**ਉਹਨੂੰ ਮੇਹਣਾ ਮੁਤੱਕੀ ਅਲਾਉਂਦੇ ਨੇ।**
ਵਾਰਿਸ ਸ਼ਾਹ ਮੀਆਂ, ਦੋ ਦੋ ਖਸਮ ਦੇਂਦੇ,
ਨਾਲ ਬੇਟੀਆਂ ਵੈਰ ਕਮਾਉਂਦੇ ਨੇ।

ਹੀਰ ਵਾਰਿਸ, ੧੨੦-੧੨੧

ਸੰਨ੍ਹਾਂ
sánā̃

ਸੰਨ੍ਹਾਂ ਮਾਰਦੇ ਤੇ ਪਾੜਾਂ ਲਾਉਂਦੇ ਨੇ
sánā̃ mārde te pāṛā̃ lāõde ne

ਚੋਰੀ ਯਾਰੀ ਵਿਆਜ ਕਮਾਉਂਦੇ ਨੇ
čorī yārī wiāj kmāõde ne

ਜੇਹੇ ਆਪ ਹੋਵਣ ਤੇਹੀਆਂ ਔਰਤਾਂ ਨੀ
jehe āp howaṇ tehīā̃ ɔrtā̃ nī

ਮੂੰਹੋਂ ਆਖ ਕੁੜਮਾਈਆਂ ਖੋਹ ਲੈਂਦੇ
mūhõ ākh kuṛmāīā̃ khó lɛ̃de

ਉਹਨੂੰ ਮੇਹਣਾ ਮੁਤੱਕੀ ਅਲਾਉਂਦੇ ਨੇ
ónū méṇā mutakkī alāõde ne

**ਸਫਲ** safal

ਵਿਸ਼ੇਸ਼ਣ
ਫਲ ਸਹਿਤ, ਫਲ ਦੇਣ ਵਾਲੀ, ਲਾਭਦਾਇਕ

**ਸਫਲ ਸੁ ਬਾਣੀ**
safal so bāṇī

ਓਹੀ ਬਾਣੀ ਸਫਲ ਹੈ ਜਿਸ ਨਾਲ ਵਹਿਗੁਰੂ ਦੇ ਨਾਮ ਦੀ ਆਰਾਧਨਾ ਹੁੰਦੀ ਹੈ।ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਮਨੁਖ ਗੁਰ ਸ਼ਬਦ, ਗੁਰਬਾਣੀ ਦੇ ਰਹੱਸ ਨੂੰ ਸਮਝਦਾ ਹੈ।ਉਹ ਵੇਲਾ ਧੰਨ ਹੈ ਜਦੋਂ ਗੁਰਬਾਣੀ ਨੂੰ ਗਾਇਆ ਤੇ ਸੁਣਿਆ ਜਾਂਦਾ ਹੈ।ਉਹ ਚਰਣ ਸੁਹਾਵੇ ਹਨ ਜਿਹੜੇ ਸਤਿਗੁਰ ਦੇ ਸਚਿ ਦੇ ਮਾਰਗ ਤੇ ਚਲਦੇ ਹਨ।ਸਾਧ ਸੰਗਤ ਵਿਚ ਸਤਿਗੁਰ ਦੀ ਮਹਿਮਾ ਕਰਦੇ ਹਨ।ਉਸ ਗੁਰਮੁਖ ਦੇ ਸਾਰੇ ਕਿਲਵਿਖ ਕੱਟੇ ਜਾਂਦੇ ਹਨ ਤੇ ਉਸ ਦਾ ਮਨ ਨਿਰਮਲ ਹੋ ਜਾਂਦਾ ਹੈ।

ਮਾਝ ਮਹਲਾ ੫ ॥ **ਸਫਲ ਸੁ ਬਾਣੀ** ਜਿਤੁ ਨਾਮੁ ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥ ੧ ॥ ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ **ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ** ॥ ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥ ੨ ॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ **ਸਾਧਸੰਗਿ ਖਿਨ ਮਾਹਿ ਉਧਾਰੇ** ॥ **ਕਿਲਵਿਖ ਕਾਟਿ ਹੋਆ ਮਨੁ ਨਿਰਮਲੁ** ਮਿਟਿ ਗਏ ਆਵਣ ਜਾਣਾ ਜੀਉ ॥ ੩ ॥ ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥

ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥ ੪ ॥ ੨੨ ॥ ੨੯ ॥
ਨਾਮੁ ਵਖਾਣੀ

ਅ.ਗ.ਮ.੫, ੧੦੩

ਸਫਲ
safal

ਸਫਲ ਸੁ ਬਾਣੀ
safal so bāṇī

ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ
se kar pàle jínī har jas lekhā

ਸਾਧਸੰਗਿ ਖਿਨ ਮਾਹਿ ਉਧਾਰੇ
sā́dsāg khin māhe udā́re

ਕਿਲਵਿਖ ਕਾਟਿ ਹੋਆ ਮਨੁ ਨਿਰਮਲੁ
kilwikh kāṭ hoā man nirmal

**ਸਫਲੁ** safal

ਵਿਸ਼ੇਸ਼ਣ
ਫਲ ਸਹਿਤ, ਕਾਮਯਾਬ

**ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ**
janam pdārath safal hɛ je saččā sabad kath

ਉਸ ਮਨੁਖ ਦਾ ਜਨਮ ਸਫਲ ਹੈ ਜਿਹੜਾ ਗੁਰੂ ਦੇ ਸੱਚੇ ਸ਼ਬਦ ਨਾਲ ਜੁੜਿਆ ਹੋਇਆ ਹੈ।ਉਸ ਇਕ ਨਿੰਰਕਾਰ ਬਿਨਾ ਸਭ ਮੋਹ ਮਾਇਆ, ਮਿਥਿਆ ਹੈ।ਜੇ ਸਤਿਗੁਰੂ ਦੀ ਨਜ਼ਰ ਸੁਵੱਲੀ ਹੋਵੇ ਤਾਂ ਲਖ ਖੁਸ਼ੀਆਂ ਪਾਤਸ਼ਾਹੀਆਂ ਮਿਲਦੀਆਂ ਹਨ।ਉਹ ਮੂਰਤ, ਉਹ ਘੜੀ ਸਫਲ ਹੈ ਜਿਹੜੀ ਨਿਰੰਕਾਰ ਦੇ ਪਿਆਰ ਵਿਚ ਲੰਘਦੀ ਹੈ।ਉਹ ਥਾਨ ਸੁਹਾਵਾ ਪਵਿੱਤ੍ਰ ਹੈ ਜਿੱਥੇ ਸੰਤ ਸਭਾ ਲਗਦੀ ਹੈ, ਵਹਿਗੁਰੂ ਦੇ ਸਚੁ ਤੇ ਗੁਰ ਸ਼ਬਦ ਦਾ ਧਿਆਨ ਕੀਤਾ ਜਾਂਦਾ ਹੈ।

ਸਿਰੀਰਾਗੁ ਮਹਲਾ ੫ ॥ **ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ** ॥ **ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ** ॥ ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥ ੧ ॥ ਮੇਰੇ ਮਨ ਏਕਸ ਸਿਉ ਚਿਤੁ ਲਾਇ ॥ **ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ** ॥ ੧ ॥ ਰਹਾਉ ॥ **ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ** ॥ ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥ ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥ ੨ ॥ **ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ** ॥ **ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ** ॥ ਬਾਹ ਪਕੜਿ ਗੁਰਿ ਕਾਢਿਆ

ਸੋਈ ਉਤਰਿਆ ਪਾਰਿ ॥ ੩ ॥ **ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ** ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥ **ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ** ॥੪॥੬॥੭੬॥

ਅ.ਗ.ਮ.੫, ੪੪

ਸਫਲੁ
safal
ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ
janam pdārath safal hɛ je saččā sabad kath
ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ
sábe thok prāpte je āwɛ ik hath
ਏਕਸ ਬਿਨੁ ਸਭ ਧੰਧੁ ਹੈ
ekas bin sáb tȁd hɛ
ਸਭ ਮਿਥਿਆ ਮੋਹੁ ਮਾਇ
sáb mithiā mó māe
ਲਖ ਖੁਸੀਆ ਪਾਤਿਸਾਹੀਆ
lakh khusīā pātsāhīā
ਜੇ ਸਤਿਗੁਰੁ ਨਦਰਿ ਕਰੇਇ
je satgur nadar kare
ਸਫਲ ਮੂਰਤੁ ਸਫਲਾ ਘੜੀ
safal mūrat saflā kàṛī
ਜਿਤੁ ਸਚੇ ਨਾਲਿ ਪਿਆਰੁ
jit sačče nāl piār
ਦੂਖੁ ਸੰਤਾਪੁ ਨ ਲਗਈ
dukh sãtāp na lagaī
ਜਿਸੁ ਹਰਿ ਕਾ ਨਾਮੁ ਅਧਾਰੁ
jis har kā nām adȁr
ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ
thān suhāwā pwit hɛ jitthɛ sãt sábā
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ
nānak bádā kàr tahā̃ jitthɛ mirt na janam jarā

**ਸਫ਼ਰ** safar
ਨਾਂਵ ਪੁਲਿੰਗ
ਯਾਤਰਾ, ਚਲਾਣਾ

**ਜਗ ਨੂੰ ਛੋੜਕੇ ਸਫ਼ਰ ਹੋਣਾ**
jag nū čhoṛke safar hoṇā

ਇਹ ਦੁਨੀਆ ਫਾਨੀ ਹੈ। ਆਖ਼ਿਰ ਇਸ ਜਗ ਨੂੰ ਛਡ ਕੇ ਬੰਦੇ ਨੇ ਸਫ਼ਰ ਕਰਨਾ ਹੈ। ਰਾਹ ਵਿਚ ਕਈ ਮੁਸੀਬਤਾਂ, ਦੁਖ ਝਲਣੇ ਪੈਣੇ ਹਨ। ਜੰਗਲ ਬੀਆਬਾਨ ਵਿਚ, ਇਕੱਲ ਵਿਚ, ਸੁੰਝ ਵਿਚ ਆਪਣਾ ਈਮਾਨ ਕਾਇਮ ਰਖਣਾ ਹੈ। ਰਾਹ ਵਿਚ ਕਈ ਰੁਕਾਵਟਾਂ ਹੋਣਗੀਆਂ। ਕਈ ਰਾਹਦਾਰੀ ਮੰਗਣਗੇ। ਕਈ ਮੁਆਮਲੇ ਉਗਰਾਹੁਣਗੇ ਪਰ ਬੰਦੇ ਨੇ

ਹੌਸਲਾ ਨਹੀਂ ਹਾਰਨਾ। ਇਸ ਫਾਨੀ, ਚਾਰ ਦਿਨਾਂ ਦੀ ਦੁਨੀਆਂ ਵਿਚੋਂ ਸਫ਼ਰ ਕਰ ਕੇ ਫਕੀਰ ਆਪਣੇ ਕਾਦਰ ਦੀ ਦਰਗਾਹ ਵਿਚ ਬੇਦਾਗ਼ ਪਹੁੰਚ ਜਾਂਦਾ ਹੈ। ਉਸ ਦਾ ਈਮਾਨ, ਉਸ ਦਾ ਸਿਦਕ, ਉਸਦਾ ਯਕੀਨ ਹੀ ਉਸ ਦੇ ਜਵਾਹਰਾਤ ਹਨ ਜਿਨ੍ਹਾਂ ਨੂੰ ਕੋਈ ਲੁਟ ਨਹੀਂ ਸਕਦਾ। ਰਾਹ ਕਿੰਨਾ ਵੀ ਸਿਆਹ, ਕਾਲਾ ਹੋਵੇ, ਫਕੀਰ ਆਪਣੀ ਫਕੀਰੀ ਦਾ ਚਰਾਗ਼, ਦੀਵੇ ਨੂੰ ਬਾਲ ਕੇ ਸਹਿਜ ਸੁਭਾਅ ਹੀ ਇਸ ਘਾਟੀ ਨੂੰ ਪਾਰ ਕਰ ਜਾਂਦਾ ਹੈ। ਉਸ ਦੀ ਰੌਸ਼ਨੀ, ਉਸ ਦਾ ਨੂਰ ਰੂਹਾਨੀ ਨੂਰ ਹੈ। ਉਸ ਨੂੰ ਇਸ ਦੁਨੀਆਂ ਦੀਆਂ ਹਨੇਰੀਆਂ ਰਾਤਾਂ ਆਪਣੇ ਸਫ਼ਰ ਤੋਂ ਕੁਰਾਹੇ ਨਹੀਂ ਪਾ ਸਕਦੀਆਂ।

**ਜਗ ਨੂੰ ਛੋੜਕੇ ਸਫ਼ਰ ਹੋਣਾ,**
ਮੋਤੀ ਰਖਣਾ ਬਗ਼ਲ ਸੰਭਾਲ ਕੇ ਤੂੰ।
**ਅਗੇ ਸੁੰਞ ਮਕਾਨ ਸਿਆਹ ਤੇਰਾ,**
ਜਾਈਂ ਨੂਰ ਚਰਾਗ਼ ਨੂੰ ਬਾਲ ਕੇ ਤੂੰ।
**ਰਸਤੇ ਵਿਚ ਮਸੂਲ ਜ਼ਕਾਤ ਹੋਸੀ,**
ਤ੍ਰੈ ਸੌ ਸੱਠ ਬੇਰਾ ਜਾਈਂ ਡਾਲਕੇ ਤੂੰ।
**ਜਵਾਹਰਾਤ ਰਖੀਂ ਪੰਜ 'ਫ਼ਕਰ ਦੀਨਾ',**
ਹੱਥ ਵਿਚ ਤਮਾਮ ਨਿਕਾਲ ਕੇ ਤੂੰ।

ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੯੨

ਸਫ਼ਰ
safar

ਜਗ ਨੂੰ ਛੋੜਕੇ ਸਫ਼ਰ ਹੋਣਾ
jag nū čhoṛke safar hoṇā

ਅਗੇ ਸੁੰਞ ਮਕਾਨ ਸਿਆਹ ਤੇਰਾ
agge sũñ makān siá terā

ਰਸਤੇ ਵਿਚ ਮਸੂਲ ਜ਼ਕਾਤ ਹੋਸੀ
raste wič msūl zkāt hosī

ਜਵਾਹਰਾਤ ਰਖੀਂ ਪੰਜ ਫ਼ਕਰ ਦੀਨਾ
jwárāt rakkhī̃ pãj fakar dīnā

**ਸਫ਼ਰ** safar

ਨਾਂਵ ਪੁਲਿੰਗ
ਯਾਤਰਾ, ਪੈਂਡਾ

### ਮੈਂ ਰੇਲ ਗੱਡੀ ਦਾ ਸਫ਼ਰ ਨਹੀਂ ਸੀ ਕੀਤਾ

mẽ rel gaḍḍī dā safar naī̃ sī kītā

ਭਲਿਆਂ ਸਮਿਆਂ ਵਿਚ ਜਦੋਂ ਰੇਲ ਗੱਡੀ ਨਵੀਂ ਨਵੀਂ ਆਈ ਸੀ ਤਾਂ ਇਹ ਬਹੁਤ ਵੱਡਾ ਅਜੂਬਾ ਸੀ। ਜਿਹੜਾ ਜਵਾਨ ਪਹਿਲੀ ਵਾਰ ਸਟੇਸ਼ਨ ਤੇ ਆਉਂਦਾ ਸੀ ਤੇ ਗੱਡੀ ਚੜ੍ਹਦਾ ਸੀ ਤਾਂ ਉਹ ਇਕ ਜ਼ਿੰਦਗੀ ਦਾ ਬਹੁਤ ਨਿਵੇਕਲਾ ਤਜਰਬਾ ਮੰਨਿਆ ਜਾਂਦਾ ਸੀ। ਅੰਮ੍ਰਿਤਸਰ ਵਰਗੇ ਵੱਡੇ ਸ਼ਹਿਰ ਵਿਚ ਵੀ ਇਹ ਅਨੋਖੀ ਗਲ ਸੀ। ਅੰਮ੍ਰਿਤਸਰ ਤੋਂ ਲਾਹੌਰ ਦਾ ਸਫਰ ਹੌਲੀ ਹੌਲੀ ਹੁੰਦਾ ਸੀ। ਸਾਰੇ ਮੁਸਾਫਰ ਇਕ ਭਾਈਚਾਰੇ ਵਾਂਗ ਇਕ ਦੂਜੇ ਨਾਲ ਗੱਲਾਂ ਕਰਦੇ ਸਨ। ਇਕ ਦੂਜੇ ਦਾ ਹਾਲ ਪੁਛਦੇ ਸਨ। ਸੰਬੰਧੀ ਬਣ ਜਾਂਦੇ

ਸਨ। ਜ਼ਿੰਦਗੀ ਦਾ ਇਹ ਛੋਟਾ ਜਿਹਾ ਸਫਰ ਬਹੁਤ ਮਹੱਤਵਪੂਰਨ ਤਜਰਬਾ ਬਣ ਜਾਂਦਾ ਸੀ। ਇੰਜਨ ਦਾ ਆਉਣਾ, ਗੱਡੀ ਦਾ ਚਲਣਾ, ਰਾਹ ਵਿਚ ਦੋਹੀਂ ਪਾਸੀਂ ਹਰੇ ਭਰੇ ਖੇਤ, ਖੇਤਾਂ ਦੀਆਂ ਫਸਲਾਂ, ਆਉਂਦੇ ਜਾਂਦੇ ਜੀਵ ਜਾਨਵਰ ਸਭ ਨਵੇਂ ਸਫਰ ਦੀਆਂ ਨਵੀਆਂ ਨੁਹਾਰਾਂ ਬਣ ਜਾਂਦੇ। ਇਹ ਹੁਣ ਬੀਤੇ ਸਮੇਂ ਦੀਆਂ ਯਾਦਾਂ ਹੀ ਰਹਿ ਗਈਆਂ ਹਨ ਪਰ ਇਹ ਯਾਦਾਂ ਹੀ ਰਹਿ ਗਈਆਂ ਹਨ। ਇਹ ਯਾਦਾਂ ਸਾਡੇ ਇਤਿਹਾਸ ਦੇ ਵਰਕੇ ਹਨ। ਕਿਸ ਤਰ੍ਹਾਂ ਨਵੀਆਂ ਏਜਾਂਦਾਂ ਨਾਲ ਵਾਤਾਵਰਣ ਬਦਲੇ। ਕਿਸ ਤਰ੍ਹਾਂ ਇਹਨਾਂ ਗੱਡੀਆਂ ਨਾਲ ਨਵੇਂ ਸੰਬੰਧ ਬਣੇ। ਕਿਸ ਤਰ੍ਹਾਂ ਦੂਰ ਦੂਰ ਦੇ ਸ਼ਹਿਰ ਕਸਬੇ ਇਕ ਦੂਜੇ ਦੇ ਨੇੜੇ ਹੋ ਗਏ। ਭਾਈਚਾਰੇ ਦੀਆਂ ਨੁਹਾਰਾਂ ਵਿਚ ਇਕ ਤਰ੍ਹਾਂ ਦਾ ਇਨਕਲਾਬ ਆ ਗਿਆ।

ਦੂਸਰੇ ਦਿਨ ਮੈਂ **ਮੂੰਹ ਨ੍ਹੇਰੇ ਉੱਠ ਕੇ ਬੈਹੇ ਪਾਣੀ ਨਾਲ ਨ੍ਹਾ ਕੇ** ਤਿਆਰ ਹੋ ਗਿਆ ਤੇ ਸਿਰਫ ਇਕ ਕੰਬਲ ਸੰਭਾਲ ਕੇ ਰੇਲਵੇ ਸਟੇਸ਼ਨ ਵਲ ਮੂੰਹ ਕੀਤਾ। ਰਸਤੇ ਵਿਚ ਇਕ ਟਾਂਗੇ ਵਾਲਾ, 'ਚਲੋ ਸਟੇਸ਼ਨ ਨੂੰ, ਇਕ ਸਵਾਰੀ', ਚੀਕ ਚੀਕ ਕੇ ਕਹਿੰਦਾ ਪਿਆ ਸੀ। ਮੈਂ ਭਾਵੇਂ ਪੈਦਲ ਚਲ ਸਕਦਾ ਸਾਂ, ਪਰ ਇਸ ਖਿਆਲ ਨਾਲ ਕਿ ਮੈਂ **ਗੱਡੀ ਤੋਂ ਰਹਿ ਨਾ ਜਾਵਾਂ,** ਟਾਂਗੇ ਵਿਚ ਬੈਠਣ ਦੀ ਕੀਤੀ। ਅੰਮ੍ਰਿਤਸਰ ਦੇ ਸਟੇਸ਼ਨ ਤੇ ਇਕ ਦੋ ਵਾਰ ਆਇਆ ਸਾਂ ਪਰ ਉਸ ਵੇਲੇ ਰੇਲ ਗੱਡੀਆਂ ਪਲੇਟ ਫਾਰਮ ਤੋਂ ਜਾ ਚੁਕੀਆਂ ਹੁੰਦੀਆਂ ਸਨ ਤੇ ਮੈਂ ਅਜੇ ਤਕ ਰੇਲ ਗੱਡੀ ਦਾ ਇੰਜਨ ਨਹੀਂ ਦੇਖਿਆ ਸੀ, ਅਤੇ ਨਾ ਹੀ ਮੈਨੂੰ ਪਤਾ ਸੀ ਕਿ ਲਾਹੌਰ ਨੂੰ ਸਵੇਰੇ ਗੱਡੀ ਕਿਸ ਵੇਲੇ ਜਾਂਦੀ ਹੈ। ਮੈਂ ਇਸ ਖਿਆਲ ਨਾਲ ਟਾਂਗੇ ਵਿਚ ਬੈਠ ਗਿਆ ਕਿ ਗੱਡੀ ਬਾਰੇ ਲੋੜੀਂਦੀ ਵਾਕਫ਼ੀਅਤ ਮੈਨੂੰ ਮਿਲ ਜਾਏਗੀ।

**ਟਾਂਗੇ ਵਿਚ ਅੱਗੇ ਦੋ ਸਵਾਰੀਆਂ ਬੈਠੀਆਂ ਸਨ** ਤੇ ਇਹ ਦੋਵੇਂ ਸਵਾਰੀਆਂ ਜ਼ਨਾਨੀਆਂ ਸਨ। ਜਿਸ ਵੇਲੇ ਮੈਂ ਟਾਂਗੇ ਦੇ ਅੱਗੇ ਬੈਠਣ ਲਈ ਪਾਏਦਾਨ ਤੇ ਪੈਰ ਧਰਿਆ ਹੀ ਸੀ ਤਾਂ ਪਿੱਛੇ ਬੈਠੀ ਇਕ ਜ਼ਨਾਨੀ ਮੈਨੂੰ ਆਖਣ ਲੱਗੀ, 'ਕਾਕਾ' ਕਿਧਰ ਚਲਿਆ ਏਂ, **ਕਿਹੜੇ ਸ਼ਹਿਰ ਜਾਣਾ ਈਂ,** ਜਦੋਂ ਉਸ ਜ਼ਨਾਨੀ ਨੇ ਮੈਨੂੰ ਕਾਕਾ ਕਰ ਕੇ ਬੁਲਾਇਆ ਤਾਂ ਮੈਂ ਹੱਤਕ ਦਾ **ਇਕ ਹਲੂਣਾ ਜਿਹਾ ਮਹਿਸੂਸ ਕੀਤਾ।** ਪਿੱਛਲੇ ਦਿਨਾਂ ਵਿਚ ਨਾਨੇ ਦੀ ਥਾਂ ਦੁਕਾਨ ਤੇ ਕੰਮ ਕਰਨ ਕਰਕੇ **ਜਿਹੜਾ ਮਰਦਊ ਪੁਣੇ ਦਾ ਅਹਿਸਾਸ** ਮੇਰੇ ਵਿਚ ਆ ਗਿਆ ਸੀ ਉਹ ਮੇਰੀ ਛਾਤੀ ਵਿਚ ਮੈਨੂੰ **ਚਕਨਾ ਚੂਰ ਹੁੰਦਾ ਲੱਗਾ** ਮੈਂ ਅਚੇਤ ਹੀ ਆਪਣੀ ਸੱਜੀ ਤਲੀ ਨਾਲ ਆਪਣੀ ਠੋਡੀ ਨੂੰ ਹਥ ਲਾਇਆ ਤੇ **ਆਪਣੀਆਂ ਗੱਲ੍ਹਾਂ ਨੂੰ ਪਲੋਸਣ ਲਗ**

**ਪਿਆ** ਜਿਵੇਂ ਮੈਂ ਆਪਣੀ ਨਵੀਂ ਫੁੱਟ ਰਹੀ ਦਾਹੜੀ ਨੂੰ ਇਸ ਗਲ ਦਾ ਗਵਾਹ ਸਾਬਤ ਕਰਨਾ ਚਾਹੁੰਦਾ ਹੋਵਾਂ ਕਿ ਮੈਂ ਕਾਕਾ ਨਹੀਂ ਜਵਾਨ ਹਾਂ ਤੇ **ਹਕੀਮੀ ਦੀ ਇਕ ਚੰਗੀ ਤਕੜੀ ਦੁਕਾਨ ਦਾ ਬੋਝ ਮੇਰੇ ਤੇ ਹੈ।** ਇਸ ਗਲ ਦਾ ਅਹਿਸਾਸ ਮੈਨੂੰ ਪਲੋ ਪਲੀ ਲਈ ਹੋਇਆ ਤੇ ਫੇਰ ਜਦੋਂ ਮੈਂ ਸਵਾਲ ਕਰਨ ਵਾਲੀ ਜ਼ਨਾਨੀ ਵਲ ਦੇਖਿਆ ਤਾਂ ਉਸ ਦੇ ਚਿਹਰੇ ਦੇ ਪ੍ਰਭਾਵ ਨੇ ਮੈਨੂੰ ਕੁਝ ਵੀ ਕਹਿਣ ਜਾਂ ਸੁਣਨ ਨਾ ਦਿੱਤਾ। ਮੈਂ ਨਿਆਣਾ ਜਿਹਾ ਬਣ ਕੇ ਆਖਿਆ 'ਮੈਂ ਜੀ ਲਾਹੌਰ ਜਾਣਾ ਏਂ, ਉੱਥੇ ਸੂਤਰ ਮੰਡੀ ਵਿਚ ਮੇਰੇ ਵੱਡੇ ਮਾਮੇ ਦਾ ਘਰ ਹੈ।'

'ਅਸੀਂ ਵੀ ਲਾਹੌਰ ਹੀ ਜਾਣਾ ਏਂ, ਤੇ ਸਾਨੂੰ ਵੀ ਸ਼ੂਤਰ ਮੰਡੀ ਹੀ ਕੰਮ ਹੈ।' ਉਸ ਅੱਗੋਂ ਆਖਿਆ ਮੈਂ ਇਹ ਗਲ ਸੁਣ ਕੇ ਧਰਵਾਸ ਜਿਹਾ ਮਹਿਸੂਸ ਕੀਤਾ ਕਿ ਮੈਨੂੰ ਅੰਮ੍ਰਿਤਸਰ ਜਾਂ ਲਾਹੌਰ ਦੇ ਸਟੇਸ਼ਨ ਤੇ **ਖੱਜਲ ਖਵਾਰ ਨਹੀਂ ਹੋਣਾ ਪਵੇਗਾ।**

**ਪਹੁ ਫੁਟਾਲੇ ਤੋਂ ਪਹਿਲਾਂ ਪਹਿਲਾਂ ਹੀ** ਅਸੀਂ ਅੰਮ੍ਰਿਤਸਰ ਦੇ ਸਟੇਸ਼ਨ ਤੇ ਪੁਜ ਗਏ ਸਾਂ। ਜਿਹਾ ਕਿ ਮੈਂ ਉਪਰ ਦਸ ਆਇਆ ਹਾਂ, ਇਸ ਤੋਂ ਪਹਿਲਾਂ ਕਦੇ ਵੀ **ਮੈਂ ਰੇਲ ਗੱਡੀ ਦਾ ਸਫ਼ਰ ਨਹੀਂ ਸੀ ਕੀਤਾ** ਤੇ ਮੇਰਾ ਦਿਲ ਖੁਸ਼ੀ ਨਾਲ ਉੱਛਲ ਰਿਹਾ ਸੀ ਕਿ ਗੱਡੀ ਦੇ ਸਫਰ ਦਾ ਤਜਰਬਾ ਕਿਸ ਤਰ੍ਹਾਂ ਮੇਰੀ ਕਲਪਨਾ ਦੇ ਅਨੁਸਾਰ ਢੁਕਦਾ ਹੈ। ਮੈਂ ਰੇਲ ਗੱਡੀ ਬਾਰੇ ਉਸ ਸਮੇਂ ਕੁਝ ਨਹੀਂ ਸਾਂ ਜਾਣਦਾ ਤੇ ਇਸ ਤੋਂ ਪਹਿਲਾਂ ਮੈਂ **ਕੋਰਾ ਲੱਠਾ ਬਣਾਨ ਵਾਲੀ** ਇਕ ਕੰਪਨੀ ਦੇ ਥਾਨਾਂ ਉੱਤੇ ਰੇਲ ਰੇਡੀ ਦੀ ਤਸਵੀਰ ਹੀ ਦੇਖੀ ਹੋਈ ਸੀ। ਮੇਰੇ ਵਿਆਹ ਵਿਚ ਮੇਰੇ ਲਈ ਕਪੜੇ ਬਣਾਉਣ ਵਾਸਤੇ ਕੋਰੇ ਲੱਠੇ ਦਾ ਇਕ ਥਾਨ ਮੰਗਵਾਇਆ ਗਿਆ ਸੀ ਤੇ ਮੈਂ ਥਾਨ ਉੱਤੇ ਰੇਲ ਗੱਡੀ ਦੀ ਤਸਵੀਰ ਦੇਖੀ ਸੀ, **ਉਹ ਤਸਵੀਰ ਇਸ ਵੇਲੇ ਮੇਰੀ ਸਾਰੀ ਕਲਪਨਾ ਉੱਤੇ ਛਾਈ ਹੋਈ ਸੀ** ਤੇ ਮੈਂ ਇਸ ਗਲ ਲਈ ਉਤਾਵਲਾ ਸਾਂ ਕਿ ਇੰਜਨ ਨੂੰ ਦੇਖਕੇ **ਅਸਲ ਤੇ ਨਕਲ ਦਾ ਟਾਕਰਾ ਕਰਾਂ।** ਮੇਰੇ ਪਾਸ ਕੋਈ ਅਸਬਾਬ ਨਹੀਂ ਸੀ ਪਰ ਉਨ੍ਹਾਂ ਦੋਹਾਂ ਜ਼ਨਾਨੀਆਂ ਪਾਸ ਕਪੜਿਆਂ ਦੀਆਂ ਕੁਝ ਗੰਢਾਂ ਤੇ **ਇਕ ਦੋ ਟੀਨ ਦੇ ਦੋਹਰੇ ਪੀਪੇ ਸਨ।** ਸਟੇਸ਼ਨ ਦੇ ਕੁਲੀ ਲਾਲ ਕਪੜਿਆਂ ਵਿਚ ਸਾਡੇ ਟਾਂਗੇ ਵਲ ਵਧੇ ਤੇ ਇਕ ਨੇ ਦੋਹਾਂ ਜ਼ਨਾਨੀਆਂ ਦਾ **ਅਸਬਾਬ ਕੱਛੇ ਮਾਰ ਕੇ** ਮੈਨੂੰ ਫਾਟਕ ਦੇ ਰਸਤੇ ਅੰਦਰ ਲੈ ਆਂਦਾ ਤੇ ਉਹ ਜ਼ਨਾਨੀਆਂ ਤਿੰਨ ਟਿਕਟ ਲੈ ਕੇ ਮੇਰੇ ਪਿੱਛੇ ਪਿੱਛੇ ਆ ਗਈਆਂ।

ਉਨ੍ਹਾਂ ਦਿਨਾਂ ਵਿਚ ਅੰਮ੍ਰਿਤਸਰ ਦੇ ਸਟੇਸ਼ਨ ਦਾ ਇਕ ਪਲੇਟ ਫਾਰਮ ਸੀ ਤੇ **ਇਸ ਦੀਆਂ ਦੋਹਰੀਆਂ ਚਾਹੁਰੀਆਂ ਲਾਈਨਾਂ ਵੀ ਨਹੀਂ ਸਨ। ਸਵੇਰੇ ਦੇ ਸੁਰਮਈ ਰੰਗ ਵਿਚ ਸਾਰਾ ਪਲੈਟਫ਼ਾਰਮ ਰੰਗਿਆ ਹੋਇਆ ਨਜ਼ਰ ਆ ਰਿਹਾ ਸੀ ਤੇ ਸਿਰ ਉੱਤੇ ਦੋਹਰੀਆਂ ਸ਼ਤੀਰੀਆਂ ਦੀ ਲੰਮੀ ਛਤ ਦੇ ਮਘੋਰਿਆਂ ਵਿੱਚੋਂ ਨਿਮ੍ਹੇ ਤਾਰੇ ਝਿੱਲ ਮਿੱਲ ਕਰਦੇ ਹਾਲੇ ਨਜ਼ਰ ਆਉਂਦੇ ਸਨ।** ਉਨ੍ਹਾਂ ਦਿਨਾਂ ਵਿਚ ਟੀਨ ਦੀਆਂ ਚੱਦਰਾਂ ਵਾਲੀਆਂ ਛੱਤਾਂ ਹਾਲੀਂ ਕਿਸੇ ਨਹੀਂ ਸਨ ਵਰਤੀਆਂ ਤੇ ਲੱਕੜੀ ਦੀਆਂ ਸ਼ਤੀਰੀਆਂ ਇਕੜ ਦੁੱਕੜ ਹੀ ਲਗੀਆਂ ਹੋਈਆਂ ਸਨ। ਸਟੇਸ਼ਨ ਦੇ ਲਾਗੇ ਹੀ ਖੇਤ ਸ਼ੁਰੂ ਹੋ ਜਾਂਦੇ ਸਨ ਤੇ ਦੂਰ ਪੂਰਬ ਵਲ ਹਾਲੀਂ ਸ਼ਹਿਰ ਸੁੱਤਾ ਪਿਆ ਸੀ ਪਤਾ ਕਰਨ ਤੇ ਸਾਨੂੰ ਦਸਿਆ ਗਿਆ ਕਿ ਗੱਡੀ ਕੋਈ ਅੱਧੇ ਘੰਟੇ ਤੱਕ ਆਏਗੀ। ਮੈਂ ਉਨ੍ਹਾਂ ਜਨਾਨੀਆਂ ਨਾਲ ਪਲੇਟ ਫ਼ਾਰਮ ਦੀ ਇਕ ਨੁਕਰੇ ਹੀ ਬੈਠ ਗਿਆ ਤੇ ਬੜੀ ਰੀਝ ਨਾਲ ਗੱਡੀ ਦੇ ਆਉਣ ਦਾ ਇੰਤਜ਼ਾਰ ਕਰਨ ਲੱਗਾ। ਇੰਨੀ ਦੇਰ ਨੂੰ **ਪੂਰਬ ਵੱਲੋਂ ਸੂਰਜ ਚੜ੍ਹ ਆਇਆ ਸੀ** ਤੇ ਦੂਰ ਅੰਮ੍ਰਿਤਸਰ ਦਾ ਸ਼ਹਿਰ ਇਸ ਤਰ੍ਹਾਂ ਉੰਜਲਾ ਉੰਜਲਾ ਨਜ਼ਰ ਆ ਰਿਹਾ ਸੀ, ਜਿਵੇਂ ਕੋਰੇ ਲੱਠੇ ਦੀ ਧੋਤੀ ਹੋਈ ਚਾਦਰ ਸਾਰੇ ਸ਼ਹਿਰ ਤੇ ਵਿਛਾ ਦਿੱਤੀ ਗਈ ਹੋਵੇ। ਰੇਲ ਦੀ ਲਾਈਨ ਦੇ ਦੋਵੇਂ ਪਾਸੇ ਮਕਈ ਦੇ ਖੇਤ ਲਹਿ ਲਹਾ ਰਹੇ ਸਨ ਤੇ **ਹਰੀ ਚਰ੍ਹੀ ਹਵਾ ਨੂੰ ਮਿੱਠੀ ਖੁਸ਼ਬੂ ਨਾਲ ਭਰ ਰਹੀ ਸੀ।** ਮੈਂ ਵਚਿਤ੍ਰ ਹਾਲਤ ਵਿਚ ਅਸਮਾਨ ਉੱਤੇ ਖਿੱਲਰੇ ਹੋਏ ਰੰਗਾਂ ਨੂੰ ਹਰ ਪਲ ਰੰਗ ਬਦਲਦਾ ਦੇਖ ਰਿਹਾ ਸਾਂ ਕਿ ਇੰਨੀ ਦੇਰ ਨੂੰ ਦੂਰੋਂ ਸੀਟੀ ਦੀ ਉੱਚੀ ਆਵਾਜ਼ ਆਈ। ਮੈਂ ਕੋਰੇ ਲੱਠੇ ਦੇ ਥਾਨ ਉੱਤੇ ਰੇਲ ਗੱਡੀ ਦੀ ਤਸਵੀਰ ਤਾਂ ਦੇਖੀ ਹੋਈ ਸੀ ਪਰ ਮੈਨੂੰ ਇਹ ਨਹੀਂ ਪਤਾ ਸੀ ਕਿ ਇੰਜਨ ਸਟੇਸ਼ਨ ਦੇ ਨਜ਼ਦੀਕ ਪਹੁੰਚਣ ਤੇ ਸੀਟੀ ਮਾਰਦਾ ਹੈ। ਮੈਂ ਬਹੁਤ ਹੀ ਹੈਰਾਨ ਹੋਇਆ **ਬਿੱਟ ਬਿੱਟ, ਏਧਰ ਉਧਰ ਦੇਖਣ ਲਗ ਪਿਆ।** ਮੈਨੂੰ ਇਸ ਤਰ੍ਹਾਂ ਹੈਰਾਨ ਦੇਖ ਕੇ ਮੇਰੇ ਸਾਥ ਦੀਆਂ ਦੋਵੇਂ ਜ਼ਨਾਨੀਆਂ ਮੈਨੂੰ ਆਖਣ ਲੱਗੀਆਂ, ਕਿਉਂ ਕਾਕਾ ਕੀ ਗਲ ਏ ਘਬਰਾ ਕਿਉਂ ਗਿਆ ਏਂ, ਔਹ ਦੇਖ ਨਾ ਗੱਡੀ ਆ ਗਈ ਊ।' ਮੈਂ ਆਪਣੀਆਂ ਨਜ਼ਰਾਂ ਨੂੰ ਚੁਕ ਕੇ ਦੇਖਿਆ, ਛੋਟੇ ਕਦ ਦਾ ਇੰਜਨ ਜਿਸ ਦੀ ਚਿਮਨੀ ਹਵਾ ਵਿਚ ਉਭਰੀ ਹੋਈ ਸੀ ਆਪਣੇ ਪਿੱਛੇ ਚਾਰ ਪੰਜ ਡੱਬਿਆਂ ਨੂੰ ਲਾ ਕੇ ਤੁਰਿਆ ਆਉਂਦਾ ਸੀ।

ਗੱਡੀ ਪਲੇਟ ਫਾਰਮ ਤੇ ਪੁਜ ਚੁਕੀ ਸੀ ਤੇ ਇੰਜਨ ਦੇ ਤੰਗ ਦਰਵਾਜ਼ੇ ਪਿੱਛੋਂ ਇਕ ਮੋਟਾ ਆਦਮੀ ਬਾਹਰ ਨੂੰ ਝਾਕ ਰਿਹਾ ਸੀ। ਉਸਨੇ ਆਪਣੇ ਹਦਵਾਣੇ ਵਰਗੇ ਵੱਡੇ ਸਿਰ ਉੱਤੇ ਸਫੈਦ ਰੁਮਾਲ ਬੰਨ੍ਹਿਆ ਹੋਇਆ ਸੀ ਤੇ ਮੈਲੇ ਚਿੱਕੜ ਕਪੜਿਆਂ ਤੇ ਗੁਹੜੇ ਨੀਲੇ ਰੰਗ ਦਾ ਇਕ ਚੋਗਾ ਜਿਹਾ ਪਾਇਆ ਹੋਇਆ ਸੀ। ਇਹ ਗੱਡੀ ਦੇ ਰੁਕਣ ਤੇ ਇੰਜਣ ਤੋਂ ਉਤਰ ਕੇ ਪਲੇਟ ਫ਼ਾਰਮ ਤੇ ਟਹਿਲਣ ਲਗ ਪਿਆ ਤੇ ਸਾਡੇ ਅੱਗੇ ਅੱਗੇ ਜਾਂਦੀ ਇਕ ਸਿਆਣੀ ਉਮਰ ਦੀ ਤੀਵੀਂ ਨੇ ਆਪਣੇ ਨਾਲ ਜਾਂਦੇ ਮੁੰਡੇ ਨੂੰ ਇਸ ਵਲ ਇਸ਼ਾਰਾ ਕਰ ਕੇ ਇਕ ਮੁੰਡੇ ਨੂੰ ਆਖਿਆ, 'ਕਾਕਾ ਲਾਇਨ ਤੋਂ ਇਕ ਪਾਸੇ ਹੋ ਨਹੀਂ ਤਾਂ ਮੈਂ ਤੈਨੂੰ ਇਸ ਦੇ ਹਵਾਲੇ.........' ਉਹ ਜ਼ਨਾਨੀ ਇਸ ਤੋਂ ਅੱਗੇ ਕੁਝ ਨ ਬੋਲੀ, ਜਿਵੇਂ ਇੰਜਣ ਚਲਾਣ ਵਾਲੇ ਦੇ ਨਜ਼ਦੀਕ ਆ ਜਾਣ ਕਰ ਕੇ ਉਸ ਨੂੰ ਇਸ ਗਲ ਦਾ ਡਰ ਪੈ ਗਿਆ ਹੋਵੇ ਕਿ ਉਹ ਉਸ ਦੀ ਗਲ ਸੁਣ ਲਵੇਗਾ।

ਅਸੀਂ ਸਾਰੇ ਨੀਵੀਂ ਛਤ ਵਾਲੇ ਰੇਲ ਦੇ ਡੱਬੇ ਵਿਚ ਬੈਠ ਗਏ ਸਾਂ। ਡੱਬੇ ਦੀ ਲੰਬਾਈ ਚੌੜਾਈ ਥੋੜੀ ਹੋਣ ਕਰਕੇ ਮੁਸਾਫਰਾਂ ਨਾਲ ਵੀ ਇਹ ਭਰਿਆ ਭਰਿਆ ਲੱਗਦਾ ਸੀ।

ਉਨ੍ਹਾਂ ਸਵਾਰੀਆਂ ਦਾ ਸਾਰੇ ਦਾ ਸਾਰਾ ਚਿੱਤ੍ਰ ਤਾਂ ਮੇਰੇ ਮਨ ਦੀ ਟੁਕੜੀ ਤੋਂ ਉਤਰ ਚੁਕਾ ਹੈ। ਕੇਵਲ ਇਕ ਮੁਸਲਮਾਨ ਜਟ ਦੇ ਧੁੰਧਲੇ ਨਕਸ਼ ਮੇਰੀਆਂ ਅੱਖੀਆਂ ਸਾਹਮਣੇ ਹਨ। **ਉਹ ਪਤਲਾ ਛੀਟਕੇ ਸਰੀਰ ਦਾ ਅਧਖੜ ਉਮਰ ਦਾ ਸੀ। ਉਸ ਦੀ ਬੱਕਰਾ ਦਾਹੜੀ ਉਸਦੀ ਉਭਰੀ ਹੋਈ ਘੰਡੀ ਉੱਤੇ ਹਿਲ ਰਹੀ ਸੀ** ਤੇ ਉਹ ਆਪਣੇ ਹੁੱਕੇ ਦੀ ਚਿਲਮ ਉੱਤੇ ਬਾਰ ਬਾਰ ਹਥ ਰਖਦਾ ਹੋਇਆ, ਲੰਬੇ ਕਸ਼ ਭਰਦਾ ਸੀ।

ਜਿਸ ਵੇਲੇ ਗੱਡੀ ਚਲਣੀ ਸ਼ੁਰੂ ਹੋਈ ਤਾਂ ਮੈਨੂੰ ਇਸ ਤਰ੍ਹਾਂ ਲੱਗਦਾ ਸੀ, ਜਿਵੇਂ ਹਵਾ ਵਿਚ ਉੱਛਲ ਰਿਹਾ ਹਾਂ ਤੇ **ਗੱਡੀ ਦੇ ਪਹੀਆਂ ਦੀ ਠੱਕਾਠਕ ਮੈਨੂੰ ਉੱਚੀਆਂ ਉੱਚੀਆਂ ਰਾਗ ਸੁਰਾਂ ਵਾਂਗਰ ਟੁੰਬ ਰਹੀ ਸੀ।** ਜਦੋਂ ਮੈਂ ਬਾਰੀ ਵਿੱਚੋਂ ਬਾਹਰ ਨੂੰ ਦੇਖਿਆ ਤਾਂ ਮੈਂ ਇਸ ਤਰਾਂ ਮਹਿਸੂਸ ਕੀਤਾ ਕਿ ਛਲੀਆਂ ਦੇ ਖੇਤ ਪਿਛਾਂਹ ਨੂੰ ਹਟਦੇ ਹੋਏ **ਇਕ ਪਾਗਲ ਜਹੀ ਰੀਝ ਨਾਲ ਦੁਮੇਲ ਨੂੰ ਦੌੜੇ ਜਾ ਰਹੇ ਹਨ** ਤੇ ਕਈ ਵਾਰ **ਜਦੋਂ ਗੱਡੀ ਠਕਾ ਠਕ ਕਰਦੀ ਤੇਜ਼ ਦੌੜਨ ਲੱਗਦੀ** ਤਾਂ ਮੈਂ ਇਸ ਤਰ੍ਹਾਂ ਮਹਿਸੂਸ ਕਰਦਾ ਸਾਂ ਕਿ ਛੱਲੀਆਂ ਹਵਾ ਵਿਚ ਉੱਡ ਕੇ ਖਿਲਰ ਜਾਣਗੀਆਂ। ਹੁਣ ਸੂਰਜ ਕਾਫੀ ਚੜ੍ਹ ਆਇਆ ਸੀ ਤੇ ਧੁਪ

ਖੂਬ ਚਮਕ ਰਹੀ ਸੀ। ਮੈਂ ਬਾਰੀ ਤੋਂ ਬਾਹਰ ਦੇਖਦਾ ਹੋਇਆ ਬਾਰ ਬਾਰ ਆਪਣੀਆਂ ਅੱਖੀਆਂ ਨੂੰ ਬੰਦ ਕਰ ਲੈਂਦਾ ਸਾਂ ਤੇ ਮੈਨੂੰ ਇਸ ਤਰ੍ਹਾਂ ਲੱਗਦਾ ਸੀ, ਜਿਵੇਂ ਸੋਨੇ ਦੀ ਸਲਾਈ ਮੇਰੀਆਂ ਅੱਖੀਆਂ ਵਿਚ ਫੇਰੀ ਜਾ ਰਹੀ ਹੈ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੧੨੯

ਸਫ਼ਰ
safar

ਮੂੰਹ ਨ੍ਹੇਰੇ ਉੱਠ ਕੇ ਬੈਹੇ ਪਾਣੀ ਨਾਲ ਨ੍ਹਾ ਕੇ
mū̃ nère uṭh ke bɛhe pāṇī nāl nà ke

ਗੱਡੀ ਤੋਂ ਰਹਿ ਨਾ ਜਾਵਾਂ
gaḍḍī tõ rɛ́ nā jāwā̃

ਟਾਂਗੇ ਵਿਚ ਅੱਗੇ ਦੋ ਸਵਾਰੀਆਂ ਬੈਠੀਆਂ ਸਨ
ṭā̃ge wič agge do swārīā̃ bɛṭhīā̃ san

ਕਿਹੜੇ ਸ਼ਹਿਰ ਜਾਣਾ ਈਂ
kéṛe šɛ́r jāṇā̃ ī̃

ਮੈਂ ਰੇਲ ਗੱਡੀ ਦਾ ਸਫ਼ਰ ਨਹੀਂ ਸੀ ਕੀਤਾ
mɛ̃ rel gaḍḍī dā safar naī̃ sī kītā

ਇਕ ਹਲੂਣਾ ਜਿਹਾ ਮਹਿਸੂਸ ਕੀਤਾ
ik halūṇā jéā mɛ́sūs kītā
ਜਿਹੜਾ ਮਰਦਊਪੁਣੇ ਦਾ ਅਹਿਸਾਸ
jéṛā mardaūpuṇe dā ɛ́sās

ਚਕਨਾ ਚੂਰ ਹੁੰਦਾ ਲੱਗਾ
čaknā čūr hũdā laggā

ਆਪਣੀਆਂ ਗੱਲ੍ਹਾਂ ਨੂੰ ਪਲੋਸਣ ਲਗ ਪਿਆ
āpaṇīā̃ gállā̃ nū̃ plosaṇ lag piā

ਹਕੀਮੀ ਦੀ ਇਕ ਚੰਗੀ ਤਕੜੀ ਦੁਕਾਨ ਦਾ ਬੋਝ ਮੇਰੇ ਤੇ ਹੈ
hakīmī dī ik čãgī takṛī dukān dā bój mere te hɛ

ਖੱਜਲ ਖਵਾਰ ਨਹੀਂ ਹੋਣਾ ਪਵੇਗਾ
khajjal khwār naī̃ hoṇā pawegā

ਪਹੁ ਫੁਟਾਲੇ ਤੋਂ ਪਹਿਲਾਂ ਪਹਿਲਾਂ ਹੀ
pó phuṭāle tõ pɛ́lā̃ pɛ́lā̃ hī

ਕੋਰਾ ਲੱਠਾ ਬਣਾਨ ਵਾਲੀ
korā laṭṭhā bṇān wālī

ਉਹ ਤਸਵੀਰ ਇਸ ਵੇਲੇ ਮੇਰੀ ਸਾਰੀ ਕਲਪਨਾ ਉੱਤੇ ਛਾਈ ਹੋਈ ਸੀ
ó taswīr is wele merī sārī kalpnā utte čhāī hoī sī

ਅਸਲ ਤੇ ਨਕਲ ਦਾ ਟਾਕਰਾ ਕਰਾਂ
asal te nakal dā ṭākrā karā̃

ਇਕ ਦੋ ਟੀਨ ਦੇ ਦੋਹਰੇ ਪੀਪੇ ਸਨ
ik do ṭīn de dóre pīpe san

ਅਸਬਾਬ ਕੱਛੇ ਮਾਰ ਕੇ
asbāb kaččhe mār ke

ਇਸ ਦੀਆਂ ਦੋਹਰੀਆਂ ਚਾਹੁਰੀਆਂ ਲਾਈਨਾਂ ਵੀ ਨਹੀਂ ਸਨ

is dīā̃ dórīā̃ čáorīā̃ lāīnā̃ wī naī́ san

ਸਵੇਰੇ ਦੇ ਸੁਰਮਈ ਰੰਗ ਵਿਚ ਸਾਰਾ ਪਲੈਟਫ਼ਾਰਮ ਰੰਗਿਆ ਹੋਇਆ ਨਜ਼ਰ ਆ ਰਿਹਾ ਸੀ ਤੇ ਸਿਰ ਉੱਤੇ ਦੋਹਰੀਆਂ ਸ਼ਤੀਰੀਆਂ ਦੀ ਲੰਮੀ ਛਤ ਦੇ ਮਘੋਰਿਆਂ ਵਿੱਚੋਂ ਨਿਮ੍ਹੇ ਤਾਰੇ ਝਿੱਲ ਮਿੱਲ ਕਰਦੇ ਹਾਲੇ ਨਜ਼ਰ ਆਉਂਦੇ ਸਨ
swere de surmaī rā̃g wič sārā plɛṭfārm rā̃giā hoiā nazar ā rihā sī te sir utte dórīā̃ štīrīā̃ dī lā̃mī čhat de magòriā̃ wiččõ níme tāre čìl mil karde hāle nazar āõde san

ਪੂਰਬ ਵੱਲੋਂ ਸੂਰਜ ਚੜ੍ਹ ਆਇਆ ਸੀ
pūrab wallõ sūraj čáṛ āiā sī

ਹਰੀ ਚਰ੍ਹੀ ਹਵਾ ਨੂੰ ਮਿੱਠੀ ਖੁਸ਼ਬੂ ਨਾਲ ਭਰ ਰਹੀ ਸੀ
harī čárī hawā nū̃ miṭṭhī khušbū nāl pàr rahī sī

ਬਿੱਟ ਬਿੱਟ, ਏਧਰ ਉਧਰ ਦੇਖਣ ਲਗ ਪਿਆ
biṭ biṭ édar ódar dekhaṇ lag piā

ਉਹ ਪਤਲਾ ਛੀਟਕੇ ਸਰੀਰ ਦਾ ਅਧਖੜ ਉਮਰ ਦਾ ਸੀ
ó patlā čhīṭke srīr dā ádkhaṛ umar dā sī

ਉਸ ਦੀ ਬੱਕਰਾ ਦਾਹੜੀ ਉਸਦੀ ਉਭਰੀ ਹੋਈ ਘੰਡੀ ਉੱਤੇ ਹਿਲ ਰਹੀ ਸੀ
us dī bakkarā dā́ṛī usdī úbrī hoī kā̀ḍī utte hil rahī sī

ਗੱਡੀ ਦੇ ਪਹੀਆਂ ਦੀ ਠੱਕਾਠਕ ਮੈਨੂੰ ਉੱਚੀਆਂ ਉੱਚੀਆਂ ਰਾਗ ਸੁਰਾਂ ਵਾਂਗਰ ਟੁੰਬ ਰਹੀ ਸੀ
gaḍḍī de paīā̃ dī ṭhakāṭhak mɛnū̃ uččīā̃ uččīā̃ rāg surā̃ wā̃gar ṭũb rahī sī

ਇਕ ਪਾਗਲ ਜਹੀ ਰੀਝ ਨਾਲ ਦੁਮੇਲ ਨੂੰ ਦੌੜੇ ਜਾ ਰਹੇ ਹਨ
ik pāgal jahī rī́j nāl dumel nū̃ dɔṛe jā rahe han

ਜਦੋਂ ਗੱਡੀ ਠਕਾ ਠਕ ਕਰਦੀ ਤੇਜ਼ ਦੌੜਨ ਲੱਗਦੀ
jadõ gaḍḍī ṭhakā ṭhak kardī tez dɔṛan lagdī

**ਸਫ਼ਾਈ** sfāī

ਨਾਂਵ ਇਸਤਰੀ ਲਿੰਗ
ਨਿਖਾਰ, ਸ਼ੁਧਤਾਈ

**ਸਾਲਾਂ ਦੀ ਦੱਬੀ ਹੋਈ ਸਫ਼ਾਈ ਲਈ ਮੇਰੀ ਇੱਛਿਆ ਇਕ ਦਮ ਪਰਬਲ ਹੋ ਗਈ ਸੀ**
sālā̃ dī dabbī hoī sfāī laī merī iččhiā ik dam parbal ho gaī sī

ਘਰ ਨੂੰ ਸਾਫ ਸੁਥਰਾ ਰੱਖਣਾ, ਹਰ ਕੰਮ ਵਿਚ ਦਿਲਚਸਪੀ ਲੈਣੀ, ਇਹ ਓਦੋਂ ਹੀ ਹੁੰਦੇ ਹਨ ਜਦੋਂ ਆਪਣੇ ਘਰ ਵਿਚ ਬੰਦਾ ਆਜ਼ਾਦ ਹੋਵੇ, ਜਦੋਂ ਉਸ ਨੂੰ ਟੋਕਣ ਟਾਕਣ ਵਾਲਾ ਕੋਈ ਨਾ ਹੋਵੇ। ਸਾਡੇ ਸਮਾਜ ਵਿਚ ਬਜ਼ੁਰਗ ਆਪਣੇ ਬਚਿਆਂ ਨੂੰ, ਉਹਨਾਂ ਦੇ ਸਾਥੀਆਂ ਨੂੰ, ਖਾਸ ਕਰਕੇ ਨੂੰਹਾਂ ਨੂੰ ਕਦੀ ਵੀ ਖੁਲ੍ਹ ਨਹੀਂ ਦੇਂਦੇ। ਹਰ ਵੇਲੇ ਟੋਕਾ ਟਾਕੀ, ਨਿੰਦਿਆਂ ਚੁਗਲੀ ਹੁੰਦੀ ਹੋਵੇ ਤਾਂ ਕੁਝ ਕਰਨ ਨੂੰ ਵੀ ਜੀ ਨਹੀਂ ਕਰਦਾ। ਨਾਨੇ ਦੀ ਮੌਤ ਪਿੱਛੋਂ, ਨਾਨੀ ਦੇ ਘਰ ਛੱਡਣ ਤੋ ਬਾਅਦ ਹੀਰਾ ਤੇ ਸਤਵੰਤ ਸੁਤੰਤਰ ਹੋ ਗਏ। ਆਪੋ ਆਪਣੇ ਕੰਮ ਵਿਚ ਲਗ ਗਏ। ਜਿਹੜਾ ਘਰ ਬੋ ਮਾਰਦਾ ਸੀ। ਹਰ ਪਾਸੇ ਖਲਾਰਾ ਹੀ ਖਲਾਰਾ ਸੀ। ਹਰ ਪਾਸੇ ਗੰਦ ਹੀ ਗੰਦ ਸੀ। ਹੁਣ ਸਭ ਕੁਝ ਸਾਫ ਹੋ ਗਿਆ। ਸਤਵੰਤ ਦਾ ਇਹ ਘਰ ਉਹਦਾ ਆਪਣਾ ਘਰ ਬਣ ਗਿਆ। ਉਹ ਇਸ ਨੂੰ ਸਾਫ ਕਰਨ ਵਿਚ, ਸੰਭਾਲਣ ਵਿਚ ਲਗ ਗਈ। ਮਿਹਨਤ ਕਰਕੇ ਪੈਸੇ ਬਚਾਉਣ ਲਗ ਪਈ। ਘਰ ਦੀਆਂ ਛੋਟੀਆਂ ਮੋਟੀਆਂ ਜ਼ਰੂਰਤਾਂ ਦਾ ਆਪ ਹੀ ਖਿਆਲ ਕਰ ਲੈਂਦੀ। ਹੀਰਾ ਵੀ ਹੁਣ ਦੁਕਾਨ ਨੂੰ ਚੰਗੀ ਤਰ੍ਹਾਂ ਚਲਾਉਣ ਲਗ ਪਿਆ। ਘਰ ਬਨਾਉਣ ਦੇ ਚਾਅ ਵਿਚ ਨਿੱਕੀਆਂ ਨਿੱਕੀਆਂ ਬਚਤਾਂ ਕਰਕੇ ਘਰ ਦੀਆਂ ਕਈ ਲੋੜਾਂ ਪੂਰੀਆਂ ਕਰਨ ਲਗ ਪਿਆ। ਦੋਨਾਂ ਦੇ ਵਿਆਹੁਤਾ ਜੀਵਨ ਵਿਚ ਰੌਣਕ ਆ ਗਈ। ਉਜੜਿਆ ਘਰ ਵੱਸਣ ਲਗ ਪਿਆ। ਜਿੱਥੇ ਸਦਾ ਉਦਾਸੀ ਰਹਿੰਦੀ ਸੀ, ਜਿੱਥੇ ਹਰ ਵੇਲੇ ਦੋਨੋਂ ਢਹਿੰਦੀਆਂ ਕਲਾਂ ਵਿਚ ਝੂਰਦੇ ਰਹਿੰਦੇ ਸਨ, ਉਹ ਗ਼ਮੀ ਗੁੱਸੇ ਦੀ ਫਜ਼ਾਅ ਚਾਅ ਮਲਾਰ ਵਿਚ ਬਦਲ ਗਈ। ਔਖੇ ਤੋਂ ਔਖਾ ਕੰਮ ਸੌਖਾ ਹੋ ਗਿਆ। ਜ਼ਿੰਦਗੀ ਦਾ ਹਨੇਰਾ ਦੋਹਾਂ ਦੇ ਪਿਆਰ ਵਿਚ ਰੌਸ਼ਨ ਹੋ ਗਿਆ।

**ਜਦੋਂ ਦੁਕਾਨ ਦਾ ਕੰਮ ਕਾਜ ਮੇਰੇ ਹਥ ਆਇਆ ਤਾਂ ਮੈਂ ਆਪਣੀਆਂ ਪੁਰਾਣੀਆਂ ਰੀਝਾਂ ਨੂੰ ਪੂਰਿਆਂ ਕਰਨ ਲਈ ਬੜਾ ਉਤਾਵਲਾ ਸਾਂ। ਮੈਂ ਜਾਨ ਤੋੜ ਕੇ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ।** ਪੈਸੇ ਬਚਾਉਣ ਲਈ ਵੀ **ਨਵੀਆਂ ਨਵੀਆਂ ਵਿਉਂਤਾ ਸੋਚਣੀਆਂ ਸ਼ੁਰੂ ਕਰ ਦਿੱਤੀਆਂ।** ਸ਼ੁਰੂ ਸ਼ੁਰੂ ਵਿਚ ਮੈਂ ਨਾਨੇ ਨਾਲ ਦਵਾ ਦਾਰੂ ਕੁੱਟਦਾ ਹੁੰਦਾ ਸਾਂ, ਪਰ ਜਦੋਂ ਮੈਨੂੰ ਦੁਕਾਨ ਤੇ ਇਕੱਲਿਆਂ ਹੀ ਕੰਮ ਕਰਨਾ ਪਿਆ ਤਾਂ ਮੈਂ ਬਾਜਾਰ ਵਿੱਚੋਂ ਕਿਸੇ ਹਾਤੋ ਜਾਂ ਪਹਾੜੀਏ ਨੂੰ ਬੁਲਾ ਕੇ ਉਸ ਦੀ ਮਦਦ ਲੈ ਲੈਂਦਾ ਸਾਂ। ਮੈਂ ਖਰਚੇ ਦਾ ਬਚਾ ਕਰਕੇ ਆਪ ਹੀ ਬਹੁਤਾ ਕੰਮ ਕਾਜ ਕਰ ਲੈਂਦਾ ਸਾਂ, ਸਤਿਵੰਤ ਨੇ ਸਾਰੇ ਘਰ ਨੂੰ ਚੰਗੀ ਤਰ੍ਹਾਂ ਸੰਭਾਲ ਲਿਆ ਸੀ। ਗੁਆਂਢ ਵਿਚ ਜਦੋਂ ਰਾਮਦੇਈ ਚਾਚੀ ਵੱਡੀ ਉਮਰ ਤੇ ਗੰਠੀਏ ਦੀ ਬੀਮਾਰੀ ਦੇ ਕਾਰਣ, ਆਪ ਸਲਾਈ ਦੀ ਮਸ਼ੀਨ ਚਲਾਣ ਜੋਗੀ ਨਾ ਰਹੀ ਤਾਂ ਸਤਿਵੰਤ ਨੇ ਚਾਚੀ ਰਾਮਦੇਈ ਕੋਲੋਂ ਮਸ਼ੀਨ ਲੈ ਕੇ ਲੋਕਾਂ ਦੇ ਕੱਪੜੇ ਸਿਊਣੇ

ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਉਸ ਨੂੰ ਜਿਹੜੀ ਮਜ਼ਦੂਰੀ ਬੱਚਦੀ ਸੀ ਉਹ ਚਾਚੀ ਰਾਮਦੇਈ ਨਾਲ ਵੰਡ ਲੈਂਦੀ ਸੀ। **ਘਰ ਦੇ ਨਿਤ ਦੇ ਖਰਚ ਲਈ** ਤਾਂ ਦੁਕਾਨ ਦੀ ਆਮਦਨੀ ਵਿੱਚੋਂ ਕਾਫ਼ੀ ਬਚਤ ਹੋ ਜਾਂਦੀ ਸੀ ਤੇ ਸਤਿਵੰਤ ਸਲਾਈ ਦੇ ਕੰਮ ਵਿਚ ਜੋ ਕੁਝ ਉਸ ਨੂੰ ਬਚਦਾ ਸੀ ਉਸ ਨਾਲ ਘਰ ਦੀ ਰਾਸ ਬਣਾ ਰਹੀ ਸੀ। ਆਪਣੇ ਪੈਸਿਆਂ ਨੂੰ ਉਸ ਨੇ ਜਮ੍ਹਾ ਕਰਨ ਦਾ ਇਕ ਅਜੀਬ ਢੰਗ ਕੱਢਿਆ ਸੀ। ਮੈਂ ਇਸ ਬਾਰੇ ਇਹ ਨਹੀਂ ਕਹਿ ਸਕਦਾ ਕਿ ਇਹ ਸਤਿਵੰਤ ਦੀ ਆਪਣੀ ਕਾਢ ਸੀ, ਪਰ ਉਸਦੇ ਇਸ ਢੰਗ ਵਿਚ ਬੜੀ ਨਵੀਨਤਾ ਸੀ ਤੇ ਮੈਨੂੰ ਇਸ ਦਾ ਪਤਾ ਕਾਫੀ ਦੇਰ ਤਕ ਨਾ ਲੱਗਾ। ਰਸੋਈ ਵਾਲੇ ਕਮਰੇ ਦੀ ਕੱਚੀ ਦੀਵਾਰ ਵਿਚ ਉਸ ਨੇ ਚਿਮਟੇ ਨਾਲ ਮਘੋਰਾ ਕਰ ਕੇ ਇਕ ਵਿਥ ਬਣਾ ਦਿੱਤੀ ਸੀ ਤੇ ਇਸ ਵਿਥ ਨੂੰ ਮੁੜ ਕੇ ਕੱਚੀ ਮਿੱਟੀ ਨਾਲ ਲਿਪ ਕੇ ਉਸ ਨੇ ਇਕ ਛੇਕ ਜਿਹਾ ਰਹਿਣ ਦਿੱਤਾ ਸੀ। ਇਸ ਛੇਕ ਵਿਚ ਉਹ ਆਪਣੀ ਸਲਾਈ ਦੀ ਬੱਚਤ ਨੂੰ ਬਚਾ ਕੇ ਰੱਖਦੀ ਸੀ ਤੇ ਮੱਸਿਆ ਦੀ **ਮੱਸਿਆ ਉਹ ਮਘੋਰੇ ਦੇ ਲੇਪ ਨੂੰ ਕੁਰੇਦ ਕੇ** ਉਸ ਵਿੱਚੋਂ ਆਪਣੇ ਜਮ੍ਹਾ ਕੀਤੇ ਹੋਏ ਪੈਸੇ ਕੱਢ ਲੈਂਦੀ ਸੀ।

ਇਸ ਤਰ੍ਹਾਂ ਜਿੱਥੇ ਮੈਂ ਆਪਣੀ ਮਿਹਨਤ ਤੇ ਬੱਚਤ ਨਾਲ ਦੁਕਾਨ ਦਾ ਹੁਲੀਆ ਬਦਲ ਦਿੱਤਾ ਸੀ, ਉੱਥੇ ਸਤਿਵੰਤ ਨੇ ਵੀ **ਆਪਣੇ ਦਸਾਂ ਨਹੁੰਆ ਦੀ ਕਮਾਈ ਨਾਲ** ਘਰ ਨੂੰ ਕੁਝ ਹੋਰ ਹੀ ਸ਼ਕਲ ਦੇ ਦਿੱਤੀ ਸੀ।

ਹਰ ਦੁਪਹਿਰ ਨੂੰ ਮੈਂ ਘਰ ਰੋਟੀ ਖਾਣ ਆਉਂਦਾ ਸਾਂ ਤੇ ਦਿਨ ਬਦਿਨ ਵਟਦਾ ਹੋਇਆ ਘਰ ਦਾ ਜੀਵਨ ਮੈਨੂੰ ਇਸ ਤਰ੍ਹਾਂ ਲੱਗਦਾ ਸੀ ਜਿਵੇਂ ਬਸੰਤ ਦੀ ਰਿਤੂ ਵਿਚ ਕੱਕਰ ਮਾਰੀ ਜ਼ਮੀਨ ਨਵਾਂ ਪਾਸਾ ਪਰਤਦੀ ਹੈ। ਰਸੋਈ ਵਿਚ ਜਿੱਥੇ ਭਾਂਡਿਆਂ ਦੇ ਰੱਖਣ ਦੀ ਥਾਂ ਪਹਿਲਾਂ **ਭਾਂ ਭਾਂ ਕਰਦੀ ਹੁੰਦੀ ਸੀ,** ਹੁਣ ਉਹ **ਲਿੰਬੀ ਤੇ ਪੋਚੀ ਹੋਈ** ਮੇਰੇ ਲਈ ਬਹੁਤ ਦਿਲ ਲਭਾਉਣੀ ਸੀ। ਸਤਿਵੰਤ ਨੇ ਘਰ ਦੀ ਕਿਸੇ ਚੀਜ਼ ਦੀ ਮੰਗ ਮੇਰੇ ਕੋਲੋਂ ਨਹੀਂ ਸੀ ਕੀਤੀ। ਮੈਂ ਕਈ ਵਾਰ ਇਹ ਮਹਿਸੂਸ ਕੀਤਾ ਸੀ ਕਿ ਉਸ ਨੇ ਆਪਣੇ ਬਾਪੂ ਦੀਆਂ ਚੀਜ਼ਾਂ ਬਾਰੇ ਮੇਰੇ ਵਿਅੰਗ ਦਾ ਗੁੱਸਾ ਮਨਾਇਆ ਸੀ ਤੇ ਆਪਣੀ ਇਸ ਗ਼ਲਤੀ ਨੂੰ ਠੀਕ ਕਰਨ ਲਈ ਮੈਂ ਕਈ ਵਾਰ ਘਰ ਦੀਆਂ ਨਿੱਕੀਆਂ ਮੋਟੀਆਂ ਚੀਜ਼ਾਂ ਕਦੇ ਕਦੇ ਲੈ ਆਉਂਦਾ ਸਾਂ। ਕਦੇ ਦੁਕਾਨ ਦੇ ਬਾਜ਼ਾਰ ਵਿਚ ਵਿਕਾਊ ਆਏ ਰੰਗਲੇ ਹਾਸ਼ੀਆਂ ਵਾਲੇ ਪੰਛੀਆਂ ਦੇ ਮੂਹੜੇ, ਕਦੇ ਰੰਗਲੀਆਂ ਹਰੇ ਟਿਮਕਣੇ ਵਾਲੀਆਂ ਨਾਲਾ ਪਾਉਣੀਆਂ, ਪਰ ਮੈਨੂੰ ਕਦੇ ਵੀ ਇਸ ਗਲ ਦਾ

ਹੌਸਲਾ ਨਹੀਂ ਸੀ ਪਿਆ ਕਿ ਮੈਂ ਘਰ ਦੀ ਰਸੋਈ ਦੀ ਕੋਈ ਚੀਜ਼ ਵਸਤ ਖਾਣ ਪੀਣ ਦੀਆਂ ਚੀਜਾਂ ਤੋਂ ਛੁੱਟ ਲਿਆ ਦੇਵਾਂ। ਸਤਿਵੰਤ ਦੇ ਚਿਹਰੇ ਦਾ ਪ੍ਰਭਾਵ ਹੀ ਐਸਾ ਸੀ। ਉਹ ਮੈਨੂੰ ਚੁ**ਪ** ਬੋਲੀ ਵਿਚ ਕਹਿੰਦੀ ਲੱਗਦੀ ਸੀ, 'ਕੀ ਹੋਇਆ ਜੇ **ਮੈਂ ਆਪਣੇ ਬਾਪੂ ਦੇ ਘਰੋਂ ਸੱਖਣੇ ਹੱਥੀਂ ਆਈ ਹਾਂ,** ਮੇਰੇ ਆਪਣੇ ਹੱਥਾਂ ਵਿਚ ਇੰਨੀ ਸੱਤਿਆ ਹੈ ਕਿ ਤੇਰੇ ਘਰ ਵਿਚ ਸੋਨਾ ਖਿਲਾਰ ਸਕਦੀ ਹਾਂ।'

ਸਤਿਵੰਤ ਸਚ ਮੁਚ ਮੇਰੇ ਘਰ ਵਿਚ ਸੋਨਾ ਖਿਲਾਰ ਰਹੀ ਸੀ। ਜਦੋਂ ਨਾਨੀ ਹੀ ਘਰ ਵਿਚ ਸਭ ਕੁਝ ਸੀ ਤਾਂ **ਸਾਰੇ ਦਾ ਸਾਰਾ ਘਰ ਘੱਟੇ ਤੇ ਮਿੱਟੀ ਨਾਲ ਭਰਿਆ ਹੋਇਆ ਹੁੰਦਾ ਸੀ।** ਬਚਪਨ ਵਿਚ ਤਾਂ ਮੈਂ ਆਪ **ਧੁਰ ਉੱਪਰ ਤੋਂ ਲੈ ਕੇ ਡਿਉਢੀ ਦੀਆਂ ਦਹਿਲੀਜ਼ਾਂ ਤਕ** ਬਹੁਕਰ ਬੁਹਾਰੀ ਦੇ ਲੈਂਦਾ ਸਾਂ ਤੇ **ਵਿੱਤ ਅਨੁਸਾਰ ਆਪਣੇ ਆਪ ਨੂੰ ਘੱਟੇ ਵਿਚ ਲਪਟ ਕੇ ਵੀ ਘਰ ਨੂੰ ਉੱਜਲਾ ਰਖਣ ਦਾ ਯਤਨ ਕਰਦਾ ਸਾਂ।** ਫੇਰ ਜਦੋਂ ਨਾਨੇ ਦੀ ਬੀਮਾਰੀ ਕਰ ਕੇ ਦੁਕਾਨ ਦੇ **ਕੰਮ ਦਾ ਭਾਰ ਮੇਰੇ ਸਿਰ ਪੈ ਗਿਆ** ਤੇ ਪਿੱਛੋਂ ਕੰਮ ਨੂੰ ਸੰਭਾਲਣ ਕਰਕੇ **ਮੇਰੀ ਕਦਰ ਵਧ ਗਈ** ਤਾਂ ਘਰ ਦੇ ਨਿੱਕੇ ਨਿੱਕੇ ਕੰਮਾਂ ਨੂੰ ਕਰਨ ਲਈ ਮੈਨੂੰ ਨਾਨੀ ਕੁਝ ਆਖਣ ਦਾ ਹੀਆ ਹੀ ਨਹੀਂ ਸੀ ਕਰਦੀ, ਪਰ ਉਹ ਆਪ ਘਰ ਦੀ ਸਫਾਈ ਵਲ ਉੱਕਾ ਹੀ ਧਿਆਨ ਨਹੀਂ ਸੀ ਦੇਂਦੀ। **ਇਸ ਦਾ ਸਿੱਟਾ ਇਹ ਨਿਕਲਿਆ** ਕਿ ਸਾਰੇ ਦਾ ਸਾਰਾ **ਘਰ ਕਬਾੜੀਏ ਦੀ ਦੁਕਾਨ ਦੇ ਪਿਛਵਾੜੇ ਵਾਂਗ ਬਣ ਗਿਆ ਸੀ।** ਨਾਨੀ ਸਵੇਰ ਸਾਰ ਤੁਲਸੀ ਨੂੰ ਪਾਣੀ ਦੇਣ ਲੱਗੀ, ਆਸ ਪਾਸ ਬਹੁਕਰ ਦੇ ਇਕ ਦੋ ਹਥ ਮਾਰ ਦੇਂਦੀ, ਪਰ ਬਾਕੀ ਦਾ ਸਾਰੇ ਦਾ ਸਾਰਾ ਘਰ, ਬੈਠਕ ਤੇ ਇਸ ਦੇ ਪਿੱਛੇ ਮਘ ਦੀ ਵਲਗਣ ਵਾਲੀ ਥਾਂ, ਰਸੋਈ ਦਾ ਪਿੱਛਲਾ ਅੰਦਰ ਤੇ ਰਸੋਈ ਦੀਆਂ ਵਿੱਥਾਂ, ਪੌੜੀਆਂ, ਡਿਉਢੀ ਆਦਿ ਬਾਕੀ ਦੀਆਂ **ਸਾਰੀਆਂ ਥਾਵਾਂ ਮਿੱਟੀ ਘੱਟੇ ਨਾਲ ਭਰੀਆਂ ਰਹਿੰਦੀਆਂ ਸਨ।** ਕਈ ਵਾਰ ਇਹ ਹੁੰਦਾ ਸੀ ਕਿ ਨਾਨਾ ਬੈਠਕ ਦੇ ਪਿੱਛੇ ਮੱਘ ਦੇ ਥੱਲੇ ਚਾਨਣੇ ਵਿਚ ਬੈਠਣਾ ਚਾਹੁੰਦਾ ਸੀ। ਨਾਨਾ ਪਤਾ ਨਹੀਂ ਨਾਨੀ ਕੋਲੋਂ ਕੋਈ ਨਿਜੀ ਕੰਮ ਕਰਾਉਣ ਵਿਚ ਇੰਨੀ ਝਿੱਜਕ ਕਿਉਂ ਮਹਿਸੂਸ ਕਰਦਾ ਸੀ। ਉਹ ਚੁਪਚਾਪ ਹੀ ਮੱਘ ਦੀ ਵਲਗਣ ਦੇ ਆਲੇ ਦੁਆਲੇ ਦਰੀ ਘਸੀਟ ਕੇ ਬੈਠ ਜਾਂਦਾ ਤੇ ਇਸ ਤਰ੍ਹਾਂ ਕਰਨ ਨਾਲ ਆਸ ਪਾਸ ਦੀਆਂ ਵਿੱਥਾਂ ਵਿੱਚੋਂ ਜਿਹੜਾ ਘੱਟਾ ਉੱਠਦਾ ਸੀ,

ਉਹ ਨਾਨੇ ਦਾ ਬੁਰਾ ਹਾਲ ਕਰ ਦੇਂਦਾ। **ਘੰਟਿਆਂ ਬੱਧੀ ਨਾਨੇ ਦਾ ਉਖੜਿਆ ਹੋਇਆ ਸਾਹ ਠੀਕ ਹੋਣ ਵਿਚ ਨਾ ਆਉਂਦਾ। ਜਦੋਂ ਉਹ ਖਉਂ ਖਉਂ ਕਰਦਾ ਹੋਇਆ ਸਾਹ ਨੂੰ ਬਾਹਰ ਕੱਢਦਾ** ਤਾਂ ਘੱਟੇ ਦੇ ਨਿੱਕੇ ਨਿੱਕੇ ਜ਼ੱਰੇ ਹਵਾ ਵਿਚ ਉਲਝ ਕੇ ਵਾ ਵਰੋਲੇ ਵਾਂਗਰ ਉੱਡਣ ਲਗ ਪੈਂਦੇ।

ਜਿਨ੍ਹਾਂ ਦਿਨਾਂ ਵਿਚ ਮੈਂ ਦੁਕਾਨ ਦਾ ਕੰਮ ਸੰਭਾਲ ਲਿਆ ਸੀ ਮੈਨੂੰ ਦੁਪਹਿਰੇ ਘਰ ਆਉਣ ਤੇ ਭੈੜੇ ਚੌਗਿਰਦੇ ਨਾਲ ਘ੍ਰਿਣਾ ਆਉਂਦੀ ਸੀ। ਮੇਰਾ ਕਈ ਵਾਰ ਇਹ ਜੀਅ ਕੀਤਾ ਕਿ ਬਹੁਕਰ ਲੈ ਕੇ ਸਾਰੇ ਘਰ ਨੂੰ ਇਕ ਸਿਰੇ ਤੋਂ ਦੂਸਰੇ ਸਿਰੇ ਤਕ ਸਾਫ਼ ਕਰ ਦੇਵਾਂ, ਪਰ ਕੁਝ ਤਾਂ ਦੁਕਾਨ ਤੇ ਵਾਪਸ ਜਾਣ ਦੀ ਜਲਦੀ ਹੁੰਦੀ ਸੀ ਤੇ ਕੁਝ ਨਾਨੀ ਦੇ ਗੁੱਸੇ ਹੋਣ ਦੇ ਡਰ ਨਾਲ ਮੈਨੂੰ ਇਸ ਤਰ੍ਹਾਂ ਕਰਨ ਦਾ ਹੀਆ ਹੀ ਨਹੀਂ ਸੀ ਪੈਂਦਾ। ਸਤਿਵੰਤ ਨੇ ਆ ਕੇ ਘਰ ਦੀ ਹਾਲਤ ਹੀ ਬਦਲ ਦਿੱਤੀ। ਨਾਨੀ ਦੀਆਂ ਝਿੜਕਾਂ ਸਹਿੰਦਿਆਂ ਵੀ, **ਉਸ ਨੇ ਘਰ ਨੂੰ ਉੱਜਲਾ ਕਰ ਦਿੱਤਾ।** ਕਈ ਵਾਰ ਜਦੋਂ ਮੈਂ ਦੁਪਹਿਰੇ ਘਰ ਆਉਂਦਾ ਸੀ ਤਾਂ ਸਤਿਵੰਤ ਹਾਲੀ ਤਕ, ਆਪਣੇ ਕੰਮ ਕਾਜ ਤੋਂ ਵਿਹਲੀ ਨਹੀਂ ਸੀ ਹੋਈ ਹੁੰਦੀ। ਉਹ ਰਾਤ ਦੀ ਮੈਲੀ, ਵੱਟੋ ਵਟ ਸਲਵਾਰ ਤੇ ਕਮੀਜ਼ ਵਿਚ ਹੀ ਬਹੁਕਰ ਦੇਣ ਵਿਚ ਰੁਝੀ ਹੁੰਦੀ ਸੀ। ਕਈ ਵਾਰ ਮੈਂ ਉਸ ਨੂੰ ਡਿਉਢੀ ਅੰਦਰ ਵੜਦਿਆਂ ਹੀ ਇਸ ਹਾਲਤ ਵਿਚ ਆਪਣੇ ਸਾਹਮਣੇ ਖੜਾ ਦੇਖਦਾ ਸੀ। ਲੱਜਾ ਨਾਲ ਮਸਤਾਨੀਆਂ ਅੱਖੀਆਂ ਨੂੰ ਨੀਵਾਂ ਪਾ ਕੇ ਆਪਣੇ ਇਕ ਹਥ ਵਿਚ ਬਹੁਕਰ ਨੂੰ ਪਕੜੀ, ਉਹ ਮੈਨੂੰ ਆਖਦੀ, ਤੁਸੀਂ ਅਜ ਕੁਝ ਜਲਦੀ ਨਹੀਂ ਆ ਗਏ। ਹਾਲਾਂ ਤਾਂ ਮੈਂ ਪੌੜੀਆਂ ਵੀ ਪੂਰੀ ਤਰ੍ਹਾਂ ਸਾਫ਼ ਨਹੀਂ ਕੀਤੀਆਂ।'

ਇਹ ਆਖ ਕੇ ਉਹ ਮੇਰੇ ਵਲ ਮੁਸਕਾਨ ਭਰੀ ਨਜ਼ਰ ਨਾਲ ਦੇਖਦੀ ਤੇ ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਕਿ ਧੁੰਧ ਉਹਲੇ ਪੀਂਘ ਦੀ ਫਾਂਕ ਆਪਣਾ ਆਖਰੀ ਝਾਉਲਾ ਦੇ ਕੇ ਗੁੰਮ ਹੋ ਜਾਏਗੀ। ਮੈਂ ਇਸ ਖਿਆਲ ਦੀ ਮਸਤੀ ਵਿਚ ਉਸ ਵਲ ਪਲੋ ਪਲੀ ਲਈ ਦੇਖਦਾ ਤੇ ਫੇਰ ਇਹ ਹੀ ਉਤਰ ਦੇਂਦਾ ਹੁੰਦਾ ਸਾਂ ''ਜੇਕਰ ਤੂੰ ਕਿਤੇ ਪਹਿਰਾ ਦੇਣਾ ਹੁੰਦਾ, ਤਾਂ ਤੂੰ ਦਿਨ ਚੜ੍ਹਨ ਤੇ ਵੀ ਕਹਿ ਦੇਂਦੀ ਕਿ ਹਾਲੀ ਤਾਈਂ ਦਿਨ ਨਹੀਂ ਜੇ ਚੜ੍ਹਿਆ, ਜਾਗਦੇ ਰਹਿਣਾ। ਮੇਰੇ ਆਖਰੀ ਸ਼ਬਦ ਸਾਡੀ ਗਲੀ ਦੇ ਪਹਿਰੇਦਾਰ ਦਾ ਆਵਾਜ਼ਾ ਹੁੰਦੇ ਸਨ। ਗਲੀ ਵਿਚ ਬੀਕਾ ਨੇਰੀਏ ਸੇਠਾਂ ਨੇ ਉਸ ਸਮੇਂ ਇਕ ਪਹਿਰੇਦਾਰ ਰਖ ਲਿਆ ਸੀ, ਪਰ ਉਹ ਹਮੇਸ਼ਾ ਇਹ ਜਾਣਦਾ ਹੋਇਆ ਕਿ ਆਸ ਪਾਸ ਦੇ ਮਕਾਨਾਂ ਵਾਲੇ **ਘੂਕ ਸੁੱਤੇ ਹੋਏ**

**ਹਨ** 'ਜਾਗਦੇ ਰਹਿਣਾ' ਦਾ ਹੀ ਹੋਕਾ ਦੇਂਦਾ ਰਹਿੰਦਾ ਸੀ, ਸਤਿਵੰਤ ਮੇਰੇ ਇਸ ਉੱਤਰ ਨੂੰ ਸੁਣ ਕੇ ਕੇਵਲ ਹਸ ਛਡਦੀ ਸੀ ਤੇ ਮੈਂ **ਦਗੜ ਦਗੜ ਕਰਦਾ ਪੌੜੀਆਂ ਚੜ੍ਹ ਜਾਂਦਾ**। ਨਾਨੀ ਸਤਿਵੰਤ ਦੀ ਮਿਹਨਤ ਦੇ ਬਾਵਜੂਦ ਉਸ ਦੇ ਨਾਲ **ਕਦੇ ਖਿੜੇ ਮੱਥੇ ਗਲ ਨਹੀਂ ਸੀ ਕਰਦੀ** ਤੇ ਉਸ ਦੇ **ਮੱਥੇ ਤੇ ਤੀਊੜੀਆਂ ਕੱਸੀਆਂ ਰਹਿੰਦੀਆਂ ਸਨ।** ਆਪਣੀ ਨਾਨੀ ਦੇ ਇਸ ਵਰਤਾਉ ਦਾ ਮੈਨੂੰ ਅਫਸੋਸ ਸੀ ਤੇ ਜਦੋਂ ਹਰਿਦੁਆਰ ਤੋਂ ਆ ਕੇ ਮੈਨੂੰ ਇਸ ਗਲ ਦਾ ਪਤਾ ਲਗਾ ਕਿ ਮੇਰੀ ਨਾਨੀ ਆਪਣੇ ਕਿਸੇ ਰਿਸ਼ਤੇਦਾਰ ਕੋਲ **ਆਪਣਾ ਬੋਰੀਆ ਬਿਸਤਰਾ ਚੁਕ ਕੇ ਚਲੀ ਗਈ ਹੈ,** ਤਾਂ ਮੈਨੂੰ ਕੁਝ ਧਰਵਾਸ ਜਿਹੀ ਹੋਈ। ਮੈਂ ਖੁਸ਼ ਸਾਂ ਇਸ ਖਿਆਲ ਦੀ ਖ਼ੁਮਾਰੀ ਨਾਲ ਕਿ ਹੁਣ ਮੇਰੀ ਸਤਿਵੰਤ ਦੀ ਮਿਹਨਤ ਸ਼ਲਾਘਾ ਦੇ ਬਗੈਰ, ਅਜਾਈ ਨਹੀਂ ਜਾਏਗੀ।

ਘਰ ਨੂੰ ਇੰਨੀ ਮਿਹਨਤ ਨਾਲ ਬਣਾਨ ਸੰਵਾਰਨ ਵਿਚ ਸਤਿਵੰਤ ਦੀ ਖੁਦ ਮੁਖਤਿਆਰੀ ਵੀ ਕਾਫੀ ਮਦਦ ਕਰਦੀ ਸੀ। ਹੁਣ ਘਰ ਮੈਨੂੰ ਆਰਾਮ ਮਿਲਦਾ ਸੀ ਤੇ ਮੈਂ ਦੁਕਾਨ ਦੇ ਸਾਰੇ ਕੰਮ ਕਾਜ ਨੂੰ ਇਕੱਲਾ ਹੀ ਖਿੜੇ ਮੱਥੇ ਕਰਦਾ ਸਾਂ। ਘਰ ਦੀ ਨਿੱਕੀ ਮੋਟੀ ਵਸਤ ਸਤਿਵੰਤ ਆਪਣੀ ਮਿਹਨਤ ਨਾਲ ਬਣਾ ਰਹੀ ਸੀ ਤੇ ਦੁਕਾਨ ਵਿਚ ਵੀ ਸਤਿਵੰਤ ਦੀ **ਇਸ ਬਚਤ ਨੇ ਮੈਨੂੰ ਆਪਣੀ ਕਮਾਈ ਬਚਾ ਕੇ ਰਾਸ ਪਾਣ ਦੀ ਖੁਲ੍ਹ ਦੇ ਦਿੱਤੀ ਸੀ।**

ਹੁਣ ਮੈਂ ਆਪਣੀ ਦੁਕਾਨ ਵਿਚ ਸਾਰੀਆਂ ਲੋੜੀਂਦੀਆਂ ਚੀਜ਼ਾਂ ਰਖ ਲਈਆਂ ਸਨ ਤੇ **ਸਾਲਾਂ ਦੀ ਦੱਬੀ ਹੋਈ ਸਫ਼ਾਈ ਲਈ ਮੇਰੀ ਇੱਛਿਆ ਇਕ ਦਮ ਪਰਬਲ ਹੋ ਗਈ ਸੀ।** ਦਵਾ ਵਾਲੀਆਂ ਸ਼ੀਸ਼ੀਆਂ ਮੈਂ ਸਭ ਬੈਠਵੀਆਂ ਤੇ ਇੱਕੋ ਜਿਹੀਆਂ ਬਣਾ ਲਈਆਂ ਸਨ ਤੇ ਉਨ੍ਹਾਂ ਦੇ ਅਡ ਅਡ ਨਾਂ ਸ਼ੀਸ਼ੀਆਂ ਉਪਰ ਗੁਰਮੁਖੀ ਵਿਚ ਲਿਖ ਦਿੱਤੇ ਸਨ। ਇਸ ਅਦਲਾ ਬਦਲੀ ਵਿਚ ਮੈਨੂੰ ਨਾਨੇ ਦੀ ਇਕ ਅਲਮਾਰੀ ਵਿੱਚੋਂ ਦਵਾਈਆਂ ਦੇ ਨੁਸਖਿਆਂ ਦੀ ਇਕ ਪੁਰਾਣੀ ਕਾਪੀ ਮਿਲ ਗਈ ਸੀ, ਇਹ ਕਾਪੀ ਗੁਰਮੁਖੀ ਵਿਚ ਲਿਖੀ ਹੋਈ ਸੀ। ਆਪਣੇ ਨਵੇਂ ਗਿਆਨ ਦਾ ਫਾਇਦਾ ਉੱਠਾ ਕੇ ਮੈਂ ਕਈ ਨਵੀਆਂ ਦਵਾਈਆਂ ਦੇ ਤਜਰਬੇ ਕੀਤੇ ਸਨ। **ਮੇਰਾ ਕੰਮ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਚ** ਸੀ ਤੇ ਮੇਰੀ ਭੂਰੀ ਮਸ ਹੁਣ ਕਾਲੀ ਪਤਲੀ ਲਕੀਰ ਬਣਦੀ ਹੋਈ ਮੈਨੂੰ ਇਕ ਮਾਨਯੋਗ ਹਕੀਮ ਬਣਾ ਰਹੀ ਸੀ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੨੭੭

ਸਫ਼ਾਈ
sfāī

ਜਦੋਂ ਦੁਕਾਨ ਦਾ ਕੰਮ ਕਾਜ ਮੇਰੇ ਹਥ ਆਇਆ ਤਾਂ ਮੈਂ ਆਪਣੀਆਂ ਪੁਰਾਣੀਆਂ ਰੀਝਾਂ ਨੂੰ ਪੂਰਿਆਂ ਕਰਨ ਲਈ ਬੜਾ ਉਤਾਵਲਾ ਸਾਂ
jadõ dukān dā kãm kāj mere hath āiā tā̃ mɛ̃ āpaṇīā̃ purāṇīā̃ ríjā̃ nū̃ pūriā̃ karn laī baṛā utāwlā sā̃

ਮੈਂ ਜਾਨ ਤੋੜ ਕੇ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ
mɛ̃ jān toṛ ke ménat karnī šurū kar dittī

ਨਵੀਆਂ ਨਵੀਆਂ ਵਿਉਂਤਾ ਸੋਚਣੀਆਂ ਸ਼ੁਰੂ ਕਰ ਦਿੱਤੀਆਂ
nawīā̃ nawīā̃ wiõtā sočaṇīā̃ šurū kar dittīā̃

ਘਰ ਦੇ ਨਿਤ ਦੇ ਖਰਚ ਲਈ
kàr de nit de kharč laī

ਮੱਸਿਆ ਉਹ ਮਘੋਰੇ ਦੇ ਲੇਪ ਨੂੰ ਕੁਰੇਦ ਕੇ
massiā ó magòre de lep nū̃ kured ke

ਆਪਣੇ ਦਸਾਂ ਨਹੁੰਆ ਦੀ ਕਮਾਈ ਨਾਲ
āpṇe dasā̃ nɔ́ā dī kmāī nāl

ਭਾਂ ਭਾਂ ਕਰਦੀ ਹੁੰਦੀ ਸੀ
pā̀ pā̀ kardī hũdī sī

ਲਿੰਬੀ ਤੇ ਪੋਚੀ ਹੋਈ
lĩbī te počī hoī

ਆਪਣੇ ਬਾਪੂ ਦੇ ਘਰੋਂ ਸੱਖਣੇ ਹੱਥੀਂ ਆਈ ਹਾਂ
āpṇe bāpū de kàrõ sakkhaṇe hatthī āī hā̃

ਸਾਰੇ ਦਾ ਸਾਰਾ ਘਰ ਘੱਟੇ ਤੇ ਮਿੱਟੀ ਨਾਲ ਭਰਿਆ ਹੋਇਆ ਹੁੰਦਾ ਸੀ
sāre dā sārā kàr kàṭṭe te miṭṭī nāl pàriā hoiā hũdā sī

ਧੁਰ ਉੱਪਰ ਤੋਂ ਲੈ ਕੇ ਡਿਉਢੀ ਦੀਆਂ ਦਹਿਲੀਜ਼ਾਂ ਤਕ
tùr uppar tõ lɛ ke ḍióḍī dīā̃ dɛ́līzā̃ tak

ਵਿੱਤ ਅਨੁਸਾਰ ਆਪਣੇ ਆਪ ਨੂੰ ਘੱਟੇ ਵਿਚ ਲਪਟ ਕੇ ਵੀ ਘਰ ਨੂੰ ਉਂਜਲਾ ਰਖਣ ਦਾ ਯਤਨ ਕਰਦਾ ਸਾਂ
wit anusār āpṇe āp nū̃ kàṭṭe wič lapṭ ke wī kàr nū̃ ujlā rakkhaṇ dā yatan kardā sā̃

ਕੰਮ ਦਾ ਭਾਰ ਮੇਰੇ ਸਿਰ ਪੈ ਗਿਆ
kãm dā pā̀r mere sir pɛ giā

ਮੇਰੀ ਕਦਰ ਵਧ ਗਈ
merī kadar wád gaī

ਇਸ ਦਾ ਸਿੱਟਾ ਇਹ ਨਿਕਲਿਆ

is dā siṭṭā é nikalīā

ਘਰ ਕਬਾੜੀਏ ਦੀ ਦੁਕਾਨ ਦੇ ਪਿਛਵਾੜੇ ਵਾਂਗ ਬਣ ਗਿਆ ਸੀ
kàr kbāṛīe dī dukān de pičhwāṛe wā̃ŋ baṇ giā sī

ਸਾਰੀਆਂ ਥਾਵਾਂ ਮਿੱਟੀ ਘੱਟੇ ਨਾਲ ਭਰੀਆਂ ਰਹਿੰਦੀਆਂ ਸਨ
sārīā̃ thāwā̃ miṭṭī kàṭṭe nāl pàrīā̃ rɛ́dīā̃ san

ਘੰਟਿਆਂ ਬੱਧੀ ਨਾਨੇ ਦਾ ਉਖੜਿਆ ਹੋਇਆ ਸਾਹ ਠੀਕ ਹੋਣ ਵਿਚ ਨਾ ਆਉਂਦਾ
kā̃ṭiā̃ bádī nāne dā ukkhaṛiā hoiā sā́ ṭhīk hoṇ wič nā āõdā

ਜਦੋਂ ਉਹ ਖਉਂ ਖਉਂ ਕਰਦਾ ਹੋਇਆ ਸਾਹ ਨੂੰ ਬਾਹਰ ਕੱਢਦਾ
jadõ ó khaɔ̃ khaɔ̃ kardā hoiā sā́ nū̃ bā́r káḍḍā

ਉਸ ਨੇ ਘਰ ਨੂੰ ਉਂਜਲਾ ਕਰ ਦਿੱਤਾ
us ne kàr nū̃ ujjalā kar dittā

ਘੂਕ ਸੁੱਤੇ ਹੋਏ ਹਨ
kūk sutte hoe han

ਦਗੜ ਦਗੜ ਕਰਦਾ ਪੌੜੀਆਂ ਚੜ੍ਹ ਜਾਂਦਾ
dagaṛ dagaṛ kardā pɔṛīā̃ čáṛ jā̃dā

ਕਦੇ ਖਿੜੇ ਮੱਥੇ ਗਲ ਨਹੀਂ ਸੀ ਕਰਦੀ
kade khiṛe matthe gal naı̃́ sī kardī

ਮੱਥੇ ਤੇ ਤੀਊੜੀਆਂ ਕੱਸੀਆਂ ਰਹਿੰਦੀਆਂ ਸਨ
matthe te tīūṛīā̃ kassīā̃ rɛ́dīā̃ san

ਆਪਣਾ ਬੋਰੀਆ ਬਿਸਤਰਾ ਚੁਕ ਕੇ ਚਲੀ ਗਈ ਹੈ
āpṇā borīā bistrā čuk ke čalī gaī hɛ

ਇਸ ਬਚਤ ਨੇ ਮੈਨੂੰ ਆਪਣੀ ਕਮਾਈ ਬਚਾ ਕੇ ਰਾਸ ਪਾਣ ਦੀ ਖੁਲ੍ਹ ਦੇ ਦਿੱਤੀ ਸੀ
is bačat ne mɛnū̃ āpṇī kmāī bačā ke rās pāṇ dī khúl de dittī sī

ਸਾਲਾਂ ਦੀ ਦੱਬੀ ਹੋਈ ਸਫ਼ਾਈ ਲਈ ਮੇਰੀ ਇੱਛਿਆ ਇਕ ਦਮ ਪਰਬਲ ਹੋ ਗਈ ਸੀ
sālā̃ dī dabbī hoī sfāī laī merī iččhiā ik dam parbal ho gaī sī

ਮੇਰਾ ਕੰਮ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਚ
merā kām dino din čáṛdīā̃ kalā̃ wič

**ਸਬਕ** sabak

ਨਾਂਵ, ਪੁਲਿੰਗ
ਸਿੱਖਿਆ, ਸਾਧਨ

**ਪੜ੍ਹ ਸਬਕ ਮੁਹੱਬਤ ਓਸੇ ਦਾ ਤੂੰ**
páṛ sabak muhabat ose dā tū̃

ਇਸ਼ਕ ਦਾ, ਮੁਹੱਬਤ ਦਾ ਸਬਕ ਪੜ੍ਹ ਕੇ ਆਪਣੇ ਪਿਆਰੇ ਨੂੰ ਮਿਲੋ। ਹੋਰ ਸਾਰੇ

ਸਬਕ, ਸਾਰੇ ਤੌਰ ਤਰੀਕੇ, ਸਾਰੇ ਸਲੀਕੇ ਕਿਸੇ ਕੰਮ ਨਹੀਂ। ਐਵੇਂ ਮਗਜ਼ ਖਪਾਈ ਹੈ। ਮਜ਼ਹਬ ਦੀਆਂ ਕਿਤਾਬਾਂ ਵਿਚ ਖੁੱਭੇ ਕਾਜ਼ੀ ਇਸ਼ਕ ਦੇ ਸਬਕ ਨੂੰ ਨਹੀਂ ਜਾਣਦੇ। ਉਹ ਪਿਆਰ ਮੁਹੱਬਤ ਦੇ ਰਾਹ ਨੂੰ ਛਡ ਕੇ ਹਉਮੈ, ਅਹੰਕਾਰ ਦੇ ਰਾਹ ਫੜਦੇ ਹਨ। ਉਸ ਪੜ੍ਹਾਈ ਵਿਚ, ਉਸ ਵਿਦਵਿਤਾ ਵਿਚ ਮਗਜ਼ ਖਪਾਈ ਹੈ। ਦੁਨੀਆਂ ਦੇ ਵਿਹਾਰ ਕਾਰ ਦੀਆਂ ਗੱਲਾਂ ਹਨ। ਕਾਇਦੇ ਕਾਨੂੰਨ ਹਨ। ਇਸ਼ਕ ਆਪਣਾ ਰਾਹ ਆਪ ਬਣਾਉਂਦਾ ਹੈ। ਇਸ਼ਕ ਦੀ ਘਾਟੀ ਔਖੀ ਹੈ। ਇਸ਼ਕ ਦੇ ਰਾਹ ਵਿਚ ਕੰਡੇ ਹਨ, ਸੂਲ ਹਨ। ਆਸ਼ਕ ਦਾ ਰੁਤਬਾ ਉੱਚਾ ਹੈ ਪਰ ਉਸ ਨੂੰ ਹਰ ਕੁਰਬਾਨੀ ਲਈ ਤਿਆਰ ਰਹਿਣਾ ਚਾਹੀਦਾ ਹੈ। ਉਸ ਨੂੰ ਸੂਲੀ ਤੇ ਵੀ ਚੜ੍ਹਨਾ ਪੈ ਸਕਦਾ ਹੈ। ਇਸ਼ਕ ਦੇ ਹਰਫ ਦਾ ਇੱਕੋ ਈ ਨੁਕਤਾ ਹੈ। ਉਸ ਵਿਚ ਕੋਈ ਹਿਜਾਬ, ਕੋਈ ਪਰਦਾ, ਕੋਈ ਲੁਕਾਅ ਨਹੀਂ। ਉਹ ਨੁਕਤਾ ਸਚ ਦਾ, ਸੱਚਾਈ ਦਾ ਹੈ। ਉਹ ਨੁਕਤਾ ਪਾਕ ਹੈ, ਪਵਿਤ੍ਰ ਹੈ।

**ਪੜ੍ਹ ਸਬਕ ਮੁਹੱਬਤ ਓਸੇ ਦਾ ਤੂੰ,**
ਬੇਮੂਜਬ ਕਿਉਂ ਡੁਬਨਾ ਏਂ,
**ਪੜ੍ਹ ਪੜ੍ਹ ਕਿੱਸੇ ਮਗਜ਼ ਖਪਾਵੇਂ,**
ਕਿਉਂ ਖੁਭਣ ਵਿਚ ਖੁਭਣਾ ਏਂ,
**ਹਰਫ਼ ਇਸ਼ਕ ਦਾ ਇੱਕੋ ਨੁਕਤਾ,**
ਕਾਹੇ ਕੋ ਊਠ ਲਦਾਵੇਂਗਾ,
**ਹਿਜਾਬ ਕਰੇਂ ਦਰਵੇਸ਼ੀ ਕੋਲੋਂ,**
ਕਦ ਤਕ ਹੁਕਮ ਚਲਾਵੇਂਗਾ।

ਕਲਾਮ ਬੁੱਲ੍ਹੇ ਸ਼ਾਹ, ੨੯

ਸਬਕ
sabak

ਪੜ੍ਹ ਸਬਕ ਮੁਹੱਬਤ ਓਸੇ ਦਾ ਤੂੰ
páṛ sabak muhabat ose dā tũ

ਪੜ੍ਹ ਪੜ੍ਹ ਕਿੱਸੇ ਮਗਜ਼ ਖਪਾਵੇਂ
páṛ páṛ kisse magz khapāwẽ

ਹਰਫ਼ ਇਸ਼ਕ ਦਾ ਇੱਕੋ ਨੁਕਤਾ
harf iṣq dā ikko nuktā

ਹਿਜਾਬ ਕਰੋਂ ਦਰਵੇਸ਼ੀ ਕੋਲੋਂ
hijāb karõ darwešī kolõ

## ਸਬਦਿ sabad

ਨਾਂਵ ਪੁਲਿੰਗ
ਵਾਕ, ਸਾਰ, ਸੰਜਮ

### ਸਬਦਿ ਰੰਗਾਏ ਹੁਕਮਿ ਸਬਾਏ

sabad rãgāe hukm sbāe

ਸਤਿਗੁਰ ਦੇ ਸ਼ਬਦਿ ਰਾਹੀਂ ਕਰਤਾਰ ਦੇ ਹੁਕਮ ਦਾ ਰਹੱਸ ਸੁਝਦਾ ਹੈ।ਸੱਚੀ ਦਰਗਾਹ ਵਿਚ, ਸਹਿਜ ਅਵੱਸਥਾ ਵਿਚ ਸ਼ਬਦਿ ਸੁਹਾਵਿਆ ਜਾਂਦਾ ਹੈ।ਸੱਚਾ ਠਾਕੁਰ ਤ੍ਰਿਭਵਣ ਹੈ।ਜਿਹੜੇ ਮਨੁਖ ਕਰਤਾਰ ਦੇ ਹੁਕਮ ਨੂੰ ਪਛਾਣਦੇ ਹਨ, ਉਹ ਉਸ ਕਾਦਰ ਦੇ ਗੁਣ ਗਾਉਂਦੇ ਹਨ।ਮਨਮੁਖ ਭੁੱਲੇ ਹੋਏ ਚੱਕਰਾਂ ਵਿਚ ਫਸੇ ਕੋਈ ਠਉਰ ਨਹੀਂ ਪਾਉਂਦੇ।ਜੋ ਲਿਖਿਆ ਹੈ, ਉਹ ਹੋ ਕੇ ਰਹਿੰਦਾ ਹੈ, ਉਸ ਨੂੰ ਕੋਈ ਨਹੀਂ ਮੇਟ

ਸਕਦਾ।ਗੁਰਮੁਖ ਕੁਦਰਤ ਦੇ ਤਤ ਨੂੰ ਸਿਆਣਦਾ ਹੈ ਤੇ ਸੱਚੇ ਠਾਕੁਰ ਦੀ ਸੇਵਾ ਵਿਚ ਆਪਣਾ ਮਨੁਖੀ ਜੀਵਨ ਬਿਤਾਉਂਦਾ ਹੈ।

**ਸਬਦਿ ਰੰਗਾਏ ਹੁਕਮਿ ਸਬਾਏ** ॥ **ਸਚੀ ਦਰਗਹ ਮਹਲਿ ਬੁਲਾਏ** ॥ ਸਚੇ ਦੀਨ ਦਇਆਲ ਮੇਰੇ ਸਾਹਿਬਾ **ਸਚੇ ਮਨੁ ਪਤੀਆਵਣਿਆ** ॥ ੧ ॥ ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥ ੧ ॥ ਰਹਾਉ ॥ ਨਾ ਕੋ ਮੇਰਾ ਹਉ ਕਿਸੁ ਕੇਰਾ ॥ **ਸਾਚਾ ਠਾਕੁਰੁ ਤ੍ਰਿਭਵਣਿ ਮੇਰਾ** ॥ ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥ ੨ ॥ **ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ** ॥ **ਗੁਰ ਕੈ ਸਬਦਿ ਨਾਮਿ ਨੀਸਾਣੈ** ॥ **ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ** ॥ ੩ ॥ **ਮਨਮੁਖੁ ਭੂਲਾ ਠਉਰੁ ਨ ਪਾਏ** ॥ ਜਮ ਦਰਿ ਬਧਾ ਚੋਟਾ ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥ ੪ ॥ **ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ** ॥ ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥ ੫ ॥ **ਪੇਈਅੜੈ ਪਿਰੁ ਜਾਤੋ ਨਾਹੀ** ॥ **ਝੂਠਿ ਵਿਛੁੰਨੀ ਰੋਵੈ ਧਾਹੀ** ॥ ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥ ੬ ॥ ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥ ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥ ੭ ॥ **ਗੁਰਮੁਖਿ ਬੂਝੈ ਅਕਥੁ ਕਹਾਵੈ** ॥ ਸਚੇ ਠਾਕੁਰ ਸਾਚੋ ਭਾਵੈ ॥ ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥ ੮ ॥ ੧ ॥

ਅ.ਗ.ਮ.੧, ੧੦੯

ਸਬਦਿ
sabad

ਸਬਦਿ ਰੰਗਾਏ ਹੁਕਮਿ ਸਬਾਏ
sabad rãgāe hukm sbāe

ਸਚੀ ਦਰਗਹ ਮਹਲਿ ਬੁਲਾਏ
saččī dargɛ́ mɛhal bulāe

ਸਚੇ ਮਨੁ ਪਤੀਆਵਣਿਆ
sačče man patīāwaṇiā

ਸਾਚਾ ਠਾਕੁਰੁ ਤ੍ਰਿਭਵਣਿ ਮੇਰਾ
sāčā ṭhākur tribàwaṇ merā

ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ
hukm pčhāṇɛ so har guṇ wkhāṇɛ

ਗੁਰ ਕੈ ਸਬਦਿ ਨਾਮਿ ਨੀਸਾਣੈ
gur kɛ sabad nām nīsāṇɛ

**ਸਭਨਾ ਕਾ ਦਰਿ ਲੇਖਾ**
sábnā kā dar lekhā
**ਸਚੈ ਛੂਟਸਿ ਨਾਮਿ ਸੁਹਾਵਣਿਆ**
saččɛ čhūṭas nām suhāwaṇiā
**ਮਨਮੁਖੁ ਭੂਲਾ ਠਉਰੁ ਨ ਪਾਏ**
manmukh pū̀lā ṭhɔr na pāe

**ਸਾਕਤ ਕੂੜੇ ਸਚੁ ਨ ਭਾਵੈ**
sākat kūṛɛ sač na pā̀wɛ
**ਦੁਬਿਧਾ ਬਾਧਾ ਆਵੈ ਜਾਵੈ**
dúbidā bā́dā āwɛ jāwɛ
**ਪੇਈਅੜੈ ਪਿਰੁ ਜਾਤੋ ਨਾਹੀ**
peīaṛɛ pir jāto nāhī
**ਝੂਠਿ ਵਿਛੁੰਨੀ ਰੋਵੈ ਧਾਹੀ**
čū̀ṭh wičhũnī rowɛ tā̀hī
**ਗੁਰਮੁਖਿ ਬੂਝੈ ਅਕਥੁ ਕਹਾਵੈ**
gurmukh bū́jɛ a'kath kahāwɛ

## ਸਬਦਿ ਮਲੁ ਧੋਵਹਿ sabad mal tòwɛ

ਨਾਂਵ ਪੁਲਿੰਗ
ਸ਼ਬਦ ਦੇ ਸਿਮਰਨ ਨਾਲ ਨਿਰਮਲ ਹੋਣਾ

**ਹਉਮੈ ਜਾਇ ਸਬਦਿ ਮਲੁ ਧੋਵਹਿ**

hɔmɛ jāe sabad mal tòwɛ

ਗੁਰ ਸ਼ਬਦ ਦੇ ਸਿਮਰਨ ਨਾਲ ਮਨ ਦੀ ਮੈਲ ਉਤਰਦੀ ਹੈ।ਗੁਰ ਸ਼ਬਦ ਪਵਿਤ੍ਰ ਹੈ।ਜਿੱਥੇ ਜਿੱਥੇ ਇਸ ਦਾ ਸਿਮਰਨ, ਜਾਪ ਹੁੰਦਾ ਹੈ, ਉਹ ਸਥਾਨ ਪਵਿਤ੍ਰ ਹੋ ਜਾਂਦਾ ਹੈ।ਉਸ ਘਰ ਦੇ, ਉਸ ਜੀਅ ਜੰਤ ਦੇ ਸਭ ਕਿਲਵਿਖ ਕੱਟੇ ਜਾਂਦੇ ਹਨ।ਗੁਰ ਸ਼ਬਦ ਦੇ ਸਿਮਰਨ ਨਾਲ ਗੁਰਮੁਖ ਕਾਦਰ ਦੀ ਕੁਦਰਤ ਦੇ ਰੱਹਸ ਨੂੰ ਸਮਝਦਾ ਹੈ।ਉਸ ਦੇ ਮਨ ਦਾ ਅੰਧੇਰਾ ਬਦਲ ਕੇ ਚਾਨਣ ਹੋ ਜਾਂਦਾ ਹੈ।ਉਹ ਜੀਵਨ ਮਰਨ ਤੋਂ ਉੱਪਰ ਉਠ ਕੇ ਸਹਿਜ ਦੇ ਘਰ ਵਸਦਾ ਹੈ।ਮਨਮੁਖ ਗੁਰ ਸ਼ਬਦ ਤੋਂ ਮੂੰਹ ਮੋੜਦਾ ਹੈ ਤੇ ਆਪਣੀ ਪਤਿ ਖੋ ਲੈਂਦਾ ਹੈ।ਉਸ ਨੂੰ ਨਿੰਰਕਾਰ ਦੇ ਹੁਕਮ ਦੇ, ਉਸ ਦੇ ਭਾਣੇ ਦੀ ਕੋਈ ਸੋਝੀ ਨਹੀਂ ਹੁੰਦੀ ਤੇ ਉਹ ਅੰਧੇਰੇ ਵਿਚ, ਬੇਸਮਝੀ ਵਿਚ ਧੱਕੇ ਖਾਂਦਾ ਹੈ।ਕਉਣ ਮਰਦਾ ਹੈ, ਕਉਣ ਜੀਉਂਦਾ ਹੈ, ਇਹ ਸਭ ਕਰਤਾਰ ਦੇ ਹਥ ਹੈ।ਉਸ ਦੇ ਭਾਣੇ ਵਿਚ ਸਾਰਾ ਬ੍ਰਹਮੰਡ ਆਪਣੀ ਚਾਲੇ ਤੁਰਿਆ ਰਹਿੰਦਾ ਹੈ।ਜੋ ਉਪਜਦਾ ਹੈ, ਉਹ ਬਿਨਸਦਾ ਹੈ।ਕਰਣ ਕਰਾਵਣਹਾਰ ਆਪ ਆਪਣੀ ਕੁਦਰਤ ਦੀ ਰਾਖੀ ਕਰਦਾ ਹੈ।ਇਹ ਕੇਵਲ ਉਸ ਨੂੰ ਹੀ ਪਤਾ ਹੈ ਕਿ ਕੀ ਠੀਕ ਹੈ, ਕੀ ਗਲਤ ਹੈ।ਕਿਹੜੀ ਸੁਹਾਗਣ ਹੈ, ਕਿਹੜੀ ਦੁਹਾਗਣ ਹੈ।ਮਨਮੁਖ ਦੁਬਿਧਾ ਵਿਚ ਫਸਿਆ ਕਰਤਾਰ ਦੇ ਭਾਣੇ ਨੂੰ ਨਹੀਂ ਸਮਝਦਾ।ਗੁਰਮੁਖ ਗੁਰ ਸ਼ਬਦ ਨੂੰ ਆਪਣੇ ਜੀਵਨ ਮਰਨ ਦਾ ਆਧਾਰ ਬਣਾਉਂਦਾ ਹੈ ਤੇ ਸਤਿ ਸੰਤੋਖ ਵਿਚ ਰਹਿ ਕੇ ਸਹਿਜ ਤੇ ਸੰਜਮ ਨਾਲ ਜੀਵਨ ਬਿਤਾਉਂਦਾ ਹੈ।ਸਭ ਦੁਖ ਸੁਖ ਉਸ ਅਗਮ ਅਗੋਚਰ ਕਰਤਾਰ ਦੇ ਭਾਣੇ ਵਿਚ ਆਉਂਦੇ ਹਨ, ਜਾਂਦੇ

ਹਨ। ਮਨਮੁਖ ਇਸ ਵਿਕਾਸ ਵਿਨਾਸ ਨੂੰ ਨਹੀਂ ਸਮਝਦਾ ਤੇ ਦੁਖ ਦੀ ਪੀੜ ਵਿਚ ਰੋਂਦਾ ਹੈ, ਦੁਖੀ ਹੁੰਦਾ ਹੈ। ਗੁਰਮੁਖ ਦੁਖ ਸੁਖ ਨੂੰ ਸਮਸਰਿ ਕਰਕੇ ਜਾਣਦਾ ਹੈ। ਸਹਿਜ ਤੇ ਸੰਜਮ ਵਿਚ ਰਹਿ ਕੇ ਇਕਸਾਰ ਜੀਵਨ ਦੀ ਚਾਲੇ ਤੁਰਦਾ ਹੈ। ਉਸ ਦੀਆਂ ਸਭ ਦੁਚਿਤਿਆਂ, ਸਭ ਦੁਬਿਧਾਂ ਦੂਰ ਹੋ ਜਾਂਦੀਆਂ ਹਨ। ਸਭ ਝਗੜੇ ਝਾਂਜੇ ਮਿਟ ਜਾਂਦੇ ਹਨ। ਗੁਰ ਦਾ ਸ਼ਬਦ ਬੋਹਿਥ ਹੈ। ਇਸ ਦੇ ਆਸਰੇ ਗੁਰਮੁਖ ਇਸ ਭਵਜਲ ਨੂੰ ਪਾਰ ਕਰਦਾ ਹੈ। ਕਦੀ ਦੂਜੇ ਭਾਇ ਵਿਚ ਆਪਣਾ ਜੀਅ ਨਹੀਂ ਲਾਉਂਦਾ। ਅਨਹਦ ਨਾਦ ਨਾਲ ਇਕਾਗਰ ਹੋ ਕੇ ਇਕਸੁਰ ਹੋ ਜਾਂਦਾ ਹੈ। ਇਹੋ ਹੀ ਗੁਰ ਸ਼ਬਦ ਦਾ ਸੰਜਮ ਹੈ, ਵਿੱਧੀ ਹੈ। ਇਸ ਸੰਜਮ ਵਿਚ ਸਭ ਬਿਖੜੇ ਪੈਂਡੇ ਗਾਡੀ ਰਾਹ ਬਣ ਜਾਂਦੇ ਹਨ। ਸਭ ਦੁਵੰਦ ਇਕਸਾਰ ਹੋ ਜਾਂਦੇ ਹਨ। ਗੁਰਮੁਖ ਇਸ ਇਕਸਾਰਤਾ ਵਿਚ ਜੀਵਨ ਬਿਤਾਉਂਦਾ ਹੈ। ਆਪਣੇ ਨਿਰਭਉ ਨਿਰੰਤਰ ਨਿਰੰਕਾਰ ਦੀ ਜੋਤ ਵਿਚ ਜੋਤ ਮਿਲਾਉਂਦਾ ਹੈ ਤੇ ਇਸ ਦੁਨੀ ਦੇ ਦੁਫਾੜਾਂ, ਦੁਮੇਲਾਂ ਨੂੰ ਕਰਤਾਰ ਦੀ ਇਕੋ ਤੰਦ ਨਾਲ ਜੋੜ ਕੇ ਇਕਾਗਰ ਰਹਿੰਦਾ ਹੈ। ਇਸ ਇਕਾਗਰਤਾ ਵਿਚ ਕੋਈ ਦੂਜਾ ਨਹੀਂ, ਕੋਈ ਪਰਾਇਆ ਨਹੀਂ। ਇਸ ਉਸ, ਆਪਣੇ ਪਰਾਏ ਦੀ ਦੁਚਿੱਤੀ ਦੂਰ ਹੋ ਜਾਂਦੀ ਹੈ। ਇਸ ਅਵੱਸਥਾ ਵਿਚ ਗੁਰਮੁਖ ਆਪਣੀ ਹੋਂਦ ਭੁਲ ਕੇ ਬ੍ਰਹਮੰਡ ਦੀ ਦੈਵੀ ਹੋਂਦ ਵਿਚ ਇਕਸਾਰ ਤੇ ਇਕਸੁਰ ਹੋ ਜਾਂਦਾ ਹੈ। ਬ੍ਰਹਮੰਡ ਦੇ ਸੰਜਮ ਦੀ ਇਸ ਸੁਰ ਵਿਚ ਹੋਰ ਕੋਈ ਆਵਾਜ਼ ਨਹੀਂ ਸੁਣੀਦੀ। ਹੋਰ ਕੋਈ ਰੌਲਾ ਰੱਪਾ ਨਹੀਂ ਹੁੰਦਾ। ਮਨ ਤਨ ਇਕਾਗਰ ਤੇ ਇਕਸੁਰ ਹੁੰਦੇ ਹਨ।

ਏਕੁ ਮਰੈ ਪੰਚੇ ਮਿਲਿ ਰੋਵਹਿ ॥ **ਹਉਮੈ ਜਾਇ ਸਬਦਿ ਮਲੁ ਧੋਵਹਿ** ॥ ਸਮਝਿ ਸੂਝਿ ਸਹਜ ਘਰਿ ਹੋਵਹਿ ॥ **ਬਿਨੁ ਬੂਝੇ ਸਗਲੀ ਪਤਿ ਖੋਵਹਿ** ॥੧॥ ਕਉਣੁ ਮਰੈ ਕਉਣੁ ਰੋਵੈ ਓਹੀ ॥ ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ ਰਹਾਉ ॥ **ਮੂਏ ਕਉ ਰੋਵੈ ਦੁਖੁ ਕੋਇ** ॥ ਸੋ ਰੋਵੈ ਜਿਸੁ ਬੇਦਨ ਹੋਇ ॥ ਜਿਸੁ ਬੀਤੀ ਜਾਣੈ ਪ੍ਰਭ ਸੋਇ ॥ ਆਪੇ ਕਰਤਾ ਕਰੇ ਸੁ ਹੋਇ ॥੨॥ ਜੀਵਤ ਮਰਣਾ ਤਾਰੇ ਤਰਣਾ ॥ **ਜੈ ਜਗਦੀਸ ਪਰਮ ਗਤਿ ਸਰਣਾ** ॥ ਹਉ ਬਲਿਹਾਰੀ ਸਤਿਗੁਰ ਚਰਣਾ ॥ ਗੁਰੁ ਬੋਹਿਥੁ ਸਬਦਿ ਭੈ ਤਰਣਾ ॥੩॥ **ਨਿਰਭਉ ਆਪਿ ਨਿਰੰਤਰਿ ਜੋਤਿ** ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥ ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥ ਜਨਮਿ ਮੂਏ ਬਿਨੁ ਭਗਤਿ ਸਰੋਤਿ ॥੪॥

ਅ. ਗ. ਮ. ੧, ੪੧੩

ਸਬਦਿ ਮਲੁ ਧੋਵਹਿ
sabad mal tòwɛ

ਹਉਮੈ ਜਾਇ ਸਬਦਿ ਮਲੁ ਧੋਵਹਿ
hɔmɛ jāe sabad mal tòwɛ

ਬਿਨੁ ਬੂਝੇ ਸਗਲੀ ਪਤਿ ਖੋਵਹਿ

bin bűje saglī pat khowɛ

**ਮੂਏ ਕਉ ਰੋਵੈ ਦੁਖੁ ਕੋਇ**

mūe kɔ rowɛ dukh koe

**ਜੈ ਜਗਦੀਸ ਪਰਮ ਗਤਿ ਸਰਣਾ**

jɛ jagdīs parm gat sarṇā

**ਨਿਰਭਉ ਆਪਿ ਨਿਰੰਤਰਿ ਜੋਤਿ**

nirpɔ̀ āp nirãtar jot

**ਸਬਦਿ ਰਤੇ** sabad rate

ਨਾਂਵ ਪੁਲਿੰਗ
ਗੁਰ ਸ਼ਬਦਿ ਦੀ ਆਰਧਨਾ ਨਾਲ

**ਸਬਦਿ ਰਤੇ ਵਡ ਹੰਸ ਹੈ**

sabad rate waḍ hãs hɛ

ਸ਼ਬਦਿ ਵਿਚ ਰੱਤੇ ਗੁਰਮੁਖ ਹੰਸ ਬਣਦੇ ਹਨ।ਅਨਦਿਨ, ਹਰ ਵੇਲੇ ਸੱਚੇ ਤੇ ਸੁੱਚੇ ਆਚਾਰ ਨਾਲ ਆਪਣੇ ਸੁਆਮੀ, ਆਪਣੇ ਹਰੀ ਨਾਲ ਜੁੜਦੇ ਹਨ।ਉਹਨਾਂ ਦਾ ਆਚਾਰ ਉਹਨਾਂ ਦਾ ਕਾਰ ਵਿਹਾਰ ਸੱਚਾ ਹੁੰਦਾ ਹੈ, ਉਹ ਗੁਰ ਸ਼ਬਦਿ ਵਿਚ ਰੱਤੇ ਹਨ।ਗੁਰ ਸ਼ਬਦਿ ਦੀ ਆਰਧਨਾ ਨਾਲ, ਧਿਆਨ ਨਾਲ ਬ੍ਰਹਮੰਡ ਦੇ ਸਚੁ ਦੀ ਪਹਿਚਾਣ ਕਰਦੇ ਹਨ।ਉਸ ਦੀ ਕੁਦਰਤ ਦੇ ਸੰਜਮ ਨੂੰ ਸਮਝਦੇ ਹਨ।ਕਈ ਬਗਲੇ, ਮਨਮੁਖ, ਹੰਸਾਂ, ਗੁਰਮੁਖਾਂ ਦੀ ਰੀਸ ਕਰਦੇ ਹਨ ਪਰ ਆਪਣੇ ਕੁਕਰਮਾਂ ਕਰਕੇ ਸੰਸਾਰ ਦੇ ਦੁਵੰਦਾਂ ਵਿਚੋਂ ਨਹੀਂ ਨਿਕਲ ਸਕਦੇ।ਉਹ ਸਦਾ ਦੂਜੇ ਭਾਇ ਵਿਚ, ਦੁਵੰਦ ਦੀਆਂ ਗੁੰਝਲਾਂ ਵਿਚ ਫਸੇ ਰਹਿੰਦੇ ਹਨ।ਉਹਨਾਂ ਦਾ ਮਨ ਇਕਾਗਰ ਨਹੀਂ ਹੁੰਦਾ।ਉਹਨਾਂ ਨੂੰ ਕਰਤਾਰ ਦੇ ਅੱਦੁਤੀ ਸਚੁ ਦਾ ਰਾਹ ਨਹੀਂ ਲਭਦਾ।ਉਹ ਸਦਾ ਕੁਰਾਹੇ ਪਏ ਰਹਿੰਦੇ ਹਨ।

ਉਹ ਨਿਰੰਕਾਰ ਆਪ ਹੀ ਇਸ ਬ੍ਰਹਮੰਡ ਦਾ ਕਰਤਾ ਹੈ।ਇਸ ਜਗ ਦਾ, ਹਰ ਜੀਅ ਜੰਤ ਦਾ ਕਰਣ ਕਾਰਣ ਹੈ।ਉਸ ਦੀ ਰਜ਼ਾਅ ਵਿਚ ਸਭ ਉਪਜ ਹੈ, ਸਭ ਬਿਨਸ ਹੈ।ਉਸ ਦੀ ਰਜ਼ਾਅ ਵਿਚ ਮਿਹਰ ਹੈ।ਉਸ ਦੀ ਰਜ਼ਾਅ ਵਿਚ ਕਹਿਰ ਹੈ।ਉਹ ਚਾਹੇ ਤਾਂ ਆਪਣੇ ਸੇਵਕਾਂ ਨੂੰ, ਆਪਣੇ ਭਗਤਾਂ ਨੂੰ, ਆਪਣੇ ਗੁਰਮੁਖਾਂ ਨੂੰ ਅਣਮੰਗਿਆਂ ਦਾਨ ਦੇਂਦਾ ਹੈ।ਸਚੁ ਤੇ ਸੁਚ ਦੇ ਰਾਹ ਤੇ ਪਾਉਂਦਾ ਹੈ।ਮਨਮੁਖ ਆਪ ਹੁਦਰੇ ਹੁੰਦੇ ਹਨ।ਕਰਤਾਰ ਦੇ ਸਚੁ ਨੂੰ ਛਡ ਕੇ ਲੋਭ, ਮੋਹ, ਅਹੰਕਾਰ ਦੇ ਜਾਲ ਵਿਚ ਜਕੜੇ ਹੋਏ ਉਹਨਾਂ ਨੂੰ ਕਦੀ ਵੀ ਕੁਦਰਤ ਦੇ ਸੰਜਮ ਦੀ ਸੋਝੀ ਨਹੀਂ ਆ ਸਕਦੀ।ਆਪ ਕਰਣ ਕਰਾਵਣਹਾਰ ਕਰਤਾਰ ਨੇ ਸਚੁ ਨੂੰ ਹੀ ਇਸ ਬ੍ਰਹਮੰਡ ਦੇ ਸੰਜਮ ਦਾ ਆਧਾਰ ਬਣਾਇਆ ਹੈ।ਇਸ ਸ੍ਰਿਸ਼ਟੀ ਦੀ ਸਿਰਜਣਾ ਦਾ ਆਧਾਰ ਸਚੁ ਹੈ।ਇਸ ਦੇ ਵੱਧਣ ਫੁੱਲਣ ਦਾ ਆਧਾਰ ਸਚੁ ਹੈ।ਇਸ ਦੇ ਬਿਨਸਣ ਦਾ ਆਧਾਰ ਵੀ ਸਚੁ ਹੀ ਹੋਵੇਗਾ।ਇਸ ਬ੍ਰਹੰਡ ਦੇ ਨਿਯਮ ਕਰਤਾਰ ਦੇ ਸਚੁ ਦੀਆਂ ਲੀਹਾਂ ਦੀ ਪੈਰਵੀ ਕਰਦੇ ਹਨ।ਸਭ ਆਚਾਰ, ਸਭ ਕਾਰ ਵਿਹਾਰ, ਸਭ ਆਵਾ ਗਵਣ ਇਸ ਅਦੁੱਤੀ ਸਚੁ ਦੀ ਪਾਲਣਾ ਕਰਦੇ ਹਨ।

**ਸਬਦਿ ਰਤੇ ਵਡ ਹੰਸ ਹੈ** ਸਚੁ ਨਾਮੁ ਉਰਿ ਧਾਰਿ ॥ **ਸਚੁ ਸੰਗ੍ਰਹਹਿ ਸਦ ਸਚਿ ਰਹਹਿ** ਸਚੈ ਨਾਮਿ ਪਿਆਰਿ ॥ **ਸਦਾ ਨਿਰਮਲ ਮੈਲੁ ਨ ਲਗਈ** ਨਦਰਿ ਕੀਤੀ ਕਰਤਾਰਿ ॥ ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥ ਮਃ ੩ ॥ **ਮੈ ਜਾਨਿਆ ਵਡ ਹੰਸੁ ਹੈ** ਤਾ ਮੈ ਕੀਆ ਸੰਗੁ ॥ ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥ ਮਃ ੩ ॥ **ਹੰਸਾ ਵੇਖਿ ਤਰੰਦਿਆ ਬਗਾਂ** ਭਿ ਆਯਾ ਚਾਉ ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥ ਪਉੜੀ ॥ **ਤੂ ਆਪੇ ਹੀ ਆਪਿ ਆਪਿ ਹੈ** ਆਪਿ ਕਾਰਣੁ ਕੀਆ ॥ **ਤੂ ਆਪੇ ਆਪਿ ਨਿਰੰਕਾਰੁ ਹੈ** ਕੋ ਅਵਰਿ ਨ ਬੀਆ ॥ ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥ **ਤੂ ਅਣਮੰਗਿਆ ਦਾਨੁ ਦੇਵਣਾ** ਸਭਨਾਹਾ ਜੀਆ ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥

ਅ.ਗ.ਮ. ੩, ੫੮੫

ਸਬਦਿ ਰਤੇ
sabad rate

ਸਬਦਿ ਰਤੇ ਵਡ ਹੰਸ ਹੈ
sabad rate waḍ hãs hɛ

ਸਚੁ ਸੰਗ੍ਰਹਹਿ ਸਦ ਸਚਿ ਰਹਹਿ
sač sãgrɛ́ sad sač rahɛ

ਸਦਾ ਨਿਰਮਲ ਮੈਲੁ ਨ ਲਗਈ
sadā nirmal mɛl na lagaī

ਮੈ ਜਾਨਿਆ ਵਡ ਹੰਸੁ ਹੈ
mɛ jāniā waḍ hās hɛ

ਹੰਸਾ ਵੇਖਿ ਤਰੰਦਿਆ ਬਗਾਂ
hãsā wekh trãdiā baggā̃

ਤੂ ਆਪੇ ਹੀ ਆਪਿ ਆਪਿ ਹੈ
tū āpe hī āp āp hɛ

ਤੂ ਆਪੇ ਆਪਿ ਨਿਰੰਕਾਰੁ ਹੈ
tū āpe āp nirãkār hɛ

ਤੂ ਅਣਮੰਗਿਆ ਦਾਨੁ ਦੇਵਣਾ
tū aṇmãgiā dān dewṇā

**ਸਬਦੁ** sabad

ਨਾਂਵ ਪੁਲਿੰਗ
ਵਾਕ, ਸਾਰ, ਸੰਜਮ

**ਗੁਰ ਕਾ ਸਬਦੁ ਵੀਚਾਰ**

gur kā sabad wīčār

ਗੁਰੂ ਦੇ ਸਬਦ ਤੇ ਵਿਚਾਰ ਕਰਨ ਨਾਲ, ਉਸ ਦੇ ਸਚ ਦੀ ਆਰਾਧਨਾ ਕਰਨ ਨਾਲ ਮਨੁਖ ਸਹਿਜ ਅੱਵਸਥਾ ਵਿਚ ਆਉਂਦਾ ਹੈ। ਗੁਰ ਸਬਦ ਕਰਤਾਰ ਦੇ ਰਹੱਸ ਨੂੰ

ਉਜਾਗਰ ਕਰਦਾ ਹੈ। ਕਾਦਰ ਦੀ ਕੁਦਰਤ ਤੇ ਚਾਨਣਾ ਪਾਉਂਦਾ ਹੈ। ਅਗਿਆਨ ਦੇ ਅੰਧੇਰੇ ਦੂਰ ਕਰਦਾ ਹੈ। ਇਹ ਮਨੁਖੀ ਜੀਵਨ ਕਰਤਾਰ ਦੀ ਦਾਤ ਹੈ। ਉਹ ਕਾਦਰ ਆਪ ਦਾਤਾਰ ਹੈ। ਉਸ ਦੀ ਦਾਤ ਵਿਚ ਮਨੁਖੀ ਜੀਵਨ ਵੀ ਹੈ ਤੇ ਮਨੁਖੀ ਜੀਵਨ ਦਾ ਸਚ ਤੇ ਸੰਜਮ ਵੀ। ਇਸ ਸਚ ਤੇ, ਇਸ ਸੰਜਮ ਤੇ ਵਿਚਾਰ ਕਰਨੀ ਮਨੁਖ ਦੀ ਸਭ ਤੋਂ ਵੱਡੀ ਕਿਸਮਤ ਹੈ। ਇਹ ਅਦੁੱਤੀ ਭਾਗ ਕਿਸੇ ਵਿਰਲੇ ਨੂੰ ਹੀ ਪਰਾਪਤ ਹੁੰਦਾ ਹੈ। ਉਹ ਕਰਤਾਰ ਸਭ ਦਾ ਰੱਖਣਹਾਰ ਆਪ ਮਨੁਖ ਦੀ ਰੱਖਿਆ ਕਰਦਾ ਹੈ।ਉਸ ਦੀ ਕਿਰਪਾ ਨਾਲ ਸਾਰਾ ਸੰਸਾਰ, ਸਾਰਾ ਬ੍ਰਹਮੰਡ ਇਕ ਸੁਰ ਚਲ ਰਹੇ ਹਨ।

ਗੁਰੂ ਦੀ ਸੇਵਾ ਵਿਚ, ਗੁਰ ਸਬਦ ਦੀ ਆਰਾਧਨਾ ਵਿਚ ਗੁਰਮੁਖ ਗੁਰਮਤਿ ਵਿਚ ਰਹਿ ਕੇ ਚੰਗੀ ਕਾਰ ਕਮਾਉਂਦਾ ਹੈ। ਇਸ ਬ੍ਰਹਮੰਡ ਦਾ ਕਾਦਰ, ਕਰਤਾਰ ਉਹ ਆਪ ਵਾਹਿਗੁਰੂ ਹੈ। ਉਸ ਜਿਡਾ ਹੋਰ ਕੋਈ ਨਹੀਂ। ਉਸ ਦਾ ਕੋਈ ਸ਼ਰੀਕ, ਕੋਈ ਸਾਨੀ ਨਹੀਂ। ਉਹ ਆਪ ਹੀ ਆਪਣੀ ਕੁਦਰਤ ਦੇ ਰਹੱਸ ਨੂੰ ਜਾਣਦਾ ਹੈ। ਉਸ ਦੀ ਵਡਿਆਈ ਉਸ ਵਿਚ ਹੀ ਸਮਾਈ ਹੋਈ ਹੈ। ਉਸ ਦੀ ਕੁਦਰਤ ਦੀ, ਉਸ ਦੇ ਸਚ ਦੀ ਵਿਆਖਿਆ ਨਹੀਂ ਹੋ ਸਕਦੀ। ਜਿਸ ਤੇ ਉਹ ਆਪ ਕਿਰਪਾ ਕਰਦਾ ਹੈ, ਜਿਸ ਤੇ ਉਹ ਕਾਦਰ ਆਪ ਮਿਹਰ ਕਰਦਾ ਹੈ, ਉਸ ਦਾ ਹੀ ਜੀਵਨ ਸਫਲ ਹੁੰਦਾ ਹੈ। ਗੁਰਮੁਖ ਗੁਰਮਤਿ ਤੇ ਚਲਦਾ ਹੈ। ਉਸਦੇ ਪੂਰਨਿਆਂ ਤੇ ਤੁਰਦਾ ਹੈ, ਸਚ ਤੇ ਸੰਜਮ ਦੇ ਰਾਹ ਪੈਂਦਾ ਹੈ। ਮਨਮੁਖ ਆਪ ਹੁਦਰਾ ਹੋ ਜਾਂਦਾ ਹੈ। ਕਾਦਰ ਦੇ ਸਚ ਨੂੰ ਭੁਲ ਕੇ ਕੂੜ ਦਾ, ਹੌਮੇ ਦਾ ਰਾਹ ਫੜਦਾ ਹੈ ਤੇ ਸਦਾ ਖੁਆਰ ਹੁੰਦਾ ਹੈ। ਕਾਦਰ ਦਾ ਪਾਸਾਰ ਸਾਰੇ ਬ੍ਰਹਮੰਡ ਵਿਚ, ਸਾਰੇ ਖੰਡਾਂ, ਪਾਤਾਲਾਂ ਵਿਚ ਹੈ। ਇਸ ਪਾਸਾਰ ਦੇ ਸੰਜਮ ਨੂੰ ਸਮਝਣਾ ਗੁਰਮੁਖ ਦਾ ਕਰਤਵ ਹੈ। ਇਸ ਦੇ ਸਚ ਦੀ ਪਾਲਣਾ ਕਰਨ ਨਾਲ ਉਸ ਦਾ ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ।

ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ ॥ ਸਾਜਨ ਮਨਿ ਆਨੰਦੁ ਹੈ **ਗੁਰ ਕਾ ਸਬਦੁ ਵੀਚਾਰ** ॥ ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥ **ਨਾਨਕ ਰਖਣਹਾਰਾ ਰਖਸੀ** ਆਪਣੀ ਕਿਰਪਾ ਧਾਰਿ ॥੧॥ ਮਃ ੩ ॥ ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥ ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥ **ਨਾਨਕ ਸਭੁ ਕਿਛੁ ਆਪਿ ਹੈ** ਅਵਰੁ ਨ ਦੂਜੀ ਜਾਇ ॥੨॥ ਪਉੜੀ ॥ ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥ ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥ **ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ** ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥ **ਤੂ ਭੰਨਣ ਘੜਣ ਸਮਰਥੁ ਦਾਤਾਰੁ** ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥ **ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ**

**ਨ ਆਵਈ** ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥

ਅ.ਗ.ਮ.੩, ੫੪੯

ਸਬਦੁ
sabad

ਗੁਰ ਕਾ ਸਬਦੁ ਵੀਚਾਰ
gur kā sabad wīčār

ਨਾਨਕ ਰਖਣਹਾਰਾ ਰਖਸੀ
nānak rakkhaṇhārā rakhsī

ਨਾਨਕ ਸਭੁ ਕਿਛੁ ਆਪਿ ਹੈ
nānak sáb kič̆h āp hɛ

ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ
jin tū sewiā tin sukh pāiā

ਤੂ ਭੰਨਣ ਘੜਣ ਸਮਰਥੁ ਦਾਤਾਰੁ
tū pà̖naṇ kàṛaṇ samrath dātār

ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ
túd jewaḍ dātār mɛ koī nadar na āwaī

**ਸਬਦੁ ਨਿਧਾਨੁ** sabad nidā̀n

ਨਾਂਵ ਪੁਲਿੰਗ
ਸ਼ਬਦ ਜੋ ਸਭ ਤਰ੍ਹਾਂ ਦਾ ਖਜਾਨਾ ਹੈ

**ਪਾਈਐ ਸਬਦੁ ਨਿਧਾਨੁ**
pāīɛ sabad nidā̀n

ਪੂਰੇ ਸਤਿਗੁਰੂ ਦੇ ਮੇਲ ਨਾਲ ਗੁਰ ਸ਼ਬਦ ਦਾ ਖਜ਼ਾਨਾ ਮਿਲਦਾ ਹੈ। ਅੰਮ੍ਰਿਤ ਨਾਮ ਦਾ ਜਾਪ ਹੁੰਦਾ ਹੈ। ਜਨਮ ਮਰਣ ਕੱਟੇ ਜਾਂਦੇ ਹਨ। ਸਾਰੇ ਦੁਖ ਦੂਰ ਹੁੰਦੇ ਹਨ ਤੇ ਗੁਰਮੁਖ ਸਹਿਜ ਦੇ ਘਰ ਧਿਆਨ ਵਿਚ ਲਗ ਜਾਂਦਾ ਹੈ। ਉਸ ਮਨੁਖ ਦੇ ਵੱਡੇ ਭਾਗ ਹੁੰਦੇ ਹਨ ਜਿਹੜਾ ਸੱਚੇ ਸ਼ਬਦ ਦਾ ਵਿਸਾਹ ਕਰਦਾ ਹੈ ਤੇ ਦੂਜੇ ਦੀ ਆਸ ਨਹੀਂ ਰਖਦਾ। ਵਾਹਿਗੁਰੂ ਨਿਮਾਣਿਆਂ ਨੂੰ ਮਾਣ ਦੇਂਦਾ ਹੈ ਤੇ ਆਪਣੇ ਗੁਰਮੁਖਾਂ ਦੀ ਰੱਖਿਆ ਕਰਦਾ ਹੈ।

ਸਿਰੀਰਾਗੁ ਮਹਲਾ ੫ ॥ ਪੂਰਾ ਸਤਿਗੁਰੁ ਜੇ ਮਿਲੈ **ਪਾਈਐ ਸਬਦੁ ਨਿਧਾਨੁ** ॥ ਕਰਿ ਕਿਰਪਾ ਪ੍ਰਭ ਆਪਣੀ **ਜਪੀਐ ਅੰਮ੍ਰਿਤ ਨਾਮੁ** ॥ **ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ** ॥ ੧ ॥ ਮੇਰੇ ਮਨ ਪ੍ਰਭ ਸਰਣਾਈ ਪਾਇ ॥ ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥ ੧ ॥ ਰਹਾਉ ॥ ਕੀਮਤਿ ਕਹਣੁ ਨ ਜਾਈਐ **ਸਾਗਰੁ ਗੁਣੀ ਅਥਾਹੁ** ॥ ਵਡਭਾਗੀ ਮਿਲੁ ਸੰਗਤੀ **ਸਚਾ ਸਬਦੁ ਵਿਸਾਹੁ** ॥ ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥ ੨ ॥ **ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ** ॥ ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥ **ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ** ॥ ੩ ॥

ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥ ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥ ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥ ੪ ॥ ੧੨ ॥ ੮੨ ॥

ਅ.ਗ.ਮ.ਪ, ੪੬

ਸਬਦੁ ਨਿਧਾਨੁ
sabad nidā̀n

ਪਾਈਐ ਸਬਦੁ ਨਿਧਾਨੁ
pāīɛ sabad nidā̀n

ਜਪੀਐ ਅੰਮ੍ਰਿਤ ਨਾਮੁ
japīɛ ãmrit nām

ਜਨਮ ਮਰਣ ਦੁਖੁ ਕਾਟੀਐ
janam marṇ dukh kāṭīɛ

ਲਾਗੈ ਸਹਜਿ ਧਿਆਨੁ
lāgɛ sɛ́j tiā̀n

ਸਾਗਰੁ ਗੁਣੀ ਅਥਾਹੁ
sāgar guṇī athā́

ਸਚਾ ਸਬਦੁ ਵਿਸਾਹੁ
sačča sabad wisā́

ਚਰਣ ਕਮਲ ਕਾ ਆਸਰਾ
čarṇ kamal kā āsrā

ਦੂਜਾ ਨਾਹੀ ਠਾਉ
dūjā nāhī ṭhāo

ਨਿਮਾਣਿਆ ਪ੍ਰਭੁ ਮਾਣੁ ਤੂੰ
nimāṇiā práb māṇ tū̃

ਤੇਰੈ ਸੰਗਿ ਸਮਾਉ
terɛ sãg smāo

**ਸਬੱਬ** sa'bab

ਨਾਂਵ ਪੁਲਿੰਗ
ਮੌਕਾ, ਮੇਲ ਦੀ ਘੜੀ

**ਰਬ ਆਣ ਸਬੱਬ ਬਣਾਂਵਦਾ ਈ**
rab āṇ sa'bab baṇā̃wdā ī

ਜਦੋਂ ਬੰਦੇ ਦੇ ਕਰਮ ਜਾਗਦੇ ਹਨ, ਰੱਬ ਆਪ ਹੀ ਕੋਈ ਸਬੱਬ, ਹੀਲਾ ਬਣਾਉਂਦਾ ਹੈ। ਕੈਦੀਆਂ ਨੂੰ ਸੁਤੰਤਰ ਕਰਦਾ ਹੈ। ਗ਼ਰੀਬਾਂ ਨੂੰ ਮਾਣ ਦਵਾਉਂਦਾ ਹੈ। ਜਿਨ੍ਹਾਂ ਨੂੰ ਪਹਿਲੋਂ ਦੁਖ ਮਿਲਿਆ ਹੁੰਦਾ ਹੈ, ਉਹਨਾਂ ਨੂੰ ਸੁਖ ਦੇਂਦਾ ਹੈ। ਰਹਿਮਤ ਕਰਦਾ ਹੈ। ਰੱਬ ਬੇਪਰਵਾਹ ਹੈ। ਉਸ ਦਾ ਕੋਈ ਅੰਤ ਨਹੀਂ ਪਾ ਸਕਦਾ। ਉਸ ਦੀ ਬਖ਼ਸ਼ਿਸ, ਉਸ ਦੀ ਰਹਿਮਤ ਸਭ ਦੁਖ ਦਰਦ ਦੂਰ ਕਰ ਦੇਂਦੀ ਹੈ। ਜਦੋਂ ਬੰਦਾ ਸਿਦਕ ਨਹੀਂ ਛਡਦਾ, ਜਦੋਂ ਉਹ ਆਪਣੇ ਕਰਮ ਵਿਚ, ਆਪਣੇ ਧਰਮ ਵਿਚ ਸਾਬਤ ਰਹਿੰਦਾ ਹੈ, ਉਹਦੇ ਤੇ ਕਾਦਰ ਦੀ ਮਿਹਰ ਹੁੰਦੀ ਹੈ। ਸਾਰੀ ਕਾਇਨਾਤ ਦਾ, ਸਾਰੀ ਕੁਦਰਤ ਦਾ ਮਾਲਕ ਉਸ ਦਾ ਸਾਥ ਦੇਂਦਾ ਹੈ। ਦੁਨੀਆਦਾਰੀ ਤੋਂ ਉਪਰ ਉਠ ਕੇ ਆਪਣੇ ਸਿਦਕ ਦੇ, ਆਪਣੀ ਸਾਬਤੀ ਦੇ ਆਸਰੇ ਬੰਦਾ ਆਪਣੇ ਪਰਵਰਦਗਾਰ ਦੀ

ਬਖ਼ਸ਼ਿਸ ਹਾਸਲ ਕਰਦਾ ਹੈ। ਉਸ ਨੂੰ ਉਸਦਾ ਹੱਕ ਮਿਲਦਾ ਹੈ।
ਨਾ ਆਉਂਦਾ ਈ।

**ਕਾਦਰਯਾਰ ਫਿਰ ਸਾਬਤੀ ਦੇਖ**
**ਉਸ ਦੀ,** ਕਰਮ ਜਾ ਬੰਦੇ ਦੇ ਜਾਗਦੇ ਨੀ,
**ਰਬ ਆਣ ਸਬੱਬ ਬਣਾਂਵਦਾ ਈ।**
**ਸਿਰੋਪਾਉ ਬਨ੍ਹਾਉਂਦਾ ਕੈਦੀਆਂ ਨੂੰ,**
ਦੁਖ ਦੇਇ ਕੇ ਸੁਖ ਦਿਖਾਉਂਦਾ ਈ।
**ਰਬ ਬੇ-ਪ੍ਰਵਾਹ ਬੇਅੰਤ ਹੈ ਜੀ,**
ਉਹਦਾ ਅੰਤ ਹਿਸਾਬ
ਰਬ ਹੱਕ ਨੂੰ ਚਾਇ ਪੁਚਾਉਂਦਾ ਈ।

ਕਾਦਰ ਯਾਰ, ਸੀਹਰਫੀ, ੧੫੦

ਸਬੱਬ
sa'bab

ਰਬ ਆਣ ਸਬੱਬ ਬਣਾਂਵਦਾ ਈ
rab āṇ sa'bab baṇā̃wdā ī

ਸਿਰੋਪਾਉ ਬਨ੍ਹਾਉਂਦਾ ਕੈਦੀਆਂ ਨੂੰ
siropāu banāõdā kɛdīā̃ nū

ਰਬ ਬੇ-ਪ੍ਰਵਾਹ ਬੇਅੰਤ ਹੈ ਜੀ
rab beparwā́ beā̃t hɛ jī

ਕਾਦਰਯਾਰ ਫਿਰ ਸਾਬਤੀ ਦੇਖ ਉਸ ਦੀ
kādaryār phir sābtī dekh us dī

**ਸਬਰ** sabar
ਨਾਂਵ ਪੁਲਿੰਗ
ਸੰਤੋਖ

**ਫ਼ਾਕਾ ਫ਼ਿਕਰ ਤੇ ਸਬਰ ਕਬੂਲ ਸਿਰ ਤੇ**
fākā fikar te sabar kabūl sir te

ਪੂਰਨ ਭਗਤ ਗੁਰੂ ਗੋਰਖ ਨਾਥ ਦਾ ਚੇਲਾ ਬਣਦਾ ਹੈ। ਆਪਣੇ ਗੁਰੂ ਅੱਗੇ ਹਥ ਜੋੜ ਕੇ ਬੇਨਤੀ ਕਰਦਾ ਹੈ ਕਿ ਉਹ ਕਦੀ ਵੀ ਆਪਣਾ ਧਰਮ ਨਹੀਂ ਛੱਡੇਗਾ, ਕਦੀ ਵੀ ਭੁਖ, ਨੰਗ, ਸਬਰ ਤੋਂ ਨਹੀਂ ਥਿੜਕੇਗਾ। ਉਹ ਸਦਾ ਯੋਗੀਆਂ ਦੇ, ਗੁਰੂ ਗੋਰਖ ਨਾਥ ਦੀ ਪਰੰਪਰਾ ਦੇ ਨਿਯਮ ਭੰਗ ਨਹੀਂ ਕਰੇਗਾ। ਉਹ ਸਦਾ ਕਾਮ, ਕ੍ਰੋਧ, ਲੋਭ, ਮੋਹ ਦੇ ਫੰਧੇ ਵਿਚ ਨਹੀਂ ਫਸੇਗਾ। ਉਸ ਦਾ ਯੋਗ ਗੁਰੂ ਗੋਰਖ ਨਾਥ ਦੇ ਟਿੱਲੇ ਦੀ ਸ਼ਾਨ ਵਧਾਏਗਾ। ਉਹ ਸਦਾ ਲੰਗੋਟੀ ਦਾ ਪੱਕਾ ਰਹੇਗਾ। ਇਸ ਦੁਨੀਆਂ ਦੇ ਸਭ ਐਸ਼ੋ ਇਸ਼ਰਤ ਤਿਆਗ ਦੇਵੇਗਾ। ਉਹ ਸਦਾ ਆਪਣੇ ਸਿਦਕ ਵਿਚ ਪੱਕਾ ਰਹਿ ਕੇ, ਹਰ ਕਠਨਾਈ ਨੂੰ ਸਬਰ ਨਾਲ, ਸੰਜਮ ਨਾਲ ਸਹੇਗਾ ਤੇ ਗੁਰੂ ਗੋਰਖ ਨਾਥ ਦੇ ਪੂਰਨਿਆਂ ਤੇ ਚੱਲੇਗਾ। ਆਪਣਾ ਸਾਰਾ ਜੀਵਨ ਆਪਣੇ ਗੁਰੂ ਦੀ ਟਹਿਲ ਸੇਵਾ ਵਿਚ ਗੁਜ਼ਾਰੇਗਾ।

ਰੋਇ ਕੇ ਪੂਰਨ ਹੱਥ ਬੰਨ੍ਹੇ,

ਲੜ ਛੱਡ ਤੇਰਾ ਕਿਥੇ ਜਾਵਸਾਂ ਮੈਂ।
**ਫ਼ਾਕਾ ਫ਼ਿਕਰ ਤੇ ਸਬਰ ਕਬੂਲ ਸਿਰ ਤੇ,**
ਤੇਰਾ ਹੁਕਮ ਬਜਾਇ ਲਿਆਵਸਾਂ ਮੈਂ।
ਕਰੋ ਕਰਮ ਤੇ ਸੀਸ ਧਰ ਹੱਥ ਰਖੋ,
**ਖਿਜ਼ਮਤਗਾਰ ਗ਼ੁਲਾਮ ਸਦਾਵਸਾਂ ਮੈਂ।**
**ਕਾਦਰਯਾਰ ਤਵਾਜ਼ਿਆ ਹੋਗੁ ਜਿਹੜੀ,**
**ਟਹਿਲ ਸਾਬਤੀ ਨਾਲ ਕਰਾਵਸਾਂ ਮੈਂ।**

ਕਾਦਰ ਯਾਰ, ਸੀਹਰਫੀ, ੧੫੬

ਸਬਰ
sabar

ਫ਼ਾਕਾ ਫ਼ਿਕਰ ਤੇ ਸਬਰ ਕਬੂਲ ਸਿਰ ਤੇ
fākā fikar te sabar kabūl sir te

ਖਿਜ਼ਮਤਗਾਰ ਗ਼ੁਲਾਮ ਸਦਾਵਸਾਂ ਮੈਂ
khizmatgār gulām sdāwsā̃ mɛ̃

ਕਾਦਰਯਾਰ ਤਵਾਜ਼ਿਆ ਹੋਗੁ ਜਿਹੜੀ
kādaryār twāziā hog jéṛī

ਟਹਿਲ ਸਾਬਤੀ ਨਾਲ ਕਰਾਵਸਾਂ ਮੈਂ
ṭɛ́l sābtī nāl krāwsā̃ mɛ̃

**ਸਬਰ** sabar

ਨਾਂਵ ਪੁਲਿੰਗ
ਸੰਤੋਖ

**ਸਬਰ ਤੇ ਸ਼ੁਕਰ ਕਰ ਗ਼ਾਫਲਾ ਵੇ**

sabar te šukar kar gāphlā we

ਸਬਰ ਤੇ ਸ਼ੁਕਰ ਵਿਚ ਹੀ ਖ਼ੁਦਾ ਮਿਲਦਾ ਹੈ। ਫਕੀਰ ਆਪਣੇ ਕਾਦਰ ਨਾਲ ਜੁੜਦਾ ਹੈ। ਸਬਰ, ਸਿਦਕ ਨਾਲ ਫਕੀਰ ਆਪਣੇ ਮਾਲਕ ਨੂੰ, ਪਰਵਰਦਗਾਰ ਨੂੰ ਰੀਝਾਉਂਦਾ ਹੈ। ਇਹ ਸਬਰ ਸਿਦਕ ਇਸ਼ਕ ਹਕੀਕੀ, ਰਬ ਦੇ ਇਸ਼ਕ ਦੀਆਂ ਨਿਸ਼ਾਨੀਆਂ ਹਨ। ਇਸ਼ਕ ਮਜਾਜ਼ੀ, ਇਸ ਦੁਨੀਆਂ ਦੇ ਇਸ਼ਕ, ਪਿਆਰ ਕੱਚੇ ਹਨ। ਇਹਨਾਂ ਵਿਚ ਨਾ ਸਬਰ ਹੈ, ਨਾ ਸਿਦਕ। ਇਹਨਾਂ ਵਿਚ ਨਾ ਸਹਿਜ ਹੈ, ਨਾ ਸੰਜਮ। ਇਹ ਲਾਲਸਾ ਵਿਚ ਬੱਧੇ ਹਨ। ਰਬ ਦਾ, ਕਾਦਰ ਦਾ ਇਸ਼ਕ, ਇਸ਼ਕ ਹਕੀਕੀ ਬੰਦੇ ਨੂੰ ਸੱਚਾ ਤੇ ਸੁੱਚਾ ਬਣਾਉਂਦਾ ਹੈ। ਇਸ ਦੁਨੀਆਂ ਦੇ ਜੰਜਾਲਾਂ ਤੋਂ ਦੂਰ ਲੈ ਜਾਂਦਾ ਹੈ। ਇਸ਼ਕ ਹਕੀਕੀ ਵਿਚ ਕੋਈ ਲਾਲਸਾ ਨਹੀਂ, ਕੋਈ ਭਰਮ ਵਹਿਮ ਨਹੀਂ। ਕਾਮ, ਕ੍ਰੋਧ, ਲੋਭ ਨਹੀਂ। ਇਸ਼ਕ ਹਕੀਕੀ ਨੇਕੀ ਦਾ ਇਸ਼ਕ ਹੈ। ਇਨਸਾਨ ਦਾ ਸਭ ਤੋਂ ਉੱਚੀ ਪੱਧਰ ਦਾ ਇਸ਼ਕ ਹੈ।

**ਸਬਰ ਤੇ ਸ਼ੁਕਰ ਕਰ ਗ਼ਾਫਲਾ ਵੇ,**
ਇਨ੍ਹਾਂ ਦੋਹਾਂ ਦੇ ਵਿਚ ਮੁਦਾ ਮਿਲਦਾ।
**ਇਸ਼ਕ ਮਿਜ਼ਾਜੀ ਦੇ ਵਿਚ ਲਖ ਬਾਜ਼ੀਆਂ ਨੇ,**
**ਇਸ਼ਕ ਹਕੀਕੀ ਦੇ ਵਿਚ ਖੁਦਾ ਮਿਲਦਾ।**
ਰਬ ਦੀ ਕੁਦਰਤ ਤੇ ਇਸ਼ਕ ਦਾ ਅੰਤ ਨਾਹੀਂ,
ਕਿਸੇ ਨੂੰ ਭੀ ਇੰਤਹਾ ਮਿਲਦਾ।
ਬਰਦਾ ਲਖ ਮੁਸੀਬਤਾਂ ਇਸ਼ਕ ਨੂੰ ਜੇ,
**ਜਿਵੇਂ ਲੋਹੇ ਨੂੰ ਅੱਗ ਦਾ ਤਾਅ ਮਿਲਦਾ।**

ਬਰਦਾ ਪਸ਼ੌਰੀ, ਸੀਹਰਫੀ, ੨੯੯
ਸਬਰ
sabar

ਸਬਰ ਤੇ ਸ਼ੁਕਰ ਕਰ ਗ਼ਾਫਲਾ ਵੇ
sabar te šukar kar gāphlā we

ਇਸ਼ਕ ਮਿਜ਼ਾਜੀ ਦੇ ਵਿਚ ਲਖ ਬਾਜ਼ੀਆਂ ਨੇ
iṣq mizājī de wič lakh bāzīā̃ ne

ਇਸ਼ਕ ਹਕੀਕੀ ਦੇ ਵਿਚ ਖੁਦਾ ਮਿਲਦਾ
iṣq hakīkī de wič khuda mildā

ਜਿਵੇਂ ਲੋਹੇ ਨੂੰ ਅੱਗ ਦਾ ਤਾਅ ਮਿਲਦਾ
jiwẽ lohe nū ag dā tā mildā

**ਸਬਰ** sabar

ਨਾਂਵ ਪੁਲਿੰਗ
ਸੰਤੋਖ, ਤਸੱਲੀ

**ਸਬਰ ਨਾ ਆਂਵਦਾ ਬਾਝ ਸੋਹਣੇ**
sabar nā ā̃wdā bā́j sóṇe

ਸੁਹਣੇ ਯਾਰ ਦੀ ਦੀਦ ਬਿਨਾਂ ਕੋਈ ਸਬਰ ਨਹੀਂ। ਕੋਈ ਅਮਨ ਅਮਾਨ ਨਹੀਂ, ਕੋਈ ਸ਼ਾਂਤੀ ਨਹੀਂ। ਫਿਰਾਕ, ਵਿਛੋੜੇ ਦੀ ਅਗ ਵਿਚ ਸੜਦਾ ਇਨਸਾਨ ਆਰਾਮ ਨਾਲ ਨਹੀਂ ਬੈਠ ਸਕਦਾ। ਕੋਈ ਸਬਰ ਨਹੀਂ ਕਰ ਸਕਦਾ। ਉਸ ਦੀ ਲਾਲਸਾ ਵਧਦੀ ਰਹਿੰਦੀ ਹੈ। ਉਸ ਦਾ ਦਿਲ ਕਬਾਬ ਵਾਂਗ ਭੁੰਨਿਆ ਜਾਂਦਾ ਹੈ। ਉਹਦਾ ਤਨ ਮਨ ਕੋਹਿਆ ਜਾਂਦਾ ਹੈ। ਉਹ ਇਕ ਪਲ ਵੀ ਆਰਾਮ ਨਹੀਂ ਕਰ ਸਕਦਾ। ਜਦੋਂ ਅਲੀ, ਪੈਗੰਬਰ ਆਪ ਮਿਹਰਬਾਨ ਹੋਵੇ, ਓਦੋਂ ਹੀ ਬੰਦੇ ਨੂੰ ਸਬਰ ਆਉਂਦਾ ਹੈ। ਸੁਹਣੇ ਯਾਰ ਦੀ ਯਾਦ ਵਿਚ ਰੋਂਦਿਆਂ ਰਾਤ ਗੁਜ਼ਰਦੀ ਹੈ। ਕਿਤੇ ਇਤਮੀਨਾਨ ਨਹੀਂ ਹੁੰਦਾ। ਕਿਤੇ ਸਬਰ ਸਿਦਕ ਨਹੀਂ ਹੁੰਦਾ। ਪਿਆਰ ਵਿਚ ਸਿਦਕ ਤੇ ਭਰੋਸਾ ਹੀ ਕੰਮ ਆਉਂਦਾ ਹੈ। ਏਸੇ ਵਿਚ ਸਬਰ ਹੈ, ਸਹਿਜ ਹੈ, ਸਾਧਨਾ ਹੈ।

**ਸਬਰ ਨਾ ਆਂਵਦਾ ਬਾਝ ਸੋਹਣੇ,**
ਗੁਜ਼ਰੇ ਰੋਂਦਿਆਂ ਰਾਤ ਅਜ਼ਬ ਵਾਲੀ।
**ਜਲੀ ਜਾਨ ਫਿਰਾਕ ਦੀ ਅੱਗ ਅੰਦਰ,**
ਆਵੇ ਸੀਨਿਉਂ ਲੋਅ ਕਬਾਬ ਵਾਲੀ।
ਨਾਰੇ ਨਿਕਲਦੇ ਦਰਦ ਦੇ ਦਿਲੇ ਵਿਚੋਂ,
**ਕਾਤ ਐਸੀ ਇਸ ਇਸ਼ਕ ਕਸਾਬ ਵਾਲੀ।**
ਛੁਟੇ 'ਬੂਟਿਆ' ਤਦੋਂ ਇਹ ਜਾਨ ਗ਼ਮ ਥੀਂ,
**ਹੋਵੇ ਮਿਹਰਬਾਨ ਪਾਕ ਜਨਾਬ ਆਲੀ।**
ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੩
ਸਬਰ
sabar

ਸਬਰ ਨਾ ਆਂਵਦਾ ਬਾਝ ਸੋਹਣੇ
sabar nā ā̃wdā bā́j sóṇe

ਜਲੀ ਜਾਨ ਫਿਰਾਕ ਦੀ ਅੱਗ ਅੰਦਰ
jalī jān phirāk dī ag ãdar

ਕਾਤ ਐਸੀ ਇਸ ਇਸ਼ਕ ਕਸਾਬ ਵਾਲੀ
kāt ɛsī  es išq kasāb wālī

ਹੋਵੇ ਮਿਹਰਬਾਨ ਪਾਕ ਜਨਾਬ ਆਲੀ

howe mérbān pāk janāb ālī

**ਸਬਰ** sabar

ਨਾਂਵ ਪੁਲਿੰਗ
ਸੰਤੋਖ, ਧੀਰਜ

## ਨਾਲ ਸਬਰ ਸੰਤੋਖ ਦੇ ਪੂਰੀਏ ਜੀ
nāl sabar sãtokh de pūrīe jī

ਸਬਰ ਸੰਤੋਖ ਨਾਲ ਜੀਵਨ ਬਿਤਾਉਣਾ ਬਹੁਤ ਔਖਾ ਹੈ। ਜਦੋਂ ਆਪ ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਵਸ ਪੈ ਜਾਈਏ ਤਾਂ ਆਪਣੇ ਗੁਰੂ ਦਾ ਉਸ ਵਿਚ ਕੋਈ ਦੋਸ਼ ਨਹੀਂ। ਆਪਣੇ ਆਪ ਤੇ ਕਾਬੂ ਪਾਉਣਾ ਹੀ ਅਸਲ ਈਮਾਨ ਹੈ। ਅਸਲ ਧਰਮ ਹੈ। ਇਹ ਕਾਬੂ ਆਪਣੇ ਵਸ ਵਿਚ ਨਹੀਂ ਰਹਿੰਦਾ। ਤਮਾਂ, ਲਾਲਚ ਸਿਰ ਤੇ ਚੜ੍ਹ ਜਾਂਦਾ ਹੈ, ਓਦੋਂ ਬੰਦਾ ਪਾਗਲ ਹੋ ਜਾਂਦਾ ਹੈ। ਹੋਸ਼ੋ ਹਵਾਸ ਗੁਆ ਬੈਠਦਾ ਹੈ। ਸਬਰ ਤੇ ਸੰਤੋਖ ਦਾ ਜੀਵਨ ਸਚ ਦਾ ਸੁਚ ਦਾ ਜੀਵਨ ਹੈ। ਧਨ ਮਾਲ ਨੂੰ ਤਿਆਗਣ ਦਾ ਜੀਵਨ ਹੈ। ਜਿਹੜੇ ਸਬਰ ਨਹੀਂ ਕਰਦੇ, ਜਿਹੜੇ ਥੁਹੜੇ ਨੂੰ ਬਹੁਤਾ ਸਮਝ ਕੇ ਆਰਾਮ ਨਾਲ ਨਹੀਂ ਬੈਠਦੇ, ਈਮਾਨ ਉਹਨਾਂ ਤੋਂ ਦੂਰ ਚਲਾ ਜਾਂਦਾ ਹੈ। ਉਹ ਰਬ ਦੇ ਬੰਦੇ ਨਹੀਂ ਰਹਿੰਦੇ। ਈਮਾਨ ਵਿਚ, ਸਿਦਕ ਵਿਚ, ਸਬਰ ਸੰਤੋਖ ਵਿਚ ਸਹਿਜ ਹੈ, ਸੰਜਮ ਹੈ। ਤਮਾਂ ਵਿਚ, ਤ੍ਰਿਸ਼ਨਾ ਵਿਚ ਭੜਕਣ ਹੈ, ਦੁਵੰਦ ਹੈ। ਇਸ ਮਾਨਸਿਕ ਅਵਸਥਾ ਵਿਚ ਨਾ ਸ਼ਾਂਤੀ ਹੁੰਦੀ ਹੈ, ਨਾ ਸੰਤੋਖ। ਸਬਰ ਤੇ ਸੰਤੋਖ ਸਤਿ ਦਾ ਪਖ ਪਾਲਦੇ ਹਨ। ਸਤਿ ਦੇ ਘਰ ਵਿਚ ਰਹਿੰਦੇ ਹਨ। ਤਮਾਂ ਤੇ ਲੋਭ ਮੋਹ ਤ੍ਰਿਸ਼ਨਾ ਦੀ ਅਗ ਵਿਚ ਸੜਦੇ ਹਨ, ਭੜਕਦੇ ਹਨ। ਇਕ ਪਾਸੇ ਦੀਨ, ਈਮਾਨ ਹੈ, ਦੂਜੇ ਪਾਸੇ ਬੇ-ਈਮਾਨ, ਅਧਰਮ, ਅਹੰਕਾਰ ਹੈ। ਬੰਦਾ ਸਹਿਜ ਅਵਸਥਾ ਵਿਚ ਰਹੇਗਾ ਤਾਂ ਪਰਵਰਦਗਾਰ ਉਸ ਦੀ ਹਾਮੀ ਭਰੇਗਾ। ਤਮਾਂ ਤੇ ਤ੍ਰਿਸ਼ਨਾ ਵਿਚ ਦੋਜ਼ਖ਼ ਦੀ ਅਗ ਵਿਚ ਸੜੇਗਾ।

**ਖ਼ਾਬ ਰਾਤ ਦੀ ਜਗ ਦੀਆਂ ਸਭ ਗੱਲਾਂ,**
ਧਨ ਮਾਲ ਨੂੰ ਮੂਲ ਨਾ ਝੂਰੀਏ ਜੀ।
ਪੰਜ ਭੂਤ ਵਿਕਾਰ ਤੇ ਉਦਰ ਪਾਲਣ,
**ਨਾਲ ਸਬਰ ਸੰਤੋਖ ਦੇ ਪੂਰੀਏ ਜੀ।**
ਉਸ਼ਨ ਸੀਤ ਦੁਖ ਸੁਖ ਸਮਾਨ ਜਾਣੇ,
ਜੇਹੇ ਸ਼ਾਲ ਮਸ਼ਰੂ ਤੇਹੀ ਭੂਰੀਏ ਜੀ।
ਭੋਗ ਆਤਮਾ ਵਸ ਰਸ ਕਸ ਤਿਆਗੇ,
**ਐਵੇਂ ਗੁਰੂ ਨੂੰ ਕਾਹੇ ਵਡੂਰੀਏ ਜੀ।**

ਹੀਰ ਵਾਰਿਸ, ੧੩੫

ਸਬਰ
sabar

ਨਾਲ ਸਬਰ ਸੰਤੋਖ ਦੇ ਪੂਰੀਏ ਜੀ
nāl sabar sãtokh de pūrīe jī

ਖ਼ਾਬ ਰਾਤ ਦੀ ਜਗ ਦੀਆਂ ਸਭ ਗੱਲਾਂ
ḳhāb rāt dī jag dīā̃ sáb gallā̃

ਐਵੇਂ ਗੁਰੂ ਨੂੰ ਕਾਹੇ ਵਡੂਰੀਏ ਜੀ

ɛwẽ gurū nū kāhe wḍūrīe jī

**ਸਬਲੁ** sabal

ਵਿਸ਼ੇਸ਼ਣ
ਬਲ ਵਾਲਾ, ਤਕੜਾ, ਬਲਵਾਨ

**ਮਾਇਆ ਸਰੁ ਸਬਲੁ ਵਰਤੈ**
māiā sar sabal wartɛ

ਮਾਇਆ ਦਾ ਸਾਗਰ ਬਹੁਤ ਸਬਲੁ ਹੈ, ਬਹੁਤ ਜ਼ੋਰ ਵਾਲਾ ਹੈ।ਇਸ ਝੱਖੜ ਵਿਚੋਂ, ਇਸ ਹਨੇਰੀ ਵਿਚ, ਇਸ ਤੂਫਾਨ ਵਿਚ ਮਨੁਖ ਕਿਸ ਤਰ੍ਹਾਂ ਇਸ ਭਵਜਲ ਨੂੰ ਪਾਰ ਕਰ ਸਕਦਾ ਹੈ।ਗੁਰ ਸ਼ਬਦ ਨਾਲ ਗੁਰਮੁਖ ਇਸ ਭਿਆਨਕ ਸਾਗਰ ਨੂੰ ਪਾਰ ਕਰਦਾ ਹੈ।ਇਹੋ ਗੁਰਮਤਿ ਹੈ, ਇਹੋ ਸੱਚੀ ਬਿਧਿ ਹੈ ਜਿਸ ਨਾਲ ਸਭ ਕਿਲਵਿਖ ਕੱਟੇ ਜਾਂਦੇ ਹਨ।ਇਸ ਕਲਿਯੁਗ ਵਿਚ ਮਨੁਖ ਦਾ ਨਿਸਤਾਰਾ ਹੁੰਦਾ ਹੈ।ਇਸਤਰੀ ਪੁਰਖ ਕਾਮ ਕ੍ਰੋਧ ਵਿਚ ਫਸੇ ਦੁਬਿਧਾ ਵਿਚ ਪਏ ਰਹਿੰਦੇ ਹਨ।ਉਹਨਾਂ ਦੇ ਸਾਹਮਣੇ ਅੰਧੇਰਾ ਹੀ ਅੰਧੇਰਾ ਹੁੰਦਾ ਹੈ।ਗੁਰ ਸ਼ਬਦ ਦਾ ਚਾਨਣ, ਪਰਗਾਸ ਹੀ ਇਸ ਅੰਧੇਰੀ ਰਾਤ ਦੇ ਝੱਖੜ ਤੋਂ ਬਚਾਅ ਸਕਦਾ ਹੈ।ਜੋ ਵੀ ਇਸ ਜਗਤ ਵਿਚ ਆਇਆ ਹੈ, ਉਸ ਨੇ ਇਕ ਦਿਨ ਜਾਣਾ ਹੈ।ਜੋ ਜਨਮਿਆ ਹੈ, ਉਸ ਨੇ ਕਲ੍ਹ ਨੂੰ ਮਰਨਾ ਹੈ।ਪਰਮਾਤਮਾ ਦੇ ਨਾਮ ਬਿਨਾ ਮਨੁਖ ਦਾ ਨਿਸਤਾਰਾ ਨਹੀਂ ਹੋ ਸਕਦਾ।ਪਰਮਾਤਮਾ ਦਾ ਨਾਮ ਹੀ ਸੱਚਾ ਦੈਵੀ ਵੱਖਰ ਹੈ।ਇਸ ਦੇ ਵਣਜ ਵਿਚ ਹੀ ਧਨ ਹੈ, ਸਚੁ ਹੈ, ਸੰਤੋਖ ਹੈ।ਉਹ ਕਰਤਾਰ ਆਪ ਕਰਨ ਕਰਾਵਨਹਾਰ ਹੈ।ਉਹ ਆਪ ਹੀ ਮਨੁਖ ਨੂੰ ਭਗਤੀ ਦੀ ਬਿਧਿ ਦਸਦਾ ਹੈ, ਸਚੁ ਦੇ ਪਖ ਵਲ ਤੋਰਦਾ ਹੈ।ਉਹ ਅਗਮ ਅਗੋਚਰ ਅਪਰੰਪਰ ਦਾਤਾ ਗੁਰਮੁਖ ਨੂੰ ਸਚੁ ਦੀ ਦਾਤ ਬਖਸ਼ਦਾ ਹੈ ਤੇ ਉਸ ਦੇ ਸਭ ਅਵਗਣ ਕਟ ਦੇਂਦਾ ਹੈ।

ਗਉੜੀ ਮਹਲਾ ੩ ॥ **ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ** ॥ ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥ **ਸਬਦੁ ਖੇਵਟੁ ਵਿਚਿ ਪਾਏ** ਹਰਿ ਆਪਿ ਲਘਾਏ **ਇਨ ਬਿਧਿ ਦੁਤਰੁ ਤਰੀਐ** ॥ ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥ **ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ** ਭਏ ਪਵਿਤੁ ਸਰੀਰਾ ॥ ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥੧॥ ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ ॥ ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ॥ ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ ॥ **ਜੋ ਆਇਆ ਸੋ ਸਭੁ ਕੋ ਜਾਸੀ** ਉਬਰੇ ਗੁਰ ਵੀਚਾਰੇ ॥ **ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ** ਆਪਿ ਤਰੈ ਕੁਲ ਤਾਰੇ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ

ਪਿਆਰੇ ॥ ੨ ॥ **ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ** ॥ ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ ॥ **ਰਾਮ ਨਾਮੁ ਵਾਪਾਰਾ ਅਗਮ ਅਪਾਰਾ** ਗੁਰਮਤੀ ਧਨੁ ਪਾਈਐ ॥ ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥ **ਹਮ ਮਤਿ ਹੀਣ ਮੂਰਖ ਮੁਗਧ ਅੰਧੇ** ਸਤਿਗੁਰਿ ਮਾਰਗਿ ਪਾਏ ॥ ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥ ੩ ॥ ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥ **ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ** ॥ ਜੁਗੁ ਜੁਗ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥ **ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ** ॥ ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥ ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥ ੪ ॥ ੪ ॥

ਅ.ਗ.ਮ.੩, ੨੪੫

ਸਬਲੁ
sabal

ਮਾਇਆ ਸਰੁ ਸਬਲੁ ਵਰਤੈ
māiā sar sabal wartɛ

ਜੀਉ ਕਿਉ ਕਰਿ ਦੁਤਰੁ ਤਰਿਆ ਜਾਇ
jīo kio kar dutar turiā jāe

ਸਬਦੁ ਖੇਵਟੁ ਵਿਚਿ ਪਾਏ
sabad khewaṭ wič pāe

ਇਨ ਬਿਧਿ ਦੁਤਰੁ ਤਰੀਐ
in bíd dutar tarīɛ

ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ
khin mɛ́ rām nām kilwikh kāṭe

ਜੋ ਆਇਆ ਸੋ ਸਭੁ ਕੋ ਜਾਸੀ
jo āiā so sáb ko jāsī

ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ
gurmukh howɛ rām nām wkhāṇɛ

ਰਾਮ ਨਾਮ ਬਿਨੁ ਕੋ ਥਿਰੁ ਨਾਹੀ
rām nām bin ko thir nāhī

ਜੀਉ ਬਾਜੀ ਹੈ ਸੰਸਾਰਾ
jīo bājī hɛ sãsārā

ਰਾਮ ਨਾਮੁ ਵਾਪਾਰਾ ਅਗਮ ਅਪਾਰਾ
rām nām wāpārā agam apārā

ਹਮ ਮਤਿ ਹੀਣ ਮੂਰਖ ਮੁਗਧ ਅੰਧੇ
ham mat hīṇ mūrakh ā̃de

ਆਪੇ ਸਤਿਗੁਰੁ ਆਪਿ ਸਬਦੁ ਜੀਉ
āpe satgur āp sabad jīo

ਜੁਗੁ ਜੁਗੁ ਭਗਤ ਪਿਆਰੇ
jug jug pàgt piāre

**ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ**
āpe dānā āpe bīnā āpe sev krāe

**ਸਬੀਲ** sbīl
ਨਾਂਵ, ਇਸਤ੍ਰੀ ਲਿੰਗ
ਵਸੀਲਾ, ਰਸਤਾ, ਢੰਗ, ਤਰੀਕਾ

**ਹੁਣ ਕਾਮੇ ਰਹੀਏ ਚਲ ਕੇ, ਤਾਂ ਕੁਝ ਹੋਗ ਸਬੀਲ**
huṇ kāme raíe čal ke, tā̃ kúj hog sabīl

ਇੱਜ਼ਤ ਬੇਗ ਆਪਣੀ ਪ੍ਰੇਮਕਾ, ਸੁਹਣੀ, ਨੂੰ ਮਿਲਣ ਲਈ ਉਸ ਦੇ ਬਾਪ, ਤੁੱਲੇ ਦਾ ਕਾਮਾ ਬਣ ਜਾਂਦਾ ਹੈ। ਇਸ ਸਬੀਲ, ਇਸ ਬਹਾਨੇ, ਇਸ ਰਾਹ ਨਾਲ ਉਹ ਸੁਹਣੀ ਨੂੰ ਮਿਲ ਸਕੇਗਾ। ਆਪਣੇ ਇਸ਼ਕ ਵਾਸਤੇ ਆਸ਼ਕ ਕੀ ਕੀ ਨਹੀਂ ਕਰਦੇ। ਵੱਡੇ ਸਰਦਾਰਾਂ ਦਾ ਪੁੱਤ, ਇੱਜ਼ਤ ਬੇਗ ਮੱਝਾਂ ਚਾਰਨ ਲਗ ਜਾਂਦਾ ਹੈ ਤੇ ਸਦਾ ਲਈ ਮਹੀਂਵਾਲ ਬਣ ਜਾਂਦਾ ਹੈ। ਰਾਂਝੇ ਨੇ ਵੀ ਹੀਰ ਵਾਸਤੇ ਮੱਝਾਂ ਚਾਰੀਆਂ ਸਨ। ਯੂਸਫ ਜ਼ੁਲੈਖਾਂ ਵਾਸਤੇ ਖਵਾਰ ਹੁੰਦਾ ਹੈ। ਉਸ ਦੀ ਕਿਸਮਤ, ਤਕਦੀਰ ਨੇ ਉਸ ਨੂੰ ਬਾਜ਼ਾਰ ਵਿਚ ਵਿਕਾਇਆ। ਮਜਨੂ ਲੈਲਾ ਵਾਸਤੇ ਪਾਗਲ ਹੋ ਗਿਆ। ਦੀਵਾਨਾ ਹੋ ਗਿਆ। ਪੁੰਨੂ ਨੇ ਕਪੜੇ ਧੋਤੇ। ਮਿਰਜ਼ਾ ਸਾਹਿਬਾਂ ਦੇ ਭਰਾਵਾਂ ਕੋਲੋਂ ਮਾਰਿਆ ਗਿਆ। ਵੱਡੇ ਵੱਡੇ ਸਰਦਾਰਾਂ ਦੇ ਪੁਤ ਇਸ਼ਕ ਦੇ ਮਾਰੇ ਜੰਗਲਾਂ ਬੀਆਬਾਨਾਂ ਵਿਚ ਧੱਕੇ ਖਾਂਦੇ ਰਹੇ। ਆਪਣੇ ਇਸ਼ਕ ਦੀ ਪੂਰਤੀ ਲਈ, ਇਕ ਪ੍ਰੀਤ ਮਿਲਣੀ ਵਾਸਤੇ ਸਾਰਾ ਕੁਝ ਵਾਰ ਦਿੱਤਾ। ਇਸ਼ਕ ਮਿਜ਼ਾਜੀ ਦਾ ਰੁਤਬਾ ਦਿੱਤਾ। ਆਪਣੇ ਇਸ਼ਕ ਨੂੰ ਰਬ ਦੀ ਦਾਤ ਸਮਝਿਆ। ਆਪਣੀ ਪ੍ਰੇਮਕਾ ਨੂੰ ਮੱਕਾ ਜਾਣ ਕੇ ਉਸ ਨੂੰ ਸਿਜ਼ਦਾ ਕੀਤਾ। ਉਸ ਦਾ ਹਜ ਕੀਤਾ। ਹਾਜੀ ਮੱਕੇ ਨੂੰ ਜਾਂਦੇ ਹਨ। ਆਸ਼ਕ ਆਪਣੇ ਮਾਸ਼ੂਕ ਨੂੰ ਹੀ ਮੱਕਾ ਜਾਣ ਕੇ ਉਸ ਦੀ ਤਪੱਸਿਆ ਕਰਦੇ ਹਨ। ਹਰ ਝੱਖੜ, ਹਰ ਤੂਫਾਨ, ਹਰ ਔਕੜ ਦਾ ਸਾਹਮਣਾ ਕਰਦੇ ਹਨ।

ਕਰਕੇ ਯਾਦ ਖ਼ੁਦਾਇ ਨੂੰ, ਬੱਧੀ ਓਸ ਦਲੀਲ।
**ਹੁਣ ਕਾਮੇ ਰਹੀਏ ਚਲ ਕੇ, ਤਾਂ ਕੁਝ ਹੋਗ ਸਬੀਲ,**
ਘਰ ਘੁਮਿਆਰਾਂ ਆਇਆ, ਸਭ ਗਲਾਂ ਸਿਰ ਹੀਲ।
ਕੋਈ ਰਖੇ ਮੈਨੂੰ ਕਾਦਰਾ, ਕਹਿੰਦਾ ਮੁਗ਼ਲ ਅਸੀਲ।
ਤੁੱਲੇ ਉਸ ਦੀ ਆਜਜ਼ੀ, ਸੁਣੀ ਦਿਲ ਦੇ ਨਾਲ।
ਕਾਮਾ ਕਰਕੇ ਰੱਖਿਆ, ਛੇੜ ਦਿੱਤੇ ਨੇ ਮਾਲ।
ਨਾਮ ਪਕਾਇਆ ਖ਼ਲਕ ਨੇ, ਤੁੱਲੇ ਦਾ ਚਰਵਾਲ।
**ਹੁਣ ਇਜ਼ਤ ਬੇਗੋਂ ਕਾਦਰਾ, ਬਣਿਆ ਮੇਹੀਂਵਾਲ।**

**ਜੋ ਕੁਝ ਚਾਹੇ ਸੋ ਕਰੇ, ਰਬ ਰਹੀਮ ਗਫ਼ੂਰ।**
ਜਿਸ ਨੂੰ ਇਸ਼ਕ ਹਕੀਕ ਥੀਂ, ਜਾਮ ਪਿਲਾਇ ਪੂਰ।
ਓਹ ਮਰਨੋਂ ਅੱਗੇ ਮਰ ਰਹੇ, ਕਿਤਨੀ ਮੰਜ਼ਲ ਦੂਰ।
ਪਰ ਕੀ ਕੁਝ ਆਖਾਂ ਕਾਦਰਾ, ਇਸ਼ਕੇ ਦਾ ਮਜ਼ਕੂਰ।
ਜਿਸ ਦਿਨ ਇਸ਼ਕ ਜਹਾਨ ਥੀਂ, ਹੋਇਆ ਆਨ ਸਹੀ।
ਵਿਚ ਜੁਲੈਖ਼ਾਂ ਖ਼ਾਬ ਦੇ, ਮਿਲਿਆ ਰਾਤ ਪਈ।
ਜਾਂ ਫਿਰ ਯੂਸਫ਼ ਜੰਮਿਆਂ, ਓਹਦੀ ਖ਼ਬਰ ਪਈ।
ਪਰ ਇਸ਼ਕੋਂ ਸਮਝੀਂ ਕਾਦਰ, ਜੋ ਤਕਦੀਰ ਵਹੀ।
ਯੂਸਫ਼ ਬੰਦੀ ਘਤਿਆ, ਇਸ਼ਕੋਂ ਵੂੜੀ ਕਜ਼ਾ।
**ਕਿਸ ਕਿਸ ਉਤੇ ਇਸ਼ਕ ਦੀ, ਵਰਤੀ ਨਹੀਂ ਹਵਾ।**
ਜੀਨਾ ਜ਼ਹਿਮਤ ਹੁਸਨ ਨੂੰ, ਮਿਲਿਆ ਜ਼ਹਿਰ ਗਿਜ਼ਾ।
ਹਜ਼ਰ ਸ਼ੇਖ਼ ਸਨਾਨ ਨੂੰ, ਇਸ਼ਕ ਚਰਾਇ ਖ਼ੂਕ।
**ਮਜਨੂੰ ਵਿਚ ਉਜਾੜ ਦੇ, ਸੁੱਕਾ ਖ਼ਾਹਸ਼ ਮਸ਼ੂਕ।**
ਤੇਰਾ ਸਿਰ ਫ਼ਰਿਹਾਦ ਦੇ, ਮਾਰੇ ਇਸ਼ਕ ਬੰਦੂਕ।
ਮੈਂ ਯਾਰ ਦੀਵਾਨਾ ਕਾਦਰ, ਇਸ਼ਕ ਕੀਤਾ ਕੰਨ ਫੂਕ।
ਰੋਡੇ ਮਾਰੀਂ ਖਾਧੀਆਂ, ਜ਼ਰਾ ਨਾ ਕੀਤੀ ਸੀ।
ਪੁੰਨੂੰ ਧੋਤੇ ਕੱਪੜੇ, ਤਕੀ ਲਜ ਨਹੀਂ।
**ਰਾਂਝੇ ਮਝੀਂ ਚਾਰੀਆਂ, ਚਾਕ ਸਦਾਇਆ ਈ।**
ਮਿਰਜ਼ੇ ਨਾਲ ਭੀ ਕਾਦਰਾ, ਇਸ਼ਕ ਕਮਾਇਆ ਕੀ।
ਜੋ ਕੋਈ ਆਸ਼ਕ ਹੋ ਰਹੇ, ਓੜਕ ਇਹੋ ਖਟ।
**ਦੁਨੀਆਂ ਉਤੋਂ ਮਾਰਦਾ, ਕਰਕੇ ਚੌੜ ਚਪਟ।**
ਫਿਰ ਕਰ ਮੇਹੀਂਵਾਲ ਨੂੰ, ਇਸ਼ਕ ਚਲਾਇ ਫਟ।
**ਉਸ ਵਾਤ ਨਾ ਪੁਛੀ ਕਾਦਰਾ, ਘਰ ਘਮਿਆਰਾਂ ਸਟ।**
ਉਸ ਦਾ ਨਾਮ ਪਕਾਇਆ ਖ਼ਲਕ ਨੇ, ਮੇਹੀਂਵਾਲ ਗ਼ੁਲਾਮ।
ਸੋਹਣੀ ਪਿੱਛੇ ਉਸ ਨੇ, ਝੱਲੇ ਐਬ ਤਮਾਮ।
ਦੇਖ ਹਮੇਸ਼ਾਂ ਜੀਂਵਦਾ, ਖਾਧੇ ਬਾਝ ਤੁਮਾਮ।
ਗਲ ਉਨ੍ਹਾਂ ਦੀ ਕਾਦਰਾ, ਸਮਝੇ ਬਾਝ ਕਲਾਮ।

ਕਾਦਰਯਾਰ, ੧੦੨-੧੦੪

ਸਬੀਲ
sbīl

ਹੁਣ ਕਾਮੇ ਰਹੀਏ ਚਲ ਕੇ, ਤਾਂ ਕੁਝ ਹੋਗ ਸਬੀਲ
huṇ kāme rahīe čal ke, tā̃ kúj hog sbīl

ਹੁਣ ਇੱਜ਼ਤ ਬੇਗੋਂ ਕਾਦਰਾ, ਬਣਿਆ ਮੇਹੀਂਵਾਲ

huṇ izzat begõ kādrā, baṇiā mehĩwāl

ਜੋ ਕੁਝ ਚਾਹੇ ਸੋ ਕਰੇ, ਰਬ ਰਹੀਮ ਗਫ਼ੂਰ
jo kúj čāhe so kare, rab rahīm gfūr

ਕਿਸ ਕਿਸ ਉਤੇ ਇਸ਼ਕ ਦੀ, ਵਰਤੀ ਨਹੀਂ ਹਵਾ
kis kis utte iṣq dī, warti nahĩ hwā

ਮਜਨੂੰ ਵਿਚ ਉਜਾੜ ਦੇ, ਸੁੱਕਾ ਖ਼ਾਹਸ਼ ਮਸ਼ੂਕ
majnū̃ wič ujāṛ de, sukkā ḳhāhaš mašūk

ਰਾਂਝੇ ਮਝੀਂ ਚਾਰੀਆਂ, ਚਾਕ ਸਦਾਇਆ ਈ
rā̃je májī̃ čarīā̃, čāk sdāiā ī

ਦੁਨੀਆਂ ਉਤੋਂ ਮਾਰਦਾ, ਕਰਕੇ ਚੌੜ ਚਪਟ
dunīā̃ uttõ mārdā, karke čɔṛ čapaṭ

ਉਸ ਵਾਤ ਨਾ ਪੁਛੀ ਕਾਦਰਾ, ਘਰ ਘਮਿਆਰਾਂ ਸਟ
us wāt nā puččhī kādrā, kàr kamiārā̃ saṭ

**ਸਭਨਾ ਉਪਾਵਾ** sábnā upāwā

ਪੜਨਾਂਵ
ਸਾਰੇ ਉਪਾਅ, ਹੀਲੇ, ਸਾਧਨ

**ਸਭਨਾ ਉਪਾਵਾ ਸਿਰਿ ਉਪਾਉ ਹੈ**
sábnā upāwā sir upāo hɛ

ਸਭਨਾ ਉਪਾਵਾਂ ਤੋਂ ਵੱਡਾ ਉਪਾਵ ਸਤਿਗੁਰ ਦੀ ਸੇਵਾ ਹੈ।ਸਤਿਗੁਰ ਦੇ ਸ਼ਬਦ ਦਾ ਸਿਮਰਨ ਹੈ।ਇਸ ਧਿਆਨ ਗਿਆਨ ਤੋਂ ਉੱਪਰ ਕੋਈ ਉਪਾਅ ਨਹੀਂ, ਕੋਈ ਸਾਧਨ ਨਹੀਂ।ਜਿਹੜਾ ਗੁਰਮੁਖ ਸਾਧ ਸੰਗਤ ਦੀ ਸੇਵਾ ਵਿਚ, ਸਭ ਹਉਮੈ, ਲੋਭ, ਮੋਹ ਤਜ ਕੇ ਆਪਣੇ ਕਰਤਾਰ ਦੇ ਸੰਜਮ ਦੀ ਪਾਲਣਾ ਕਰਦਾ ਹੈ, ਉਹ ਅੰਮ੍ਰਿਤ ਖਾਂਦਾ ਹੈ, ਅੰਮ੍ਰਿਤ ਪੀਂਦਾ ਹੈ।ਕਰਤਾਰ ਦੇ ਅੰਮ੍ਰਿਤ ਦੀ ਪਵਿਤ੍ਰਤਾ ਉਸ ਨੂੰ ਪ੍ਰਾਪਤ ਹੁੰਦੀ ਹੈ। ਉਸ ਦਾ ਮਨ ਸਭ ਵਿਕਾਰਾਂ ਤੋਂ ਨਿਰਮਲ ਹੋ ਜਾਂਦਾ ਹੈ।ਉਸ ਦੀ ਆਤਮਾ ਉੱਜਲ ਹੁੰਦੀ ਹੈ।ਕਾਦਰ ਦੇ ਸਿਮਰਨ ਦਾ ਚਾਨਣ ਸਾਰੇ ਬ੍ਰਹਮੰਡ ਨੂੰ ਰੋਸ਼ਨ ਕਰਦਾ ਹੈ।ਇਸ ਸਿਮਰਨ ਨਾਲ ਸਭ ਤ੍ਰਿਸ਼ਨਾਂ, ਸਭ ਅਗਨੀ ਬੁਝ ਜਾਂਦੀ ਹੈ ਤੇ ਮਨ ਸ਼ਾਂਤ ਹੋ ਜਾਂਦਾ ਹੈ।ਗੁਰਮੁਖ ਸਤਿਗੁਰ ਦੀ ਸੇਵਾ ਵਿਚ ਆਪ ਸਹਿਜ ਵਿਚ ਰਹਿੰਦਾ ਹੈ ਤੇ ਆਪਣੇ ਸਾਥੀਆਂ ਨੂੰ, ਆਪਣੇ ਵਾਤਾਵਰਣ ਨੂੰ ਨਿਰਮਲ ਕਰਦਾ ਹੈ।ਜਿਹੜਾ ਗੁਰਮੁਖ ਸਤਿਗੁਰ ਦੀ ਇਹ ਸਿਖ, ਇਹ ਸਿਖਿਆ ਸੁਣਦਾ ਹੈ, ਮੰਨਦਾ ਹੈ,ਉਸ ਦੇ ਸਭ ਕਲੇਸ਼ ਮਿਟ ਜਾਂਦੇ ਹਨ।ਉਸ ਦੀਆਂ ਸਭ ਗੁੰਝਲਾਂ ਖੁਲ੍ਹ ਜਾਂਦੀਆਂ ਹਨ।ਉਸ ਦੀ ਹਉਮੈ, ਉਸ ਦਾ ਗੁਮਾਨ ਦੂਰ ਹੋ ਜਾਂਦਾ ਹੈ।ਉਹ ਕਦੀ ਵੀ ਲੋਭ ਮੋਹ ਦੇ ਜਾਲ ਵਿਚ ਨਹੀਂ ਫਸਦਾ।ਉਹ ਅੰਤ੍ਰ ਧਿਆਨ ਰਹਿੰਦਾ ਹੈ।ਸਤਿ ਸੰਤੋਖ ਦਾ ਜੀਵਨ ਜੀਉਂਦਾ ਹੈ ਤੇ ਕਰਤਾਰ ਦੇ ਸਚੁ ਦੀ ਥਾਹ ਪਾਉਂਦਾ ਹੈ।ਉਸ ਅਗਮ ਅਗੋਚਰ ਨਿਰੰਕਾਰ ਦਾ ਸਚੁ ਸਾਰੇ ਬ੍ਰਹਮੰਡ ਨੂੰ ਸੱਚਾ ਤੇ ਸੁੱਚਾ ਬਣਾਅ ਦੇਂਦਾ ਹੈ।ਉਸ ਦੇ ਸਭ ਤੋਲ ਠੀਕ ਹੁੰਦੇ ਹਨ।ਉਸ

ਦੇ ਸਭ ਵਿਹਾਰ ਸਫਲ ਹੁੰਦੇ ਹਨ। ਗੁਰਮੁਖ ਇਸ ਸਚੁ ਦੇ ਜੀਵਨ ਵਿਚ ਕਦੀ ਕਿਸੇ ਦੁਬਿਧਾ ਵਿਚ ਨਹੀਂ ਫਸਦਾ। ਕਰਤਾਰ ਦਾ ਇਹ ਸਚੁ ਸਭ ਕੂੜ, ਸਭ ਝੂਠ, ਸਭ ਜੂਠ ਨੂੰ ਦੂਰ ਕਰਦਾ ਹੈ। ਸਾਰਾ ਬ੍ਰਹਮੰਡ, ਸਾਰਾ ਵਾਤਾਵਰਣ ਸੱਚਾ, ਸੁੱਚਾ ਤੇ ਨਿਰਮਲ ਹੋ ਜਾਂਦਾ ਹੈ। ਉਸ ਦੇ ਅੰਦਰ ਕਰਤਾਰ ਦੀ ਜੋਤ ਜਗਦੀ ਹੈ ਜਿਸ ਦਾ ਪਰਗਾਸ ਸਾਰੇ ਬ੍ਰਹਮੰਡ ਨੂੰ ਰੋਸ਼ਨ ਕਰਦਾ ਹੈ। ਸਾਰੇ ਅੰਧੇਰੇ ਮਿਟ ਜਾਂਦੇ ਹਨ ਤੇ ਗਿਆਨ ਦਾ ਪਰਗਾਸ ਹੁੰਦਾ ਹੈ। ਗੁਰਮੁਖ ਇੱਕੋ ਇਕ ਦਾਤੇ ਦਾ ਆਸਰਾ ਲੈਂਦਾ ਹੈ। ਉਹ ਕਦੀ ਦੂਜੇ ਭਾਇ ਵਿਚ ਨਹੀਂ ਪੈਂਦਾ। ਸਤਿਗੁਰ ਦੀ ਬਾਣੀ ਉਸ ਦਾ ਅੰਮ੍ਰਿਤ ਹੈ। ਉਸ ਦੇ ਸਭ ਦੁੱਖਾਂ ਦਾ ਦਾਰੂ ਹੈ। ਉਸ ਦੇ ਸਭ ਰੋਗ ਮਿਟ ਜਾਂਦੇ ਹਨ। ਉਹ ਕਦੀ ਵੀ ਝੂਠੇ ਸੁਖ ਦੇ, ਮਾਇਆ ਦੇ ਜਾਲ ਵਿਚ ਨਹੀਂ ਫਸਦਾ। ਨਿਮ੍ਰਤਾ ਵਿਚ, ਸਹਿਜ ਵਿਚ ਜੀਵਨ ਬਿਤਾਉਂਦਾ ਅਨਹਦ ਨਾਦ ਦਾ ਆਨੰਦ ਮਾਣਦਾ ਹੈ। ਉਹ ਆਪ ਸਤਿਗੁਰ ਦੀ ਸੇਵਾ ਵਿਚ ਨਿਹਾਲ ਹੁੰਦਾ ਹੈ ਤੇ ਆਪਣੇ ਸਾਥੀਆਂ, ਵੀਰਾਂ ਨੂੰ ਨਿਹਾਲ ਕਰਦਾ ਹੈ। ਸਭ ਅਗਿਆਨ, ਅੰਧੇਰੇ ਮਿਟਾ ਕੇ ਸਤਿਗੁਰ ਦੀ ਸਿਖ ਦੀ ਪਾਲਣਾ ਕਰਦਾ ਹੈ। ਉਹ ਕਦੀ ਵੀ ਹਉਮੈ ਵਿਚ, ਅਹੰਕਾਰ ਵਿਚ ਨਹੀਂ ਫਸਦਾ। ਉਸ ਦੀ ਸਹਿਜ ਤੇ ਸੰਜਮ ਦੀ ਅਵੱਸਥਾ ਸਾਰੇ ਸੰਸਾਰ ਨੂੰ ਸਤਿ ਸੰਤੋਖ ਦੀ ਅਵੱਸਥਾ ਵਿਚ ਰਖਦੀ ਹੈ।

ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥ **ਸਭਨਾ ਉਪਾਵਾ ਸਿਰਿ ਉਪਾਉ ਹੈ** ਹਰਿ ਨਾਮੁ ਪਰਾਪਤਿ ਹੋਇ ॥ ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥ **ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ** ਨਾਨਕ ਨਾਮੁ ਵਡਾਈ ਹੋਇ ॥੧॥ ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥ **ਹਰਿ ਸੁਖਦਾਤਾ ਮਨਿ ਵਸੈ** ਹਉਮੈ ਜਾਇ ਗੁਮਾਨੁ ॥ ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥੨॥ ਪਉੜੀ ॥ **ਸਤੁ ਸੰਤੋਖੁ ਸਭੁ ਸਚੁ ਹੈ** ਗੁਰਮੁਖਿ ਪਵਿਤਾ ॥ ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥ ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥ ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥੯॥

ਅ.ਗ.ਮ. ੩, ੫੧੨

ਸਭਨਾ ਉਪਾਵਾ
sábnā upāwā

ਸਭਨਾ ਉਪਾਵਾ ਸਿਰਿ ਉਪਾਉ ਹੈ
sábnā upāwā sir upāo hɛ

ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ
ãmrit khāṇā ãmrit pénaṇā

ਹਰਿ ਸੁਖਦਾਤਾ ਮਨਿ ਵਸੈ
har sukhdātā man wasɛ

ਸਤੁ ਸੰਤੋਖੁ ਸਭੁ ਸਚੁ ਹੈ
sat sãtokh sáb sač hɛ

**ਸਭਨੀਂ** sábnī̃

ਵਿਸ਼ੇਸ਼ਣ
ਸਾਰੇ, ਹਰ ਰੰਗ ਵਿਚ

**ਤੁਸੀਂ ਸਭਨੀਂ ਭੇਸੀਂ ਥੀਂਦੇ ਹੋ**
tusī̃ sábanī̃ pèsī̃ thī̃de ho

ਆਪਣੇ ਸ਼ਹੁ ਨਾਲ ਰਹਿੰਦੀ ਪਿਆਰੀ ਕੋਲੋਂ ਕੁਝ ਲੁਕਿਆ ਨਹੀਂ ਰਹਿੰਦਾ। ਮਾਹੀ ਕਿਸੇ ਵੀ ਭੇਦ ਵਿਚ ਹੋਵੇ, ਪਿਆਰ ਦੀ ਰਮਜ਼ ਵਿਚ ਸਭ ਕੁਝ ਬਾਹਰ ਆ ਜਾਂਦਾ ਹੈ। ਪਿਆਰ, ਮੁਹੱਬਤ ਦੀ ਰੀਤ ਵਿਚ ਕੋਈ ਓਹਦਾ ਨਹੀਂ ਹੁੰਦਾ। ਕੁਝ ਛੁਪਾਇਆ ਨਹੀਂ ਜਾ ਸਕਦਾ। ਸਚ ਦਾ ਸਚ ਤੇ ਝੂਠ ਦਾ ਝੂਠ ਨਿੱਤਰ ਕੇ ਆ ਜਾਂਦਾ ਹੈ। ਸਭ ਪਰਦੇ ਲਹਿ ਜਾਂਦੇ ਹਨ। ਸਾਰੀ ਸੱਚਾਈ ਉਜਾਗਰ ਹੋ ਜਾਂਦੀ ਹੈ। ਮਾਹੀ ਮਾਲਕ ਹੈ। ਸਾਰੀ ਕਾਇਨਾਤ ਉਸ ਦੇ ਹੁਕਮ ਵਿਚ ਬੱਝੀ ਹੈ। ਉਸ ਦੇ ਆਕਾਰ, ਉਸ ਦੇ ਸਾਕਾਰ ਕੁਦਰਤ ਦੇ ਰਹੱਸ ਦੀ ਨੁਹਾਰ ਨੂੰ ਉਲੀਕਦੇ ਹਨ। ਪਿਆਰ ਵਿਚ ਪਿਆਰੇ ਤੇ ਪ੍ਰੇਮੀ ਵਿਚ ਕੋਈ ਵਿਤਕਰਾ ਨਹੀਂ ਰਹਿੰਦਾ। ਪਿਆਰ ਸੱਚਾ ਤੇ ਸੁੱਚਾ ਹੈ। ਉਸ ਵਿਚ ਕੋਈ ਭੇਦ, ਕੋਈ ਖੋਟ, ਕੋਈ ਓਹਲਾ ਬਰਦਾਸ਼ਤ ਨਹੀਂ ਹੁੰਦਾ। ਪ੍ਰੀਤ ਮਿਲਣੀ ਸਭ ਪਰਦੇ ਹਟਾਅ ਦੇਂਦੀ ਹੈ। ਸਭ ਸੰਬੰਧ ਪਵਿਤ੍ਰ ਕਰ ਦੇਂਦੀ ਹੈ।

**ਤੁਸੀਂ ਸਭਨੀਂ ਭੇਸੀਂ ਥੀਂਦੇ ਹੋ,**
**ਆਪੇ ਮਧ ਹੋ ਆਪੇ ਪੀਂਦੇ ਹੋ,**
ਮੈਨੂੰ ਹਰ ਜਾ ਤੁਸੀਂ ਦਸੀਂਦੇ ਹੋ,
ਆਪੇ ਆਪ ਕੋ ਆਪ ਚੁਕਾਈਦਾ।
**ਹੁਣ ਕਿਸ ਥੀਂ ਆਪ ਛੁਪਾਈਦਾ।**
ਹੁਣ ਪਾਸ ਤੁਸਾਡੇ ਵੱਸਾਂਗੀ,
**ਨਾ ਬੇਦਿਲ ਹੋ ਕੇ ਨੱਸਾਂਗੀ,**
**ਸਭ ਭੇਤ ਤੁਸਾਡੇ ਦੱਸਾਂਗੀ,**
ਕਿਉਂ ਮੈਨੂੰ ਅੰਗ ਨਾ ਲਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।

ਕਲਾਮ ਬੁੱਲ੍ਹੇ ਸ਼ਾਹ, ੩੧

ਸਭਨੀਂ
sábnī̃

ਤੁਸੀਂ ਸਭਨੀਂ ਭੇਸੀਂ ਥੀਂਦੇ ਹੋ
tusī̃ sábnī̃ pèsī̃ thī̃de ho

ਆਪੇ ਮਧ ਹੋ ਆਪੇ ਪੀਂਦੇ ਹੋ
āpe mád ho āpe pī̃de ho

ਹੁਣ ਕਿਸ ਥੀਂ ਆਪ ਛੁਪਾਈਦਾ
huṇ kis thī̃ āp čhupāīdā

ਨਾ ਬੇਦਿਲ ਹੋ ਕੇ ਨੱਸਾਂਗੀ
nā bedil ho ke nassā̃gī

ਸਭ ਭੇਤ ਤੁਸਾਡੇ ਦੱਸਾਂਗੀ
sáb pèt tusāḍe dassā̃gī

**ਸਭ ਬਿਧਿ** sáb bíd

ਵਿਸ਼ੇਸ਼ਣ
ਸਾਰੀਆਂ ਵਿਧੀਆਂ, ਸਾਰੀਆਂ ਜੁਗਤਾਂ

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ**

sáb bíd tum hī jānte piāre

ਸਭ ਵਿਧੀਆਂ, ਸਭ ਜੁਗਤਾਂ ਪਰਮਾਤਮਾ ਦੇ ਹਥ ਹਨ।ਜੋ ਤੇ ਜਿਵੇਂ ਉਹ ਚਾਹੁੰਦਾ ਹੈ, ਓਵੇਂ ਹੀ ਹੁੰਦਾ ਹੈ।ਉਹ ਦਾਤਾ, ਦਾਤਾਰ, ਅਗਮ ਅਗੋਚਰ ਨਿਰੰਕਾਰ ਹੈ।ਉਸ ਦਾ ਦਿੱਤਾ ਹੀ ਸਭ ਜਹਾਨ ਖਾਂਵਦਾ, ਹਢਾਉਂਦਾ ਹੈ।ਉਸ ਦੇ ਜੀਅ ਵਿਚ ਜਹਾਨ ਹੈ।ਮਾਣ ਤਾਣ ਹੈ।ਉਹ ਕਾਦਰ, ਕਰਣ ਕਰਾਵਣਹਾਰ ਆਪਣੇ ਬ੍ਰਹਮੰਡ ਨੂੰ ਆਪਣੀ ਬਿਧਿ ਅਨੁਸਾਰ ਚਲਾਉਂਦਾ ਹੈ।ਉਸ ਦੇ ਹੁਕਮ, ਉਸ ਦੇ ਸੰਜਮ ਵਿਚ ਉਪਜ ਹੈ, ਬਿਨਸ ਹੈ।ਆਵਣ ਜਾਵਣ ਹੈ।ਸਭ ਘੜਣਾ ਢਾਉਣਾ ਉਸ ਦੀ ਬਿਧਿ ਅਨੁਸਾਰ ਹੈ।ਇਸ ਹੁਕਮ ਦਾ ਇਕ ਸੰਜਮ ਹੈ, ਜੁਗਤ ਹੈ।ਇਸ ਦਾ ਰਹੱਸ ਕਰਤਾਰ ਆਪ ਜਾਣਦਾ ਹੈ।ਗੁਰਮੁਖ ਗੁਰ ਸ਼ਬਦ ਦਾ ਸਿਮਰਨ ਕਰਕੇ ਇਸ ਰਹੱਸ ਨੂੰ ਸਮਝਣ ਦਾ ਯਤਨ ਕਰਦਾ ਹੈ।ਇਸ ਬਿਧਿ ਦੇ ਭੇਦ ਦੀ ਰੂਪ ਰੇਖਾ ਅਨੁਸਾਰ ਆਪਣਾ ਜੀਵਨ ਢਾਲਦਾ ਹੈ।ਉਹ ਦਿਨ, ਉਹ ਰਾਤਾਂ ਸੁਹਾਵਣੀਆਂ ਹਨ ਜਿਹੜੀਆਂ ਕਰਤਾ ਦੇ ਸਿਮਰਨ ਵਿਚ ਬਤੀਤ ਹੁੰਦੀਆਂ ਹਨ।ਇਸ ਸਿਮਰਨ ਵਿਚ, ਇਸ ਜਾਪ ਵਿਚ ਸਤਿ ਸੰਤੋਖ ਹੈ, ਸੰਜਮ ਹੈ।ਇਸ ਸਿਮਰਨ ਵਿਚ ਦੂਜੇ ਭਾਇ ਦੇ ਸਭ ਤੌਖਲੇ ਦੂਰ ਹੋ ਜਾਂਦੇ ਹਨ।ਸਭ ਭਟਕਣਾਂ ਖਤਮ ਹੋ ਜਾਂਦੀਆਂ ਹਨ।ਇਸ ਸਿਮਰਨ ਵਿਚ ਇਕਾਗਰਤਾ ਹੈ, ਇਕਸਾਰਤਾ ਹੈ।ਇਸ ਸਿਮਰਨ ਦਾ ਅਨਹਦ ਨਾਦ ਇਕਸੁਰ ਹੈ।ਇਸ ਸੁਰ ਵਿਚ ਜੁੜਿਆ ਗੁਰਮੁਖ ਆਪਣੇ ਸੁਆਮੀ ਨਾਲ ਜੁੜਦਾ ਹੈ।ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਦਿਨ ਰੈਣ ਕਟਦਾ ਹੈ।ਉਹ ਸਾਈਂ ਉਹੀ ਕਾਰ ਕਮਾਉਂਦਾ ਹੈ, ਜਿਹੜੀ ਉਸ ਨੂੰ ਭਾਉਂਦੀ ਹੈ।ਜਿਹੜੀ ਉਸ ਦੇ ਸੰਜਮ ਅਨੁਸਾਰ ਹੈ।ਜਿਹੜੀ ਉਸ ਦੀ ਬਿਧਿ ਵਿਚ ਜੁੜੀ ਹੋਈ ਹੈ।ਉਹ ਕਰਤਾਰ ਹਰ ਸਮੇਂ ਵਿਚ, ਹਰ ਖਿਨ ਵਿਚ ਸਮਾਇਆ ਹੋਇਆ ਹੈ।ਸਾਰਾ ਬ੍ਰਹਮੰਡ ਸਾਰਾ ਸੰਸਾਰ ਉਸ ਦੇ ਸੰਜਮ ਦੀ ਹਾਮੀ ਭਰਦਾ ਹੈ।ਉਸ ਦੀ ਬਿਧਿ ਦੀ ਗਵਾਹੀ ਹੈ।ਉਹਦੀ ਬਿਧਿ ਸਾਕਾਰ ਵੀ ਹੈ ਤੇ ਸਮਸਰਿ ਵੀ।ਉਸ ਦੀ ਬਿਧਿ ਦੀਆਂ ਲੀਹਾਂ, ਉਸ ਦੇ ਆਕਾਰ ਗੁਰਮੁਖ ਉਸ ਦੇ ਸਿਮਰਨ ਵਿਚ ਸਮਝਦਾ ਹੈ।ਇਹ ਰਹੱਸ ਜਪ ਤਪ ਕੀਤਿਆਂ, ਹਠ ਕਠ ਦੇ ਜ਼ੋਰ ਨਾਲ ਨਹੀਂ ਉਘੜਦਾ।ਜਦੋਂ ਕਰਤਾਰ ਆਪ ਦਿਆਲ ਹੁੰਦਾ ਹੈ, ਜਦੋਂ ਉਸ ਦੀ ਮਿਹਰ ਗੁਰਮੁਖ ਦੇ ਕਪਾਟ ਖੋਹਲਦੀ ਹੈ, ਉਦੋਂ ਹੀ ਪਰਮਾਤਮਾ ਦੇ ਸੰਜਮ ਦਾ ਪਤਾ ਲਗਦਾ ਹੈ।ਉਸ ਦੇ ਹੁਕਮ ਦੀ ਨੁਹਾਰ ਉਘੜਦੀ ਹੈ।ਇਹ ਚਾਨਣ, ਇਹ ਉਜਾਲਾ ਗੁਰਮੁਖ ਦੇ ਲੇਖਾਂ ਅਨੁਸਾਰ ਹੁੰਦਾ ਹੈ।ਕਰਮ, ਕੁਕਰਮ ਇਸ ਨੁਹਾਰ ਨੂੰ ਕਦੀ ਬੁਝਾਉਂਦੇ ਹਨ, ਕਦੀ ਉਘਾੜਦੇ ਹਨ।ਅਗਮ ਅਗੋਚਰ ਨਿਰੰਕਾਰ ਆਪਣੀ ਬਿਧਿ, ਆਪਣੀ ਨੁਹਾਰ ਦੇ ਆਕਾਰ ਉਲੀਕਦਾ ਹੈ ਤੇ ਆਪਣੇ ਸੇਵਕ ਦੇ ਪਿਆਰ ਵਿਚ ਜੁੜਿਆ ਉਹਨਾਂ ਨੂੰ ਸਾਕਾਰ ਕਰਦਾ ਹੈ।ਗੁਰਮੁਖ ਨੂੰ ਸੋਝੀ ਆਉਂਦੀ ਹੈ ਕਿ ਸਭ ਦੁਖ ਸੁਖ ਕਰਤਾਰ ਦੀ ਬਿਧਿ ਵਿਚ ਵਾਪਰਦੇ ਹਨ।ਗੁਰਮੁਖ ਦਾ ਕਰਤਵ ਇਹ ਹੈ ਕਿ ਭਾਵੇਂ ਦੁਖ ਹੋਵੇ, ਭਾਵੇਂ ਸੁਖ, ਵਾਹਿਗੁਰੂ

ਦਾ ਭਾਣਾ ਮੰਨੇ ਤੇ ਦੋਹਾਂ ਅਵੱਸਥਾਂ ਨੂੰ ਸਮ ਕਰ ਕੇ ਜਾਣੇ।

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ** ਕਿਸੁ ਪਹਿ ਕਹਉ ਸੁਨਾਇ ॥੧॥ **ਤੂੰ ਦਾਤਾ ਜੀਆ ਸਭਨਾ ਕਾ** ਤੇਰਾ ਦਿਤਾ ਪਹਿਰਹਿ ਖਾਇ ॥੨॥ ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥ **ਜੋ ਤੂੰ ਕਰਾਵਹਿ ਸੋ ਕਰੀ ਪਿਆਰੇ** ਅਵਰੁ ਕਿਛੁ ਕਰਣੁ ਨ ਜਾਇ ॥ ੪॥ **ਦਿਨੁ ਰੈਣਿ ਸਭ ਸੁਹਾਵਣੇ ਪਿਆਰੇ** ਜਿਤੁ ਜਪੀਐ ਹਰਿ ਨਾਉ ॥੫॥ ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥ ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥ **ਸੰਸਾਰ ਕੂਪ ਤੇ ਉਧਰਿ ਲੈ ਪਿਆਰੇ** ਨਾਨਕ ਹਰਿ ਸਰਣਾਇ ॥੮॥੩॥੨੨॥੧੫॥੨॥੪੨॥

ਅ. ਗ. ਮ. ੫, ੪੩੨

ਸਭ ਬਿਧਿ
sáb bíd

ਸਭ ਬਿਧਿ ਤੁਮ ਹੀ ਜਾਨਤੇ ਪਿਆਰੇ
sáb bíd tum hī jānte piāre

ਤੂੰ ਦਾਤਾ ਜੀਆ ਸਭਨਾ ਕਾ
tū̃ dātā jīā sábnā kā

ਜੋ ਤੂੰ ਕਰਾਵਹਿ ਸੋ ਕਰੀ ਪਿਆਰੇ
jo tū̃ krāwɛ so karī piāre

ਦਿਨੁ ਰੈਣਿ ਸਭ ਸੁਹਾਵਣੇ ਪਿਆਰੇ
din rɛṇ sáb suhāwṇe piāre

ਸੰਸਾਰ ਕੂਪ ਤੇ ਉਧਰਿ ਲੈ ਪਿਆਰੇ
sãsār kūp te údar lɛ piāre

**ਸੰਭਾਲ** sãbā̀l
ਨਾਂਵ, ਇਸਤਰੀ ਲਿੰਗ
ਦੇਖ ਭਾਲ, ਸਪੁਰਦ

**ਮਝੀਂ ਦੇਹ ਸੰਭਾਲ ਕੇ ਸਾਰੀਆਂ ਨੀ**
májĩ dé sãbā̀l ke sārīā̃ nī

ਹੀਰ ਦਾ ਬਾਪ ਰਾਂਝੇ ਨੂੰ ਆਪਣੀਆਂ ਮੱਝੀਆਂ ਦਾ ਮਾਹੀ ਬਣਾ ਲੈਂਦਾ ਹੈ। ਰਾਂਝਾ ਜਿਹੜਾ ਆਪ ਵੱਡੇ ਸਰਦਾਰ ਦਾ ਪੁਤਰ ਸੀ ਹੁਣ ਹੀਰ ਦੇ ਪਿਆਰ ਵਿਚ ਸਭ ਕੁਝ ਵਾਰ ਦੇਂਦਾ ਹੈ। ਉਸ ਦੇ ਘਰ ਵਿਚ ਉਸ ਦਾ ਮਾਹੀ, ਨੌਕਰ ਬਣ ਕੇ ਰਹਿੰਦਾ ਹੈ। ਰਾਂਝੇ ਨੇ ਅੱਗੇ ਕਦੀ ਮੱਝੀਆਂ ਨਹੀਂ ਸੀ ਚਾਰੀਆਂ। ਉਹਦੇ ਆਪਣੇ ਘਰ ਉਹਨਾਂ ਦੇ ਕਈ ਮਹੀਆਂ ਸਨ। ਹੁਣ ਹੀਰ ਦੇ ਪਿਆਰ ਦੀ ਗੁੰਝਲ ਵਿਚ ਫਸਿਆ ਉਹ ਉਸਦੀਆਂ ਮੱਝੀਆਂ ਦੀ ਸੰਭਾਲ ਕਰਦਾ ਹੈ। ਉਹਨਾਂ ਨੂੰ ਬੇਲੇ ਵਿਚ, ਜੰਗਲ ਬੇਲਿਆਂ ਵਿਚ ਲੈ ਕੇ ਜਾਂਦਾ ਹੈ। ਓਥੇ ਕਈ ਮੁਸੀਬਤਾਂ ਹਨ। ਓਥੇ ਕੋਈ ਵਾਤ ਨਹੀਂ ਪੁਛਦਾ। ਰਾਂਝਾ ਵੀ

ਬੇਪਰਵਾਹ ਰਹਿੰਦਾ ਹੈ। ਸਾਰਾ ਦਿਨ ਵੰਝਲੀ ਵਜਾਉਂਦਾ ਰਹਿੰਦਾ ਹੈ ਤੇ ਹੀਰ ਦੀ ਉਡੀਕ ਵਿਚ ਦਿਨ ਗੁਜ਼ਾਰਦਾ ਹੈ। ਹੀਰ ਉਸ ਲਈ ਪਿਆਰ ਮੁਹੱਬਤ ਨਾਲ ਚੂਰੀ ਕੁਟ ਕੇ ਲਿਆਉਂਦੀ ਹੈ। ਇਹ ਬੇਲਾ ਹੀ ਹੁਣ ਉਸ ਦੀ ਜੱਨਤ, ਉਸ ਦਾ ਸੁਵਰਗ ਬਣ ਜਾਂਦਾ ਹੈ। ਏਥੇ ਦੋਵੇਂ ਦਿਲ ਮਿਲਦੇ ਹਨ। ਏਥੇ ਉਹਨਾਂ ਦਾ ਪਿਆਰ ਪਲਦਾ ਹੈ। ਏਥੇ ਹੀ ਪਿਆਰ ਨਾਲ ਜੁੜੇ ਸਾਰੇ ਚੱਕਰ ਪੈਂਦੇ ਹਨ। ਏਥੇ ਹੀ ਉਹਨਾਂ ਦੇ ਜੀਵਨ ਦੀਆਂ ਖੁਆਰੀਆਂ ਦਾ ਆਗਾਜ਼ ਹੁੰਦਾ ਹੈ। ਏਥੇ ਹੀ ਨਵੇਂ ਜੋੜ ਜੁੜਦੇ ਹਨ। ਨਵੀਆਂ ਜੁਗਤਾਂ ਦੀ ਵਿਉਂਤ ਬਣਦੀ ਹੈ। ਏਥੇ ਹੀ ਪ੍ਰੀਤ ਦੇ ਉਧੇੜ, ਨਿਖੇੜ ਸ਼ੁਰੂ ਹੁੰਦੇ ਹਨ।

ਤੇਰਾ ਆਖਣਾ ਅਸਾਂ ਮਨਜ਼ੂਰ ਕੀਤਾ,
**ਮਝੀਂ ਦੇਹ ਸੰਭਾਲ ਕੇ ਸਾਰੀਆਂ ਨੀ।**
ਖ਼ਬਰਦਾਰ ਰਹੇ ਮੰਗੂ ਵਿਚ ਖੜ੍ਹਾ,
**ਬੇਲੇ ਵਿਚ ਮੁਸੀਬਤਾਂ ਭਾਰੀਆਂ ਨੀ।**
ਰਲਾ ਕਰੇ ਨਾਹੀਂ ਨਾਲ ਖੰਧਿਆਂ ਦੇ,
**ਏਸ ਕਦੇ ਨਾਹੀਂ ਮੱਝੀਂ ਚਾਰੀਆਂ ਨੀ।**
ਮਤਾਂ ਖੇਢ ਰੁਝੇ ਖੜੀਆਂ ਜਾਣ ਮਝੀਂ,
ਹੋਣ ਪਿੰਡ ਦੇ ਵਿਚ ਖੁਆਰੀਆਂ ਨੀ।

ਹੀਰ ਵਾਰਿਸ, ੫੭-੫੮

ਸੰਭਾਲ
sãbā̀l

ਮਝੀਂ ਦੇਹ ਸੰਭਾਲ ਕੇ ਸਾਰੀਆਂ ਨੀ
májī̃ dé sãbā̀l ke sārīā̃ nī

ਬੇਲੇ ਵਿਚ ਮੁਸੀਬਤਾਂ ਭਾਰੀਆਂ ਨੀ
bele wič musībtā̃ pā̀rīā̃ nī

ਏਸ ਕਦੇ ਨਾਹੀਂ ਮੱਝੀ ਚਾਰੀਆਂ ਨੀ
es kade nāhī̃ májī̃ čārīā̃ nī

**ਸੰਭਾਲ** sãbā̀l

ਨਾਂਵ, ਇਸਤਰੀ ਲਿੰਗ
ਰਾਖੀ, ਦੇਖ-ਭਾਲ

**ਖੇਤੀ ਦੀ ਸੰਭਾਲ ਤੇ ਪਾਲਣਾ ਈ ਸਾਰਾ ਕੁਝ ਨਹੀਂ**

khetī dī sãbā̀l te pālṇā ī sārā kúj naī̃

ਖੇਤੀ ਦੀ ਸੰਭਾਲ ਕਰਨੀ ਕਿਰਸਾਨ ਲਈ ਜਰੂਰੀ ਹੁੰਦੀ ਹੈ। ਅਤੇ ਕਿਸਾਨ ਨੂੰ ਉਡੀਕਦਾ ਹੈ। ਖੇਤੀ ਖਸਮਾਂ ਸੇਤੀ ਹੁੰਦੀ ਹੈ। ਜੇਕਰ ਖੇਤ ਦਾ ਮਾਲਕ ਖੇਤ ਵਿਚ ਖੜ੍ਹਾ ਹੈ, ਆਪਣੇ ਹੱਥੀ ਵਾਹੁੰਦਾ ਗੋਡੀ ਕਰਦਾ, ਬੀਜਦਾ, ਸਿੰਜਦਾ ਹੈ ਤਦ ਹੀ ਖੇਤੀ ਚੰਗੀ ਹੁੰਦੀ ਹੈ। ਜੇਕਰ ਖੇਤੀ ਦੀ ਸੰਭਾਲ ਤੋਂ ਅਵੇਸਲਾ ਹੋ ਕੇ ਕਿਸਾਨ ਸੀਰੀਆਂ ਸਾਂਝੀਆਂ ਜਾਂ ਨੌਕਰਾਂ ਤੇ ਹੀ ਛੱਡ ਦੇਣੇ ਫਿਰ ਕਿਰਸਾਨ ਦੇ ਪੱਲੇ ਕੁਝ ਨਹੀਂ ਪੈਂਦਾ। ਕਿਸਾਨ ਨੇ ਹੀ ਦੇਖਣਾ ਹੈ ਕਿ ਕਦੋਂ ਜ਼ਮੀਨ ਦੇ ਸਿੰਜਣ ਦੀ

ਲੋੜ ਹੈ। ਕਦੋਂ ਵੱਤਰ ਆਈ ਵਾਹੁਣੀ ਹੈ, ਕਦੋ ਸੁਹਾਗਣੀ ਹੈ। ਜੇਕਰ ਗਿੱਲੀ ਹੀ ਵਾਹੀ ਜਾਵੇ ਤਾਂ ਖੇਤ ਜੰਮ ਜਾਂਦਾ ਹੈ ਅਤੇ ਜੇਕਰ ਵੱਤਰ ਚੜ੍ਹਕੇ ਵਾਹੀ ਜਾਵੇ ਤਾਂ ਗਿੱਲ ਉਡ ਜਾਂਦੀ ਹੈ। ਪਰਾਏ ਹੱਥੀ ਖੇਤੀ ਨਹੀਂ ਹੋ ਸਕਦੀ। ਹਰ ਇਕ ਫਸਲ ਦੀ ਬੀਜਾਈ ਦਾ ਸਮਾਂ ਹੁੰਦਾ ਹੈ। ਕਿੰਨੀ ਵਿੱਥ ਤੇ ਕਿਹੜੀ ਫਸਲ ਬੀਜਣੀ ਹੈ। ਕਿੰਨਾ ਬੀਜ ਪਾਉਣਾ ਹੈ। ਕਿਹੜੀ ਫਸਲ ਕਿੰਨੀ ਸੰਘਣੀ ਹੋਣੀ ਚਾਹੀਦੀ ਹੈ। ਕਿਹੜੀ ਫਸਲ ਕਿੰਨੇ ਕਿੰਨੇ ਫਸਲੇ ਤੇ ਰਖ ਕੇ ਵੱਧ ਝਾੜ ਦਿੰਦੀ ਹੈ। ਇਹ ਸਭ ਗੱਲਾਂ ਕਿਸਾਨ ਦੀ ਖੇਤੀ ਦੀ ਸਾਂਭ ਸੰਭਾਲ ਵਿਚ ਆਉਦੀਆਂ ਹਨ। ਜੇਕਰ ਸਮੇਂ ਤੋਂ ਖੁੰਝ ਜਾਵੇ ਤਾਂ ਕਿਸਾਨ ਦੇ ਹੱਥ-ਪੱਲੇ ਕੁਝ ਨਹੀਂ ਪੈਂਦਾ। ਪਿੜ ਖਾਲੀ ਰਹਿ ਜਾਂਦਾ ਹੈ।

**ਖੇਤੀ ਦੀ ਸੰਭਾਲ ਤੇ ਪਾਲਣਾ ਈ ਸਾਰਾ ਕੁਝ ਨਹੀਂ,** ਜੇ ਪਹਿਲਾਂ **ਵੱਤ ਸਿਰ ਤੇ ਠੀਕ ਤਰੀਕੇ ਨਾਲ ਕਮਾਈ** ਨਾ ਕੀਤੀ ਹੋਵੇ।**ਕਪਾਹ ਨਾ ਗੋਡੀ ਵਿਤੀ, ਚੁਗਣ ਆਈ ਕਪੱਤੀ।** ਹਰ ਚੀਜ਼ ਲਈ ਲੋੜੀਂਦੀਆਂ ਵਾਹੀਆਂ ਤੇ ਹਿਸਾਬ ਦੀਆਂ ਗੋਡੀਆਂ ਜ਼ਰੂਰੀ ਹੁੰਦੀਆਂ ਹਨ-

**ਸੌ ਸੀਹਾਂ ਇਕ ਵੱਤਰ,**
**ਸੌ ਕਾਮਾ ਇਕ ਅਰਾਈ।**
**ਗਿੱਲੀ ਵਾਹੀ ਸੁੱਕੀ ਰਾਹੀ,**
**ਮਿਹਨਤ ਸਭ ਗਵਾਈ।**

ਕਿਸ ਚੀਜ਼ ਲਈ ਕਿੰਨੀਆਂ ਵਾਹੀਆਂ ਪਾਉਣੀਆਂ ਚਾਹੀਦੀਆਂ ਹਨ? ਤੇ ਕੇਹੜੀ ਫ਼ਸਲ ਕਿੰਨੀ ਵਿੱਥ ਉਤੇ ਬੀਜਣੀ ਚਾਹੀਦੀ ਹੈ, ਇਸ ਦੇ ਵੀ ਸਿਆਣਿਆਂ ਨੇ ਪੂਰੇ ਹਿਸਾਬ ਕੱਢੇ ਹੋਏ ਹਨ-

**ਸੱਤੀਂ ਸੀਈਂ ਗਾਜਰਾਂ,**
**ਸੌ ਸੀਈਂ ਕਮਾਦ।**
**ਬਾਰਾਂ ਸੀਆਂ ਪਾਇਕੇ,**
**ਦੇਖ ਕਣਕ ਦਾ ਸੁਆਦ।**

ਇਸ ਤਰ੍ਹਾਂ ਫਸਲਾਂ ਦੇ ਬੀਜਣ ਦੇ ਤਰੀਕੇ ਆਪਣੇ ਜਟਕੇ ਕਵਿਤੂਆਂ ਵਿਚ ਛੰਦ-ਬਧ ਕਰਕੇ ਸੰਭਾਲੇ ਆ ਰਹੇ ਹਨ ਕਿ ਨਾਲੇ ਦਿਲ ਪਰਚਾਵੇ ਦਾ ਦਿਲ ਪਰਚਾਵਾ, ਨਾਲੇ ਜੀਵਨ-ਗਿਆਨ ਦੀ ਸੰਥਿਆ-

**ਡੱਡ ਟਪੂਸੀ ਕੰਗਣੀ,**
**ਡਾਂਗੋ ਡਾਂਗ ਕਪਾਹ।**
**ਲੇਫ਼ ਦੀ ਬੁੱਕਲ ਮਾਰ ਕੇ,**
**ਛੋਲਿਆਂ ਵਿਚ ਦੀ ਜਾਹ।**
**ਤਿਲ ਵਿਰਲੇ ਜੌਂ ਸੰਘਣੇ,**
**ਵੱਟੋ ਵੱਟ ਕਪਾਹ।**
**ਲੇਫ਼ ਦੀ ਬੁੱਕਲ ਮਾਰ ਕੇ**
**ਪੈਲੀ ਵਿਚੋਂ ਜਾਹ।**

ਇਕ ਵਾਰੀ ਸੱਥ ਵਿਚ ਬੈਠਿਆਂ ਇਸ ਗੱਲ ਤੇ ਖ਼ੂਬ ਬਹਿਸ ਮਘ ਗਈ ਕਿ ਕਿਹੜੀ ਫ਼ਸਲ ਕਿੰਨੀਆਂ ਵਾਹਾਂ ਪਾ ਕੇ ਤੇ ਕੇਹੜੀ ਰੁੱਤੇ ਕਿੰਨੀ ਵਿਰਲੀ ਬੀਜਣੀ

ਚਾਹੀਦੀ ਹੈ।ਉਪਰਲੇ ਅਖਾਣ ਚੱਲ ਹੀ ਰਹੇ ਸਨ ਕਿ ਇਕ ਪੁਰਾਣੇ ਬੁੱਢੇ ਨੇ ਹੋਰ ਅਖਾਣ ਸੁਣਾ ਕੇ ਸਭ ਨੂੰ ਪਿੱਛੇ ਜਾ ਸੁਟਿਆ–

**ਟਾਵੀਂ ਟਾਵੀਂ ਕੰਗਣੀ,**
**ਕਣਕ ਕਮਾਦੀ ਸੰਘਣੀ।**
**ਡੱਡ ਟਪੂਸੀ ਬਾਜਰਾ,**
**ਤਿੱਤਰ ਤੋਰ ਜੁਆਰ।**
**ਕਣਕ ਕਮਾਦੀ ਸੰਘਣੀ,**
**ਕਦੇ ਨਾ ਆਵੇ ਹਾਰ।**

ਲਉ ਹੋਰ ਸੁਣੋ–

**ਮੋਠ ਵਿਰਲੇ, ਤਿਲ ਘਣੇ,**
**ਡੱਡ ਟਪੂੱਸੀ ਜੁਆਰ।**
**ਗਿਠੋਂ ਉਤੇ ਬਾਜਰਾ,**
**ਦੁਲਾਘਾਂ ਉੱਤੇ ਬਾਰ ਕਪਾਹ।**

ਦੂਜੇ ਨੇ ਕੋਲੋਂ ਕਿਹਾ ਕਿ 'ਇਹ **ਸੋਹਣੀਆਂ ਫਸਲਾਂ ਰੂੜੀ ਬਿਨਾਂ ਨਹੀਂ ਹੁੰਦੀਆਂ ਭਾਵੇਂ ਬੰਦਾ ਸੌ ਰੀਝਾਂ ਛਾਂਟਦਾ** ਫਿਰੇ–

ਕਣਕ, ਕਮਾਈ, ਮੱਕੀਆਂ
ਤੇ ਹੋਰ ਖੇਤੀ ਕੁੱਲ।
ਰੂੜੀ ਬਾਝ ਨਾ ਹੁੰਦੀਆਂ
ਤੂੰ ਨਾ ਜਾਈਂ ਭੁੱਲ।

ਫ਼ਸਲਾਂ ਬਾਰੇ ਇਹ ਗਿਆਨ ਵੀ ਲੋੜੀਂਦਾ ਹੈ ਕਿ ਕੇਹੜੀ **ਫ਼ਸਲ ਦੇ ਵੱਢ** ਵਿਚ ਕੇਹੜੀ ਫ਼ਸਲ ਵਧ ਉੱਗਦੀ ਹੈ–

**ਕਣਕ ਦੇ ਵੱਢ ਕਮਾਈ ਕੀਤੀ,**
**ਕੀਤਾ ਜੀਆਂ ਦਾ ਖੌ।**
**ਬਾਰੀ ਵਾਲਾ ਬਾਹਰ ਖਲੋਤਾ,**
**ਅੰਦਰ ਵਾਰ ਨਾ ਸੌਂ।**

ਖੇਤੀ ਦੀ ਬਿਜਾਈ ਤੇ ਪਾਲਣਾ, ਗੋਡੀ ਤੇ ਸੇਂਜੀ ਕੀ ਕਰੇਗੀ, ਜੇ ਰੁਤ ਸਿਰ ਮੀਂਹ ਨਾ ਪਿਆ? ਰੁਤ ਸਿਰ ਪਏ ਮੀਂਹ ਬੜੇ ਅਰਥ ਰਖਦੇ ਹਨ। ਜੇਠ ਹਾੜ ਵਿਚ ਧਰਤੀ ਤਪੇ ਤੇ ਵਿਚੋਂ ਗੈਸ ਨਿਕਲੇ, ਸਾਵਣ ਵਿਚ ਮੀਂਹ ਰਸ–ਰਸ ਪਵੇ, ਫਿਰ ਰਿਜਕ ਦੀ ਜੀ ਪ੍ਰਵਾਹ ਰਹਿਣੀ ਹੋਈ–

**ਜੇਠ ਤਾਏ ਤੇ ਹਾੜ ਵਸਾਏ।**
ਉਸ ਮੁਲਖ਼ ਦੇ ਕਿਉਂ ਕਾਲ ਨੇੜੇ ਆਏ।

**ਪਰ ਕੇ ਕਰੁੱਤਾ ਹੀ ਵਰਨਾ ਸ਼ੁਰੂ ਹੋ ਜਾਵੇ–**

ਮੀਂਹ ਪਿਆ ਦੀਵਾਲੀ ।
ਜਿਹਾ ਸੁੱਤਾ ਤਿਹਾ ਹਾਲੀ।
**ਸਿੱਟਾ ਕਢੂ ਵਾਹੀ ਵਾਲੀ।**

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੦੬

ਸੰਭਾਲ
sãbāl

ਖੇਤੀ ਦੀ ਸੰਭਾਲ ਤੇ ਪਾਲਣਾ ਈ ਸਾਰਾ ਕੁਝ ਨਹੀਂ

khetī dī sā̃bā̀l te pālṇā ī sārā kúj naī̃

ਵੱਤ ਸਿਰ ਤੇ ਠੀਕ ਤਰੀਕੇ ਨਾਲ ਕਮਾਈ
wat sir te ṭhīk tarīke nāl kamāī

ਕਪਾਹ ਨਾ ਗੋਡੀ ਵਿਤੀ, ਚੁਗਣ ਆਈ ਕਪੱਤੀ
kapá nā godī witi čugaṇ āī kapattī

ਸੌ ਸੀਹਾਂ ਇਕ ਵੱਤਰ
sɔ sīhā̃ ik wattar

ਸੌ ਕਾਮਾ ਇਕ ਅਰਾਈ
sɔ kāmā ik arāī

ਗਿੱਲੀ ਵਾਹੀ ਸੁੱਕੀ ਰਾਹੀ
gillī wāhī sukkī rāhī

ਮਿਹਨਤ ਸਭ ਗਵਾਈ
ménat sáb gwāī

ਸੱਤੀਂ ਸੀਈਂ ਗਾਜਰਾਂ
sattī̃ siī̃ gājrā̃

ਸੌ ਸੀਈਂ ਕਮਾਦ
sɔ siī̃ kmād

ਬਾਰਾਂ ਸੀਆਂ ਪਾਇਕੇ
bārā̃ sīā̃ pāike

ਦੇਖ ਕਣਕ ਦਾ ਸੁਆਦ
dekh kaṇak dā suād

ਡੱਡ ਟਪੂਸੀ ਕੰਗਣੀ
ḍaḍ ṭapūsī kā̃gaṇī

ਡਾਂਗੋ ਡਾਂਗ ਕਪਾਹ
ḍā̃ḍo ḍā̃g kapá

ਲੇਫ਼ ਦੀ ਬੁੱਕਲ ਮਾਰ ਕੇ
lef dī bukkal mār ke

ਛੋਲਿਆਂ ਵਿਚ ਦੀ ਜਾਹ
čholiā̃ wič dī já

ਤਿਲ ਵਿਰਲੇ ਜੌਂ ਸੰਘਣੇ
til wirle jɔ̃ sā̃gṇe

ਵੱਟੋ ਵਟ ਕਪਾਹ
waṭṭo waṭ kapá

ਲੇਫ਼ ਦੀ ਬੁੱਕਲ ਮਾਰ ਕੇ
lef dī bukkal mār ke

ਪੈਲੀ ਵਿਚੋਂ ਜਾਹ
pɛlī wiččõ já

ਟਾਵੀਂ ਟਾਵੀਂ ਕੰਗਣੀ
ṭāwī̃ ṭāwī̃ kā̃gṇī

ਕਣਕ ਕਮਾਦੀ ਸੰਘਣੀ
kaṇk kmādī sā̃gṇī

ਡੱਡ ਟਪੂਸੀ ਬਾਜਰਾ
ḍaḍ ṭapūsī bājrā

ਤਿੱਤਰ ਤੋਰ ਜੁਆਰ
tittar tor juār

ਕਣਕ ਕਮਾਦੀ ਸੰਘਣੀ
kaṇak kamādī sə̃gṇī

ਕਦੇ ਨਾ ਆਵੇ ਹਾਰ
kade bā āwe hār

ਫ਼ਸਲ ਦੇ ਵੱਢ
fasal de wáḍ

ਸੋਹਣੀਆਂ ਫਸਲਾਂ ਰੂੜੀ ਬਿਨਾਂ ਨਹੀਂ ਹੁੰਦੀਆਂ ਭਾਵੇਂ ਬੰਦਾ ਸੌ ਰੀਝਾਂ ਛਾਂਟਦਾ
sóṇīā̃ faslā̃ rūṛī binā̃ naī̃ hũdīā̃ pàwẽ bə̃dā sɔ ríjā̃ čhā̃ṭdā

ਕਣਕ ਦੇ ਵੱਢ ਕਮਾਈ ਕੀਤੀ
kaṇak de wáḍ kmāī kītī

ਕੀਤਾ ਜੀਆਂ ਦਾ ਖੌ
kītā jīā dā khɔ

ਬਾਰੀ ਵਾਲਾ ਬਾਹਰ ਖਲੋਤਾ
bārī wālā bár kalotā

ਅੰਦਰ ਵਾਰ ਨਾ ਸੌਂ
ãdar wār nā sɔ̃

ਸਿੱਟਾ ਕਢੂ ਵਾਹੀ ਵਾਲੀ
siṭṭā káḍū wāhī wālī

ਮੋਠ ਵਿਰਲੇ, ਤਿਲ ਘਣੇ
moṭh wirale til kàṇe

ਡੱਡ ਟਪੂੱਸੀ ਜੁਆਰ
ḍaḍ ṭapūsī juār

ਗਿਠੋਂ ਉਤੇ ਬਾਜਰਾ
giṭhõ utte bājrā

ਦੁਲਾਘਾਂ ਉੱਤੇ ਬਾਰ ਕਪਾਹ
dulə́gā̃ utte bār kapá

**ਸਮ** sam

ਵਿਸ਼ੇਸ਼ਣ
ਬਰਾਬਰ, ਇਕੋ ਜਿਹਾ

**ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ**
jā kɛ dukh sukh sam kar jāpɛ

ਜਿਹੜਾ ਮਨੁਖ ਦੁਖ ਸੁਖ ਨੂੰ ਸਮ ਕਰਕੇ ਜਾਣਦਾ ਹੈ।ਦੋਹਾਂ ਨੂੰ ਇੱਕੋ ਜਿਹਾ ਸਮਝਦਾ ਹੈ, ਕਰਤਾਰ ਦੇ ਭਾਣੇ ਵਿਚ ਰਹਿੰਦਾ ਹੈ, ਉਸ ਨੂੰ ਕੋਈ ਕਸ਼ਟ ਨਹੀਂ ਹੁੰਦਾ, ਉਹ ਸਾਰਿਆਂ ਧੰਧਿਆਂ ਤੋਂ, ਸਾਰੀਆਂ ਦੁਬਿਧਾਂ ਤੋਂ ਬਚ ਕੇ ਚਲਦਾ ਹੈ।ਉਹ ਮਨੁਖ ਸਤਿਗੁਰ ਦੇ ਹੁਕਮ ਵਿਚ ਆਗਿਆਕਾਰੀ ਹੈ, ਉਸ ਨੂੰ ਕੋਈ ਚਿੰਤਾ ਨਹੀਂ ਹੁੰਦੀ।ਉਸ ਦੇ ਸਭ ਭਰਮ ਬਿਨਸ ਜਾਂਦੇ ਹਨ।ਉਸ ਨੂੰ ਜਮ ਦਾ ਡਰ ਨਹੀਂ ਰਹਿੰਦਾ।ਉਸ ਦੇ ਹਿਰਦੇ ਵਿਚ ਸਤਿਗੁਰ ਦੇ ਨਾਮ ਦਾ ਵਾਸਾ ਹੁੰਦਾ ਹੈ ਤੇ ਸਭ ਕਿਲਵਿਖ ਦੂਰ ਹੋ ਜਾਂਦੇ ਹਨ।

**ਗਉੜੀ ਮਹਲਾ ੫ ॥ ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥ ਤਾ ਕਉ ਕਾੜਾ ਕਹਾ**

**ਬਿਆਪੈ** ॥ ੧ ॥ ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ ॥ ੧ ॥ ਰਹਾਉ ॥ **ਜਾ ਕੈ ਅਚਿੰਤੁ ਵਸੈ ਮਨਿ ਆਇ ॥ ਤਾ ਕਉ ਚਿੰਤਾ ਕਤਹੂੰ ਨਾਹਿ** ॥ ੨ ॥ ਜਾ ਕੈ ਬਿਨਸਿਓ ਮਨ ਤੇ ਭਰਮਾ ॥ ਤਾ ਕੈ ਕਛੂ ਨਾਹੀ ਡਰੁ ਜਮਾ ॥ ੩ ॥ ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥ ੪ ॥ ੩੪ ॥੧੦੩ ॥

ਅ.ਗ.ਮ.੫, ੧੯੬

ਸਮ
sam

ਜਾ ਕੈ ਦੁਖੁ ਸੁਖੁ  ਸਮ ਕਰਿ ਜਾਪੈ
jā kɛ dukh sukh sam kar jāpɛ

ਤਾ ਕਉ ਕਾੜਾ ਕਹਾ ਬਿਆਪੈ
tā kɔ kāṛā kahā biāpɛ

ਜਾ ਕੈ ਅਚਿੰਤੁ ਵਸੈ ਮਨਿ ਆਇ
jā kɛ āčĩt wasɛ man āe

ਤਾ ਕਉ ਚਿੰਤਾ ਕਤਹੂੰ ਨਾਹਿ
tā kɔ čĩtā kat'hū̃ nāhe

**ਸਮ** sam

ਨਾਂਵ ਪੁਲਿੰਗ

ਬਰਾਬਰ, ਇਕੋ ਜਿਹਾ

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ**

sukh dukh donõ sam kar jānɛ

ਗੁਰਮੁਖ ਸਤਿਗੁਰ ਦੀ ਆਰਾਧਨਾ ਵਿਚ ਦੁਖ ਸੁਖ ਨੂੰ ਇੱਕੋ ਜਿਹਾ ਸਮ ਕਰ ਕੇ ਜਾਣਦਾ ਹੈ।ਕਿਸੇ ਵਿਤਕਰੇ ਵਿਚ ਨਹੀਂ ਪੈਂਦਾ।ਦੋਨੋ ਦੁਖ ਸੁਖ ਉਸ ਕਰਤਾਰ ਦੀ ਦਾਤ ਹਨ।ਉਸ ਦੇ ਭਾਣੇ ਵਿਚ ਰਹਿ ਕੇ ਗੁਰਮੁਖ ਸਭ ਮਾਣ ਤਾਣ ਛਡ ਦੇਂਦਾ ਹੈ।ਕਾਮ ਕ੍ਰੋਧ ਤੋਂ ਦੂਰ ਰਹਿੰਦਾ ਹੈ।ਹਰਖ ਸੋਗ ਤੋ ਅਤੀਤ ਹੋ ਕੇ ਸਹਿਜ ਅਵੱਸਥਾ ਵਿਚ, ਸਤਿ ਸੰਤੋਖ ਵਿਚ ਕਾਦਰ ਦੀ ਕੁਦਰਤ ਦੇ ਰਹੱਸ ਵਿਚ ਲੀਨ ਹੋ ਕੇ ਜੀਵਨ ਬਿਤਾਉਂਦਾ ਹੈ। ਉਸ ਲਈ ਉਸਤਤਿ ਨਿੰਦਿਆ ਦੋਨੋਂ ਬਰਾਬਰ ਹੁੰਦੇ ਹਨ।ਇਹਨਾਂ ਦੁਬਿਧਾ ਨੂੰ ਤਿਆਗ ਕੇ ਗੁਰਮੁਖ ਨਿਰਬਾਨ ਪਦ ਦੀ ਖੋਜ ਕਰਦਾ ਹੈ।

ਇਹ ਰਚਨਾ ਅਸਥਿਰ ਹੈ।ਇਸ ਨੇ ਬਿਨਸ ਜਾਣਾ ਹੈ।ਇਸ ਦਾ ਕੋਈ ਲੇਖਾ ਨਹੀਂ ਰਹੇਗਾ।ਕਾਮ ਕ੍ਰੋਧ ਦੇ ਵਸ ਵਿਚ ਆਇਆ ਮਨੁਖ ਦੁਬਿਧਾ ਵਿਚ ਫਸਿਆ ਰਹਿੰਦਾ ਹੈ।ਇਹ ਜਗਤ, ਇਹ ਮਾਇਆ ਇਕ ਸੁਪਨਾ ਹੈ, ਇਸ ਦੇ ਆਸਰੇ, ਇਸ ਦੇ ਆਧਾਰ ਤੇ ਕੋਈ ਸਥਿਰ ਜੀਵਨ ਨਹੀਂ ਜੀਵਿਆ ਜਾ ਸਕਦਾ।ਜੋ ਦਿਸਦਾ ਹੈ, ਜੋ ਜ਼ਾਹਿਰ ਹੈ, ਉਹ ਸਭ ਬਿਨਸ ਜਾਣਾ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥ ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ  ਦੁਰਜਨ**

ਕੀ ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ **ਸੁਖੁ ਦੁਖੁ ਦੋਨੋ ਸਮ ਕਰਿ ਜਾਨੈ** ਅਉਰੁ ਮਾਨੁ ਅਪਮਾਨਾ ॥ **ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ** ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥ ਗਉੜੀ ਮਹਲਾ ੯ ॥ ਸਾਧੋ ਰਚਨਾ ਰਾਮ ਬਨਾਈ ॥ **ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ** ॥ ੧ ॥ ਰਹਾਉ ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ **ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ** ॥ ੧ ॥ ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ ੨ ॥ ੨ ॥

ਅ.ਗ.ਮ.੯, ੨੧੯

ਸਮ
sam

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ
sukh dukh sam kar jānɛ

ਹਰਖ ਸੋਗ ਤੇ ਰਹੈ ਅਤੀਤਾ
harkh sog te rahɛ atītā

ਤਿਨਿ ਜਗਿ ਤਤੁ ਪਛਾਨਾ
tin jag tat pčhānā

ਇਕਿ ਬਿਨਸੈ ਇਕ ਅਸਥਿਰੁ ਮਾਨੈ
ik binsɛ ik asthir mānɛ

ਅਚਰਜੁ ਲਖਿਓ ਨ ਜਾਈ
a'čarj lakhio na jāī

ਝੂਠਾ ਤਨੁ ਸਾਚਾ ਕਰਿ ਮਾਨਿਓ
čū̀ṭhā tan sāčā kar mānio

ਜਿਉ ਸੁਪਨਾ ਰੈਨਾਈ
jīo supnā rɛnāī

**ਸਮਸਰਿ** samsar

ਕਿਰਿਆ ਵਿਸ਼ੇਸ਼ਣ
ਇਕਸਾਰ

**ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ**
gré ban samsar sɛ́j subāe̊

ਸਚੁ ਦੀ ਪਉੜੀ ਚੜ੍ਹ ਕੇ, ਪਰਮਾਤਮਾ ਦੇ ਸੱਚੇ ਨਾਮ ਦੀ ਆਰਾਧਨਾ ਕਰਕੇ ਗੁਰਮੁਖ ਸਚੁ ਦੇ ਘਰ ਵਿਚ ਵਾਸਾ ਕਰਦਾ ਹੈ। ਉਹ ਸਹਿਜ ਸੁਭਾਇ ਹੀ ਸਮਸਰਿ ਰਹਿੰਦਾ ਹੈ। ਇਸ ਇਕਸਾਰਤਾ, ਇਸ ਇਕਾਗਰਤਾ, ਇਸ ਧਿਆਨ ਵਿਚ ਸਭ ਨਿਯਮ ਸਿੱਧੇ ਹੋ ਜਾਂਦੇ ਹਨ। ਆਪਣੇ ਪਰਾਏ ਨਾਲ, ਸਾਰੇ ਜਗਤ ਨਾਲ, ਸਾਰੇ ਬ੍ਰਹਮੰਡ ਨਾਲ ਅਨਹਦ ਨਾਦ ਵਿਚ ਗੁਰਮੁਖ ਇਕ ਸੁਰ ਹੋ ਕੇ ਮਗਨ

ਰਹਿੰਦਾ ਹੈ।ਸਤਿਗੁਰ ਦੀ ਸੇਵਾ ਵਿਚ ਉਸ ਨੂੰ ਖਟ ਦਰਸਨ ਹੁੰਦਾ ਹੈ।ਸਰਬ ਜੋਤ ਪੂਰਨ ਭਗਵਾਨ ਨਾਲ ਮੇਲ ਹੁੰਦਾ ਹੈ।ਸਾਰੇ ਸੰਬੰਧ ਸਮਸਰਿ ਹੋ ਜਾਂਦੇ ਹਨ।ਗੁਰਮੁਖ ਸਾਰੇ ਭੇਖ ਛਡ ਕੇ ਅੰਮ੍ਰਿਤ ਨਾਮ ਚਖਦਾ ਹੈ।ਕਾਮ ਕ੍ਰੋਧ ਤੋਂ ਦੂਰ ਦੁਖ ਸੁਖ ਨੂੰ ਸਮਸਰਿ ਜਾਣਦਾ ਹੈ।ਉਸ ਦੀਆਂ ਸਾਰੀਆਂ ਦੁਬਿਧਾਂ ਦੂਰ ਹੋ ਜਾਂਦੀਆਂ ਹਨ।ਸਾਰੇ ਦੁਵੰਦ ਇਕਾਗਰਤਾ ਵਿਚ ਬਦਲ ਜਾਂਦੇ ਹਨ।ਸਾਰੇ ਬ੍ਰਹਮੰਡ ਦੀ ਤਾਰ, ਜੁਗਤ, ਵਿਉਂਤ ਕਾਦਰ ਦੇ ਆਪਣੇ ਹਥ ਹੈ।ਉਹ ਜਿਵੇਂ ਚਾਹੁੰਦਾ ਹੈ, ਉਵੇਂ ਹੀ ਹੁੰਦਾ ਹੈ।ਝੂਠ ਵਿਕਾਰ ਵਿਚ ਦੁਖ ਹੀ ਦੁਖ ਹੈ।ਭੇਖ ਵਰਨ ਵਿਚ, ਝੂਠੇ ਦਿਖਾਵੇ ਵਿਚ ਧੋਖਾ ਹੀ ਧੋਖਾ ਹੈ।ਦੁਖ ਹੈ, ਸੰਕਟ ਹੈ।ਕਲੇਸ਼ ਹੈ।ਜੋ ਉਪਜਦਾ ਹੈ ਸੋ ਬਿਨਸਦਾ ਹੈ।ਜੋ ਆਉਂਦਾ ਹੈ ਉਹ ਜਾਂਦਾ ਹੈ।ਕੇਵਲ ਪਰਮਾਤਮਾ ਦਾ ਨਾਮ ਹੀ ਅਸਥਿਰ ਹੈ।

ਆਸਾ ਮਹਲਾ ੧ ॥ **ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ** ॥ ਦੁਰਮਤਿ ਗਤੁ ਭਈ ਕੀਰਤਿ ਠਾਇ ॥ ਸਚ ਪਉੜੀ ਸਾਚਉ ਮੁਖਿ ਨਾਂਉ ॥ ਸਤਿਗੁਰੁ ਸੇਵਿ ਪਾਏ ਨਿਜ ਥਾਉ ॥ ੧ ॥ **ਮਨ ਚੂਰੇ ਖਟੁ ਦਰਸਨ ਜਾਣੁ** ॥ ਸਰਬ ਜੋਤਿ ਪੂਰਨ ਭਗਵਾਨੁ ॥ ੧ ॥ ਰਹਾਉ ॥ ਅਧਿਕ ਤਿਆਸ ਭੇਖ ਬਹੁ ਕਰੈ ॥ **ਦੁਖੁ ਬਿਖਿਆ ਸੁਖੁ ਤਨਿ ਪਰਹਰੈ** ॥ ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥ ੨ ॥ ਸਿਫਤਿ ਸਲਾਹਣੁ ਸਹਜ ਅਨੰਦ ॥ ਸਖਾ ਸੈਨੁ ਪ੍ਰੇਮੁ ਗੋਬਿੰਦ ॥ **ਆਪੇ ਕਰੇ ਆਪੇ ਬਖਸਿੰਦੁ** ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥ ੩ ॥ ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ ਖੇਹ ॥ **ਜੋ ਉਪਜੈ ਸੋ ਆਵੈ ਜਾਇ** ॥ ਨਾਨਕ ਅਸਥਿਰੁ ਨਾਮੁ ਰਜਾਇ ॥ ੪ ॥ ੧੧

ਅ.ਗ.ਮ.੧, ੩੫੧

**ਸਮਸਰਿ**

samsar

**ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ**

gré ban samsar sɛ́j subāe

**ਮਨ ਚੂਰੇ ਖਟੁ ਦਰਸਨ ਜਾਣੁ**

man čūre khaṭ darsan jāṇ

**ਦੁਖੁ ਬਿਖਿਆ ਸੁਖੁ ਤਨਿ ਪਰਹਰੈ**

dukh bikhiā sukh tan parharɛ

**ਆਪੇ ਕਰੇ ਆਪੇ ਬਖਸਿੰਦੁ**

āpe kare āpe bakhsĩd

**ਜੋ ਉਪਜੈ ਸੋ ਆਵੈ ਜਾਇ**

jo upjɛ so āwɛ jāe

**ਸਮਗ੍ਰੀ** smagrī

ਨਾਂਵ ਇਸਤਰੀਲਿੰਗ

ਸਾਮਾਨ, ਜਾਇਦਾਦ

## ਜੇਤੀ ਸਮਗ੍ਰੀ ਦੇਖਹੁ ਰੇ

jetī smagrī dekho re

ਇਸ ਸੰਸਾਰ ਦੀ ਸਮਗ੍ਰੀ, ਇਸ ਦਾ ਮਾਲ ਧਨ ਏਥੇ ਹੀ ਰਹਿ ਜਾਣਾ ਹੈ।ਲੋਭ ਮੋਹ ਵਿਚ ਗ੍ਰਸਿਆ ਪ੍ਰਾਣੀ ਇਹ ਭੁਲ ਜਾਂਦਾ ਹੈ ਕਿ ਨਾ ਤਾਂ ਇਸ ਮਾਇਆ ਦਾ ਕੋਈ ਲਾਭ ਇਸ ਸੰਸਾਰ ਵਿਚ ਹੀ ਹੋਣਾ ਹੈ ਤੇ ਨਾ ਹੀ ਅਗਲੇ ਵਿਚ।ਇਕ ਅਕਾਲ ਪੁਰਖ ਦੀ ਆਰਧਨਾ ਹੀ ਬੰਦੇ ਦਾ ਆਰ ਪਾਰ ਸਵਾਰ ਸਕਦੀ ਹੈ।ਆਪਣੇ ਪ੍ਰੀਤਮ, ਕਰਤਾਰ ਦੀ ਪ੍ਰੀਤ ਵਿਚ ਹੀ, ਉਸ ਦੀ ਰੇਨ ਵਿਚ ਹੀ, ਉਸ ਦੀ ਪ੍ਰੇਮਕਾ ਹੋਣ ਵਿਚ ਹੀ ਸਚੁ ਹੈ।ਇਸ ਸੰਸਾਰ ਦੀ ਸਮਗ੍ਰੀ, ਇਸ ਦਾ ਲੋਭ ਮੋਹ ਇਸ ਦਾ ਕੂੜ ਹੈ।ਇਹ ਦੁਵੰਦ ਸਚੁ / ਕੂੜ ਦਾ ਹੈ।ਸਤਿ / ਅਸਤਿ ਦਾ ਹੈ।ਅਕਾਲ / ਕਾਲ ਦਾ ਹੈ।ਅਕਾਲ ਪੁਰਖ ਦੀ ਆਰਾਧਨਾ ਵਿਚ ਸਚੁ ਤੇ ਸੰਜਮ ਹੈ।ਲੋਭ ਮੋਹ ਤੋਂ ਛੁਟਕਾਰਾ ਹੈ।ਕਾਦਰ ਦਾ ਪਿਆਰ, ਕਾਦਰ ਦਾ ਜਪ ਕਾਦਰ ਦੀ ਕੁਦਰਤ ਦਾ ਰਹੱਸ ਦਸਦਾ ਹੈ।ਇਸ ਰਹੱਸ ਵਿਚ ਲੋਭ ਮੋਹ ਅਭਿਮਾਨ ਦੂਰ ਹੋ ਜਾਂਦੇ ਹਨ।ਸਚੁ ਦੇ ਰਾਹ ਤੇ ਚਾਨਣ ਹੁੰਦਾ ਹੈ।ਇਸ ਸੰਸਾਰ ਦੀ ਸਮਗ੍ਰੀ ਦੇ ਲੋਭ ਦਾ ਅੰਧਕਾਰ ਬਦਲ ਕੇ ਸੰਜਮ ਦਾ ਪਰਗਾਸ ਹੁੰਦਾ ਹੈ।ਕਰਤਾਰ ਦੀ ਸੇਵਾ ਵਿਚ, ਉਸ ਦੇ ਨਾਮ ਦੀ ਲਗਨ ਵਿਚ ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ।ਸਤਿਗੁਰ ਦੀ ਬਾਣੀ ਵਿਚ, ਗੁਰ ਸ਼ਬਦਿ ਵਿਚ ਸਤਿ / ਅਸਤਿ ਦਾ ਨਿਖੇੜਾ ਹੁੰਦਾ ਹੈ।ਇਸ ਸੰਸਾਰ ਦੀ ਸਮਗ੍ਰੀ ਦਾ ਕੂੜ ਸਾਹਮਣੇ ਆ ਜਾਂਦਾ ਹੈ।ਕਾਦਰ ਦੀ ਕੁਦਰਤ ਦਾ ਸਚੁ ਉਜਾਗਰ ਹੁੰਦਾ ਹੈ।ਗੁਰਮੁਖ, ਕਰਤਾਰ ਦਾ ਸੇਵਕ, ਗੁਰ ਸ਼ਬਦਿ ਦੇ ਆਸਰੇ ਇਸ ਭਵਜਲ ਨੂੰ ਪਾਰ ਕਰ ਲੈਂਦਾ ਹੈ।

ਸੋਰਠਿ ਮਃ ੫ ॥ **ਜੇਤੀ ਸਮਗ੍ਰੀ ਦੇਖਹੁ ਰੇ** ਨਰ ਤੇਤੀ ਹੀ ਛਡਿ ਜਾਨੀ ॥ ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥ **ਪਿਆਰੇ ਤੂ ਮੇਰੋ ਸੁਖਦਾਤਾ** ॥ ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥ **ਕਾਮ ਕ੍ਰੋਧ ਲੋਭ ਮੋਹ ਅਭਿਮਾਨਾ** ਤਾ ਮਹਿ ਸੁਖੁ ਨਹੀ ਪਾਈਐ ॥ ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥ **ਘਾਲ ਨ ਭਾਨੈ ਅੰਤਰ ਬਿਧਿ ਜਾਨੈ** ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ **ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ** ॥੩॥ ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥ **ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ** ਨਾਨਕ ਪ੍ਰਾਨ ਅਧਾਰਾ ॥੪॥੯॥੨੦॥

ਅ.ਗ.ਮ.ਪ, ੬੧੪

**ਸਮਗ੍ਰੀ**

smagrī

ਜੇਤੀ ਸਮਗ੍ਰੀ ਦੇਖਹੁ ਰੇ

jetī smagrī dekho re

ਪਿਆਰੇ ਤੂ ਮੇਰੋ ਸੁਖਦਾਤਾ
piāre tū mero sukhdātā

ਕਾਮ ਕ੍ਰੋਧ ਲੋਭ ਮੋਹ ਅਭਿਮਾਨਾ
kām kród lób mó ábimānā

ਘਾਲ ਨ ਭਾਨੈ ਅੰਤਰ ਬਿਧਿ ਜਾਨੈ
kā̀l na pā̀nɛ ãtar bíd jānɛ

ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ
eho manūā akāl mūrat gurdewā

ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ
nām wartaṇ nāmo wālewā nām

**ਸਮਝ** sámj

ਨਾਂਵ ਇਸਤਰੀਲਿੰਗ
ਸੂਝ, ਸਿਆਣਪ

**ਆਪਣੇ ਆਪ ਨੂੰ ਸਮਝ ਪਿਆਰੇ**
āpṇe āp nū sámj piāre

ਸਭ ਤੋਂ ਵੱਡੀ ਬੰਦਗੀ, ਸਭ ਤੋਂ ਵੱਡੀ ਭਗਤੀ ਆਪਣੇ ਆਪ ਨੂੰ ਸਮਝਣਾ ਹੈ। ਫਕੀਰ ਆਪਣੇ ਅੰਦਰ ਝਾਤੀ ਮਾਰਦਾ ਹੈ। ਆਪਣੇ ਪਿਆਰੇ ਦੀ ਰੂਹਾਨੀ ਸੂਰਤ ਦੇਖਦਾ ਹੈ। ਉਸ ਨੂੰ ਹੋਰ ਕਿਸੇ ਉਪਾਉ ਦੀ ਲੋੜ ਨਹੀਂ ਰਹਿੰਦੀ। ਮੰਦਰਾਂ ਮਸਜਦਾਂ ਦੀਆਂ ਰਹੁ ਰੀਤਾਂ ਦਾ ਫਕੀਰ ਨੂੰ ਕੋਈ ਫਿਕਰ ਨਹੀਂ ਹੁੰਦਾ। ਉਸ ਦਾ ਮੰਦਰ, ਉਸ ਦੀ ਮਸਜਦ ਉਸ ਦੇ ਦਿਲ ਵਿਚ ਹੁੰਦੀ ਹੈ। ਉਹ ਅੰਤਰ ਧਿਆਨ ਹੋ ਕੇ ਆਪਣੇ ਆਪ ਨੂੰ ਸਮਝਦਾ ਹੈ। ਇਸ ਰੂਹਾਨੀ ਸਮਝ, ਸਿਆਣਪ ਦੇ ਆਸਰੇ ਉਹ ਇਸ ਭਵਜਲ ਸਾਗਰ ਨੂੰ ਪਾਰ ਕਰ ਲੈਂਦਾ ਹੈ। ਇਸ ਦੁਨੀਆਂ ਦੀਆਂ ਲਕੀਰਾਂ, ਹੱਦਾਂ ਉਸ ਨੂੰ ਇਸ਼ਕ ਦੇ ਰਾਹ ਤੋਂ ਨਹੀਂ ਰੋਕ ਸਕਦੀਆਂ। ਉਸ ਨੂੰ ਸਾਰੇ ਸਿਆਣੇ ਇਹੋ ਹੀ ਸੇਧ ਦੇਂਦੇ ਹਨ ਕਿ ਇਸ਼ਕ ਦੇ ਰਾਹ ਵਿਚ ਸਾਬਤ ਰਹਿਣਾ ਹੀ ਰੱਬ ਦਾ ਰਾਹ ਹੈ। ਇਹੋ ਅਸਲ ਬੰਦਗੀ ਹੈ। ਇਹੋ ਅਸਲ ਸਮਝ ਹੈ। ਜਿਹੜੇ ਇਸ ਇਲਾਹੀ ਸਮਝ ਤੋਂ ਵਾਂਝੇ ਰਹਿ ਜਾਂਦੇ ਹਨ, ਉਹਨਾਂ ਨੂੰ ਕਦੀ ਵੀ ਨਜਾਤ ਨਹੀਂ ਮਿਲ ਸਕਦੀ। ਉਹਨਾਂ ਦੀ ਕਦੀ ਵੀ ਮੁਕਤੀ ਨਹੀਂ ਹੁੰਦੀ।

**ਆਪਣੇ ਆਪ ਨੂੰ ਸਮਝ ਪਹਿਲੇ,**
ਕਿਸ ਵਾਸਤੇ ਹੈ ਤੇਰਾ ਰੂਪ ਪਿਆਰੇ।
ਬਾਝ ਆਪਣੇ ਆਪ ਦੇ ਸਹੀ ਕੀਤੇ,
**ਰਹਿਓਂ ਵਿਚ ਦਸੌਰੀ ਦੇ ਦੁਖ ਭਾਰੇ।**
**ਹੋਰ ਲੱਖ ਉਪਾਓ ਨਾ ਸੁਖ ਹੋਵੇ,**
**ਪੁਛ ਵੇਖ ਸਿਆਣੇ ਨੇ ਜਗ ਸਾਰੇ।**
ਸੁਖ ਰੂਪ ਅਖੰਡ ਚੇਤਨ ਹੈਂ ਤੂੰ,
ਬੁੱਲ੍ਹਾ ਸ਼ਾਹ ਪੁਕਾਰਦੇ ਵੇਦ ਚਾਰੇ।

ਬੁਲ੍ਹਾ ਸ਼ਾਹ, ਸੀਹਰਫੀ, ੪੨

ਸਮਝ
sámj

ਆਪਣੇ ਆਪ ਨੂੰ ਸਮਝ ਪਹਿਲੇ
āpṇe āp nū sámj pɛ́le

ਰਹਿਓਂ ਵਿਚ ਦਸੌਰੀ ਦੇ ਦੁਖ ਭਾਰੇ
rɛ́õ vič dsɔrī de dukh pā̀re

ਹੋਰ ਲਖ ਉਪਾਓ ਨਾ ਸੁਖ ਹੋਵੇ
hor lakh upāo nā sukh howe

ਪੁਛ ਵੇਖ ਸਿਆਣੇ ਨੇ ਜਗ ਸਾਰੇ
puč̌h wekh siāṇe ne jag sāre

**ਸਮਝ** sámj

ਕਿਰਿਆ ਵਿਸ਼ੇਸ਼ਣ, ਨਾਂਵ, ਇਸਤਰੀਲਿੰਗ
ਸੂਝ ਬੂਝ, ਏਸ ਤੇ ਓਸ ਦੁਨੀ ਦਾ ਗਿਆਨ

**ਕਦੀ ਸਮਝ ਨਿਦਾਨਾਂ**
kadī samáj nidānā̃

ਇਹ ਵੇਲਾ ਹੈ ਜਦੋਂ ਬੰਦਾ ਆਪਣੇ ਆਪ ਨੂੰ, ਆਪਣੇ ਖੁਦਾ ਨੂੰ ਸਮਝ ਸਕਦਾ ਹੈ। ਗ਼ਾਫਲ ਹੋਇਆ ਬੰਦਾ ਇਸ ਦੁਨੀਆਂ ਦੇ ਕੰਮਾਂ ਵਿਚ ਰੁਝਿਆ ਰਹਿੰਦਾ ਹੈ ਤੇ ਇਹ ਨਹੀਂ ਸਮਝਦਾ ਕਿ ਜਲਦੀ ਹੀ ਇਹ ਵੇਲਾ ਖੁੰਝ ਜਾਏਗਾ। ਫਿਰ ਕੋਈ ਸਾਥੀ, ਬੇਲੀ ਨਹੀਂ ਰਹਿਣਾ। ਕੋਈ ਅਕਲ ਕੰਮ ਨਹੀਂ ਆਉਣੀ। ਉਹ ਖੁਦਾ ਆਪ ਹੀ ਬੰਦਿਆਂ ਨੂੰ ਜੀਵਾਲਦਾ ਹੈ ਤੇ ਆਪ ਹੀ ਮਾਰਦਾ ਹੈ। ਉਸ ਦੇ ਹੁਕਮ ਵਿਚ ਸਾਰਾ ਸੰਸਾਰ ਆਪਣੇ ਕਾਰੇ ਲੱਗਿਆ ਹੋਇਆ ਹੈ। ਇਸ ਕਾਇਨਾਤ ਦੇ ਸਭ ਪ੍ਰਬੰਧ ਉਸ ਦੇ ਹਥ ਹਨ। ਅਜ਼ਰਾਈਲ, ਮੌਤ ਦਾ ਫਰਿਸ਼ਤਾ ਤਾਂ ਇਕ ਬਹਾਨਾ ਹੈ। ਜੋ ਰਬ ਕਰਦਾ ਹੈ, ਉਹੀ ਹੁੰਦਾ ਹੈ। ਉਸ ਦੇ ਹੁਕਮ ਬਿਨਾਂ ਏਥੇ ਇਕ ਪੱਤਾ ਨਹੀਂ ਹਿਲ ਸਕਦਾ। ਉਸ ਦੇ ਹੁਕਮ ਬਿਨਾਂ ਨਾ ਕੋਈ ਉਪਜਦਾ ਹੈ, ਨਾ ਕੋਈ ਬਿਨਸਦਾ ਹੈ। ਸਭ ਕਰਮ ਕੁਕਰਮ ਉਸ ਦੇ ਹਥ ਹਨ। ਬੰਦਾ ਆਪਣੀ ਸਮਝ ਨਾਲ ਇਸ ਕਾਇਨਾਤ ਦਾ ਰਹੱਸ, ਇਸ ਦੀ ਜੁਗਤ ਨਹੀਂ ਸਮਝ ਸਕਦਾ। ਜਦੋਂ ਆਖਰੀ ਵੇਲਾ ਆਉਂਦਾ ਹੈ, ਬੰਦਾ ਉਠ ਜਾਂਦਾ ਹੈ। ਇਸ ਦੁਨੀਆਂ ਤੋਂ ਰੁਖਸਤ ਹੋ ਜਾਂਦਾ ਹੈ।

**ਕਦੀ ਸਮਝ ਨਿਦਾਨਾਂ,**
ਘਰਿ ਕਿੱਥੇ ਈ ਸਮਝ ਨਿਦਾਨਾ॥
**ਆਪਿ ਕਮੀਨਾ ਤੇਰੀ ਅਕਲ ਕਮੀਨੀ,**
**ਕਉਣ ਕਹੈ ਤੂੰ ਦਾਨਾ॥**
ਇਨ੍ਹੀਂ ਰਾਹੀਂ ਜਾਂਦੇ ਡਿਠੜੇ,
ਮੀਰ ਮਲਕੁ ਸੁਲਤਾਨਾ॥
**ਆਪੇ ਮਾਰੇ ਤੇ ਆਪ ਜੀਵਾਲੇ,**
ਅਜ਼ਰਾਈਲਿ ਬਹਾਨਾ॥
ਕਹੈ ਹੁਸੈਨ ਫ਼ਕੀਰ ਸਾਈਂ ਦਾ,
**ਬਿਨ ਮਸਲਤਿ ਉਠ ਜਾਣਾ॥**

ਸ਼ਾਹ ਹੁਸੈਨ, ੭੮

ਸਮਝ
sámj

ਕਦੀ ਸਮਝ ਨਿਦਾਨਾਂ
kadī sámj nidānā̃

ਆਪਿ ਕਮੀਨਾ ਤੇਰੀ ਅਕਲ ਕਮੀਨੀ
āp kmīnā terī akal kmīnī

ਕਉਣ ਕਹੈ ਤੂੰ ਦਾਨਾ
kɔṇ kahɛ tū̃ dānā

ਆਪੇ ਮਾਰੇ ਤੇ ਆਪ ਜੀਵਾਲੇ
āpe māre te āp jīwāle

ਬਿਨ ਮਸਲਤਿ ਉਠ ਜਾਣਾ
bin maslat uṭh jāṇā

**ਸਮਝਣਾ** sámjnā

ਕਿਰਿਆ
ਮੰਨਣਾ, ਸਵੀਕਾਰਨਾ

**ਹਰ ਕਿਸੇ ਨੂੰ ਸਮਝਣਾ ਭੈਣ ਮਾਈ**
har kise nū sámjnā pὲṇ māī

ਗੁਰੂ ਗੋਰਖ ਨਾਥ ਪੂਰਨ ਤੇ ਪ੍ਰਸੰਨ ਹੁੰਦਾ ਹੈ। ਉਸ ਨੂੰ ਥਾਪਣਾ ਦੇ ਕੇ, ਲੋਟਾ ਹੱਥ ਫੜਾਅ ਕੇ ਯੋਗੀ ਬਣਾ ਦੇਂਦਾ ਹੈ। ਯੋਗ ਦੇ ਨਿਯਮ ਦਸਦਾ ਹੈ। ਹਰ ਤੀਵੀਂ ਨੂੰ ਮਾਂ ਭੈਣ ਸਮਝਣਾ ਹੈ। ਮਾਂ ਭੈਣ ਵਾਂਗ ਮਿਲਣਾ ਹੈ, ਸਤਿਕਾਰ ਅਤੇ ਆਦਰ ਨਾਲ। ਸਭ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤਿਆਗਣੇ ਹਨ। ਇਹ ਗੁਰੂ ਗੋਰਖ ਨਾਥ ਦੇ ਯੋਗ ਦਾ ਮਤਿ ਹੈ। ਸਾਰੇ ਮੁਲਖ ਵਿਚ, ਸਾਰੇ ਜਗ ਵਿਚ ਸਹਿਜ ਤੇ ਸੰਜਮ ਨਾਲ ਫਿਰਨਾ ਹੈ। ਯੋਗ ਦੇ ਉੱਚੇ ਤੇ ਸੁੱਚੇ ਧਰਮ ਦੀ ਲਾਜ ਰਖਣੀ ਹੈ। ਇਹ ਯੋਗ ਮਹਾਨ ਗੁਰੂ ਗੋਰਖ ਨਾਥ ਦਾ ਹੈ। ਇਸ ਨੂੰ ਕੋਈ ਦਾਗ਼ ਨਹੀਂ ਲੱਗਣਾ ਚਾਹੀਦਾ। ਇਸ ਦਾ ਸਤਿਕਾਰ, ਇਸ ਦਾ ਆਚਾਰ ਹੁਣ ਪੂਰਨ ਯੋਗੀ ਦੇ ਹਥ ਹੈ। ਗੁਰੂ ਗੋਰਖ ਨਾਥ ਦੀ ਥਾਪਣਾ ਨਾਲ ਪਾਰਬ੍ਰਹਮ ਦੀ ਕਿਰਪਾ ਹੋਈ ਹੈ। ਪੂਰਨ ਨੂੰ ਯੋਗ ਮਿਲਿਆ ਹੈ। ਹੁਣ ਇਸ ਦੇ ਨਿਯਮਾਂ ਦੀ ਪਾਲਣਾ ਕਰਨੀ ਉਸ ਦਾ ਧਰਮ ਹੈ ਤੇ ਸਭ ਤੋਂ ਵੱਡਾ ਧਰਮ ਸਭ ਤੀਵੀਆਂ ਨੂੰ ਮਾਂ ਭੈਣ ਸਮਝਣਾ ਹੈ।

ਸਾਹਿਬ ਦਾ ਨਾਮ ਧਿਆਇ ਕੇ ਜੀ,
**ਪੂਰਨ ਆਖਦਾ ਹੁਕਮ ਦੀ ਟਹਿਲ ਕਾਈ।**
ਗੁਰੂ ਨਾਥ ਫੜਾਇ ਕੇ ਹੱਥ ਲੋਟਾ**,**
**ਥਾਪੀ ਪੁਸ਼ਤ ਪਨਾਹ ਦੀ ਮਗਰ ਲਾਈ।**
ਗੁਰੂ ਆਖਦਾ ਬੱਚਾ ਜੀ ਮਤ ਸਾਡੀ,
**ਹਰ ਕਿਸੇ ਨੂੰ ਸਮਝਣਾ ਭੈਣ ਮਾਈ।**
ਕਾਦਰਯਾਰ ਸੰਮਾਲ ਕੇ ਮੁਲਖ ਫਿਰਨਾ,
**ਮਤਿ ਦਾਗੁ ਨਾ ਸੂਰਤਿ ਨੂੰ ਲਗ ਜਾਈ।**

ਕਾਦਰ ਯਾਰ, ਸੀਹਰਫੀ, ੧੫੭

ਸਮਝਣਾ
sámjnā

ਪੂਰਨ ਆਖਦਾ ਹੁਕਮ ਦੀ ਟਹਿਲ ਕਾਈ
pūran ākhdā hukam dī ṭέl kāī

ਥਾਪੀ ਪੁਸ਼ਤ ਪਨਾਹ ਦੀ ਮਗਰ ਲਾਈ
thāpī pusṭ paná dī magar lāī

ਹਰ ਕਿਸੇ ਨੂੰ ਸਮਝਨਾ ਭੈਣ ਮਾਈ
har kise nū sámjnā pɛṇ māī

ਮਤਿ ਦਾਗੁ ਨਾ ਸੂਰਤਿ ਨੂੰ ਲਗ ਜਾਈ
mat dāg nā sūrat nū lag jāī

**ਸਮਤੁ** smat

ਨਾਂਵ ਪੁਲਿੰਗ

ਇਕੋ ਜਿਹਾ

**ਜਿਸ ਨੋ ਸਮਤੁ ਸਭੁ ਕੋਇ**

jis no smat sáb koe

ਸਤਿਗੁਰੂ ਦੀ ਨਜ਼ਰ ਵਿਚ ਸਭ ਸਮਤੁ ਹਨ, ਸਭ ਇੱਕੋ ਜਿਹੇ ਹਨ, ਕਿਸੇ ਵਿਚ ਕੋਈ ਭੇਦ ਨਹੀਂ। ਸਾਰਾ ਜਗਤ, ਸਾਰੇ ਮਨੁਖ, ਸਾਰੇ ਜੀਵ ਓਸੇ ਕਰਤਾਰ ਦੀ ਕੁਦਰਤ ਹਨ, ਉਸ ਦੇ ਆਸਰੇ ਜੀਊਂਦੇ ਹਨ, ਉਸ ਦੇ ਹੁਕਮ ਵਿਚ ਆਉਂਦੇ ਜਾਂਦੇ ਹਨ, ਉਸ ਦੀ ਦੈਵੀ ਦ੍ਰਿਸ਼ਟਿ ਵਿਚ ਅੰਮ੍ਰਿਤ ਪੀਂਦੇ ਹਨ, ਉੱਤਮ ਪਦ ਪਾਉਂਦੇ ਹਨ। ਉਹ ਗੁਰਮੁਖ ਹਨ, ਕਰਤਾਰ ਦੇ ਭਾਣੇ ਵਿਚ ਰਹਿ ਕੇ ਸਤਿ ਸੰਤੋਖ ਦਾ ਜੀਵਨ ਜੀਊਂਦੇ ਹਨ।

ਮਨਮੁਖ ਹਉਮੇ ਵਿਚ, ਮਾਇਆ ਵਿਚ ਜਕੜੇ ਰਹਿੰਦੇ ਹਨ। ਗੁਰ ਸ਼ਬਦ ਤੇ ਵਿਚਾਰ ਨਹੀਂ ਕਰਦੇ, ਕੁਰਾਹੇ ਪੈ ਕੇ ਖੁਆਰ ਹੁੰਦੇ ਹਨ। ਗੁਰਮੁਖ ਤੇ ਕਰਤਾਰ ਦੀ ਕਿਰਪਾ ਹੁੰਦੀ ਹੈ, ਹਉਮੇ ਦੀ ਮੈਲ ਉਤਰ ਜਾਂਦੀ ਹੈ। ਉਹ ਆਪਣੇ ਸਿਰਜਣਹਾਰ ਦੇ ਅਨਹਦ ਨਾਦ ਵਿਚ ਸੁਰਤਿ ਲਾਉਂਦਾ ਹੈ ਤੇ ਸੱਚੇ ਸਾਹਿਬ ਦੀ ਸੱਚੀ ਤੇ ਸੁੱਚੀ ਕੁਦਰਤ ਵਿਚ ਸਮਾਅ ਜਾਂਦਾ ਹੈ। ਗੁਰਸ਼ਬਦ ਦੀ ਸੋਝੀ ਨਾਲ ਗੁਰ ਨਾਮ ਨੂੰ ਧਿਆ ਕੇ ਵਡਿਆਈ ਪਾਉਂਦਾ ਹੈ।

ਸਲੋਕ ਮਃ ੪ ॥ ਸਤਿਗੁਰੁ ਪੁਰਖੁ ਦਇਆਲੁ ਹੈ **ਜਿਸ ਨੋ ਸਮਤੁ ਸਭੁ ਕੋਇ ॥ ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ** ॥ ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥ ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥ ੧ ॥ ਮਃ ੪ ॥ **ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ** ॥ ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ ॥ ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥ ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥ ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥ ੨ ॥ ਪਉੜੀ ॥ **ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ** ॥ ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥ ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ

ਪਾਇਦਾ ਸਚਿ ਨਾਮਿ ਸਮਾਈ ॥ ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥ ੧ ॥
ਅ.ਗ.ਮ.੪,੩੦੦

**ਸਮਤੁ**
smat

**ਜਿਸ ਨੋ ਸਮਤੁ ਸਭੁ ਕੋਇ**
jis no smat sáb koe

**ਏਕ ਦ੍ਰਿਸਟਿ ਕਰਿ ਦੇਖਦਾ**
ek drisṭ kar dekhdā

**ਮਨ ਭਾਵਨੀ ਤੇ ਸਿਧਿ ਹੋਇ**
man pā̀wnī te síd hoe

**ਹਉਮੈ ਮਾਇਆ ਸਭ ਬਿਖੁ ਹੈ**
hɔmɛ māiā sáb bikh hɛ

**ਨਿਤ ਜਗਿ ਤੋਟਾ ਸੰਸਾਰਿ**
nit jag toṭā sãsār

**ਤੂ ਸਚਾ ਸਾਹਿਬੁ ਸਚੁ ਹੈ**
tū saččā sāhib sač hɛ

**ਸਚੁ ਸਚਾ ਗੋਸਾਈ**
sač saččā gosāī

**ਸਮਰਥ** samrath

ਵਿਸ਼ੇਸ਼ਣ
ਸਰਬ ਸ਼ਕਤੀਮਾਨ, ਬਾਅਖਤਿਆਰ, ਕੰਮ ਕਰ ਸਕਣ ਯੋਗ

**ਸਭ ਦਿਨ ਕੇ ਸਮਰਥ**
sáb din ke samrath

ਵਾਹਿਗੁਰੂ ਦਾ ਸੇਵਕ ਅਰਦਾਸ ਕਰਦਾ ਹੈ ਕਿ ਉਹ ਇਸ ਸਮਰਥ, ਇਸ ਲਾਇਕ ਹੋਵੇ ਕਿ ਆਪਣੇ ਕਰਤਾਰ, ਹਰੀ, ਬੀਠਲ ਦਾ ਜਸ ਗਾਵੇ। ਕਾਦਰ ਆਪ ਸਰਬ ਕਲਾ ਸਮਰਥ ਹੈ। ਉਹ ਬੀਠਲ ਵੀ ਹੈ। ਥੁਹੜੇ ਜਿਹੇ ਥਾਂ ਵਿਚ ਵੀ ਸਮਾਅ ਜਾਂਦਾ ਹੈ ਤੇ ਉਸ ਦਾ ਕੋਈ ਅੰਤ ਪਾਰਾਵਾਰ ਵੀ ਨਹੀਂ। ਸਭ ਸਾਧੂ, ਸੰਤ, ਭਗਤ ਉਸ ਕਰਤਾਰ ਦੀ ਕੁਦਰਤ ਦੀ ਜੁਗਤ ਨੂੰ ਸਮਝਣ ਦਾ ਯਤਨ ਕਰਦੇ ਹਨ। ਉਸ ਦੇ ਹੁਕਮ ਵਿਚ, ਉਸ ਦੇ ਅਦੁੱਤੀ ਪਰਬੰਧ ਵਿਚ ਰਹਿ ਕੇ ਸਚ ਤੇ ਸੰਜਮ ਦਾ ਜੀਵਨ ਜੀਉਂਦੇ ਹਨ। ਉਸ ਅਨੰਤ ਕਰਤਾਰ ਦੀ ਕੁਦਰਤ ਦੇ ਸੰਜਮ ਦਾ ਅਨੁਭਵ ਸਭ ਤੋਂ ਵੱਡੀ ਆਰਾਧਨਾ ਹੈ। ਸਿੱਧਾਂ ਨੂੰ, ਭਗਤਾਂ ਨੂੰ, ਗੁਰਮੁਖਾਂ ਨੂੰ ਇਸ ਅਨੁਭਵ ਰਾਹੀਂ ਕਾਦਰ ਦੇ ਸਚ ਦਾ ਪਤਾ ਲਗਦਾ ਹੈ। ਉਹ ਇਸ ਸਚ ਦੇ ਪੂਰਨਿਆਂ ਤੇ ਚਲਦੇ ਹਨ। ਉਸ ਦੇ ਰਹਸ ਦਾ ਅਨੁਭਵ ਕਰਦੇ ਹਨ। ਸਭ ਤੋਂ ਉੱਤਮ ਭਗਤੀ, ਆਰਾਧਨਾ ਕਰਤਾਰ ਦੀ ਕੁਦਰਤ ਦੇ ਰਹਸ, ਉਸ ਦੇ ਸੰਜਮ ਨਾਲ ਜੁੜਨਾ ਹੈ। ਜਿਹੜੇ ਭਗਤ, ਗੁਰਮੁਖ ਆਪਣੇ ਕਰਤਾਰ ਦੇ ਇਸ ਸੰਜਮ ਨਾਲ ਇਕਸੁਰ ਹੋ ਜਾਂਦੇ ਹਨ, ਕਰਤਾਰ ਉਹਨਾਂ ਦੀ ਬਾਂਹ ਫੜਦਾ ਹੈ। ਉਹਨਾਂ ਦੇ ਸਹਾਈ ਹੁੰਦਾ ਹੈ। ਕਾਦਰ ਆਪਣੀ ਕੁਦਰਤ ਵਿਚ ਸਮਾਇਆ ਹੋਇਆ ਵੀ ਹੈ ਤੇ ਇਸ ਤੋਂ ਨਿਵੇਕਲਾ ਵੀ। ਉਸ ਦਾ ਆਦਿ ਅੰਤ ਕੋਈ ਨਹੀਂ। ਉਸ ਦਾ ਆਕਾਰ ਵੀ ਹੈ। ਉਹ

ਨਿਰਆਕਾਰ ਵੀ ਹੈ।ਉਹ ਨਿਰੰਕਾਰ ਹੈ।ਉਹ ਕਰਤਾਰ ਹੈ।ਉਹ ਆਪ ਕਰਤਾ ਪੁਰਖ ਹੈ।ਉਹ ਆਪ ਹੀ ਇਸ ਸਿਰਿਸ਼ਟੀ ਨੂੰ ਸਾਜਦਾ ਹੈ, ਆਪ ਹੀ ਇਸ ਦਾ ਖੰਡਣ ਕਰਦਾ ਹੈ।ਸੰਤ, ਭਗਤ ਇਸ ਦੇ ਰਹਸ, ਇਸ ਦੇ ਸਚ ਦੀ ਆਰਾਧਣਾ ਵਿਚ ਆਪਣਾ ਜੀਵਨ ਬਿਤਾਉਂਦੇ ਹਨ।ਇਸ ਸਚ ਤੇ ਇਸ ਸੰਜਮ ਦੇ ਅਨੁਭਵ ਲਈ ਉਹ ਸਭ ਕੁਝ ਤਿਆਗ ਦੇਂਦੇ ਹਨ।ਦੁਨੀਆ ਦੀ ਦੁਨੀਆਦਾਰੀ ਤੋਂ ਦੂਰ ਨਿਰੰਕਾਰ ਦੀ ਕੁਦਰਤ ਵਿਚ ਇਕਸੁਰ ਹੋਣ ਦਾ ਯਤਨ ਹੀ ਉਹਨਾਂ ਦਾ ਜੀਵਨ ਹੈ, ਉਹਨਾਂ ਦੀ ਭਗਤੀ ਹੈ।ਇਸ ਭਗਤੀ ਦੀ ਸਮਰਥਾ ਵਾਸਤੇ ਕਰਤਾਰ ਅੱਗੇ ਅਰਦਾਸ ਕਰਦੇ ਹਨ।

**ਸਭ ਦਿਨ ਕੇ ਸਮਰਥ** ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥ **ਗਾਵਨ ਭਾਵਨ ਸੰਤਨ ਤੋਰੈ** ਚਰਨ ਉਵਾ ਕੈ ਪਾਉ ॥੧॥ ਰਹਾਉ ॥ **ਜਾਸਨ ਬਾਸਨ ਸਹਜ ਕੇਲ ਕਰੁਣਾ** ਮੈ ਏਕ ਅਨੰਤ ਅਨੂਪੈ ਠਾਉ ॥੧॥ **ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ** ਸ੍ਰਬ ਨਾਥ ਅਨੇਕੈ ਨਾਉ ॥ **ਦਇਆ ਮਇਆ ਕਿਰਪਾ ਨਾਨਕ** ਕਉ ਸੁਨਿ ਸੁਨਿ ਜਸੁ ਜੀਵਾਉ ॥੨॥੧॥੩੮॥ ੬॥੪੪॥

ਅ.ਗ.ਮ.ਪ, ਪ੩੬

**ਸਮਰਥ**
samrath

**ਸਭ ਦਿਨ ਕੇ ਸਮਰਥ**
sáb din ke samrath

**ਗਾਵਨ ਭਾਵਨ ਸੰਤਨ ਤੋਰੈ**
gāwan pȁwan sãtan torɛ

**ਜਾਸਨ ਬਾਸਨ ਸਹਜ ਕੇਲ ਕਰੁਣਾ**
jāsan bāsn sɛ́j kel kruṇā

**ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ**
ríd síd níd kar tal jagjīwan

**ਦਇਆ ਮਇਆ ਕਿਰਪਾ ਨਾਨਕ**
dɛā mɛā kirpā nānak

**ਸਮਰਥਾ** samratthā

ਨਾਂਵ ਇਸਤਰੀਲਿੰਗ
ਯੋਗਤਾ, ਤਾਕਤ, ਸ਼ਕਤੀ

**ਪ੍ਰਭ ਕਰਣ ਕਾਰਣ ਸਮਰਥਾ ਰਾਮ**
práb karṇ kāraṇ samratthā rām

ਪ੍ਰਭੂ ਕਰਣ ਕਰਾਵਣਹਾਰ ਹੈ।ਸਾਰਾ ਜਗਤ, ਸਾਰਾ ਬ੍ਰਹਮੰਡ ਉਸ ਨੇ ਉਪਜਾਇਆ ਹੈ।ਉਹ ਹੀ ਥਾਪਦਾ ਹੈ।ਉਹ ਹੀ ਉਥਾਪਦਾ ਹੈ।ਉਹ ਕਰਣ ਕਾਰਣ ਸਮਰਥ ਹੈ।ਓਸੇ ਦੀ ਹੀ ਸ਼ਕਤੀ ਨਾਲ ਸਾਰੇ ਜੀਵ ਜੰਤ ਇਸ ਸੰਸਾਰ ਵਿਚ ਆਉਦੇ ਹਨ ਤੇ ਓਸੇ ਦੇ ਹੁਕਮ ਵਿਚ ਰਹਿ ਕੇ ਚਲੇ ਜਾਂਦੇ ਹਨ। ਉਹ ਸਭ ਗੁਣਾ ਸਮਰੱਥ ਹੈ।ਸਭ ਦਾ ਸੁਆਮੀ ਹੈ।ਜਿਹੜੇ ਗੁਰਮੁਖ ਉਸ ਏਕੰਕਾਰ ਨੂੰ ਪਛਾਣਦੇ ਹਨ, ਸਤਿਗੁਰ ਵੀ ਉਹਨਾਂ ਤੋਂ ਕੁਰਬਾਣ ਜਾਂਦਾ ਹੈ।ਉਹਨਾਂ ਤੇ ਪ੍ਰਸੰਨ ਹੁੰਦਾ

ਹੈ। ਉਸ ਨਿਰੰਕਾਰ ਦਾ ਕੋਈ ਵਰਣ ਨਾਹੀਂ, ਕੋਈ ਚਿੰਨ ਨਹੀਂ, ਕੋਈ ਆਕਾਰ ਨਹੀਂ। ਉਹ ਸਚੁ ਤੇ ਸੰਜਮ ਦਾ ਆਕਾਰ ਹੈ। ਉਸ ਦਾ ਸਚੁ ਹੀ ਨਿਰੰਕਾਰ ਹੈ, ਕਰਤਾਰ ਹੈ। ਇਹ ਸਚੁ, ਇਹ ਸਮਰੱਥਾ ਆਦਿ ਵਿਚ ਵੀ ਸੀ, ਜੁਗਾਦਿ ਵਿਚ ਵੀ ਸੀ, ਹੈ ਭੀ ਤੇ ਹੋ ਸੀ ਭੀ। ਇਹ ਸਮਰੱਥਾ ਬ੍ਰਹਮੰਡ ਦੀ ਹੋਂਦ ਤੋਂ ਪਹਿਲਾਂ ਵੀ ਸੀ ਤੇ ਬ੍ਰਹਮੰਡ ਦੇ ਅੰਤ ਤੇ ਵੀ ਹੋਵੇਗੀ। ਇਹ ਸਚੁ ਤੇ ਸੰਜਮ ਦੀ ਸਮਰੱਥਾ ਹੈ। ਇਹ ਸਮਰੱਥਾ ਕਰਤਾਰ ਦੀ ਕੁਦਰਤ ਦੇ ਨਿਯਮਾਂ ਦੀ ਸਮਰੱਥਾ ਹੈ।

ਕਰਤਾ ਪੁਰਖ ਦੇ ਹੁਕਮ ਵਿਚ, ਸੰਜਮ ਵਿਚ ਇਹ ਸਾਰਾ ਸੰਸਾਰ ਚਲ ਰਿਹਾ ਹੈ। ਜਦੋਂ ਗੁਰਮੁਖ ਕਰਤਾਰ ਦੀ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ, ਉਸ ਦੇ ਸਚੁ ਦੀ ਆਰਧਨਾ ਕਰਦਾ ਹੈ ਤਾਂ ਉਸ ਦੇ ਸਭ ਭ੍ਰਮ, ਦੁਖ ਦੂਰ ਹੋ ਜਾਂਦੇ ਹਨ। ਕਰਤਾ ਪੁਰਖ ਪਿਤਾ ਹੈ, ਸੁਆਮੀ ਹੈ। ਉਹ ਆਪਣੇ ਜੀਅ ਜੰਤ ਦੀ ਪਾਲਣਾ ਕਰਦਾ ਹੈ। ਜਿਹੜੇ ਗੁਰਮੁਖ ਉਸ ਦੀ ਸਰਣ ਆਉਂਦੇ ਹਨ ਉਹਨਾਂ ਨੂੰ ਗੁਣਾਂ ਦਾ ਖਜ਼ਾਨਾ ਮਿਲਦਾ ਹੈ। ਉਹ ਆਪ ਗੁਣ ਨਿਧਾਣ ਹੋ ਜਾਂਦੇ ਹਨ।

**ਪ੍ਰਭ ਕਰਣ ਕਾਰਣ ਸਮਰਥਾ ਰਾਮ** ਰਾਮ ॥ ਰਖੁ ਜਗਤੁ ਸਗਲ ਦੇ ਹਥਾ ਰਾਮ ॥ **ਸਮਰਥ ਸਰਣਾ ਜੋਗੁ ਸੁਆਮੀ** ਕ੍ਰਿਪਾ ਨਿਧਿ ਸੁਖਦਾਤਾ ॥ ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥ **ਵਰਨੁ ਚਿਹਨੁ ਨ ਜਾਇ ਲਖਿਆ** ਕਥਨ ਤੇ ਅਕਥਾ ॥ ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ ॥੧॥ **ਏਹਿ ਜੀਅ ਤੇਰੇ ਤੂ ਕਰਤਾ ਰਾਮ** ॥ ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ ॥ **ਭ੍ਰਮ ਦੂਖ ਦਰਦ ਨਿਵਾਰਿ** ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥ ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥ **ਜੋ ਸਰਣਿ ਆਵੈ ਗੁਣ ਨਿਧਾਨ ਪਾਵੈ** ਸੋ ਬਹੁੜਿ ਜਨਮਿ ਨ ਮਰਤਾ ॥ ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ ॥੨॥

ਅ.ਗ.ਮ.੫, ੫੭੮

**ਸਮਰਥਾ**
samratthā

**ਪ੍ਰਭ ਕਰਣ ਕਾਰਣ ਸਮਰਥਾ ਰਾਮ**
práb karṇ kāraṇ samratthā rām

**ਸਮਰਥ ਸਰਣਾ ਜੋਗ ਸੁਆਮੀ**
samrath sarṇā yog suāmī

**ਵਰਨੁ ਚਿਹਨੁ ਨ ਜਾਇ ਲਖਿਆ**
warn čihan na jāe lakhiā

**ਏਹਿ ਜੀਅ ਤੇਰੇ ਤੂ ਕਰਤਾ ਰਾਮ**
ehɛ jī tere tū kartā rām

**ਭ੍ਰਮ ਦੂਖ ਦਰਦ ਨਿਵਾਰਿ**
pràm dūkh dard niwār

**ਜੋ ਸਰਣਿ ਆਵੈ ਗੁਣ ਨਿਧਾਨ ਪਾਵੈ**
jo sarṇ āwɛ guṇ nidān pāwɛ

**ਸਮਾਰ** smār

ਕਿਰਿਆ
ਸਿਮਰਨ ਕਰਨਾ, ਯਾਦ ਕਰਨਾ, ਬੰਦਗੀ ਕਰਨਾ

**ਰਾਤੀਂ ਸਵੇਂ ਦਿਹੇਂ ਫਿਰਦੀ ਤੂੰ ਵੱਤੇਂ**
rātī̃ sawẽ dihẽ phirdī tū̃ wattẽ

ਇਹ ਜੀਵਨ ਚਾਰ ਦਿਨਾਂ ਦੀ ਖੇਢ ਹੈ, ਇਹ ਵੇਲਾ ਹੈ, ਕਾਦਰ ਨੇ ਇਹ ਅਵਸਰ ਦਿੱਤਾ ਹੈ ਜਦੋਂ ਜਿੰਦ ਆਪਣੇ ਕਰਤਾਰ ਦੀ, ਰਾਮ ਦੀ, ਬੰਦਗੀ ਕਰ ਸਕਦੀ ਹੈ। ਇਹ ਅਵਸਰ ਹੈ ਜਦੋਂ ਰਾਮ ਦਾ ਸਮਾਰ, ਸਿਮਰਨ ਹੋ ਸਕਦਾ ਹੈ। ਇਸ ਜੀਵਨ ਵਿਚ, ਇਸ ਪੇਕੇ ਘਰ ਵਿਚ ਬਹੁਤ ਦਿਨ ਨਹੀਂ ਰਹਿਣਾ। ਆਖਿਰ ਜਿੰਦ ਨੇ ਸਹੁਰੇ, ਦੂਸਰੇ ਘਰ ਜਾਣਾ ਹੈ। ਜੇ ਇਹ ਵੇਲਾ ਖੇਢਣ, ਮੱਲਣ ਵਿਚ ਹੀ ਲਾ ਦਿੱਤਾ, ਜੇ ਜਿੰਦ ਨੇ ਆਪਣੇ ਸਿਰਜਣਹਾਰ ਨੂੰ ਭੁਲਾ ਦਿੱਤਾ ਤਾਂ ਅੱਗੇ ਜਾ ਕੇ ਕੀ ਦਿਖਾਏਗੀ। ਸ਼ਾਹ ਹੁਸੈਨ ਫਕੀਰ ਦੀ ਨਿਮਾਣੀ ਜਿੰਦ ਆਪਣੇ ਪ੍ਰੀਤਮ, ਆਪਣੇ ਸੁਆਮੀ ਨੂੰ ਯਾਦ ਕਰਦੀ ਏ। ਆਪਣੇ ਆਪ ਨੂੰ ਕੋਸਦੀ ਹੈ ਕਿ ਇਹ ਵੇਲਾ ਸੌਣ ਦਾ ਨਹੀਂ। ਉਠ ਕੇ ਬੰਦਗੀ ਕਰਨ ਦਾ ਹੈ। ਜੇ ਇਹ ਜੀਵਨ, ਇਹ ਮੌਕਿਆ ਐਵੇਂ ਅਵੇਸਲੇ ਗੁਆ ਲਿਆ ਤਾਂ ਫਿਰ ਪਛਤਾਵਾ ਹੋਵੇਗਾ। ਇਹ ਜੀਵਨ ਕਾਦਰ ਦੀ ਬਖਸ਼ਿਸ਼ ਹੈ। ਉਸ ਦੀ ਮਿਹਰ ਸਦਕਾ ਇਹ ਅਮੋਲ ਜ਼ਿੰਦਗੀ ਮਿਲੀ ਹੈ। ਇਸ ਦਾ ਲਾਭ ਉਠਾਣਾ ਚਾਹੀਦਾ ਹੈ। ਚੰਗੇ ਕਰਮ ਕਰਕੇ, ਬੰਦਗੀ ਕਰਕੇ ਆਪਣੇ ਰਾਂਝਣ ਨੂੰ ਰੀਝਾਉਣ ਦਾ ਸਮਾਂ ਹੈ। ਇਕ ਵੇਰਾਂ ਖੁੰਝ ਗਿਆ ਤਾਂ ਇਹ ਮੌਕਿਆ ਫਿਰ ਕਦੀ ਹਥ ਨਹੀਂ ਆਉਣਾ।

**ਰਾਤੀਂ ਸਵੇਂ ਦਿਹੇਂ ਫਿਰਦੀ ਤੂੰ ਵੱਤੇਂ,**
ਤੇਰਾ ਖੇਡਣਿ ਨਾਲਿ ਬਾਪਾਰ, ਜਿੰਦੂ।
**ਕਦੀਂ ਉਠ ਕੇ ਰਾਮ ਸਮਾਰ, ਜਿੰਦੂ॥**
ਸਾਹੁਰੜੇ ਘਰਿ ਅਲਬਤਿ ਜਾਣਾ,
**ਪੇਈਅੜੈ ਦਿਨ ਚਾਰ, ਜਿੰਦੂ॥**
ਅਜਿ ਤੇਰੇ ਮੁਕਲਾਊ ਆਇ,
**ਰਹੀਏ ਨ ਕੋਇ ਬਿਚਾਰੁ, ਜਿੰਦੂ॥**
ਕਹੈ ਹੁਸੈਨ ਫ਼ਕੀਰ ਸਾਈਂ ਦਾ,
**ਆਵਣ ਏਹੀ ਵਾਰ, ਜਿੰਦੂ॥**
ਸ਼ਾਹ ਹੁਸੈਨ, ੧੧੩

ਸਮਾਰ
smār

ਰਾਤੀਂ ਸਵੇਂ ਦਿਹੇਂ ਫਿਰਦੀ ਤੂੰ ਵੱਤੇਂ
rātī̃ sawẽ dihẽ phirdī tū̃ wattẽ

ਕਦੀਂ ਉਠ ਕੇ ਰਾਮ ਸਮਾਰ, ਜਿੰਦੂ
kadī̃ uṭh ke rām smār jĩdū

ਪੇਈਅੜੈ ਦਿਨ ਚਾਰ, ਜਿੰਦੂ

peīaṛɛ din čār jĩdū

ਰਹੀਏ ਨ ਕੋਇ ਬਿਚਾਰੁ, ਜਿੰਦੂ
rahīe nā koe bičār jĩdū

ਆਵਣ ਏਹੀ ਵਾਰ, ਜਿੰਦੂ
āwaṇ ehī wār jĩdū

**ਸਮ੍ਾਰੇ** smāre

ਕਿਰਿਆ
ਸੰਵਾਰੇ, ਸੰਭਾਲੇ

**ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ**
satgur apnā sad sadā smāre

ਸਤਿਗੁਰ ਆਪਣੇ ਗੁਰਮੁਖ ਨੂੰ ਸਦਾ ਸਮ੍ਾਰਦਾ ਹੈ। ਸੰਭਾਲਦਾ ਹੈ। ਗੁਰੂ ਦੇ ਚਰਨਾਂ ਵਿਚ, ਗੁਰਬਾਣੀ ਦੀ ਆਰਾਧਨਾ ਵਿਚ ਗੁਰਮੁਖ ਸਹਿਜ ਵਿਚ ਰਹਿੰਦਾ ਹੈ। ਇਸ ਅਵੱਸਥਾ ਵਿਚ ਉਸ ਦੇ ਗੁਣ ਅਉਗਣ ਮਿਟ ਜਾਂਦੇ ਹਨ। ਉਹ ਸਤਿਗੁਰ ਸ਼ਬਦਿ ਵਿਚ ਲੀਨ ਹੋ ਕੇ ਗੁਰ ਚਰਨਾਂ ਵਿਚ ਸਤਿ ਸੰਤੋਖ ਦਾ ਜੀਵਨ ਜੀਊਂਦਾ ਹੈ। ਸਤਿਗੁਰ ਦੀ ਦਾਤ ਦੇ ਸੁਭਾਗ ਵਿਚ ਗੁਰਮੁਖ ਸਦਾ ਆਪਣੇ ਸੁਆਮੀ ਦੀ ਸੰਭਾਲ ਵਿਚ ਰਹਿੰਦਾ ਹੈ। ਗੁਰ ਸ਼ਬਦਿ ਬਿਨਾਂ, ਗੁਰਬਾਣੀ ਬਿਨਾਂ ਹੋਰ ਕੋਈ ਰਾਹ ਨਹੀਂ। ਗੁਰੁ ਦਾਤਾ ਹੈ। ਗੁਰੁ ਸਭ ਦੁਖ ਸੁਖ, ਸਭ ਕਿਲਵਿਖ ਦੂਰ ਕਰਦਾ ਹੈ। ਗੁਰ ਚਰਨਾਂ ਵਿਚ ਗੁਰਮੁਖ ਬ੍ਰਹਮੰਡ ਦੇ ਸਚੁ ਦੇ ਘਰ ਵਸਦਾ ਹੈ। ਇਹ ਸਚੁ ਬ੍ਰਹਮੰਡ ਦਾ ਸਤਿ ਹੈ, ਨਿਯਮ ਹੈ, ਸੰਜਮ ਹੈ। ਇਸ ਦੀ ਸੋਝੀ ਗੁਰਬਾਣੀ ਰਾਹੀਂ ਆਉਂਦੀ ਹੈ। ਕਾਦਰ ਆਪ ਹੀ ਇਸ ਕਾਇਨਾਤ ਨੂੰ ਘੜਦਾ ਹੈ, ਆਪ ਹੀ ਇਸ ਦਾ ਬਿਨਾਸ ਕਰਦਾ ਹੈ। ਉਸ ਦੀ ਕੁਦਰਤ ਉਸ ਦੇ ਭਾਣੇ ਵਿਚ ਵਿਚਰਦੀ ਹੈ। ਉਸ ਦੇ ਸੰਜਮ ਵਿਚ ਉਜਾਗਰ ਹੁੰਦੀ ਹੈ। ਉਸ ਦੀ ਜੁਗਤ ਵਿਚ ਵਿਗਸਦੀ ਹੈ। ਜਿਹੜੇ ਇਸ ਦੈਵੀ ਜੁਗਤ, ਇਸ ਦੈਵੀ ਵਿਉਂਤ ਨੂੰ ਸਮਝਣ ਦਾ ਯਤਨ ਕਰਦੇ ਹਨ, ਉਹਨਾਂ ਦਾ ਨਿਸਤਾਰਾ ਹੁੰਦਾ ਹੈ। ਮਨਮੁਖ ਦੂਜੇ ਭਾਇ ਵਿਚ, ਗੁਰੂ ਦੀ ਮਿਹਰ ਤੋਂ ਵਾਂਝੇ ਭਟਕਦੇ ਰਹਿੰਦੇ ਹਨ। ਉਹਨਾਂ ਨੂੰ ਇਸ ਸੰਸਾਰ ਦੀ ਦੁਬਿਧਾ, ਇਸ ਕਲਿਯੁਗ ਦੇ ਦੁਵੰਦ ਕਿਲਵਿਖ ਵਿਚ ਪਾਈ ਰਖਦੇ ਹਨ। ਇਸ ਭਟਕਣਾਂ ਵਿਚ ਮਨਮੁਖ ਮੱਛੀ ਵਾਂਗ ਤੜਫਦਾ ਹੈ। ਉਸ ਨੂੰ ਸੁਖ ਸ਼ਾਂਤੀ ਦਾ ਸਾਹਸ ਨਹੀਂ ਹੁੰਦਾ। ਸਾਸ ਗਿਰਾਸ ਉਹ ਕਸ਼ਟਾਂ ਵਿਚ, ਕਲੇਸ਼ਾਂ ਵਿਚ ਜੀਵਨ ਬਿਤਾਉਂਦਾ ਹੈ। ਉਹ ਕਾਦਰ ਆਪ ਹੀ ਸਾਕਾਰ ਹੈ, ਆਪ ਹੀ ਗੁਪਤ ਹੈ। ਆਪ ਹੀ ਉਜਾਗਰ ਹੈ, ਆਪ ਹੀ ਉਹਲੇ ਹੈ। ਇਸ ਉਹਲੇ ਵਿਚ, ਇਸ ਅੰਧੇਰੇ ਵਿਚ ਭੁਲੇਖੇ ਹੀ ਭੁਲੇਖੇ ਹਨ। ਬੇਦ ਕਤੇਬ, ਰਿਵਾਇਤੀ ਪੂਜਾ ਪਾਠ, ਕਰਮ ਧਰਮ ਇਸ ਭੁਲੇਖੇ, ਇਸ ਦੁਬਿਧਾ ਨੂੰ ਦੂਰ ਨਹੀਂ ਕਰ ਸਕਦੇ। ਗੁਰਮੁਖ ਗੁਰਬਾਣੀ ਦੇ ਆਸਰੇ, ਉਸ ਦੇ ਪ੍ਰਵਚਨ ਦੇ ਆਧਾਰ ਤੇ ਬ੍ਰਹਮੰਡ ਦੇ ਰਹੱਸ ਨੂੰ ਸਮਝਦਾ ਹੈ। ਇਸ ਦੇ ਨਿਯਮ ਦੀ ਥਾਹ ਲਾਉਂਦਾ ਹੈ। ਇਸ ਦੇ ਭਾਣੇ ਵਿਚ ਰਹਿ ਕੇ ਸਹਿਜ ਵਿਚ, ਆਨੰਦ ਵਿਚ ਸਭ ਦੁਖ ਸੁਖ ਸਹਾਰਦਾ ਹੈ। ਕਰਤਾਰ ਦੇ ਭਾਣੇ ਨੂੰ ਮਿੱਠਾ

ਕਰਕੇ ਮਾਣਦਾ ਹੈ। ਰੋਗ ਸੋਗ ਦੇ ਚੱਕਰ ਤੋਂ ਬਚਦਾ ਹੈ। ਸਦਾ ਸਹਿਜ ਦੀ ਅਵੱਸਥਾ ਵਿਚ ਕਰਤਾਰ ਦੇ ਸੰਜਮ ਨੂੰ ਪਹਿਚਾਣਦਾ ਹੈ।

ਆਸਾ ਮਹਲਾ ੫ ॥ **ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ** ॥ **ਗੁਰ ਕੇ ਚਰਨ ਕੇਸ ਸੰਗਿ ਝਾਰੇ** ॥ ੧ ॥ ਜਾਗੁ ਰੇ ਮਨ ਜਾਗਨਹਾਰੇ ॥ ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥ ੧ ॥ ਰਹਾਉ ॥ **ਗੁਰ ਕੀ ਬਾਣੀ ਸਿਉ ਰੰਗੁ ਲਾਇ** ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥ ੨ ॥ ਗੁਰ ਬਿਨੁ ਦੂਜਾ ਨਾਹੀ ਥਾਉ ॥ **ਗੁਰੁ ਦਾਤਾ ਗੁਰੁ ਦੇਵੈ ਨਾਉ** ॥ ੩ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥ ੪ ॥ ੧੬ ॥ ੬੭ ॥ ਆਸਾ ਮਹਲਾ ੫ ॥ **ਆਪੇ ਪੇਡੁ ਬਿਸਥਾਰੀ ਸਾਖ** ॥ **ਅਪਨੀ ਖੇਤੀ ਆਪੇ ਰਾਖ** ॥ ੧ ॥ ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥ ੧ ॥ ਰਹਾਉ ॥ **ਆਪੇ ਸੂਰੁ ਕਿਰਣਿ ਬਿਸਥਾਰੁ** ॥ ਸੋਈ ਗੁਪਤੁ ਸੋਈ ਆਕਾਰੁ ॥ ੨ ॥ ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥ ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ ॥ ੪ ॥ ੧੭ ॥ ੬੮ ॥

ਅ.ਗ.ਮ.੫, ੩੮੭

ਸਮ੍ਾਰੇ
smāre

ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ
satgur apnā sad sadā smāre

ਗੁਰ ਕੇ ਚਰਨ ਕੇਸ ਸੰਗਿ ਝਾਰੇ
gur ke čarn kes sãg čā̀re

ਗੁਰ ਕੀ ਬਾਣੀ ਸਿਉ ਰੰਗੁ ਲਾਇ
gur kī bāṇī sio rãg lāe

ਗੁਰੁ ਦਾਤਾ ਗੁਰੁ ਦੇਵੈ ਨਾਉ
gur dātā gur dewɛ nāo

ਆਪੇ ਪੇਡੁ ਬਿਸਥਾਰੀ ਸਾਖ
āpe peḍ bisthārī sākh

ਅਪਨੀ ਖੇਤੀ ਆਪੇ ਰਾਖ
apnī khetī āpe rākh

ਆਪੇ ਸੂਰੁ ਕਿਰਣਿ ਬਿਸਥਾਰੁ
āpe sūr kirṇ bisthār

**ਸਮਾਲ** smāl
ਕਿਰਿਆ

ਸਮਾਲਣਾ, ਸਿਮਰਨਾ, ਯਾਦ ਕਰਨਾ, ਧਿਆਨ ਕਰਨਾ

**ਹਰ ਦਮ ਨਾਮੁ ਸਮਾਲ ਸਾਈਂ ਦਾ**
har dam nām smāl sā̃ī dā

ਹਰ ਦਮ, ਹਰ ਖਿਨ, ਹਰ ਸਮੇਂ ਆਪਣੇ ਸਾਈਂ ਦਾ, ਆਪਣੇ ਕਾਦਰ ਦਾ ਨਾਂ ਸਮਾਲੋ, ਸਿਮਰੋ। ਸਾਈਂ ਦਾ ਨਾਮ, ਸਾਈਂ ਦੇ ਪ੍ਰੇਮ ਤੇ ਭਉ ਵਿਚ ਰਹਿਣਾ, ਸਾਈਂ ਦੀ ਯਾਦ ਵਿਚ, ਉਸ ਦੇ ਉੱਤਮ ਤੇ ਸੱਚੇ ਸੁੱਚੇ ਆਕਾਰ ਦਾ ਧਿਆਨ ਕਰਨਾ ਮਨੁਖ ਦਾ ਕਰਤਵ ਹੈ। ਕਾਦਰ ਦੇ ਇਸ ਦੈਵੀ ਆਕਾਰ ਵਿਚ ਸਭ ਆਕਾਰ ਹਨ। ਸਭ ਪਾਸਾਰੇ ਹਨ। ਸਭ ਹੱਦਾਂ ਲਹਿਰਾਂ ਹਨ। ਉਸ ਦੇ ਹੁਕਮ ਵਿਚ ਸਾਰਾ ਸੰਸਾਰ, ਸਾਰੀ ਕਾਇਨਾਤ ਆਪਣੀ ਚਾਲੇ ਇਕਸਾਰ ਚਲਦੀ ਹੈ। ਉਸ ਦੇ ਖੁਦਾਈ ਨਿਯਮਾਂ ਦੀ ਪਾਲਣਾ ਕਰਦੀ ਹੈ। ਫਕੀਰ ਦਾ ਚਰਖਾ ਘੁੰਮਦਾ ਹੈ। ਉਸ ਦੀ ਘੂਕਰ ਵਿਚ ਸਾਈਂ ਦਾ ਨਾਂ ਗੂੰਜਦਾ ਹੈ। ਸ਼ਾਹ ਹੁਸੈਨ ਫਕੀਰ ਬੁੱਢਾ ਹੋ ਗਿਆ ਹੈ। ਉਸ ਦੇ ਚਿਹਰੇ ਤੇ ਝੁਰੜੀਆਂ ਪੈ ਗਈਆਂ ਹਨ। ਇਸ ਸੰਸਾਰ ਦੇ ਝਗੜਿਆਂ ਝਾਂਜਿਆਂ ਦਾ ਵੇਲਾ ਖੁੰਝਦਾ ਜਾ ਰਿਹਾ ਹੈ। ਨਾਲ ਦੇ ਸਾਥੀ, ਨਾਲ ਦੀਆਂ ਸਹੇਲੀਆਂ ਚਲੀਆਂ ਗਈਆਂ ਹਨ। ਹੁਣ ਕਦੀ ਵੀ ਫਕੀਰ ਦੀ ਵਾਰੀ ਆ ਸਕਦੀ ਹੈ। ਫਕੀਰ ਦੀ ਆਪਣੀ ਹੋਂਦ, ਆਪਣੀ ਹਸਤੀ ਕੋਈ ਨਹੀਂ। ਉਸ ਦਾ ਕੋਈ ਵਖਰਾ ਵਜੂਦ ਨਹੀਂ। ਉਹ ਕੇਵਲ ਆਪਣੇ ਸਾਈਂ ਦੇ ਆਸਰੇ ਹੀ, ਉਸ ਦੇ ਪਿਆਰ ਵਿਚ ਹੀ ਆਪਣਾ ਜੀਵਨ ਬਿਤਾਉਂਦਾ ਹੈ। ਉਹ ਹਰ ਦਮ ਆਪਣੇ ਸਾਈਂ ਦਾ ਨਾਂ ਸਮਾਲਦਾ ਹੈ।

ਘੁੰਮ ਚਰਖੜਿਆ ਵੇ,
**ਤੇਰੀ ਕਤਣ ਵਾਲੀ ਜੀਵੇ,**
ਨਲੀਆਂ ਵੱਟਨਿ ਵਾਲੀ ਜੀਵੇ॥
**ਬੁੱਢਾ ਹੋਇਓਂ ਸ਼ਾਹੁ ਹੁਸੈਨਾ,**
**ਦੰਦੀ ਝੇਰਾਂ ਪਈਆਂ।**
ਉਠਿ ਸਵੇਰੇ ਢੂੰਡਣਿ ਲੱਗੋਂ,
**ਸੰਝਿ ਦੀਆਂ ਜੋ ਗਈਆਂ।**
**ਹਰ ਦਮ ਨਾਮੁ ਸਮਾਲ ਸਾਈਂ ਦਾ,**
ਤਾ ਤੂੰ ਇਸਥਿਰ ਥੀਵੇਂ।
ਚਰਖਾ ਬੋਲੇ ਸਾਈਂ ਸਾਈਂ,
ਬਾਇੜ ਬੋਲੇਂ ਤੂੰ।
ਕਹੈ ਹੁਸੈਨ ਫ਼ਕੀਰ ਸਾਂਈ ਦਾ,
**ਮੈਂ ਨਾਂਹੀ ਸਭ ਤੂੰ॥**

ਸ਼ਾਹ ਹੁਸੈਨ, ੯੧

ਸਮਾਲ
smāl

ਤੇਰੀ ਕਤਣ ਵਾਲੀ ਜੀਵੇ
terī kattaṇ wālī jīwe

ਬੁੱਢਾ ਹੋਇਓਂ ਸ਼ਾਹੁ ਹੁਸੈਨਾ
búḍḍā hoiõ šắ husɛnā

ਦੰਦੀ ਝੇਰਾਂ ਪਈਆਂ
dãdī čèrã paīã

ਸੰਝਿ ਦੀਆਂ ਜੋ ਗਈਆਂ

sā́j dīā̃ jo gaīā̃

ਹਰ ਦਮ ਨਾਮੁ ਸਮਾਲ ਸਾਈਂ ਦਾ
har dam nām smāl sā̃ī dā

ਮੈਂ ਨਾਂਹੀ ਸਭ ਤੂੰ
mɛ̃ nā̃hī sáb tū̃

**ਸਮਾਲਿ** smāl

ਕਿਰਿਆ ਵਿਸ਼ੇਸ਼ਣ
ਚਿੰਤਨ ਕਰਨਾ

### ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ

man meriā tū sadā sač smāl jīo

ਗੁਰਮੁਖ ਸਦਾ ਸਚੁ ਦਾ ਪੱਲਾ ਫੜਦਾ ਹੈ। ਸਚੁ ਸਮਾਲਦਾ, ਸੰਭਾਲਦਾ ਹੈ। ਸਚੁ ਤੇ ਸੰਜਮ ਦੇ ਰਾਹ ਚਲਦਿਆਂ ਜਮਕਾਲ ਕੁਝ ਨਹੀਂ ਵਿਗਾੜ ਸਕਦਾ। ਕਾਲੁ ਜਾਲੁ ਸਭ ਦੂਰ ਹੋ ਜਾਂਦੇ ਹਨ। ਗੁਰਮੁਖ ਦੀ ਲਿਵ ਸਚੁ ਸ਼ਬਦਿ ਨਾਲ ਲਗਦੀ ਹੈ। ਸਚੁ ਦੇ ਪੂਰਨਿਆਂ ਤੇ ਚਲਦਿਆਂ ਗੁਰਮੁਖ ਸੁਖੀ ਵਸਦਾ ਹੈ। ਉਹ ਗੁਰ ਸ਼ਬਦ ਦੇ ਧਿਆਨ ਨਾਲ, ਜਿਕਰ ਫਿਕਰ ਨਾਲ ਸਦਾ ਸਚੁ ਦੇ ਰਾਹੇ ਚਲਦਾ ਹੈ। ਗੁਰ ਸ਼ਬਦਿ ਦੀ ਆਰਾਧਨਾ ਵਿਚ, ਉਸ ਦੀ ਸੋਝੀ ਵਿਚ ਸਚੁ ਹੈ, ਸੰਤੋਖ ਹੈ, ਸੰਜਮ ਹੈ। ਇਸ ਸਚੁ ਦੇ ਚਾਨਣ ਵਿਚ ਸਭ ਦੁਵੰਦ ਦੂਰ ਹੋ ਜਾਂਦੇ ਹਨ। ਦੂਜੇ ਭਾਇ ਦੇ ਲੋਭ ਮੋਹ ਨੇੜੇ ਨਹੀਂ ਆਉਂਦੇ। ਗੁਰਮੁਖ ਸਹਿਜ ਵਿਚ, ਸੰਜਮ ਵਿਚ ਰਹਿੰਦਾ ਹੈ। ਉਸ ਨੂੰ ਵਿਕਾਰ ਛੋਹ ਨਹੀਂ ਸਕਦੇ। ਉਹ ਅੰਤਰ ਧਿਆਨ ਹੋ ਕੇ ਬ੍ਰਹਮੰਡ ਦੇ ਸੰਜਮ ਦਾ ਗਿਆਤਾ ਬਣ ਜਾਂਦਾ ਹੈ। ਕਾਲ ਦੇ ਜਾਲ ਵਿਚ ਨਹੀਂ ਫਸਦਾ। ਸਤਿਗੁਰ ਦੀ ਸੱਚੀ ਤੇ ਸੁੱਚੀ ਬਾਣੀ ਉਸ ਨੂੰ ਸਦਾ ਗੁਰਸਿੱਖੀ ਤੇ ਸੁੱਚੇ ਰਾਹ ਤੇ ਤੋਰੀ ਰਖਦੀ ਹੈ। ਗੁਰਮੁਖ ਸਾਸ ਗਿਰਾਸ ਸਚੁ ਵਿਚ ਜੀਉਂਦਾ ਹੈ। ਉਸ ਦੀ ਰਹਿਣੀ ਸੱਚੀ ਹੈ। ਉਸ ਦਾ ਵਾਪਾਰ ਸੱਚਾ ਹੈ। ਮਨਮੁਖ ਮਾਇਆ ਮੋਹ ਦੇ ਫੰਧਾਂ ਵਿਚ ਜਕੜਿਆ ਰਹਿੰਦਾ ਹੈ। ਉਸ ਨੂੰ ਉਸ ਦੀ ਹਉਮੈ ਉਸ ਨੂੰ ਚੈਨ ਨਾਲ ਨਹੀਂ ਬੈਠਣ ਦੇਂਦੀ। ਗੁਰਮੁਖ ਸਚੁ ਵਿਚ ਰਤਿਆ ਆਪਣੇ ਕਾਦਰ ਦੇ ਸੰਜਮ ਦੀ ਪਾਲਣਾ ਕਰਦਾ ਹੈ। ਉਸ ਦੀ ਪ੍ਰੀਤ ਵਿਚ, ਉਸ ਦੀ ਸੇਵਾ ਵਿਚ ਲਿਵ ਲਾਉਂਦਾ ਹੈ। ਉਹ ਇਸ ਸੰਸਾਰ ਵਿਚ ਰਹਿੰਦਿਆਂ ਵੀ ਬੈਰਾਗੀ ਬਣ ਜਾਂਦਾ ਹੈ। ਉਸ ਲਈ ਗ੍ਰਿਸਤ ਤੇ ਬੈਰਾਗ ਦਾ ਕੋਈ ਦੁਵੰਦ ਨਹੀਂ ਰਹਿੰਦਾ। ਉਹ ਇਸ ਸੰਸਾਰ ਵਿਚ ਵੀ ਹੈ ਤੇ ਇਸ ਤੋਂ ਨਿਰਲੇਪ ਵੀ। ਉਹ ਮਾਇਆ ਮੋਹ ਦੇ ਚੱਕਰ ਵਿਚ ਨਹੀਂ ਫਸਦਾ। ਉਸ ਦੇ ਜੀਵਨ ਦਾ ਸਚੁ ਉਸ ਦੇ ਕਾਦਰ ਦੀ ਕੁਦਰਤ ਦਾ ਸਚੁ ਹੈ। ਇਹ ਅਦੁੱਤੀ ਸਚੁ ਜਿਸ ਦੇ ਆਸਰੇ, ਜਿਸ ਦੇ ਆਧਾਰ ਤੇ ਸਾਰਾ ਬ੍ਰਹਮੰਡ ਇਕਸਾਰ ਵਿਚਰ ਰਿਹਾ ਹੈ, ਗੁਰਮੁਖ ਦਾ ਸਚੁ ਬਣਦਾ ਹੈ। ਇਹ ਸਚੁ ਸੰਸਾਰ ਦੇ ਸਚੁ/ਝੂਠ ਦਾ ਵਿਰੋਧ ਦਾ ਸਚੁ ਨਹੀਂ। ਇਹ ਸਚੁ ਤਾਂ ਸਾਰੀ ਕਾਇਨਾਤ ਦਾ ਧੁਰਾ ਹੈ। ਸਾਰੇ ਬ੍ਰਹਮੰਡ ਦਾ ਆਦਿ ਹੈ, ਅੰਤ ਹੈ। ਇਸ ਸਚੁ ਦੇ ਆਧਾਰ ਤੇ ਹੀ ਕਾਦਰ ਇਸ ਬ੍ਰਹਮੰਡ ਦੀ ਥਾਪਣਾ ਉਥਾਪਣਾ ਕਰਦਾ ਹੈ।

ਵਡਹੰਸੁ ਮਹਲਾ ੩ ॥ **ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ** ॥ ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥ **ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ** ॥ ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥ ਦੂਜੇ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥ **ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ** ॥੧॥ **ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ** ॥ ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥ ਗੁਰਮਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥ **ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ** ॥ **ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ** ॥ ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥ ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥ **ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ** ॥ ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ ॥ ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੇ ਪਤਿ ਗਵਾਈ ॥ **ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ** ॥ ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ॥੩॥ ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥ **ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ** ॥ ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥ ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥ ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ ॥ ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ ॥੪॥੩॥

ਅ.ਗ.ਮ.੩, ੫੬੯

ਸਮਾਲਿ
smāl

ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ
man meriā tū sadā sač smāl jīo

ਕਾਲੁ ਜਾਲੁ ਜਮੁ ਜੋਹਿ ਨ ਸਾਕੈ
kāl jāl jam johe na sākɛ

ਸਾਚੈ ਸਬਦਿ ਲਿਵ ਲਾਏ
sāčɛ sabad liv lāe

ਕਹੈ ਨਾਨਕੁ ਸੁਣਿ ਮਨ ਮੇਰੇ
kahɛ nānak suṇ man mere

ਤੂ ਸਦਾ ਸਚੁ ਸਮਾਲਿ
tū sadā sač smāl

ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ
man meriā ãtar terɛ nidā̀n hɛ

ਬਾਹਰਿ ਵਸਤੁ ਨ ਭਾਲਿ
bāhar wast na pā̀l

ਮਨਮੁਖ ਅੰਧੁਲੇ ਗਿਆਨ ਵਿਹੂਣੇ
manmukh ā́dule giān wihūṇe

ਦੂਜੈ ਭਾਇ ਖੁਆਈ
dūjɛ pā̀e khuāī

ਬਿਨੁ ਨਾਵੈ ਕੋ ਛੂਟੈ ਨਾਹੀ
bin nāwɛ ko čhūṭɛ nāhī

ਸਭ ਬਾਧੀ ਜਮਕਾਲਿ
sáb bā́dī jamkāl

ਸਤਿਗੁਰੁ ਸੇਵਨਿ ਆਪਣਾ
satgur sewan āpṇā

ਅੰਤਰਿ ਸਬਦੁ ਅਪਾਰਾ
ãtar sabad apārā

ਹਉਮੈ ਮਾਰਿ ਸਚਿ ਸਬਦਿ
hɔmɛ mār sač sabad

ਸਮਾਣੇ ਸਚਿ ਰਤੇ ਅਧਿਕਾਈ
smāṇɛ sač rate ádkāī

ਜੋ ਮਨੁ ਮਾਰਹਿ ਆਪਣਾ
jo man mārɛ āpṇā

ਸੇ ਪੁਰਖ ਬੈਰਾਗੀ ਰਾਮ
se purkh bɛrāgī rām

**ਸਮਾਲਿ** smāl

ਕਿਰਿਆ
ਯਾਦ ਕਰਨਾ, ਸਿਮਰਨ ਕਰਨਾ, ਆਰਾਧਨਾ ਕਰਨਾ

**ਸਚਾ ਨਾਮੁ ਸਮਾਲਿ**
saččā nām smāl

ਗੁਰਮੁਖ ਸਾਧ ਸੰਗਤ ਵਿਚ ਵਾਹਿਗੁਰੂ ਦੇ ਸੱਚੇ ਨਾਮ ਨੂੰ ਸਮਾਲਦਾ ਹੈ, ਆਰਾਧਨਾ ਕਰਦਾ ਹੈ।ਇਹ ਸਚੁ ਉਸ ਦੇ ਜੀਵਨ, ਮਰਨ ਨਾਲ ਜੁੜ ਜਾਂਦਾ ਹੈ।ਗੁਰੂ ਦੀ ਅਪਾਰ ਕਿਰਪਾ ਨਾਲ ਸੇਵਕ ਨੂੰ ਏਸ ਤੇ ਓਸ ਦੁਨੀਆਂ ਦੇ ਸਭ ਪਦਾਰਥ ਮਿਲ ਜਾਂਦੇ ਹਨ।ਗੁਰੂ ਦੇ ਮੇਲ ਨਾਲ ਦੈਵੀ ਸਚੁ ਦੀ ਪ੍ਰਾਪਤੀ ਹੁੰਦੀ ਹੈ।ਗੁਰੂ ਸਭ ਕਰਣ ਕਾਰਣ ਸਮਰਥ ਹੈ, ਆਪ ਪਾਰਬ੍ਰਹਮ, ਪਰਮੇਸਰ ਹੈ।ਜਨਮ ਮਰਨ ਦੇ ਰਾਹ ਵਿਚ ਅੰਮ੍ਰਿਤ ਬਖਸ਼ਦਾ ਹੈ।ਸਾਰੇ ਬ੍ਰਹਮੰਡ ਦੀ ਸੋਝੀ ਆਉਂਦੀ ਹੈ।ਸਭ ਸੁਖ, ਸਭ ਨਿਧਾਨ ਗੁਰਮੁਖ ਨੂੰ ਪ੍ਰਾਪਤ ਹੁੰਦੇ ਹਨ।

ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਮਿਲਿ ਭਾਈਹੋ **ਸਚਾ ਨਾਮੁ ਸਮਾਲਿ** ॥ **ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ** ॥ ਗੁਰ ਪੂਰੇ ਤੇ ਪਾਈਐ **ਅਪਣੀ ਨਦਰਿ ਨਿਹਾਲਿ** ॥ ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥ ੧ ॥ ਮੇਰੇ

ਮਨ ਗੁਰ ਜੇਵਡੁ ਅਵਰੁ ਨ ਕੋਇ ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥ ੧ ॥ ਰਹਾਉ ॥ ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥ **ਗੁਰ ਚਰਣੀ ਜਿਨ ਮਨੁ ਲਗਾ** ਸੇ ਵਡਭਾਗੀ ਮਾਇ ॥ **ਗੁਰੁ ਦਾਤਾ ਸਮਰਥੁ ਗੁਰੁ** ਗੁਰੁ ਸਭ ਮਹਿ ਰਹਿਆ ਸਮਾਇ ॥ **ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ** ॥ ੨ ॥ ਕਿਤੁ ਮੁਖਿ ਗੁਰੁ ਸਾਲਾਹੀਐ **ਕਰਣ ਕਾਰਣ ਸਮਰਥੁ** ॥ ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥ **ਗੁਰਿ ਅੰਮ੍ਰਿਤ ਨਾਮੁ ਪੀਆਲਿਆ** ਜਨਮ ਮਰਨ ਕਾ ਪਥੁ ॥ ਗੁਰੁ ਪਰਮੇਸਰੁ ਸੇਵਿਆ **ਭੈ ਭੰਜਨੁ ਦੁਖ ਲਥੁ** ॥ ੩ ॥ **ਸਤਿਗੁਰੁ ਗਹਿਰ ਗਭੀਰੁ ਹੈ** ਸੁਖ ਸਾਗਰੁ ਅਘਖੰਡੁ ॥ ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥ ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥ ਨਾਮੁ ਨਿਧਾਨੁ ਸਤਿਗੁਰਿ ਦੀਆ **ਸੁਖੁ ਨਾਨਕ ਮਨ ਮਹਿ ਮੰਡੁ** ॥ ੪ ॥ ੨੦ ॥ ੯੦ ॥

ਅ.ਗ.ਮ.ਪ, ੪੯

ਸਮਾਲਿ
smāl

ਸਚਾ ਨਾਮੁ ਸਮਾਲਿ
saččā nām smāl

ਤੋਸਾ ਬੰਧਹੁ ਜੀਅ ਕਾ
tosā bā́do 'jī kā

ਐਥੈ ਓਥੈ ਨਾਲਿ
ɛthɛ othɛ nāl

ਅਪਣੀ ਨਦਰਿ ਨਿਹਾਲਿ
apṇī nadar nihāl

ਗੁਰ ਚਰਣੀ ਜਿਨ ਮਨੁ ਲਗਾ
gur čarṇī jin man laggā

ਗੁਰੁ ਦਾਤਾ ਸਮਰਥੁ ਗੁਰੁ
gur dātā samrath gur

ਗੁਰੁ ਪਰਮੇਸਰੁ ਪਾਰਬ੍ਰਹਮੁ
gur parmesar pārbrám

ਗੁਰੁ ਡੁਬਦਾ ਲਏ ਤਰਾਇ
gur ḍubdā lae trāe

ਕਰਣ ਕਾਰਣ ਸਮਰਥੁ
karṇ kāraṇ samrath

ਗੁਰਿ ਅੰਮ੍ਰਿਤ ਨਾਮੁ ਪੀਆਲਿਆ
gur ãmrit nām pīāliā

ਭੈ ਭੰਜਨੁ ਦੁਖ ਲਥੁ
pɛ̀ pã̀jan dukh lath

ਸਤਿਗੁਰੁ ਗਹਿਰ ਗਭੀਰੁ ਹੈ
satgur gɛhar gãbì̄r hɛ

ਸੁਖੁ ਨਾਨਕ ਮਨ ਮਹਿ ਮੰਡੁ
sukh nānak man mɛ́ mãḍ

**ਸਮਿਆਨ** samiān

ਨਾਂਵ ਪੁਲਿੰਗ
ਸਮੱਗਰੀ, ਵਸਤਾਂ

**ਦੁਕਾਨ ਦੀ ਰਾਸ ਤੇ ਸਮਿਆਨ ਦਾ ਸਾਰਾ ਕੰਮ**

dukān dī rās te samiān dā sārā kãm

ਜਦੋਂ ਆਮਦਨ ਵਧ ਜਾਵੇ, ਜਦੋਂ ਲੋੜ ਨਾਲੋਂ ਵਧ ਪੈਸੇ ਘਰ ਆਉਣ ਲਗਣ ਤਾਂ ਹਰ ਇਕ ਦਾ ਜੀਅ ਕਰਦਾ ਹੈ ਕਿ ਨਵੀਆਂ ਨਵੀਆਂ ਚੀਜ਼ਾਂ ਲਈਆਂ ਜਾਣ, ਪੁਰਾਣੀਆਂ ਰੀਝਾਂ ਲਾਹੀਆਂ ਜਾਣ। ਘਰ ਨੂੰ ਸਜਾਇਆ ਜਾਵੇ। ਨਵੇਂ ਕਪੜੇ ਪਾਏ ਜਾਣ। ਜਦੋਂ ਜੇਬ ਪੈਸਿਆਂ ਨਾਲ ਗਰਮ ਹੋਵੇ ਤਾਂ ਕਈ ਤਰ੍ਹਾਂ ਦੇ ਨਵੇਂ ਖਿਆਲ ਆਉਂਦੇ ਹਨ। ਜਿਨ੍ਹਾਂ ਚੀਜ਼ਾਂ ਦਾ ਗਰੀਬ ਕਦੀ ਸੁਪਨਾ ਵੀ ਨਹੀਂ ਲੈ ਸਕਦੇ, ਪੈਸੇ ਆਉਣ ਤੇ ਸਭ ਰੀਝਾਂ ਉਘੜ ਪੈਂਦੀਆਂ ਹਨ। ਸਰੀਰ ਵਿਚ ਹਰਕਤ ਆਉਂਦੀ ਹੈ ਤੇ ਕੰਮ ਦੇ ਵਧਣ ਨਾਲ ਲੋੜਾਂ ਵੀ ਵਧਣ ਲਗ ਜਾਂਦੀਆਂ ਹਨ। ਲੋੜਾਂ ਤੇ ਮਨ ਦੀਆਂ ਹੁੰਦੀਆਂ ਹਨ। ਜਿਉਂ ਜਿਉਂ ਆਮਦਨ ਵਧਦੀ ਹੈ, ਲੋੜਾਂ ਤੇ ਲੋੜਾਂ ਦੇ ਸੁਪਨੇ ਵਧਦੇ ਹਨ।

ਦੁਕਾਨ ਦੀ ਇਸ ਬਦਲੀ ਹੋਈ ਹਾਲਤ ਨੇ ਮੈਨੂੰ ਵਧੇਰੇ ਕੰਮ ਕਰਨ ਲਈ ਉਤਸ਼ਾਹਿਤ ਕੀਤਾ। ਮੈਂ ਦਿਲੋਂ ਮਹਿਸੂਸ ਕਰਦਾ ਸਾਂ ਕਿ ਇਸ ਨਵੇਂ ਸੁਖੀ ਜੀਵਨ ਵਿਚ ਵੱਡੇ ਮਾਮੇ ਦਾ ਬਹੁਤ ਸਾਰਾ ਹਿੱਸਾ ਹੈ ਤੇ ਮੈਂ ਇਸ ਗਲ ਦੀ ਹਰ ਸਮੇਂ ਕੋਸ਼ਿਸ਼ ਕਰਦਾ ਸਾਂ ਕਿ ਵੱਡੇ ਮਾਮੇ ਨੂੰ ਹਰ ਪਰਕਾਰ ਦੀਆਂ ਲੋੜੀਂਦੀਆਂ ਚੀਜ਼ਾਂ ਮਿਲਣ। ਕੰਮ ਦੇ ਵਧਣ ਨਾਲ **ਮੇਰੀ ਆਮਦਨੀ ਵਿਚ ਚੋਖਾ ਵਾਧਾ ਹੋ ਗਿਆ ਸੀ** ਤੇ ਹੁਣ ਮੈਂ ਹਰ ਸ਼ਾਮ ਨੂੰ **ਜੇਬਾਂ ਭਰ ਕੇ ਘਰ ਮੁੜਦਾ ਸਾਂ।** ਵੱਡਾ ਮਾਮਾ ਮੈਨੂੰ ਕਿੰਨੀ ਵਾਰ ਇਹ ਕਹਿੰਦਾ ਹੁੰਦਾ ਸੀ ਕਿ ਹੀਰਿਆ ਪੈਸੇ ਨੂੰ ਹਮੇਸ਼ਾਂ ਸੰਭਾਲ ਕੇ ਰੱਖਣਾ ਚਾਹੀਦਾ ਹੈ, ਪਰ ਉਸ ਵੇਲੇ ਮੈਨੂੰ ਇਸ ਗਲ ਦੀ ਉੱਕੀ ਹੀ ਸਮਝ ਨਹੀਂ ਸੀ ਕਿ ਮੈਂ ਰੁਪਏ ਪੈਸੇ ਨੂੰ ਕਿਸ ਤਰ੍ਹਾਂ ਸੰਭਾਲ ਕੇ ਰੱਖਾਂ। **ਦੁਕਾਨ ਦੀ ਰਾਸ ਤੇ ਸਮਿਆਨ ਦਾ ਸਾਰਾ ਕੰਮ** ਵੱਡੇ ਮਾਮੇ ਨੇ ਸੰਭਾਲ ਲਿਆ ਸੀ ਜਦੋਂ ਵੀ ਉਹ ਮੇਰੇ ਕੋਲੋਂ ਦੁਕਾਨ ਦਾ ਸਮਿਆਨ ਆਦਿ ਲਿਆਉਣ ਲਈ ਪੈਸੇ ਮੰਗਦਾ ਮੈਂ ਨਿਰਸੰਕੋਚ ਦੇ ਦਿੰਦਾ। ਪੈਸੇ ਦਾ ਦੂਸਰਾ ਖਰਚਾ ਜਿਹੜਾ ਮੇਰੇ ਲਈ ਬੜੀ ਖੁਸ਼ੀ ਦਾ ਕਾਰਣ ਸੀ, ਉਹ ਸੀ ਵੱਡੇ ਮਾਮੇ ਲਈ, ਸਤਿਵੰਤ ਲਈ ਤੇ ਆਪਣੇ ਲਈ ਨਵੇਂ ਨਵੇਂ ਕਪੜੇ ਤਿਆਰ ਕਰਵਾਣੇ। ਮੈਂ ਆਪਣੇ ਬਚਪਨ ਵਿਚ **ਕਦੇ ਵੀ ਆਪਣੀ ਕਿਸੇ ਰੀਝ ਨੂੰ ਰਜ ਕੇ ਨਹੀਂ ਸੀ ਮਾਣਿਆ।** ਇਸ ਸਮੇਂ ਮੈਂ ਇਸ ਤਰ੍ਹਾਂ ਮਹਿਸੂਸ ਕਰਦਾ ਸਾਂ ਕਿ ਵਰ੍ਹਿਆਂ ਦੀਆਂ ਦੱਬੀਆਂ

ਘੁੱਟੀਆਂ ਰੀਝਾਂ ਪ੍ਰਬਲ ਹੋ ਕੇ ਜਾਗ ਉੱਠੀਆਂ ਹਨ। ਮੈਂ ਆਪਣੇ ਰਾਜ਼ੀ ਹੋਏ ਪੇਂਡੂ ਮਰੀਜ਼ਾਂ ਕੋਲੋ ਇਸ ਗਲ ਦੀ ਹਮੇਸ਼ਾਂ ਮੰਗ ਕਰਦਾ ਸਾਂ ਕਿ ਉਹ ਮੈਨੂੰ ਖਾਸਾ ਰੇਸ਼ਮ ਆਦਿ ਲਿਆ ਦਿਆ ਕਰਨ ਤੇ ਜਦੋਂ ਕਦੇ ਵੀ ਕੱਪੜਿਆਂ ਦੀ ਫੇਰੀ ਵਾਲਾ ਮੈਨੂੰ ਘਰ ਦੀ ਗਲੀ, ਬਾਜ਼ਾਰ ਜਾਂ ਦੁਕਾਨ ਦੇ ਸਾਹਮਣਿਉਂ ਲੰਘਦਾ ਨਜ਼ਰ ਪੈਂਦਾ ਤਾਂ ਮੈਂ ਉਸ ਕੋਲੋਂ ਕੋਈ ਨਾ ਕੋਈ ਕਪੜਾ ਜ਼ਰੂਰ ਖਰੀਦ ਲੈਂਦਾ ਸਾਂ। ਰੰਗ ਬਰੰਗੀਆਂ ਫੱਟੀਆਂ ਵਾਲੇ ਕਪੜਿਆਂ ਨਾਲ ਮੈਨੂੰ ਇਸ਼ਕ ਜਿਹਾ ਹੋ ਗਿਆ ਸੀ ਤਾਂ ਮੈਂ **ਘਰ ਨੂੰ ਆਪਣੇ ਕੱਪੜਿਆਂ ਤੇ ਦੂਸਰੀਆਂ ਪਹਿਨਣ ਦੀਆਂ ਚੀਜ਼ਾਂ ਨਾਲ ਤੂੜ ਦਿੱਤਾ ਸੀ।**

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੩੧੧

ਸਮਿਆਨ
samiān

ਮੇਰੀ ਆਮਦਨੀ ਵਿਚ ਚੋਖਾ ਵਾਧਾ ਹੋ ਗਿਆ ਸੀ
merī āmdanī wič čokhā wā́dā ho giā sī

ਜੇਬਾਂ ਭਰ ਕੇ ਘਰ ਮੁੜਦਾ ਸਾਂ
jebā̃ pàr ke kàr muṛdā sā̃

ਦੁਕਾਨ ਦੀ ਰਾਸ ਤੇ ਸਮਿਆਨ ਦਾ ਸਾਰਾ ਕੰਮ
dukān dī rās te samiān dā sārā kãm

ਕਦੇ ਵੀ ਆਪਣੀ ਕਿਸੇ ਰੀਝ ਨੂੰ ਰਜ ਕੇ ਨਹੀਂ ਸੀ ਮਾਣਿਆ
kade wī āpṇī kise ríj nū̃ raj ke naı̄́ sī māṇiā̃

ਘਰ ਨੂੰ ਆਪਣੇ ਕਪੜਿਆਂ ਤੇ ਦੂਸਰੀਆਂ ਪਹਿਨਣ ਦੀਆਂ ਚੀਜ਼ਾਂ ਨਾਲ ਤੂੜ ਦਿੱਤਾ ਸੀ
kàr nū̃ āpṇe kapaṛiā̃ te dūsarīā̃ pɛ́naṇ dīā̃ čīzā̃ nāl tūṛ dittā sī

**ਸਮੁੰਦਰ** smũdar

ਨਾਂਵ ਪੁਲਿੰਗ
ਜਲ ਦਾ ਉਹ ਪੁੰਜ ਜਿਸਨੇ ਸਾਰੀ ਪ੍ਰਿਥਵੀ ਦਾ ਤਕਰੀਬਨ ਤਿੰਨ ਚੌਥਾਈ ਭਾਗ ਘੇਰਿਆ ਹੋਇਆ ਹੈ

**ਐਨ ਇਸ਼ਕ ਸਮੁੰਦਰ ਚੜ੍ਹ ਗਿਆ**
ɛn iṣq smũdar čáṛ giā

ਜਦੋਂ ਇਸ਼ਕ ਦਾ ਸਮੁੰਦਰ ਚੜ੍ਹ ਜਾਂਦਾ ਹੈ, ਪਿਆਰ ਦੀਆਂ ਲਹਿਰਾਂ ਉਮੰਡ ਆਉਂਦੀਆਂ ਹਨ, ਓਦੋਂ ਕੋਈ ਵੀ ਬੇੜੀ, ਕੋਈ ਵੀ ਜਹਾਜ਼ ਇਸ਼ਕ ਦੇ ਸਮੁੰਦਰ ਤੋਂ ਪਾਰ ਨਹੀਂ ਲੰਘਾ ਸਕਦਾ। ਓਦੋਂ ਕੇਵਲ ਆਸ਼ਕ ਦਾ ਸਿਦਕ ਹੀ ਸਾਬਤ ਰਹਿੰਦਾ ਹੈ ਜਿਸ ਆਸਰੇ ਕਠਨ ਤੋਂ ਕਠਨ ਰਾਹ ਸਾਫ ਹੋ ਜਾਂਦੇ ਹਨ।

ਸਭ ਔਖੀਆਂ ਘਾਟੀਆਂ ਆਸਾਨ ਹੋ ਜਾਂਦੀਆਂ ਹਨ। ਅਕਲ ਫਿਕਰ ਦੀ ਲੋੜ ਨਹੀਂ ਰਹਿੰਦੀ। ਜਿਹੜੇ ਆਪਣੇ ਇਲਮ ਦਾ ਗੌਰਵ ਕਰਦੇ ਹਨ, ਉਹ ਰਾਹ ਵਿਚ ਹੀ ਰਹਿ ਜਾਂਦੇ ਹਨ। ਜਦੋਂ ਸਮੁੰਦਰ ਵਿਚ ਤੂਫਾਨ ਆਉਂਦਾ ਹੈ, ਬੱਦਲ ਕੜਕਦੇ ਹਨ, ਲਹਿਰਾਂ ਉਛਲਦੀਆਂ ਹਨ ਤਾਂ ਆਸ਼ਕ ਦੇ ਇਸ਼ਕ ਦਾ ਸਿਦਕ ਹੀ ਸਾਥ ਦੇਂਦਾ ਹੈ। ਜਿਸ ਖਤਰੇ ਤੋਂ, ਜਿਸ ਮਰਨੇ ਤੋਂ ਸਾਰਾ ਜਹਾਨ, ਸਾਰੀ ਖ਼ਲਕਤ ਡਰਦੀ ਹੈ, ਰੱਬ ਦੇ ਫਕੀਰ ਉਸ ਮਰਨੇ ਨੂੰ ਹਸਦਿਆਂ ਹਸਦਿਆਂ ਕਬੂਲ ਕਰਦੇ ਹਨ। ਇਸ਼ਕ ਵਿਚ ਝੂਮਦਾ ਫਕੀਰ ਜੀਵਨ ਮਰਨ ਦੀਆਂ ਸਭ ਸਰਹੱਦਾਂ ਪਾਰ ਕਰ ਜਾਂਦਾ ਹੈ।

**ਐਨ ਇਸ਼ਕ ਸਮੁੰਦਰ ਚੜ੍ਹ ਗਿਆ,**
ਫਲਕ ਤੇ ਕਿਤ ਵਲ ਜਹਾਜ਼ ਘਤੀਵੇ ਹੂ।
**ਅਕਲ ਫ਼ਿਕਰ ਦੀ ਡੋਡੀ ਨੂੰ ਚਾ,**
ਪਹਿਲੇ ਪੂਰ ਬੜੀਵੇ ਹੂ।
**ਕੜਕਣ ਕੱਪਰ ਪੱਖਣ ਲਹਿਰੀਂ,**
ਜਦਾਂ ਵਹਦਤ ਵਿੱਚ ਫੜੀਵੇ ਹੂ।
**ਜਿਸ ਮਰਨੇ ਥੀਂ ਖਲਕਤ ਡਰਦੀ,**
ਬਾਹੂ ਆਸ਼ਕ ਮਰੇ ਤਾਂ ਜੀਵੇ ਹੂ।

ਸੁਲਤਾਨ ਬਾਹੂ, ਸੀਹਰਫੀ, ੧੭

ਸਮੁੰਦਰ
smũdar

ਐਨ ਇਸ਼ਕ ਸਮੁੰਦਰ ਚੜ੍ਹ ਗਿਆ
ɛn iṣq smũdar čáṛ giā

ਅਕਲ ਫ਼ਿਕਰ ਦੀ ਡੋਡੀ ਨੂੰ ਚਾ
aqal fikar dī ḍoḍī nū čā

ਕੜਕਣ ਕੱਪਰ ਪੱਖਣ ਲਹਿਰੀਂ
kaṛkaṇ kappar pakkhaṇ lɛ́rī̃

ਜਿਸ ਮਰਨੇ ਥੀਂ ਖਲਕਤ ਡਰਦੀ
jis marne thī̃ khalkat ḍardī

**ਸੰਯੋਗ** sãyog

ਨਾਂਵ ਪੁਲਿੰਗ
ਸੰਬੰਧ, ਰਿਸ਼ਤਾ

**ਸੰਜੋਗਾਂ ਦੀ ਗਲ ਹੈ**
sãyogā̃ dī gal hɛ

ਕਹਿੰਦੇ ਹਨ, ਵਿਆਹ, ਸੰਬੰਧ ਸੰਯੋਗ ਨਾਲ ਹੁੰਦੇ ਹਨ। ਜਿੱਥੇ ਲਿਖਿਆ ਹੋਵੇ, ਜਿੱਥੇ ਭਾਗ ਹੋਣ, ਓਥੇ ਹੀ ਸੰਬੰਧ ਬਣਦੇ ਹਨ। ਇਹ ਸਿਆਣਪ ਤਾਂ ਲੋਕਾਂ ਲਈ ਹੁੰਦੀ ਹੈ। ਜਦੋਂ ਆਪਣੇ ਤੇ ਪਵੇ ਤਾਂ ਭੈੜੇ ਸੰਯੋਗ ਸਹਾਰਨੇ ਮੁਸ਼ਕਲ ਹੋ ਜਾਂਦੇ ਹਨ। ਹੀਰੇ ਦੀ ਭੈਣ ਦੀ ਨਾ ਮਾਂ ਹੈ, ਨਾ ਬਾਪ। ਉਹ ਆਪਣੇ ਵੱਡੇ ਮਾਮੇ ਕੋਲ ਰਹਿੰਦੀ ਹੈ ਤੇ ਨੌਕਰਾਂ ਵਾਂਗ ਜੀਵਨ ਕਟਦੀ ਹੈ। ਮਾਮਾ ਉਸ ਨੂੰ ਆਪਣੀ ਧੀ ਤਾਂ ਕਹਿੰਦਾ ਹੈ ਪਰ ਉਸ ਦਾ ਵਰਤਾਉ ਪਿਉ ਵਾਲਾ ਨਹੀਂ। ਉਸ ਦਾ ਵਿਆਹ ਕਿਸੇ ਬੁੱਢੇ ਨਾਲ ਕਰਨ ਲੱਗਿਆਂ ਨਹੀਂ ਝਿਜਕਦਾ। ਭਰਾ ਲਈ ਇਹ ਸੰਬੰਧ ਬਹੁਤ ਖਰਾਬ ਹੈ। ਉਸ ਦੀ ਭੈਣ ਨੂੰ ਅੰਨ੍ਹੇ ਖੂਹ ਵਿਚ ਸੁਟਣ ਵਾਲੀ ਗਲ ਹੈ। ਉਸ ਕੋਲੋਂ ਇਹ ਜਰਿਆ

ਨਹੀਂ ਜਾਂਦਾ ਕਿ ਉਸ ਦੀ ਭੈਣ ਇਕ ਬੁੱਢੇ ਖੋਡੇ ਨਾਲ ਸਾਰੀ ਉਮਰ ਲਈ ਜਕੜੀ ਜਾਵੇ ਪਰ ਇਸ ਔਖੀ ਘੜੀ ਵਿਚ ਉਸ ਦੀ ਆਪਣੀ ਸਾਥਣ ਉਸ ਦਾ ਸਾਥ ਨਹੀਂ ਦੇਂਦੀ। ਉਸ ਵੱਲੋਂ ਉਸ ਦੀ ਭੈਣ ਦਾ ਕਿਤੇ ਵਿਆਹ ਹੋ ਜਾਵੇ, ਭਾਵੇਂ ਉਸ ਨੂੰ ਖੂਹ ਵਿਚ ਸੁਟ ਦਿੱਤਾ ਜਾਵੇ, ਉਹ ਉਸ ਨੂੰ ਸੰਯੋਗਾਂ ਦੇ ਲੇਖੇ ਲਾ ਦੇਂਦੀ ਹੈ। ਗ਼ਰੀਬ, ਯਤੀਮ ਬੱਚਿਆਂ ਨਾਲ ਏਵੇਂ ਹੀ ਹੁੰਦਾ ਹੈ। ਭਾਈਚਾਰਾ ਵੀ ਸਾਥ ਨਹੀਂ ਦੇਂਦਾ। ਜਦੋਂ ਮਾਪਿਆਂ ਦਾ ਸਹਾਰਾ ਸਿਰ ਤੋਂ ਉੱਤਰ ਜਾਵੇ, ਕੋਈ ਵਾਲੀ ਵਾਰਸ ਨਾ ਰਹੇ ਤਾਂ ਕੁੜੀਆਂ ਨੂੰ ਕੌਡੀਆਂ ਦੇ ਭਾਅ ਵੇਚ ਦਿੱਤਾ ਜਾਂਦਾ ਹੈ।

ਇਸ ਸਾਰੇ ਸੁਖ ਵਿਚ ਮੈਨੂੰ ਇਕ ਗਲ ਹਮੇਸ਼ਾ ਦੁਖਾਂਦੀ ਰਹਿੰਦੀ ਸੀ। ਓਹ ਸੀ, ਸ਼ਿਵ ਕੌਰ ਦੇ ਭਵਿਖਤ ਦਾ ਫਿਕਰ ਤੇ ਦਿਨੋ ਦਿਨ ਵੱਧਦਾ ਹੋਇਆ ਇਹ ਡਰ ਕਿ ਕਿਤੇ ਸਾਡਾ ਵੱਡਾ ਮਾਮਾ ਉਸ ਨੂੰ **ਆਪਣੇ ਲਾਭ ਲਈ ਸੰਤੇ ਹਟਵਾਣੀਏ ਦੇ ਪੇਟੇ ਨਾ ਪਾ ਦੇਵੇ।** ਇਹ ਖਿਆਲ ਮੇਰੀ ਹਰਿਆਵਲੀ ਖੇਤੀ ਦੇ ਨਾਲ, ਮੁਰਝਾਈ ਹੋਈ ਵੇਲ ਵਾਂਗ **ਆਪਣੀ ਮਾਰੂ ਲਪੇਟ ਵਿਚ ਮੈਨੂੰ ਘੁਟ ਰਿਹਾ ਸੀ।**

ਮੈਨੂੰ ਹਰਿਦੁਆਰ ਤੋਂ ਆਇਆਂ ਛੇ ਮਹੀਨੇ ਹੋ ਗਏ ਸਨ ਤੇ ਇਸ ਸਮੇਂ ਵਿਚ ਕਦੇ ਕਦੇ ਨਾਨੀ ਸਾਨੂੰ ਆ ਕੇ ਮਿਲ ਜਾਂਦੀ ਸੀ ਪਰ **ਉਸ ਦੀਆਂ ਗੱਲਾਂ ਦਾ ਓਪਰਾਪਨ ਉਸ ਨੂੰ ਸਾਡੇ ਤੋਂ ਦੂਰ ਰੱਖਦਾ ਸੀ।** ਹੌਲੇ ਹੌਲੇ ਉਸ ਨੇ ਸਾਡੇ ਘਰ ਆਉਣਾ ਬਿਲਕੁਲ ਹੀ ਬੰਦ ਕਰ ਦਿੱਤਾ ਜਦੋਂ ਕਦੇ ਨਾਨੀ ਆਉਂਦੀ ਸੀ ਤਾਂ ਉਹ ਹਮੇਸ਼ਾਂ ਮੇਰੇ ਨਵੇਂ ਵਧ ਰਹੇ ਕੰਮ ਕਾਜ ਦੀ ਸੋਭਾ ਕਰਦੀ ਸੀ।

'ਮਖੇ ਮੈਨੂੰ ਦਰਬਾਰ ਸਾਹਿਬ ਕਥਾ ਤੇ ਮੇਰੇ ਗੁਆਂਢ ਰਹਿਣ ਵਾਲੀ ਮਾਨ ਕੌਰ ਕਹਿੰਦੀ ਸੀ 'ਸੁਣਿਆ ਏਂ, ਹੀਰੇ ਦਾ ਕੰਮ ਕਾਜ ਬੜਾ ਚੰਗਾ ਚਲਦਾ ਏ। ਅਸੀਂ ਤਾਂ ਉਸ ਦੀਆਂ ਕਨਸੋਆਂ ਸੁਣ ਸੁਣ ਜੀਉਣੇ ਆਂ।' ਫੇਰ ਥੋੜੀ ਦੇਰ ਚੁਪ ਰਹਿਣ ਪਿੱਛੋਂ ਨਾਨੀ ਆਪ ਮੁਹਾਰੇ ਹੀ ਅੱਗੋਂ ਬੋਲ ਉਠਦੀ।

''ਮੈਂ ਤਾਂ ਪੁੱਤਰ, ਸਾਰਿਆਂ ਨੂੰ ਇਹ ਹੀ ਕਹਿਣੀ ਵਾਂ, ਵਿਚਾਰੇ ਹੀਰੇ ਨੇ ਜਫਰ ਜਾਲ ਕੇ ਆਪਣੇ ਨਾਨੇ ਕੋਲੋਂ ਕੰਮ ਸਿੱਖਿਆ। ਹੁਣ ਉਹ ਰਾਜ਼ੀ ਖੁਸ਼ੀ ਰਵ੍ਹੇ। ਸਾਨੂੰ ਠੰਡੀ ਵਾ ਆਏ, ਅਸੀਂ ਕੋਈ ਪੈਸੇ ਧੇਲੇ ਲਈ ਨਹੀਂ ਮਰਦੇ। ਮੇਰੇ ਕੋਲ ਦਸਾਂ ਨਹੁੰਆਂ ਦੀ ਕਮਾਈ ਬੜੀ ਏ। **ਆਪਣੇ ਹਥ ਪੈਰ ਨਰੋਏ ਰਹਿਣ** ਫੇਰ ਕਿਸ ਗਲ ਦੀ ਕਮੀ ਏ। ਇਸ ਪਿੱਛੋਂ ਮੇਰੀ ਨਾਨੀ ਇਕ ਦਮ ਚੁਪ ਹੋ ਜਾਂਦੀ, ਜਿਵੇਂ ਉਸ ਨੂੰ ਇਸ ਗਲ ਦੀ ਉਮੀਦ ਹੋਵੇ ਕਿ ਮੈਂ ਉਸ ਦੇ ਸ਼ਿਕਵੇ ਤੇ ਗਿਲੇ ਦਾ ਉੱਤਰ ਦਿਆਂਗਾ ਪਰ ਮੈਂ ਚੁਪਚਾਪ ਅੱਗੋਂ ਰੋਡੇ ਦੇ ਪੁਤ ਜਾਰਜ ਦਾ

ਇਕ ਨਵਾਂ ਰੁਪਇਆ ਉਸ ਦੇ ਹਥ ਤੇ ਰਖ ਦੇਂਦਾ ਤੇ ਉਹ ਬੱਚਾ, **ਰਾਜ਼ੀ ਖੁਸ਼ੀ ਰਵ੍ਹੇ, ਜੁਗ ਜੁਗ ਜੀਵੇਂ** ਕਹਿੰਦੀ ਚਲੀ ਜਾਂਦੀ। ਮੈਨੂੰ ਆਪਣੇ ਸਾਰੇ ਜੀਵਨ ਵਿਚ ਕਦੇ ਵੀ ਨਾਨੀ ਇੰਨੀ ਚੰਗੀ ਨਹੀਂ ਸੀ ਲਗੀ।

ਸ਼ਿਵ ਕੌਰ ਬਾਰੇ ਮੈਨੂੰ ਕੁਝ ਪਤਾ ਨਹੀਂ ਸੀ ਲਗਦਾ ਕਿ ਕੀ ਕਰਾਂ। ਕਈ ਵਾਰ ਦਿਲ ਵਿਚ ਖਿਆਲ ਆਇਆ ਕਿ ਆਪ ਲਾਹੌਰ ਹੋ ਆਵਾਂ ਤੇ ਵੱਡੇ ਮਾਮੇ ਉੱਤੇ ਜ਼ੋਰ ਪਾ ਕੇ ਸ਼ਿਵ ਕੌਰ ਨੂੰ ਆਪਣੇ ਨਾਲ ਹੀ ਲੈ ਆਵਾਂ, ਪਰ ਦੁਕਾਨ ਦੇ ਰੁਝੇਵੇਂ ਨੇ ਕਦੇ ਇੰਨੀ ਫੁਰਸਤ ਹੀ ਨਾ ਦਿੱਤੀ ਕਿ ਮੈਂ ਲਾਹੌਰ ਚਲਾ ਜਾਵਾਂ। ਏਸ ਤਰ੍ਹਾਂ ਛੇ ਮਹੀਨੇ ਤੋਂ ਉਪਰ ਦਿਨ ਬੀਤ ਗਏ। ਜਦੋਂ ਵੀ ਮੈਂ ਕਿਸੇ ਵਿਹਲੇ ਸਮੇਂ ਘਰ ਵਿਚ ਜਾਂ ਦੁਕਾਨ ਤੇ ਬੈਠਾ ਹੁੰਦਾ ਤਾਂ ਮੈਨੂੰ ਸ਼ਿਵ ਕੌਰ ਦੀ ਚਿੰਤਾ ਚੂੰਢੀਆਂ ਵਢਦੀ ਰਹਿੰਦੀ।

ਕਦੇ ਕਦੇ ਸਤਿਵੰਤ ਨਾਲ ਇਸ ਬਾਰੇ ਸਰਸਰੀ ਗਲ ਬਾਤ ਕੀਤੀ ਸੀ, ਪਰ ਹਮੇਸ਼ਾਂ ਹੀ ਸ਼ਿਵ ਕੌਰ ਬਾਰੇ ਸਾਡੇ ਦੋਹਾਂ ਦੀ ਗਲ ਦੂਸਰੀਆਂ ਗੱਲਾਂ ਵਿਚ ਉਲਝ ਕੇ ਰਹਿ ਜਾਂਦੀ ਤੇ ਸਾਡਾ ਨਿਤ ਦਾ ਜੀਵਨ ਦੂਸਰੀਆਂ ਪਰਨਾਲੀਆਂ ਵਿਚ ਸ਼ਾਂਤ ਧਾਰਾ ਵਾਂਗ **ਆਪਣੀ ਚਾਲੇ ਪੈ ਜਾਂਦਾ।**

ਇਕ ਦਿਨ ਜਦੋਂ **ਬੱਦਲ ਵਾਈ ਕਰਕੇ** ਦੁਕਾਨ ਤੇ ਬਹੁਤ ਘਟ ਗਾਹਕ ਆਏ ਸਨ, ਮੈਂ ਦੁਕਾਨ ਦੇ ਅੰਦਰ **ਲੋਈ ਦੀ ਬੁਕਲ ਮਾਰੀ ਅਚੇਤ ਜਿਹੀ ਅਵਸਥਾ ਵਿਚ ਬੈਠਾ ਸਾਂ** ਤਾਂ ਮੇਰੀਆਂ ਦੁਕਾਨ ਦੀਆਂ ਪੌੜੀਆਂ ਚੜ੍ਹ ਕੇ ਇਕ ਪ੍ਰੋਹਤ ਛੋਪਲੇ ਜਿਹੇ ਮੇਰੇ ਕੋਲ ਆ ਬੈਠਾ। ਉਸ ਦੀ ਇਸ ਨਿੱਡਰਤਾ ਤੋਂ ਇਹ ਸਪਸ਼ਟ ਸੀ ਕਿ ਉਹ ਜਾਂ ਤਾਂ ਮੇਰੇ ਪੁਰਾਣੇ ਜਾਣੂਆਂ ਵਿੱਚੋਂ ਹੈ ਜਾਂ ਉਸ ਦਾ ਕੰਮ ਅਜਿਹਾ ਹੈ ਕਿ ਉਹ ਮੇਰੇ ਨਾਲ ਬੜੀ ਸਹਿਜੇ ਤੇ **ਠਰ੍ਹਮੇਂ ਨਾਲ ਗਲ ਬਾਤ ਕਰਨਾ ਚਾਹੁੰਦਾ ਹੈ।** ਮੈਂ ਦੋਵੇਂ ਹਥ ਜੋੜਕੇ ਮੂੰਹੋਂ ਕੁਝ ਕਹੇ ਬਗੈਰ ਆਪਣੇ ਸਿਰ ਨੂੰ ਨੀਵਾਂ ਕੀਤਾ। ਪ੍ਰੋਹਤ ਨੇ ਅੱਗੋਂ ਇਕ ਮੁਸਕਾਨ ਜਿਹੀ ਨਾਲ ਆਪਣੇ ਬੁੱਲ੍ਹਾਂ ਨੂੰ ਅੱਡਰਾ ਕੀਤਾ ਤੇ ਉਸ ਦੇ ਮੈਲ ਮਾਰੇ ਮਸੂੜਿਆਂ ਵਿੱਚੋਂ ਵੱਗਦਾ ਲਹੂ ਉਸ ਦੇ ਥੋੜੇ ਦੰਦਾਂ ਨੂੰ ਰੰਗਦਾ ਨਜ਼ਰ ਆਇਆ। ਮੈਨੂੰ ਅਚੇਤ ਹੀ ਉਸ ਵੱਲੋਂ ਘਿਰਣਾ ਜਿਹੀ ਮਹਿਸੂਸ ਹੋਣ ਲਗ ਪਈ। ਉਹ ਦੀਆਂ ਵਾਲੀਆਂ ਵਿੱਚੋਂ ਮਿੱਟੀ ਰੰਗੇ ਤੁਪਕੇ ਖਿਲਰ ਕੇ ਉਸ ਦੇ ਸਾਰੇ ਚਿਹਰੇ ਤੇ ਧੂੜ ਖ਼ਿਲਾਰਦੇ ਨਜ਼ਰ ਆਏ।

ਥੋੜੀ ਦੇਰ ਅਸੀਂ ਦੋਵੇਂ ਚੁਪ ਰਹੇ ਤੇ ਫਿਰ ਪ੍ਰੋਹਤ ਨੇ ਆਪਣੀ ਕਮੀਜ਼ ਨੂੰ ਚੁਕ ਕੇ ਹਲਦੀ ਰੰਗੀ ਮੈਲੀ ਕੁੜਤੀ ਦੀ

ਬਗਲ ਦੀ ਜੇਬ ਵਿੱਚੋਂ ਇਕ ਕਾਗਜ਼ ਦਾ ਪੱਤਰ ਕੱਢਿਆ। ਇਹ ਸਿਆਲ ਕੋਟੀ ਕਾਗਜ਼ ਦਾ ਟੁਕੜਾ ਸੀ ਤੇ ਇਸ ਦੇ ਕੰਢਿਆਂ ਤੇ ਲਾਪਰਵਾਹੀ ਨਾਲ ਕੇਸਰ ਲਗਾਇਆ ਹੋਇਆ ਸੀ।

ਉਹ ਕਾਗਜ਼ ਦੇ ਪੱਤਰੇ ਨੂੰ, ਮੇਰੇ ਹਥ ਵਿਚ ਦੇਂਦਿਆਂ ਪ੍ਰੋਹਤ ਕਹਿਣ ਲੱਗਾ, ''ਇਹ ਤੁਹਾਡੇ ਵੱਡੇ ਮਾਮੇ ਵੱਲੋਂ ਏ ਤੇ ਸ਼ਿਵ ਕੌਰ ਦੇ ਵਿਆਹ ਦੀ ਸ਼ੁਭ ਸੂਚਨਾ ਏ।'

ਇਹ ਕਹਿ ਕੇ ਉਹ ਪ੍ਰੋਹਤ ਖੀਂਹ ਖੀਂਹ ਕਰਨ ਲਗ ਪਿਆ ਤੇ ਉਸ ਦੀਆਂ ਅੱਖੀਆਂ ਵਿੱਚੋਂ ਵਗਦੀ ਹੋਈ ਸ਼ੋਰੇ ਦੀ ਇਕ ਧਾਰ ਉਸ ਦੀ ਕਰੜ ਬਰੂੜੀ ਦਾਹੜੀ ਵਿਚ ਘੁਲ ਮਿਲ ਗਈ।

ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਕਾਗਜ਼ ਦੇ ਪੱਤਰੇ ਉਤਲਾ ਕੇਸਰ ਸਾਰੇ ਫੈਲ ਕੇ ਦਗ ਦਗ ਕਰਦਾ ਚੰਗਿਆੜਾ ਬਣ ਗਿਆ ਹੈ ਤੇ ਮੇਰੀਆਂ ਤਲੀਆਂ ਮੈਨੂੰ ਚਿਲੂੰ ਚਿਲੂੰ ਕਰਦੀਆਂ ਮਹਿਸੂਸ ਹੋਈਆਂ। ਕਾਗਜ਼ ਉੱਤੇ ਦੇਵ ਨਾਗਰੀ ਵਿਚ ਕੁਝ ਮੋਟੇ ਮੋਟੇ ਅੱਖਰ ਲਿਖੇ ਹੋਏ ਸਨ। ਮੈਂ ਉਹਨਾਂ ਦਾ ਭਾਵ ਸਮਝਣ ਤੋਂ ਬਿਲਕੁਲ ਅਸਮਰਥ ਸਾਂ, ਮੈਂ ਪੱਤਰੇ ਨੂੰ ਪ੍ਰੋਹਤ ਦੇ ਹਥ ਵਿਚ ਵਾਪਸ ਦੇਂਦਿਆਂ ਆਖਿਆ, 'ਜਰਾ ਇਸ ਨੂੰ ਪੜ੍ਹ ਕੇ ਤਾਂ ਸੁਣਾਉ।

ਪ੍ਰੋਹਤ ਦੇ ਮਟਿਆਲੇ ਚਿਹਰੇ ਤੇ ਇਕ ਭਾਹ ਜਿਹੀ ਆ ਗਈ ਤੇ ਉਸ ਨੇ ਆਪਣੀਆਂ ਗੱਲ੍ਹਾਂ ਦੀਆਂ ਖੋਲ੍ਹੀਆਂ ਨੂੰ ਫੁਲਾਂਦਿਆਂ ਆਖਿਆ, 'ਪੜ੍ਹਨਾ ਕੀ ਏ, ਸ਼ਿਵ ਕੌਰ ਦੇ ਵਿਆਹ ਦਾ ਮਹੂਰਤ ਏ–' ਪ੍ਰੋਹਤ ਦੇ ਇਹ ਸ਼ਬਦ ਸੁਣ ਕੇ ਮੇਰਾ ਸਾਰਾ ਸਰੀਰ ਤਰੇਲੀਓਂ ਤਰੇਲੀ ਹੋ ਗਿਆ। ਮੈਨੂੰ ਇਸ ਤਰ੍ਹਾਂ ਲੱਗਾ ਕਿ ਮੇਰੇ ਥੱਲੇ ਦੀਆਂ ਤਖਤ ਪੋਸ਼ ਦੀਆਂ ਨਵੀਆਂ ਨਵੀਆਂ ਤਖਤੀਆਂ ਮੇਰੇ ਥਲਿਓਂ ਖਿਸਕ ਗਈਆਂ ਹਨ ਤੇ **ਮੈਂ ਉਨ੍ਹਾਂ ਦੇ ਖੰਭੇ ਵਿਚ ਫਸ ਗਿਆ ਹਾਂ। ਮੇਰਾ ਸਿਰ ਚਕਰਾਣ ਲਗ ਪਿਆ** ਤੇ ਮੈਂ ਇਹ ਮਹਿਸੂਸ ਕੀਤਾ ਕਿ ਬਿੰਬਰ ਵਿਚ ਪਈਆਂ ਹੋਈਆਂ ਸਾਰੀਆਂ ਬੋਤਲਾਂ ਆਪਸ ਵਿਚ ਟਕਰਾ ਗਈਆਂ ਹਨ ਤੇ ਸਾਰਾ ਸ਼ਰਬਤ ਸੀਰਾ ਇਕ ਜਲ ਪ੍ਰਵਾਹ ਦੀ ਸ਼ਕਲ ਵਿਚ ਹੇਠਾਂ ਬਾਜ਼ਾਰ ਦੀ ਮੋਰੀ ਵਿਚ ਵਹਿ ਤੁਰਿਆ ਹੈ। **ਇਸ ਪਲੋ ਪਲੀ ਦੇ ਝਟਕੇ ਪਿੱਛੋਂ** ਮੈਂ ਸੰਭਲਦਿਆਂ ਹੋਇਆਂ ਪ੍ਰੋਹਤ ਨੂੰ ਆਖਿਆ, 'ਪ੍ਰੋਹਤ ਜੀ ਸੰਤਾ ਤਾਂ ਬਾਣੀਆਂ ਏ, 'ਤੇ ਅਸੀਂ ਹੋਏ ਖੱਤਰੀ। ਭਲਾ ਸਾਡਾ ਉਨ੍ਹਾਂ ਦਾ ਸਾਕ ਕਿਸ ਤਰ੍ਹਾਂ ਹੋ ਸਕਦਾ ਏ।'

ਮੇਰੇ ਇਸ ਪ੍ਰਸ਼ਨ ਨੇ ਪ੍ਰੋਹਤ ਨੂੰ ਕੁਝ ਪ੍ਰੇਸ਼ਾਨ ਜਿਹਾ ਕਰ ਦਿੱਤਾ ਤੇ ਉਹਨੇ ਆਪਣੀਆਂ ਅਖੀਆਂ ਨੂੰ ਝਮਕਣਾ ਸ਼ੁਰੂ

ਕਰ ਦਿੱਤਾ। ਉਸ ਦੇ ਚਿਹਰੇ ਦੀਆਂ ਖੋਲ੍ਹੀਆਂ ਬਾਰ ਬਾਰ ਉਭਰ ਕੇ ਮਿੱਟ ਰਹੀਆਂ ਸਨ। ਉਸ ਦੀ ਇਸ ਹਾਲਤ ਨੂੰ ਦੇਖ ਕੇ ਮੇਰੇ ਮਨ ਵਿਚ ਇਹ ਰੀਝ ਮਚਲ ਰਹੀ ਸੀ ਕਿ ਸ਼ਾਇਦ ਇਸ ਔਕੜ ਵਿੱਚੋਂ ਸ਼ਿਵ ਕੌਰ ਦਾ ਕੋਈ ਬਚਾ ਹੋ ਸਕੇ। ਮੈਂ ਏਸੇ ਦੁਚਿੱਤੀ ਵਿਚ ਸਾਂ ਕਿ ਪ੍ਰੋਹਤ ਆਖਣ ਲੱਗਾ, 'ਉਸ ਨੂੰ ਬਾਣੀਆਂ ਤਾਂ ਹਟਵਾਣੀਆਂ ਹੋਣ ਕਰ ਕੇ ਕਹਿੰਦੇ ਨੇ ਮੈਂ ਉਸ ਦੀ ਜਨਮ ਕੁੰਡਲੀ ਤੇ ਰਾਸ਼ੀ ਦੇਖੀ ਏ। ਉਹ ਖੱਤਰੀ ਏ।'

ਰਾਤ ਨੂੰ ਘਰ ਆ ਕੇ ਮੈਂ ਸਤਿਵੰਤ ਨਾਲ ਲਾਹੌਰੋਂ ਆਏ ਹੋਏ ਪ੍ਰੋਹਤ ਬਾਰੇ ਗਲ ਕੀਤੀ। ਸਤਿਵੰਤ ਨੇ ਸ਼ਿਵ ਕੌਰ ਬਾਰੇ ਕੋਈ ਖਾਸ ਦਿਲਚਸਪੀ ਜ਼ਾਹਿਰ ਨਾ ਕੀਤੀ ਤੇ ਜਿਹੜੀ ਗਲ ਵੀ ਮੈਂ ਉਸ ਨੂੰ ਆਖਾਂ, **ਉਹ ਅੱਗੋਂ ਹੂੰ ਹਾਂ ਕਰ ਛੱਡੇ। ਮੈਨੂੰ ਇਸ ਗਲ ਤੇ ਬੜੀ ਖਿਝ ਆਉਂਦੀ ਸੀ** ਕਿ ਸਤਿਵੰਤ ਕਿਸ ਤਰ੍ਹਾਂ ਸ਼ਿਵ ਕੌਰ ਦੇ ਸਿਰ ਉੱਤੇ ਗੱਜਦੀ ਮੁਸੀਬਤ ਤੋਂ ਲਾਪਰਵਾਹ ਹੈ। ਅੰਤ ਨੂੰ ਮੈਂ ਇਹ ਫੈਸਲਾ ਕੀਤਾ ਕਿ ਲਾਹੌਰ ਜਾ ਕੇ ਵੱਡੇ ਮਾਮੇ ਨੂੰ ਸਮਝਾਇਆ ਜਾਏ। ਬਹੁਤ ਸੋਚ ਵਿਚਾਰ ਪਿੱਛੋਂ ਮੈਂ ਸਤਿਵੰਤ ਨੂੰ ਆਖਿਆ, 'ਮੇਰੀ ਸਲਾਹ ਇਹ ਕਿ ਲਾਹੌਰ ਜਾ ਕੇ ਵੱਡੇ ਮਾਮੇ ਨਾਲ ਸਾਰੀ ਗਲ ਇਕ ਵਾਰ ਤਾਂ ਖੋਲ੍ਹ ਕੇ ਆਵਾਂ। ਸ਼ਾਇਦ ਉਹ ਇਸ ਗਲ ਤੇ ਰਜ਼ਾਮੰਦ ਹੋ ਜਾਵੇ ਕਿ ਸ਼ਿਵ ਕੌਰ ਨੂੰ ਸੰਤੇ ਨਾਲ ਫੇਰੇ ਨਾ ਦਿਵਾਏ ਜਾਣ। ਨਾਲੇ ਜਦੋਂ ਮੈਂ ਉਨ੍ਹਾਂ ਨੂੰ ਇਹ ਆਖ ਦਿਆਂਗਾ ਕਿ ਸ਼ਿਵ ਕੌਰ ਸਾਡੇ ਨਾਲ ਆ ਕੇ ਰਹਿ ਸਕਦੀ ਹੈ ਤਾਂ ਉਸ ਨੂੰ ਇਸ ਗਲ ਬਾਰੇ ਕੀ ਇਤਰਾਜ਼ ਹੋ ਸਕਦਾ ਹੈ।'

ਇੰਨੀ ਗਲ ਆਖ ਕੇ ਮੈਂ ਸਤਿਵੰਤ ਵਲ ਦੇਖਿਆ ਜਿਵੇਂ ਮੈਂ ਇਸ ਗਲ ਦਾ ਖਾਹਿਸ਼ਮੰਦ ਹੋਵਾਂ ਕਿ ਸਤਿਵੰਤ ਇਸ ਤਜਵੀਜ਼ ਦੀ ਹਾਮੀ ਭਰੇ।

ਜਦੋਂ ਅਸੀਂ ਦੋਵੇਂ ਇਹ ਗਲ ਬਾਤ ਕਰ ਰਹੇ ਸਾਂ ਤਾਂ ਅਸੀਂ ਆਪਣੀ ਬੈਠਕ ਦੇ ਪਿੱਛੇ ਮਘ ਦੀ ਵਲਗਣ ਵਿਚ ਮੰਜੀ ਤੇ ਬੈਠੇ ਸਾਂ। ਮੈਂ ਸਤਿਵੰਤ ਵਲ ਟਿਕ ਟਿਕੀ ਲਗਾ ਕੇ ਦੇਖ ਰਿਹਾ ਸਾਂ ਤੇ ਉਹ ਆਪਣੀਆਂ ਲੱਤਾਂ ਨੂੰ ਲਮਕਾਈ ਸਿਰ ਨੂੰ ਪਿੱਛਾਂ ਸੁਟ ਕੇ ਲੇਟੀ ਹੋਈ ਸੀ। ਉਹ ਬਾਰ ਬਾਰ ਆਪਣੇ ਮੱਥੇ ਨੂੰ ਸੁਕੇੜਦੀ ਸੀ ਤੇ ਉਸ ਦੀ ਠੋਡੀ ਦਾ ਉਭਾਰ ਹਵਾ ਵਿਚ ਉਲਰਿਆ ਹੋਇਆ ਸੀ। ਕਿੰਨੀ ਹੀ ਦੇਰ ਤਕ ਉਹ ਲਾਪਰਵਾਹੀ ਨਾਲ ਬੈਠੀ ਰਹੀ ਪਰ ਅੰਤ ਨੂੰ ਕਹਿਣ ਲੱਗੀ, 'ਜੋ ਤੁਹਾਡੇ ਜੀ ਆਉਂਦਾ ਜੇ ਕਰੋ ਪਰ ਮੇਰੇ ਆਖੇ ਲਗੋ ਤਾਂ ਸਾਰੀ ਗਲ ਸ਼ਿਵ ਕੌਰ ਦੇ ਭਾਗਾਂ ਤੇ ਛਡ ਦਿਉ। ਭਲਾ ਵੱਡਾ ਮਾਮਾ ਕੋਈ ਉਸ ਦਾ ਦੁਸ਼ਮਣ ਤਾਂ ਨਹੀਂ। **ਸੰਜੋਗਾਂ ਦੀ ਗਲ ਹੈ,** ਜਿੱਥੇ ਜਿੱਥੇ

ਕਿਸੇ ਦੇ ਸੰਜੋਗ ਹੁੰਦੇ ਨੇ, ਮੇਲ ਹੋ ਜਾਂਦੇ ਨੇ।' ਇੰਨੀ ਗਲ ਆਖ ਕੇ ਉਸ ਮੇਰੇ ਵਲ ਇਕ ਭਾਵ ਭਰੇ ਤਰੀਕੇ ਨਾਲ ਦੇਖਿਆ ਜਿਵੇਂ ਉਸ ਦੀਆਂ ਅੱਖੀਆਂ ਇਹ ਕਹਿ ਰਹੀਆਂ ਹੋਣ ਕਿ ਸਾਡਾ ਮੇਲ ਵੀ ਤਾਂ ਭਾਗਾਂ ਦਾ ਸਿੱਟਾ ਸੀ। ਮੈਂ ਆਪ ਇਸ ਗਲ ਨੂੰ ਸੋਚ ਰਿਹਾ ਸਾਂ ਸ਼ਿਵ ਕੌਰ ਵਡੇਰੀ ਉਮਰ ਦੀ ਹੋ ਗਈ ਹੈ ਤੇ ਉਸ ਲਈ ਚੰਗਾ ਵਰ ਘਰ ਲੱਭਣਾ ਸਚ ਮੁੱਚ ਹੀ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੈ ਪਰ ਜਦੋਂ ਮੈਨੂੰ ਪਹਿਲੀ ਵਾਰ ਲਾਹੌਰ ਜਾਣ ਤੇ ਜਿਹੜਾ ਗਾਰਡ ਮਿਲਿਆ ਸੀ ਯਾਦ ਆਇਆ ਤਾਂ ਮੇਰੇ ਮਨ ਵਿਚ ਇਹ ਖਿਆਲ ਮਚਲਣ ਲਗ ਪਿਆ ਕਿ ਇਸ ਵੇਲੇ ਚੁਪ ਕਰ ਰਹਿਣਾ ਸ਼ਿਵ ਕੌਰ ਨਾਲ ਵੱਡੀ ਬੇਇਨਸਾਫੀ ਹੋਵੇਗੀ। ਮੈਂ ਉਠਦਿਆਂ ਦੋ ਟੁਕ ਫੈਸਲਾ ਕਰਨ ਵਾਲੇ ਬੋਲਾਂ ਵਿਚ ਆਖਿਆ, 'ਸਤਿਵੰਤ ਮੇਰਾ ਲਾਹੌਰ ਜਾਣਾ ਜ਼ਰੂਰੀ ਏ। ਮੈਂ ਕਦਾਚਿਤ ਇਹ ਬਰਦਾਸ਼ਤ ਨਹੀਂ ਕਰ ਸਕਦਾ ਕਿ ਸ਼ਿਵ ਕੌਰ ਨੂੰ **ਇਸ ਤਰ੍ਹਾਂ ਅੰਨੇ ਵਾਹ ਖੂਹ ਵਿਚ ਧੱਕਾ ਦਿੱਤਾ ਜਾਏ।'**

'ਮੈਂ ਕਦੋਂ ਕਹਿੰਦੀ ਹਾਂ ਕਿ ਤੁਸੀਂ ਨਾ ਜਾਓ। ਨਾਲੇ ਮੈਂ ਕੋਈ ਸ਼ਿਵ ਕੌਰ ਦੀ ਦੁਸ਼ਮਣ ਤਾਂ ਨਹੀਂ ਪਰ ਹੁਣ ਜਦੋਂ ਤੁਹਾਡੇ ਵੱਡੇ ਮਾਮੇ ਨੇ ਸਾਰੀ ਬਰਾਦਰੀ ਵਿਚ ਕਾਗਜ਼ ਫੇਰ ਦਿੱਤਾ ਏ, ਮੇਰੇ ਜਾਚ ਇਸ ਵੇਲੇ **ਪਿੱਛੇ ਮੁੜਨ ਨਾਲ ਸਾਡੀ ਖੁਨਾਮੀ ਹੋਵੇਗੀ** ਤੇ ਅੱਗੋਂ ਵੀ ਤੁਹਾਡੀ ਭੈਣ ਲਈ ਕਿਸੇ ਵਰ ਘਰ ਨੂੰ ਢੂੰਡਣ ਵਿਚ ਬੜੀ ਔਕੜ ਪੇਸ਼ ਆਵੇਗੀ।'

ਇਹ ਕਹਿ ਕੇ ਸਤਿਵੰਤ ਵੀ ਉਠ ਖੜੀ ਹੋਈ ਤੇ ਜਦੋਂ ਉਸ ਨੇ ਉਲੱਰ ਕੇ ਆਪਣੀਆਂ ਵਾਲਾਂ ਦੀਆਂ ਲਿਟਾਂ ਨੂੰ ਮੱਥੇ ਤੋਂ ਪਿਛਾਂਹ ਕੀਤਾ ਤਾਂ ਮੈਨੂੰ ਉਸ ਦੇ ਖਿੜੇ ਹੋਏ ਮੱਥੇ ਤੇ ਸਿਆਣਪ ਪਰਤੱਖ ਰੂਪ ਵਿਚ ਨਜ਼ਰ ਆਈ।

ਸਾਰੀ ਰਾਤ ਮੈਂ ਬੜੀ ਬੇਅਰਾਮੀ ਨਾਲ ਕੱਟੀ ਜਦੋਂ ਸਵੇਰ ਦੇ ਚਾਨਣਾਂ ਨੇ ਰਾਤ ਦੇ ਨ੍ਹੇਰੇ ਨੂੰ ਸੁਰਮੇ ਰੰਗਾ ਬਣਾ ਦਿੱਤਾ ਤਾਂ ਮੇਰੀ ਪਲੋ ਪਲੀ ਲਈ ਅਖ ਲਗ ਗਈ।

ਦੂਸਰੇ ਦਿਨ ਦੁਕਾਨ ਦੇ ਕੰਮ ਕਾਜ ਵਿਚ ਵੀ ਮੇਰਾ ਜੀਅ ਨਹੀਂ ਸੀ ਲੱਗਦਾ ਤੇ ਇਸ ਉਲਝਣ ਨੇ ਮੇਰੀ ਰਤ ਪੀ ਕੇ, ਮੇਰੀਆਂ ਤਲੀਆ ਉਤਲੀਆਂ ਨੀਲੀਆਂ ਰਗਾਂ ਨੂੰ ਉਭਾਰ ਦਿੱਤਾ। ਅੰਤ ਨੂੰ ਮੈਂ ਇਹ ਫੈਸਲਾ ਕੀਤਾ ਕਿ ਵੱਡੇ ਮਾਮੇ ਨੂੰ ਆਪਣਾ ਰੋਸ ਜਤਲਾਣ ਲਈ ਮੈਂ ਸ਼ਿਵ ਕੌਰ ਦੇ ਵਿਆਹ ਲਾਹੌਰ ਨਾਂ ਜਾਵਾਂ, ਕਦੇ ਕਦੇ ਮੇਰੇ ਅੰਦਰੋਂ ਇਹ ਅਵਾਜ਼ ਆਉਂਦੀ ਸੀ ਕਿ ਸ਼ਾਇਦ ਮੇਰੇ ਨਾ ਜਾਣ ਨਾਲ ਸ਼ਿਵ ਕੌਰ ਦਾ ਵਿਆਹ ਹੀ ਰੁਕ ਜਾਏ, ਇਸ ਲਈ ਮੈਂ ਇਕ ਦੋ ਸੱਦੇ ਹੋਰ ਆਉਣ ਤੇ ਵੀ ਲਾਹੌਰ ਨਾ ਗਿਆ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੨੯੨

ਸੰਯੋਗ
sãyog

ਆਪਣੇ ਲਾਭ ਲਈ ਸੰਤੇ ਹਟਵਾਣੀਏ ਦੇ ਪੇਟੇ ਨਾ ਪਾ ਦੇਵੇ
āpṇe lā́b laī sãte haṭwāṇīe de peṭe nā pā dewe

ਆਪਣੀ ਮਾਰੂ ਲਪੇਟ ਵਿਚ ਮੈਨੂੰ ਘੁਟ ਰਿਹਾ ਸੀ
āpṇī mārū lpeṭ wič mɛnū̃ kùṭ rihā sī
ਉਸ ਦੀਆਂ ਗੱਲਾਂ ਦਾ ਓਪਰਾਪਨ ਉਸ ਨੂੰ ਸਾਡੇ ਤੋਂ ਦੂਰ ਰੱਖਦਾ ਸੀ
us dīā̃ gallā̃ dā oprāpan us nū̃ sāḍe tõ dūr rakkhdā sī

ਆਪਣੇ ਹਥ ਪੈਰ ਨਰੋਏ ਰਹਿਣ
āpṇe hath pɛr naroe rɛ́ṇ

ਰਾਜ਼ੀ ਖੁਸ਼ੀ ਰਵ੍ਹੇ ਜੁਗ ਜੁਗ ਜੀਵੇਂ
rāzī khušī ráwe jug jug jīwẽ

ਆਪਣੀ ਚਾਲੇ ਪੈ ਜਾਂਦਾ
āpaṇī čāle pɛ jā̃dā

ਬੱਦਲ ਵਾਈ ਕਰਕੇ
badal wāī karke

ਲੋਈ ਦੀ ਬੁਕਲ ਮਾਰੀ ਅਚੇਤ ਜਿਹੀ ਅਵਸਥਾ ਵਿਚ ਬੈਠਾ ਸਾਂ
loī dī bukkal mārī ačet jéī awasthā wič bɛṭhā sā̃

ਠਰ੍ਹਮੇਂ ਨਾਲ ਗਲ ਬਾਤ ਕਰਨਾ ਚਾਹੁੰਦਾ ਹੈ
ṭharàmẽ nāl gal bāt karnā čɔ̃́dā hɛ

ਮੈਂ ਉਨ੍ਹਾਂ ਦੇ ਖੰਭੇ ਵਿਚ ਫਸ ਗਿਆ ਹਾਂ
mɛ̃ ónā̃ de khā̃́be wič phas giā hā̃

ਮੇਰਾ ਸਿਰ ਚਕਰਾਣ ਲਗ ਪਿਆ
merā sir čakrāṇ lag piā

ਇਸ ਪਲੋ ਪਲੀ ਦੇ ਝਟਕੇ ਪਿੱਛੋਂ
is palo palī de čàṭke piččhõ

ਉਹ ਅੱਗੋਂ ਹੂੰ ਹਾਂ ਕਰ ਛੱਡੇ
ó aggõ hū̃ hā̃ kar čhaḍḍe

ਮੈਨੂੰ ਇਸ ਗਲ ਤੇ ਬੜੀ ਖਿਝ ਆਉਂਦੀ ਸੀ
mɛnū̃ is gal te baṛī khíj āõdī sī

ਸੰਜੋਗਾਂ ਦੀ ਗਲ ਹੈ
sãyogā̃ dī gal hɛ

ਇਸ ਤਰ੍ਹਾਂ ਅੰਨ੍ਹੇ ਵਾਹ ਖੂਹ ਵਿਚ ਧੱਕਾ ਦਿੱਤਾ ਜਾਏ
is tárā̃ ā̃́ne wā́ khū́ wič tàkkā dittā jāe

ਪਿੱਛੇ ਮੁੜਨ ਨਾਲ ਸਾਡੀ ਖੁਨਾਮੀ ਹੋਵੇਗੀ
piččhe muṛn nāl sāḍī khunāmī howegī

**ਸੰਯੋਗ** sãyog

ਨਾਂਵ, ਪੁਲਿੰਗ
ਦੇਹ ਨਾਲ ਜੀਵ ਆਤਮਾ ਦਾ ਮਿਲਾਪ, ਕਰਮ

## ਬਾਬੇ ਨਾਨਕ ਦੇ ਸੰਯੋਗ ਦੇ ਰਸਮ ਰਿਵਾਜ

bābe nānak de sãyog de rasm riwāj

ਬਾਬੇ ਨਾਨਕ ਦੇ ਸੰਯੋਗ/ਵਿਵਾਹ ਦੀ ਇਸ ਸਾਖੀ ਵਿਚ ਸਤਾਰਵੀਂ ਸਦੀ ਦੀ ਸੁਵੱਛ ਤੇ ਸੁਲੱਖਣੀ ਵਾਰਤਕ ਵਿਚ ਪੰਜਾਬੀ ਸਭਿਆਚਾਰ ਦੇ ਸਭ ਰਸਮ ਰਿਵਾਜ ਉਲੀਕੇ ਗਏ ਹਨ। ਕੁੜਮਾਈ, ਮੰਗਣੇ ਵੇਲੇ ਬਾਬੇ ਨਾਨਕ ਦੇ ਸਹੁਰੇ ਮੂਲੇ ਚੋਣੇ ਦੇ ਪੁਰੋਹਿਤ ਨੇ ਬਾਬਾ ਨਾਨਕ ਦੀ ਝੋਲੀ ਵਿਚ ਨਾਰੀਅਲ ਪਾਇਆ। ਇਸ ਰਸਮ ਵੇਲੇ ਬਾਬੇ ਨਾਨਕ ਦਾ ਪਿਤਿਅਹੁਰਾ ਵੀ ਨਾਲ ਸੀ। ਵਿਵਾਹ ਸਮੇਂ ਸਭ ਅੰਗ ਸੰਗ, ਸਾਕ ਸਬੰਧੀ ਇਕੱਠੇ ਹੋਏ। ਪਹਿਲਾਂ ਲਗਣ ਆਇਆ ਉਸ ਵਿਚ ਤੇਵਰ, ਜੇਵਰ, ਸੁਇਨਾ ਰੁਪਾ ਆਦਿ ਆਏ। ਉਹਨਾਂ ਸਮਿਆਂ ਵਿਚ ਲੋਕ ਧਰਮ ਵਿਚ ਰਹਿੰਦੇ ਸਨ। ਦਿਨ ਖਰੇ ਭਲੇ ਸਨ। ਵਿਵਾਹ ਦੀ ਰੋਟੀ ਵੇਲੇ ਪਹਿਲੋਂ ਪਿੰਡ ਦੇ ਸਾਰੇ ਮੇਲੀਆਂ ਨੂੰ ਖਾਣਾ ਦਿੱਤਾ ਗਿਆ। ਇਸ ਤੋਂ ਪਿੱਛੋਂ ਪਿੰਡ ਦੇ ਮਹਾਜਨਾਂ ਤੇ ਬ੍ਰਹਮਣਾਂ ਦੀ ਵਾਰੀ ਆਈ। ਇਹਨਾਂ ਸਾਰਿਆਂ ਲਾਗੀਆਂ, ਮੇਲੀਆਂ ਨੂੰ ਭੁਗਤਾ ਕੇ ਫਿਰ ਆਪਣੇ ਅੰਗ, ਸੰਗ, ਸਾਕਾਂ ਨੂੰ ਜਿਮਾਇਆ, ਖਾਣਾ ਪਰੋਸਿਆ।

ਵਿਵਾਹ ਦੀਆਂ ਰਸਮਾਂ ਦਾ ਆਰੰਭ ਹੋਇਆ। ਬਾਬੇ ਨਾਨਕ ਨੂੰ ਖਾਰੇ ਬਿਠਾ ਕੇ ਇਸਨਾਨ ਕਰਾਇਆ ਗਿਆ। ਇਸਤਰੀਆਂ ਦੇ ਗਾਇਣ ਨਾਲ ਇਹ ਕਾਰਜ ਹੋਇਆ। ਬਾਬੇ ਨਾਨਕ ਨੂੰ ਸੋਹਣੇ, ਸੋਹਣੇ ਵਸਤਰ ਪਹਿਨਾਏ ਤੇ ਚਪਣੀਆਂ ਫੋੜੀਆਂ। ਜੋੜਾ ਪਹਿਣ ਕੇ, ਤਿਲਕ ਲਗਾ ਕੇ, ਸੇਹਰੇ ਬੰਨ੍ਹ ਕੇ ਤਿਆਰੀ ਹੋਈ। ਸਾਰੇ ਪਰਿਵਾਰ, ਮਹਾਜਨਾਂ, ਲਾਗੀਆਂ ਨੇ ਤੰਬੋਲ ਪਾਇਆ। ਕਈ ਮੰਜ਼ਲਾਂ ਕਰਕੇ ਜਨੇਤ ਬਟਾਲੇ ਇਕ ਬਾਗ ਵਿਚ ਆ ਢੁੱਕੀ। ਅੱਗੋਂ ਮੂਲੇ ਚੋਣੇ ਦੇ ਪਰਿਵਾਰ ਨੇ, ਸਬੰਧੀਆਂ ਨੇ ਵਾਜੇ ਗਾਜੇ ਨਾਲ ਉਹਨਾਂ ਦਾ ਸੁਆਗਤ ਕੀਤਾ। ਭਾਂਤ ਭਾਂਤ ਦੇ ਪਕਵਾਨ ਪਰੋਸੇ ਗਏ। ਅਗਲੇ ਸੰਵੇ, ਸਵੇਰੇ ਉਠ ਕੇ ਜਨੇਤ ਫਿਰ ਤਿਆਰ ਹੋਈ। ਸਭ ਜਾਂਵੀ, ਮਾਂਵੀ ਗਲੇ ਮਿਲੇ। ਬਾਬੇ ਨਾਨਕ ਨੂੰ ਘੋੜੀ ਤੋਂ ਉਤਾਰ ਕੇ ਡੇਰੇ ਲੈ ਗਏ। ਉੱਥੇ ਇਸਤਰੀਆਂ ਨੇ ਆਪਣੇ ਵਿਹਾਰ ਕੀਤੇ, ਆਚਾਰ ਕੀਤਾ ਤੇ ਵਿਵਾਹ ਦੇ ਸੋਹਿਲੇ ਗਾਏ। ਗੁਰਮੁਖ ਦਾ ਮੇਲ ਆਪਣੇ ਕਾਦਰ ਨਾਲ ਹੋਇਆ। ਸਾਰੇ ਵਾਤਾਵਰਣ ਵਿਚ ਆਨੰਦ ਹੋਇਆ। ਕਰਤਾਰ ਦਾ ਅੰਜਨ, ਤ੍ਰਿਭਵਣ ਰੂਪ ਸਾਕਾਰ ਹੋਇਆ। ਉਸ ਕਰਣ ਕਰਾਵਣਹਾਰ, ਅੰਤਰਜਾਮੀ ਪ੍ਰਭੂ ਦਾ ਗਿਆਨ ਹੋਇਆ। ਸਭ ਕਾਲ ਬਿਕਾਲ ਦੇਵਾਨੇ ਹੋਏ। ਗੁਰ ਸ਼ਬਦ ਨੇ ਸਭ ਗੁਣ, ਅਵਗੁਣ ਸਮ ਕਰ ਦਿੱਤੇ। ਸਭ ਦੀ ਦੁਬਿਧਾ ਮਿਟਾ ਦਿੱਤੀ। ਇਹ ਸ਼ਬਦ ਸੁਣ ਕੇ ਸਭ ਲੋਕ ਆਨੰਦ ਵਿਚ ਆਏ, ਮੁਕਤ ਹੋਏ। ਤਬ ਬਾਬੇ ਨਾਨਕ ਦੀ ਖਟ ਸੀ। ਸਾਰਾ ਦਾਜ, ਤੇਵਰ ਬੇਵਰ, ਸੋਇਨ ਰੁੱਪਾ, ਅਨੇਕ

ਬਸਤਰ, ਘੋੜੇ ਜੋੜੇ ਅੰਗਾਂ ਸੰਗਾਂ ਨੂੰ ਦਿਖਾਏ ਗਏ। ਐਸੇ ਧਰਮ ਦਾ ਵਿਵਾਹ ਹੋਇਆ। ਦਾਜ ਦਖਣਾ ਦੇ ਕੇ ਬਿਦਾਈ ਹੋਈ। ਜਨੈਤ ਮੁੜ ਤਲਵੰਡੀ ਆਈ। ਦਾਜ ਬਿਸਤਰ ਸਭ ਕੁੜਮਾਂ ਪੰਚਾਂ ਨੂੰ ਦਿਖਾਇਆ। ਲਾਗੀਆਂ, ਬ੍ਰਹਮਣਾਂ ਨੂੰ ਬਸਤਰ ਦਿੱਤੇ ਗਏ। ਸਭ ਲੋਕ ਪ੍ਰਸੰਨ ਹੋਏ।

ਜਦ ਪੰਦਰਹ ਸੋਲਹ ਬਰਸ ਕਾ ਹੋਆ, ਰਾਇ ਭੋਏ ਕੀ ਤਲਵੰਡੀ ਗੁਰੂ ਬਾਬਾ ਨਾਨਕੁ ਥਾ।ਤਬ ਗੁਰੂ ਬਾਬੇ ਨਾਨਕ ਜੀ ਦੀ ਕੁੜਮਾਈ ਆਈ ਵਟਾਲੇ ਤੇ, ਮੂਲੇ ਚੋਣੈ ਭੇਜੀ ਕੁੜਮਾਈ ਬੇਟੀ ਦੀ ਕਾਲੂ ਵੇਦੀ ਦੇ ਪੁਤ੍ਰ ਨੋ-ਨਾਨਕ ਕਉ ਕੁੜਮਾਈ, **ਵੈਸਾਖੀ ਦੈ ਦਿਨਿ ਕੁੜਮਾਈ ਆਈ** ਸੰਮਤ ੧੫੪੨, ਵਰਖੇ ਮਾਹੁ ਵੈਸਾਖ ਵਦੀ ੧ ਏਕਮ ਕੈ ਦਿਨਿ, ਨਲੀਏਰੁ ਰੁਪਯਾ ਕਟੋਰਾ ਮੂਲੋ ਚੋਣੈ ਭੇਜਿਆ, ਮੂਲੋ ਚੋਣੈ ਦੇ ਪੁਰੋਹਤਿ ਗੁਰੂ ਬਾਬੇ ਨਾਨਕ ਜੀ ਦੀ ਝੋਲੀ ਪਾਇਆ ਨਲੇਰ, ਨਾਲੇ **ਗੁਰੂ ਬਾਬੇ ਜੀ ਕਾ ਪਿਤੀਅਹੁਰਾ ਥਾ** ਨਾਲੇ **ਸਾਹਾ ਗਣਾਇ ਕੈ ਵੀਵਾਹੁ ਦੇ ਗਇਆ** ਪਰੋਹਤੁ ਚੋਣਿਆ ਕਾ। **ਵੇਦੀ ਜਨੈਤ ਦੈ ਆਹਰਿ ਪਏ,** ਤਬ ਜਿਤਨਾ ਵੇਦੀਆਂ ਕਾ ਪਰਵਾਰੁ ਥਾ ਸਭ ਗੁਰੂ ਬਾਬੇ ਨਾਨਕ ਦੈ ਵੀਵਾਹ ਦੈ ਉਪਰਿ ਆਇਆ, ਜੇ ਕੋਈ ਭਲਾ ਕੁੜਮ ਥਾ ਸੁ ਸਭੁ ਸਦਾਇਆ, **ਬਹੁਤ ਮੇਲੁ ਹੋਆ** ਗੁਰੂ ਬਾਬੇ ਨਾਨਕ ਦੀ ਜਨੇਤ ਉਪਰਿ। **ਪਹਿਲਾਂ ਲਗਣੁ ਆਇਆ, ਤੇਵਰ ਬੇਵਰ, ਸੁਇਨਾ-ਰੂਪਾ, ਘੋੜਾ,** ਸੁਇਨੇ ਕਾ ਜਨੇਊ ਲਗਣੁ ਆਇਆ।ਉਨਹੁ ਦਿਨਹੁ ਅਨਾਜੁ ਸਉ ਗੁਣਾ ਸੁਕਾਲੁ ਹੋਤਾ ਥਾ ਅਰੁ ਹਾਲਾ ਥੋੜਾ ਲੀਚਤਾ। ਅਮਰੁ ਨਿਆਉ ਕਰਤੇ; **ਰਯਤਿ ਮਹਿ ਧਰਮੁ ਥਾ**; **ਦਿਨ ਖਰੇ ਭਲੇ ਥੇ;** ਸਭ ਕੋਈ ਸੁਖੀ ਰਹਤਾ ਤਬ ਗੁਰੂ ਬਾਬੇ ਕੀ ਜੇਵਣਵਾਰ ਹੋਵਣੈ ਲਾਗੀ। **ਪਹਿਲਾ ਗਿਰਦਿ ਨਿਵਾਹੀ ਕੇ ਗਿਰਾਵ ਜਿ ਮੇਲੀ ਥੇ ਸਿ ਜਿਮਾਏ,** ਫਿਰਿ ਤਲਵੰਡੀ ਕੇ ਲੋਕ ਸਭਿ ਤਥਾ ਚਾਕਰ ਜਿਮਾਏ। ਫੇਰਿ ਮਹਾਜਨੁ ਤਲਵੰਡੀ ਕਾ ਜਿਮਾਇਆ। **ਖਤ੍ਰੀ ਬ੍ਰਹਮਣ ਸਭੁ ਜਿਮਾਏ। ਫੇਰਿ ਸਕੇ ਜਿਤਨੇ ਅੰਗ ਪਰਸੰਗ ਅਪਣਾ ਪਰਵਾਰੁ ਵੇਦੀਆ ਕਾ ਥਾ ਓਹੁ ਜਿਮਾਏ,** ਜਿਮਾਇ ਕਰਿ ਸਭਿ ਲੋਕ ਖੁਸੀ ਕੀਏ, ਸਭਨਹੁ ਅਸੀਰਬਾਦੁ ਦੀਆ ਜਿ ਪਰਮੇਸਰੁ ਤੂੰ ਨਾਨਕ ਜੀ ਕਾ ਭਲਾ ਕਰਿ। ਜਿਸਦੈ ਪਰਸਾਦਿ ਏਤਨੇ ਲੋਕ ਇਕਠੇ ਹੋਇ ਹੈਨਿ, ਪਰਮੇਸੁਰੁ ਤੂ ਇਸ ਕਾ ਭਲਾ ਕਰਿ। ਤਬ ਗੁਰੂ ਬਾਬੇ ਨਾਨਕ ਜੀ ਕਉ ਨਵਾਲਣੈ ਲਾਗੈ। **ਚਉਕੁ ਪੂਰਾਇ ਕਰ ਗੁਰੂ ਬਾਬਾ ਨਾਨਕੁ**

**ਖਾਰੇ ਉਪਰਿ ਬੈਠਾਇਆ,** ਨਵਾਲਿਆ, ਊਪਰਿ ਲਾਲੁ ਪਛੇਵੜਾ ਤਾਣਿਆ ਅਰੁ **ਇਸਤ੍ਰੀਅਹੁ ਸੋਹਿਲੇ ਗਾਏ, ਚਿਕਿ ਮਲਿ ਕਰਿ ਪੁਰਖਹੁ ਨਵਾਲਿਆ,** ਤੇਲ ਫੁਲੇਲੁ ਲਗਾਇਆ, ਜਲਿ ਇਸਨਾਨੁ ਕੀਆ। ਤਬ ਗੁਰੂ ਬਾਬੇ ਜੀ ਕਉ ਨਵਾਲਿ ਕਰਿ ਜਨੇਊ ਧੋਤੀ ਬ੍ਰਹਮਣ ਪਹਰਾਏ। ਭੀਨੀ ਧੋਤੀ ਉਤਾਰਿ ਰਾਖੀ। **ਖ਼ਾਰੀ ਤੇ ਉਠਿ ਕਰਿ ਜੁਤੀ ਪਹਿਰਿ ਕਰਿ ਚਪਣੀਆਂ ਫੋੜੀਆਂ।** ਫੋੜਿ ਕਰਿ ਜਹਾ ਵਿਛਾਵਣੇ ਬਾਹੇ ਥੇ ਊਹਾ ਹੀ ਗੁਰੂ ਬਾਬਾ ਨਾਨਕੁ ਜੀ ਆਇ ਬੈਠਾ, ਜੋੜਾ ਪਹਿਰਾਇਆ, ਤਿਲਕੁ ਲਗਾਇਆ, **ਮੁਕਟੁ ਸਿਰਿ ਬਾਂਧਿਆਂ, ਸੇਹਰੇ ਸਿਰਿ ਬ੍ਰਹਮਣ ਚਾੜ੍ਹੇ,** ਗਨੇਸ ਪੂਜਾ ਕਰੀ। ਕੁਲਿ **ਪਰਵਾਰੁ ਜਿਤਨਾ ਥਾ ਤਥਾ ਮਹਾਜਨੁ ਸਭਨਾਹੁ ਤੰਬੋਲੁ ਪਾਇਆ**। ਤਬ ਗੁਰੂ ਬਾਬੇ ਨਾਨਕ ਜੀ ਕਪੜੇ ਪਹਿਰੇ। ਕੁਲਿ ਜਨੇਤ ਜਿਤਨੇ ਚਲਾਏ ਥੇ ਓਤਨਿਆਂ ਕਉ ਹੁਕਮੁ ਹੋਆ ਜਿ ਸਭਿ ਪਹੁਚਿ ਆਵਹੁ। ਕਈਕ ਸਵਾਰ, ਕਈਕ ਪਿਆਦੇ ਗੁਰੂ ਬਾਬੇ ਨਾਨਕ ਜੀ ਕੀ ਜਨੇਤ ਚੜ੍ਹੇ। ਤਬ ਚਲਤੇ ਚਲਤੇ ਮਜਲ ਦਰਿ ਆਏ। **ਆਏ ਵਟਾਲੈ ਦੈ ਕੋਲਿ ਢੁਕੇ,** ਬਾਗਿ ਜਾਇ ਉਤਰੇ। ਅਗੈ ਖਬਰਿ ਗਈ ਜਿ ਜਨੇਤ ਬਾਗਿ ਉਤਰੀ ਹੈ। **ਤਬ ਚੋਣੇ ਅਗੇ ਤੇ ਧੂੜੇ ਹਕ ਲੈ ਆਏ।** ਮੇਵਾ ਪਕਵਾਨੁ, ਆਟਾ, ਚਾਵਲ, ਵੜੀਆਂ, ਪਾਪੜ, ਪਕਵਾਨੁ, ਬਕਰੇ, ਡੰਭਰੇ ਘਿਉ, ਸਕਰ ਲੈ ਆਏ।**ਅਗਰੁ, ਤੇਲੁ, ਫੁਲੇਲ, ਚੋਆ ਚੰਦਨ, ਕੇਸਰੁ ਘਸਿ ਕਰਿ ਲੈ ਆਏ।** ਵਾਜਿਆਂ ਵਜਦਿਆ ਸਾਥਿ ਚੋਣੈ ਵੇਦੀਆ ਕਉ ਧੂੜੇ ਹਕ ਲੈ ਆਏ। ਰਾਮ ਕ੍ਰਿਸਨ ਕਰਿ ਕਰਿ ਮਿਲੈ, ਬਜੰਤ੍ਰ ਲਾਗੈ ਬਾਜਣ, ਗਲਿ ਮਿਲਿ ਖੇਮ ਕੁਸਲ ਕਰਿ ਕਰਿ ਬੈਠੇ। ਲਾਗਾ ਚੋਆ ਚੰਦਨੁ, ਕੁੰਗੂ, ਅਗਰੁ ਲਗਾ ਲਗਾਈਯਣੇ। ਲਾਗੇ ਮਾਵੀਆਂ ਜਾਂਵੀਆਂ ਨੋ ਅਗਰੁ ਪਲਟਣੇ। **ਕੇਸਰੁ ਅਲਤਾ ਲਾਗੇ ਪਲਟਣੇ**, ਕਪੜੇ ਚੋਐ ਚੰਦਨੁ ਕੇਸਰਿ ਜਨੇਤ ਚਰਚਿ ਕਰਿ ਪਾਨਾ ਦੇ ਬੀੜੇ ਖਵਾਲਿ ਕਰਿ, ਧੂੜੇ ਹਕ ਜਾਂਵੀਆਂ ਦੈ ਹਵਾਲੈ ਕੀਤੀ, ਹਵਾਲੈ ਕਰਿ ਕਰਿ ਮਾਂਵੀ ਘਰੀ ਗਏ, ਰਸੋਈ ਬਾਹਰਿ ਹੋਈ, ਪਰਸਾਦਿ ਲੀਏ। ਤਬ ਸੰਵੈ ਫੇਰਿ ਪੈਸਕਾਰਾ ਹੁਆ, ਜਨੇਤ ਬਾਲਕੁ ਸਦਾਈ, ਜੰਞ ਕਉ ਭਲੀ ਭਾਤਿ ਸਂਉ ਭਲੇ ਭਲੇ ਲੈਣੇ ਆਏ। ਜਬ ਨਜੀਕਿ ਨਗਰਿ ਕੈ ਗਏ **ਤਬ ਜਾਂਵੀ ਮਾਂਵੀ ਆਪਹਿ ਮਿਲੇ।** ਮਿਲਿ ਕਰਿ ਜਾਂਵੀ ਮਾਂਵੀ ਪਾਵ ਪਿਆਦੇ ਹੋਇ ਚਲੇ। ਗੁਰੂ ਬਾਬੇ ਨਾਨਕੁ ਜੀ ਅਸਵਾਰੁ ਹੀ ਹੋਇ ਚਲੇ। ਮੁਕਟੁ ਬਧੇ ਸਾਥਿ ਸਾਬਾਲੇ ਸਾਥਿ ਗੁਰੂ ਬਾਬਾ ਨਾਨਕੁ ਜੀ ਚੜਿਆ ਹੀ ਅੰਦਰਿ ਜਾਇ ਵੜਿਆ। ਜਨੇਤ ਡੇਰੈ

ਜਾਇ ਉਤਰੀ। ਤਬ ਗੁਰੂ ਬਾਬੇ ਨਾਨਕ ਜੀ ਕਉ ਘੋੜੀ ਤੇ ਉਤਾਰਿ ਕਰਿ ਕੁਛੜਿ ਉਠਾਇ ਕਰਿ ਲੈ ਗਏ। **ਤਬ ਇਸਤ੍ਰੀਆਂ ਆਪਣਾ ਅਚਾਰੁ ਕੀਆ**। **ਤਬ ਤਣੀ ਛੁਹਾਈ,** ਤਣੀ ਛੁਹਾਇ ਕਰਿ ਲਿਜਾਇ ਜਨੇਤ ਮਹਿ ਬੈਠਾਇਆ। **ਤਬ ਇਸਤ੍ਰੀਆਂ ਮਿਲਿ ਕਰਿ, ਘੋੜਾ ਬਹੇੜਾ ਲੇ ਕਰਿ ਆਈਆਂ**, ਸੋਹਿਲੇ ਲਗੀਆਂ ਗਾਵਣੇ। ਤਬ ਉਨਹੁ ਇਸਤ੍ਰੀਅਹ ਜਿ ਭਲੇ ਘਰਿ ਮਹਿ ਮਿਲਿ ਕਰਿ ਸੋਹਿਲੇ ਗਾਏ। ਤਬ ਗੁਰੂ ਬਾਬਾ ਨਾਨਕੁ ਜੀ ਉਨ ਕਾ ਰਾਗੁ ਸੁਨਿ ਕਰਿ ਖੁਸੀ ਭੈਆ ਜਿ, "ਭਾਈ! ਏ ਇਸਤ੍ਰੀਆਂ ਖੁਸੀ ਹੋਇ ਹੋਇ ਮਾਨੁਖ ਕੇ ਸੋਹਿਲੇ ਕਿਉ ਗਾਵਦੀਆਂ ਹੈਨਿ, **ਮੈ ਆਪੁਨੇ ਲਾਲਨ ਕੇ ਸੋਹਿਲੇ ਕਿਉ ਨਾਹੀ ਗਾਵਤਾ**, ਜਿਸੁ ਸਿਉ ਮੇਰੀ ਪ੍ਰੀਤ ਹੈ"। ਤਬ ਗੁਰੂ ਬਾਬਾ ਨਾਨਕੁ ਜੀ ਪ੍ਰੇਮ ਪਰਮੇਸਰੁ ਕੇ ਸਾਥਿ ਬਾਨੀ ਬੋਲਿ ਉਠਾ, ਸੂਹੀ ਰਾਗ ਮਹਿ ਸਿਫਤੀ ਛੰਤੁ;

**ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥**
**ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥**
**ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥**
**ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥**
**ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥1॥**
**ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥**
**ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥**
**ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥2॥ ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥ ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥ ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥**
**ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥3॥**
**ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਾਰਾ ॥**
**ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥**
**ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥ ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥**
**ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥4॥1॥2॥**

[ਸੂਹੀ ਛੰਤ ਮਹਾਲਾ ੧ ਘਰ ੨ ।੨। (੭੬੪)]

ਤਬ ਗੁਰੂ ਬਾਬੇ ਨਾਨਕ ਕਉ ਮਹਲ ਅੰਤਰਿ ਤਣੀ ਛੁਹਾਵਣੀ ਲੇ ਗਏ। ਤਬ ਇਸਤ੍ਰੀਅਹੁ ਤਣੀ ਛੁਹਾਈ।

ਆਪਣਾ ਅਚਾਰੁ ਕੀਆ। ਤਬ ਸੂਹੀ ਰਾਗ ਮਹਿ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ:-

**ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥**
**ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ॥ ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥**
**ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥ ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥1॥ ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥ ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥ ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥ ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ॥ ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥ ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥2॥ ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥ ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥ ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥ ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥ ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥ ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ॥3॥ ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ॥ ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥ ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥**
**ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥**
**ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥ ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥4॥1॥3॥**
[ਸੂਹੀ ਛੰਤ ਮਹਲਾ ੧ ਘਰ ੨ ।੨।(੭੬੪)]

ਤਬ ਗੁਰੂ ਬਾਬੇ ਰਾਤਿ ਕੈ ਸਮਉ ਏਹੁ ਸਬਦੂ ਕੀਆ। ਅਰੁ ਇਸਨਾਨੁ ਕਰਿ ਕਰਿ ਪ੍ਰਾਤ ਸਮਉ ਜਨੇਤ ਮਹਿ ਆਇ ਬੈਠਾ। ਅਲਾਪਿ ਕਰਿ ਰਾਗ ਮੰਦਰੀ ਬਿਲਾਵਲੁ ਅਰੁ ਪੀਛੈ ਤੇ ਅਲਾਪਿ ਕਰਿ ਰਬਾਬੀ ਜਾਜਕ ਕੀਰਤਨੁ ਗਾਵਹਿ ਅਰੁ ਆਗੈ ਗੁਰੂ ਬਾਬਾ ਨਾਨਕੁ ਜੀ ਗਾਵੈ। ਪਰੁ ਜਿਨਹੁ ਗੁਰੂ ਬਾਬਾ ਨਾਨਕ ਜੀ ਗਾਵਤਾ ਸੁਣਿਆ ਤੇ ਸਦੇਹਹ ਪਰਮਗਤਿ ਗਏ। **ਜਿਨਹੁ ਸੁਣਿਆ ਦੇਖਿਆ**, **ਜਿਨਹੁ ਗੁਰੂ ਬਾਬੇ ਕਾ ਸਬਦੁ ਬਿਰਾਨੇ ਮੁਖਿ ਤੇ ਸੁਣਿਆ** ਤੇ ਭੀ ਮੁਕਤੇ ਭਏ। ਤ੍ਰਿਹ ਲੋਆਂ ਮਹਿ ਜੈ ਜੈ ਕਾਰੁ ਹੋਇਆ। ਪਰਮੇਸੁਰਿ ਏਹੁ ਸਬਦੁ ਮੰਨਿ ਲੀਆ। ਖੜ੍ਰੀ ਬ੍ਰਹਮਣ ਸੂਦੁ ਵੈਸੁ ਜਿਤਨਾ ਸਾ, ਜਿਤਨਾਂ ਮੁਸਲਮਾਨੁ ਸਾ, ਸਿ ਸਭ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਲਾਗੇ ਕਰਨੇ। ਜਿ "ਧੰਨ ਹੋ ਗੁਰੂ ਬਾਬਾ ਨਾਨਕੁ"। **ਤਬ ਗੁਰੂ ਬਾਬੇ ਨਾਨਕ ਜੀ ਕੀ ਖਟ ਧਰੀ, ਤੇਵਰ ਬੇਵਰ, ਸੁਇਨਾ ਰੁਪਾ, ਜਵੇਹਰ ਮੋਤੀ ਕਪੜੇ ਕੇ ਸਬ ਪਟ ਕਰਮ, ਅਨੇਕ ਅਨੇਕ ਬਸਤਰ, ਪਕਵਾਨ, ਹੰਡਵਾਈਆਂ ਘੋੜੇ-ਜੋੜੇ, ਗਊਆਂ,**

**ਵਾਹਣੀ ਜੋਇ ਮਿਲੀਆਂ,** ਰੂਪ ਰੰਗ ਸਾਥਿ ਬੀਆਹੁ ਹੋਆ! ਜਨੇਤ ਕੰਉ ਬਸਤਰ ਮੂਲੋ ਪਹਿਰਾਏ, ਐਸਾ ਧਰਮ ਕਾ ਬੀਆਹੁ ਹੂਆ। **ਦਾਜ ਦਖਣਾ ਦੇ ਕਰਿ ਬਿਦਾ ਕੀਏ।** ਬੀਆਹੁ ਕਰਿ ਕੈ ਤਲਵੰਡੀ ਆਏ, **ਘਰਿ ਆਇ ਵੜੇ ਦਾਜੁ ਬਿਸਤਾਰਿ ਕਰਿ ਕੁੜਮਾ ਪੰਚਾ ਨੋ ਦਿਖਾਇਆ**। ਜਿਨ ਜਿਨ ਕੰਉ ਬਸਤਰ ਦੇਣੇ ਸੇ ਤਿਨ ਤਿਨ ਕੰਉ ਤੇਵਰ ਬੇਵਰ ਬਾਟਿ ਦੀਏ। **ਲਾਗੀਅਹੁ ਲਾਗ ਲੀਏ; ਭਟਾਂ ਬ੍ਰਹਮਣਹੁ ਕੰਉ ਪਟੰਬਰ ਪਾਏ;** ਸਰਬ ਲੋਕ ਖੁਸੀ ਹੋਏ। ਗੁਰੂ ਬਾਬੇ ਕਾ ਬੀਆਹੁ ਹੋਆ।

ਮਿਹਰਬਾਨ ਵਾਲੀ ਜਨਮ ਸਾਖੀ, ੬੭-੬੯

ਸੰਯੋਗ
sãyog

ਵੈਸਾਖੀ ਦੈ ਦਿਨਿ ਕੁੜਮਾਈ ਆਈ
wɛsākhī dɛ din kuṛmāī āī

ਗੁਰੂ ਬਾਬੇ ਜੀ ਕਾ ਪਿਤੀਅਹੁਰਾ ਥਾ
gurū bābe jī kā pitīɔ́rā thā

ਸਾਹਾ ਗਣਾਇ ਕੈ ਵੀਵਾਹੁ ਦੇ ਗਇਆ
sāhā gaṇāe kɛ wīwā́ de gɛā

ਵੇਦੀ ਜਨੈਤ ਦੈ ਆਹਰਿ ਪਏ
vedī janɛt dɛ āhar pae

ਬਹੁਤ ਮੇਲੁ ਹੋਆ
bót mel hoā

ਪਹਿਲਾਂ ਲਗਣੁ ਆਇਆ
pɛ́lā̃ lagaṇ āiā

ਤੇਵਰ ਬੇਵਰ, ਸੁਇਨਾ-ਰੂਪਾ, ਘੋੜਾ
tewar bewar suinā rūpā kòṛā

ਰਯਤਿ ਮਹਿ ਧਰਮੁ ਥਾ
rayat mɛ́ tàrm thā

ਦਿਨ ਖਰੇ ਭਲੇ ਥੇ
din khare pàle the

ਪਹਿਲਾ ਗਿਰਦਿ ਨਿਵਾਹੀ ਕੇ ਗਿਰਾਵ
ਜਿ ਮੇਲੀ ਥੇ ਸਿ ਜਿਮਾਏ
pɛ́lā gird niwāhī ke girāv je melī the se jimāe

ਖਤ੍ਰੀ ਬ੍ਰਹਮਣ ਸਭੁ ਜਿਮਾਏ
khatrī brɛ́maṇ sáb jimāe

ਫੇਰਿ ਸਕੇ ਜਿਤਨੇ ਅੰਗ ਪਰਸੰਗ ਅਪਣਾ
pher sake jitne ãg parsãg apṇā

ਪਰਵਾਰੁ ਵੇਦੀਆ ਕਾ ਥਾ ਓਹੁ ਜਿਮਾਏ
parwār vedīā kā thā ó jimāe

ਚਉਕੁ ਪੂਰਾਇ ਕਰ ਗੁਰੂ ਬਾਬਾ ਨਾਨਕੁ
čɔk pūrāe kar gurū bābā nānak

ਖਾਰੇ ਉਪਰਿ ਬੈਠਾਇਆ
khāre upar bɛṭhāiā

ਇਸਤ੍ਰੀਅਹੁ ਸੋਹਿਲੇ ਗਾਏ
istrīɔ́ sohile gāe

ਚਿਕਿ ਮਲਿ ਕਰਿ ਪੁਰਖਹੁ ਨਵਾਲਿਆ
čik mal kar purkhɔ nwāliā

ਖ਼ਾਰੀ ਤੇ ਉਠਿ ਕਰਿ ਜੁਤੀ ਪਹਿਰਿ ਕਰਿ ਚਪਣੀਆਂ ਫੋਰੀਆਂ
ḳhārī te uṭh kar juttī pɛ́r kar čapṇīā̃ phorīā̃

ਮੁਕਟੁ ਸਿਰਿ ਬਾਂਧਿਆਂ
mukṭ sir bā̃́diā̃

ਸੇਹਰੇ ਸਿਰਿ ਬ੍ਰਹਮਣ ਚਾੜ੍ਹੇ
sére sir brɛ́maṇ čā̃́ṛe

ਪਰਵਾਰੁ ਜਿਤਨਾ ਥਾ ਤਥਾ ਮਹਾਜਨੁ ਸਭਨਾਹੁ ਤੰਬੋਲੁ ਪਾਇਆ
parwār jitnā thā tathā mahājan sábnāo tãbol pāiā

ਆਏ ਵਟਾਲੈ ਦੈ ਕੋਲਿ ਢੁਕੇ
āe wṭālɛ dɛ kol ṭùke

ਤਬ ਚੋਣੇ ਅਗੇ ਤੇ ਧੂੜੇ ਹਕ ਲੈ ਆਏ
tab čoṇe age te tū̀ṛe hak lɛ āe

ਅਗਰੁ, ਤੇਲੁ, ਫੁਲੇਲ, ਚੋਆ ਚੰਦਨ, ਕੇਸਰੁ ਘਸਿ ਕਰਿ ਲੈ ਆਏ
agar tel fulel čoā čãdan kesar kàs kar lɛ āe

ਕੇਸਰੁ ਅਲਤਾ ਲਾਗੇ ਪਲਟਣੇ
kesar altā lāge palaṭṇe

ਤਬ ਜਾਂਞੀ ਮਾਂਞੀ ਆਪਹਿ ਮਿਲੇ
tab jā̃ñī mā̃ñī āpɛ mile

ਤਬ ਇਸਤ੍ਰੀਆਂ ਆਪਣਾ ਅਚਾਰੁ ਕੀਆ
tab istarīā̃ āpṇā ačār kīā

ਤਬ ਤਣੀ ਛੁਹਾਈ
tab taṇī čhuhāī

ਇਸਤ੍ਰੀਆਂ ਮਿਲਿ ਕਰਿ, ਘੋੜਾ ਬਹੇੜਾ ਲੇ ਕਰਿ ਆਈਆਂ
istarīā̃ mil kar kòṛā bheṛā le kar āīā̃

ਆਪੁਨੇ ਲਾਲਨ ਕੇ ਸੋਹਿਲੇ ਕਿਉ ਨਾਹੀ ਗਾਵਤਾ
āpne lālan ke sohile kio nāhī gāwtā

ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ
andin mel pɛ̀ā man māniā kàr mãdar sohāe

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ
pāč sabd tùn anhad wāje ham kàr sājan āe

ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ

awgaṇ mār guṇī kàr čhāiā pūrɛ purkh bidā̀tɛ
ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ
taskar mār wasī pãčāeṇ adal kare wīčāre

ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ
amar aḍol amol apārā gur pūrɛ sač pāīɛ

ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ
nānak āpe yog syogī nadr kare liv lāīɛ

ਜਿਨਹੁ ਸੁਣਿਆ ਦੇਖਿਆ, ਜਿਨਹੁ ਗੁਰੂ ਬਾਬੇ ਕਾ ਸਬਦੁ ਬਿਰਾਨੇ ਮੁਖਿ ਤੇ ਸੁਣਿਆ
jínɔ suṇiā dekhiā jínɔ gurū bābe kā sabd birāne mukh te suṇiā

ਤਬ ਗੁਰੂ ਬਾਬੇ ਨਾਨਕ ਜੀ ਦੀ ਖਟ ਧਰੀ
tab gurū bābe nānak jī dī khaṭ tàrī

ਤੇਵਰ ਬੇਵਰ, ਸੁਇਨਾ ਰੁਪਾ, ਜਵੇਹਰ ਮੋਤੀ
tewar bewar suinā rupā jawehar motī

ਕਪੜੇ ਕੇ ਸਬ ਪਟ ਕਰਮ, ਅਨੇਕ ਅਨੇਕ ਬਸਤਰ, ਪਕਵਾਨ, ਹੰਡਵਾਈਆਂ
kapṛe ke sab paṭ karm anek anek bastar pakwān hā̃ḍwāīā̃

ਘੋੜੇ-ਜੋੜੇ, ਗਊਆਂ, ਵਾਹਣੀ ਜੋਇ ਮਿਲੀਆਂ
kòre joṛe gaūā̃ wā́ṇī joe milīā̃

ਦਾਜ ਦਖਣਾ ਦੇ ਕਰਿ ਬਿਦਾ ਕੀਏ
dāj dakhṇā de kar bidā kīe

ਘਰਿ ਆਇ ਵੜੇ ਦਾਜੁ ਬਿਸਤਾਰਿ ਕਰਿ ਕੁੜਮਾ ਪੰਚਾ ਨੋ ਦਿਖਾਇਆ
kàr āe waṛe dāj bistār kar kuṛmā pãčā no dikhāiā

ਲਾਗੀਅਹੁ ਲਾਗ ਲੀਏ
lāgīɔ lāg līe

ਭਟਾਂ ਬ੍ਰਹਮਣਹੁ ਕਉ ਪਟੰਬਰ ਪਾਏ
pàṭā̃ brɛ́maṇɔ kɔ paṭā̃bar pāe

**ਸੰਯੋਗ ਵਿਯੋਗ** sãyog wiyog

ਨਾਂਵ, ਪੁਲਿੰਗ
ਸੁਮੇਲ, ਸੰਬੰਧ

**ਜੀਵਨ ਵਿਚ ਸੰਯੋਗ ਵਿਯੋਗ**

jīwan vič sãyog wiyog

ਦੇਸ਼ ਦੀ ਆਜ਼ਾਦੀ ਦਾ ਸੰਗਰਾਮੀ, ਕਰਮ ਸਿੰਘ, ਹੁਣ ਅਕਾਲੀ ਬਾਬਾ, ਜੇਹਲਾਂ ਕਟ ਕੇ, ਬੈਂਤ ਖਾ ਕੇ, ਲੜ ਭਿੜ ਕੇ, ਭੁਖ ਹੜਤਾਲਾਂ ਕਰ ਕੇ ਆਪਣੀ ਜੁਆਨੀ ਦੀਆਂ ਯਾਦਾਂ ਵਿਚ ਗਲਤਾਨ ਹੈ। ਆਪਣੀ

ਪਿਆਰੀ ਖੇਮ ਕੌਰ ਦੀ ਬਾਤ ਸਤਾਅ ਰਹੀ ਹੈ। ਉਸ ਨਾਲ ਕੇਵਲ ਦੋ ਕੁ ਸਾਲ ਵਿਆਹ ਰਿਹਾ। ਓਦੋਂ ਦਾ ਉਹ ਆਜ਼ਾਦੀ ਦੀ ਜੰਗ ਵਿਚ ਜੁੱਟਾ ਹੋਇਆ ਸੀ ਤੇ ਉਹਨਾਂ ਦਾ ਮੇਲ ਘਟ ਵੱਧ ਈ ਹੁੰਦਾ ਸੀ। ਪਰ ਉਹ ਓਸੇ ਘਰ ਸੀ। ਉਹਦੀ ਜ਼ਿੰਦਗੀ ਦਾ ਗਹਿਣਾ ਸੀ। ਹੁਣ ਉਹਦੀ ਯਾਦ ਦੇ ਦੋ ਸੂਟ ਤੇ ਟੁੱਟੀਆਂ ਹੋਈਆਂ ਚੂੜੀਆਂ ਪਈਆਂ ਨੇ ਜਿਹੜੀਆਂ ਨਾ ਉਹਨੂੰ ਸੌਣ ਦੇਂਦੀਆਂ ਨੇ, ਨਾ ਜਾਗਣ। ਉਹ ਜੇਹਲ ਵਿਚ ਸੀ ਜਦੋਂ ਖੇਮ ਕੌਰ ਦੇ ਮਾਪਿਆਂ ਨੇ ਉਹਦਾ ਦੂਜਾ ਵਿਆਹ ਕਰ ਦਿੱਤਾ ਪਰ ਉਹ ਕਰਮ ਸਿੰਘ ਦੀ ਯਾਦ ਭੁਲਾਅ ਨਾ ਸਕੀ ਤੇ ਕੁਝ ਦਿਨਾਂ ਪਿੱਛੋਂ ਹੀ ਆਤਮ ਹਤਿਆ ਕਰ ਲਈ। ਕਰਮ ਸਿੰਘ ਲਈ ਉਹ ਸ਼ਹੀਦ ਹੋ ਗਈ ਸੀ ਤੇ ਉਹ ਹਾਲੀ ਆਪਣੀ ਮਰਜ਼ੀ ਦੇ ਉਲਟ ਜੀਊਂਦਾ ਸੀ। ਆਜ਼ਾਦੀ ਦੇ ਸੰਗਰਾਮ ਵਿਚ ਉਹ ਖੇਮ ਕੌਰ ਦੇ ਪਿਆਰ ਤੇ ਦੇਸ਼ ਦੇ ਪਿਆਰ ਤੇ ਦੇਸ਼ ਦੇ ਪਿਆਰ ਦੀ ਦੁਬਿਧਾ ਵਿਚ ਲੱਗਾ ਰਿਹਾ। ਪਰ ਆਪਣੀ ਲਾੜੀ ਦੇ ਪਿਆਰ ਸਦਕਾ ਸਭ ਕੁਝ ਸਹਾਰ ਸਕਦਾ ਸੀ। ਬੈਂਤ ਖਾ ਸਕਦਾ ਸੀ। ਭੁਖ ਹੜਤਾਲ ਕਰ ਸਕਦਾ ਸੀ। ਲੜ ਸਕਦਾ ਸੀ, ਭਿੜ ਸਕਦਾ ਸੀ। ਪੁਲਸ ਦੀ ਮਾਰ ਖਾ ਸਕਦਾ ਸੀ। ਇਹ ਸੰਯੋਗ-ਵਿਯੋਗ ਦਾ ਦੁਵੰਦ ਉਸ ਲਈ ਅਸਲੀ ਸੰਗਰਾਮ ਸੀ ਜਿਸ ਦੇ ਸਹਾਰੇ ਉਹ ਸਭ ਕਸ਼ਟ ਸਹਾਰਦਾ ਰਿਹਾ। ਨਿੱਜੀ ਪਿਆਰ ਦੇਸ਼ ਦੇ ਪਿਆਰ ਵਿਚ ਰੁਕਾਵਟ ਨਹੀਂ ਸੀ, ਸਗੋਂ ਉਹ ਉਸਦਾ ਸਭ ਤੋਂ ਵੱਡਾ ਸਹਾਰਾ ਸੀ। ਇਸ ਗਾਥਾ ਵਿਚ ਅੰਗਰੇਜ਼ਾਂ ਵੇਲੇ ਜੇਹਲਾਂ ਵਿਚ ਜੋ ਆਜ਼ਾਦੀ ਦੇ ਸੰਗਰਾਮੀਆਂ ਨਾਲ ਬੀਤਦੀ ਸੀ, ਉਸ ਦੀ ਵਾਰਤਾ ਹੈ। ਇਸ ਗਾਥਾ ਨੇ ਹੀ ਆਜ਼ਾਦੀ ਦੀ ਲਹਿਰ ਨੂੰ ਤੋਰੀ ਰੱਖਿਆ। ਸੰਗਰਾਮੀ ਆਪ ਬੈਂਤ ਖਾਂਦੇ ਰਹੇ, ਫਾਂਸੀ ਤੇ ਚੜ੍ਹਦੇ ਰਹੇ ਜਿਸ ਨੇ ਸਾਰੇ ਦੇਸ਼ ਵਿਚ, ਸਾਰੇ ਜੁਆਨ ਹਿੰਦੋਸਤਾਨੀਆਂ ਨੂੰ ਜਗਾ ਦਿੱਤਾ ਤੇ ਆਖਿਰ ਅੰਗਰੇਜ਼ੀ ਸਾਮਰਾਜ ਦਾ ਖਾਤਮਾ ਹੋ ਗਿਆ। ਅਕਾਲੀ ਬਾਬੇ ਨੂੰ ਤੌਖਲਾ ਇਹ ਸੀ ਕਿ ਉਹਦੀ ਲਾਡਲੀ, ਖੇਮ ਕੌਰ, ਉਹਦੇ ਲਈ ਸ਼ਹੀਦ ਹੋ ਗਈ ਤੇ ਉਹਨੂੰ ਫਾਂਸੀ ਦੀ ਬਜਾਏ ਸਿਰਫ ਉਮਰ ਕੈਦ ਈ ਹੋਈ।

ਰਾਤ ਅੱਧੀ ਬੀਤ ਗਈ ਸੀ, ਪਰ ਬਾਬੇ ਅਕਾਲੀ ਦੇ ਅੰਦਰ ਦੀਵਾ ਜਗ ਰਿਹਾ ਸੀ। ਗਰਮੀ ਦੀ ਰੁਤ ਵਿਚ ਵੀ ਉਹ ਅੰਦਰੋਂ ਕੁੰਡਾ ਮਾਰ ਕੇ ਆਪਣੇ ਕਮਰੇ ਵਿਚ ਟਹਿਲ ਰਿਹਾ ਸੀ। **ਕੱਚਾ ਕਮਰਾ ਜਾਂ ਕੋਠਾ ਬਿਲਕੁਲ ਕਾਲ-ਕੋਠੜੀ ਵਰਗਾ ਸੀ,** ਜਿਸ ਨੂੰ ਕੋਈ ਬਾਰੀ ਜਾਂ ਰੌਸ਼ਨਦਾਨ ਨਹੀਂ ਸੀ। ਸਿਰਫ਼ ਸਾਢੇ ਤਿੰਨ ਫੁਟ ਚੌੜਾ ਇਕੋ ਇਕ ਬੂਹਾ ਸੀ ਤੇ ਉਹ ਵੀ ਉਸ ਵੇਲੇ ਬੰਦ ਸੀ। ਅੰਦਰ ਸਾਮ੍ਹਣੀ ਕੰਧ ਨਾਲ ਇਕ ਛੇ ਫੁਟ ਉੱਚਾ ਤੇ ਚਾਰ ਫੁਟ ਚੌੜਾ ਲੱਕੜੀ ਦਾ ਸੰਦੂਕ ਸੀ, ਜਿਸ ਦੇ ਸਾਮ੍ਹਣੇ ਮੱਥੇ ਛੋਟੇ-ਛੋਟੇ ਸ਼ੀਸ਼ੇ ਲੱਗੇ ਹੋਏ ਸਨ। ਸੰਦੂਕ ਉੱਤੇ ਕੀਤਾ ਹੋਇਆ ਰੰਗ ਰੋਗ਼ਨ ਫਿੱਕਾ ਪੈ ਗਿਆ ਸੀ, ਪਰ ਉਪਰ ਘੱਟਾ ਕੋਈ ਨਹੀਂ ਸੀ। ਰੰਗ ਫਿੱਕਾ ਪੈ ਗਿਆ ਸੀ ਵੀਹ ਸਾਲ ਪੁਰਾਣਾ ਹੋਣ ਕਰਕੇ, ਤੇ

ਘੱਟਾ ਮਿੱਟੀ ਇਸ ਵਾਸਤੇ ਨਹੀਂ ਸੀ ਜੰਮਿਆ, ਕਿਉਂਕਿ ਦੂਜੇ ਚੌਥੇ ਦਿਨ ਉਹਨੂੰ ਪਿਆਰ ਵਾਲਾ ਹਥ ਝਾੜਦਾ ਰਹਿੰਦਾ ਸੀ। ਉਸ ਦੇ ਲਾਗੇ ਇਕ ਰੰਗੀਲਾ ਪਲੰਘ ਵਿਛਿਆ ਹੋਇਆ ਸੀ। ਪਲੰਘ ਦੀ ਪੈਂਦ ਵਲ ਇਕ ਸੂਤ ਦਾ ਉਣਿਆ ਹੋਇਆ ਦਰਮਿਆਨਾ ਮੰਜਾ ਖਲਾ ਕੀਤਾ ਹੋਇਆ ਸੀ। ਇਸ ਤੋਂ ਇਲਾਵਾ ਦੋ ਟੀਨ ਦੇ ਟਰੰਕ, ਇਕ ਪੀਹੜਾ, ਦੋ ਤਿੰਨ ਘੜੇ, ਇਕ ਦਾਣਿਆਂ ਦੀ ਬੋਰੀ ਤੇ ਪੰਜ ਸਤ ਚੌਂਕੇ ਦੇ ਭਾਂਡੇ ਪਏ ਸਨ। ਕਮਰਾਂ ਬਾਰਾਂ ਫੁਟ ਚੌੜਾ ਤੇ ਵੀਹ ਫੁਟ ਲੰਮਾ ਸੀ। ਏਨੇ ਥੋੜ੍ਹੇ ਸਾਮਾਨ ਨਾਲ **ਉਹ ਭਰਿਆ-ਭਰਿਆ ਮਾਲੂਮ ਨਹੀਂ ਸੀ ਹੁੰਦਾ।**

ਪਲੰਘ ਦੀ ਚਿੱਟੀ ਵਿਛਾਈ ਉੱਤੇ ਦੋ ਜ਼ਨਾਨੇ ਸੂਟ ਪਏ ਸਨ। ਉਹ ਬਹੁਤੇ ਹੰਢੇ ਹੋਏ ਨਹੀਂ ਸਨ, ਪਰ ਪਏ-ਪਏ ਬੋਡੇ ਜ਼ਰੂਰ ਹੋ ਗਏ ਸਨ। ਉਹਨਾਂ ਦੇ ਸ਼ੋਖ ਰੰਗ ਦੱਸਦੇ ਸਨ ਕਿ ਉਹ ਕਿਸੇ ਨਵੀਂ ਵਿਆਹੀ ਮੁਟਿਆਰ ਦਾ ਉਤਾਰ ਸਨ। ਇਕ ਸੂਟ ਉੱਤੇ ਹਾਥੀ-ਦੰਦ ਦੀਆਂ ਦੋ ਟੁੱਟੀਆਂ ਹੋਈਆਂ ਚੂੜੀਆਂ ਵੀ ਪਈਆਂ ਸਨ। ਤੇਜ਼ ਕਦਮੀਂ ਟਹਿਲਦਾ ਬਾਬਾ ਅਕਾਲੀ ਵਿੱਚੋਂ ਵਾਰੋਂ ਉਹਨਾਂ ਸੂਟਾਂ ਵੱਲੇ ਝਾਤੀ ਮਾਰ ਲੈਂਦਾ। ਉਸ ਵੇਲੇ ਉਹਦੀਆਂ ਅੱਖਾਂ ਵਿਚ ਬੜੀ ਅਨੋਖੀ ਚਮਕ ਆ ਜਾਂਦੀ। ਉਹ ਦੋ ਸੂਟ ਤੇ ਟੁੱਟੀਆਂ ਹੋਈਆਂ ਚੂੜੀਆਂ ਉਹਦੀ ਜ਼ਿੰਦਗੀ ਦਾ ਕੀਮਤੀ ਸਰਮਾਇਆ ਸੀ।

**ਉਹਦੇ ਅੰਦਰ ਅਥਾਹ ਹਲਚਲ ਮੱਚੀ ਹੋਈ ਸੀ।** ਦੀਪੇ ਨੇ ਬੇ-ਮੌਕਿਆ ਸਵਾਲ ਕਰਕੇ ਬਾਬੇ ਅਕਾਲੀ ਦੇ ਜਜ਼ਬਾਤ ਭੜਕਾ ਦਿੱਤੇ ਸਨ। ਉਹ ਮਨ ਦੇ ਅੰਦਰੇ-ਅੰਦਰ ਕਹਿ ਰਿਹਾ ਸੀ, 'ਖੇਮ ਕੁਰੇ! ਸੁਣ ਲਿਆ? ਦੀਪਾ ਪੁੱਛਦਾ ਸੀ ਕਿ ਕਦੇ ਮੈਨੂੰ ਤੇਰੀ ਯਾਦ ਵੀ ਔਂਦੀ ਏ ਜਾਂ ਨਹੀਂ। ਉਹ ਹੋ! ਲੋਕਾਂ ਨੂੰ ਸਾਡੇ ਪਿਆਰ ਉੱਤੇ ਵੀ ਸ਼ਕ ਹੋ ਰਿਹਾ ਏ। ਉਹ ਸਮਝਦੇ ਨੇ, ਮੈਂ ਬੁੱਢਾ ਹੋ ਗਿਆ ਹਾਂ। ਸਾਰੇ ਮੈਨੂੰ ਬਾਬਾ ਅਕਾਲੀ ਆਖ ਕੇ ਬੁਲੌਂਦੇ ਨੇ। ਏਸ ਵਾਸਤੇ ਉਹਨਾਂ ਦੇ ਖ਼ਿਆਲ ਵਿਚ ਮੇਰਾ ਪਿਆਰ ਵੀ ਬੁੱਢਾ ਹੋ ਗਿਆ ਏ। ਹੁਣ ਮੇਰੇ ਅੰਦਰੋਂ ਤੇਰੀ ਯਾਦ ਮੁਕ ਗਈ ਹੋਵੇਗੀ। **ਉਹ ਕੀ ਜਾਨਣ,** ਉਹ ਜਾਣ ਸਕਦੇ ਵੀ ਨਹੀਂ, ਕਿ ਇਸ ਚਿੱਟੇ ਦਾਹੜੇ ਵਾਲੇ ਤੇ ਜਿਹਲਾਂ ਦੇ ਮਾਰੇ ਹੋਏ ਸਰੀਰ ਵਿਚ ਵੀ ਦਿਲ ਹੈ, ਤੇ ਦਿਲ ਵਿਚ ਹੈ ਤੇਰਾ ਜੁਆਨ ਪਿਆਰ। ਤੂੰ ਓਦੋਂ ਮਸ੍ਹਾਂ ਅਠਾਰਾਂ ਜਾਂ ਹਦ ਉੱਨੀ ਸਾਲ ਦੀ ਹੋਵੇਂਗੀ, ਤੇ ਮੈਂ ਪੰਝੀ ਛੱਬੀ ਸਾਲ ਦਾ। ਵਿਆਹ ਵੇਰੀਂ ਮੈਂ ਤੇਰਾ ਮੂੰਹ ਵੀ ਸੁਆਰ ਕੇ ਨਹੀਂ ਸੀ ਵੇਖ ਸਕਿਆ। ਐਵੇਂ ਮਾੜੀ ਜੇਹੀ ਠੋਡੀ ਦਿਸੀ ਸੀ ਵਾਪਸ ਮੁੜਦੀ ਦੀ। ਜਾਂ ਮਛਲੀ ਦੇ ਹੇਠਲੇ

ਪਤ। ਫੇਰ ਵੀ ਤੈਨੂੰ ਜਾਣ ਗਿਆ ਸਾਂ। **ਗਾਨਾ ਖੇਡਦਿਆਂ ਤੇਰੇ ਹੱਥਾਂ ਦੀ ਮਾੜੀ ਜੇਹੀ ਛੁਹ। ਏਨੇ ਨਾਲ ਹੀ ਮੈਂ ਤੇਰੇ ਦਿਲ ਦੀ ਧੜਕਣ ਸੁਣ ਲਈ ਸੀ।** ਬਿਨਾਂ ਵੇਖਿਆਂ ਈਂ ਪਿਆਰ ਪੈ ਗਿਆ। ਜੁਆਨ ਦਿਲ ਵਿਚ ਪਿਆਰ ਵਾਸਤੇ ਥਾਂ ਖ਼ਾਲੀ ਸੀ, ਤੇ ਉਹ ਜਗ੍ਹਾ ਤੂੰ ਭਰ ਦਿੱਤੀ। ਉਸ ਵੇਲੇ ਮੈਂ ਸਮਾਜ ਦੇ ਇਸ ਰਵਾਜ ਤੋਂ ਬੜਾ ਖਿਝਿਆ ਸਾਂ, ਜਿਸ ਨੇ ਵਿਆਹ ਵੇਲੇ ਸਾਨੂੰ ਇਕ ਦੂਜੇ ਦੇ ਮੱਥੇ ਵੀ ਨਾ ਲਗਣ ਦਿੱਤਾ। ਵਿਆਹ ਵੇਲੇ ਤੇਰਾ ਮੂੰਹ ਕੇਹੋ ਜੇਹਾ ਲਗਦਾ ਸੀ, ਇਹ ਜਾਨਣ ਦੀ ਰੀਝ ਹੀ ਰਹੀ। ਤੇਰੇ ਅੰਦਰ ਵੀ ਤਾਂ ਏਹੋ ਰੀਝ ਹੋਵੇਗੀ। ਅੰਤ ਤਿੰਨਾਂ ਮਹੀਨਿਆਂ ਦੇ ਲੰਮੇ ਵਿਛੋੜੇ ਪਿੱਛੋਂ ਤੂੰ ਮੁਕਲਾਵਾਂ ਆਈ। ਤੇ ਰਹੀ ਸਭੋ ਪੰਜ ਦਿਨ। ਉਹ ਪੰਜ ਦਿਨ ਸੁਰਗਾ ਵਰਗੇ। ਸਾਰੀ-ਸਾਰੀ ਰਾਤ ਆਪਾਂ ਗੱਲਾਂ ਕਰਦਿਆਂ ਨਿਭਾ ਦੇਣੀ। ਓਹੋ ਜੇਹੀਆਂ ਗੱਲਾਂ ਸਾਰੇ ਈ ਕਰਦੇ ਨੇ, ਪਰ ਦੂਸਰੇ ਨੂੰ ਕੋਈ ਨਹੀਂ ਦੱਸਦਾ। ਅਜੇ ਤਕ ਮੇਰੇ ਕੰਨਾਂ ਵਿਚ ਓਹਾ ਗੱਲਾਂ ਗੂੰਜਦੀਆਂ ਰਹਿੰਦੀਆਂ ਨੇ। ਤੇਰੀਆਂ ਅਹਿਨਾਂ ਨਸ਼ਾਨੀਆਂ ਵਲ ਵਿਹੰਦਾ ਆਂ, ਤਾਂ ਇਹਨਾਂ ਵਿੱਚੋਂ ਵੀ ਤੇਰੀ ਵਾਜ ਸੁਣਾਈ ਦੇਂਦੀ ਏ। ਆਹ ਦੋਵੇਂ ਚੂੜੀਆਂ ਮੁਕਲਾਵੇ ਵੇਰੀਂ ਈ ਮੈਥੋਂ ਟੁੱਟੀਆਂ ਸਨ। ਤੂੰ ਹਉਕਾ ਭਰ ਕੇ ਕਿਹਾ ਸੀ, ''ਇਹ ਕੀ ਕੀਤਾ ਜੇ? ਮੇਰਾ ਸਗਨਾਂ ਦਾ ਚੂੜਾ। ਸਵਾ ਵਰ੍ਹੇ ਤੋਂ ਪਹਿਲਾਂ ਈ ਚੂੜੀਆਂ ਤੋੜ ਦਿੱਤੀਆਂ ਜੇ। ਬੇ-ਸ਼ਗਨੀ ਹੋ ਗਈ।'' ਤੇਰੇ ਵਾਸਤੇ ਕਾਹਦੀ, ਮੇਰੇ ਵਾਸਤੇ ਬੇ-ਸ਼ਗਨੀ ਹੋ ਗਈ। ਤੂੰ ਤਾਂ ਸ਼ਹੀਦੀ ਪਾ ਗਈਓਂ। ਪਿੱਛੇ ਮੈਂ ਹੀ ਤੇਰੀ ਯਾਦ ਵਿਚ ਸੜਨ ਵਾਸਤੇ ਰਹਿ ਗਿਆ। ਹਾਂ, ਹਾਂ। ਤੂੰ ਸ਼ਹੀਦ ਹੈਂ। ਕੋਈ ਭਾਵੇਂ ਕੁਛ ਕਹੇ, ਮੈਂ ਤੈਨੂੰ ਸ਼ਹੀਦ ਮੰਨਦਾ ਹਾਂ। ਕਿਤੇ ਮੈਂ ਵੀ ਸ਼ਹੀਦ ਹੋ ਜਾਂਦਾ। ਆਪਾਂ ਹੁਣ ਤਕ ਫੇਰ ਮਿਲੇ ਹੁੰਦੇ। ਹੁਣ ਨੂੰ ਆਪਾਂ ਅਠਾਰਾਂ-ਉੱਨੀ ਸਾਲ ਦੇ ਜੁਆਨ ਹੋਣਾ ਸੀ। ਤੇਰੀ ਓਹਾ ਉਮਰ ਹੁੰਦੀ ਵਿਆਹ ਵੇਲੇ ਵਾਲੀ। ਪਰ ਮੇਰਾ ਭਾਗਾਂ ਵਿਚ ਸ਼ਹੀਦ ਹੋਣਾ ਨਹੀਂ ਸੀ ਲਿਖਿਆ। ਤੇਰੇ ਵਾਂਗ ਸਰਾਭਾ ਵੀ ਮੈਨੂੰ ਛਡ ਗਿਆ। ਫੇਰ ਵੀ ਤੁਹਾਡਾ ਦੋਹਾਂ ਦਾ ਕੋਈ ਕਸੂਰ ਨਹੀਂ। ਨਾ ਹੀ ਮੈਂ ਤੁਹਾਡਾ ਦੋਹਾਂ ਵਿੱਚੋਂ ਕਿਸੇ ਨਾਲ ਨਾਰਾਜ਼ ਹਾਂ। ਤੇਰਾ ਸਾਥ ਸਮਾਜ ਨੇ ਨਖੇੜ ਦਿੱਤਾ ਤੇ ਸਰਾਭੇ ਦਾ ਸਰਕਾਰ ਨੇ। ਉਹ! ਸਰਾਭੇ ਨੇ ਮੇਰੇ ਅੰਦਰ ਇਕ ਨਵੀਂ ਲਗਨ ਪੈਦਾ ਕਰ ਦਿੱਤੀ ਸੀ, ਨਵਾਂ ਇਸ਼ਕ ਜਗਾ ਦਿੱਤਾ ਸੀ, ਅਜ਼ਾਦੀ ਦਾ ਇਸ਼ਕ। ਪਰ ਉਸ ਨਾਲ ਤੇਰਾ ਪਿਆਰ ਮੇਰੇ ਦਿਲ ਵਿੱਚੋਂ ਘਟ ਨਹੀਂ ਸੀ ਗਿਆ। ਦੋਵੇਂ ਪਿਆਰ ਵੱਖਰੇ-ਵੱਖਰੇ ਢੰਗ ਦੇ ਸਨ। ਇਕ ਪਾਸੇ

ਤੇਰਾ ਪਿਆਰ ਸੀ, ਇਕ ਪਾਸੇ ਦੇਸ਼ ਦਾ ਪਿਆਰ। ਤੇਰੇ ਨਾਲ ਗੁਜ਼ਾਰੇ ਹੋਏ ਦੋ ਸਾਲ। ਅਜੇ ਵੀ ਕਿਤੇ ਸੁੱਤਿਆਂ ਪਿਆਂ ਬਾਂਹੀਂ ਹਿੱਕ ਨਾਲ ਕੱਠੀਆਂ ਹੋ ਜਾਣ, ਤਾਂ ਮੈਨੂੰ ਇਉਂ ਭਾਸਦਾ ਏ, ਜਿਵੇਂ ਮੇਰੀਆਂ ਬਾਹੀਂ ਵਿਚ ਤੂੰ ਹੁੰਦੀ ਏਂ, ਓਹਾ ਅਠਾਰਾਂ-ਵੀਹ ਸਾਲ ਦੀ ਮੁਟਿਆਰ ਖੇਮੋ। ਮੈਂ ਬੁੱਢੜਾ ਹੋ ਗਿਆਂ, ਪਰ ਤੂੰ ਅਜੇ ਮੁਟਿਆਰ ਏਂ। **ਮੈਨੂੰ ਤਾਂ ਬੁੱਢਾ ਕਰ ਦਿੱਤਾ ਏ ਅਹਿਨਾਂ ਬਾਬਾ ਆਖਣ ਵਾਲਿਆਂ ਨੇ।** ਇਹ ਵੀ ਸੱਚੇ ਨੇ। ਪੰਜਾਂ ਵਰ੍ਹਿਆਂ ਦੀ ਕੈਦ ਨੇ ਮੈਨੂੰ ਸੱਚਮੁੱਚ ਬੁੱਢਿਆ ਕਰ ਦਿੱਤਾ ਸੀ। ਬੱਤੀਆਂ ਤੇਤੀਆਂ ਵਰ੍ਹਿਆਂ ਦੀ ਉਮਰ ਵਿਚ ਈ ਮੇਰੇ ਦਾੜ੍ਹੀ ਤੇ ਸਿਰ ਦੇ ਵਾਲ ਅੱਧੇ ਚਿੱਟੇ ਹੋ ਗਏ ਸਨ। **ਤੇ ਅਜੇ ਵੀ ਮੇਰੀ ਕਿਹੜੀ ਉਮਰ ਏ।** ਮਸ੍ਹਾਂ ਛਤਾਲੀ ਸੰਤਾਲੀ ਸਾਲ। ਤੇ ਮੇਰੇ ਦਾੜ੍ਹੇ ਤੇ ਸਿਰ ਦੇ ਸਾਰੇ ਵਾਲ ਚਿੱਟੇ ਹੋ ਗਏ ਨੇ। ਵੇਖਣ ਵਾਲਾ ਮੈਨੂੰ ਸੱਠਾਂ ਵਰ੍ਹਿਆਂ ਤੋਂ ਘਟ ਨਹੀਂ ਸਮਝਦਾ। **ਸਰੀਰ ਕੁੜ ਕੇ ਬੋਡਾ ਹੋ ਗਿਆ ਏ।** ਸਰੀਰ ਵੀ ਕੀ ਕਰਦਾ। **ਇਹਦੇ ਉੱਤੇ ਥੋੜ੍ਹੇ ਝਖੜ ਝੁੱਲੇ ਨੇ?** ਹੁਣ ਤਕ ਮੈਂ ਚਾਰ ਵਾਰ ਜੇਹਲ ਕਟ ਚੁੱਕਾ ਆਂ, ਤੇ ਤਿੰਨ ਵਾਰ ਸਰਕਾਰ ਪਾਸੋਂ ਮਾਰ ਖਾ ਚੁੱਕਾਂ। ਦੋ ਵਾਰ ਤਾਂ ਪਹਿਲੀ ਕੈਦ ਵੇਰੀਂ ਬੈਂਤ ਲੱਗੇ ਸਨ। ਥੋੜੀ ਜੇਹੀ ਗਲ ਤੋਂ ਜੇਹਲ ਵਾਲਿਆਂ ਨਾਲ ਝਗੜਾ ਹੋ ਪਿਆ ਸੀ। ਅਸਲ ਵਿਚ ਉਹ ਸਾਨੂੰ ਦਬੌਣਾ ਚੌਂਹਦੇ ਸਨ ਤੇ ਅਸੀਂ ਦਬਾਅ ਮੰਨਦੇ ਨਹੀਂ ਸਾਂ। ਥੋੜ੍ਹੀ ਥੋੜ੍ਹੀ ਗੱਲੋਂ ਅਸੀਂ ਭੁਖ-ਹੜਤਾਲ ਕਰ ਦੇਂਦੇ ਸਾਂ। ਸੱਤਾਂ-ਅੱਠਾਂ ਵਰ੍ਹਿਆਂ ਦੀ ਕੈਦ ਵਿਚ ਮੈਂ ਸਾਰੀ ਇਕ ਸੌ ਸਤਾਰਾਂ ਦਿਨ ਭੁਖ ਹੜਤਾਲ ਕੀਤੀ ਏ। **ਕੈਦੀਆਂ ਕੋਲ ਹੋਰ ਚਾਰਾ ਵੀ ਕੀ ਹੁੰਦਾ ਏ।** ਭੁਖ ਹੜਤਾਲ ਈ ਉਹਨਾਂ ਦਾ ਸਭ ਤੋਂ ਵੱਡਾ ਹਥਿਆਰ ਸਮਝਿਆ ਜਾਂਦਾ ਏ। ਉਂਞ ਭੁਖ ਹੜਤਾਲ ਵਰਗਾ ਹੋਰ ਕੋਈ ਕਸ਼ਟ ਨਹੀਂ। ਆਂਦਰਾਂ ਵੱਢੀ ਦੀਆਂ ਨੇ, ਲਹੂ ਔਣ ਲਗ ਪੈਂਦਾ ਏ, ਖਾਣ ਵਾਲੀਆਂ ਚੀਜ਼ਾਂ ਵੇਖ-ਵੇਖ ਕੇ ਮਨ ਕਲਪਦਾ ਏ। ਆਪਣੇ ਆਪ ਨੂੰ ਆਦਮੀ ਕੋਸਦਾ ਏ ਤੇ ਉਸ ਵੇਲੇ ਨੂੰ ਪਛਤੋਂਦਾ ਏ, ਜਦੋਂ ਉਹ ਰੋਹ ਵਿਚ ਆਇਆ ਭੁਖ-ਹੜਤਾਲ ਕਰ ਬੈਠਾ ਸੀ। ਹਰ ਵੇਲੇ ਅੰਦਰਲਾ ਏਹੋ ਲੋਚਦਾ ਰਹਿੰਦਾ ਏ ਕਿ ਦਾਅ ਲੱਗੇ, ਤਾਂ ਲੋਕਾਂ ਤੋਂ ਅਖ ਬਚਾ ਕੇ ਕੁਛ ਨਾ ਕੁਛ ਖਾ ਲਵਾਂ। ਬਸ, **ਇਕੋ ਸਿਰੜ ਈ ਹੁੰਦਾ ਏ, ਜਿਸ ਆਸਰੇ ਬੰਦਾ ਕਟ ਲੈਂਦਾ ਏ।** ...ਤੇ ਖੇਮ ਕੁਰੇ! ਮੈਂ ਸਾਰੇ ਦੁਖ ਬੜੇ ਸਿਰੜ ਤੇ ਜਿਗਰੇ ਨਾਲ ਕੱਟੇ ਈ। ਤੂੰ ਇਕ ਵਾਰ ਪੁੱਛਿਆ ਸੀ ਨਾ, ‘‘ਤੁਸੀਂ ਚੁਪ ਕੀਤੇ ਈ ਕਿਧਰ ਖਿਸਕ

ਜਾਂਦੇ ਹੁੰਦੇ ਜੇ? ਐਨੀਆਂ-ਐਨੀਆਂ ਰਾਤਾਂ ਤੁਸੀਂ ਕਿੱਥੇ ਰਹਿੰਦੇ ਜੇ? ਮੇਰਾ ਦਿਲ ਡਰਦਾ ਏ। ਵੇਖਿਓ ਕਿਤੇ?'' ਤੇ ਮੈਂ ਅੱਗੋਂ ਹਸ ਕੇ ਇਕੋ ਗਲ ਕਹੀ ਸੀ: ''ਘਬਰਾ ਨਾ ਮੇਰੀ ਲਾਡੋ! ਮੈਂ ਕਦੇ ਕੋਈ ਏਹੋ ਜਿਹਾ ਕੰਮ ਨਹੀਂ ਕਰਾਂਗਾ, ਜਿਸ ਨਾਲ ਤੇਰਾ ਸਿਰ ਲੋਕਾਂ ਦੇ ਸਾਮ੍ਹਣੇ ਨੀਵਾਂ ਹੋਵੇ, ਜਾਂ ਤੈਨੂੰ ਕੋਈ ਉਲਾਹਮਾਂ ਦੇਵੇ।'' ਤੇ ਵੇਖ ਲੈ, ਮੈਂ ਤੇਰਾ ਸਿਰ ਨੀਂਵਾਂ ਨਹੀਉਂ ਹੋਣ ਦਿੱਤਾ। ਮੈਂ ਸਾਰੇ ਤਸੀਹੇ ਸੂਰਮਿਆਂ ਵਾਂਗ ਝੱਲੇ ਨੇ। ਤੀਹ ਬੈਂਤ ਮਾਰ ਕੇ ਮੈਨੂੰ ਟਿਕਟਿਕੀ ਨਾਲੋਂ ਖੋਲ੍ਹਿਓ ਨੇ, ਤਾਂ ਮੈਂ ਸੱਜੀ ਬਾਂਹ ਉੱਚੀ ਕਰਕੇ ਜਕਾਰੇ ਛਡਣ ਲਗ ਪਿਆ। ਦਰੋਗੇ ਨੇ ਮੈਨੂੰ ਜ਼ਰਾ ਤਾਹਨੇ ਨਾਲ ਪੁੱਛਿਆ, ''ਸੁਣਾ ਕਰਮ ਸਿਹਾਂ! ਕੀ ਹਾਲ ਈ?'' ਸੁਣ ਕੇ ਮੇਰਾ ਖ਼ੂਨ ਉਬਲ ਪਿਆ ਸੀ। **ਮੈਂ ਮੱਥੇ 'ਤੇ ਘੂਰੀ ਪਾ ਕੇ ਤੇ ਛਾਤੀ ਫੁਲਾ ਕੇ ਓਸੇ ਵਰਗੀ ਬੋਲੀ ਵਿਚ ਜਵਾਬ ਦਿੱਤਾ,** ''ਉਇ, ਬਿੱਲਿਆਂ ਦਿਆ ਟੁਕੜ-ਬੋਚਾ! ਖ਼ਾਲਸਾ ਤਿਆਰ-ਬਰ-ਤਿਆਰ ਏ। ਮੈਨੂੰ ਹੁਣੇ ਫੇਰ ਟਿਕਟਿਕੀ ਨਾਲ ਬੰਨ੍ਹ ਦਿਹ, ਤੇ ਦਸ ਬੰਦੇ ਬੈਂਤ ਮਾਰਨ ਲਾ ਦਿਹ। ਮੈਂ ਓਨਾ ਚਿਰ ਬੈਂਤ ਖਾਂਦਾ ਰਹਾਂਗਾ, ਜਿੰਨਾ ਚਿਰ ਅੰਗਰੇਜ਼ ਏਥੋਂ ਨਿਕਲ ਨਹੀਂ ਜਾਂਦੇ।'' **ਮੇਰਾ ਇਹ ਉਤਰ ਸੁਣ ਕੇ ਸਾਰੇ ਸਾਥੀਆਂ ਨੇ ਜਕਾਰੇ ਛੱਡੇ ਸਨ,** ਤੇ ''ਕਰਮ ਸੁੰਘ ਜ਼ਿੰਦਾਬਾਦ'' ਦੇ ਨਾਹਰੇ ਲਾਏ ਸਨ। ਕਰਤਾਰ ਸਿੰਘ ਸਰਾਭੇ ਨੇ ਮੈਨੂੰ ਹਿਕ ਨਾਲ ਘੁਟ ਕੇ ਕਿਹਾ ਸੀ: ''ਕਰਮ ਸਿਹਾਂ! ਮੈਨੂੰ ਤੇਰੇ ਵਰਗੇ ਸਾਥੀਆਂ 'ਤੇ ਬੜਾ ਮਾਣ ਏਂ। ਸੋਹਣ ਸਿੰਘ ਭਕਨਾ ਵੀ ਜੇਹਲ ਵਿਚ ਸਾਡੇ ਨਾਲ ਈ ਹੁੰਦਾ ਸੀ। ਹੁਣ ਤਾਂ ਉਹਨੂੰ ਵੀ ਮੇਰੇ ਵਾਂਗ ਸਾਰੇ ਬਾਬਾ ਆਹੰਦੇ ਨੇ। ਮੇਰੇ ਨਾਲੋਂ ਉਹ ਥੋੜ੍ਹੇ ਵਰ੍ਹੇ ਈ ਵੱਡਾ ਏ। ਉਹ ਸਾਡੀ ਗ਼ਦਰ ਪਾਰਟੀ ਦਾ ਪ੍ਰਧਾਨ ਸੀ। ਉਹਨੇ ਮੇਰੀਆਂ ਮੌਰਾਂ ਥਾਪੜਦਿਆਂ ਕਿਹਾ ਸੀ,''ਕਰਮ ਸਿਹਾਂ! ਜਿਸ ਲਹਿਰ ਵਿਚ **ਤੇਰੇ ਵਰਗੇ ਸਿਰੜੀ ਗਭਰੂ ਹੋਣ**, ਉਹ ਕਦੇ ਨਹੀਂ ਮਰਦੀ। ਬੇਸ਼ੱਕ ਅਸੀਂ ਆਪਣੇ ਪ੍ਰੋਗਰਾਮ ਵਿਚ ਸਫਲ ਨਹੀਂ ਹੋਏ। ਵੇਖਣ ਵਾਲਿਆਂ ਨੂੰ ਜਾਪਦਾ ਏ, ਸਾਡੀ ਲਹਿਰ ਫੇਲ੍ਹ ਹੋ ਗਈ ਏ। ਅੰਗਰੇਜ਼ੀ ਸਰਕਾਰ ਨੇ ਸਾਨੂੰ ਦਬਾਅ ਲਿਆ ਏ, ਤੇ ਸਾਡੀ ਅਜ਼ਾਦੀ ਦੀ ਲਹਿਰ ਨੂੰ ਖ਼ਤਮ ਕਰ ਦਿੱਤਾ ਏ। ਪਰ ਯਾਦ ਰੱਖ, ਜਿਹੜੀ ਆਜ਼ਾਦੀ ਦੀ ਭਾਵਨਾ ਅਸਾਂ ਲੋਕਾਂ ਵਿਚ ਪੈਦਾ ਕਰ ਦਿੱਤੀ ਏ, ਇਹ ਅਸਲੋਂ ਮਰਨ ਨਹੀਂ ਲੱਗੀ। **ਅਸਾਂ ਦੇਸ਼ ਵਾਸੀਆਂ ਨੂੰ ਜਗਾ ਦਿੱਤਾ ਏ।** ਤੇ ਜਾਗੀ ਹੋਈ ਜਨਤਾ ਓਨਾ ਚਿਰ ਮੋਰਚੇ ਲੈਂਦੀ ਰਹੇਗੀ, ਜਿੰਨਾ ਚਿਰ ਅੰਗਰੇਜ਼ ਏਥੋਂ ਚਲੇ ਨਹੀਂ ਜਾਂਦੇ। ਨਵੀਆਂ

ਲਹਿਰਾਂ ਤੇ ਪਾਰਟੀਆਂ ਉੱਠਣਗੀਆਂ। ਭਲੇ ਈ ਉਹਨਾਂ ਦੇ ਨਾਂ ਤੇ ਕੰਮ ਕਰਨ ਦੇ ਢੰਗ ਵੱਖਰੇ ਹੋਣ, ਪਰ ਉਹਨਾਂ ਦਾ ਨਿਸ਼ਾਨਾ ਦੇਸ਼ ਦੀ ਆਜ਼ਾਦੀ ਈ ਹੋਵੇਗਾ। ਅਸੀਂ ਫਾਂਸੀ ਚੜ੍ਹ ਜਾਵਾਂਗੇ। ਅੰਗਰੇਜ਼ ਸਾਨੂੰ ਛਡਣ ਨਹੀਂ ਲੱਗੇ। ਪਰ ਸਾਡੀ ਸ਼ਹੀਦੀ ਦੇਸ਼ ਨੂੰ ਨਵਾਂ ਜੀਵਨ ਦੇ ਜਾਵੇਗੀ।'' ਉਹਦੀਆਂ ਇਹ ਗੱਲਾਂ ਮੈਨੂੰ ਅਜੇ ਤਕ ਯਾਦ ਨੇ। ਤੇ ਸਾਨੂੰ ਏਹਾ ਯਕੀਨ ਸੀ, ਕਿ ਅਸੀਂ ਸਾਰੇ ਫਾਂਸੀ ਲਾ ਦਿੱਤੇ ਜਾਵਾਂਗੇ। ਮੈਂ ਕੇਈ ਵਾਰ ਸਰਾਭੇ ਨੂੰ ਕਹਿਣਾ,'ਸਰਾਭਾ ਸਾਹਿਬ! ਤੂੰ ਸਾਡਾ ਜਰਨੈਲ ਏਂ। ਸੁਆਦ ਤਾਂ ਏ, ਜੇ ਓਸ ਵੇਲੇ ਤੂੰ ਸਾਮ੍ਹਣੇ ਹੋਵੇਂ, ਜਦੋਂ ਅਸੀਂ ਫਾਂਸੀ ਲੱਗੀਏ। ਫਿਰ ਵੇਖੋਂ ਜੁਆਨਾਂ ਦੇ ਹਥ, ਕਿਵੇਂ ਹਸ-ਹਸ ਕੇ ਆਪਣੀ ਹੱਥੀਂ ਗਲਾਂ ਵਿਚ ਰੱਸੇ ਪੌਂਦੇ ਆਂ।'' ਉਂਵ ਸੱਚੀ ਗਲ ਪੁੱਛਦੀ ਏਂ, ਤਾਂ ਮੇਰਾ ਜੀਅ ਨਹੀਂ ਸਈ ਕਰਦਾ ਫਾਹੇ ਲਗਣ ਨੂੰ। ਮਰਨਾ ਬੜਾ ਔਖਾ ਹੁੰਦਾ ਏ। ਅਜ ਮੈਂ ਤੇਰੇ ਅੱਗੇ ਦਿਲ ਦਾ ਭੇਤ ਭੰਨਦਾ ਆਂ।'

ਬਾਬਾ ਅਕਾਲੀ ਪਲੰਘ ਦੇ ਕੋਲ ਖਲੋ ਗਿਆ। ਦੋਵੇਂ ਟੁੱਟੀਆਂ ਹੋਈਆਂ ਚੂੜੀਆਂ ਚੁਕ ਕੇ ਉਹਨੇ ਹਿਕ ਨਾਲ ਲਾ ਲਈਆਂ। ਦੋ ਮਿੰਟ ਅੱਖਾਂ ਬੰਦ ਕਰਕੇ ਖਲਾ ਰਿਹਾ। ਇਉਂ ਮਲੂਮ ਹੁੰਦਾ ਸੀ, ਜਿਵੇਂ ਉਹ ਕਿਸੇ ਜੁਰਮ ਦਾ ਇਕਬਾਲ ਕਰਨ ਵਾਸਤੇ ਆਪਣੇ ਆਪ ਨੂੰ ਤਿਆਰ ਕਰ ਰਿਹਾ ਹੋਵੇ। ਉਹਨੇ ਚੂੜੀਆਂ ਸੂਟ ਉੱਤੇ ਪਹਿਲੀ ਥਾਂ ਟਿਕਾ ਦਿੱਤੀਆਂ ਤੇ ਆਪ ਫਿਰ ਟਹਿਲਣ ਲਗ ਪਿਆ। ਪਰ ਉਹਦੀ ਚਾਲ ਪਹਿਲਾਂ ਨਾਲੋਂ ਸੁਸਤ ਸੀ।

ਉਹਨੇ ਫਿਰ ਦਿਲ ਵਿਚ ਵਸਦੀ ਖੇਮ ਕੌਰ ਨਾਲ ਗੱਲਾਂ ਸ਼ੁਰੂ ਕਰ ਦਿੱਤੀਆਂ। 'ਜਾਣਦੀ ਏਂ, ਕਮਜ਼ੋਰੀ ਹਰ ਇਨਸਾਨ ਵਿਚ ਹੁੰਦੀ ਏ। ਇਕ ਵਾਰ ਮੇਰਾ ਦਿਲ ਵੀ ਡੋਲ ਗਿਆ ਸੀ। ਸੱਚੀ ਪੁੱਛਦੀ ਏਂ, ਤਾਂ ਤੇਰੇ ਪਿਆਰ ਨੇ ਈਂ ਮੈਨੂੰ ਡੁਲਾ ਦਿੱਤਾ ਸੀ। ਤੇਰਾ ਵਿਛੋੜਾ ਮੇਰੇ ਵਾਸਤੇ ਸਹਿਣਾ ਔਖਾ ਹੋ ਗਿਆ ਸੀ। ਕੇਈ ਦਿਨ ਮੈਂ ਇਕੋ ਗਲ ਸੋਚਦਾ ਰਿਹਾ, ਕਿ ਮੇਰੇ ਪਿੱਛੋਂ ਤੇਰਾ ਕੀ ਬਣੇਗਾ। ਨਾਲੇ ਕੁਛ ਕਮਜ਼ੋਰ ਬੰਦੇ ਸਾਡੇ ਵਿੱਚੋਂ ਹੀ ਵਹਿਦਾ-ਮਾਫ਼ ਬਣ ਗਏ ਸਨ। ਉਹਨਾਂ ਦਾ ਵੀ ਮੇਰੇ ਦਿਲ 'ਤੇ ਅਸਰ ਪਿਆ ਸੀ। ਉੱਤੋਂ ਜੇਹਲ ਦੇ ਅਫ਼ਸਰ ਵੀ ਸਾਨੂੰ ਹਰ ਵੇਲੇ ਭਰਮੌਂਦੇ ਰਹਿੰਦੇ ਸਨ। ਕੇਈ ਵੱਡੇ-ਵੱਡੇ ਲੋਕ, ਸਰਦਾਰ ਬਹਾਦਰ ਤੇ ਰਾਏ ਬਹਾਦਰ ਵੀ ਆ-ਆ ਕੇ ਸਾਨੂੰ ਸਮਝੌਂਦੇ, ਜਾਂ ਕਹੋ, ਕੁਰਾਹੇ ਪੌਂਦੇ ਰਹਿੰਦੇ, ਕਿ ਅੰਗਰੇਜ਼ਾਂ ਵਰਗਾ ਇਨਸਾਫ਼ ਵਾਲਾ ਰਾਜ ਕਿਸੇ ਦਾ ਨਹੀਂ। ਸਾਨੂੰ ਅੰਗਰੇਜ਼ਾਂ ਤੋਂ ਮਾਫ਼ੀ ਮੰਗ ਕੇ ਅਗ੍ਹਾਂ ਵਾਸਤੇ ਸਿੱਧੇ ਰਾਹ ਪੈ ਜਾਣਾ ਚਾਹੀਦਾ ਏ। ਇਕ ਰਾਤ ਤੜਕੇ ਤਿੰਨ ਵਜੇ ਤਕ ਮੈਂ ਸੋਚਦਾ ਰਿਹਾ, ਕਿ ਮੈਨੂੰ ਵੀ ਸਰਕਾਰ

ਕੋਲੋਂ ਮਾਫ਼ੀ ਮੰਗ ਕੇ ਬਾਹਰ ਚਲੇ ਜਾਣਾ ਚਾਹੀਦਾ ਏ। ਮੈਂ ...ਮੈਂ ਰਬ ਅੱਗੇ ਭਾਵੇਂ ਝੂਠ ਮਾਰ ਲਵਾਂ, ਪਰ ਤੇਰੇ ਅੱਗੇ ਨਹੀਂ। ਸੱਚ ਜਾਣੀ, **ਮੇਰਾ ਦਿਲ ਡੋਲ ਗਿਆ ਸੀ।** ਏਨੀ ਬਹਾਦਰੀ ਨਾਲ ਬੈਂਤ ਖਾਣ ਵਾਲਾ ਕਰਮ ਸੁੰਹ ਡੋਲ ਗਿਆ ਸੀ। ਤੇ ਫਿਰ ਜਾਣਦੀ ਏਂ, ਮੈਨੂੰ ਬਚਾਇਆ ਕੀਹਨੇ? ਜੀਹਨੇ ਡੁਲਾਇਆ ਸੀ। ਡੁਲਾਇਆ ਸੀ ਤੇਰੇ ਵਿਛੋੜੇ ਨੇ ਤੇ **ਬਚਾ ਲਿਆ ਤੇਰੇ ਸਿਦਕ ਨੇ।** ਤੜਕਸਾਰ ਮੇਰੀ ਅਖ ਲਗ ਗਈ। ਕੀ ਵੇਖਦਾ ਮੈਂ, ਕਿ ਤੂੰ ਮੇਰੇ ਵਲ ਕੰਡ ਕਰਕੇ ਰੁੱਸੀ ਬੈਠੀ ਏਂ। ਮੈਂ ਮਿੰਨਤਾਂ ਕਰ ਕਰਕੇ ਤੈਨੂੰ ਰੁਸਣ ਦਾ ਕਾਰਨ ਪੁੱਛਦਾਂ। ਅੰਤ ਤੂੰ ਮੇਰੇ ਵਲ ਮੂੰਹ ਕਰਕੇ ਬੜੇ ਨਿਹੋਰੇ ਨਾਲ ਕਿਹਾ, ‘‘ਤੁਸੀਂ ਤਾਂ ਆਹੰਦੇ ਸੀ, ਕਿ ਤੁਸੀਂ ਕੋਈ ਐਹੋ ਜਿਹਾ ਕੰਮ ਨਹੀਂ ਕਰੋਗੇ, ਜਿਸ ਨਾਲ ਮੇਰਾ ਸਿਰ ਨੀਂਵਾਂ ਹੋਵੇ। ਹੁਣ ਦੱਸੋ, ਤੁਹਾਡੇ ਮਾਫ਼ੀ ਮੰਗ ਲੈਣ ਨਾਲ ਮੇਰਾ ਕਿਹੜਾ ਸਿਰ ਉੱਚਾ ਰਹਿ ਜਾਇਗਾ? ਸਹੇਲੀਆਂ ਮੈਨੂੰ ਕੀ ਆਖਣਗੀਆਂ? ਮੈਂ ਸ਼ਰੀਕਣੀਆਂ ਵਿਚ ਕੀ ਮੂੰਹ ਲੈ ਕੇ ਬਿਹਾ ਕਰਾਂਗੀ?’’ ਬਸ, ਓਸੇ ਵੇਲੇ ਮੇਰੀ ਅਖ ਖੁਲ੍ਹ ਗਈ। ਮੈਂ ਉਠ ਕੇ ਬਹਿ ਗਿਆ। ਮੈਨੂੰ ਇਉਂ ਭਾਸਦਾ ਸੀ, ਜਿਵੇਂ ਤੂੰ ਕਿਤੇ ਮੇਰੇ ਨੇੜੇ ਹੀ ਲੁਕੀ ਬੈਠੀ ਮੇਰੀ ਦੁਰਦਸ਼ਾ ਵਲ ਵੇਖ ਰਹੀ ਹੋਵੇਂ। ...ਆਹ! **ਕਈ ਦਿਨ ਮੇਰਾ ਦਿਲ ਬੜਾ ਅਵਾਜ਼ਾਰ ਰਿਹਾ।** ਮੇਰਾ ਜੀਅ ਕਰੇ, ਮੈਂ ਸਰਾਭੇ ਤੇ ਭਕਨੇ ਦੇ ਗਲ੍ਹ ਨਾਲ ਲਗ ਕੇ ਉੱਚੀ-ਉੱਚੀ ਰੋਵਾਂ ਤੇ ਉਹਨਾਂ ਨੂੰ ਸਭ ਕੁਛ ਦਸ ਦੇਵਾਂ, ਪਰ ਮੈਂ ਇਹ ਦਲੇਰੀ ਨਾ ਕਰ ਸਕਿਆ। ਅਜ ਤਕ ਮੈਂ – ਨਾ ਬਖ਼ਸ਼ੇ ਜਾਣ ਵਾਲੇ ਗੁਨਾਹ ਵਾਂਗ – ਇਸ ਭੇਤ ਨੂੰ ਅੰਦਰੇ ਲੁਕਾਈ ਰੱਖਿਆ ਏ। ਅਜ ਤੇਰੇ ਅੱਗੇ **ਇਕਬਾਲ ਕਰਕੇ ਮੈਂ ਦਿਲ ਹੌਲਾ ਕਰ ਲਿਆ ਏ।** ...ਖੈਰ, ਮੈਂ ਸੰਭਲ ਗਿਆ। ਤੇਰੀ ਇਕੋ ਫਿਟਕਾਰ ਨੇ ਮੈਨੂੰ ਤਕੜਿਆਂ ਕਰ ਦਿੱਤਾ। ਫਿਰ ਮੈਂ ਇਕ ਇਕ ਕਰਕੇ ਫਾਂਸੀ ਦੇ ਦਿਨ ਗਿਣਨ ਲੱਗਾ। ਤੇ ਜਿਸ ਦਿਨ ਜੱਜਾਂ ਨੇ ਹੁਕਮ ਸੁਣਾਇਆ, ਮੇਰਾ ਦਿਲ ਉਦਾਸ ਹੋ ਗਿਆ। ਮੇਰਾ ਨਾਂ ਫਾਂਸੀ ਵਾਲਿਆਂ ਵਿਚ ਨਹੀਂ ਸੀ। ਮੈਨੂੰ ਉਮਰ ਕੈਦ ਦੀ ਸਜ਼ਾ ਮਿਲੀ। ਨਾਲ ਹੀ ਜਾਇਦਾਦ ਜ਼ਬਤੀ ਦਾ ਵੀ ਹੁਕਮ ਹੋਇਆ। ਪਰ ਮੇਰੀ ਜਾਇਦਾਦ ਹੈਗੀ ਈ ਕਿਹੜੀ ਸੀ, ਜਿਹੜੀ ਸਰਕਾਰ ਜ਼ਬਤ ਕਰ ਲੈਂਦੀ। ਜ਼ਮੀਨ ਬਾਪੂ ਦੇ ਨਾਂ ਸੀ। ਤੇ ਉਹਨੇ ਸਰਕਾਰੇ ਬਿਆਨ ਦੇ ਦਿੱਤਾ, ਕਿ ਮੇਰੇ ਨਾਲ ਉਹਨਾਂ ਦਾ ਕੋਈ ਸੰਬੰਧ ਨਹੀਂ। ਵੇਖਿਆ ਈ? ਘਰ ਦੇ ਵੀ ਓਦੋਂ ਗ਼ਦਰੀਆਂ ਨਾਲ ਕੋਈ ਸੰਬੰਧ ਰਖਣ ਨੂੰ ਤਿਆਰ ਨਹੀਂ ਸਨ। ਸਰਕਾਰ ਤੋਂ ਡਰਦੇ। ਹੋਰ ਕੀ। ਪੰਜ ਸਾਲ ਵਿਚ

ਮੈਂ ਕੇਈ ਜੇਹਲਾਂ ਵੇਖੀਆਂ। ਕੇਈ ਵਾਰ ਮੈਂ ਭੁਖ-ਹੜਤਾਲ ਕੀਤੀ ਤੇ ਇਕ ਵਾਰ ਹੋਰ ਮੁਲਤਾਨ ਜੇਹਲ ਵਿਚ ਪੰਝੀ ਬੈਂਤ ਲੱਗੇ। ਕਦੇ ਡੰਡਾ ਬੇੜੀ, ਕਦੇ ਕੋਠੀ ਬੰਦ, ਇਹ ਤਾਂ ਆਮ ਗਲ ਸੀ ਨਾ। ਅਸਲ ਵਿਚ ਮੇਰਾ ਸੁਭਾਅ ਵਿਗੜ ਗਿਆ ਸੀ। ਤੇਰੀ ਮੌਤ ਨੇ ਮੇਰਾ ਦਿਲ ਹਿਲਾ ਦਿੱਤਾ ਸੀ। ਵੀਹ ਵਰ੍ਹੇ ਕੈਦ ਕਟ ਕੇ ਫੇਰ ਮਿਲਣ ਦੀ ਆਸ ਟੁਟ ਗਈ ਸੀ। ਮੈਂ ਓਦੋਂ ਆਪਣੇ ਆਪ ਨੂੰ ਅੱਧਾ ਪਾਗ਼ਲ ਖ਼ਿਆਲ ਕਰਦਾ ਸਾਂ। ਫਿਰ ਤੇਰੀ ਮੌਤ ਕੁਦਰਤੀ ਹੁੰਦੀ, ਤਾਂ ਹੋਰ ਗਲ ਸੀ। ਮੈਂ ਹੌਸਲੇ ਨਾਲ ਸਹਿ ਲੈਂਦਾ। ਪਰ ਏਹੋ ਜਿਹੀ ਮੌਤ ਕਿਵੇਂ ਜਰੀ ਜਾਂਦੀ ਸੀ? ਮੈਂ ਓਦੋਂ ਬਾਹਰ ਹੁੰਦਾ, ਤਾਂ ਸ਼ੈਦ ਦੋਂਹ-ਚੌਂਹ ਨੂੰ ਕਤਲ ਕਰ ਦੇਂਦਾ। ਪਰ ਮੈਂ ਬਾਹਰ ਹੁੰਦਾ, ਤਾਂ ਐਸਾ ਹੁੰਦਾ ਈ ਕਿਉਂ? ਅਜ ਮੈਂ ਤੇਰੇ ਮਾਪਿਆਂ ਨੂੰ ਵੀ ਬਹੁਤਾ ਦੋਸ਼ ਨਹੀਂ ਦੇਂਦਾ। ਪਰ ਓਦੋਂ ਉਹ ਮੈਨੂੰ ਬਹੁਤ ਬੁਰੇ ਲੱਗਦੇ ਸਨ, ਤੇਰੇ ਕਾਤਲ। ਜਿਸ ਦਿਨ ਮੈਂ ਜੇਹਲ ਵਿਚ ਖ਼ਬਰ ਸੁਣੀ ਸੀ, ਮੈਂ ਦਸ ਨਹੀਂ ਸਕਦਾ, ਮੇਰੀ ਹਾਲਤ ਕੀ ਹੋ ਗਈ ਸੀ? ਮੇਰਾ ਦਿਲ ਕਰਦਾ ਸੀ, ਮੈਂ ਸਾਰੀ ਦੁਨੀਆਂ ਨੂੰ ਫ਼ਨਾਹ ਕਰ ਦਿਆਂ। ਬੱਲਾਂ ਵਾਲੀਏ ਰਾਮੇ ਨੇ ਦੱਸਿਆ ਸੀ। ਉਹ ਦੇਸੀ ਸ਼ਰਾਬ ਕਢਣ ਵਿਚ ਛੇ ਮਹੀਨੇ ਕੈਦ ਹੋ ਕੇ ਆਇਆ ਸੀ। ਉਹਨੇ ਦੱਸਿਆ, ਤੇਰੇ ਮਾਪਿਆਂ ਨੇ ਤੈਨੂੰ ਦੂਜੇ ਥਾਂ ਬਹਾ ਦਿੱਤਾ ਸੀ। ਉਹ ਵੀਹ ਸਾਲ ਮੇਰੀ ਉਡੀਕ ਕਰਨ ਵਾਸਤੇ ਤਿਆਰ ਨਹੀਂ ਸਨ। ਅਜ ਸੋਚਦਾਂ, ਉਹਨਾਂ ਦਿਨਾਂ ਵਿਚ ਸ਼ੈਦ ਕੋਈ ਮਾਪੇ ਵੀ ਏਨੀ ਉਡੀਕ ਕਰਨ ਵਾਸਤੇ ਤਿਆਰ ਨਾ ਹੁੰਦੇ। ਉਹਨਾਂ ਨੂੰ ਮੇਰੇ ਜਿਉਂਦੇ-ਜੀ ਜੇਹਲ ਵਿੱਚੋਂ ਬਾਹਰ ਆ ਜਾਣ ਦੀ ਆਸ ਨਹੀਂ ਸੀ ਰਹੀ। **ਮੁਟਿਆਰ ਧੀ ਸਾਰੀ ਉਮਰ ਬੂਹੇ ਬਠਾ ਛਡਣ ਵਾਸਤੇ ਉਹ ਤਿਆਰ ਨਹੀਂ ਸਨ।** ਰਾਮੇ ਨੇ ਇਹ ਵੀ ਦੱਸਿਆ ਸੀ ਕਿ ਤੂੰ ਮਾਂ ਪਿਉ ਅੱਗੇ ਵਾਸਤੇ ਪਾ ਰਹੀ ਸੈਂ। ਤੂੰ ਸਾਰੀ ਉਮਰ ਆਪਣੇ ਸਿਦਕ ਵਿਚ ਤੇ ਮੇਰੀ ਉਡੀਕ ਵਿਚ ਕਟਣ ਵਾਸਤੇ ਤਿਆਰ ਸੈਂ। ਪਰ ਤੇਰੇ ਥੋੜ-ਦਿਲੇ ਮਾਪੇ ਨਾ ਮੰਨੇ। ਤੂੰ ਆਤਮਹੱਤਿਆ ਕਰਨ ਦੀ ਧਮਕੀ ਦਿੱਤੀ। ਤੇਰੇ ਮਾਪਿਆਂ ਨੇ ਧਮਕੀ ਨੂੰ ਸਚ ਨਾ ਮੰਨਿਆ। ਤੇਰੇ ਅੱਗੇ ਉਹਨਾਂ ਵਲਾਂ ਰਖਿਆ, ਪਰ ਅੰਦਰੇ ਅੰਦਰ ਦੂਜੇ ਥਾਂ ਪਕ ਪਕਾਅ ਲਿਆ। ਤੈਨੂੰ ਤਦ ਪਤਾ ਲੱਗਾ, ਜਾਂ ਭੂਰਿਆਂ ਵਾਲਾ ਕਿਸ਼ਨਾ ਤੈਨੂੰ ਲੈਣ ਆ ਗਿਆ। ਤੂੰ ਸਾਰੀ ਰਾਤ ਰੋਂਦੀ ਪਿਟਦੀ ਨੇ ਕੱਢੀ, ਤੇ ਤੇਰੀ ਮਾਂ ਤੇ ਭਰਜਾਈ ਤੇਰੇ ਕੋਲ ਬੈਠੀਆਂ ਤੈਨੂੰ ਸਮਝਾਉਂਦੀਆਂ ਰਹੀਆਂ। ਅਸਲ ਵਿਚ ਉਹ ਤੇਰੀ ਰਾਖੀ ਕਰਦੀਆਂ ਰਹੀਆਂ। ਅਗਲੀ ਸਵੇਰ ਤੈਨੂੰ ਰੋਂਦੀ ਕੁਰਲੌਂਦੀ ਨੂੰ

ਕਿਸ਼ਨੇ ਨਾਲ ਤੋਰ ਦਿੱਤਾ। ਸੁਣਿਆ ਏਂ, ਤੋਰਨ ਲੱਗਿਆਂ ਮਾਂ ਤੇਰੇ ਗਲ ਲਗ ਕੇ ਰੋਣ ਲੱਗੀ, ਤਾਂ ਤੂੰ ਉਹਨੂੰ ਝਿੜਕ ਦਿੱਤਾ ਸੀ। "**ਹੁਣ ਬਲਦੀ 'ਤੇ ਤੇਲ ਪੌਣ ਲੱਗੀ ਏਂ?** ਛੇਤੀ ਹੀ ਵੇਲਾ ਆ ਜਾਵੇਗਾ, ਜਦੋਂ ਤੁਸੀਂ ਸਾਰੇ ਰੋਵੋਗੇ।" ਤੇ ਉਹ ਵੇਲਾ ਛੇਤੀ ਹੀ ਆ ਗਿਆ। ਅਠ ਦਿਨ ਭੂਰੀਂ ਰਹਿ ਕੇ ਤੂੰ ਵਾਪਸ ਆਈ ਤੇ ਪੇਕੇ ਆਈ ਨੇ ਚੌਥੇ ਦਿਨ ਖੂਹ ਵਿਚ ਛਾਲ ਮਾਰ ਕੇ ਤੂੰ ਜਾਨ ਦੇ ਦਿੱਤੀ। ਤੂੰ ਸ਼ਹੀਦ ਹੋ ਗਈ। ਖੇਮ ਕੁਰੇ! ਮੇਰੇ ਪਿਆਰ ਬਦਲੇ ਤੂੰ ਸ਼ਹੀਦੀ ਪਾ ਗਈ। ਇਸ ਜ਼ਾਲਮ ਸਮਾਜ ਦੇ ਸਿਰ ਚੜ੍ਹ ਕੇ ਤੂੰ ਕੁਰਬਾਨ ਹੋ ਗਈ। **ਮੇਰੀ ਦੁਨੀਆਂ ਉਜੜ ਗਈ।** ਫਿਰ ਨਾ ਜੇਹਲ ਕਟਣ ਦਾ ਕੋਈ ਸੁਆਦ ਰਹਿ ਗਿਆ, ਨਾ ਰਿਹਾਅ ਹੋ ਕੇ ਘਰ ਔਣ ਦੀ ਰੀਝ। ਮੈਂ ਚੌਹੰਦਾ ਸਾਂ, ਜੇਹਲ ਦੇ ਵਿਚੇ ਮੇਰੀ ਮੁਕਤੀ ਹੋ ਜਾਏ, ਪਰ ਐਸਾ ਹੋਇਆ ਨਾ। ਯੂਰਪ ਦੀ ਲੜਾਈ ਜਿਤਣ ਦੀ ਖ਼ੁਸ਼ੀ ਵਿਚ ਅੰਗਰੇਜ਼ਾਂ ਨੇ ਬਹੁਤ ਸਾਰੇ ਕੈਦੀ ਰਿਹਾਅ ਕਰ ਦਿੱਤੇ (ਮਾਰਚ, 1920)। ਮੈਂ ਵੀ ਮਿੰਟਗੁਮਰੀ ਜੇਹਲ ਵਿਚ ਰਿਹਾਅ ਹੋ ਕੇ ਘਰ ਆ ਗਿਆ। ਪਰ ਮੇਰਾ ਘਰ ਕਿੱਥੇ ਰਹਿ ਗਿਆ ਸੀ?

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੪੬

ਸੰਯੋਗ ਵਿਯੋਗ
sãyog wiyog

ਕੱਚਾ ਕਮਰਾ ਜਾਂ ਕੋਠਾ ਬਿਲਕੁਲ ਕਾਲ-ਕੋਠੜੀ ਵਰਗਾ ਸੀ
kaččā kamrā jã̄ koṭhā bilkul kāl koṭhṛī wargā sī

ਉਹ ਭਰਿਆ-ਭਰਿਆ ਮਾਲੂਮ ਨਹੀਂ ਸੀ ਹੁੰਦਾ
ó pàriā pàriā mālūm naı̄̃ sī hũdā

ਉਹਦੇ ਅੰਦਰ ਅਥਾਹ ਹਲਚਲ ਮੱਚੀ ਹੋਈ ਸੀ
óde ãdar athā́ halčal maččī hoī sī

ਉਹ ਕੀ ਜਾਨਣ
ó kī jānaṇ

ਗਾੱਨਾ ਖੇਡਦਿਆਂ ਤੇਰੇ ਹੱਥਾਂ ਦੀ ਮਾੜੀ ਜੇਹੀ ਛੁਹ
gānnā khéḍdiã̄ tere hatthã̄ dī māṛī jéī čhó

ਏਨੇ ਨਾਲ ਹੀ ਮੈਂ ਤੇਰੇ ਦਿਲ ਦੀ ਧੜਕਣ ਸੁਣ ਲਈ ਸੀ
ene nāl hī mɛ̃ tere dil dī tàṛkaṇ suṇ laī sī

ਮੈਨੂੰ ਤਾਂ ਬੁੱਢਾ ਕਰ ਦਿੱਤਾ ਏ ਅਹਿਨਾਂ ਬਾਬਾ ਆਖਣ ਵਾਲਿਆਂ ਨੇ
mɛnū̃ tã̄ búḍḍā kar dittā e ɛ́nã̄ bābā ākhaṇ wāliã̄ ne

ਤੇ ਅਜੇ ਵੀ ਮੇਰੀ ਕਿਹੜੀ ਉਮਰ ਏ
te aje wī merī kéṛī umar e

ਸਰੀਰ ਕੁੜ ਕੇ ਬੋਡਾ ਹੋ ਗਿਆ ਏ
srīr kuṛ ke boḍā ho giā e

ਇਹਦੇ ਉੱਤੇ ਥੋੜ੍ਹੇ ਝਖੜ ਝੁੱਲੇ ਨੇ
éde utte thóṛe čàkhaṛ čùlle ne

ਕੈਦੀਆਂ ਕੋਲ ਹੋਰ ਚਾਰਾ ਵੀ ਕੀ ਹੁੰਦਾ ਏ
kɛdīā̃ kol hor čārā wī kī hũdā e

ਇਕੋ ਸਿਰੜ ਈ ਹੁੰਦਾ ਏ
iko siraṛ ī hũdā e

ਜਿਸ ਆਸਰੇ ਬੰਦਾ ਕਟ ਲੈਂਦਾ ਏ
jis āsre bãdā kaṭ lɛ̃dā e

ਮੈਂ ਮੱਥੇ ’ਤੇ ਘੂਰੀ ਪਾ ਕੇ ਤੇ ਛਾਤੀ ਫੁਲਾ ਕੇ ਓਸੇ ਵਰਗੀ ਬੋਲੀ ਵਿਚ ਜਵਾਬ ਦਿੱਤਾ
mɛ̃ matthe te kū̀rī pā ke te čhātī phulā ke ose wargī bolī wič jwāb dittā

ਮੇਰਾ ਇਹ ਉਤਰ ਸੁਣ ਕੇ ਸਾਰੇ ਸਾਥੀਆਂ ਨੇ ਜਕਾਰੇ ਛੱਡੇ ਸਨ
merā é uttar suṇ ke sāre sāthīā̃ ne jakāre čhaḍḍe san

ਤੇਰੇ ਵਰਗੇ ਸਿਰੜੀ ਗਭਰੂ ਹੋਣ
tere warge sirṛī gábrū hoṇ

ਅਸਾਂ ਦੇਸ਼ ਵਾਸੀਆਂ ਨੂੰ ਜਗਾ ਦਿੱਤਾ ਏ
asā̃ deš wāsīā̃ nū̃ jagā dittā e

ਮੇਰਾ ਦਿਲ ਡੋਲ ਗਿਆ ਸੀ
merā dil ḍol giā sī

ਬਚਾ ਲਿਆ ਤੇਰੇ ਸਿਦਕ ਨੇ
bačā liā tere sidak ne

ਕਈ ਦਿਨ ਮੇਰਾ ਦਿਲ ਬੜਾ ਅਵਾਜ਼ਾਰ ਰਿਹਾ
kaī din merā dil baṛā awāzār réā

ਇਕਬਾਲ ਕਰਕੇ ਮੈਂ ਦਿਲ ਹੌਲਾ ਕਰ ਲਿਆ ਏ
ikbāl karke mɛ̃ dil hɔlā kar liā e

ਮੁਟਿਆਰ ਧੀ ਸਾਰੀ ਉਮਰ ਬੂਹੇ ਬਠਾ ਛੱਡਣ ਵਾਸਤੇ ਉਹ ਤਿਆਰ ਨਹੀਂ ਸਨ
muṭiār tī̀ sārī umar bū́e baṭhā čhaḍḍaṇ wāste ó tiār naı̃́ san

ਹੁਣ ਬਲਦੀ ’ਤੇ ਤੇਲ ਪੌਣ ਲੱਗੀ ਏਂ
huṇ baldī te tel pɔṇ laggī ẽ

ਮੇਰੀ ਦੁਨੀਆਂ ਉਜੜ ਗਈ
merī dunīā̃ ujaṛ gaī

**ਸਰਕਾਰ** sarkār
ਨਾਂਵ, ਇਸਤਰੀਲਿੰਗ
ਹਕੂਮਤ, ਹਾਕਮ

**ਸਭ ਤੋਂ ਵੱਡੀ ਉਹ ਸਰਕਾਰ**
sáb tõ waḍḍī ó sarkār

ਫਕੀਰ ਦਾ ਸੁਹਣਾ ਯਾਰ, ਸਾਰੀ ਕਾਇਨਾਤ ਦਾ ਕਾਦਰ ਹੈ। ਉਹ ਸਭ ਤੋਂ ਵੱਡੀ ਸਰਕਾਰ ਹੈ। ਉਹ ਸਭ ਜੀਆਂ ਜੰਤਾਂ ਦਾ, ਰਈਯਤ ਦਾ ਹਾਕਮ ਹੈ। ਉਸ ਦੇ ਸਾਹਮਣੇ ਸਭ ਝੁਕਦੇ ਹਨ। ਸਭ ਸਜਦਾ ਕਰਦੇ ਹਨ। ਪੀਰ, ਪੈਗੰਬਰ ਵੀ ਉਸ ਦੇ ਅਧੀਨ ਹਨ। ਫਕੀਰ ਦਾ ਸੁਹਣਾ ਯਾਰ ਸਾਰੀ ਕਾਇਨਾਤ ਦਾ ਮਾਲਕ ਹੈ। ਉਸ ਦੇ ਹੁਕਮ ਵਿਚ ਸਾਰੇ ਕਾਨੂੰਨ, ਸਾਰੇ ਪ੍ਰਬੰਧ, ਸਾਰੇ ਸੰਬੰਧ ਹਨ। ਜੀਵਨ ਮਰਨ ਉਸ ਦੇ ਇਸ਼ਾਰੇ ਤੇ ਹੋਂਦ ਵਿਚ ਆਉਂਦੇ ਹਨ, ਜਾਂਦੇ ਹਨ। ਉਸ ਦਾ ਭੇਦ, ਉਸ ਦੀ ਰਮਜ਼ ਫਕੀਰ ਦਾ ਪੀਰ, ਸ਼ਾਹ ਅਨਾਇਤ ਹੀ ਦਸ ਸਕਦਾ ਹੈ। ਇਸ ਭੇਦ ਸਦਕਾ ਫਕੀਰ ਆਪਣੇ ਸੁਹਣੇ ਯਾਰ ਦੇ ਦਰਸ਼ਨ ਕਰਦਾ ਹੈ। ਉਸ ਦੀ ਲੋਅ ਵਿਚ ਰੌਸ਼ਨ ਹੋ ਜਾਂਦਾ ਹੈ। ਉਸ ਦੇ ਸੁਹਣੇ ਯਾਰ ਦੀ ਕੁਦਰਤ ਆਪਣੇ ਸੰਜਮ, ਆਪਣੇ ਨੀਯਮ ਅਨੁਸਾਰ ਵੱਧਦੀ ਫੁਲਦੀ ਹੈ। ਉਪਜਦੀ ਬਿਨਸਦੀ ਹੈ। ਆਪਣੇ ਸੁਹਣੇ ਯਾਰ ਦੇ ਪਿਆਰ ਵਿਚ ਫਕੀਰ ਵਜਦ ਵਿਚ ਆਉਂਦਾ ਹੈ ਤੇ ਇਸ ਪਿਆਰ ਦੇ ਅਨਹਦ ਨਾਦ ਵਿਚ ਇਕਸੁਰ ਹੋ ਜਾਂਦਾ ਹੈ। ਉਸ ਦਾ ਸੁਹਣਾ ਯਾਰ, ਉਸ ਦਾ ਕਾਦਰ ਉਸ ਦਾ ਸਾਥੀ, ਸੰਗੀ ਬਣ ਜਾਂਦਾ ਹੈ।

**ਪੀਰ ਪੈਗ਼ੰਬਰ ਇਸ ਦੇ ਬਰਦੇ,**
ਇਸ ਮਲਾਇਕ ਸਜਦੇ ਕਰਦੇ,
**ਸਰ ਕਦਮਾਂ ਦੇ ਉਤੇ ਧਰਦੇ,**
**ਸਭ ਤੋਂ ਵੱਡੀ ਉਹ ਸਰਕਾਰ।**
ਹੁਣ ਮੈਂ ਲਖਿਆ ਸੋਹਣਾ ਯਾਰ
ਜੋ ਕੋਈ ਉਸ ਨੂੰ ਲਖਿਆ ਚਾਹੇ,
**ਬਾਝ ਵਸੀਲੇ ਲਖਿਆ ਨਾ ਜਾਏ,**
**ਸ਼ਾਹ ਅਨਾਇਤ ਭੇਤ ਬਤਾਏ,**
ਤਾਂ ਖੁੱਲ੍ਹੇ ਸਭ ਇਸਰਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਜਿਸ ਦੇ ਹੁਸਨ ਦਾ ਗਰਮ ਬਜ਼ਾਰ।

ਕਲਾਮ ਬੁੱਲ੍ਹੇ ਸ਼ਾਹ, ੨੯

ਸਰਕਾਰ
sarkār

ਪੀਰ ਪੈਗ਼ੰਬਰ ਇਸ ਦੇ ਬਰਦੇ
pīr pɛg̃ābar is de barde

ਸਰ ਕਦਮਾਂ ਦੇ ਉਤੇ ਧਰਦੇ
sar kadmā̃ de utte tàrde

ਬਾਝ ਵਸੀਲੇ ਲਖਿਆ ਨਾ ਜਾਏ
bā́j wasīle lakhiā nā jāe

ਸਭ ਤੋਂ ਵੱਡੀ ਉਹ ਸਰਕਾਰ
sáb tõ waḍḍī ó sarkār

ਸ਼ਾਹ ਅਨਾਇਤ ਭੇਤ ਬਤਾਏ
šā́ anāit pèt batāe

**ਸਰਗਰਦਾ** sargardā

ਵਿਸ਼ੇਸ਼ਣ
ਪਰੇਸ਼ਾਨ, ਦੁਖੀ

**ਵਿਚ ਲੋਹ ਕਲਮ ਸਰਗਰਦਾ ਵੇਖਾਂ**
wič ló kalm sargardā wekhā̃

ਕਾਦਰ ਨੇ ਕਿਸ ਤਰ੍ਹਾਂ ਹਰ ਇਕ ਦੇ ਲੇਖ ਲਿਖੇ ਹਨ। ਉਸ ਦੀ ਲਿਖਤ ਦਾ ਕੀ ਮਤਲਬ ਹੈ। ਉਹ ਵਾਲੀ, ਮਾਲਕ ਜਿਵੇਂ ਚਾਹੇ ਸੂਰਤਾਂ ਬਣਾਉਂਦਾ ਹੈ। ਘਾੜਤਾਂ ਘੜਦਾ ਹੈ। ਇਹ ਸੁਹਣੀਆਂ, ਸੁਲੱਖਣੀਆਂ ਸੂਰਤਾਂ ਓਸੇ ਦੀਆਂ ਸਿਰਜਣਾਂ ਹਨ। ਸਭ ਸਿਆਲ ਦੀਆਂ ਕੁੜੀਆਂ ਨੇ ਹਾਰ ਸ਼ਿੰਗਾਰ ਕੀਤੇ ਹਨ ਪਰ ਹੀਰ ਉਹਨਾਂ ਸਾਰੀਆਂ ਨਾਲੋਂ ਨਿਵੇਕਲੀ ਹੈ। ਇਹ ਸਭ ਕਾਦਰ ਦੇ ਹਥ ਹੈ ਕਿ ਕਿਸ ਨੂੰ ਕੀ ਬਣਾਉਂਦਾ ਹੈ। ਕਿਸ ਦਾ ਪਿਆਰ ਮਨਜ਼ੂਰ ਕਰਦਾ ਹੈ। ਕਿਸ ਦੇ ਹੁਸਨ ਦੀ ਸੋਭਾ ਹੁੰਦੀ ਹੈ। ਉਸ ਦੀ ਤਹਿਰੀਰ, ਲਿਖਤ, ਉਸ ਦੀ ਤਕਰੀਰ, ਬੋਲੀ ਸਭ ਰਹੱਸ ਹੈ। ਇਸ ਰਹੱਸ ਨੂੰ ਕੋਈ ਵਿਰਲਾ ਫਕੀਰ ਹੀ ਸਮਝ ਸਕਦਾ ਹੈ। ਜਿਸ ਫਕੀਰ ਤੇ ਕਾਦਰ ਆਪ ਮਿਹਰ ਕਰਦਾ ਹੈ ਓਸੇ ਨੂੰ ਹੀ ਆਪਣੇ ਵਲੀ ਦੀ ਲਿਖਤ ਦੀ ਸਮਝ ਆ ਸਕਦੀ ਹੈ। ਉਹ ਹੀ ਆਪਣੇ ਵਲੀ ਨਾਲ ਜੁੜ ਸਕਦਾ ਹੈ।

**ਵਿਚ ਲੋਹ ਕਲਮ ਸਰਗਰਦਾ ਵੇਖਾਂ,**
ਵੇਖਾਂ ਮਤਲਬ ਕਿਆ ਤਹਰੀਰ ਦਾ ਈ।
**ਲਿਖ ਲਿਖ ਸੂਰਤਾਂ ਵ.ਲ ਵ.ਲ ਵਾਲੀ,**
ਮਜ਼ਕ ਕਹੇ ਤਸਵੀਰ ਦਾ ਈ।
ਉਹ ਹੁਸਨ ਲਤੀਫ਼ ਸੂਰਤ ਕਿਹੜੀ,
ਮਸ਼ਕ ਜ਼ਬਾਨ ਤਕਰੀਰ ਦਾ ਈ।
ਹੈਦਰ ਹੋਇਆ ਰੋਸ਼ਨ ਜੋ ਕੁਝ,
ਮਤਲਬ ਇਸ ਤਦਬੀਰ ਦਾ ਈ।

**ਯਾਨੀ ਕਰੋ ਸ਼ਿੰਗਾਰ ਸਿਆਲੀਂ ਸਬ।**
ਵੇਖਾਂ ਕਿਹੜੀ ਮਿਲਸ ਇਸ ਹੀਰ ਦਾ ਈ।

ਕਲਾਮ ਅਲੀ ਹੈਦਰ, ੧੯੭

ਸਰਗਰਦਾ
sargardā

ਵਿਚ ਲੋਹ ਕਲਮ ਸਰਗਰਦਾ ਵੇਖਾਂ
wič ló kalm sargardā wekhā̃

ਲਿਖ ਲਿਖ ਸੂਰਤਾਂ ਵ.ਲ ਵ.ਲ ਵਾਲੀ
likh likh sūrtā̃ waḷ waḷ wālī

ਯਾਨੀ ਕਰੋ ਸ਼ਿੰਗਾਰ ਸਿਆਲੀਂ ਸਬ
yānī karo šīgār siālī̃ sab

**ਸਰ** sar

ਨਾਂਵ, ਇਸਤਰੀ ਲਿੰਗ
ਤਾਸ਼ ਦੀ ਖੇਢ ਵਿਚ ਖਿਲਾੜੀਆਂ ਦੇ ਇਕ ਵਾਰ ਦੇ ਸੁੱਟੇ ਪੱਤੇ

**ਏਸ ਤਰ੍ਹਾਂ ਉਹ ਦੂਸਰੀ ਸਰ ਬਣਾ ਲਵੇਗਾ**
es tárā̃ ó dūsrī sar baṇā lawegā

ਜੀਅ ਪਰਚਾ ਦੇ ਲਈ ਪਿੰਡਾਂ ਵਿਚ ਕਿਸਾਨ ਤਾਸ਼ ਖੇਢਦੇ ਨੇ ਤੇ ਏਨਾਂ ਜੋਸ਼ ਹੁੰਦਾ ਏ ਕਿ ਸਾਰੀ ਸਿਰ ਧੜ ਦੀ ਬਾਜ਼ੀ ਲਾ ਦੇਂਦੇ ਨੇ। ਤਾਸ਼ ਵਿਚ ਸਭ ਤੋਂ ਵੱਧ ਸਰਾਂ ਬਣਾਉਣੀਆਂ ਹੁੰਦੀਆਂ ਨੇ। ਆਮ ਤੌਰ ਤੇ ਛੋਟੇ ਪੱਤੇ ਤੇ

ਉੱਤੇ ਵੱਡਾ ਪੱਤਾ ਸੁਟ ਕੇ ਸਰ ਬਣ ਜਾਂਦੀ ਏ ਪਰ ਇਕ ਰੰਗ ਦੱਬਿਆ ਹੁੰਦਾ ਏ। ਇਸ ਰੰਗ ਦਾ ਪੱਤਾ ਬਾਕੀ ਸਾਰਿਆਂ ਪੱਤਿਆਂ ਨਾਲੋਂ ਵੱਡਾ ਗਿਣਿਅ ਜਾਂਦਾ ਏ। ਪੱਤੇ ਖੇਢਦੇ ਖੇਢਦੇ ਜੋਸ਼ ਵਿਚ ਓਸੇ ਤਰ੍ਹਾਂ ਇਕ ਦੂਜੇ ਨੂੰ ਵੰਗਾਰਦੇ ਨੇ, ਇਕ ਦੂਜੇ ਦੀ ਹਿਮਾਇਤ ਜਾਂ ਵਿਰੋਧ ਕਰਦੇ ਨੇ ਜਿਵੇਂ ਆਪਣੇ ਜੀਵਨ ਵਿਚ ਇਕ ਦੂਜੇ ਨਾਲ ਲੜਦੇ ਭਿੜਦੇ ਕਰਦੇ ਨੇ। ਮਾੜਾ ਤਕੜੇ ਨੂੰ ਸਾਹ ਨਹੀਂ ਲੈਣ ਦੇਂਦਾ। ਮਾਰੋ ਮਾਰੀ ਚਲੀ ਜਾਂਦੀ ਏ ਤੇ ਘਰਾਂ ਦੇ ਘਰ ਬਰਬਾਦ ਹੋ ਜਾਂਦੇ ਨੇ। ਕਦੀ ਕਦੀ ਕੋਈ ਸਿਆਣਾ, ਸੰਤੋਖ ਤੇ ਸੰਜਮ ਵਾਲਾ ਆਪਣੀ ਜੁਗਤ ਨਾਲ, ਇਕ ਦੱਬੇ ਰੰਗ ਨਾਲ, ਆਪਣੀ ਸਮਝ ਨਾਲ ਸਾਰਿਆਂ ਨੂੰ ਮਾਤ ਪਾ ਦੇਂਦਾ ਏ। ਸਾਰਿਆਂ ਦੀਆਂ ਸਰਾਂ ਕਟ ਦੇਂਦਾ ਏ।

''ਮਾਰ, ਮਾਰ, ਮਾਰ। ਦੂਹਰੀ ਊ ਦੂਹਰੀ।'' ਸੱਜਣ ਸਿੰਘ ਨੇ ਹੱਲਾ-ਸ਼ੇਰੀ ਦੇਂਦਿਆਂ ਹਾਣੀ ਨੂੰ ਵੰਗਾਰਿਆ।

''ਮਖ, ਆਪਾ ਖੰਘਣ ਨਹੀਂ ਦੇਂਦੇ। ਆਹ ਲੈ ਫੜ।'' ਉਮਰ ਦੀਨ ਨੇ ਸਾਰਾ ਟਿਲ ਲਾ ਕੇ ਪੱਤਾ ਸੁੱਟਿਆ।

''**ਹੁਣ ਏਸੇ ਹਥ ਇਕ ਹੋਰ ਲੈ ਲੈ**।'' ਸੱਜਣ ਸਿੰਘ ਨੇ ਦੂੱਜੀ ਵਾਰ ਜੋਟੀਦਾਰ ਨੂੰ ਲਲਕਾਰਿਆ।

''ਉ ਲੈ, ਤੂੰ ਕਦ-ਕਦ ਆਖਣਾ ਏਂ।'' ਉਮਰ ਦੀਨ ਨੇ ਪਾਨ ਦਾ ਯੱਕਾ ਕਢ ਮਾਰਿਆ। ਉਹਦਾ ਖ਼ਿਆਲ ਸੀ ਕਿ **ਏਸ ਤਰ੍ਹਾਂ ਉਹ ਦੂਸਰੀ ਸਰ ਬਣਾ ਲਵੇਗਾ।**

''ਛੜਿਆ! ਹੁਣ ਤੇਰੀ ਵਾਰੀ ਊ। **ਮਰ ਜਾਹ ਕਿਸੇ ਦੇ ਗਲ੍ਹ ਲਗ ਕੇ।**'' ਦੀਪੇ ਨੇ ਆਪਣੇ ਹਾਣੀ ਨੂੰ ਟੁੰਬਿਆ।

ਖੇਡਣ ਵਾਲਿਆਂ ਦੇ ਹੱਥਾਂ ਵਿਚ ਸਭੋ ਤਿੰਨ ਤਿੰਨ ਪੱਤੇ ਰਹਿ ਗਏ ਸਨ। ਹੇਠਾਂ ਪਿੜ ਵਿਚ ਦਸ ਸਰਾਂ ਜੁੜੀਆਂ ਪਈਆਂ ਸਨ। ਜਿਹੜੀ ਧਿਰ ਉਹ ਚੁਕ ਲੈਂਦੀ, ਓਸੇ ਜਿਤ ਜਾਣਾ ਸੀ। ਜ਼ੋਰ ਦੋਹਾਂ ਧੜਿਆ ਬੜਾ ਲਾਇਆ ਸੀ, ਪਰ ਸਫ਼ਲ ਕੋਈ ਨਹੀਂ ਸੀ ਹੋਇਆ।

ਬੜੀ ਸਾਦਾ ਜੇਹੀ ਖੇਡ-ਖੇਡ ਰਹੇ ਸਨ ਉਹ। **ਪੱਤੇ ਕਟਣ ਵਾਲੇ ਨੇ** ਪਹਿਲੇ ਪੰਜਾਂ ਪੱਤਿਆਂ ਵਿੱਚੋਂ ਮਰਜ਼ੀ ਦਾ ਰੰਗ ਮਿਥ ਲੈਣਾ ਤੇ ਉਹਦਾ ਇਕ ਪੱਤਾ ਥੱਲੇ ਮੂਧਾ ਮਾਰ ਦੇਣਾ। ਬਾਕੀ ਤਿੰਨਾਂ ਨੂੰ ਰੰਗ ਦਾ ਕੋਈ ਪਤਾ ਨਾ ਹੋਣਾ। ਸਾਰੇ ਪੱਤੇ ਵੰਡ ਕੇ ਖੇਡ ਸ਼ੁਰੂ ਹੋ ਜਾਣੀ। ਇਕੋ ਖਿਡਾਰੀ ਆਪਣੇ ਹੱਥੋਂ ਦੋ ਸਰਾਂ ਕੱਠੀਆਂ ਲੈ ਜਾਵੇ, ਤਾਂ ਹੇਠ ਪਈਆਂ ਸਾਰੀਆਂ ਸਰਾਂ ਉਹਨੇ ਚੁਕ ਲੈਣੀਆਂ। ਸਰ ਖੇਡੇ ਜਾ ਰਹੇ ਰੰਗ ਦੇ ਭਾਰੇ ਪੱਤੇ ਦੀ ਮਿਥੀ ਜਾਣੀ। ਵਿਰੋਧੀ ਧੜੇ ਦੇ ਕਿਸੇ ਹਾਣੀ ਕੋਲ ਖੇਡੇ ਜਾ ਰਹੇ ਰੰਗ ਦਾ ਪੱਤਾ ਨਾ ਹੋਵੇ, ਤਾਂ ਉਹਨੇ ਨੱਪਿਆ ਹੋਇਆ ਰੰਗ ਪੁਛ ਲੈਣਾ। ਫਿਰ ਰੰਗ ਦੀ ਦੁੱਕੀ ਨੇ ਵੀ

ਬਦਰੰਗ ਦੇ ਯੱਕੇ-ਬਾਦਸ਼ਾਹ ਨੂੰ ਕਟ ਲੈਣਾ।

''ਹੱਛਾ, ਇਹ ਗਲ ਏ?'' ਧਰਮ ਸਿੰਘ ਨੇ ਪੱਤੇ ਫੋਲਦਿਆਂ ਥੋੜ੍ਹਾ ਜਿਹਾ ਸਿਰ ਤੇ ਮੋਢੇ ਹਿਲਾ ਕੇ ਜੋਸ਼ ਨਾਲ ਕਿਹਾ। ਹਮਲਾ ਕਰਨ ਲਈ ਤਿਆਰ ਸਿਪਾਹੀ ਵਾਂਗ ਉਹਦੇ **ਸਾਰੇ ਸਰੀਰ ਵਿਚ ਫੁਰਤੀ ਆ ਗਈ।**

''**ਮਖ ਗਿਓ ਈ ਸਭ ਕੁਛ।**'' ਦੀਪੇ ਨੇ ਸਮੇਂ ਦੀ ਨਜ਼ਾਕਤ ਨੂੰ ਜਾਂਚਦਿਆਂ ਹਾਣੀ ਨੂੰ ਸਾਵਧਾਨ ਕੀਤਾ।

ਚੋਹਾਂ ਖਿਡਾਰੀਆਂ ਤੇ ਓਨੇ ਕੁ ਉਦਾਲੇ ਵੇਖਣ ਵਾਲਿਆਂ ਦਾ ਸਾਰਾ ਧਿਆਨ ਪੱਤਿਆਂ ਉੱਤੇ ਟਿਕਿਆ ਹੋਇਆ ਸੀ। ਧਰਮ ਸਿੰਘ ਦੀ ਖੇਡ ਉੱਤੇ ਦੋਹਾਂ ਧੜਿਆਂ ਦੀ ਜਿਤ ਹਾਰ ਨਿਰਭਰ ਸੀ। ਸਾਰੇ ਜਣੇ ਥਾਂਉ-ਥਾਂਈਂ ਤਣੇ ਖਲੇ ਸਨ। ਉਹਨਾਂ ਦਾ ਉਸ ਵੇਲੇ ਰੱਸਾ ਖਿਚਣ ਵਾਲਿਆਂ ਜਿੰਨਾ ਜ਼ੋਰ ਲਗ ਰਿਹਾ ਸੀ।

''ਰੰਗ ਬੋਲ ਭਈ ਜੁਆਨਾ, ਰੰਗ ਬੋਲ।'' ਧਰਮ ਸਿੰਘ ਦੀ ਵਾਜ ਵਿਚ ਜੋਸ਼ ਤੇ ਉਤਸ਼ਾਹ ਭਰਿਆ ਹੋਇਆ ਸੀ।

ਸੁਣਦੇ ਸਾਰ ਦੀਪੇ ਦਾ ਚਿਹਰਾ ਟਹਿਕ ਆਇਆ। ਵਿਰੋਧੀ ਧੜੇ ਦੇ ਅੰਦਰ ਚਿੰਤਾ ਪੈਦਾ ਹੋ ਗਈ। ਉਹ ਪੀਰਾਂ ਫ਼ਕੀਰਾਂ ਦੀ ਸੁੱਕੀ ਮਨਤਾ ਮੰਨਣ ਲਗ ਪਏ, ਕਿ ਯਾ ਚਿੜ੍ਹਆ ਪੀਰ। ਧਰਮ ਸਿੰਘ ਕੋਲ ਰੰਗ ਦਾ ਪੱਤਾ ਨਾ ਨਿਕਲੇ।

''ਰੰਗ? ਇਟ ਈ।'' ਸੱਜਣ ਸਿੰਘ ਨੇ ਉਤਸ਼ਾਹ ਰਹਿਤ ਸੁਰ ਵਿਚ ਕਿਹਾ। ਨਾਲ ਹੀ ਉਹਨੇ ਦੱਬਿਆ ਹੋਇਆ ਬਾਦਸ਼ਾਹ ਚੁਕ ਕੇ ਵਿਖਾ ਦਿੱਤਾ।

''ਆਹ ਲੈ ਫੜ ਫਿਰ, ਪਾਨ ਦੇ ਯੱਕੇ ਨੂੰ ਇਟ ਦੀ ਪੰਜੀ ਲਈ ਜਾਂਦੀ ਊ।'' ਧਰਮ ਸਿੰਘ ਨੇ ਪੱਤਾ ਸੁਟਣ ਲੱਗਿਆਂ ਸੁੱਕੇ ਹੋਏ ਸਰੀਰ ਦਾ ਸਾਰਾ ਬਲ ਲਾ ਦਿੱਤਾ।

''ਸ਼ਾਵਾ ਛੜਿਆ। **ਰਖ ਵਿਖਾਈ ਊ। ਆਹ ਤਾਂ ਮਰਦਾਂ ਵਾਲੀ ਕੀਤੀ ਊ।**'' ਦੀਪੇ ਨੇ ਸੱਜੀ ਬਾਂਹ ਉਤਾਂਹ ਨਿਸਲ ਕਰਕੇ ਖੁਸ਼ੀ ਪਰਗਟ ਕੀਤੀ। ਏਨੇ ਨਾਲ ਉਹਦਾ **ਜਿਵੇਂ ਸੇਰ ਲਹੂ ਵਧ ਗਿਆ ਸੀ।**

**''ਮਖ, ਵੀਹ ਪੁਜਾ ਦਿੱਤੀ ਸੂ ਕਿ!''**

''ਉਇ, ਛੜਾ ਕਿਤੇ ਅਸਲੋਂ ਗਿਆ ਗੁਜ਼ਰਿਆ ਤਾਂ ਨਹੀਂ।''

ਦੀਪੇ ਕੇ ਹਮਾਇਤੀਆਂ ਨੇ-ਅਖਾੜੇ ਵਿਚ ਢਾਹ ਜਾਣ ਵਾਲੇ ਪਹਿਲਵਾਨ ਵਾਂਗ-ਧਰਮ ਸਿੰਘ ਦੀ ਜੈ-ਜੈ ਕੀਤੀ। ਸੱਜਣ ਸਿੰਘ ਕੇ ਹਮਦਰਦ ਚੁਪ ਵਟ ਕੇ ਭਲੇ ਸਮੇਂ ਦੀ ਉਡੀਕ ਕਰਨ ਲੱਗੇ।

''ਦੀਪਿਆ! ਹੁਣ ਮੂੰਹੋਂ ਮੰਗ, ਜੋ ਮੰਗਣਾ ਈਂ। ਪੀਹ ਤਾਂ ਅਗ੍ਹਾਂ ਗਈ

ਸਮਝ। ਆਖੇਂ ਤਾਂ ਕੋਟ ਕਰ ਦਿਆਂ?'' ਧਰਮ ਸਿੰਘ ਨੇ ਸੂਮ ਦੇ ਧਨ ਵਾਂਗ ਪੱਤੇ ਘੁਟ ਕੇ ਹਿਕ ਨਾਲ ਲਾਉਂਦਿਆਂ ਹਾਣੀ ਦੀ ਸਲਾਹ ਪੁੱਛੀ।

''ਕਰਦੇ, ਕਰਦੇ ਕੋਟ। ਵਚਾਰੇ ਸਿਆਲ ਵਿਚ ਪਾਲੇ ਤੋਂ ਬਚੇ ਰਹਿਣਗੇ।'' ਦੀਪੇ ਨੇ ਸੱਜੇ ਗੋਡੇ ਉੱਤੇ ਧੱਫਾ ਮਾਰਦਿਆਂ ਕਿਹਾ।

''ਪਾਲੇ ਦਾ ਵੀ ਸੱਜਣ ਸੁੰਹ ਨੂੰ ਡਰ ਏ। ਹੋਰ, ਉਮਰੇ ਨੂੰ ਤਾਂ ਰਜਾਈ ਦੀ ਵੀ ਲੋੜ ਨਹੀਂ ਪੈਂਦੀ ਹੋਣੀ।'' ਕੋਲੋਂ ਮਿਲਖਾ ਸਿੰਘ ਨੇ ਗੁੱਝੀ ਚੋਟ ਕੀਤੀ।

''ਉ, ਹੁਣ ਪੱਤਾ ਵੀ ਸੁਟ, ਕਿ ਨਕਲੀਆਂ ਨੂੰ ਰੁਪਈਆ ਦੇਣ ਵਾਲਿਆਂ ਵਾਂਗ ਹੱਥਾਂ ਵਿਚ ਈ ਮਲੀ ਜਾਣੇ ਈਂ?'' ਸੱਜਣ ਸਿੰਘ ਨੇ ਕਾਹਲੇ ਪੈ ਕੇ ਕਿਹਾ। ਬਾਜ਼ੀ ਸਿਰ 'ਤੇ ਪਹੁੰਚੀ ਹੋਈ ਵੇਖ ਕੇ ਉਹਦਾ ਮਨ ਝੁੰਜਲਾ ਰਿਹਾ ਸੀ।

''ਕਿਹੜਾ ਸੁੱਟਾਂ? ਪੱਤੇ ਦੋਵੇਂ ਬੜੇ ਵਧੀਆ ਨੇ। ਸੁਟਣ ਨੂੰ ਜੀਅ ਨਹੀਂ ਕਰਦਾ। ਹੱਛਾ, ਚਲਣ ਦਿਹ।'' ਧਰਮ ਸਿੰਘ ਨੇ ਹੁਕਮ ਦੀ ਅੱਠੀ ਦੇ ਮਾਰੀ।

''ਲੈ, ਛਾਲ ਮਾਰੀ ਸੂ। ਨਿਘਰਿਆ! ਤੂੰ ਤਾਂ **ਕੀਤੀ ਕੱਤਰੀ ਖੂਹ 'ਚ ਪਾ ਦਿੱਤੀ ਏ।''** ਦੀਪਾ ਕੁਛ ਉਦਾਸ ਹੋ ਗਿਆ ਸੀ।

ਉਹ ਸਰ ਸੱਜਣ ਸਿੰਘ ਦੀ ਬਣ ਗਈ। ਇਕੋ ਇਕ ਪੱਤਾ ਬਾਕੀ ਰਹਿ ਗਿਆ।

ਹੱਛਾ, ਆ ਹੁਣ ਮਦਾਨ ਵਿਚ।'' ਸੱਜਣ ਸਿੰਘ ਨੇ ਦੀਪੇ ਵਲ ਮੂੰਹ ਕਰਕੇ ਕਿਹਾ। ਉਹਦਾ ਖ਼ਿਆਲ ਸੀ, ਕਿ ਰੰਗ ਦਾ ਯੱਕਾ ਦੀਪੇ ਕੋਲ ਹੈ। ਆਪਣਾ ਬਾਦਸ਼ਾਹ ਉਹਨੇ ਡਰਦਿਆਂ ਹਿਕ ਨਾਲ ਘੁੱਟਿਆ ਹੋਇਆ ਸੀ।

''ਊ, ਮੇਰੇ ਕੋਲ ਕੀ ਊ? ਲੈ ਫੜ।'' ਦੀਪੇ ਨੇ ਇਟ ਦੀ ਛਿੱਕੀ ਸਾਮ੍ਹਣੇ ਪਟਕ ਦਿੱਤੀ।

''ਕਿਉਂ ਉਇ ਉਮਰਿਆ, ਸਗੋਂ ਤੂੰ ਦੱਬੀ ਬੈਠਾ ਏਂ?'' ਸੱਜਣ ਸਿੰਘ ਨੇ ਅੰਦਰਲਾ ਤੌਖਲਾ ਮੱਠਾ ਕਰਨ ਵਾਸਤੇ ਹਾਣੀ ਨੂੰ ਪੁੱਛਿਆ।

ਉਮਰੇ ਨੇ ਉਦਾਸ ਜਿਹਾ ਮੂੰਹ ਬਣਾ ਕੇ ਨਾਂਹ ਵਿਚ ਸਿਰ ਹਿਲਾ ਦਿੱਤਾ।

''ਹੁਣ ਸਟ ਵੀ? ਹਿਕ ਨਾਲ ਘੁੱਟਿਆਂ ਇਹਦੀ ਜਾਨ ਬਚ ਤਾਂ ਨਹੀਂ ਚੱਲੀ।'' ਦੀਪੇ ਨੇ ਸੱਜਣ ਸਿੰਘ ਦੇ ਹੱਥੋਂ ਬਾਦਸ਼ਾਹ ਖੁਹ ਕੇ ਸਰਾਂ ਉੱਤੇ ਪਟਕ ਦਿੱਤਾ।

''ਹੂੰਹ।'' ਧਰਮ ਸਿੰਘ ਨੇ ਸਾਰਾ ਜ਼ੋਰ ਲਾ ਕੇ ਉੱਤੇ ਯੱਕਾ ਮਾਰਿਆ।

''ਕਿਉਂ? ਛੜਾ **ਐਵੇਂ ਤਾਂ ਨਹੀਂ ਸੀ ਦੜ ਵੱਟੀ ਬੈਠਾ।''**

''ਛੇਰ ਮਾਲੀ ਲੈ ਗਿਆ ਕਿ!''

''ਮੈਂ ਆਖਿਆ, ਫੇਰ ਵੀ ਜਤੀ ਸਤੀ ਏ। ਮਦਾਨ ਮਾਰ ਗਿਆ ਕਿ।''

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੨੪

ਸਰ
sar

ਹੁਣ ਏਸੇ ਹਥ ਇਕ ਹੋਰ ਲੈ ਲੈ
huṇ ese hath ik hor lɛ lɛ

ਏਸ ਤਰ੍ਹਾਂ ਉਹ ਦੂਸਰੀ ਸਰ ਬਣਾ ਲਵੇਗਾ
es tárã́ ó dūsrī sar baṇā lawegā

ਮਰ ਜਾਹ ਕਿਸੇ ਦੇ ਗਲ੍ਹ ਲਗ ਕੇ
mar jā́ kise de gal lag ke

ਪੱਤੇ ਕੱਟਣ ਵਾਲੇ ਨੇ
patte kaṭṭaṇ wāle ne

ਸਾਰੇ ਸਰੀਰ ਵਿਚ ਫੁਰਤੀ ਆ ਗਈ
sāre srīr wič phurtī ā gaī

ਮਖ ਗਿਓ ਈ ਸਭ ਕੁਛ
makh gio ī sáb kučh

ਰਖ ਵਿਖਾਈ ਊ
rakh wikhāī ū

ਆਹ ਤਾਂ ਮਰਦਾਂ ਵਾਲੀ ਕੀਤੀ ਊ
ā́ tã̄ mardã̄ wālī kītī ū

ਜਿਵੇਂ ਸੇਰ ਲਹੂ ਵਧ ਗਿਆ ਸੀ
jiwẽ ser laū́ wád giā sī

ਮਖ, ਵੀਹ ਪੁਜਾ ਦਿੱਤੀ ਸੂ ਕਿ
makh, wī́ pujā dittī sū ke

ਕੀਤੀ ਕੱਤਰੀ ਖੂਹ 'ਚ ਪਾ ਦਿੱਤੀ ਏ
kītī kattarī khū́ ča pā dittī e

ਐਵੇਂ ਤਾਂ ਨਹੀਂ ਸੀ ਦੜ ਵੱਟੀ ਬੈਠਾ
ɛwẽ tã̄ naĩ́ sī daṛ waṭṭī bɛṭhā

**ਸਰਦਾ** sardā

ਕਿਰਿਆ
ਮਿਲਦਾ, ਭੁਗਤਦਾ, ਬਖ਼ਸ਼ਿਸ਼

**ਤੂੰ ਸੁਲਤਾਨ ਸਭੋ ਕਿਛੁ ਸਰਦਾ**
tū̃ sultān sábo kič sardā

ਇਸ ਕਾਇਨਾਤ ਦਾ ਕਾਦਰ ਸੁਲਤਾਨ ਹੈ। ਉਹਦੇ ਕੋਲੋਂ ਸਭ ਕੁਝ ਸਰਦਾ ਹੈ। ਉਹਦੇ ਹਥ ਸਭ ਕੁਝ ਹੈ। ਉਸ ਦੇ ਹੁਕਮ ਵਿਚ, ਉਸ ਦੇ ਨਿਯਮ ਵਿਚ ਸਭ ਜੀਅ ਜੰਤ ਉਸ ਦੀ ਸੇਵਾ, ਉਸ ਦੀ ਭਗਤੀ ਵਿਚ ਲੱਗੇ ਹਨ। ਉਸ ਨੂੰ ਫਕੀਰ ਦੇ ਹਾਲ ਦਾ ਪਤਾ ਹੈ। ਉਹ ਆਪਣੇ ਫਕੀਰ ਦੀ ਪਾਲਣਾ ਕਰਦਾ ਹੈ। ਉਹ ਆਕਲ ਹੈ, ਦਾਤਾ ਹੈ। ਸਭ ਕੁਝ ਓਸੇ ਦਾ ਹੀ ਦਿੱਤਾ ਹੈ। ਉਹ ਆਪਣੇ ਫਕੀਰ ਦੀ ਹਰ ਰਮਜ਼ ਨੂੰ ਸਮਝਦਾ ਹੈ। ਉਸ ਦੇ ਮਿਹਰ ਵਿਚ, ਉਸ ਦਾ ਫਕੀਰ, ਸਭ ਜੀਅ ਜੰਤ ਵਿਚਰਦੇ ਹਨ, ਵਿਗਸਦੇ ਹਨ। ਉਹ ਦਾਤਾ ਹੈ। ਦੇਣਹਾਰ ਹੈ। ਸਿਰਜਣਹਾਰ ਹੈ। ਮਹਿਰਮ ਹੈ। ਸਾਰੇ ਜਗਤ, ਸਾਰੇ ਬ੍ਰਹਿਮੰਡ ਦੇ ਨਿਯਮ ਉਸ ਦੇ

ਬਣਾਏ ਹੋਏ ਹਨ। ਅੰਨ ਪਾਣੀ, ਜ਼ਿੰਦਗੀ ਮੌਤ, ਆਵਣ ਜਾਵਣ ਉਸ ਦੇ ਨਿਜ਼ਾਮ ਦੀ ਸਾਖੀ ਭਰਦੇ ਹਨ। ਉਹ ਅਲਾਹ ਪਾਕ ਹੈ। ਉਹ ਆਪ ਹੀ ਖ਼ੁਦਾ ਹੈ। ਆਪ ਹੀ ਪੈਗੰਬਰ ਹੈ। ਆਪ ਹੀ ਇਸ ਧਰਤੀ ਵਿਚ ਬੀਜ ਬੀਜਦਾ ਹੈ। ਆਪ ਹੀ ਉਪਜਦਾ ਹੈ। ਆਪ ਹੀ ਬਿਨਸਦਾ ਹੈ। ਸਾਰੀ ਕਾਇਨਾਤ ਉਸ ਦੇ ਇਲਾਹੀ ਕਾਨੂੰਨ ਦੀ ਪਾਲਣਾ ਕਰਦੀ ਹੈ। ਉਸ ਦਾ ਪਿਆਰਾ ਫਕੀਰ ਉਸ ਦੀ ਦਾਤ ਦਾ ਸ਼ੁਕਰਗੁਜ਼ਾਰ ਹੈ। ਉਹ ਸਿਰਜਣਹਾਰ ਹੈ। ਉਸ ਦੀ ਕੁਦਰਤ, ਉਸ ਦੀ ਸਿਰਜਣਾ ਪਾਕ ਪਵਿਤ੍ਰ ਹੈ। ਸਭ ਮਨੁਖ, ਸਭ ਫਕੀਰ, ਸਭ ਜੀਅ ਜੰਤ ਉਸ ਦਾ ਦਮ ਭਰਦੇ ਹਨ। ਉਸ ਦੀ ਰਹਿਮਤ ਦਾ ਲਖ ਲਖ ਸ਼ੁਕਰ ਕਰਦੇ ਹਨ।

ਡੇਖ ਨ ਮੈਂਡੇ ਅਵਗੁਣ ਡਾਹੂੰ,
ਤੇਰਾ ਨਾਮੁ ਸੱਤਾਰੀ ਦਾ॥
**ਤੂੰ ਸੁਲਤਾਨ ਸਭੋ ਕਿਛੁ ਸਰਦਾ,**
**ਮਾਲੁਮ ਹੈ ਤੈਨੂੰ ਹਾਲ ਜਿਗਰ ਦਾ,**
ਤਉ ਕੋਲੋਂ ਕਛੁ ਨਾਹੀਂ ਪੜਦਾ,
ਫੋਲਿ ਨਾ ਐਬ ਵਿਚਾਰੀ ਦਾ॥
**ਤੂੰ ਹੀ ਆਕਲ ਤੂੰ ਹੀ ਦਾਨਾ,**
**ਤੂੰ ਹੀ ਮੇਰਾ ਕਰਿ ਖ਼ਸਮਾਨਾ,**
ਜੋ ਕਿਛੁ ਦਿਲ ਮੇਰੇ ਵਿਚ ਗੁਜ਼ਰੇ,
**ਤੂੰ ਮਹਿਰਮ ਗਲ ਸਾਰੀ ਦਾ॥**
ਤੂੰਹੇਂ ਦਾਤਾ ਤੂੰਹੇਂ ਭੁਗਤਾ,
ਸਭ ਕਿਛੁ ਦੇਂਦਾ ਮੂਲ ਨ ਚੁਕਦਾ,
**ਤੂੰ ਦਰੀਆਉ ਮਿਹਰ ਦਾ ਵਹਿੰਦਾ,**
ਮਾਂਗਨਿ ਕੁਰਬ ਭਿਖਾਰੀ ਦਾ॥
ਏਹਾ ਅਰਜ਼ ਹੁਸੈਨ ਸੁਣਾਵੈ,
**ਤੇਰਾ ਕੀਤਾ ਮੈਂ ਮਨ ਭਾਵੈ,**
ਦੂਖ ਦਰਦ ਕਿਛੁ ਨੇੜਿ ਨ ਆਵੈ,
**ਹਰ ਦਮ ਸ਼ੁਕਰ ਗੁਜ਼ਾਰੀ ਦਾ॥**

ਸ਼ਾਹ ਹੁਸੈਨ, ੯੪

ਸਰਦਾ
sardā

ਤੂੰ ਸੁਲਤਾਨ ਸਭੋ ਕਿਛੁ ਸਰਦਾ
tū̃ sultān sábo kič̌h sardā

ਮਾਲੁਮ ਹੈ ਤੈਨੂੰ ਹਾਲ ਜਿਗਰ ਦਾ
mālum hɛ tɛnū̃ hāl jigar dā

ਤੂੰ ਹੀ ਆਕਲ ਤੂੰ ਹੀ ਦਾਨਾ
tū̃ hī ākal tū̃ hī dānā

ਤੂੰ ਹੀ ਮੇਰਾ ਕਰਿ ਖ਼ਸਮਾਨਾ
tū̃ hī merā kar ḳhasmānā

ਤੂੰ ਮਹਿਰਮ ਗਲ ਸਾਰੀ ਦਾ
tū̃ mέram gal sārī dā

ਤੂੰ ਦਰੀਆਉ ਮਿਹਰ ਦਾ ਵਹਿੰਦਾ
tū̃ darīāo mehar dā wɛ̃́dā

ਤੇਰਾ ਕੀਤਾ ਮੈਂ ਮਨ ਭਾਵੈ
terā kītā mɛ̃ man pā̀wɛ

ਹਰ ਦਮ ਸ਼ੁਕਰ ਗੁਜ਼ਾਰੀ ਦਾ
har dam šukr guzārī dā

**ਸਰਦਾਰ** sardār

ਨਾਂਵ ਪੁਲਿੰਗ
ਪ੍ਰਧਾਨ, ਮੁਖੀਆ, ਚੌਧਰੀ

**ਅਕਲ ਬਿਨ੍ਹਾਂ ਸਰਦਾਰ ਹੈ ਰੁਖ ਅਫਲ**

aqal binā sardār hɛ rukh afal

ਜਿਸ ਨੂੰ ਅਕਲ ਨਹੀਂ, ਉਹ ਸਰਦਾਰ ਨਹੀਂ ਬਣ ਸਕਦਾ। ਜਿਹੜੀ ਤੀਵੀਂ ਨੂੰ ਨਾਜ਼ ਨਹੀਂ ਕਰਨਾ ਹੁੰਦਾ, ਜਿਹੜੀ ਹੂੜ੍ਹ ਮਤਿ ਹੈ, ਉਹ ਨਿਰੀ ਮੱਝ ਹੈ। ਜਿਹੜੇ ਮਰਦ ਨੂੰ, ਇਨਸਾਨ ਨੂੰ ਇਨਸਾਨੀਅਤ ਨਹੀਂ ਆਉਂਦੀ, ਉਹ ਇਨਸਾਨ ਨਹੀਂ। ਜਿਹੜਾ ਇਨਸਾਨ ਇਨਸਾਨਾਂ ਵਾਂਗ ਸਹਿਜ, ਸੰਜਮ ਵਿਚ ਨਹੀਂ ਰਹਿੰਦਾ, ਆਪਣੀ ਇਨਸਾਨੀਅਤ ਨੂੰ ਭੁਲ ਜਾਂਦਾ ਹੈ, ਉਹ ਇਨਸਾਨ ਨਹੀਂ, ਗਧਾ ਹੈ, ਖੋਤਾ ਹੈ। ਜਿਹੜੇ ਜੁਆਨ ਵਿਚ ਹਿੰਮਤ, ਹੌਸਲਾ ਨਹੀਂ, ਜਿਹੜੇ ਗੱਭਰੂ ਵਿਚ ਹੁਸਨ ਨਹੀਂ, ਉਹਨਾਂ ਦੀ ਭਾਈਚਾਰੇ ਵਿਚ ਕੋਈ ਥਾਂ ਨਹੀਂ। ਜਿਹੜੇ ਵਜ਼ੀਰ ਨੂੰ ਅਕਲ ਨਹੀਂ, ਦੁਨੀਆਂ ਦੀ, ਭਾਈਚਾਰੇ ਦੀ, ਈਮਾਨ ਦੀ, ਇਨਸਾਨੀਅਤ ਦੇ ਨਿਯਮਾਂ ਦੀ ਸਮਝ ਨਹੀਂ, ਉਹ ਵਜ਼ੀਰ ਨਹੀਂ ਬਣ ਸਕਦਾ। ਜਿਹੜਾ ਆਪ ਹੀ ਮੂਰਖ ਹੈ, ਉਹ ਆਪਣੇ ਬਾਦਸ਼ਾਹ ਨੂੰ ਕੀ ਚੰਗੀ ਸਲਾਹ ਦੇਵੇਗਾ। ਰੰਨ, ਫਕੀਰ, ਤਲਵਾਰ, ਘੋੜਾ, ਇਹ ਕਿਸੇ ਦੇ ਯਾਰ ਨਹੀਂ। ਜਿਸ ਹਥ ਤਲਵਾਰ ਹੋਵੇ, ਜਿਹੜਾ ਤਲਵਾਰ ਦਾ ਧਨੀ ਹੋਵੇ ਉਹ ਤਲਵਾਰ ਚਲਾ ਸਕਦਾ ਹੈ, ਤਲਵਾਰ ਦੀ ਸ਼ਕਤੀ ਓਸੇ ਦੀ ਹੈ। ਜਿਹੜਾ ਘੋੜ ਸਵਾਰੀ ਕਰ ਸਕਦਾ, ਅੜੀਅਲ ਘੋੜੇ ਨੂੰ ਕਾਬੂ ਕਰ ਸਕਦਾ ਹੈ, ਘੋੜਾ ਓਸੇ ਦਾ ਹੀ ਹੈ। ਏਸੇ ਤਰ੍ਹਾਂ ਨਾਰ ਤੇ ਫਕੀਰ ਹਨ। ਜਿਹੜਾ ਉਹਨਾਂ ਨੂੰ ਆਪਣੇ ਵਸ ਕਰ ਲਵੇ, ਉਹ ਓਸੇ ਦੇ ਹੋ ਜਾਂਦੇ ਹਨ।

**ਅਕਲ ਬਿਨਾਂ ਸਰਦਾਰ ਹੈ ਰੁਖ ਅਫਲ,**
ਰੰਨ ਗਧੀ ਜੇ ਉਹ ਵਫ਼ਾਦਾਰ ਨਾਹੀਂ।
**ਨਾਜ਼ ਬਿਨਾਂ ਹੈ ਕੰਚਨੀ ਮਹੀਂ ਜੇਹੀ,**
ਮਰਦ ਗਧਾ ਜੋ ਅਕਲ ਦਾ ਯਾਰ ਨਾਹੀਂ।
ਬਿਨਾਂ ਆਦਮੀਯਤ ਨਾ ਇਨਸਾਨ ਜਾਪੇ,
ਬਿਨਾਂ ਆਬ ਕਾਤਲ ਤਲਵਾਰ ਨਾਹੀਂ।
**ਸਬਰ ਜ਼ਿਕਰ ਇਬਾਦਤਾਂ ਬਾਝ ਜੋਗੀ,**
ਦੰਮਾਂ ਬਾਝ ਜੀਵਨ ਦਰਕਾਰ ਨਾਹੀਂ।
**ਹਿੰਮਤ ਬਾਝ ਜਵਾਨ, ਬਿਨ ਹੁਸਨ ਦਿਲਬਰ,**
ਲੂਣ ਬਾਝ ਤੁਆਮ ਸੁਆਰ ਨਾਹੀਂ।
ਸ਼ਰਮ ਬਾਝ ਮੁਛਾਂ, ਬਿਨਾਂ ਅਮਲ ਦਾੜ੍ਹੀ,
ਤਲਬ ਬਾਝ ਫ਼ੌਜਾਂ ਭਰਮਾਰ ਨਾਹੀਂ।
ਅਕਲ ਬਾਝ ਵਜ਼ੀਰ, ਸਲਵਾਤ ਮੋਮਨ,
ਦੀਵਾਨ ਬਿਨਾਂ ਹਿਸਾਬ ਸ਼ੁਮਾਰ ਨਾਹੀਂ।

**ਵਾਰਿਸ, ਰੰਨ, ਫਕੀਰ, ਤਲਵਾਰ, ਘੋੜਾ**

**ਚਾਰੇ ਥੋਕ ਏਹ ਕਿਸੇ ਦੇ ਯਾਰ ਨਾਹੀਂ।**

ਹੀਰ ਵਾਰਿਸ, ੧੯੪

ਸਰਦਾਰ
sardār

ਅਕਲ ਬਿਨਾਂ ਸਰਦਾਰ ਹੈ ਰੁਖ ਅਫਲ
aqal binā sardār hɛ rukh afal

ਨਾਜ਼ ਬਿਨ੍ਹਾਂ ਹੈ ਕੰਚਨੀ ਮਹੀਂ ਜੇਹੀ
nāz binā hɛ kãčnī mahī̃ jehī

ਸਬਰ ਜ਼ਿਕਰ ਇਬਾਦਤਾਂ ਬਾਝ ਜੋਗੀ
sabar zikar ibādtā̃ bā́j yogī

ਹਿੰਮਤ ਬਾਝ ਜਵਾਨ, ਬਿਨ ਹੁਸਨ ਦਿਲਬਰ
hĩmmat bā́j jwān bin husn dilbar

ਵਾਰਿਸ, ਰੰਨ, ਫਕੀਰ, ਤਲਵਾਰ, ਘੋੜਾ
wāris rãn faqīr talwār kòṛā

ਚਾਰੇ ਥੋਕ ਏਹ ਕਿਸੇ ਦੇ ਯਾਰ ਨਾਹੀਂ
čāre thok é kise de yār nāhī̃

**ਸਰਦਾਰ** sardār
ਨਾਂਵ ਪੁਲਿੰਗ
ਆਗੂ, ਚੌਧਰੀ

**ਚੰਗਾ ਭਾਈਆਂ ਦਾ ਸਰਦਾਰ ਆਹਾ**

čãgā pàīā̃ dā sardār āhā

ਰਾਂਝੇ ਦਾ ਬਾਪ, ਮੌਜੂ ਚੌਧਰੀ, ਭਾਈਆਂ ਦਾ ਸਰਦਾਰ ਸੀ। ਸਾਰੇ ਉਸ ਦੀ ਈਨ ਮੰਨਦੇ ਸਨ। ਉਹ ਵੱਡਾ ਸਰਦਾਰ ਸੀ। ਉਸ ਦੇ ਅਠ ਪੁਤਰ ਤੇ ਦੋ ਬੇਟੀਆਂ ਸਨ। ਉਹ ਪਿੰਡ ਦਾ ਸ਼ਾਹੂਕਾਰ ਸੀ। ਚੌਂਤਰੇ ਵਿਚ, ਸਥ ਵਿਚ, ਪਿੰਡ ਵਿਚ ਉਸ ਦੀ ਮੰਨੀ ਜਾਂਦੀ ਸੀ। ਇਹਨਾਂ ਗੁਣਾ ਕਰਕੇ ਹੀ ਉਹ ਸਰਦਾਰ ਸੀ ਸਾਰਿਆਂ ਤੋਂ ਉੱਚਾ, ਸੁੱਚਾ। ਉਹ ਆਪਣੇ ਛੋਟੇ ਬੇਟੇ, ਧੀਦੋ, ਨੂੰ ਬਹੁਤ ਪਿਆਰ ਕਰਦਾ ਸੀ। ਹੀਰ ਦੇ ਕਿੱਸੇ ਦਾ ਪਿਛੋਕੜ ਬੰਨ੍ਹਦਿਆਂ ਵਾਰਿਸ ਰਾਂਝੇ ਦੇ ਖਾਨਦਾਨ ਦਾ ਜ਼ਿਕਰ ਕਰਦਾ ਹੈ ਕਿ ਕਿਸ ਤਰ੍ਹਾਂ ਉਹ ਇਕ ਵੱਡੇ ਸਰਦਾਰ ਦਾ ਪੁਤਰ ਸੀ। ਇਸ ਨਾਲ ਜੋ ਰਾਂਝੇ ਨਾਲ ਪਿੱਛੋਂ ਹੁੰਦਾ ਹੈ, ਉਸ ਦੇ ਵਿਰੋਧ ਦਾ ਪਤਾ ਲਗਦਾ ਹੈ। ਇਕ ਪਾਸੇ ਉਹ ਸਰਦਾਰ ਦਾ ਬੇਟਾ ਸੀ ਜਿਸ ਦੀ ਸਾਰੇ ਇਲਾਕੇ ਵਿਚ ਧਾਕ ਸੀ, ਦੂਜੇ ਪਾਸੇ ਉਹ ਹੀਰ ਦਾ ਮਾਹੀ ਬਣ ਜਾਂਦਾ ਹੈ, ਯੋਗੀ ਬਣ ਕੇ ਸਰੀਰ ਤੇ ਸੁਆਹ ਮਲਦਾ ਹੈ ਤੇ ਜੰਗਲਾਂ ਵਿਚ ਅਕ ਸਕ ਖਾਂਦਾ ਹੈ। ਏਥੇ ਸਰਦਾਰੀ ਤੇ ਫਕੀਰੀ ਦਾ ਵਿਰੋਧ ਹੈ। ਇਸ਼ਕੇ ਦੇ ਨਿਵੇਕਲੇ ਰਾਹਾਂ ਦੇ ਨਿਯਮ ਹੋਰ ਹਨ ਤੇ ਸਰਦਾਰੀ, ਅਮੀਰੀ ਦੇ ਹੋਰ।

ਮੌਜੂ ਚੌਧਰੀ ਪਿੰਡ ਦੀ ਪਾਂਧ ਵਾਲਾ,
ਚੰਗਾ ਭਾਈਆਂ ਦਾ ਸਰਦਾਰ ਆਹਾ।
ਅਠ ਪੁੱਤਰ ਦੋ ਬੇਟੀਆਂ ਤਿਸਦੀਆਂ ਸਨ,
**ਵਡ–ਟੱਬਰਾ ਤੇ ਸ਼ਾਹੂਕਾਰ ਆਹਾ**

ਭਲੀ ਭਾਈਆਂ ਵਿਚ ਪ੍ਰਤੀਤ ਉਸਦੀ,
**ਮੰਨਿਆਂ ਚੌਂਤਰੇ ਤੇ ਸਰਦਾਰ ਆਹਾ।**
ਵਾਰਿਸ ਸ਼ਾਹ ਏਹ ਕੁਦਰਤਾਂ ਰਬ ਦੀਆਂ ਨੀ,
**ਧੀਦੋ ਨਾਲ ਉਸ ਬਹੁਤ ਪਿਆਰ ਆਹਾ।**

ਹੀਰ ਵਾਰਿਸ, ੩੧

ਸਰਦਾਰ
sardār

ਚੰਗਾ ਭਾਈਆਂ ਦਾ ਸਰਦਾਰ ਆਹਾ
čãgā pàīā̃ dā sardār āhā

ਵਡ-ਟੱਬਰਾ ਤੇ ਸ਼ਾਹੂਕਾਰ ਆਹਾ
waḍ ṭabbarā te ṣāhūkār āhā

ਮੰਨਿਆਂ ਚੌਂਤਰੇ ਤੇ ਸਰਦਾਰ ਆਹਾ
mãniā čɔ̃tre te sardār āhā

ਧੀਦੋ ਨਾਲ ਉਸ ਬਹੁਤ ਪਿਆਰ ਆਹਾ
tī̀do nāl us bót piār āhā

**ਸਰਪਰ** sarpar
ਕਿਰਿਆ ਵਿਸ਼ੇਸ਼ਣ
ਆਖਰੀ, ਸਿਰ ਤੇ ਆ ਜਾਣਾ

**ਜੁਮਾਂ ਆਇਆ ਸਰਪਰ ਕੱਤਣਾ ਮੈਂ**
jummā̃ āiā sarpar kattaṇā mẽ

ਉੱਤੋਂ ਜੁੱਮਾਂ, ਸ਼ੁੱਕਰਵਾਰ, ਆ ਗਿਆ ਹੈ ਤੇ ਮੈਂ ਹਾਲੀ ਕੁਝ ਕੱਤਿਆ ਹੀ ਨਹੀਂ। ਐਵੇਂ ਆਵੇਸੀ ਜ਼ਿੰਦਗੀ ਗੁਜ਼ਰ ਰਹੀ ਹੈ। ਹੁਣ ਕਿਤਾਬਾਂ ਨੂੰ ਪਰ੍ਹਾਂ ਰੱਖੋ। ਇਸ ਇਸ਼ਕ ਦੀ ਬਾਜੀ ਵਿਚ ਕਿਤਾਬਾਂ ਕਾਨੂੰਨਾਂ ਦਾ ਕੋਈ ਕੰਮ ਨਹੀਂ। ਇਸ਼ਕ ਦੇ ਰਾਹ ਨਿਵੇਕਲੇ ਹਨ। ਇਹਨਾਂ ਰਾਹਾਂ ਵਿਚ, ਇਹਨਾਂ ਬੇਲਿਆਂ ਜੰਗਲਾਂ ਵਿਚ ਕੋਈ ਕਿਤਾਬ, ਕੋਈ ਪੜ੍ਹਾਈ ਕੰਮ ਨਹੀਂ ਆਉਂਦੀ। ਕਾਦਰ ਦੀ ਇਸ ਵਸੀਹ, ਮਹਾਨ ਕਾਇਨਾਤ ਵਿਚ ਕੇਵਲ ਉਸ ਦੀ ਹੀ ਰਜ਼ਾਅ ਚਲਦੀ ਹੈ। ਉਸ ਦੀ ਰਜ਼ਾਅ ਵਿਚ ਸਭ ਜੀਅ ਜੰਤ ਤੁਰਦੇ ਫਿਰਦੇ ਹਨ। ਜ਼ਿੰਦਗੀ ਦੇ ਸਾਹ ਲੈਂਦੇ ਹਨ। ਜੀਵਨ ਮਰਨ ਉਸ ਮਾਲਕ ਦੇ ਹਥ ਹੈ। ਹੁਣ ਸਭ ਚਤੁਰਾਈਆਂ, ਸਭ ਪੜ੍ਹਾਈਆਂ ਛਡ ਕੇ ਰਾਂਝੇ ਨਾਲ ਬੇਲਿਆਂ ਵਲ ਤੁਰ ਪਵੋ। ਹੁਣ ਕਿਸੇ ਅਨਬਨ, ਕਿਸੇ ਝਗੜੇ ਦਾ ਵੇਲਾ ਨਹੀਂ। ਹੁਣ ਇਸ਼ਕ ਵਿਚ ਰੱਤਿਆ ਫਕੀਰ ਆਪਣੇ ਕਾਦਰ, ਆਪਣੇ ਮਾਹੀ ਦੀ ਪ੍ਰੀਤ ਮਿਲਣੀ ਦੀ ਆਸ ਵਿਚ ਦਿਨ ਕੱਟੇਗਾ। ਹੁਣ ਉਸ ਦੇ ਪਿਆਰ ਵਿਚ ਜ਼ਿੰਦਗੀ ਦੇ ਬਿਖੜੇ ਰਾਹਾਂ ਤੇ ਤੁਰੇਗਾ। ਇਸ਼ਕ ਦੇ ਇਹ ਰਾਹ ਸੁਨਸਾਨ ਹਨ। ਇਹਨਾਂ ਬੇਲਿਆਂ ਵਿਚ, ਇਹਨਾਂ ਬੀਆਬਾਨਾਂ ਵਿਚ ਕੇਵਲ ਖ਼ੁਦਾ ਦੀ ਜ਼ਾਤ ਦਾ ਹੀ ਜ਼ਹੂਰ ਹੁੰਦਾ ਹੈ। ਇਹਨਾਂ ਜੰਗਲਾਂ ਵਿਚ, ਇਹਨਾਂ ਸ਼ੀਹਾਂ ਭਰੇ ਬੇਲਿਆਂ ਵਿਚ ਕਾਦਰ ਫਕੀਰ ਦਾ ਸਾਥ ਦੇਂਦਾ ਹੈ।

**ਜੁਮਾਂ ਆਇਆ ਸਰਪਰ ਕੱਤਣਾ ਮੈਂ।**

ਅਜ ਰਖ ਦੇ ਕਿਤਾਬਾਂ ਕੇਹਾ ਕੱਤਣਾਂ ਮੈਂ।
**ਅਜ ਸਮਝਦਾ ਨ ਕੁਝ ਮੈਂ ਅਜ ਦੇਹ ਮਤ ਨ ਮੈਂ।**
ਮੀਆਂ ਦੇਹ ਚਿੱਠੀ ਮੈਨੂੰ ਆਵੇ ਕਾਈ ਭਤ ਨ ਮੈਂ।
**ਕਦੀ ਛੋੜ ਬੇਲੇ ਅੰਦਰ ਮਾਹੀ ਨਾਲ ਵੱਤਣਾ ਮੈਂ।**
ਕੇਹੀ ਅਬਤ ਤੇ ਕਵਾਤ ਦੇ ਸਹਾਂ ਏਡੀ ਅਤ ਨ ਮੈਂ।
ਅਲੀ ਹੈਦਰ ਅਨ ਬਨ ਮੈਥੀਂ ਰਹਾਂ ਭਤ ਨ ਮੈਂ।

ਕਲਾਮ ਅਲੀ ਹੈਦਰ, ੧੩੮

ਸਰਪਰ
sarpar

ਜੁਮਾਂ ਆਇਆ ਸਰਪਰ ਕੱਤਣਾ ਮੈਂ
jummā̃ āiā sarpar kattaṇā mɛ̃

ਅਜ ਸਮਝਦਾ ਨ ਕੁਝ ਮੈਂ ਅਜ ਦੇਹ ਮਤ ਨ ਮੈਂ aj sámjdā nā kúj mɛ̃ aj dé mat nā mɛ̃

ਕਦੀ ਛੋੜ ਬੇਲੇ ਅੰਦਰ ਮਾਹੀ ਨਾਲ ਵੱਤਣਾ ਮੈਂ
kadī čhoṛ bele ãdar māhī nāl wattaṇā mɛ

**ਸਰਬ ਸਮਾਣਾ** sarb smāṇā

ਨਾਂਵ ਪੁਲਿੰਗ
ਸਭ, ਤਮਾਮ

**ਸਭ ਉਪਾਈਐ ਆਪਿ ਆਪੇ ਸਰਬ ਸਮਾਣਾ**

sáb upāīɛ āp āpe sarb smāṇā

ਕਰਤਾਰ ਦੀ ਮਿਹਰ ਨਾਲ ਗੁਰਮੁਖ ਕਾਦਰ ਦੀ ਕੁਦਰਤ ਦੇ ਸੰਜਮ ਤੇ ਵਿਚਾਰ ਕਰਦਾ ਹੈ। ਕਰਤਾ ਪੁਰਖ ਆਪ ਹੀ ਸਭ ਕੁਝ ਥਾਪਦਾ ਹੈ, ਆਪ ਹੀ ਉਥਾਪਦਾ ਹੈ। ਆਪ ਹੀ ਸਾਰੇ ਸੰਸਾਰ ਨੂੰ ਧੰਧੇ ਲਾਉਂਦਾ ਹੈ। ਉਹ ਆਪ ਹੀ ਸਾਰੇ ਬ੍ਰਹਮੰਡ ਵਿਚ ਸਮਾਇਆ ਹੋਇਆ ਹੈ। ਉਸ ਦੇ ਹੁਕਮ ਵਿਚ ਕਈ ਰਾਜੇ ਬਣ ਜਾਂਦੇ ਹਨ, ਕਈ ਭਿਖਾਰੀ। ਕਈ ਉੱਤਮ, ਕਈ ਨੀਚ। ਕਰਤਾਰ ਦਾ ਨਾਮ ਸੱਚਾ ਹੈ। ਉਸ ਦੀ ਕੁਦਰਤ ਦਾ ਆਧਾਰ ਸਚੁ ਹੈ। ਇਸ ਸਚੁ ਦੇ ਆਸਰੇ, ਇਸ ਤੇ ਸੋਚ ਵਿਚਾਰ ਕਰਕੇ, ਇਸ ਦੇ ਧਿਆਨ ਵਿਚ ਗੁਰਮੁਖ ਸਚੁ ਤੇ ਸੰਜਮ ਦਾ ਜੀਵਨ ਬਿਤਾਉਂਦਾ ਹੈ। ਉਸ ਸਰਬ ਸਮਾਏ ਕਰਤਾ ਪੁਰਖ ਦੇ ਹੁਕਮ ਵਿਚ ਉਸ ਦੇ ਸ਼ਬਦ ਦੀ ਪਾਲਣਾ ਕਰਦਾ ਹੈ। ਇਸ ਸਾਧਨਾ ਕਰਕੇ, ਇਸ ਧਿਆਨ ਕਰਕੇ, ਇਸ ਸੇਵਾ ਕਰਕੇ ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ। ਕਰਤਾਰ ਦੀ ਕੁਦਰਤ ਦੇ ਗੁਣ ਗਾਉਂਦੇ ਸਭ ਦੇਵਤੇ, ਸਭ ਸੁਘੜ ਸੁਜਾਨ ਮਨੁਖ ਆਪ ਇਸ ਭਵਜਲ ਨੂੰ ਪਾਰ ਕਰਦੇ ਹਨ ਤੇ ਦੂਸਰਿਆਂ ਨੂੰ ਪਾਰ ਲੰਘਾਉਂਦੇ ਹਨ। ਮਨਮੁਖ ਮਾਇਆ ਮੋਹ ਵਿਚ ਫਸੇ ਰਹਿੰਦੇ

ਹਨ ਤੇ ਇਹ ਮਨੁਖ ਜਨਮ ਭੰਗ ਦੇ ਭਾੜੇ ਗੁਆ ਲੈਂਦੇ ਹਨ। ਕਰਤਾਰ ਦੇ ਸਚੁ ਦਾ ਭਾਣਾ ਹੀ ਇਸ ਸੰਸਾਰ ਦੇ ਸਭ ਕਾਰ ਵਿਹਾਰ ਦਾ ਆਧਾਰ ਹੈ। ਕਰਤਾ ਪੁਰਖ ਦਾ ਨਾਮ ਸੁਹਾਣਾ ਹੈ। ਉਸ ਦੀ ਬਾਣੀ ਅੰਮ੍ਰਿਤ ਹੈ। ਗੁਰਮੁਖ ਉਸ ਬਾਣੀ ਦੀ ਆਰਾਧਨਾ ਕਰਦਾ ਹੈ। ਉਸ ਤੇ ਵਿਚਾਰ ਕਰਦਾ ਹੈ। ਫਿਕਰ ਜ਼ਿਕਰ ਕਰਦਾ ਹੈ। ਉਸ ਦੇ ਸੰਜਮ ਨੂੰ ਸਮਝਣ ਦਾ ਯਤਨ ਕਰਦਾ ਹੈ। ਜਿਨ੍ਹਾਂ ਤੇ ਕਰਤਾਰ ਦੀ ਮਿਹਰ ਹੁੰਦੀ ਹੈ, ਉਹ ਉਸ ਦੇ ਨਾਮ ਨੂੰ ਪਾਉਂਦੇ ਹਨ। ਉਹਨਾਂ ਦਾ ਜੀਵਨ ਸੁਹਾਣਾ ਤੇ ਸੁਖਾਲਾ ਹੋ ਜਾਂਦਾ ਹੈ। ਉਹ ਗੁਰ ਸ਼ਬਦ ਦਾ ਅੰਮ੍ਰਿਤ ਪੀਂਦੇ ਹਨ। ਉਸ ਦੇ ਨਾਮ ਵਿਚ ਰੱਤੇ ਰਹਿੰਦੇ ਹਨ। ਮਨਮੁਖ ਇਸ ਤੋਂ ਵਾਂਝੇ ਰਹਿੰਦੇ ਹਨ। ਉਹ ਗੁਰ ਸ਼ਬਦ ਦੇ ਅੰਮ੍ਰਿਤ ਦੀ ਬਜਾਏ ਮਾਇਆ ਮੋਹ ਦੇ ਬਿਖ ਵਿਚ ਫਸ ਜਾਂਦੇ ਹਨ। ਸਚੁ/ਝੂਠ ਦਾ ਦੁਵੰਦ, ਅੰਮ੍ਰਿਤ/ਬਿਖ ਦਾ ਦੁਵੰਦ ਉਹਨਾਂ ਨੂੰ ਭਰਮਾਉਂਦਾ ਹੈ, ਉਹਨਾਂ ਨੂੰ ਉਲਝਣਾਂ ਵਿਚ ਪਾਈ ਰਖਦਾ ਹੈ।

ਵਡਹੰਸੁ ਮਹਲਾ ੧ ॥ ਕਰਹੁ ਦਇਆ ਤੇਰਾ ਨਾਮੁ ਵਖਾਣਾ ॥ **ਸਭ ਉਪਾਈਐ ਆਪਿ ਆਪੇ ਸਰਬ ਸਮਾਣਾ** ॥ ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥ ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥ **ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ** ॥ ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥ ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥ **ਦੂਖੁ ਗਇਆ ਸੁਖੁ ਆਇ ਸਮਾਣਾ** ॥ **ਗਾਵਨਿ ਸੁਰਿ ਨਰ ਸੁਘੜ ਸੁਜਾਣਾ** ॥ ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥ ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥ ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥ **ਨਾਮ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ** ॥੨॥ ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥ **ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ** ॥ ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥੩॥

ਅ.ਗ.ਮ.੧, ੫੬੬

ਸਰਬ ਸਮਾਣਾ
sarb smāṇā

ਸਭ ਉਪਾਈਐ ਆਪਿ ਆਪੇ ਸਰਬ ਸਮਾਣਾ
sáb upāīɛ āp āpe sarb smāṇā

ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ
lób mó túj kīā mīṭhā et pàrm pùlāṇā

ਦੂਖੁ ਗਇਆ ਸੁਖੁ ਆਇ ਸਮਾਣਾ
dūkh gɛā sukh āe smāṇā

ਗਾਵਨਿ ਸੁਰਿ ਨਰ ਸੁਘੜ ਸੁਜਾਣਾ
gāwan sur nar súgaṛ sujāṇā

ਨਾਮ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ
nām terā sadā sāčā soe mɛ man pā̀ṇā

ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ
sāo prāṇī tinā lāgā jinī ãmrit pāiā

**ਸਰਬਸੁ** sarbas

ਨਾਂਵ ਪੁਲਿੰਗ
ਸਭ ਕੁਝ, ਸਾਰਾ ਧਨ

**ਸਰਬਸੁ ਦੀਜੈ ਅਪਨਾ ਵਾਰੇ**
sarbas dījɛ apnā wāre

ਗੁਰਮੁਖ ਨਾਮ ਵਿਚ ਰੱਤਾ ਅੱਠੇ ਪਹਿਰ ਗੋਵਿੰਦ ਦੇ ਗੁਣ ਗਾਉਂਦਾ ਹੈ। ਸਾਸ ਗਿਰਾਸ ਆਪਣੇ ਪ੍ਰਭੂ ਨੂੰ ਨਹੀਂ ਵਿਸਾਰਦਾ। ਸਾਧ ਸੰਗ ਵਿਚ ਸਤਿਗੁਰੂ ਦੇ ਸ਼ਬਦ ਤੇ ਵਿਚਾਰ ਕਰਦਾ ਹੈ। ਉਸ ਦੇ ਰਹੱਸ ਨੂੰ ਘੋਖਦਾ ਵਿਚਾਰਦਾ ਹੈ। ਉਸ ਦੇ ਨਾਮ ਦਾ ਸਿਮਰਨ ਕਰਦਾ ਹੈ। ਹਰੀ ਦੀ ਸੇਵਾ ਵਿਚ ਉਸ ਦੇ ਕਿਲਵਿਖ ਕੱਟੇ ਜਾਂਦੇ ਹਨ। ਸਾਰੰਗਪਾਣੀ ਨਾਲ ਤ੍ਰਿਪਤ ਉਹ ਸਤਿ ਸੰਤੋਖ ਵਿਚ ਰਹਿੰਦਾ ਹੈ।

ਮਾਝ ਮਹਲਾ ੫ ॥ ਮਨੁ ਤਨੁ ਰਤਾ ਰਾਮ ਪਿਆਰੇ ॥ **ਸਰਬਸੁ ਦੀਜੈ ਅਪਨਾ ਵਾਰੇ** ॥ ਆਠ ਪਹਰ ਗੋਵਿੰਦ ਗੁਣ ਗਾਈਐ **ਬਿਸਰੁ ਨ ਕੋਈ ਸਾਸਾ ਜੀਉ** ॥ ੧ ॥ ਸੋਈ ਸਾਜਨ ਮੀਤੁ ਪਿਆਰਾ ॥ **ਰਾਮ ਨਾਮੁ ਸਾਧਸੰਗਿ ਬੀਚਾਰਾ** ॥ ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥ ੨ ॥ **ਚਾਰਿ ਪਦਾਰਥ ਹਰਿ ਕੀ ਸੇਵਾ** ॥ **ਪਾਰਜਾਤੁ ਜਪਿ ਅਲਖ ਅਭੇਵਾ** ॥ ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥ ੩ ॥ ਪੂਰਨ ਭਾਗ ਭਏ ਜਿਸੁ ਪ੍ਰਾਣੀ ॥ **ਸਾਧਸੰਗਿ ਮਿਲੇ ਸਾਰੰਗਪਾਣੀ** ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ **ਪਰਵਾਣੁ ਗਿਰਸਤ ਉਦਾਸਾ ਜੀਉ** ॥ ੪ ॥ ੪੦ ॥ ੪੭ ॥

ਅ.ਗ.ਮ.ਪ, ੧੦੮

ਸਰਬਸ
sarbas

ਸਰਬਸੁ ਦੀਜੈ ਅਪਨਾ ਵਾਰੇ
sarbas dījɛ apnā wāre

ਬਿਸਰੁ ਨ ਕੋਈ ਸਾਸਾ ਜੀਉ
bisar na koī sāsā jīo

ਰਾਮ ਨਾਮੁ ਸਾਧਸੰਗਿ ਬੀਚਾਰਾ
rām nām sádsāg bīčārā

ਚਾਰਿ ਪਦਾਰਥ ਹਰਿ ਕੀ ਸੇਵਾ

čār pdārath har kī sewa

**ਪਾਰਜਾਤੁ ਜਪਿ ਅਲਖ ਅਭੇਵਾ**
pārjāt jap a'lakh abèwā

**ਸਾਧਸੰਗਿ ਮਿਲੇ ਸਾਰੰਗਪਾਣੀ**
sádsãg mile sārãgpāṇī

**ਪਰਵਾਣੁ ਗਿਰਸਤ ਉਦਾਸਾ ਜੀਉ**
parwāṇ girast udāsā jīo

**ਸਰਬ ਸੁਖਾ** sarb sukhā

ਵਿਸ਼ੇਸ਼ਣ
ਸਭ ਦਾ ਸੁਖ ਦਾਤਾ, ਦੁਖ ਸੁਖ ਵੇਲੇ ਨਿਰਾਲਮ

**ਸਰਬ ਸੁਖਾ ਬਨੇ ਤੇਰੈ ਓਲ**
sarb sukhā bane terɛ ol

ਸਤਿਗੁਰ ਦੇ ਨਾਮ ਦੀ ਲੀਲਾ ਸਾਰੇ ਜਗਤ ਵਿਚ ਵਿਚਰ ਰਹੀ ਹੈ। ਕਈ ਜਤੀ ਸਤੀ, ਪ੍ਰਮਾਤਮਾ ਦੇ ਕੀਰਤਨ ਵਿਚ ਮਗਨ ਹਨ। ਉਸ ਕਰਤਾਰ ਦਾ ਕੀਰਤਨ ਸੋਹਿਲਾ, ਉਸ ਦੀ ਆਰਾਧਨਾ ਹੀ ਉਸ ਦੀ ਲੀਲਾ ਹੈ। ਇਸ ਬ੍ਰਹਮੰਡ ਦੇ ਵਿਗਾਸ, ਬਿਨਾਸ ਦੀ ਜੁਗਤ ਇਸ ਲੀਲਾ ਦਾ ਆਕਾਰ ਹੈ, ਸਾਕਾਰ ਹੈ। ਇਸ ਲੀਲਾ ਵਿਚ ਸਰਬ ਸੁਖ ਹੈ। ਇਸ ਲੀਲਾ ਵਿਚ ਸਭ ਊਚ ਨੀਚ ਸਭ ਚੰਗਿਆਈਆਂ ਬੁਰਿਆਈਆਂ ਸਮਸਰਿ ਹੋ ਜਾਂਦੀਆਂ ਹਨ। ਇਸ ਲੀਲਾ ਦੇ ਰਹੱਸ ਵਿਚ ਕਰਤਾਰ ਦੀ ਕੁਦਰਤ ਦਾ ਰਹੱਸ ਹੈ। ਸਭ ਬੇਦ ਕਤੇਬ ਇਸ ਲੀਲਾ ਦਾ ਵਰਨਣ ਕਰਦੇ ਹਨ। ਇਸ ਲੀਲਾ ਦੀ ਪਰਦਰਸ਼ਨੀ ਨੂੰ ਸਵੀਕਾਰ ਕਰਕੇ, ਉਸ ਕਰਤਾਰ ਦੇ ਭਾਣੇ ਵਿਚ ਰਹਿ ਕੇ ਗੁਰਮੁਖ ਦੈਵੀ ਖਜ਼ਾਨੇ ਦੀ ਥਾਹ ਲਾਉਂਦਾ ਹੈ। ਇਹ ਖਜ਼ਾਨਾ ਅਤੁਟ ਹੈ, ਬੇਅੰਤ ਹੈ। ਅਪਰ ਅਪਾਰ ਹੈ। ਉਸ ਦੇ ਹੁਕਮ ਵਿਚ, ਉਸ ਦੇ ਸੰਜਮ ਵਿਚ, ਉਸ ਦੀ ਕੁਦਰਤ ਦੇ ਸੰਜਮ ਵਿਚ ਇਹ ਲੀਲਾ ਵਿਚਰ ਰਹੀ ਹੈ। ਜਿਹੜਾ ਇਸ ਦੇ ਰਹੱਸ ਦਾ ਭੇਦ ਪਾਉਂਦਾ ਹੈ, ਜਿਸ ਤੇ ਕਰਤਾਰ ਦੀ ਸੁਦ੍ਰਿਸ਼ਟ ਹੁੰਦੀ ਹੈ, ਉਹੀ ਕਰਤਾਰ ਨੂੰ ਭਾਉਂਦਾ ਹੈ। ਉਹ ਗੁਰਮੁਖ ਗ੍ਰਹਿਸਤ ਵਿਚ ਵੀ ਉਦਾਸ ਰਹਿੰਦੇ ਹਨ। ਉਹਨਾਂ ਦਾ ਚਿਤ ਸਤਿ ਦੇ ਆਸਰੇ ਵਿਗਸਦਾ ਹੈ। ਉਸ ਕਰਤਾਰ ਦੀ ਆਰਾਧਨਾ ਵਿਚ ਜੀਉਂਦਾ ਹੈ, ਉਸ ਦੀ ਆਰਾਧਨਾ ਵਿਚ ਮਰਦਾ ਹੈ। ਜੀਵਨ ਮਰਣ ਦੀ ਚਿੰਤਾ ਨੂੰ ਤਿਆਗ ਕੇ ਸੱਚੀ ਤੇ ਸੁੱਚੀ ਅਵੱਸਥਾ ਵਿਚ ਸੰਸਾਰ ਦੇ ਸਭ ਝਗੜਿਆਂ ਝਾਂਜਿਆਂ ਤੋਂ ਨਿਰਲੇਪ ਹੋ ਕੇ ਗੁਰਮੁਖ ਬਣ ਜਾਂਦਾ ਹੈ। ਆਪਣੇ ਸੁਆਮੀ ਅਗਮ ਅਗੋਚਰ ਦਾ ਹੁਕਮ ਬੁਝ ਕੇ ਉਸ ਦੀ ਰਜ਼ਾਅ ਵਿਚ ਜੀਵਨ ਬਿਤਾਉਂਦਾ ਹੈ। ਸਤਿਗੁਰ ਦੀ ਸੇਵਾ ਹੀ ਉਸ ਦਾ ਜੀਵਨ ਹੈ। ਸਤਿਗੁਰ ਦੀ ਸੇਵਾ ਹੀ ਉਸ ਦੇ ਜੀਵਨ ਦਾ ਮੰਤਵ ਹੈ। ਵਾਹਿਗੁਰੂ ਦੇ ਨਾਮ ਵਿਚ ਰਤਿਆ ਉਹ ਇਕਸੁਰ ਤੇ ਇਕਾਗਰ ਹੁੰਦਾ ਹੈ। ਇਸ ਦੈਵੀ ਨਿਰਮਲ ਅਵੱਸਥਾ ਵਿਚ ਗੁਰਮੁਖ ਆਪਣੇ ਕਰਤਾਰ ਦੇ ਹੁਕਮ ਨੂੰ, ਸੰਜਮ ਨੂੰ ਪਹਿਚਾਣਦਾ ਹੈ। ਇਸ ਬ੍ਰਹਮੰਡ ਦੇ ਵਿਗਾਸ, ਬਿਨਾਸ ਦੀ ਵਿਧੀ ਸਮਝਦਾ

ਹੈ।ਇਸ ਦੀ ਜੁਗਤ ਆਪਣੀ ਜੀਵਨ ਜੁਗਤ ਬਣਾਅ ਲੈਂਦਾ ਹੈ।ਇਸ ਅਵੱਸਥਾ ਵਿਚ ਉਸ ਨੂੰ ਕਾਦਰ ਦਾ ਅਦੁੱਤੀ ਖਜ਼ਾਨਾ ਮਿਲਦਾ ਹੈ ਜਿਸ ਵਿਚ ਸੰਤੋਖ ਹੁੰਦਾ ਹੈ, ਸੰਜਮ ਹੁੰਦਾ ਹੈ।

ਆਸਾ ਮਹਲਾ ੫ ॥ ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥ ੧ ॥ **ਸਰਬ ਸੁਖਾ ਬਨੇ ਤੇਰੈ ਓਲ੍ਹੈ** ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥ ੧ ॥ ਰਹਾਉ ॥ **ਹੁਕਮੁ ਬੂਝਿ ਰੰਗ ਰਸ ਮਾਣੇ** ॥ **ਸਤਿਗੁਰ ਸੇਵਾ ਮਹਾ ਨਿਰਬਾਣੇ** ॥ ੨ ॥ ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥ **ਨਾਮਿ ਰਤਾ ਸੋਈ ਨਿਰਬਾਣੁ** ॥ ੨ ॥ ਜਾ ਕਉ ਮਿਲਿਓ ਨਾਮੁ ਨਿਧਾਨਾ ॥ ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥ ੪ ॥ ੬ ॥ ੫੭ ॥

ਅ.ਗ.ਮ.੫, ੩੮੫

**ਸਰਬ ਸੁਖਾ**
sarb sukhā

**ਸਰਬ ਸੁਖਾ ਬਨੇ ਤੇਰੈ ਓਲ**
sarb sukhā bane terɛ ol

**ਹੁਕਮੁ ਬੂਝਿ ਰੰਗ ਰਸ ਮਾਣੇ**
hukm bū́j rãg ras māṇe

**ਸਤਿਗੁਰ ਸੇਵਾ ਮਹਾ ਨਿਰਬਾਣੇ**
satgur sewā mahā nirbāṇe

**ਨਾਮਿ ਰਤਾ ਸੋਈ ਨਿਰਬਾਣੁ**
nām rattā soī nirbāṇ

**ਸਰਵ** sarw

ਨਾਂਵ, ਪੁਲਿੰਗ
ਸਰੂ, ਰੁਖ

### ਉਹ ਸਰਵ ਸਹੀ ਤੇ ਬਾਗ਼ ਚਮਨ ਵਿਚ

ó sarw sahī te bāg čaman wič

ਫਕੀਰ ਦਾ ਕਾਦਰ, ਉਸ ਦਾ ਮਾਹੀ ਚਮਨ, ਬਾਗ਼ ਵਿਚ ਸਿੱਧੇ ਉੱਚੇ ਲੰਮੇ ਸਰਵ, ਸਰੂ ਵਾਂਗ ਘੂਕਦਾ ਹੈ। ਫਕੀਰ ਦਾ ਮਨ ਕੱਪੜ, ਹਵਾ ਦੇ ਝੌਂਕਿਆਂ ਨਾਲ ਝੂਮਦਾ ਹੈ। ਸਨਿਆਰਾ ਅਗ ਨੂੰ ਫੂਕਾਂ ਮਾਰ ਮਾਰ ਕੇ ਗਹਿਣੇ ਬਣਾ ਰਿਹਾ ਹੈ। ਹੀਰ ਆਪਣੇ ਮੰਗੂ ਨੂੰ ਝਨਾਉਂ ਪਾਰ ਮਿਲਣ ਜਾ ਰਹੀ ਹੈ। ਉਰਦਾਰ ਪਾਰ ਬੇਲਾ ਤੇਜ਼ ਹਵਾਵਾਂ ਨਾਲ, ਖ਼ੌਫਨਾਕ ਜਾਨਵਰਾਂ ਦੀਆਂ ਕੂਕਾਂ ਨਾਲ ਡਰਾਉਂਦਾ ਹੈ। ਫਿਰ ਵੀ ਇਹ ਬੇਲਾ, ਇਹ ਦਰਿਆ ਪਾਰ ਕਰਨਾ ਹੈ, ਰਾਂਝੇ ਨਾਲ ਮਿਲਣੀ ਹੋਣੀ ਹੈ। ਫਕੀਰ ਨੇ ਆਪਣੇ ਕਾਦਰ ਦੇ ਪਿਆਰ ਵਿਚ ਇਸ ਇਮਤਿਹਾਨ ਦੀ ਘੜੀ ਨੂੰ ਸੁਲੱਖਣੀ ਘੜੀ ਮੰਨ ਕੇ ਹੰਭਲਾ ਮਾਰਨਾ ਹੈ ਤੇ ਇਸ ਔਖੀ ਘਾਟੀ ਨੂੰ ਪਾਰ ਕਰ ਜਾਣਾ ਹੈ। ਇਸ ਵਾਤਾਵਰਣ ਵਿਚ ਚਮਨ ਵੀ ਹੈ, ਸਰੂ ਵਰਗੇ ਸੁਹਣੇ ਤੇ ਸਿੱਧੇ ਰੁਖ ਠੰਢੀ ਹਵਾ ਵਿਚ ਝੂਮਦੇ ਹਨ। ਇਸ ਵਾਤਾਵਰਣ ਵਿਚ ਸੰਘਣਾ ਬੇਲਾ ਹੈ। ਬਿਖੜਾ

ਰਾਹ ਹੈ। ਇਹ ਪੰਧ ਔਖਾ ਹੈ। ਇਸ ਪੰਧ ਦੇ ਤੌਰ ਤਰੀਕੇ, ਸੰਜਮ ਬਹੁਤ ਕਠਨ ਹਨ ਪਰ ਪਿਆਰ ਦੀ ਤੀਬਰਤਾ, ਪਿਆਰ ਦਾ ਸਚ ਇਹ ਸਾਰੇ ਮਾਹੌਲ ਨੂੰ ਸੁਹਣਾ ਤੇ ਸੁਲੱਖਣਾ ਬਣਾ ਦੇਂਦਾ ਹੈ। ਫਕੀਰ ਆਪਣੇ ਮਾਲਕ, ਆਪਣੇ ਮਾਹੀ ਦੀ ਯਾਦ ਵਿਚ ਵਜਦ ਵਿਚ ਆਉਂਦਾ ਹੈ।

ਕੇਹੀ ਕੱਪੜ ਉੱਤੇ ਘੱਤੀ ਆਂ,
ਮਨ ਮੇਰਾ ਮਾਹੀ ਕੂਕਦਾ ਈ।
**ਉਹ ਸਰਵ ਸਹੀ ਤੇ ਬਾਗ਼ ਚਮਨ ਵਿਚ,**
**ਸਰੇ ਵਾਂਗਰ ਘੂਕਦਾ ਈ।**
ਵੇਖਾਂ ਕੈਸਾ ਘਾੜ ਘੜੇਂਦੈ ਓਥੇ,
ਭਾਹ ਸੁਨਾਰਾ ਫੂਕਦਾ ਈ।
ਹੀਰੇ ਨੂੰ ਜ਼ਬਾਨੀ ਸ਼ਾਇਦ,
ਅਜ ਲਦਾਨਾ ਝੂਕਦਾ ਈ।
**ਅਜ ਪਾਰ ਝਨਾਵੀਂ ਮਾਹੀ ਸ਼ਾਇਦ,**
**ਮਹੀਂ ਮੰਗੂ ਹੂਕਦਾ ਈ।**
ਹੈ ਹੈ ਉਲਟ ਪਇਆ ਗਲ ਹੀਰ ਦੇ,
ਨਰ ਸ਼ੇਰ ਵਾਂਗਰ ਸ਼ੂਕਦਾ ਈ।
ਆਪੇ ਪੀਵੇ ਜਾਵੇ ਕਰੇ ਵਿਹਾਣੇ,
ਕੇਹਿਆ ਵਿਸਾਹ ਇਸ ਲੂਕ ਦਾ ਈ।
ਆਪ ਚੋਰ ਦਿਲੀਂ ਦਾ ਹੈਦਰ,
ਅਸਾਂ ਤੇ ਨਾਂਵਾਂ ਭੂਕਦਾ ਈ।

ਕਲਾਮ ਅਲੀ ਹੈਦਰ, ੧੬੮

ਸਰਵ
sarw

ਉਹ ਸਰਵ ਸਹੀ ਤੇ ਬਾਗ਼ ਚਮਨ ਵਿਚ
ó sarw sahī te bāg čaman wič

ਸਰੇ ਵਾਂਗਰ ਘੂਕਦਾ ਈ
sare wā̃gar kū̀kdā ī

ਅਜ ਪਾਰ ਝਨਾਵੀਂ ਮਾਹੀ ਸ਼ਾਇਦ
aj pār čnā̀wī̃ māhī šāid

ਮਹੀਂ ਮੰਗੂ ਹੂਕਦਾ ਈ
mahī̃ mā̃gū hūkdā ī

**ਸਰਵਰੁ** sarwar

ਨਾਂਵ, ਪੁਲਿੰਗ
ਸਰੋਵਰ, ਸਮੁੰਦਰ

**ਏਕੋ ਸਰਵਰੁ ਕਮਲ ਅਨੂਪ**
eko sarwar kamal anūp

ਵਾਹਿਗੁਰੂ ਦੇ ਨਾਮ ਰੂਪੀ ਸਰੋਵਰ ਵਿਚ ਗੁਰਮੁਖ ਦਾ ਕਮਲ ਖਿਲਦਾ ਹੈ।ਅੰਤਹਕਰਣ ਵਿਗਸਦਾ ਹੈ।ਆਪਣੇ ਕਾਦਰ ਦੀ ਕੁਦਰਤ ਵਿਚ ਲੀਨ ਸੇਵਕ ਪਰਮ ਰੂਪ ਵਿਚ ਹੁੰਦਾ ਹੈ ਤੇ ਹੰਸ ਵਾਂਗ ਸਤਿ, ਸੰਤੋਖ, ਸੰਜਮ ਦੇ ਮੋਤੀ ਚੁਗਦਾ ਹੈ।ਉਹ ਕਾਦਰ, ਉਹ ਜਗਦੀਸ ਆਪਣੀ ਸਾਰੀ ਕਾਇਨਾਤ ਵਿਚ ਸਮਾਇਆ ਹੋਇਆ ਹੈ।ਸਾਰੇ ਬ੍ਰਹਮੰਡ ਵਿਚ ਉਸ ਦਾ ਪਸਾਰਾ ਹੈ।ਸਾਰਾ ਜਗਤ, ਸਾਰਾ ਸੰਸਾਰ ਉਸ ਦੇ ਹੁਕਮ ਵਿਚ ਬੱਧਾ ਹੈ।ਜੋ ਉਪਜਦਾ

ਹੈ, ਉਹ ਬਿਨਸਦਾ ਹੈ। ਜੋ ਉਗਦਾ ਹੈ, ਉਹ ਨਾਸ ਹੁੰਦਾ ਹੈ। ਕਾਦਰ ਦੇ ਨਿਯਮ ਵਿਚ ਜਲ ਹੈ, ਸਰੋਵਰ ਹੈ, ਹੰਸ ਹੈ। ਬਿਨਾਂ ਜਲ ਸਰੋਵਰ ਨਹੀਂ ਹੁੰਦਾ, ਬਿਨਾਂ ਸਰੋਵਰ ਹੰਸ ਨਹੀਂ ਆਉਂਦਾ। ਕਾਦਰ, ਕੁਦਰਤ, ਗੁਰਮੁਖ ਸਭ ਇੱਕੋ ਸਹਿਜ ਵਿਚ ਵਿਚਰਦੇ ਹਨ, ਵਿਗਸਦੇ ਹਨ। ਇਸ ਭੇਦ ਨੂੰ, ਇਸ ਰੱਹਸ ਨੂੰ ਕੋਈ ਵਿਰਲਾ ਹੀ ਬੁਝਦਾ ਹੈ। ਕੋਈ ਵਿਰਲਾ ਹੀ ਇਸ ਨਿਯਮ ਦੀ ਥਾਹ ਲੈ ਸਕਦਾ ਹੈ। ਗੁਰਮੁਖ ਨੂੰ ਇਹ ਵਿਦਿਆ, ਇਹ ਗਿਆਨ ਸਹਿਜੇ ਹੀ ਆ ਜਾਂਦੇ ਹਨ। ਅਨਹਦ ਨਾਦ ਵਿਚ ਸੁਰਤਿ ਲਾ ਕੇ ਉਹ ਕੁਦਰਤ ਦੀ ਇਕਸਾਰਤਾ, ਇਕਾਗਰਤਾ, ਜੁਗਤ ਨੂੰ ਸਮਝ ਲੈਂਦਾ ਹੈ। ਕਾਦਰ ਦੇ ਅਥਾਹ ਸਰੋਵਰ ਵਿਚ ਨਹਾ ਕੇ ਨਿਰਮਲ ਹੋ ਜਾਂਦਾ ਹੈ। ਉਸ ਦੀ ਸੇਵਾ ਵਿਚ ਪਰਮ ਪਦ ਪਾਉਂਦਾ ਹੈ। ਸਾਰਾ ਸੰਸਾਰ, ਸਾਰਾ ਜਗਤ ਕਾਦਰ ਦੇ ਨਿਯਮ ਵਿਚ ਬੱਧਾ ਹੈ। ਰਾਜੇ ਰੰਕ, ਛੋਟੇ ਵੱਡੇ ਸਭ ਉਸ ਦੇ ਹੁਕਮ ਦੀ ਪਾਲਣਾ ਕਰਦੇ ਹਨ। ਉਸ ਦੇ ਅਨਹਦ ਨਾਦ ਵਿਚ ਮਗਨ, ਉਸ ਦੇ ਸਚੁ, ਸੰਤੋਖ, ਸਹਿਜ ਵਿਚ ਰੱਤੇ ਮੁਕਤ ਹੋ ਜਾਂਦੇ ਹਨ। ਜਿਸ ਤੇ ਉਹ ਆਪ ਕਰਣ ਕਰਾਵਣਹਾਰ ਕਰਤਾਰ ਕਿਰਪਾ ਕਰਦਾ ਹੈ, ਉਸ ਦਾ ਉਰਧਾਰ ਹੋ ਜਾਂਦਾ ਹੈ। ਉਹ ਮੁਕਤ ਹੋ ਜਾਂਦਾ ਹੈ। ਉਸ ਦੀ ਗਤੀ ਹੋ ਜਾਂਦੀ ਹੈ। ਉਸ ਕਰਤਾਰ, ਅਗਮ ਅਗੋਚਰ ਨਿਰਾਲਮ ਦੀ ਜੋਤ ਤ੍ਰਿਭਵਣ ਵਿਚ ਜਗਦੀ ਹੈ। ਉਸ ਦੇ ਚਾਨਣ ਵਿਚ ਸਾਰਾ ਬ੍ਰਹਮੰਡ ਰੌਸ਼ਨ ਹੈ। ਸਾਰਾ ਬ੍ਰਹਮੰਡ ਵਿਗਸਦਾ ਬਿਨਸਦਾ ਹੈ। ਜਿਹੜੇ ਗੁਰਮੁਖ ਅਹਿਨਿਸ, ਰਾਤ ਦਿਨ ਉਸ ਅਨਹਦ ਨਾਦ ਵਿਚ, ਉਸ ਦੈਵੀ ਰੱਹਸ ਵਿਚ ਲਿਵ ਲਾਉਂਦੇ ਹਨ, ਉਹ ਆਪਣੇ ਕਰਤਾਰ ਨਾਲ ਇਕ ਮਿਕ ਹੋ ਜਾਂਦੇ ਹਨ, ਸਹਿਜ ਸੰਤੋਖ ਵਿਚ ਰਹਿੰਦੇ ਹਨ। ਗੁਰੂ ਵੀ ਐਸੇ ਗੁਰਮੁਖਾਂ ਦੇ ਪੈਰੀਂ ਹਥ ਲਾਉਂਦਾ ਹੈ।

ਆਸਾ ਮਹਲਾ ੧ ॥ **ਏਕੋ ਸਰਵਰੁ ਕਮਲ ਅਨੂਪ** ॥ **ਸਦਾ ਬਿਗਾਸੈ ਪਰਮਲ ਰੂਪ** ॥ **ਊਜਲ ਮੋਤੀ ਚੂਗਹਿ ਹੰਸ** ॥ ਸਰਬ ਕਲਾ ਜਗਦੀਸੈ ਅੰਸ ॥ ੧ ॥ ਜੋ ਦੀਸੈ ਸੋ ਉਪਜੈ ਬਿਨਸੈ ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥ ੧ ॥ ਰਹਾਉ ॥ **ਬਿਰਲਾ ਬੂਝੈ ਪਾਵੈ ਭੇਦੁ** ॥ ਸਾਖਾ ਤੀਨਿ ਕਹੈ ਨਿਤ ਬੇਦੁ ॥ ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮ ਪਦੁ ਪਾਇ ॥ ੨ ॥ **ਮੁਕਤੋ ਰਾਤਉ ਰੰਗਿ ਰਵਾਂਤਉ** ॥ ਰਾਜਨ ਰਾਜਿ ਸਦਾ ਬਿਗਸਾਂਤਉ ॥ ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ **ਬਿਰਲਾ ਬੂਝੈ ਪਾਵੈ ਭੇਦੁ**॥ ੩ ॥ ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਨਿਆ ॥ ਉਲਟ ਭਈ ਘਰੁ ਘਰ ਮਹਿ ਆਨਿਆ ॥ ਅਹਿਨਿਸਿ ਭਗਤਿ ਕਰੇ ਲਿਵ ਲਾਇ ॥ ਨਾਨਕੁ ਤਿਨ ਕੈ ਲਾਗੈ ਪਾਇ ॥ ੪ ॥ ੧੨ ॥

ਅ.ਗ.ਮ.੧, ੩੫੨

**ਸਰਵਰੁ**

sarwar

**ਏਕੋ ਸਰਵਰੁ ਕਮਲ ਅਨੂਪ**
eko sarwar kamal anūp

**ਸਦਾ ਬਿਗਾਸੈ ਪਰਮਲ ਰੂਪ**
sadā bigāsɛ parmal rūp

**ਊਜਲ ਮੋਤੀ ਚੂਗਹਿ ਹੰਸ**
ūjal motī čūgɛ hā̃s

**ਬਿਰਲਾ ਬੂਝੈ ਪਾਵੈ ਭੇਦੁ**
birlā bū́jɛ pāwɛ pèd

**ਮੁਕਤੋ ਰਾਤਉ ਰੰਗਿ ਰਵਾਂਤਉ**
mukto rāto rā̃g rwā̃to

**ਬਿਰਲਾ ਬੂਝੈ ਪਾਵੈ ਭੇਦੁ**
birlā bū́jɛ pāwɛ pèd

**ਸਰਵਰ** sarwar

ਨਾਂਵ, ਪੁਲਿੰਗ
ਸਰੋਵਰ, ਤਾਲਾਬ, ਝੀਲ, ਡੂੰਘੇ ਪਾਣੀ

**ਅਸੀਂ ਸਰਵਰ ਮਾਹਿ ਧੋਤਿਆਸੇ**
asī̃ sarwar māhe tòtiāse

ਜੀਵਨ ਦਾ ਸਰਵਰ, ਸਰੋਵਰ ਡੂੰਘੇ ਪਾਣੀਆਂ ਨਾਲ ਭਰਿਆ ਹੈ। ਸਾਈਂ ਦਾ ਫਕੀਰ ਸ਼ਾਹ ਹੁਸੈਨ ਸਰੋਵਰ ਦੇ ਅੱਗੋਂ ਦੀ ਲੰਘਦਾ ਹੈ ਪਰ ਪਿਆਸਾ ਰਹਿੰਦਾ ਹੈ। ਉਸ ਦੇ ਮਨ ਦੀ, ਉਸ ਦੇ ਤਨ ਦੀ ਤ੍ਰਿਪਤੀ ਨਹੀਂ ਹੁੰਦੀ। ਉਹ ਕਹਿੰਦਾ ਹੈ ਕਿ ਚੰਗਾ ਹੋਇਆ। ਗੁੜ ਦੀਆਂ ਮੱਖੀਆਂ ਨੇ, ਭਿਣ ਭਿਣਾਟ ਨੇ ਤੰਗ ਨਹੀਂ ਕੀਤਾ। ਉਸ ਦਾ ਜੀਵਨ ਇਸ ਦੁਨੀ ਦੇ ਝਮੇਲਿਆਂ ਵਿਚ ਨਹੀਂ ਫਸਿਆ। ਜਿਹੜੇ ਮੇਵਿਆਂ ਤੋਂ, ਜਿਹੜੇ ਫਲਾਂ ਤੋਂ ਲੋਕ ਵਾਂਝੇ ਰਹਿ ਕੇ ਦੁਖੀ ਹੁੰਦੇ ਹਨ, ਸ਼ਾਹ ਹੁਸੈਨ ਉਹਨਾਂ ਤੋਂ ਪਰ੍ਹੇ ਰਹਿੰਦਾ ਹੈ। ਉਹ ਫਕੀਰ ਹੈ। ਉਹ ਆਪਣੀ ਫਕੀਰੀ ਦੇ ਸਰਵਰ ਵਿਚ ਨਹਾਉਂਦਾ ਹੈ ਤੇ ਉਸ ਦਾ ਮਨ ਤਨ ਨਿਰਮਲ ਹੋ ਜਾਂਦਾ ਹੈ। ਇਸ ਸਰਵਰ ਦਾ ਪਾਣੀ ਡੂੰਘਾ ਹੈ, ਪਵਿੱਤ੍ਰ ਹੈ। ਇਹ ਜਲ ਵੀ ਹੈ, ਜਲੌ ਵੀ ਹੈ। ਇਹ ਸਰੀਰ ਨੂੰ ਧੋਂਦਾ ਹੈ। ਇਹ ਸ਼ਾਹ ਹੁਸੈਨ ਫਕੀਰ ਦੀਆਂ ਅੱਖੀਆਂ ਦਾ ਚਾਨਣ ਹੈ। ਉਸ ਦੀ ਫਕੀਰੀ ਦੀ ਸੋਚ ਦਾ ਕੇਂਦਰ ਹੈ। ਉਹ ਖੁਸ਼ ਹੈ ਕਿ ਭਲਾ ਹੋਇਆ ਇਸ ਦੁਨੀ ਦੇ ਗੁੜ ਨੂੰ ਮੱਖੀਆਂ ਨੇ ਖਾ ਲਿਆ। ਉਸ ਦੇ ਲੋਭ ਮੋਹ ਦੂਰ ਹੋ ਗਏ। ਉਸ ਦੇ ਸਾਈਂ ਨੇ ਆਪ ਉਸ ਤੇ ਮਿਹਰ ਕਰ ਕੇ ਉਸ ਨੂੰ ਇਸ ਭਵਜਲ ਵਿੱਚੋਂ ਪਾਰ ਲੰਘਾਅ ਲਿਆ।

ਸੱਜਣਾ, ਅਸੀਂ ਮੋਰੀਓਂ ਲੰਘੇ ਪਇਆਸੇ,
**ਭਲਾ ਹੋਇਆ ਗੁੜ ਮੱਖੀਆਂ ਖਾਧਾ,**
**ਅਸੀਂ ਭਿਣ ਭਿਣਾਟੋਂ ਛੁਟਿਆਸੇ॥**
ਢੰਡ ਪੁਰਾਣੀ ਕੁਤਿਆਂ ਲੱਕੀ,
**ਅਸੀਂ ਸਰਵਰ ਮਾਹਿ ਧੋਤਿਆਸੇ।**
ਕਹੈ ਹੁਸੈਨ ਫ਼ਕੀਰ ਸਾਈਂ ਦਾ,
ਅਸੀਂ ਟਪਣ ਟਪ ਨਿਕਲਿਆਸੇ॥

ਸ਼ਾਹ ਹੁਸੈਨ, ੯੬

ਸਰਵਰ
sarwar

ਭਲਾ ਹੋਇਆ ਗੁੜ ਮੱਖੀਆਂ ਖਾਧਾ
pàlā hoiā guṛ makkhīā̃ khā́dā

ਅਸੀਂ ਭਿਣ ਭਿਣਾਟੋਂ ਛੁਟਿਆਸੇ
asī̃ pìṇ piṇā̀ṭõ čhuṭiāse

ਅਸੀਂ ਸਰਵਰ ਮਾਹਿ ਧੋਤਿਆਸੇ
asī̃ sarwar māhe tòtiāse

**ਸਰਵਰ** sarwar

ਨਾਂਵ, ਪੁਲਿੰਗ
ਮਾਲਕ, ਸੁਆਮੀ, ਸਰਦਾਰ

**ਸਰਵਰ ਕੀਤਾ ਇਸ਼ਕ ਥੀਂ**
sarwar kītā iṣq thī̃

ਇਸ਼ਕ ਨੇ ਜ਼ਾਹਿਦ, ਫਕੀਰ, ਤਪੱਸਵੀ ਨੂੰ ਸਰਵਰ, ਮਾਲਕ, ਸਵਾਮੀ ਬਣਾ ਦਿੱਤਾ। ਏਥੇ ਮੁਹੰਮਦ ਸਾਹਿਬ ਵਲ ਇਸ਼ਾਰਾ ਹੈ ਕਿ ਖ਼ੁਦਾ ਦੇ ਪੈਗੰਬਰ ਨੇ ਆਪਣੇ ਪਰਵਰਦਗਾਰ ਨਾਲ ਇਸ਼ਕ ਕੀਤਾ ਤੇ ਇਸ਼ਕ ਨੇ ਉਹਨਾਂ ਨੂੰ ਇਕ ਫਕੀਰ ਤੋਂ ਸਾਰੀ ਕਾਇਨਾਤ ਦਾ ਸਵਾਮੀ ਬਣਾ ਦਿੱਤਾ। ਉਹਨਾਂ ਨੂੰ ਕੁਦਰਤ ਦੇ ਸਾਰੇ ਖ਼ਜ਼ਾਨੇ ਮਿਲ ਗਏ। ਸਭ ਦੌਲਤਾਂ ਉਹਨਾਂ ਦੀਆਂ ਹੋ ਗਈਆਂ। ਇਸ਼ਕ, ਪਿਆਰ, ਮੁਹੱਬਤ ਸਭ ਤੋਂ ਉੱਤਮ ਹੈ। ਇਸ ਵਿਚ ਰੱਤਿਆ ਫਕੀਰ ਰੂਹਾਨੀਅਤ ਦੀਆਂ ਚੋਟੀਆਂ ਛੂਹ ਲੈਂਦਾ ਹੈ। ਕਾਦਰ ਉਸ ਤੇ ਪ੍ਰਸੰਨ ਹੁੰਦਾ ਹੈ ਤੇ ਫਿਰ ਸਾਰੀ ਕਾਇਨਾਤ, ਉਸ ਦੀ ਸਾਰੀ ਦੌਲਤ, ਉਸ ਦਾ ਸਾਰਾ ਆਕਾਰ, ਵਿਹਾਰ ਉਸ ਦਾ ਹੋ ਜਾਂਦਾ ਹੈ। ਕਾਦਰ ਤੇ ਕੁਦਰਤ ਵਿਚ ਕੋਈ ਭੇਦ ਨਹੀਂ ਰਹਿੰਦਾ। ਆਸ਼ਕ ਇਸ਼ਕ ਦੇ ਸੇਕ ਵਿਚ ਮਾਸ਼ੂਕ ਨਾਲ ਪਿਘਲ ਜਾਂਦਾ ਹੈ।

ਨੂਰੋਂ ਪਾਕੀ ਇਸ਼ਕ ਦਾ,
ਪਾਲੇ ਰਬ ਰਹੀਮ।
**ਸਰਵਰ ਕੀਤਾ ਇਸ਼ਕ ਥੀਂ,**
**ਜਾਹਿਦ ਕਹਿਆ ਮੀਮ।**
ਕੁਲ ਖ਼ਜ਼ਾਨੇ ਓਸ ਨੂੰ,
ਦਿੱਤੇ ਬਖ਼ਸ਼ ਕਰੀਮ।
**ਅਵਲ ਆਖ਼ਰ ਓਸ ਨੂੰ,**
**ਲਾਇਕ ਸਿਫ਼ਤ ਕਦੀਮ।**

ਕਾਦਰਯਾਰ, ੯੭

ਸਰਵਰ
sarwar

ਸਰਵਰ ਕੀਤਾ ਇਸ਼ਕ ਥੀਂ
sarwar kītā iṣq thī̃

ਜਾਹਿਦ ਕਹਿਆ ਮੀਮ
zāhid kɛá mīm

ਅਵਲ ਆਖ਼ਰ ਓਸ ਨੂੰ
awwal āḳhar os nū

ਲਾਇਕ ਸਿਫ਼ਤ ਕਦੀਮ
lāiq sift qadīm

**ਸਰਵਰੜੈ** sarwaṛɛ

ਨਾਂਵ ਪੁਲਿੰਗ
ਭਿਆਨਕ ਤਲਾਅ, ਸੰਸਾਰ ਰੂਪੀ ਤਲਾਅ

**ਤਿਤੁ ਸਰਵਰੜੈ ਭਈਲੇ ਨਿਵਾਸਾ**
tit sarwaṛɛ paı̃le niwāsā

ਮਨਮੁਖ ਐਸੇ ਸਰੋਵਰ ਵਿਚ ਡਿਗਦੇ ਹਨ ਜਿੱਥੇ ਕੋਈ ਰਾਹ ਨਹੀਂ ਮਿਲਦਾ। ਮੋਹ ਮਾਇਆ ਵਿਚ ਜਕੜੇ ਉਹ ਉਸ ਭਿਆਨਕ ਸਰੋਵਰ ਵਿਚ ਡੁਬ ਜਾਂਦੇ ਹਨ। ਹਰੀ ਦੇ ਵਿਸਰਨ ਨਾਲ ਉਹਨਾਂ ਨੂੰ ਸਭ ਕੁਝ ਵਿਸਰ ਜਾਂਦਾ ਹੈ। ਸੇਵਕ ਨਾ ਜਤੀ ਹੈ, ਨਾ ਸਤੀ ਹੈ, ਕੇਵਲ ਗੁਰੂ ਦੇ ਆਸਰੇ ਇਸ ਸੰਸਾਰ ਵਿਚ ਵਿਚਰਦਾ ਹੈ।

**ਤਿਤੁ ਸਰਵਰੜੈ ਭਈਲੇ ਨਿਵਾਸਾ** ਪਾਣੀ ਪਾਵਕੁ ਤਿਨਹਿ ਕੀਆ ॥ **ਪੰਕਜੁ ਮੋਹ ਪਗੁ ਨਹੀ ਚਾਲੈ** ਹਮ ਦੇਖਾ ਤਹ ਡੂਬੀਅਲੇ ॥ ੧ ॥ ਮਨ ਏਕੁ ਨ ਚੇਤਸਿ ਮੂੜ ਮਨਾ ॥ **ਹਰਿ ਬਿਸਰਤ ਤੇਰੇ ਗੁਣ ਗਲਿਆ** ॥੧॥ ਰਹਾਉ ॥ ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥ **ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ** ॥ ੨ ॥ ੩ ॥

ਅ.ਗ.ਮ.੧, ੧੨

ਸਰਵਰੜੈ
sarwaṛɛ

ਤਿਤੁ ਸਰਵਰੜੈ ਭਈਲੇ ਨਿਵਾਸਾ
tit sarwaṛɛ paı̃le niwāsā

**ਪੰਕਜੁ ਮੋਹ ਪਗੁ ਨਹੀ ਚਾਲੈ**
pãkaj mó pag nahī čālɛ

**ਹਰਿ ਬਿਸਰਤ ਤੇਰੇ ਗੁਣ ਗਲਿਆ**
har bisrat tere guṇ galiā

**ਪ੍ਰਣਵਤਿ ਨਾਨਕ ਤਿਨ ਕੀ ਸਰਣਾ**
praṇwat nānak tin kī sarṇā

**ਜਿਨ ਤੂ ਨਾਹੀ ਵੀਸਰਿਆ**
jin tū nāhī wīsariā

**ਸਰਾਂ** srã̄

ਨਾਂਵ ਇਸਤਰੀਲਿੰਗ
ਮੁਸਾਫਰਾਂ ਦੇ ਰਹਿਣ ਦੀ ਥਾਂ, ਟਿਕਾਣਾ

**ਜਗ ਸਰਾਂ ਮੁਸਾਫਰਾਂ ਦੀ**
jag srã̄ musāfrã̄ dī

ਇਹ ਜਹਾਨ ਇਕ ਸਰਾਂ ਹੈ, ਮੁਸਾਫਰਖਾਨਾ ਹੈ। ਏਥੇ ਕਿਸੇ ਨੇ ਬੈਠ ਨਹੀਂ ਰਹਿਣਾ। ਇਸ ਸਰਾਂ ਵਿਚ ਚਲੋ ਚਲੀ ਲੱਗੀ ਰਹਿੰਦੀ ਹੈ। ਮੁਸਾਫਰ ਆਉਂਦੇ ਜਾਂਦੇ ਰਹਿੰਦੇ ਹਨ। ਇਸ ਆਵਾਜਾਈ ਵਿਚ ਕੋਈ ਟਿਕਾਅ ਨਹੀਂ। ਕੋਈ ਸਥਿਰਤਾ ਨਹੀਂ। ਕੋਈ ਇਮਤਿਨਾਨ ਨਹੀਂ। ਅਮਨ, ਅਮਾਨ, ਸ਼ਾਂਤੀ ਨਹੀਂ। ਏਥੇ ਬੈਠ ਕੇ ਬੰਦਾ ਸੋਚਦਾ, ਵਿਚਾਰਦਾ ਨਹੀਂ। ਆਵੋਜਾਈ ਵਿਚ ਬੰਦਾ ਪ੍ਰੇਸ਼ਾਨ ਰਹਿੰਦਾ ਹੈ। ਏਥੇ ਮਨ ਤਨ ਦਾ ਕੋਈ ਟਿਕਾਅ ਨਹੀਂ। ਸਭ ਪਾਸੇ ਭੱਜੋ ਨੱਸੀ

ਪਈ ਹੋਈ ਹੈ। ਇਸ ਸਰਾਂ ਵਿਚ ਚਾਰ ਦਿਹਾੜੇ ਕਟ ਕੇ ਬੰਦਾ ਅਗਾਂਹ ਤੁਰ ਪੈਂਦਾ ਹੈ। ਜੇ ਇਸ ਸਮੇਂ ਵਿਚ, ਇਸ ਲਮਹੇ ਵਿਚ ਕੋਈ ਨੇਕ ਕੰਮ ਨਹੀਂ ਕੀਤਾ, ਰਬ ਦੀ ਬੰਦਗੀ ਨਹੀਂ ਕੀਤੀ, ਸਹਿਜ ਤੇ ਸੰਜਮ ਦੀ ਜ਼ਿੰਦਗੀ ਨਹੀਂ ਬਿਤਾਈ ਤਾਂ ਅੱਗੇ ਜਾ ਕੇ, ਕਾਦਰ ਦੀ ਦਰਗਾਹ ਵਿਚ, ਕਾਦਰ ਦੀ ਅਦਾਲਤ, ਕਚਹਿਰੀ ਵਿਚ ਬੁਰੀ ਹਾਲਤ ਹੋਵੇਗੀ। ਫਿਰ ਪਛੋਤਾਉਣ ਦਾ ਵੀ ਕੋਈ ਲਾਭ ਨਹੀਂ ਹੋਵੇਗਾ। ਜੋ ਇਸ ਜਹਾਨ ਵਿਚ, ਇਸ ਸਰਾਂ ਵਿਚ ਕੀਤਾ ਹੈ, ਭੁਗਤਣਾ ਪਵੇਗਾ।

**ਜਗ ਸਰਾਂ ਮੁਸਾਫਰਾਂ ਦੀ,**
ਦਿਨ ਰਾਤ ਲਗੀ ਚਲੋ ਚਲੀ ਮੀਆਂ।
**ਕੋਈ ਆਣ ਲੱਥਾ ਕੋਈ ਲਦ ਟੁਰਿਆ,**
ਕੋਈ ਬੈਠ ਗਿਆ ਘੜੀ ਪਲ ਮੀਆਂ।
**ਜਿਥੇ ਸੋਚਿਆ ਲੰਬੜੀ ਵਾਟ ਜਾਣਾਂ,**
**ਤੋਸ਼ਾ ਰਾਹ ਵਾਲਾ ਅਗੇ ਘੱਲ ਮੀਆਂ।**
ਮੂਰਖ ਰਹੇ ਬੇਫ਼ਿਕਰ ਹਦਾਇਤੁੱਲਾ,
ਕੋਈ ਪੁਛ ਨਾ ਏਹਨਾਂ ਦੀ ਗਲ ਮੀਆਂ।

ਹਦਾਇਤੁੱਲਾ, ਸੀਹਰਫੀ, ੩੯੯

ਸਰਾਂ
srā

ਜਗ ਸਰਾਂ ਮੁਸਾਫਰਾਂ ਦੀ
jag srā̃ musāfrā̃ dī

ਕੋਈ ਆਣ ਲੱਥਾ ਕੋਈ ਲਦ ਟੁਰਿਆ
koī āṇ latthā koī lad ṭuriā

ਜਿਥੇ ਸੋਚਿਆ ਲੰਬੜੀ ਵਾਟ ਜਾਣਾਂ
jitthe sočā lābṛī wāṭ jāṇā̃

ਤੋਸ਼ਾ ਰਾਹ ਵਾਲਾ ਅਗੇ ਘੱਲ ਮੀਆਂ
tošā rá wālā agge kàl mīā̃

**ਸਰਾਭਾ** srā́bā

ਨਾਂਵ, ਪੁਲਿੰਗ
ਇਕ ਦੇਸ਼ ਭਗਤ ਦਾ ਨਾਮ

**ਕਰਤਾਰ ਸਿੰਘ ਸਰਾਭਾ**
kartār síg srā́bā

ਸੋਹਣ ਸਿੰਘ ਭਕਨਾ, ਕਰਤਾਰ ਸਿੰਘ ਸਰਾਭਾ, ਰਾਸ ਬਿਹਾਰੀ ਬੋਸ, ਸਚਿੰਦਰ ਨਾਥ ਸਾਨਿਆਲ, ਰਹਿਮਤ ਅਲੀ ਸ਼ਾਹ, ਸਤਿਆਵਤੀ, ਮਾਈ ਗੁਲਾਬ ਕੌਰ ਸਭ ਇੱਕੋ ਹੀ ਆਜਾਦੀ ਦੀ ਜੰਗ ਵਿਚ ਇਕੱਠੇ ਲੜਦੇ ਸਨ। ਇਸ ਦੇਸ਼ ਵਿਚ ਪਹਿਲੀ ਵਾਰ ਇਸ ਸੰਗਰਾਮ ਨੇ ਦੇਸ਼ਾਂ ਪ੍ਰਦੇਸ਼ਾਂ ਦੇ, ਧਰਮ ਦੇ, ਜ਼ਾਤਾਂ ਪਾਤਾਂ ਦੇ ਵਿਤਕਰੇ ਖ਼ਤਮ ਕਰ ਦਿੱਤੇ। ਅੰਗਰੇਜ਼ਾਂ ਨੂੰ ਹਿੰਦੋਸਤਾਨ ਛੱਡਣ ਲਈ ਮਜਬੂਰ ਹੋਣਾ ਪਿਆ। ਇਸ ਦਾ ਕਾਰਨ ਕੇਵਲ ਇਹ ਹੀ ਨਹੀਂ ਸੀ ਕਿ ਗ਼ਦਰੀਆਂ ਦੇ ਮਾਮੂਲੀ ਹਥਿਆਰਾਂ ਕੋਲੋਂ ਉਹ ਹਾਰ ਪਾ ਗਏ, ਸਗੋਂ ਇਹ ਸੀ ਕਿ ਹੁਣ ਹਿੰਦੋਸਤਾਨੀ ਕਦੀ ਵੀ ਗੁਲਾਮੀ ਦਾ ਤੌਂਕ ਸਦਾ ਲਈ

ਆਪਣੇ ਗਲੋਂ ਲਾਹ ਦੇਣਗੇ। ਸਦੀਆਂ ਦੇ ਬਖੇੜੇ, ਸਦੀਆਂ ਦੇ ਵਹਿਮ ਭਰਮ, ਊਚ ਨੀਚ, ਆਪਣੇ ਪਰਾਏ ਦਾ ਵਿਤਕਰਾ ਛਡ ਕੇ ਸਾਰੇ ਭਰਾਅ ਭਰਾਅ ਬਣ ਜਾਣਗੇ ਤੇ ਫਿਰ ਕਦੀ ਵੀ ਕੋਈ ਇਹਨਾਂ ਨੂੰ ਗੁਲਾਮ ਨਹੀਂ ਬਣਾ ਸਕੇਗਾ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਕਰਤਾਰ ਸਿੰਘ ਸਰਾਭਾ ਦਾ ਨਾਂ ਬੜਾ ਉੱਘਾ ਹੈ। ਇਸ ਗਾਥਾ ਵਿਚ ਅਮਰੀਕਾ ਵਿਚ ਹਰਦਿਆਲ, ਸੋਹਣ ਸਿੰਘ ਭਕਨਾ ਆਦਿ ਸਿਆਸਤਦਾਨਾਂ ਦੀ ਬਣਾਈ ਗ਼ਦਰ ਪਾਰਟੀ ਦਾ ਜ਼ਿਕਰ ਹੈ। ਸਰਾਭਾ ਤੇ ਭਕਨਾ ਜਹਾਜ਼ ਚੜ੍ਹ ਕੇ ਆਪਣੇ ਦੇਸ਼ ਆਏ ਤੇ ਆਜ਼ਾਦੀ ਦੇ ਸੰਗਰਾਮ ਵਿਚ ਜੁਟ ਗਏ। ਅੰਗਰੇਜ਼ ਦੇ ਸਾਮਰਾਜ ਨਾਲ ਟੱਕਰ ਲੈਣੀ ਕੋਈ ਸੌਖੀ ਗਲ ਨਹੀਂ ਸੀ ਪਰ ਉਸ ਭਿਆਨਕ ਦਸ਼ਾ ਵਿਚ ਸਾਰੇ ਹਿੰਦੋਸਤਾਨੀ ਇਕੱਠੇ ਹੋ ਗਏ। ਪੰਜਾਬੀ, ਬੰਗਾਲੀ, ਪੂਰਬੀਏ, ਮਰਦ, ਔਰਤਾਂ ਸਭ ਇਕ ਜੁਟ ਹੋ ਕੇ ਲੜਨ ਮਰਨ ਵਾਸਤੇ ਤਿਆਰ ਹੋਏ। ਇਹ ਹਥਿਆਰਬੰਦ ਯੁਧ ਸੀ। ਛੋਟੀਆਂ ਮੋਟੀਆਂ ਬੰਦੂਕਾਂ, ਪਸਤੌਲਾਂ ਨਾਲ ਅੰਗਰੇਜ਼ਾਂ ਅਤੇ, ਅੰਗਰੇਜ਼ਾਂ ਦੇ ਟੋਡੀਆਂ ਉੱਤੇ ਹਮਲੇ ਕਰਦੇ। ਪਰ ਸਭ ਤੋਂ ਉੱਚੀ ਤੇ ਸੁੱਚੀ ਗਲ ਇਹ ਸੀ ਕਿ ਇਸ ਸੰਗਰਾਮ ਨੇ ਸਾਰੇ ਹਿੰਦੋਸਤਾਨੀਆਂ ਨੂੰ ਇੱਕਠਾ ਕਰ ਦਿੱਤਾ। ਧਰਮ ਦੇ, ਜ਼ਾਤ ਪਾਤ ਦੇ ਸਾਰੇ ਵਿਤਕਰੇ ਦੂਰ ਕਰ ਦਿੱਤੇ।

ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਨਾਂ ਚੇਤੇ ਆਉਂਦਿਆਂ ਹੀ ਬਾਬਾ ਅਕਾਲੀ ਸਭ ਕੁਛ ਭੁਲ ਜਾਂਦਾ ਸੀ। **ਉਹਨੂੰ ਭੁਖ ਤੇਹ ਦੀ ਵੀ ਸੁਧ ਨਹੀਂ ਸੀ ਰਹਿੰਦੀ।** ਇਕ ਮਿੰਟ ਉਹ ਅੱਖਾਂ ਬੰਦ ਕਰਕੇ ਬੈਠਾ ਰਿਹਾ। ਇਉਂ ਪਰਤੀਤ ਹੁੰਦਾ ਸੀ, ਜਿਵੇਂ ਉਹ ਬੀਤੀਆਂ ਯਾਦਾਂ ਨੂੰ ਮਨ ਵਿਚ ਸਜੀਵ ਕਰ ਰਿਹਾ ਹੋਵੇ। ਉਸ ਵੇਲੇ ਉਹਦੇ ਸ਼ਾਂਤ ਚਿਹਰੇ ਦਾ ਪ੍ਰਭਾਵ ਬੜਾ ਅਨੋਖਾ ਸੀ। ਵੇਖਣ ਵਾਲਿਆਂ ਸਾਰਿਆਂ ਦੀਆਂ ਅੱਖਾਂ ਇਕ ਟਕ ਬਾਬੇ ਅਕਾਲੀ ਉੱਤੇ ਟਿਕੀਆਂ ਹੋਈਆਂ ਸਨ।

‘‘ਕਰਤਾਰ ਸਿੰਘ ਸਰਾਭਾ’’, ਬਾਬੇ ਅਕਾਲੀ ਨੇ ਆਸ-ਪਾਸ ਬੈਠਿਆਂ ਉੱਤੇ ਝਾਤੀ ਮਾਰਦਿਆਂ ਕਹਿਣਾ ਸ਼ੁਰੂ ਕੀਤਾ,‘‘ਮਸਾਂ ਦੀਪੇ ਦੇ ਹਾਣ ਸੀ, ਜਦ ਪਹਿਲੇ-ਪਹਿਲ ਮੈਨੂੰ ਉਹਦੇ ਦਰਸ਼ਨ ਹੋਏ। **ਬੜੀ ਮਨਮੋਹਣੀ ਦਖ ਸੀ ਉਹਦੀ। ਵੇਖਣ ਵਾਲੇ ਦੇ ਦਿਲ ਵਿਚ ਧਸ ਜਾਂਦਾ ਸੀ** ਤੇ ਚਿਹਰੇ ਦਾ ਰੁਹਬ ਐਨਾ, ਜਿਵੇਂ ਹਰੀ ਸਿੰਘ ਨਲੂਆ ਹੋਵੇ। ਮੈਂ ਓਦੋਂ ਛੱਬੀਆਂ-ਸਤਾਈਆਂ ਵਰ੍ਹਿਆਂ ਦਾ ਭਰ-ਜੁਆਨ ਸਾਂ ਤੇ ਉਹ ਮੈਥੋਂ ਛੇ-ਸਤ ਸਾਲ ਛੋਟਾ ਮਲੂਮ ਹੁੰਦਾ ਸੀ। ਪਾਰਟੀ ਵਿਚ ਉਹ ਸ਼ਾਇਦ ਸਾਰਿਆਂ ਨਾਲੋਂ ਛੋਟੀ ਉਮਰ ਦਾ ਸੀ। ਫਿਰ ਵੀ ਅਸੀਂ ਸਾਰੇ ਬੜੀ ਖ਼ੁਸ਼ੀ ਨਾਲ ਉਹਦਾ ਹੁਕਮ ਮੰਨਦੇ ਸਾਂ। ਉਹਦਾ ਹੁਕਮ ਟਾਲਣ ਦੀ ਕਿਸੇ ਨੂੰ ਹਿੰਮਤ ਈ ਨਹੀਂ ਸੀ ਪੈਂਦੀ। ਫਿਰ ਦਲੇਰ ਐਨਾ ਕਿ

**ਮੌਤ ਨੂੰ ਵੀ ਟਿਚ ਸਮਝਦਾ ਸੀ ਉਹ।** ਵਾਹ ਉ ਸਰਾਭਿਆ!'' ਬਾਬੇ ਅਕਾਲੀ ਨੇ ਸਤਕਾਰ ਵਜੋਂ ਸਿਰ ਹਿਲਾ ਕੇ ਕਿਹਾ।

''ਬਾਬਾ 'ਕਾਲੀਆ! ਸਰਾਭਾ ਉਹਨਾਂ ਦੀ ਗੋਤ ਸੀ?'' ਦੀਪੇ ਨੇ ਜਾਣਕਾਰੀ ਹਾਸਲ ਕਰਨ ਬਦਲੇ ਪੁੱਛਿਆ।

''ਨਹੀਂ। ਸਰਾਭਾ ਪਿੰਡ ਏ ਜ਼ਿਲ੍ਹਾ ਲੁਧਿਆਣੇ ਵਿਚ।'' ਬਾਬੇ ਅਕਾਲੀ ਨੇ ਉਤਰ ਦਿੱਤਾ। ''ਸ਼ਹੀਦ ਕਰਤਾਰ ਸਿੰਘ ਓਥੋਂ ਦੇ ਸਰਦਾਰ ਮੰਗਲ ਸਿੰਘ ਦਾ ਪੁਤਰ ਸੀ। ਪਿੰਡ ਦੇ ਨਾਂ ਉੱਤੇ ਉਹਨੂੰ ਸਾਰੇ ਕਰਤਾਰ ਸਿੰਘ ਸਰਾਭਾ, ਜਾਂ ਨਿਰਾ ਸਰਾਭਾ ਸਾਹਿਬ ਆਖਦੇ ਸਨ।''

''ਸੁਣਿਆਂ ਏਂ, ਏਸੇ ਉਮਰ ਉਹਨੇ ਵਲੈਤ ਪਾਸ ਕੀਤੀ ਹੋਈ ਸੀ।'' ਗਹਿਣੇ ਲੁਹਾਰ ਦੀ ਬੋਲੀ ਵਿਚ ਸ਼ਰਧਾ ਮਿਲੀ ਹੋਈ ਸੀ।

''ਵਲੈਤ ਤਾਂ ਆਪਾਂ ਅੰਗਰੇਜ਼ਾਂ ਦੇ ਮੁਲਕ ਨੂੰ ਆਹੰਦੇ ਆਂ ਨਾਂ, ਪਰ ਉਹ ਅਮਰੀਕਾ ਵਿਚ ਪੜ੍ਹਦਾ ਸੀ। ਏਧਰੋਂ ਪੜ੍ਹ ਕੇ ਉਹ ਉੱਚੀ ਪੜ੍ਹਾਈ ਵਾਸਤੇ ਅਮਰੀਕਾ ਚਲਾ ਗਿਆ। ਪੜ੍ਹਦਿਆਂ-ਪੜ੍ਹਦਿਆਂ ਈ ਉਹਨੂੰ ਦੇਸ਼-ਭਗਤੀ ਦੀ ਲਗਨ ਲਗ ਗਈ। ਜਦੋਂ ਉਹ ਓਥੇ ਲਾਲਾ ਹਰਦਿਆਲ ਨੂੰ ਮਿਲਿਆ, **ਅਜੇ ਉੱਨ੍ਹੀਆਂ ਵਰ੍ਹਿਆਂ ਦਾ ਸੀ ਮਸ੍ਹਾਂ। ਬਸ, ਮਸ ਕਿਰਦੀ ਸੀ ਪਈ।** ਤੇ ਫਾਂਸੀ ਚੜ੍ਹਨ ਵੇਲੇ ਵੀ ਉਹ ਅਜੇ ਮੁੰਡਾ ਜਿਹਾ ਹੀ ਮਲੂਮ ਹੁੰਦਾ ਸੀ। **ਜੁਆਨ ਦੇ ਦਰਸ਼ਨ ਕੀਤਿਆਂ ਭੁਖ ਲਹਿੰਦੀ ਸੀ** ਪਈ।''

''ਸੁਬਹਾਨ ਅੱਲਾ! ਧੰਨ ਮਾਈ, ਜੀਹਨੇ ਉਸ ਸੂਰਮੇ ਨੂੰ ਜਰਮ ਦਿੱਤਾ ਸੀ।'' ਕਹਿੰਦਿਆਂ- ਕਹਿੰਦਿਆਂ ਗਹਿਣੇ ਲੁਹਾਰ ਦੀਆਂ ਅੱਖਾਂ ਵਿਚ ਸਤਿਕਾਰ ਦੇ ਹੰਝੂ ਆ ਗਏ।

''ਲਾਲਾ ਹਰਦਿਆਲ ਤੇ ਉਹਦੇ ਕੁਛ ਸਾਥੀਆਂ ਨੇ ਰਲ ਕੇ ਅਮਰੀਕਾ ਵਿਚ 'ਗ਼ਦਰ' ਅਖ਼ਬਾਰ ਕੱਢਿਆ। ਕਰਤਾਰ ਸਿੰਘ ਦੀਆਂ ਉਹਦੇ ਵਿਚ ਕਈ ਕਵਿਤਾਵਾਂ ਛਪਿਆ ਕਰਦੀਆਂ। ਅਖੇ:

''ਹਿੰਦੂ ਸਿਖ ਪਠਾਣ ਤੇ ਮੁਸਲਮਾਨੋ-ਹ!'' ਬਾਬੇ ਅਕਾਲੀ ਨੇ ਆਖ਼ਰੀ ਹੇਕ ਨੂੰ ਜ਼ਰਾ ਲਮਕਾਅ ਕੇ ਕਿਹਾ,

''ਫ਼ੌਜਾਂ ਵਾਲਿਓ ਜ਼ਰਾ ਖ਼ਿਆਲ ਕਰਨਾ।

**ਦੇਸ ਲੁਟ ਫਰੰਗੀਆਂ ਲਿਆ ਸਾਡਾ,**

ਅਸਾਂ ਜੰਗ ਹੁਣ ਉਹਨਾਂ ਦੇ ਨਾਲ ਕਰਨਾ।

**ਵੇਲਾ ਜੁਧ ਦਾ ਆਣ ਨਜੀਕ ਢੁੱਕਾ,**

ਰੋਸ਼ਨ ਹਿੰਦ ਨੂੰ ਵਾਂਗ ਮਸਾਲ ਕਰਨਾ।

ਹੋਊ ਜਿਤ ਅਸਾਡੜੀ ਠੀਕ ਵੀਰੋ!
ਜੁਧ ਬੜੇ ਪਰੇਮ ਦੇ ਨਾਲ ਕਰਨਾ।
**ਮਾਰ ਮਾਰ ਕੇ ਗੋਰਿਆਂ ਪਾਮਰਾਂ ਨੂੰ,**
**ਸਿਰੋਂ ਦੂਰ ਗ਼ੁਲਾਮੀ ਦਾ ਜਾਲ ਕਰਨਾ।**
ਸੁਣ ਕੇ ਗ਼ਦਰ ਦੀ ਖ਼ਬਰ ਨੂੰ ਖ਼ੁਸ਼ੀ ਹੋਣਾ,
ਗ਼ਮੀ ਦੂਰ ਤੇ ਚਿਤ ਨਿਹਾਲ ਕਰਨਾ।''

ਕਹਿੰਦਿਆਂ-ਕਹਿੰਦਿਆਂ **ਬਾਬੇ ਦਾ ਬਿਰਧ ਚਿਹਰਾ ਵੀ ਜੋਸ਼ ਵਿਚ ਭਖ ਕੇ ਲਾਲ ਹੋ ਗਿਆ।**

''ਵਾਹ, ਵਾਹ!''

ਇਕੋ ਵਾਰ ਕਈ ਬੰਦੇ ਮਸਤੀ ਵਿਚ ਬੋਲ ਉੱਠੇ। ਸਿਰ ਤਾਂ ਸਾਰਿਆਂ ਦੇ ਝੂਮ ਰਹੇ ਸਨ।

''ਮਖ: ਮੁਰਦੇ ਜਿਉਂ ਉਠਿਆ ਕਰਦੇ ਸਨ, ਜਦੋਂ ਕਰਤਾਰ ਸਿੰਘ ਇਹ ਆਪ ਗੌਂ ਕੇ ਸੁਣੌਂਦਾ ਹੁੰਦਾ ਸੀ।'' ਬਾਬੇ ਅਕਾਲੀ ਨੇ ਦੋਵੇਂ ਮੁੱਠਾਂ ਮੀਟ ਕੇ ਕਿਹਾ।

''ਹੱਛਾ, ਫੇਰ।'' ਸੱਜਣ ਸਿੰਘ ਦਾ ਇਸ਼ਾਰਾ ਸੀ, ਕਿ ਕਹਾਣੀ ਅਗ੍ਹਾਂ ਵੀ ਤੁਰਨੀ ਚਾਹੀਦੀ ਹੈ।

''ਉਹਨਾਂ ਦਾ ਨਸ਼ਾਨਾ ਸੀ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਹਿੰਦ ਨੂੰ ਆਜ਼ਾਦ ਕਰੌਣਾ। ਅਮਰੀਕਾ ਵਿਚ ਉਹਨਾਂ ਆਜ਼ਾਦ ਹਿੰਦੁਸਤਾਨ ਦਾ ਝੰਡਾ ਵੀ ਬਣਾ ਲਿਆ ਸੀ, ਤਿੰਨ-ਰੰਗਾ ਝੰਡਾ। ਉਹਦੇ ਵਿਚ ਖੱਟਾ ਰੰਗ ਸਿੱਖਾਂ ਦਾ, ਹਰਿਆ ਮੁਸਲਮਾਨਾਂ ਦਾ ਤੇ ਲਾਲ ਹਿੰਦੂਆਂ ਦਾ ਸੀ। ਉੱਤੇ ਕੈਂਚੀ ਦੇ ਫਲਾਂ ਵਾਂਗ ਦੋ ਤਲਵਾਰਾਂ ਦਾ ਨਸ਼ਾਨ ਸੀ।''

''ਹੁਣ ਤਾਂ ਹਿੰਦੂਆਂ ਦਾ ਚਿੱਟਾ ਰੰਗ ਏ।'' ਕੋਲੋ ਮਿਲਖਾ ਸਿੰਘ ਨੇ ਸਵਾਲ ਕਰ ਦਿੱਤਾ।

''ਇਹ ਤਾਂ ਕਾਂਗਰਸ ਦਾ ਝੰਡਾ ਏ ਨਾਂ। ਗ਼ਦਰ ਪਾਰਟੀ ਦੇ ਝੰਡੇ ਵਿਚ ਲਾਲ ਰੰਗ ਸੀ। ...ਹੱਛਾ, ਯੂਰਪ ਵਿਚ ਬਿੱਲਿਆਂ(ਅੰਗਰੇਜ਼ਾਂ) ਤੇ ਜਰਮਨਾਂ ਦੀ ਜੰਗ ਸ਼ੁਰੂ ਹੋ ਗਈ ਸੀ। ਮੌਕਿਆ ਤਾੜ ਕੇ ਹਜ਼ਾਰਾਂ ਦੇਸ-ਭਗਤ ਅਮਰੀਕਾ ਤੇ ਕੈਨੇਡਾ ਤੋਂ ਹਿੰਦ ਵੱਲੇ ਤੁਰ ਪਏ। ਕੇਈ ਤਾਂ ਬਾਬਾ ਸੋਹਣ ਸਿੰਘ ਭਕਨੇ ਵਰਗੇ ਲੀਡਰ ਰਾਹ ਵਿਚ ਜਹਾਜ਼ ਉੱਤੇ ਈ ਫੜੇ ਗਏ, ਪਰ ਕਰਤਾਰ ਸਿੰਘ ਸਰਾਭਾ ਤੇ ਉਹਦੇ ਹੋਰ ਕੇਈ ਸਾਥੀ ਬਚ ਕੇ ਆ ਪਹੁੰਚੇ। ਉਹ ਲੰਕਾ ਤੇ ਮਦਰਾਸ ਰਾਹੀਂ ਆ ਗਏ ਸਨ।''

**''ਸ਼ੇਰ ਕਾਬੂ ਔਂਦਾ ਸੀ ਥੋੜ੍ਹੀ ਕੀਤਿਆਂ?''** ਦੀਪੇ ਨੇ ਸਲਾਹੁਤ ਵਜੋਂ ਕਿਹਾ।

''ਅੰਗਰੇਜ਼ਾਂ ਜ਼ੋਰ ਤਾਂ ਬੜਾ ਲਾਇਆ ਸੀ, ਪਰ ਉਹ ਪੁਲਸ ਦੀ ਅੱਖੀਂ ਘੱਟਾ

ਘਤ ਕੇ ਪੰਜਾਬ ਆ ਵੜਿਆ। ਓਦੋਂ ਸੰਨ ਚੌਦਾਂ ਦਾ ਅਕਤੂਬਰ ਮਹੀਨਾ ਸੀ। ਪੁਲਸ ਨੇ **ਸਾਰੇ ਪੰਜਾਬ ਵਿਚ ਹਫੜਾ-ਦਫੜੀ ਮਚਾਈ ਹੋਈ ਸੀ।** ਓਸੇ ਸਾਲ ਕਲਕੱਤੇ ਬਜ-ਬਜ ਘਾਟ ਉੱਤੇ ਬਾਬੇ ਗੁਰਦਿਤ ਸਿੰਘ ਦੇ ਜਹਾਜ਼ 'ਤੇ ਗੋਲੀ ਚੱਲੀ ਸੀ। ਸਾਰੇ **ਦੇਸ਼ ਵਿਚ ਫੜੋ-ਫੜੀ ਲੱਗੀ ਹੋਈ ਸੀ।** ਲੋਕ ਸਰਕਾਰ ਦੇ ਡਰ ਤੋਂ ਤਰੱਠੇ ਬੈਠੇ ਸਨ। ਪਰ ਉਹ ਸ਼ੇਰ ਕਦੋਂ ਚੁਪ ਕਰਕੇ ਬਹਿਣੇ ਵਾਲੇ ਸਨ। ਨਾਲੇ ਉਹ ਘਰੀਂ ਆਰਾਮ ਨਾਲ ਬਹਿਣ ਵਾਸਤੇ ਥੋੜ੍ਹੇ ਆਏ ਸਨ? ਉਹਨਾਂ ਔਂਦਿਆਂ ਕੰਮ ਸ਼ੁਰੂ ਕਰ ਦਿੱਤਾ।

''ਉਹਨੀਂ ਦਿਨੀ ਬੰਗਾਲ ਵਿਚ ਰਾਸ ਬਿਹਾਰੀ ਬੋਸ ਦਾ ਬੜਾ ਨਾਂ ਸੀ। ਉਹਨਾਂ ਆਪਣਾ ਗੁਪਤ ਦਲ ਬਣਾਇਆ ਹੋਇਆ ਸੀ ਅੰਗਰੇਜ਼ਾਂ ਨੂੰ ਕਢਣ ਵਾਸਤੇ। ਉਹਨਾਂ ਨੇ ਹਥਿਆਰ ਵੀ ਚੋਖੇ ਕੱਠੇ ਕਰ ਲਏ ਸਨ। ਬੰਬ ਤਾਂ ਉਹ ਆਪ ਈ ਬਣਾ ਲੈਂਦੇ ਸਨ। ਸਾਡੇ ਪੰਜਾਬੀ ਵੀ ਬੰਬ ਬਣੌਂਦੇ ਸਨ, ਪਰ ਉਹ ਬੰਗਾਲੀਆਂ ਵਰਗੇ ਵਧੀਆ ਨਹੀਂ ਸਨ ਹੁੰਦੇ। ਸਾਡੇ ਬੰਬ ਨਾਲ ਮਸਾਂ ਇਕ-ਦੋ ਬੰਦੇ ਮਰ ਸਕਦੇ ਸਨ, ਪਰ ਬੰਗਾਲੀਆਂ ਦਾ ਬੰਬ ਪੰਜਾਹ-ਸੱਠਾਂ ਨੂੰ ਉਡਾ ਦੇਂਦਾ ਸੀ। ਨਾਲੇ ਸਾਡੇ ਬੰਬ ਕੇਈ ਵਾਰ ਆਪਣੇ ਆਪ ਚਲ ਜਾਂਦੇ ਸਨ। ਟੁੰਡੀ ਲਾਟ ਦੀ ਬਾਂਹ ਏਸੇ ਤਰ੍ਹਾਂ ਉਡ ਗਈ ਸੀ ਕਿ!''

''ਟੁੰਡੀ ਲਾਟ ਕੌਣ?'' ਕੋਲੋਂ ਧਰਮ ਸਿੰਘ ਛੜੇ ਨੇ ਪੁਛ ਲਿਆ।

''ਭੈੜਿਆ, ਹਰਨਾਮ ਸਿੰਘ ਟੁੰਡੀ ਲਾਟ, ਕੋਟਲਾ ਨੌਧਸਿੰਘ (ਹੁਸ਼ਿਆਰਪੁਰ) ਦਾ। ਅਸੀਂ ਉਹਨੂੰ ਦੁਆਬੀਆ, ਪਰ ਵਧੇਰੇ ਨਿਰਾ ਟੁੰਡੀ ਲਾਟ ਈ ਸੱਦਿਆ ਕਰਦੇ ਸਾਂ। ਉਹਦੀ ਕਹਾਣੀ ਵੀ ਤੁਹਾਨੂੰ ਕਿਸੇ ਦਿਨ ਸੁਣਾਵਾਂਗਾ। ...ਹਾਂ, ਪੰਜਾਬ ਦੀ ਗ਼ਦਰ ਲਹਿਰ ਵਿਚ ਸਰਾਭਾ ਮੋਢੀਆਂ ਵਿੱਚੋਂ ਇਕ ਸੀ। ਉਹਦੇ ਵਰਗਾ ਦਲੇਰ ਬੰਦਾ ਮੈਂ ਹੋਰ ਕੋਈ ਨਹੀਂ ਵੇਖਿਆ। **ਇਕੇਰਾਂ ਦੀ ਗਲ ਏ,** ਅਸੀਂ ਸੁਰ ਸਿੰਘ ਬਾਹਰ ਇਕ ਵਾੜੇ 'ਤੇ ਸੁੱਤੇ ਪਏ ਸਾਂ। ਅੱਧੀ ਰਾਤ ਸਾਨੂੰ ਕਰਤਾਰ ਸਿੰਘ ਨੇ ਆ ਜਗਾਇਆ। ਉਸ ਵੇਲੇ ਉਹਦੇ ਨਾਲ ਦੋ ਗਭਰੂ ਹੋਰ ਸਨ, ਇਕ ਮੁਸਲਮਾਨ ਤੇ ਇਕ ਪਹਾੜੀਆ ਰਾਜਪੂਤ। ਸ਼ੇਰਾਂ ਦੀਆਂ ਜੇਬਾਂ ਵਿਚ ਬੰਬ ਤੇ ਹੱਥਾਂ ਵਿਚ ਪਸਤੌਲ ਫੜੇ ਹੋਏ ਸਨ। ਹਥਿਆਰ ਦਾ ਤਾਂ ਉਹ ਕਿਸੇ ਵੇਲੇ ਵਸਾਹ ਈ ਨਹੀਂ ਸੀ ਕਰਦਾ ਹੁੰਦਾ। ਨੱਥਾ ਸੁੰਹ ਮਜ਼੍ਹਬੀ ਨੇ ਪੁੱਛਿਆ, 'ਸੁਣਾਉ ਸਰਾਭਾ ਸੈਹਬ! ਕੁਛ ਛਕਣ ਛਕੌਣ ਦੀ ਇੱਛਿਆ ਹੈ?' ਅੱਗੋਂ ਸਰਾਭੇ ਦੀ ਥਾਂ ਅਮਰ ਸਿੰਘ ਰਾਜਪੂਤ ਨੇ ਜਵਾਬ ਦਿੱਤਾ, 'ਭਈ, ਐਸ ਵੇਲੇ ਕੁਛ ਹੈ ਗਾ

ਈ, ਤਾਂ ਲੈ ਆ। ਸਰਾਭਾ ਸੈਹਬ ਨੇ ਤਾਂ ਸਵੇਰ ਦਾ ਕੁਛ ਨਹੀਂ ਖਾਧਾ ਪੀਤਾ।' ਕੋਲੋਂ ਉਸ ਮੁਸਲਮਾਨ ਨੇ ਕਿਹਾ, 'ਸਵੇਰ ਦਾ ਕਿਉਂ, ਇਨ੍ਹਾਂ ਤਾਂ ਕਲ੍ਹ ਰਾਤੀਂ ਵੀ ਕੁਛ ਨਹੀਂ ਖਾਧਾ। **ਨਾ ਵਿਹਲ ਮਿਲਿਆ, ਨਾ ਰੋਟੀ ਖਾਧੀ। ' ਏਹੋ ਜਿਹਾ ਸਾ ਜੇ ਉਹ ਸਿਰੜੀ ਬੰਦਾ।** ਲੋਹੇ ਦੀ ਲਠ ਸੀ ਸੂਰਮਾ। ਕੰਮ ਵਿਚ ਦੌੜ ਭਜ ਕਰਦਿਆਂ ਚਾਰ-ਚਾਰ ਡੰਗ ਉਹਨੂੰ ਖਾਣ ਪੀਣ ਦੀ ਸੁੱਧ ਵੀ ਨਾ ਰਹਿਣੀ। ਨਥਾ ਸੁੰਹ ਮਜ਼੍ਹਬੀ ਨੇ ਆਪਣੀ ਚਾਦਰ ਵਿਚ ਵਲ੍ਹੇਟ ਕੇ ਰੱਖੀਆਂ ਹੋਈਆਂ ਦੋ ਰੋਟੀਆਂ ਕਢ ਲਿਆਂਦੀਆਂ। ਬਿਨਾਂ ਦਾਲ ਅਚਾਰ ਦੇ ਸ਼ੇਰ ਪਾਣੀ ਨਾਲ ਘੁੱਟੋ-ਘੁੱਟੀ ਖਾ ਗਏ।''

''ਮਜ਼੍ਹਬੀ ਦੇ ਹੱਥਾਂ ਦੀਆਂ?'' ਮਿਲਖਾ ਸਿੰਘ ਨੇ ਬੜੀ ਹੈਰਾਨੀ ਨਾਲ ਪੁੱਛਿਆ। ਉਹਦੀ ਸਮਝ ਅਨੁਸਾਰ ਇਹ ਅਲੋਕਾਰ ਕਾਰਨਾਮਾ ਸੀ।

''ਮਜ਼੍ਹਬੀ ਬੰਦੇ ਨਹੀਂ ਹੁੰਦੇ ਉਇ!'' ਬਾਬੇ ਅਕਾਲੀ ਨੂੰ ਗੁੱਸਾ ਆ ਗਿਆ। ''ਅਖੇ: ਇਹ ਮਜ਼੍ਹਬੀ ਏ, ਇਹ ਚਮਿਆਰ ਏ, ਇਹ ਮੁਸਲਮਾਨ ਏਂ। ਅਸਾਂ ਇਹਨਾਂ ਦੇ ਹੱਥਾਂ ਦਾ ਨਹੀਂ ਖਾਣਾ। ਕਿਉਂਕਿ ਅਸੀਂ ਹੋਏ ਜਟ ਸਰਦਾਰ, ਖੱਤਰੀ, ਮਹਾਜਨ, ਬਰ੍ਹਮਾ ਦੀ ਉਲਾਦ ਪੰਡਤ। **ਇਹਨਾਂ ਦੇ ਹੱਥਾਂ ਦਾ ਖਾਧਿਆਂ ਅਸੀਂ ਭਿੱਟੇ ਜਾਵਾਂਗੇ।** ਭਰਾਵਾਂ ਦੇ ਹੱਥਾਂ ਦਾ ਅਸੀਂ ਪਾਣੀ ਨਹੀਂ ਪੀਣਾ, ਤੇ ਬਗਾਨਿਆਂ ਦੀਆਂ ਜੁੱਤੀਆਂ ਖਾਧੀ ਜਾਣੀਆਂ ਨੇ। ਇਹ ਆ ਸਾਡੀ ਅਕਲ। ਇਹ ਮਜ਼੍ਹਬੀ, ਇਹ ਮੁਸਲਮਾਨ, ਸਾਡੇ ਦੇਸ ਦੇ ਜੰਮੇ-ਪਲੇ, **ਸਾਡੇ ਭਰਾ, ਸਾਡਾ ਲਹੂ ਤੇ ਮਾਸ,** ਇਹਨਾਂ ਦੇ ਹਥ ਦਾ ਪਾਣੀ ਨਹੀਂ ਪੀਣਾ, ਸਾਹਬ ਬਹਾਦਰ-ਸਤ ਹਜ਼ਾਰ ਮੀਲ ਤੋਂ ਆਏ ਹੋਏ ਬਿਲ-ਦੇ ਬੂਟ ਚੱਟੀ ਜਾਣੇ ਨੇ। ਅਸੀਂ ਗ਼ੁਲਾਮ ਕਿਹੜੀ ਗੱਲੋਂ ਆਂ? **ਏਸੇ ਕਰਤੂਤੋਂ।** ਜਿੰਨਾ ਚਿਰ ਇਹ ਹਿੰਦੂ ਮੁਸਲਮਾਨ ਤੇ ਊਚ-ਨੀਚ ਦਾ ਵਿਤਕਰਾ ਨਹੀਂ ਮਿਟਦਾ, ਅਸੀਂ ਆਜ਼ਾਦ ਨਹੀਂ ਹੋ ਸਕਦੇ। ਸਮਝੇ? ਅਸੀਂ ਹਿੰਦੂ, ਮੁਸਲਮਾਨ, ਸਿੱਖ, ਮਜ਼੍ਹਬੀ, ਸਾਰੇ ਕੱਠੇ ਖਾ ਪੀ ਲੈਂਦੇ ਸਾਂ। ਸਾਡਾ ਕਿਸੇ ਦਾ ਕੁਛ ਨਹੀਂ ਸੀ ਵਿਗੜਿਆ। ਹਾਂਹ।''

''ਹੱਛਾ, ਉਹ ਮੁਸਲਮਾਨ ਕੌਣ ਸੀ?'' ਸਜਣ ਸਿੰਘ ਨੇ ਕਹਾਣੀ ਅਗ੍ਹਾਂ ਤੋਰਨ ਦੇ ਇਰਾਦੇ ਨਾਲ ਬਾਬੇ ਅਕਾਲੀ ਨੂੰ ਭੁੱਲੀ ਹੋਈ ਗਲ ਯਾਦ ਕਰਾ ਦਿੱਤੀ।

''ਉਹ ਮੁਸਲਮਾਨ?'' ਬਾਬੇ ਅਕਾਲੀ ਨੇ ਟੁੱਟੀ ਹੋਈ ਲੜੀ ਫੇਰ ਫੜ ਲਈ। ''ਉਹ ਵਜੀਦ ਕੇ ਦਾ ਰਹਿਮਤ ਅਲੀ ਸ਼ਾਹ ਸੀ। ਉਹ ਮਨੀਲੇ ਤੋਂ ਆਇਆ ਸੀ। ਜਿਵੇਂ ਕਰਤਾਰ ਸੁੰਹ ਸਰਾਭਾ ਅਮਰੀਕਾ ਤੋਂ। ਓਸੇ ਦੀ ਗਲ ਦਸਣ

ਲੱਗਾਂ ਨਾ ਤੁਹਾਨੂੰ। ਜਗਤ ਸੁੰਹ, ਪਰੇਮ ਸੁੰਹ ਤੇ ਅਸੀਂ ਸਾਰੇ-ਕੋਈ ਪੰਦਰ੍ਹਾਂ ਬੰਦੇ ਹੋ ਸਾਂ ਰਲ ਮਿਲਕੇ-ਓਸੇ ਵੇਲੇ ਤੁਰ ਪਏ। ਅਗਲੇ ਦਿਨ ਅਸਾਂ ਫ਼ਿਰੋਜ਼ਪੁਰ ਛੌਣੀ ਕੱਠਿਆਂ ਹੋਣਾ ਸੀ। ਅਸੀਂ ਫ਼ਿਰੋਜ਼ਪੁਰ ਦੇ ਨੇੜੇ ਜਲਾਲਾਬਾਦ ਵਾਲੀ ਸੜਕ 'ਤੇ ਜਾ ਕੱਠੇ ਹੋਏ। ਉਸ ਦਿਨ ਅਸਾਂ ਫ਼ਿਰੋਜ਼ਪੁਰ ਛੌਣੀ ਤੇ ਲਹੌਰ ਛੌਣੀ ਮੀਆਂ ਮੀਰ 'ਤੇ ਇਕੱਠਾ ਹਮਲਾ ਕਰਨਾ ਸੀ। ਉਹ ਤਰੀਕ ਮੇਰੇ ਸੀਨੇ 'ਤੇ ਲਿਖੀ ਹੋਈ ਏ। ਇਉਂ ਭਾਸਦਾ ਏ, **ਜਿਵੇਂ ਅਜੇ ਕਲ੍ਹ ਦੀ ਗਲ ਹੋਵੇ,** ਅੰਗਰੇਜ਼ਾਂ ਦੇ ਯਾਰ੍ਹਵੇਂ ਮਹੀਨੇ ਦੀ ਛੱਬੀ ਤਰੀਕ ਸੀ। ਦੇਸ਼ ਦੇ ਮੰਦੇ ਭਾਗ, ਉਸ ਰਾਤ ਕੁਛ ਗੜਬੜ ਹੋ ਜਾਣ ਕਰਕੇ ਕਿਤੇ ਵੀ ਹਮਲਾ ਨਾ ਹੋ ਸਕਿਆ। ਜੁਆਨਾਂ ਦੀਆਂ ਮਾਲਸ਼ਾਂ ਕੀਤੀਆਂ ਐਵੇਂ ਰਹਿ ਗਈਆਂ। **ਅਗਲੇ ਦਿਨ ਮੂੰਹ ਹਨੇਰੇ ਈਂ** ਅਸੀਂ ਸਾਰੇ ਰਾਹੋ-ਰਾਹ ਪੈ ਗਏ। ਅਸੀਂ ਕੁਛ ਬੰਦੇ ਪਿੰਡਾਂ ਰਾਹੀਂ ਸਿੱਧੇ ਤੁਰ ਪਏ। ਕਰਤਾਰ ਸਿੰਘ ਸਰਾਭਾ ਕੁਛ ਆਦਮੀਆਂ ਨੂੰ ਲੈ ਕੇ ਲੁਧਿਆਣੇ ਨੂੰ ਗੱਡੀ ਚੜ੍ਹ ਗਿਆ। ਤੇ ਕੁਛ ਮੋਗੇ ਨੂੰ ਤਾਂਗਿਆਂ 'ਤੇ ਬਹਿ ਗਏ। ਫੇਰੂ ਸ਼ਹਿਰ ਤੇ ਮਿਸਰੀ ਵਾਲੇ ਦੇ ਸੰਨ੍ਹ ਵਿਚ ਸੋਕੜ ਨਹਿਰ ਦਾ ਉੱਚਾ ਸਾਰਾ ਪੁਲ ਏ।''

''ਸੋਕੜ ਨਹਿਰ?'' ਦੀਪੇ ਨੇ ਹੈਰਾਨੀ ਨਾਲ ਪੁੱਛਿਆ। 'ਸੋਕੜ' ਤੇ 'ਨਹਿਰ' ਦੋਵੇਂ ਸ਼ਬਦ ਉਹਨੂੰ ਕੁਛ ਅਨਮੇਲ ਜੇਹੇ ਜਾਪੇ।

''ਹਾਂ। ਬਾਰਸ਼ਾਂ ਬੂਰਸ਼ਾਂ ਕਰਕੇ ਮੁਦਕੀ ਵਾਲੀ ਨਹਿਰ ਵਿਚ ਪਾਣੀ ਵਾਧੂ ਹੋ ਜਾਏ, ਤਾਂ ਉਹ ਮਹਿਕਮੇ ਵਾਲੇ ਫੇਰੂ ਸ਼ਹਿਰ ਵਾਲੀ ਨਹਿਰ ਵਿਚ ਛਡ ਦੇਂਦੇ ਨੇ। ਉਹ ਵਲੂਰ ਕੋਲ ਦੀ ਲੰਘ ਕੇ ਦਰਿਆ ਵਿਚ ਜਾ ਪੈਂਦੀ ਏ! ਸਮਝੇ? ਕਦੇ ਵਧਿਆ ਘਟਿਆ ਪਾਣੀ ਹੀ ਉਹਦੇ ਵਿਚ ਔਂਦਾ ਏ, ਨਹੀਂ ਤਾਂ ਉਹ ਬਾਰਾਂ ਮਹੀਨੇ ਸੁੱਕੀ ਈ ਰਹਿੰਦੀ ਏ। ਏਸੇ ਵਾਸਤੇ ਲੋਕ ਉਹਨੂੰ ਸੋਕੜ ਨਹਿਰ ਆਹੰਦੇ ਨੇ। ਓਸ ਫੇਰੂ ਸ਼ਹਿਰ ਵਾਲੇ ਪੁਲ ਉੱਤੇ ਉਸ ਦਿਨ ਪੁਲਸ ਕਪਤਾਨ ਨੇ ਔਣਾ ਸੀ। ਉਹਦੇ ਸਵਾਗਤ ਵਾਸਤੇ **ਇਲਾਕੇ ਦੀ ਪੁਲਸ, ਜ਼ੈਲਦਾਰ, ਲੰਬਰਦਾਰ ਤੇ ਸਰਕਾਰ ਨੂੰ ਮਾਈ-ਬਾਪ ਆਖਣ ਵਾਲੇ ਚੋਖੇ ਬੰਦੇ ਕੱਠੇ ਹੋਏ ਹੋਏ ਸਨ।** ਤਾਂਗਿਆਂ ਵਾਲੇ ਪੁਲ 'ਤੇ ਅਪੜੇ, ਤਾਂ ਪੁਲਸ ਨੇ ਘੇਰ ਲਏ। ਉਹਨਾਂ ਗ਼ਦਰ ਪਾਰਟੀ ਵਾਲਿਆਂ ਦਾ ਆਗੂ ਸੀ ਓਹਾ ਰਹਿਮਤ ਅਲੀ ਸ਼ਾਹ। ਪੁਲਸ ਨੇ ਸਾਰੀਆਂ ਸਵਾਰੀਆਂ ਨੂੰ ਤਾਂਗਿਆਂ ਤੋਂ ਉਤਾਰ ਕੇ ਬਿਠਾ ਲਿਆ। ਰਹਿਮਤ ਅਲੀ ਸ਼ਾਹ ਨੇ ਇਸ ਧੱਕੇ ਸ਼ਾਹੀ ਦਾ ਕਾਰਨ ਪੁੱਛਿਆ, ਤਾਂ ਜ਼ੈਲਦਾਰ ਜਵਾਲਾ ਸੁੰਹ ਤੇ ਠਾਣੇਦਾਰ ਬੁਸ਼ਾਰਤ ਅਲੀ ਬਹੁਤੇ ਈ ਤੱਤੇ ਠੰਢੇ ਹੋਣ

ਲਗ ਪਏ। ਇਸ ਗੋਰੇ ਸ਼ਾਹੀ ਪੁਲਸ ਦਾ ਸੁਭਾਅ ਤਾਂ ਤੁਸੀਂ ਜਾਣਦੇ ਈ ਓ। ਆਪਣਾ ਰੁਹਬ ਦਸਣ ਵਾਸਤੇ ਠਾਣੇਦਾਰ ਨੇ ਰਹਿਮਤ ਅਲੀ ਨੂੰ ਚੁਪੇੜ ਕਢ ਮਾਰੀ। ਭਲਾ ਗ਼ਦਰੀਏ ਐਨੀ ਬੇਇੱਜ਼ਤੀ ਕਿਵੇਂ ਸਹਾਰ ਲੈਂਦੇ, ਜਿਹੜੇ ਹਰ ਵੇਲੇ ਤਲੀ 'ਤੇ ਜਾਨ ਰੱਖੀ ਫਿਰਦੇ ਸਨ। ਲਾਗੇ ਖਲਾ ਸੀ ਕੱਚਰਭੰਨ ਵਾਲਾ ਭਗਤ ਸੁੰਹ। ਸ਼ੇਰ ਨੇ ਕੱਢਿਆ ਬੁਕਲ ਵਿੱਚੋਂ ਪਸਤੌਲ ਤੇ ਗੋਲੀ ਠਾਣੇਦਾਰ ਦੇ ਕੰਨਾਂ ਵਿਚਦੀ ਲੰਘਾ ਦਿੱਤੀ। ਠਾਣੇਦਾਰ ਦਾ ਵੱਡਾ ਹਮੈਤੀ ਸੀ ਜ਼ੈਲਦਾਰ ਜਵਾਲਾ ਸੁੰਹ। ਦੂਜੀ ਗੋਲੀ ਭਗਤ ਸਿੰਘ ਨੇ ਉਹਦੀ ਹਿਕ ਵਿਚ ਜੜ ਦਿੱਤੀ।''

''ਸਦਕੇ ਜੁਆਨਾਂ ਦੇ-ਇ''। ਇਕੋ ਵਾਰ ਦੋ-ਤਿੰਨ ਵਾਜਾਂ ਆਈਆਂ। ਸਾਰੇ ਸਰੋਤਿਆਂ ਦੇ ਚਿਹਰੇ ਭਖ ਕੇ ਲਾਲ ਹੋ ਗਏ। ਬਹੁਤੇ ਇਉਂ ਅਨੁਭਵ ਕਰ ਰਹੇ ਸਨ, ਕਿ ਜੇ ਉਹ ਗੋਲੀ ਮਾਰਨ ਵਾਲੇ ਨਹੀਂ, ਤਾਂ ਉਹਨਾਂ ਦੇ ਸਾਥੀ ਜ਼ਰੂਰ ਹਨ।

''ਵਿਹੰਦਿਆਂ-ਵਿਹੰਦਿਆ ਠਾਣੇਦਾਰ ਤੇ ਜ਼ੈਲਦਾਰ, ਦੋਵੇਂ ਠੰਢੇ ਹੋ ਗਏ।'' ਬਾਬਾ ਅਕਾਲੀ ਕਹਿੰਦਾ ਗਿਆ, ''ਦੋਂਹ ਦੇ ਡਿਗਣ ਨਾਲ ਸਾਰੇ ਲੋਕੀਂ ਡਰ ਦੇ ਮਾਰੇ ਭਜ ਉੱਠੇ। ਕੁਛ ਗ਼ਦਰ ਪਾਰਟੀ ਦੇ ਬੰਦੇ ਵੀ ਉਹਨਾਂ ਲੋਕਾਂ ਦੇ ਵਿਚ ਰਲ ਕੇ ਖਿਸਕ ਗਏ।''

''ਜਿਵੇਂ ਚੋਰ ਵਾਹਰ ਨਾਲ ਰਲ ਕੇ ਆਪ ਵੀ ਚੋਰ-ਚੋਰ ਕਰਨ ਲਗ ਪੈਂਦਾ ਏ।'' ਕੋਲੋਂ ਮਿਲਖਾ ਸਿੰਘ ਨੇ ਮਿਸਾਲ ਵਜੋਂ ਕਿਹਾ।

''ਚੋਰ?'' ਬਾਬੇ ਅਕਾਲੀ ਨੇ ਲਾਲ ਅੱਖਾਂ ਨਾਲ ਮਿਲਖਾ ਸਿੰਘ ਵਲ ਵੇਖਿਆ। ''ਉਹਨਾਂ ਸੂਰਮਿਆਂ ਨੂੰ ਚੋਰ ਆਹੰਦਿਆਂ ਤੈਨੂੰ ਸ਼ਰਮ ਨਹੀਂ ਔਂਦੀ। ਉਹ ਸਨ ਅਸਲੀ ਕੌਮੀ-ਪਰਵਾਨੇ, ਸੱਚੇ ਦੇਸ਼-ਭਗਤ, ਜੋ ਕੌਮ ਦੀ ਆਜ਼ਾਦੀ ਬਦਲੇ ਲੜਦੇ ਫਿਰਦੇ ਸਨ। ਹਾਂਹ।'' ਬਾਬੇ ਅਕਾਲੀ ਨੇ ਰੋਹਬ ਨਾਲ ਕਿਹਾ।

ਅੱਗੋਂ ਸਾਰਿਆਂ ਨੇ ਥੋੜ੍ਹੇ ਥੋੜ੍ਹੇ ਸਿਰ ਹਿਲਾਏ, ਜਿਵੇਂ ਉਹ ਸਾਰੇ ਬਾਬੇ ਨਾਲ ਸਹਿਮਤ ਸਨ।

''ਸਾਡੇ ਕੁਛ ਬੰਦੇ ਤਾਂ ਏਸ ਤਰ੍ਹਾਂ ਬਚ ਕੇ ਨਿਕਲ ਗਏ, ਪਰ ਨੌਂ ਜਣੇ ਨਹਿਰ ਦੇ ਕੰਢੇ ਖਲੇ ਝਲ ਵਿਚ ਵੜ ਗਏ। ਰਹਿੰਦੀ ਪੁਲਸ ਨੇ ਲੋਕਾਂ ਨੂੰ ਲਲਕਾਰ ਕੇ ਤੇ ਦਾਬੇ ਮਾਰ ਕੇ ਫਿਰ ਕੱਠਿਆਂ ਕਰ ਲਿਆ। **ਉਹਨਾਂ ਝਲ ਨੂੰ ਘੇਰ ਕੇ ਗੋਲੀਆਂ ਵਰ੍ਹੌਣੀਆਂ ਸ਼ੁਰੂ ਕਰ ਦਿੱਤੀਆਂ।** ਅੱਗੋਂ ਗ਼ਦਰੀਆਂ ਵੀ ਗੋਲੀਆਂ ਦਾ ਜਵਾਬ ਗੋਲੀਆਂ ਵਿਚ ਦਿੱਤਾ, ਪਰ ਪੱਕੀਆਂ ਰਫਲਾਂ ਦੇ ਸਾਮ੍ਹਣੇ ਪਸਤੌਲਾਂ ਦੀ ਕੀ ਵੱਟੀ ਦੀ ਸੀ? ਗ਼ਦਰੀਆਂ ਕੋਲ ਕੁਛ ਪਸਤੌਲ ਈ ਸਨ। ਉਹਨਾਂ ਦੀਆਂ ਵੀ ਗੋਲੀਆਂ ਮੁਕ ਗਈਆਂ। ਸੂਰਮੇ ਨਿਹੱਥੇ

ਹੋ ਗਏ। ਉੱਤੋਂ ਪੁਲਸ ਨੇ ਝਲ ਨੂੰ ਅਗ ਲਾ ਦਿੱਤੀ, ਏਸ ਜੰਗ ਵਿਚ ਸਾਡੇ ਦੋ ਜੋਧੇ ਧਿਆਨ ਸਿੰਘ ਬੰਗਸੀ ਪੁਰਾ ਤੇ ਚੰਦਾ ਸਿੰਘ ਵੜਾਇਚ ਸ਼ਹੀਦ ਹੋ ਗਏ। ਬਾਕੀ ਦੇ ਸਤ ਪੰਡਤ ਕਾਂਸ਼ੀ ਰਾਮ ਮੜੌਲੀ (ਅੰਬਾਲਾ), ਉਹ ਪਾਰਟੀ ਦਾ ਖ਼ਜ਼ਾਨਚੀ ਹੁੰਦਾ ਸੀ, ਜੀਵਨ ਸਿੰਘ ਦੌਲਾ ਸਿੰਘ ਵਾਲਾ (ਸੰਗਰੂਰ), ਰਹਿਮਤ ਅਲੀ ਵਜੀਦ ਕੇ (ਪਟਿਆਲਾ), ਬਖ਼ਸ਼ੀਸ਼ ਸਿੰਘ ਖਾਨਪੁਰ, ਲਾਲ ਸਿੰਘ ਸਾਹਿਬਾਣਾ, ਜਗਤ ਸਿੰਘ ਬਿੰਝਲ (ਲੁਧਿਆਣਾ) ਤੇ ਧਿਆਨ ਸਿੰਘ ਉਮਰ ਪਰੀਆ (ਅੰਮ੍ਰਿਤਸਰ) ਫੜੇ ਗਏ।''

''ਸੁਬਹਾਨ ਅੱਲਾ। ਬਾਬੇ 'ਕਾਲੀ ਦਾ ਚੇਤਾ ਕਿੰਨਾ ਈਂ।'' ਗਹਿਣੇ ਲੁਹਾਰ ਨੇ ਹੈਰਾਨੀ ਭਰੀ ਸ਼ਰਧਾ ਨਾਲ ਸਿਰ ਫੇਰਦਿਆਂ ਕਿਹਾ।

''ਊ ਮੀਆਂ ਗਹਿਣਿਆਂ! ਉਹਨਾਂ ਸ਼ਹੀਦਾਂ ਦਾ ਚੇਤਾ ਕਦੇ ਭੁਲ ਸਕਦਾ ਏ? ਮੇਰੇ ਕੋਲ ਇਕ-ਇਕ ਦਾ ਨਾਂ ਪਤਾ ਲਿਖਿਆ ਪਿਆ ਏ। ਪੰਜ ਵਰ੍ਹੇ ਜੇਲ੍ਹ ਵਿਚ ਅਸੀਂ ਉਹਨਾਂ ਦਾ ਹੀ ਨਾਮ ਜਪਦੇ ਰਹੇ ਆਂ। ਤੇ ਭੁੱਲੇ ਬਾਹਰ ਆ ਕੇ ਵੀ ਨਹੀਂ। ਖ਼ੈਰ ਫ਼ਿਰੋਜ਼ਪੁਰ ਸੈਸ਼ਨ ਜਜ ਦੀ ਅਦਾਲਤ ਵਿਚ ਮੁਕੱਦਮਾ ਚੱਲਿਆ ਤੇ ਉਹ ਸੱਤੇ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ। ਗੋਲੀ ਮਾਰਨ ਵਾਲਾ ਭਗਤ ਸਿੰਘ ਕੱਚਰਭੰਨ (ਫ਼ਿਰੋਜ਼ਪੁਰ) ਤੇ ਸੁਰਜਣ ਸਿੰਘ ਫ਼ਤਹਿਗੜ੍ਹੀਆ (ਹੁਸ਼ਿਆਰਪੁਰ) ਪਿੱਛੋਂ ਫੜੇ ਗਏ ਤੇ ਫਾਂਸੀ ਲਾਕੇ ਸ਼ਹੀਦ ਕੀਤੇ ਗਏ। ਕੁਛ ਬੰਦਿਆਂ ਨੂੰ ਤਿੰਨ-ਤਿੰਨ, ਪੰਜ-ਪੰਜ ਵਰ੍ਹੇ ਕੈਦ ਵੀ ਹੋਈ, ਸਾਡੇ ਭਰਾਵਾਂ ਦੀਆਂ ਉਗਾਹੀਆਂ ਪਿੱਛੇ।''

''ਹਤ, ਟੋਡੀਓ! ਤੁਹਾਡੀ ਬੇੜੀ ਡੁੱਬੇ।'' ਧਰਮ ਸਿੰਘ ਨੇ ਜਿਵੇਂ ਆਹ ਦਾ ਨਾਹਰਾ ਮਾਰਿਆ।

''ਏਸ ਸਾਕੇ ਪਿੱਛੋਂ, ਸਰਕਾਰ ਅੱਗੇ ਨਾਲੋਂ ਪੱਕੀ ਹੋ ਗਈ। ਸਾਡੇ ਆਗੂਆਂ ਦਾ ਕੰਮ ਵਧੇਰੇ ਔਖਾ ਹੋ ਗਿਆ। ਸਰਾਭਾ ਦੇ ਕੁਛ ਸਾਥੀਆਂ ਨੇ ਸਲਾਹ ਕੀਤੀ ਕਿ ਅਗ੍ਹਾਂ ਬੰਗਾਲ ਦੇ ਜੁਗ-ਪਲਟਾਊ ਦਲ ਨਾਲ ਮਿਲ ਕੇ ਕੰਮ ਕੀਤਾ ਜਾਏ। ਉਹਨਾਂ ਬੰਗਾਲੀ ਲੀਡਰ ਰਾਸ ਬਿਹਾਰੀ ਬੋਸ ਨੂੰ ਲਿਆਉਣ ਵਾਸਤੇ ਬੰਦੇ ਭੇਜੇ। ਬੋਸ ਨੇ ਪਹਿਲਾਂ ਪਤਾ ਸੁਰ ਕਰਨ ਵਾਸਤੇ ਆਪਣੇ ਇਕ ਸਾਥੀ ਸਚਿੰਦਰ ਨਾਥ ਸਾਨਿਆਲ ਨੂੰ ਪੰਜਾਬ ਭੇਜਿਆ। ਉਹ ਵੀ ਬੜਾ ਦਲੇਰ ਤੇ ਸਿਆਣਾ ਬੰਦਾ ਸੀ। ਉਹਨੇ ਸਾਨੂੰ ਸਾਡੀਆਂ ਖ਼ਾਮੀਆਂ ਤੋਂ ਜਾਣੂ ਕਰਾਇਆ, ਤੇ ਅਸਾਂ ਸਾਰਿਆਂ ਰਲ ਕੇ ਬਹੁਤ ਸਾਰੀਆਂ ਊਣਤਾਈਆਂ ਦੂਰ ਕਰ ਲਈਆਂ। ਅਸਾਂ ਅੰਮ੍ਰਿਤਸਰ ਵਿਚ ਪਾਰਟੀ ਦਾ ਪੱਕਾ ਤੇ ਵੱਡਾ ਅੱਡਾ ਬਣਾ ਲਿਆ। ਓਥੋਂ ਸਾਰੇ ਜੋਟੀਦਾਰਾਂ ਨੂੰ ਸੁਨੇਹੇ

ਤੇ ਹੁਕਮ ਭੇਜੇ ਜਾਂਦੇ ਸਨ। ਪਿੱਛੋਂ ਵੱਡਾ ਅੱਡਾ ਜਾਂ ਕੇਂਦਰ ਲਹੌਰ ਬਣਾਇਆ ਗਿਆ। ਸਾਡੇ ਵੱਡੇ ਕੰਮ ਸਨ: ਪਿੰਡਾਂ ਦਿਆਂ ਦਲੇਰ ਬੰਦਿਆਂ ਨੂੰ ਪਾਰਟੀ ਵਿਚ ਭਰਤੀ ਕਰਨਾ, ਹਥਿਆਰ ਕੱਠੇ ਕਰਨੇ ਤੇ ਫ਼ੌਜਾਂ ਵਿਚ ਫਿਰ ਕੇ ਸਿਪਾਹੀਆਂ ਤੇ ਦੇਸੀ ਅਫ਼ਸਰਾਂ ਨੂੰ ਸਮਝਾ ਬੁਝਾ ਕੇ ਗ਼ਦਰ ਵਾਸਤੇ ਤਿਆਰ ਕਰਨਾ। ਇਹਨਾਂ ਕੰਮਾਂ ਵਿਚ ਅਸੀਂ ਕਿਸੇ ਹਦ ਤਕ ਸਫਲ ਵੀ ਹੋ ਗਏ। ਲਹੌਰ ਵਿਚ ਓਦੋਂ ਤੇਈ ਨੰਬਰ ਰਸਾਲਾ ਸੀ ਤੇ ਫ਼ਿਰੋਜ਼ਪੁਰ ਵਿਚ ਛੱਬੀ ਨੰਬਰ ਪਲਟਣ। ਦੋਹੀਂ ਥਾਂਈਂ ਬਹੁਤੇ ਜੁਆਨ ਪੰਜਾਬੀ ਸਨ। ਪ੍ਰੋਗਰਾਮ ਇਹ ਸੀ, ਕਿ ਸਾਡੇ ਨਾਲ ਮਿਲ ਕੇ ਇਹ ਦੋਵੇਂ ਫ਼ੌਜਾਂ ਗ਼ਦਰ ਕਰ ਦੇਣਗੀਆਂ। ਦੋਹਾਂ ਥਾਂਵਾਂ ਦੀ ਗੋਰੀ ਫ਼ੌਜ ਨੂੰ ਜੋ ਗਿਣਤੀ ਵਿਚ ਬਹੁਤ ਥੋੜ੍ਹੀ ਸੀ ਅਸੀਂ ਮਾਰ ਭਜਾਵਾਂਗੇ, ਤੇ ਹਥਿਆਰ ਲੁਟ ਕੇ ਫਿਰ ਬਾਕੀ ਛੌਣੀਆਂ ਵਲ ਵਧਾਂਗੇ। ਕੁਛ ਹੋਰ ਛੌਣੀਆਂ ਵਿਚ ਵੀ ਫ਼ੌਜਾਂ ਨਾਲ **ਸਾਡਾ ਗੰਢ ਤੁਪ ਹੋਇਆ ਹੋਇਆ ਸੀ**, ਜਿਵੇਂ ਪਸ਼ੌਰ, ਰਾਵਲਪਿੰਡੀ, ਅੰਬਾਲਾ, ਮੇਰਠ, ਝਾਂਸੀ ਆਦਿਕ। ਉਹਨਾਂ ਲੋਕਾਂ ਦਾ ਸਾਡੇ ਨਾਲ ਬਚਨ ਸੀ ਕਿ ਪਹਿਲ ਅਸੀਂ ਕਰੀਏ ਤੇ ਉਹ ਸਮਾਂ ਔਣ ਉੱਤੇ ਸਾਡੇ ਨਾਲ ਰਲ ਜਾਣਗੇ। ਏਸ ਤਰ੍ਹਾਂ ਅਸਾਂ ਆਪਣੇ ਵੱਲੋਂ ਪੂਰੀ ਤਿਆਰੀ ਕਰ ਲਈ। ਸੰਨ ਪੰਦਰਾਂ ਦੇ ਪਹਿਲੇ ਮਹੀਨੇ(ਜਨਵਰੀ 25 ਨੂੰ) ਰਾਸ ਬਿਹਾਰੀ ਬੋਸ ਵੀ ਆ ਗਿਆ। ਕੁਛ ਦਿਨ ਤਾਂ ਉਹ ਅੰਮ੍ਰਿਤਸਰ ਰਿਹਾ, ਤੇ **ਫਿਰ ਲਹੌਰ ਪੱਕੇ ਡੇਰੇ ਲਾ ਲਏ।** ਉਹ ਸਰਕਾਰ ਦਾ ਭਗੌੜਾ ਸੀ। ਦੋ-ਕੁ ਵਰ੍ਹੇ ਪਹਿਲਾਂ ਜਿਹੜਾ ਨਵੀਂ ਦਿੱਲੀ ਵਿਚ ਵਾਇਸਰਾਏ (ਲਾਰਡ ਹਾਰਡਿੰਗ) ਉੱਤੇ ਬੰਬ ਸੁਟਿਆ ਗਿਆ ਸੀ ਨਾ (2 ਦਸੰਬਰ, 1912 ਈ. ਨੂੰ), ਓਸ ਕੇਸ ਵਿਚ ਰਾਸ ਬਿਹਾਰੀ ਵੀ ਹੈਗਾ ਸੀ। ਉਹ ਸ਼ੇਰ ਸਾਰੀ ਉਮਰ ਸਰਕਾਰ ਤੋਂ ਫੜਿਆ ਨਹੀਂ ਗਿਆ।

''ਲਹੌਰ ਵਿਚ ਪਾਰਟੀ ਨੇ ਤਿੰਨ ਚਾਰ ਮਕਾਨ ਲਏ ਹੋਏ ਸਨ। ਉਹ ਦਿਨੇ ਕਿਸੇ ਮਕਾਨ ਵਿਚ ਹੁੰਦੇ ਤੇ ਰਾਤ ਨੂੰ ਕਿਸੇ ਵਿਚ। ਲੋਕਾਂ ਨੂੰ ਕਿਸੇ ਹੋਰ ਮਕਾਨ ਮਿਲਦੇ ਤੇ ਫਿਰ ਆਰਾਮ ਕਿਸੇ ਹੋਰ ਮਕਾਨ ਵਿਚ ਜਾ ਕਰਦੇ। ਮਕਾਨ ਕਰਾਏ 'ਤੇ ਲੈਣ ਦੀ ਵੀ ਬੜੀ ਅਨੋਖੀ ਕਹਾਣੀ ਏਂ। ਇਕ ਲਾਲਾ ਰਾਮ ਸਰਨ ਦਾਸ ਸਨ ਕਪੂਰਥਲੇ ਦੇ। ਉਹਨਾਂ ਦੀ ਘਰਵਾਲੀ ਬੀਬੀ ਸੱਤਿਆਵਤੀ ਵੀ **ਸਵੇਰ ਦੇ ਨਾਂ ਵਾਲੀ ਸੀ।** ਉਹ ਦੋਵੇਂ ਜੀ ਮਕਾਨ ਭਾਲ ਕੇ ਦਿਆ ਕਰਦੇ ਸਨ। ਛੜੇ ਛਾਂਟ ਬੰਦਿਆਂ ਨੂੰ ਤਾਂ ਮੁਹੱਲੇ ਵਿਚ ਮਕਾਨ ਦੇਂਦਾ ਕੋਈ ਨਹੀਂ ਸੀ। ਸੋ ਭੈਣ ਸੱਤਿਆਵਤੀ ਨੇ ਸਾਰਿਆਂ ਨਾਲ ਕੋਈ ਨਾ ਕੋਈ ਰਿਸ਼ਤਾ ਦਸ ਦੇਣਾ। ਅਖੇ:

ਇਹ ਮੇਰੇ ਚਾਚੇ ਦਾ ਪੁਤ ਭਰਾ ਏ। ਭਰਜਾਈ ਮੇਰੇ ਦੇ ਬਾਲ ਹੋਣ ਵਾਲਾ ਏ। ਉਹਨੂੰ ਤਾਂ ਮਹੀਨਾ ਚਾਲੀ ਦਿਨ ਪੇਕੇ ਰਹਿਣਾ ਪਵੇਗਾ। ਮੈਂ ਹੀ **ਇਹਦੀ ਦੂਜੇ ਚੌਥੇ ਦਿਨ ਸੁਰਤ ਸਾਰ ਲੈਂਦੀ ਰਹਾਂਗੀ।** ਏਸੇ ਤਰ੍ਹਾਂ ਕਿਸੇ ਦੀ ਭਰਜਾਈ, ਕਿਸੇ ਦੀ ਸਾਲੀ ਤੇ ਕਿਸੇ ਦੀ ਚਾਚੀ ਜਾਂ ਮਾਮੀ, ਮਾਸੀ ਬਣ ਰਹਿਣਾ ਉਹਨੇ। ਤੇ ਇਕ ਹੋਰ ਸੀ ਮਾਈ ਗੁਲਾਬ ਕੌਰ, ਉਹ ਤਾਂ ਮਰਦਾਂ ਨਾਲੋਂ ਵੀ ਦਲੇਰ ਸੀ। ਅਮਰੀਕਾ ਵਿਚ ਗ਼ਦਰ ਪਾਰਟੀ ਤਿਆਰ ਹੋਈ, ਤਾਂ ਉਹ ਦੋਵੇਂ ਜੀ ਵੀ ਪਾਰਟੀ ਵਿਚ ਰਲ ਗਏ। ਉਹਨਾਂ ਦੇਸ਼ ਆ ਕੇ ਗ਼ਦਰ ਕਰਨ ਵਾਲਿਆਂ ਵਿਚ ਆਪਣੇ ਨਾਂ ਲਿਖਾ ਦਿੱਤੇ। ਉਹਦਾ ਪਤੀ ਵੇਲੇ ਦੇ ਵੇਲੇ ਭੈੜਾ ਪੈ ਗਿਆ, ਪਰ ਉਹ ਸ਼ੇਰਨੀ ਕੱਲੀ ਹੀ ਬਾਕੀ ਸਾਥੀਆਂ ਨਾਲ ਜਹਾਜੇ ਚੜ੍ਹ ਆਈ। ਦੇਸ਼ ਆ ਕੇ **ਉਹ ਅੱਠੇ ਪਹਿਰ ਪਾਰਟੀ ਦੇ ਕੰਮ ਵਿਚ ਜੁਟ ਗਈ। ਉਹਦਾ ਘਰ-ਘਾਟ, ਉਹਦਾ ਸਾਕ ਸੰਬੰਧੀ, ਸਭ ਕੁਛ ਪਾਰਟੀ ਹੀ ਸੀ।** ਉਹ ਲੀਡਰਾਂ ਦੀਆਂ ਚਿੱਠੀਆਂ ਤੇ ਸੁਨੇਹੇ ਇਕ ਥਾਂ ਤੋਂ ਦੂਜੇ ਥਾਂ ਪੁਚਾਇਆ ਕਰਦੀ ਸੀ। ਕੋਈ ਵਾਰ ਉਹ ਹਥਿਆਰ ਜਾਂ ਗੋਲੀਆਂ ਵੀ ਲੁਕਾ ਕੇ ਲੈ ਜਾਂਦੀ ਸੀ। ਉਮਰੋਂ ਤਾਂ ਉਹ ਓਦੋਂ ਅਜੇ ਜੁਆਨ ਹੀ ਸੀ, ਪਰ ਪਾਰਟੀ ਵਿਚ ਸਾਰੇ ਉਹਨੂੰ ਮਾਈਂ ਗੁਲਾਬ ਕੌਰ ਕਿਹਾ ਕਰਦੇ ਸਨ। ਤੇ ਉਹ ਲੋਕਾਂ ਨੂੰ ਪਤਿਆਉਣ ਬਦਲੇ ਕਿਸੇ ਦੀ ਭਰਜਾਈ, ਕਿਸੇ ਦੀ ਭੈਣ, ਕਿਸੇ ਦੀ ਚਾਚੀ ਤਾਈ ਬਣ ਜਾਇਆ ਕਰਦੀ ਸੀ। ਲੋੜ ਪਈ ’ਤੇ ਉਹ ਆਪਣੇ ਆਪ ਨੂੰ ਕਿਸੇ ਦੀ ਘਰ ਵਾਲੀ ਜ਼ਾਹਰ ਕਰਨ ਤੋਂ ਵੀ ਨਹੀਂ ਸੀ ਝਿਜਕਦੀ। ਇਕ ਵਾਰ ਉਹ ਮਦਨ ਸਿੰਘ ਗਾਗੇ ਵਾਲੇ ਦੀ ਦੁਕਾਨ ’ਤੇ ਬੈਠੀ ਕਿਸੇ ਨੂੰ ਕਰਤਾਰ ਸਿੰਘ ਸਰਾਭੇ ਦਾ ਸੁਨੇਹਾ ਦੇ ਰਹੀ ਸੀ। ਮਦਨ ਸਿੰਘ ਦੀ ਦੁਕਾਨ ਲਹੌਰ ਮੀਆਂ ਮੀਰ ਬਜ਼ਾਰ ਵਿਚ ਹੁੰਦੀ ਸੀ। ਦੁਕਾਨ ਤਾਂ ਐਵੇਂ ਬਹਾਨਾ ਸੀ, ਅਸਲ ਵਿਚ ਉਹ ਸੁਨੇਹੇ ਦੇਣ ਤੇ ਖ਼ਬਰ ਪਤਾ ਰਖਣ ਦਾ ਪਾਰਟੀ ਦਾ ਅੱਡਾ ਸੀ। ਮਾਈ ਗੁਲਾਬ ਕੌਰ ਸ਼ੈਦ ਪਰੇਮ ਸਿੰਘ ਸੁਰਸਿੰਘੀਏ ਨੂੰ ਸੁਨੇਹਾ ਦੇ ਰਹੀ ਸੀ। ਇਕ ਸੀ. ਆਈ. ਡੀ. ਦਾ ਚਿਟ-ਕੱਪੜਿਆ ਉਹਨਾਂ ਦੇ ਸਿਰ ਹੋ ਗਿਆ। ਉਹ ਵੀ ਤਾੜ ਗਈ। ਉਹ ਇਕੋ ਵਾਰ ਪਰੇਮ ਸੁੰਹ ’ਤੇ ਟੁਟ ਪਈ। ਅਖੇ ‘ਵੇ ਤੂੰ ਮਰਦ ਬਣਨ ਨੂੰ ਪਿਆ ਸੈਂ? ਜੇ ਤੂੰ ਖਟ ਕੇ ਖੁਔਣ ਜੋਗਾ ਨਹੀਂ ਸੈਂ, ਤਾਂ ਸੌ-ਜੁੜੀ ’ਚ ਮੇਰੇ ਨਾਲ ਲਾਂਵਾਂ ਫੇਰੇ ਕਿਉਂ ਲਏ ਸਈ। **ਤੇਰੀ ਸ਼ਰਾਬ ਨੇ ਮੈਨੂੰ ਪਟ ਛੱਡਿਆ।** ਮੇਰੇ ਮਾਪਿਆਂ ਦੀਆਂ ਪਾਈਆਂ ਤੂੰ ਲਾਹ ਕੇ ਖਾ ਗਿਓਂ।’ ਮਦਨ ਸਿੰਘ ਤੇ ਪਰੇਮ ਸਿੰਘ

ਵੀ ਗਲ ਨੂੰ ਤਾੜ ਗਏ। ਪਰੇਮ ਸੁੰਹ ਵੀ ਅੱਗੋਂ ਢੀਠ ਸ਼ਰਾਬੀਆਂ ਵਾਂਗ ਝਗੜਣ ਲਗ ਪਿਆ। ਕੋਲੋਂ ਮਦਨ ਸਿੰਘ ਨੇ ਮਸਾਂ-ਮਸਾਂ ਉਹਨਾਂ ਦੀ ਸੁਲ੍ਹਾ ਕਰਾਈ। ਪੁਲਸੀਆ ਏਸ ਨਾਟਕ ਨੂੰ ਸਚ ਸਮਝ ਕੇ ਮਗਰੋਂ ਲਹਿ ਗਿਆ, ਤਾਂ ਉਹ ਤਿੰਨੇ ਫੇਰ ਆਪਣੇ ਕੰਮ ਦੀਆਂ ਗੱਲਾਂ ਵਿਚ ਰੁਝ ਗਏ। ਉਹ ਮਾਈ ਗੁਲਾਬ ਕੌਰ ਬਣ ਗਈ ਤੇ ਉਹ ਭਾਈ ਪਰੇਮ ਸੁੰਹ।''

''ਹੂੰ! **ਚੰਗਾ ਪੱਤਾ ਖੇਡਿਓ ਨੇ**।'' ਦੀਪੇ ਦੇ ਸਾਰੇ ਚਿਹਰੇ ਉੱਤੇ ਮੁਸਕਰਾਹਟ ਫੈਲ ਗਈ।

''ਮੁਕਦੀ ਗਲ, ਗ਼ਦਰ ਕਰਨ ਦੀ ਪੂਰੀ ਤਿਆਰੀ ਹੋ ਗਈ। ਫਰਵਰੀ ਦੀ ਇਕੀ ਤਰੀਕ ਵੀ ਮਿਥ ਲਈ ਗਈ। **ਜੇ ਕਿਤੇ ਕੰਮ ਸਿਰੇ ਚੜ੍ਹ ਜਾਂਦਾ**, ਤਾਂ ਸੁਆਦ ਆ ਜਾਂਦਾ। ਸਾਰੇ ਹਿੰਦੁਸਤਾਨ ਵਿਚ ਕਿਤੇ ਬਿੱਲੇ ਭਾਲੇ ਨਾ ਲੱਭਦੇ। ਅਜ ਅਸੀਂ ਆਜ਼ਾਦ ਹੁੰਦੇ।''

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੩੦

ਸਰਾਭਾ
srā́bā

ਕਰਤਾਰ ਸਿੰਘ ਸਰਾਭਾ
kartār sĩg srā́bā

ਉਹਨੂੰ ਭੁਖ ਤੇਹ ਦੀ ਵੀ ਸੁਧ ਨਹੀਂ ਸੀ ਰਹਿੰਦੀ
ónū̃ pùkh té dī wī súd naĩ́ sī rɛ́dī

ਬੜੀ ਮਨਮੋਹਣੀ ਦਖ ਸੀ ਉਹਦੀ
baṛī manmóṇī dakh sī ódī

ਵੇਖਣ ਵਾਲੇ ਦੇ ਦਿਲ ਵਿਚ ਧਸ ਜਾਂਦਾ ਸੀ
wekhaṇ wāle de dil wič tàs jā̃dā sī

ਮੌਤ ਨੂੰ ਵੀ ਟਿਚ ਸਮਝਦਾ ਸੀ ਉਹ
mɔt nū̃ wī ṭič sámjadā sī ó

ਅਜੇ ਉੱਨ੍ਹੀਆਂ ਵਰ੍ਹਿਆਂ ਦਾ ਸੀ ਮਸ੍ਹਾਂ
aje únīā̃ wáriā̃ dā sī masā̃́

ਬਸ, ਮਸ ਕਿਰਦੀ ਸੀ ਪਈ
bas mas kirdī sī paī

ਦਰਸ਼ਨ ਕੀਤਿਆਂ ਭੁਖ ਲਹਿੰਦੀ ਸੀ ਜੁਆਨ ਦੇ
daršan kītiā̃ phùkh lɛ́dī sī juān de

ਦੇਸ ਲੁਟ ਫਰੰਗੀਆਂ ਲਿਆ ਸਾਡਾ
des luṭ phrā̃gīā̃ liā sāḍā

ਵੇਲਾ ਜੁਧ ਦਾ ਆਣ ਨਜੀਕ ਢੱਕਾ
welā yúd dā āṇ najīk ṭàkkā

ਮਾਰ ਮਾਰ ਕੇ ਗੋਰਿਆਂ ਪਾਮਰਾਂ ਨੂੰ
mār mār ke goriā̃ pāmrā̃ nū̃

**ਸਰੀਰ** srīr

ਨਾਂਵ ਪੁਲਿੰਗ
ਦੇਹ, ਤਨ, ਆਕਾਰ

## ਭਏ ਪਵਿਤੁ ਸਰੀਰ

paė pwit srīr

ਸਤਿਗੁਰ ਦੀ ਸੇਵਾ ਵਿਚ ਮਨ ਨਿਰਮਲ ਤੇ ਸਰੀਰ ਪਵਿੱਤ੍ਰ ਹੋ ਜਾਂਦਾ ਹੈ।ਦੈਵੀ ਆਨੰਦ ਨਾਲ ਗੁਰਮੁਖ ਸਦਾ ਸੁਖੀ ਰਹਿੰਦਾ ਹੈ।ਗੁਰ ਸ਼ਬਦ ਦੀ ਆਰਾਧਨਾ ਨਾਲ ਅਦੁੱਤੀ ਸਚੁ ਦੀ ਸੋਝੀ ਪੈਂਦੀ ਹੈ।ਮਨਮੁਖ ਸਚੁ ਨੂੰ ਨਹੀਂ ਪਹਿਚਾਣਦਾ ਤੇ ਸਦਾ ਦੁਖੀ ਰਹਿੰਦਾ ਹੈ।ਗੁਰਮਤਿ ਵਿਚ ਰਹਿ ਕੇ ਗੁਰਮੁਖ ਸਚੁ ਵੇਖਦਾ ਹੈ, ਸਚੁ ਬੋਲਦਾ ਹੈ, ਉਸਦਾ ਤਨ, ਮਨ ਸਚ ਨਾਲ ਪਵਿੱਤ੍ਰ ਹੋ ਜਾਂਦਾ ਹੈ।ਸਤਿਗੁਰ ਸਚੁ ਦਾ ਬੋਹਿਥਾ ਹੈ।ਇਸ ਸਚੁ ਨਾਲ ਗੁਰਮੁਖ ਭਵਜਲ ਪਾਰ ਕਰ ਲੈਂਦਾ ਹੈ।

ਸਿਰੀਰਾਗੁ ਮਹਲਾ ੩ ॥ ਸਤਿਗੁਰਿ ਸੇਵਿਐ ਮਨੁ ਨਿਰਮਲਾ **ਭਏ ਪਵਿਤੁ ਸਰੀਰ** ॥ ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ ॥ ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥ ੧ ॥ ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥ ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥ ੧ ॥ ਰਹਾਉ ॥ **ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ** ॥ ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥ **ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ** ॥ ੨ ॥ **ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ** ॥ ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥ ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ ॥ ੩ ॥ **ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ** ॥ ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥ ੪ ॥ ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥ ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥ ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ ॥ ੫ ॥ ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥ ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥ **ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ** ॥ ੬ ॥ ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥ ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥ ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥ ੭ ॥ **ਜੋ ਸਚੈ ਲਾਏ ਸੇ ਸਚਿ ਲਗੇ** ਨਿਤ ਸਚੀ ਕਾਰ ਕਰੰਨਿ ॥ ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥ ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥ ੮ ॥ ੧੭ ॥ ੮ ॥ ੨੫ ॥

ਅ.ਗ.ਮ.੫, ੭੦

## ਸਰੀਰ

srīr

ਭਏ ਪਵਿਤੁ ਸਰੀਰ
paè pwit srīr

ਸਚੈ ਸਬਦਿ ਪਤਿ ਊਪਜੈ
saččɛ sabad pat ūpjɛ

ਸਚੇ ਸਚਾ ਨਾਉ
sačče saččā nāo

ਮਨਮੁਖ ਸਚੁ ਨ ਜਾਣਨੀ
manmukh sač na jāṇanī

ਤਿਨ ਠਉਰ ਨ ਕਤਹੂ ਥਾਉ
tin ṭhɔr na kat'hū thāo

ਸਚੁ ਖਾਣਾ ਸਚੁ ਪੈਨਣਾ
sač khāṇā sač pέnaṇā

ਸਚੇ ਹੀ ਵਿਚਿ ਵਾਸੁ
sačče hī wič wās

ਸਚੁ ਵੇਖਣੁ ਸਚੁ ਬੋਲਣਾ
sač wekhaṇ sač bolṇā

ਤਨੁ ਮਨੁ ਸਚਾ ਹੋਇ
tan man saččā hoe

ਸਚੀ ਸਾਖੀ ਉਪਦੇਸੁ ਸਚੁ
saččī sākhī updes sač

ਸਚੇ ਸਚੀ ਸੋਇ
sačče saččī soe

ਸਤਿਗੁਰ ਸਚਾ ਹੈ ਬੋਹਿਥਾ
satgur saččа hɛ bohithā

ਸਬਦੇ ਭਵਜਲੁ ਤਰਣਾ
sabde pàwjal tarṇā

ਜੋ ਸਚੈ ਲਾਏ ਸੇ ਸਚਿ ਲਗੇ
jo saččɛ lāe se sač lage

**ਸਰੂ** sarū
ਨਾਂਵ ਪੁਲਿੰਗ
ਉੱਚਾ ਲੰਬਾ ਦਰਖ਼ਤ

**ਚਮਨ ਵਿਚ ਸਰੂ ਸ਼ਮਸ਼ਾਦ ਡਿਠ**
čaman wič sarū šamšād ḍiṭh

ਸਰੂ ਦੀ ਪੇਸ਼ਾਨੀ ਦਾ ਦਾਗ਼ ਉਸ ਦੇ ਪਿਆਰ ਦਾ ਦਾਗ਼ ਹੈ। ਫੁਲ ਕਿੰਨੇ ਵੀ ਸੁਹਣੇ ਕਿਉਂ ਨਾ ਹੋਣ, ਉਹਨਾਂ ਵਿਚ ਵੀ ਕਾਲਾ ਦਾਗ਼ ਹੁੰਦਾ ਹੈ। ਇਹ ਦਾਗ਼ ਉਹਨਾਂ ਦੇ ਸੁਹੱਪਣ ਨੂੰ ਵਧਾਉਂਦਾ ਹੈ। ਇਹ ਦਾਗ਼ ਪਿਆਰ ਦੇ ਦਾਗ਼ ਹਨ। ਆਸ਼ਕ ਦਾ ਸੀਨਾ ਪਿਆਰ ਦੇ, ਹਿਜਰ ਦੇ ਦਾਗ਼ਾਂ ਨਾਲ ਭਰਿਆ ਪਿਆ ਹੁੰਦਾ ਹੈ। ਉਹਨਾਂ ਦਾ ਸੀਨਾ, ਉਹਨਾਂ ਦਾ ਤਨ ਮਨ ਇਹਨਾਂ ਦਾਗ਼ਾਂ ਨਾਲ ਖਿੜ੍ਹਿਆ ਹੁੰਦਾ ਹੈ। ਇਹ ਦਾਗ਼ ਦਾਗ਼ ਨਹੀਂ ਹਨ। ਇਹ ਤਾਂ ਪਿਆਰ ਦੀਆਂ ਨਿਸ਼ਾਨੀਆਂ ਹਨ। ਇਹਨਾਂ ਦਾਗ਼ਾਂ ਸਦਕਾ ਹੀ ਆਸ਼ਕ ਆਪਣਾ ਸਿਦਕ, ਆਪਣਾ ਸਹਿਜ, ਆਪਣਾ ਸੰਜਮ ਕਾਦਰ ਦੇ ਅੱਗੇ ਅਰਪਣ ਕਰਦਾ ਹੈ।

**ਚਮਨ ਵਿਚ ਸਰੂ ਸ਼ਮਸ਼ਾਦ ਡਿੱਠਾ,**
**ਜਿਹਦਾ ਵਿਚ ਪੇਸ਼ਾਨੀ ਦੇ ਦਾਗ਼ ਹੈ ਵੇ।**
**ਜਦ ਕਿ ਜਾਤਾ ਉਸ ਕਾਮਤ ਮਾਸ਼ੂਕ ਦੀ ਨੂੰ,**
ਉਸ ਦਿਨ ਦਾ ਸਰੂ ਨੂੰ ਦਾਗ਼ ਹੈ ਵੇ।
**ਲਾਲਾ ਫੂਲਾਂ ਦੇ ਵਿਚ ਜੋ ਲਾਫ਼ ਮਾਰੇ,**
ਮੇਰੇ ਸੀਨੇ ਦੇ ਵਿਚ ਜੋ ਦਾਗ਼ ਹੈ ਵੇ।
ਬਰਦਾ ਆਸ਼ਕਾਂ ਦਾ ਸੀਨਾ ਚੀਰ ਵੇਖੋ,
ਖਿੜਿਆ ਨਾਲ ਦਾਗਾਂ ਉਹ ਤਾਂ ਬਾਗ਼ ਹੈ ਵੇ।

ਬਰਦਾ ਪਸ਼ੌਰੀ, ਸੀਹਰਫੀ, ੨੯੮

ਸਰੂ
sarū

ਚਮਨ ਵਿਚ ਸਰੂ ਸ਼ਮਸ਼ਾਦ ਡਿੱਠਾ
čaman wič sarū šamšād ḍiṭh

ਜਿਹਦਾ ਵਿਚ ਪੇਸ਼ਾਨੀ ਦੇ ਦਾਗ਼ ਹੈ ਵੇ
jídā wič pešānī de dāg hɛ we

ਜਦ ਕਿ ਜਾਤਾ ਉਸ ਕਾਮਤ ਮਾਸ਼ੂਕ ਦੀ ਨੂੰ
jad ke jātā us kāmat māšūq dī nū

ਲਾਲਾ ਫੁਲਾਂ ਦੇ ਵਿਚ ਜੋ ਲਾਫ਼ ਮਾਰੇ
lālā phullā̃ de wič jo lāf māre

ਸਿਰੋਂ ਦੂਰ ਗ਼ੁਲਾਮੀ ਦਾ ਜਾਲ ਕਰਨਾ
sirõ dūr gulāmī dā jāl karnā

ਬਾਬੇ ਦਾ ਬਿਰਧ ਚਿਹਰਾ ਵੀ ਜੋਸ਼ ਵਿਚ ਭਖ ਕੇ ਲਾਲ ਹੋ ਗਿਆ
bābe dā bírd čérā wī još wič phàkh ke lal ho giā

ਸ਼ੇਰ ਕਾਬੂ ਔਂਦਾ ਸੀ ਥੋੜ੍ਹੀ ਕੀਤਿਆਂ
šer kābū ɔ̃dā sī thóṛī kītiā̃

ਸਾਰੇ ਪੰਜਾਬ ਵਿਚ ਹਫੜਾ-ਦਫੜੀ ਮਚਾਈ ਹੋਈ ਸੀ
sāre pā̃jāb wič haphṛā daphṛī mčāī hoī sī

ਦੇਸ਼ ਵਿਚ ਫੜੋ-ਫੜੀ ਲੱਗੀ ਹੋਈ ਸੀ
deš wič phaṛo phaṛī laggī hoī sī

ਇਕੇਰਾਂ ਦੀ ਗਲ ਏ
ikerā̃ dī gal e

ਨਾ ਵਿਹਲ ਮਿਲਿਆ, ਨਾ ਰੋਟੀ ਖਾਧੀ
nā wél miliā nā roṭī khā́dī

ਏਹੋ ਜਿਹਾ ਸਾ ਜੇ ਉਹ ਸਿਰੜੀ ਬੰਦਾ
eho jihā sā je ó sirṛī bãdā

ਇਹਨਾਂ ਦੇ ਹੱਥਾਂ ਦਾ ਖਾਧਿਆਂ ਅਸੀਂ ਭਿੱਟੇ ਜਾਵਾਂਗੇ
énā̃ de hatthā̃ dā khā́diā̃ asī̃ pìṭṭe jāwā̃ge

ਸਾਡੇ ਭਰਾ, ਸਾਡਾ ਲਹੂ ਤੇ ਮਾਸ, ਏਸੇ ਕਰਤੂਤੋਂ
sāḍe prà sāḍā laū́ te mās ese kartūtõ

ਜਿਵੇਂ ਅਜੇ ਕਲ੍ਹ ਦੀ ਗਲ ਹੋਵੇ
jiwẽ aje kál dī gal howe

ਅਗਲੇ ਦਿਨ ਮੂੰਹ ਹਨੇਰੇ ਈਂ
agle din mũ̃ hanere ĩ

ਇਲਾਕੇ ਦੀ ਪੁਲਸ, ਜ਼ੈਲਦਾਰ, ਲੰਬਰਦਾਰ ਤੇ ਸਰਕਾਰ ਨੂੰ ਮਾਈ-ਬਾਪ ਆਖਣ ਵਾਲੇ ਚੋਖੇ ਬੰਦੇ ਕੱਠੇ ਹੋਏ ਹੋਏ ਸਨ
ilāke dī puls zɛldār lãbardār te sarkār nũ māī bāp ākhaṇ wāle čokhe bãde kaṭṭhe hoe hoe san

ਉਹਨਾਂ ਝਲ ਨੂੰ ਘੇਰ ਕੇ ਗੋਲੀਆਂ ਵਰ੍ਹੌਣੀਆਂ ਸ਼ੁਰੂ ਕਰ ਦਿੱਤੀਆਂ
ónā̃ čàl nũ kèr ke golīā̃ warɔṇīā̃ šurū kar dittīā̃

**ਸਰੂ** sarū

ਨਾਂਵ, ਪੁਲਿੰਗ

ਲੰਬਾ ਸੁਹਣਾ ਰੁਖ

**ਇਹ ਸਰੂ ਸਹੀ ਕਦ ਮਾਅਨੇ ਨੇ**

é sarū sahī kad mā'ne ne

ਕਾਦਰ ਦੀ ਮਿਹਰ ਬਿਨਾ ਜੀਵਨ ਦੇ ਸਰੂ ਕਦ ਮਾਅਨੇ, ਅਰਥ ਸਮਝ ਨਹੀਂ ਆ ਸਕਦੇ। ਉਸ ਸੁਹਣੇ ਮਾਹੀ ਦੀ ਬਖ਼ਸ਼ਿਸ਼ ਬਿਨਾਂ ਇਹਨਾਂ ਮਨੁਖੀ ਅੱਖੀਆਂ ਨੂੰ ਕੁਝ ਨਜ਼ਰ ਨਹੀਂ ਆਉਂਦਾ। ਇਸ ਦੀ ਅਸਲੀਅਤ ਆਰਸੀ ਵਿਚ ਨਜ਼ਰ ਆਉਂਦੀ ਹੈ। ਉਸ ਖ਼ੂਬਸੂਰਤ ਮਾਹੀ ਦੇ ਨਕਸ਼ ਆਰਸੀ ਦੇ ਸ਼ੀਸ਼ੇ ਵਿਚ ਲਿਸ਼ਕਦੇ ਹਨ। ਫਕੀਰ ਉਸ ਅਕਸ ਨੂੰ ਦੇਖ ਕੇ ਦਗ਼ ਦਗ਼ ਕਰਦਾ ਹੈ। ਉਸ ਦੇ ਨਕਸ਼ ਦੀ, ਉਸ ਦੇ ਅਖਰਾਂ ਦੀ ਇਬਾਦਤ ਕਰਦਾ ਹੈ। ਕਾਦਰ ਦੀ ਸੂਰਤ ਸਾਹਮਣੇ ਉਹ ਥਰ ਥਰਾਅ ਜਾਂਦਾ ਹੈ। ਉਸ ਦੇ ਇਸ਼ਕ ਵਿਚ ਵਜਦ ਵਿਚ ਆ ਕੇ ਝੂਮਦਾ ਹੈ। ਉਸ ਦੇ ਮੁਤਬੱਰਕ ਹਰਫਾਂ ਨੂੰ ਪਹਿਚਾਨਣ ਦਾ ਯਤਨ ਕਰਦਾ ਹੈ। ਉਹਨਾਂ ਦੇ ਮਾਅਨਿਆਂ ਦੀ ਤਲਾਸ਼ ਵਿਚ ਆਪਣਾ ਜੀਵਨ ਬਿਤਾਉਂਦਾ ਹੈ।

ਇਹ ਖ਼ੂਬਸੂਰਤਾਂ ਮਾਅਨੇ ਨੇ,
ਰੰਗ ਸੂਰਤ ਦਾ ਨਜ਼ਰ ਆਵੰਦਾ ਏ।
**ਇਹ ਸਰੂ ਸਹੀ ਕਦ ਮਾਅਨੇ ਨੇ,**
ਤਾਹੀਏਂ ਅੱਖੀਆਂ ਦੇ ਵਿਚ ਆਵੰਦਾ ਏ।
ਵਿਚ ਐਡੇ ਬਦਨ ਦੇ ਆਵੰਦੇ ਨਹੀਂ,
**ਇਹ ਆਰਸੀ ਵਿਚ ਸਮਾਵੰਦਾ ਏ।**
**ਸੂਰਤ ਨਕਸ਼ ਨ ਆਬੇ ਵਾਲੀ,**
ਇਹ ਮੱਥੇ ਤੇ ਵਲ ਪਾਵੰਦਾ ਏ।
**ਇਹ ਮਾਅਨੀ ਨੇ ਅਤੇ ਸੂਰਤ ਦਿੱਸਣ,**
ਕੁਝ ਕੁਝ ਹਥ ਨ ਆਵੰਦਾ ਏ।
ਖ਼ਾਲੀ ਨੇ ਸੂਰਤ ਕੋਲੋਂ ਉਲਟੇ,
ਉਲਟੇ ਨਕਸ਼ ਦਿਖਾਵੰਦਾ ਏ।
ਵਿਚ ਲਾਲ ਨਗੀਨੇ ਦੇ ਉਲਟਾ ਲਿਖਿਆ,
**ਅੱਖਰ ਯਾਰ ਦੇ ਨਾਵੰਦਾ ਏ।**
ਹੁੰਦੇ ਨੇ ਹੈਦਰ ਉਲਟੇ ਸਿੱਧੇ,

ਜੇ ਕਦੀ ਮੇਹਰ ਦੀ ਮੁਹਰ ਲਗਾਵੰਦਾ ਏ।

ਕਲਾਮ ਅਲੀ ਹੈਦਰ, ੧੧੧

ਸਰੂ
sarū

ਇਹ ਸਰੂ ਸਹੀ ਕਦ ਮਾਅਨੇ ਨੇ
é sarū sahī kad mā'ne ne

ਇਹ ਆਰਸੀ ਵਿਚ ਸਮਾਵੰਦਾ ਏ
é ārasī wič smā̃wdā e

ਸੂਰਤ ਨਕਸ਼ ਨ ਆਬੇ ਵਾਲੀ
sūrat nakš nā ābe wālī

ਇਹ ਮਾਅਨੀ ਨੇ ਅਤੇ ਸੂਰਤ ਦਿਸਣ
é mā'nī ne ate sūrat dissaṇ

ਅਖਰ ਯਾਰ ਦੇ ਨਾਵੰਦਾ ਏ
akkhar yār de nā̃wdā e

ਸਾਡਾ ਗੰਢ ਤੁਪ ਹੋਇਆ ਹੋਇਆ ਸੀ
sāḍā gā̃ḍ tup hoiā hoiā sī

ਫਿਰ ਲਹੌਰ ਪੱਕੇ ਡੇਰੇ ਲਾ ਲਏ
phir lahɔr pakke ḍere lā lae

ਸਵੇਰ ਦੇ ਨਾਂ ਵਾਲੀ ਸੀ
swer de nā̃ wālī sī

ਇਹਦੀ ਦੂਜੇ ਚੌਥੇ ਦਿਨ ਸੁਰਤ ਸਾਰ ਲੈਂਦੀ ਰਹਾਂਗੀ
édī dūje čɔthe din surt sār lɛ̃dī rahā̃gī

ਉਹ ਅੱਠੇ ਪਹਿਰ ਪਾਰਟੀ ਦੇ ਕੰਮ ਵਿਚ ਜੁਟ ਗਈ
ó aṭṭhe pɛ́r pārṭī de kām wič juṭ gaī

ਉਹਦਾ ਘਰ-ਘਾਟ, ਉਹਦਾ ਸਾਕ ਸੰਬੰਧੀ, ਸਭ ਕੁਛ ਪਾਰਟੀ ਹੀ ਸੀ
ódā kàr kā̀ṭ ódā sāk sãbā́dī sáb kučh pārṭī hī sī

ਤੇਰੀ ਸ਼ਰਾਬ ਨੇ ਮੈਨੂੰ ਪਟ ਛੱਡਿਆ
terī šrāb ne mɛnū̃ paṭ čhaḍḍiā

ਚੰਗਾ ਪੱਤਾ ਖੇਡਿਓ ਨੇ
čãgā pattā khedịo ne

ਜੇ ਕਿਤੇ ਕੰਮ ਸਿਰੇ ਚੜ੍ਹ ਜਾਂਦਾ
je kite kām sire čáṛ jā̃dā

**ਸਰੂਪ** srūp

ਨਾਂਵ ਪੁਲਿੰਗ

ਸੁੰਦਰ ਰੂਪ, ਸਮਾਨ ਰੂਪ, ਸੁਹੱਪਣ

**ਸਰੂਪ ਐਸਾ ਸੋਹਣਾ ਹੈ ਜਿ ਦੇਖਿਆ ਹੀ ਬਣਿ ਆਵੈ**

srūp ɛsā sóṇā hɛ je dekhiā hī baṇ āwɛ

ਆਪਣੀਆਂ ਉਦਾਸੀਆਂ ਵਿਚ ਇਕ ਵਾਰ ਬਾਬਾ ਨਾਨਕ ਹਾਜੀਪੁਰ ਪਟਣੇ ਦੇ ਅੱਗੋਂ ਦੀ

ਧਰਤੀ ਤੇ ਇਕ ਨਗਰ ਵਿਚ ਗਏ। ਨਗਰ ਦੇ ਲੋਕ, ਵਡੇ ਛੋਟੇ, ਮਰਦ ਇਸਤ੍ਰੀਆ, ਬਾਲ ਗੋਪਾਲ ਬਾਬਾ ਜੀ ਦੇ ਦਰਸ਼ਨਾਂ ਨੂੰ ਆਏ। ਉਹਨਾਂ ਨੇ ਅੱਗੇ ਵੀ ਕਈ ਅਤੀਤ ਸਾਧੂ ਵੇਖੇ ਸਨ ਪਰ ਅਜਿਹਾ ਨੂਰਾਨੀ ਚਿਹਰਾ, ਅਜਿਹਾ ਸਰੂਪ ਕਦੀ ਨਹੀਂ ਸੀ ਦੇਖਿਆ। ਇਸਤ੍ਰੀਆਂ ਕਹਿਣ ਲੱਗੀਆਂ ਕਿ ਜਿਸ ਦਾ ਐਸਾ ਖ਼ਸਮ ਅਤੀਤ ਹੋ ਗਿਆ ਹੈ ਉਹ ਬਿਚਾਰੀ ਤਾਂ ਜੀਊਂਦੀ ਹੀ ਮਰ ਗਈ। ਜਿਸ ਦਾ ਐਸਾ ਵੀਰ ਅਤੀਤ ਹੋ ਗਿਆ ਉਹ ਭੈਣ ਤਾਂ ਉੱਜੜ ਗਈ। ਜਿਸ ਮਾਂ ਦਾ ਐਸਾ ਪੁੱਤਰ ਅਤੀਤ ਹੋ ਗਿਆ, ਉਹ ਤਾਂ ਰੋਂਦੀ ਹੀ ਜੀਵਨ ਬਿਤਾਏਗੀ। ਸਭ ਲੋਕ ਵਾਹ ਵਾਹ ਤੇ ਆਹ ਆਹ ਕਰਨ। ਨਗਰ ਦੇ ਸਭ ਪੰਚ, ਸਰਪੰਚ, ਜੁਆਨ, ਬਜ਼ੁਰਗ ਗੁਰੂ ਜੀ ਨੂੰ ਨਿਉਂਦਾ ਦੇਣ ਆਏ। ਭੋਜਨ ਵਾਸਤੇ ਸੱਦਾ ਦਿੱਤਾ। ਗੁਰੂ ਜੀ ਆਪਣੇ ਆਪ ਵਿਚ ਮਗਣ ਬਿਸਮਾਦ ਵਿਚ ਬੈਠੇ ਰਹੇ। ਜਦੋਂ ਸਾਰੀ ਲੋਕਾਈ ਨੇ ਬਹੁਤ ਜ਼ੋਰ ਨਾਲ ਭੋਜਨ ਕੀਤੇ ਤਾਂ ਗੁਰੂ ਜੀ ਨੇ ਕਿਹਾ ਕਿ ਅਤੀਤ, ਅਭਿਆਗਤ ਉਹ ਨਹੀਂ ਹੁੰਦਾ ਜਿਹੜਾ ਲੋਕਾਂ ਦੇ ਘਰ ਰੋਟੀ ਖਾਣ ਜਾਵੇ। ਅਭਿਆਗਤ ਉਹੀ ਹੈ ਜਿਹੜਾ ਆਪਣੇ ਕਰਤਾਰ ਦੇ ਦਰ ਤੇ ਬੈਠਾ ਉਸ ਦਾ ਸਿਮਰਨ ਕਰੇ। ਉਸ ਦੀ ਕੁਦਰਤ ਦੇ ਰਹੱਸ ਨੂੰ ਸਮਝਣ ਦਾ ਯਤਨ ਕਰੇ। ਵਾਹਿਗੁਰੂ ਦੇ ਪ੍ਰੇਮ ਵਿਚ, ਉਸ ਅਗਮ ਅਗੋਚਰ ਸੁਆਮੀ ਦੀ ਪ੍ਰੀਤ ਵਿਚ ਆਪਣਾ ਜੀਵਨ ਆਪਣੇ ਮਾਲਕ ਨੂੰ ਅਰਪਣ ਕਰ ਦੇਵੇ।

ਤਬ ਗੁਰੂ ਬਾਬਾ ਨਾਨਕੁ ਜੀ ਹਾਜੀਪੁਰ ਪਟਣੇ ਤੇ ਆਗੇ ਪੂਰਬ ਕੀ ਧਰਤੀ ਏਕ ਨਗਰ ਮਹਿ ਜਾਇ ਬਸਿਆ। ਤਬ ਉਸੁ ਨਗਰ ਕੇ ਲੋਕ ਸਾਰੇ ਮਿਲਿ ਆਏ ਲਾਗੇ। ਗੁਰੂ ਬਾਬੇ ਕਾ ਦਰਸਨੁ ਰੂਪੁ ਦੇਖਿ ਕਰਿ ਉਸਤਤਿ ਕਰਨੇ ਲਾਗੇ, ਜਿ, "ਵਾਹੁ ਵਾਹੁ ਭਲਾ ਭਲਾ ਰੂਪਵੰਤ ਹੈ"। ਜਿਉ **ਗੁਰੂ ਬਾਬੇ ਨਾਨਕ ਜੀ ਕਾ ਅਨੂਪੁ ਦਰਸਨੁ ਦਿਸਟਿ ਆਵੈ** ਤਿਉ ਤਿਉ ਦੇਖਿ ਸਾਲਾਹਹਿ। ਲੋਕਾ ਨਗਰਿ ਮਹਿ ਬਾਤ ਚਲਾਈ ਜਿ, "**ਭਲੇ ਅਤੀਤ ਆਏ ਹੈ, ਪਣੁ ਐਸਾ ਅਤੀਤੁ ਪੀਛੈ ਕੋਈ ਨਾਹੀ ਆਇਆ। ਸਰੂਪ ਐਸਾ ਸੋਹਣਾ ਹੈ ਜਿ ਦੇਖਿਆ ਹੀ ਬਣਿ ਆਵੈ"।** ਤਬ ਬਹੁਤ ਲੋਕ ਦੇਖਣੇ ਆਏ, ਬਹੁਤੁ ਇਸਤ੍ਰੀਆਂ ਦੇਖਣੇ ਆਈਆਂ। ਕਾਈ ਕਹੈ ਜਿ, "**ਰੰਡੀਆ ਬੈਠਾਈ ਹੈ ਜਿਸ ਕਾ ਐਸਾ ਖਸਮ ਅਤੀਤੁ ਹੂਆ ਹੈ**। ਤਿਸ ਕੀ ਮਹਰੀ ਕਿਆ ਕਰਤੀ ਹੋਇਗੀ ਊਹਾ, ਦੇਖਾ ਦੇਖਿ ਰੋਇਆ ਹੀ ਕਰਹਿ"। ਕੋਈ ਕਹੈ, "ਹਾਇ ਹਾਇ! **ਕਾਈ ਮਹਤਾਰੀ ਗਾਲੀ ਹੈ, ਜਿਸ ਕਾ ਐਸਾ ਪੂਤ ਹੂਆ ਹੈ**। ਸਿ ਓਹੁ ਮਹਤਾਰੀ ਕਿਉ ਜੀਵਤੀ ਹੋਇਗੀ। ਓਇ ਦੇਖਿ ਦੇਖਿ ਰੋਇਆ ਹੀ ਕਰਹਿ"।

ਕਾਈ ਕਹੈ ਜਿ, "ਹਾਏ ਹਾਏ! **ਕਾਈ ਬਾਈ ਗਾਲੀ ਹੈ, ਜਿਸ ਕਾ ਐਸਾ ਭਾਈ ਅਤੀਤ ਹੂਆ ਹੈ।** ਸਿ ਓਹੁ ਬਹਣ ਕਿਆ ਕਰਤੀ ਹੋਇਗੀ?" **ਕਾਈ ਕਿਛੁ ਕਹੈ ਕਾਈ ਕਿਛੁ ਕਹੈ। ਸਾਰੇ ਨਗਰ ਮਹਿ ਐਸਾ ਅਚਰਜੁ ਹੋਇ ਰਹਿਆ** ਅਰੁ ਬਾਬਾ ਨਾਨਕੁ ਜੀ ਬੈਠਿਆ ਰਹਿਆ। ਨਾ ਬੋਲੈ ਨਾ ਬਕੈ। ਭਲੇ ਭਲੇ ਨਗਰ ਕੇ ਠਾਕੁਰ ਲੋਕ ਮਿਲਿ ਆਇ ਬੈਠੇ ਗੁਰੂ ਬਾਬੇ ਨਾਨਕ ਜੀ ਕੇ ਪਾਸਿ। ਬਾਬਾ ਨਾਨਕੁ ਜੀ ਬੋਲੈ ਕਿਸੈ ਸਾਥਿ ਨਾਹੀ। ਤਬ ਉਨਹੁ ਪੰਚਾਇਤ ਕਿਆ ਲੋਕਹੁ ਕਹਿਆ ਜਿ, "ਭਾਈ! ਏਹੁ ਅਤੀਤੁ ਦਰਸਨੁ ਅਤਿ ਭਲਾ ਹੈ, ਪਣੁ ਬੋਲਤਾ ਨਾਹੀ। ਏਸਕੇ ਅੰਤਰਿ ਕਿਆ ਹੈ?" ਓਇ ਬੁਲਾਇਆ ਚਾਹਹਿ, ਗੁਰੂ ਬਾਬਾ ਬੋਲੈ ਨਾਹੀ। ਤਬ ਉਨਹੁ ਬੇਨਤੀ ਕਰੀ ਜਿ, "ਜੀ ਕਿਛੁ ਪ੍ਰਸਾਦੁ ਕੀਜੀਐ, ਜੇ ਅਪਨੇ ਹਾਥਿ ਲੋਹੁ ਤਉ ਤੋਸਾ ਕੀਜੀਐ, **ਜਿ ਕੀਆ ਜੇਮਹੁ ਤਉ ਤੈਸਾ ਕੀਜੀਐ**"। ਤਬ ਗੁਰੂ ਬਾਬੇ ਜੀ ਸੈਨੀ ਸਾਥਿ ਕਹਿਆ ਜਿ, "**ਹਮਿ ਅਹਾਰੁ ਕਿਛੁ ਨਾਹੀ ਲੇਤੇ ਨੇਮੀ ਹੈ**"। ਬਾਬੇ ਨਾਨਕ ਜੀ ਸੈਨੀ ਸਿਉ ਸਮਝਾਇਆ। ਓਇ ਸਮਝਿ ਗਏ। ਤਬ ਉਨਹੁ ਕਹਿਆ ਜਿ, "ਗੁਸਾਂਈ ਜੀ! ਅਤੀਤ ਜੀ! **ਕਿਛੁ ਪੈ ਆਹਾਰੁ ਕਰਹੁਗੇ ਜੇ ਤੋ ਪੈ ਆਵਹਿ?**" ਭੀ ਗੁਰੂ ਬਾਬੇ ਸੈਨੀ ਕਰੀ ਜਿ, ਨਾਹੀ"। ਕਹੈ, "ਜੀ, ਕਿਛੁ ਕੰਦ੍ਰ ਮੂਲੁ ਮੇਵਾ ਕੋਈ ਗਰੀ ਛੁਹਾਰੇ ਬਦਾਮ ਦਾਖ ਕਿਸਮਿਸ ਕੋਈ ਮੇਵਾ ਚਾਹੀਐ, ਕਿਛੁ ਮੁਖੁ ਪਾਵਹੁ ਸੁ ਲੇ ਆਵਹਿ?" ਤਬ ਗੁਰੂ ਬਾਬੇ ਨਾਨਕ ਜੀ ਬਹੁੜਿ ਸੈਨੀ ਕਰੀ ਜਿ, "ਨਾਹੀ"। ਤਬ ਉਨਹੁ ਕਹਿਆ ਜਿ, " ਏ ਗੁਸਾਂਈ ਜੀ! **ਤੂੰ ਅਭਿਆਗਤੁ ਹਮ ਗ੍ਰਿਹਸਤੀ**, ਜਬ ਤੁਮ ਹਮਾਰੇ ਭੋਜਨੁ ਨ ਕਰਹੁਗੇ ਤਬ ਹਮ ਕੰਉ ਸ੍ਰਾਪੁ ਹੋਇਗਾ, ਜੇ ਹਮ ਭੋਜਨੁ ਤੁਮ ਬਿਨਾ ਕਰਹਿ ਹਮ ਭੋਜਨੁ ਕਰਹਿ ਅਰੁ ਤੁਮ ਨ ਕਰਹੁ ਤਉ ਹਮ ਕੰਉ ਵਡਾ ਦੋਖੁ ਲਾਗੇ, ਹਮ ਕੰਉ ਸ੍ਰਾਪ ਹੋਇ, ਗੁਸਾਂਈ ਜੀ! ਉਠਹੁ, ਉਠਿ ਕਰਿ ਹਮਾਰੇ ਗ੍ਰਿਹਿ ਭੋਜਨੁ ਕਰਹੁ"। ਤਬ ਗੁਰੂ ਬਾਬੇ ਨਾਨਕ ਜੀ ਉਪਦੇਸ ਕੇ ਘਰਿ ਬਾਨੀ ਬੋਲੀ:-

**ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥**
**ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥**
**ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥**
**ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥2॥**

[ਸਲੋਕ ਮਹਲਾ ੩, ਰਾਮਕਲੀ ਕੀ ਵਾਰ (੯੪੯)]

ਤਬ ਓਇ ਸਾਰੇ ਠਾਕੁਰ ਲੋਕ ਜਿ ਥੇ ਨਗਰ ਕੇ, ਓਇ ਚਰਨੀ ਲਾਗੇ, ਕਹੇ, "ਜੀ ਅਵਰ ਹਮ ਕਿਛੁ ਨ ਜਾਨਹਿ, ਪਣੁ ਹਮ ਇਸੀ ਬਾਤ ਸੰਉ ਸਮਝੇ ਹਹਿ ਜਿ **ਖਾਣੇ ਪੀਣੇ ਤੇ ਬਾਨਰਾ ਹੈ, ਸਿ ਐਨ ਠਾਕਰੁ ਕਾ ਰੂਪੁ ਹੈ**। ਜੀ , ਤੂੰ ਐਨਿ ਗੋਵਿੰਦ ਜੀ ਕਾ ਰੂਪੁ ਹੈ ਜੀ। ਤੂੰ ਗੋਵਿੰਦ ਜੀ ਹੈ ਜੀ, ਪਣੁ ਹਮ ਨੋ ਕਿਰਪਾ ਕਰਿ ਨਿਸਤਾਰਿ, ਹਮ ਤੇਰੇ ਚਰਨ ਪਕੜਿ ਹੈਨਿ।

ਮਿਹਰਬਾਨ ਵਾਲੀ ਜਨਮ ਸਾਖੀ, ੧੦੭

ਸਰੂਪ
srūp

ਸਰੂਪ ਐਸਾ ਸੋਹਣਾ ਹੈ ਜਿ ਦੇਖਿਆ ਹੀ ਬਣਿ ਆਵੈ
srūp ɛsā sóṇā hɛ je dekhiā hī baṇ āwɛ

ਗੁਰੂ ਬਾਬੇ ਨਾਨਕ ਜੀ ਕਾ ਅਨੂਪੁ ਦਰਸਨੁ ਦਿਸਟਿ ਆਵੈ
gurū bābe nānak jī kā anūp darsan disṭ āwɛ

ਭਲੇ ਅਤੀਤ ਆਏ ਹੈ
pàle atīt āe hɛ

ਪਣੁ ਐਸਾ ਅਤੀਤੁ ਪੀਛੈ ਕੋਈ ਨਾਹੀ ਆਇਆ
paṇ ɛsā atīt pīčhɛ koī nāhī āiā

ਰੰਡੀਆ ਬੈਠਾਈ ਹੈ ਜਿਸ ਕਾ ਐਸਾ ਖਸਮ ਅਤੀਤੁ ਹੂਆ ਹੈ
rā̃ḍīā bɛṭhāī hɛ jis kā ɛsā khasam atīt hūā hɛ

ਕਾਈ ਮਹਤਾਰੀ ਗਾਲੀ ਹੈ
kāī mɛ́tārī gālī hɛ

ਜਿਸ ਕਾ ਐਸਾ ਪੂਤ ਹੂਆ ਹੈ
jis kā ɛsā pūt hūā hɛ

ਕਾਈ ਬਾਈ ਗਾਲੀ ਹੈ
kāī bāī gālī hɛ

ਜਿਸ ਕਾ ਐਸਾ ਭਾਈ ਅਤੀਤ ਹੂਆ ਹੈ
jis kā ɛsā pàī atīt hūā hɛ

ਕਾਈ ਕਿਛੁ ਕਹੈ ਕਾਈ ਕਿਛੁ ਕਹੈ
kāī kičh kahɛ kāī kičh kahɛ

ਸਾਰੇ ਨਗਰ ਮਹਿ ਐਸਾ ਅਚਰਜੁ ਹੋਇ ਰਹਿਆ
sāre nagar mɛ́ ɛsā ačarj hoe rɛ́ā

ਜਿ ਕੀਆ ਜੇਮਹੁ ਤਉ ਤੈਸਾ ਕੀਜਐ
je kīā jemo tɔ tɛsā kījɛ

ਹਮਿ ਅਹਾਰੁ ਕਿਛੁ ਨਾਹੀ ਲੇਤੇ ਨੇਮੀ ਹੈ
ham ahār kičh nāhī lete nemī hɛ

ਕਿਛੁ ਪੈ ਆਹਾਰੁ ਕਰਹੁਗੇ ਜੇ ਤੋ ਪੈ ਆਵਹਿ
kičh pɛ āhār karɔge je to pɛ āwɛ

ਤੂੰ ਅਭਿਆਗਤੁ ਹਮ ਗ੍ਰਿਹਸਤੀ

tũ ábiāgat ham grístī

ਅਭਿਆਗਤਿ ਏਹਿ ਨ ਆਖੀਅਨਿ
ábiāgat é na ākhīan

ਜਿ ਪਰ ਘਰਿ ਭੋਜਨ ਕਰੇਨਿ
je par kàr pòjan kren

ਉਦਰੈ ਕਾਰਣਿ ਆਪਣੇ
udrɛ kāraṇ āpṇe

ਬਹਲੇ ਭੇਖਿ ਕਰੇਨਿ
bɛ́le pèkh kren

ਖਾਣੇ ਪੀਣੇ ਤੇ ਬਾਨਰਾ ਹੈ
khāṇe pīṇe te bānrā hɛ

ਸਿ ਐਨ ਠਾਕਰੁ ਕਾ ਰੂਪੁ ਹੈ
se ɛn ṭhākur kā rūp hɛ

**ਸਰੋਦ** srod

ਨਾਂਵ ਪੁਲਿੰਗ
ਇਕ ਪ੍ਰਕਾਰ ਦਾ ਸੰਗੀਤ/ਰਾਗ

**ਉਹ ਵੰਝਲੀ ਨਾਲ ਸਰੋਦ ਕਰਦਾ**
ó wā̃jlī nāl srod kardā

ਦੁਪਹਿਰ ਵੇਲੇ ਹੀਰ ਤੇ ਰਾਂਝੇ ਦਾ ਮੇਲ ਹੁੰਦਾ ਹੈ। ਰਾਂਝਾ ਮੱਝੀਆਂ ਨੂੰ ਦੁਪਹਿਰੇ ਆਰਾਮ ਕਰਾਉਣ ਲਈ ਆਪਣੇ ਕੋਲ ਬਿਠਾ ਦੇਂਦਾ ਹੈ। ਓਧਰੋਂ ਹੀਰ ਵੀ ਆਪਣੀਆਂ ਸਹੇਲੀਆਂ ਨਾਲ ਆਉਂਦੀ ਹੈ। ਪਿਆਰ ਦੇ ਇਸ ਮਿੱਠੇ ਤੇ ਮਾਕੂਲ ਮਾਹੌਲ, ਵਾਤਾਵਰਨ ਵਿਚ ਰਾਂਝਾ ਵੰਝਲੀ ਵਜਾਉਂਦਾ ਹੈ। ਸਰੋਦ ਦੀ ਧੁੰਨ ਕੱਢਦਾ ਹੈ। ਸਭ ਜੀਅ ਜੰਤ, ਪੰਛੀ ਪਸ਼ੂ ਮੋਹਤ ਹੋ ਜਾਂਦੇ ਹਨ। ਵੰਜਲੀ ਦੀ ਸੁਰ ਸਭ ਸਹੇਲੀਆਂ ਨੂੰ ਪਿਆਰ ਦੇ ਗੀਤ ਸੁਣਾਉਂਦੀ ਹੈ। ਇਸ ਸਰੋਦ ਵਿਚ ਸਭ ਮਸਤ ਹੋ ਜਾਂਦੇ ਹਨ। ਝਨਾਅ ਵਿਚ ਤਾਰੀਆਂ ਲਾਉਣ ਲਗਦੇ ਹਨ। ਸਹੇਲੀਆਂ ਰਾਂਝੇ ਤੇ ਮੁਹਤ ਹੋ ਕੇ ਉਸ ਦੇ ਚਾਰ ਚੁਫੇਰੇ ਘੁੰਮਦੀਆਂ ਹਨ। ਉਸ ਦੇ ਗਲ ਲਗਦੀਆਂ ਹਨ। ਉਸ ਨੂੰ ਜੱਫੀਆਂ ਪਾਉਂਦੀਆਂ ਹਨ। ਚੁੰਮਦੀਆਂ ਹਨ। ਹੀਰ ਰਾਂਝੇ ਦੇ ਨਾਲ ਝਨਾਅ ਵਿਚ ਤਰਦੀ ਹੈ। ਉਹਨਾਂ ਦੀਆਂ ਤਾਰੀਆਂ, ਉਹਨਾਂ ਦੀਆਂ ਪ੍ਰੀਤਾਂ ਦੀਆਂ ਸਾਖੀਆਂ ਹਨ। ਹੀਰ ਤੇ ਸਹੇਲੀਆਂ ਮਛਲੀਆਂ ਵਾਂਗ, ਮੁਰਗਾਬੀਆਂ ਵਾਂਗ ਤਰਦੀਆਂ ਹਨ ਤੇ ਇਹ ਤਾਰੀਆਂ ਵੀ ਵੰਝਲੀ ਦੀ ਸਰੋਦ ਬਣ ਜਾਂਦੀਆਂ ਹਨ।

ਦਿਹੁੰ ਹੋਵੇ ਦੁਪਹਿਰ ਤਾਂ ਆਏ ਰਾਂਝਾ,
ਅਤੇ ਓਧਰੋਂ ਹੀਰ ਭੀ ਆਉਂਦੀ ਹੈ।
ਏਹੁ ਮਹੀਂ ਲਿਆਇ ਬਹਾਉਂਦਾ ਹੈ,
ਉਹ ਨਾਲ ਸਹੇਲੀਆਂ ਲਿਆਉਂਦੀ ਹੈ।
**ਉਹ ਵੰਝਲੀ ਨਾਲ ਸਰੋਦ ਕਰਦਾ,**
ਉਹ ਨਾਲ ਸਹੇਲੀਆਂ ਗਾਉਂਦੀ ਹੈ।
**ਕੋਈ ਜ਼ੁਲਫ਼ ਨਿਚੋੜਦੀ ਰਾਂਝਣੇ ਤੇ,**
ਕੋਈ ਆਣ ਗਲੇ ਨਾਲ ਲਾਉਂਦੀ ਹੈ।
ਕੋਈ ਚੰਮੜੀ ਲਕ ਨੂੰ ਮੁਸ਼ਕ-ਪੂਰੀ,
ਕੋਈ ਮੁਖ ਨੂੰ ਮੁਖ ਛੁਹਾਉਂਦੀ ਹੈ।
**ਕੋਈ ਮੀਰੀਆਂ ਆਖ ਕੇ ਭਜ ਜਾਂਦੀ,**
ਮਗਰ ਪਵੇ ਤਾਂ ਟੁੱਬੀਆਂ ਲਾਉਂਦੀ ਹੈ।

ਕੋਈ ਆਖਦੀ ਮਾਹੀਆ ਮਾਹੀਆ ਵੇ,
**ਤੇਰੀ ਮਝ ਕੱਟੀ ਕੱਟਾ ਜਾਉਂਦੀ ਹੈ।**
ਕੋਈ ਮਾਮੇ ਦਿਆਂ ਖ਼ਰਬੂਜਿਆਂ ਨੂੰ
ਕੌੜੇ ਬਕ ਬਕੇ ਚਾਇ ਬਣਾਉਂਦੀ ਹੈ।
ਕੋਈ ਆਖਦੀ ਝਾਤ ਹੈ, ਰਾਂਝਿਆ ਵੇ,
**ਮਾਰ ਬਾਹੁਲੀ ਪਾਰ ਨੂੰ ਧਾਉਂਦੀ ਹੈ।**
**ਮੁਰਦੇ ਤਾਰੀਆਂ ਤਰਨ ਚੁਫਾਲ ਪੈ ਕੇ,**
ਕੋਈ ਨੌਲ ਨਿਸਲ ਰੁੜ੍ਹੀ ਆਉਂਦੀ ਹੈ।
ਇਕ ਸ਼ਰਤ ਬੱਧੀ ਟੁੱਭੀ ਮਾਰ ਜਾਵੇ,
ਤੇ ਪਾਤਾਲ ਦੀ ਮਿੱਟੜੀ ਲਿਆਉਂਦੀ ਹੈ।
ਇਕ ਪੀਨ ਤੇ ਕਾਜ਼ ਚਤਰਾਂਗ ਹੋ ਕੇ,
ਸੁਰਖਾਬ ਤੇ ਕੂੰਜ ਬਣ ਆਉਂਦੀ ਹੈ।
**ਇਕ ਢੀਂਗ ਮੁਰਗਾਬੀ ਜਾਂ ਬਣੇ ਬਗਲਾ,**
ਇਕ ਕਿਲਕਿਲਾ ਹੋ ਵਿਖਾਉਂਦੀ ਹੈ।
ਇਕ ਵਾਂਗ ਕੁਕੋਹਿਆਂ ਸੰਘ ਕੱਢੇ,
ਇਕ ਆਊਵਤ ਵਾਂਗ ਬੁਲਾਉਂਦੀ ਹੈ।
ਇਕ ਊਕਤਨ ਬੋਲੇ ਟਟੀਹਰੀ ਜਿਉਂ,
**ਇਕ ਸੰਖ ਜਲ ਗਾਉਂਦੀ ਆਉਂਦੀ ਹੈ।**
ਇਕ ਲੁਧਰੀ ਹੋਇਕੇ ਕੁੜਕੁੜਾਵੇ,
ਇਕ ਹੋ ਸੰਸਾਰ ਸ਼ੁਕਾਉਂਦੀ ਹੈ।
ਹੀਰ ਤਰੇ ਚੌਤਰਫ਼ ਹੀ ਰਾਂਝਣੇ ਦੇ,
ਮੌਰ ਮਛਲੀ ਬਣ ਬਣ ਆਉਂਦੀ ਹੈ।
**ਏਸ ਤਖਤ ਹਜ਼ਾਰੇ ਦੇ ਡੰਭਰੇ ਨੂੰ,**
ਰੰਗ ਰੰਗ ਦੀਆਂ ਜਾਲੀਆਂ ਪਾਉਂਦੀ ਹੈ।
ਵਾਰਿਸ ਸ਼ਾਹ ਜੱਟੀ ਨਾਜ਼ ਨਿਆਜ਼ ਕਰ ਕੇ,
**ਨਿਤ ਯਾਰ ਦਾ ਜੀਉ ਪਰਚਾਉਂਦੀ ਹੈ।**

ਹੀਰ ਵਾਰਿਸ, ੭੭-੭੮

ਸਰੋਦ
srod

ਉਹ ਵੰਝਲੀ ਨਾਲ ਸਰੋਦ ਕਰਦਾ
ó wā̃jalī nāl srod kardā

ਕੋਈ ਜ਼ੁਲਫ਼ ਨਿਚੋੜਦੀ ਰਾਂਝਣੇ ਤੇ
koī zulf nič̌oṛdī rā̃jaṇe te

ਕੋਈ ਮੀਰੀਆਂ ਆਖ ਕੇ ਭੱਜ ਜਾਂਦੀ
koī mīrīā̃ ākh ke pàj jā̃dī

ਤੇਰੀ ਮੱਝ ਕੱਟੀ ਕੱਟਾ ਜਾਉਂਦੀ ਹੈ
terī máj kaṭṭī kaṭṭā jāõdī hɛ

ਮਾਰ ਬਾਹੁਲੀ ਪਾਰ ਨੂੰ ਧਾਉਂਦੀ ਹੈ
mār bāhulī pār nū tàõdī hɛ

ਮੁਰਦੇ ਤਾਰੀਆਂ ਤਰਨ ਚੁਫਾਲ ਪੈ ਕੇ
murde tārīā̃ tarn čufāl pɛ ke

ਇਕ ਢੀਂਗ ਮੁਰਗਾਬੀ ਜਾਂ ਬਣੇ ਬਗਲਾ
ik ṭ̀ĩg murgābī jā̃ baṇe baglā

ਇਕ ਸੰਖ ਜਲ ਗਾਉਂਦੀ ਆਉਂਦੀ ਹੈ

ik sãkh jal gāõdī āõdī hɛ

ਏਸ ਤਖਤ ਹਜ਼ਾਰੇ ਦੇ ਡੰਭਰੇ ਨੂੰ
es takht hazāre de dā̃bare nū

ਨਿਤ ਯਾਰ ਦਾ ਜੀਉ ਪਰਚਾਉਂਦੀ
nit yār dā jīo parčāõdī

**ਸੱਲ** sal

ਨਾਂਵ ਪੁਲਿੰਗ
ਦਰਦ, ਜਖਮ, ਪੀੜ

**ਸੱਲ ਸੀਨੇ ਨਹੀਂ ਹੱਲ ਸੱਕਾਂ**
sal sīne naĩ hal sakkā̃

ਪਿਆਰ ਦੇ ਸਲ, ਜ਼ਖ਼ਮ ਸੀਨੇ ਵਿਚ ਲੱਗੇ ਹਨ। ਪ੍ਰੀਤ ਦੀਆਂ ਤੰਦਾਂ ਨਾਲ ਤਨ ਮਨ ਬੱਝਿਆ ਹੋਇਆ ਹੈ। ਆਪਣੇ ਮਾਲਕ, ਆਪਣੇ ਕਾਦਰ ਦੀ ਬੰਦੀ ਹਾਂ, ਗ਼ੁਲਾਮ ਹਾਂ। ਜਿਵੇਂ ਉਸ ਦਾ ਹੁਕਮ ਹੋਵੇ, ਜਿਵੇਂ ਉਸ ਦਾ ਭਾਣਾ ਹੋਵੇ, ਉਵੇਂ ਹੀ ਰਹਿੰਦੀ ਹਾਂ। ਹੇ ਮੇਰੇ ਮਾਲਕ, ਤੂੰ ਮੇਰੇ ਕਰਮ ਨਾ ਪਰਖ, ਮੇਰੇ ਐਬਾਂ, ਨੁਕਸਾਂ, ਕੁਕਰਮਾਂ ਵਲ ਨਾ ਵੇਖ। ਮੇਰੇ ਤੇ ਰਹਿਮ ਕਰ। ਮੈਂ ਨਾਕਾਰੀ ਹਾਂ। ਮੇਰੇ ਵਿਚ ਕੋਈ ਗੁਣ ਨਹੀਂ। ਇਕ ਤੇਰਾ ਪਿਆਰ ਹੀ, ਤੇਰਾ ਸਿਦਕ, ਭਰੋਸਾ ਹੀ ਮੇਰਾ ਜੀਵਨ ਹੈ। ਇਹ ਜ਼ਿੰਦਗੀ ਵੀ ਤੇਰੀ ਦਾਤ ਹੈ। ਤੇਰੇ ਦਰ ਤੇ ਖੜ੍ਹੀ ਅਰਜੋਈ ਕਰਦੀ ਹਾਂ। ਮੇਰੇ ਲਈ ਸਭ ਕੁਝ ਤੂੰ ਹੀ ਹੈ, ਤੂੰ ਹੀ ਹੈ। ਇਸ ਦੁਨੀਆਂ ਦੇ ਕਾਰ ਵਿਹਾਰ ਮੇਰੇ ਕਿਸੇ ਕੰਮ ਨਹੀਂ। ਮੈਨੂੰ ਕੁਝ ਨਹੀਂ ਸੁਝਦਾ। ਮੈਨੂੰ ਤਾਂ ਤੇਰੇ ਪਿਆਰ ਦੇ ਸੱਲਾਂ, ਜ਼ਖ਼ਮਾਂ ਨੇ ਲਿਤਾੜ ਦਿੱਤਾ ਹੈ। ਮੈਥੋਂ ਕੋਈ ਕੰਮ ਨਹੀਂ ਹੁੰਦਾ। ਕੋਈ ਧੰਦਾ ਨਹੀਂ ਹੁੰਦਾ। ਮੈਂ ਕੇਵਲ ਤੇਰੇ ਦਰ ਤੇ ਖੜ੍ਹੀ ਤੇਰੀ ਯਾਦ ਵਿਚ, ਤੇਰੀ ਪ੍ਰੀਤ ਵਿਚ ਜੀਵਨ ਬਿਤਾ ਰਹੀ ਹਾਂ।

**ਸੱਲ ਸੀਨੇ ਨਹੀਂ ਹੱਲ ਸੱਕਾਂ,**
ਪਾਈਆਂ ਗਲ ਪ੍ਰੇਮ ਥੀਂ ਤੰਦੀਆਂ ਮੈਂ।
ਸਾਰੀ ਸ਼ਰਮ ਤੈਂ ਰੱਖੀਂ ਭਰਮ ਪਿਆਰੇ,
**ਕਰ ਕਰਮ ਕਦੀਮ ਥੀਂ ਬੰਦੀਆਂ ਮੈਂ।**
**ਰਹਿਮ ਰਖ ਨਾ ਐਬ ਪਰਖ ਮੇਰੇ,**
ਤੋੜੇ ਲੱਕ ਨਕਾਰੜੀ ਗੰਦੀ ਆਂ ਮੈਂ।
ਤੇਰੇ ਦਰ ਤੇ 'ਬੂਟਿਆ' ਧਰ ਮੱਥਾ,
**ਅਰਜ਼ ਕਰ ਥੱਕੀ ਅਡਵੰਦੀਆਂ ਮੈਂ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੯

ਸੱਲ
sal

ਸੱਲ ਸੀਨੇ ਨਹੀਂ ਹੱਲ ਸੱਕਾਂ
sal sīne naĩ hal sakkā̃

ਕਰ ਕਰਮ ਕਦੀਮ ਥੀਂ ਬੰਦੀਆਂ ਮੈਂ
kar karm kadīm thī̃ bā̃dīā mɛ̃

ਰਹਿਮ ਰਖ ਨਾ ਐਬ ਪਰਖ ਮੇਰੇ
rέm rakh nā ɛb parkh mere

ਅਰਜ਼ ਕਰ ਥੱਕੀ ਅਡਵੰਦੀਆਂ ਮੈਂ
arz kar thakkī aḍwā̃dīā̃ mɛ̃

**ਸਲਾਈ ਮਸ਼ੀਨ** slāī mašīn

ਨਾਂਵ ਇਸਤਰੀ ਲਿੰਗ
ਕਪੜੇ ਸਿਉਣ ਵਾਲੀ ਮਸ਼ੀਨ

## ਸਲਾਈ ਦੀ ਨਵੀਂ ਮਸ਼ੀਨ ਲੈ ਦਿਆਂ

slāī dī nawı̃ mašīn lɛ diā̃

ਪੁਰਾਣੇ ਸਮੇਂ ਵਿਚ ਘਰ ਵਿਚ ਸਲਾਈ ਦੀ ਮਸ਼ੀਨ ਇਕ ਬਹੁਤ ਵੱਡੀ ਗਲ ਸਮਝੀ ਜਾਂਦੀ ਸੀ। ਹੀਰੇ ਦੀ ਦੁਕਾਨ ਠੀਕ ਚਲ ਰਹੀ ਸੀ। ਆਮਦਨ ਵੀ ਕਾਫੀ ਸੀ ਪਰ ਉਹਨੇ ਕਦੀ ਇਹ ਨਹੀਂ ਸੀ ਸੋਚਿਆ ਕਿ ਇਸ ਨਾਲ ਸਿਲਾਈ ਦੀ ਮਸ਼ੀਨ ਵਰਗੀ ਮਹਿੰਗੀ ਚੀਜ਼ ਵੀ ਕਦੀ ਲੈਣੀ ਜ਼ਰੂਰੀ ਹੋ ਜਾਵੇਗੀ। ਪੈਸਾ ਜਿਵੇਂ ਆਉਂਦਾ ਹੈ, ਓਵੇਂ ਹੀ ਚਲਾ ਜਾਂਦਾ ਹੈ। ਜੇ ਧਿਆਨ ਨਾਲ ਵਰਤੋਂ ਨਾ ਕੀਤੀ ਜਾਵੇ, ਜੇ ਇਕ ਇਕ ਪੈਸਾ ਸਾਂਭ ਸਾਂਭ ਕੇ ਨਾ ਜੋੜਿਆ ਜਾਵੇ ਤਾਂ ਸਿਲਾਈ ਦੀ ਮਸ਼ੀਨ ਲੈਣ ਦਾ ਚਾਅ ਕਿਵੇਂ ਪੂਰਾ ਹੋ ਸਕਦਾ ਹੈ। ਸੋ ਇਕ ਇਕ ਰੁਪਿਆ ਜੋੜਨਾ ਪੈਂਦਾ ਹੈ। ਫਿਰ ਘਰ ਦੀ ਕੋਈ ਵੀ ਲੋੜ ਪੂਰੀ ਹੋ ਸਕਦੀ ਹੈ। ਛੋਟਿਆਂ ਘਰਾਂ ਦੀਆਂ ਇਹ ਛੋਟੀਆਂ ਲੋੜਾਂ ਬੜੇ ਸੰਜਮ ਨਾਲ ਪੂਰੀਆਂ ਹੁੰਦੀਆਂ ਹਨ।

ਕਪੜੇ ਪਹਿਨਣ ਵਿਚ ਮੈਂ ਸਵਾਰਥੀ ਨਹੀਂ ਸਾਂ। ਜਿੱਥੇ ਮੈਨੂੰ ਹਮੇਸ਼ਾਂ ਇਸ ਗਲ ਦਾ ਠਰਕ ਜਿਹਾ ਰਹਿੰਦਾ ਸੀ ਕਿ **ਬਣ ਠਣ ਕੇ ਰਹਾਂ,** ਉੱਥੇ ਮੈਂ ਆਪਣੇ ਆਸ ਪਾਸ ਵੀ ਸੁੰਦਰਤਾ ਪਸਰਦੀ ਦੇਖਣਾ ਚਾਹੁੰਦਾ ਸਾਂ। ਸਤਿਵੰਤ ਨੇ ਦੁਕਾਨ ਦਾ ਕੰਮ ਕਾਜ ਚੰਗਾ ਹੋਣ ਕਰਕੇ ਗਲੀ ਦੇ ਲੋਕਾਂ ਦੇ **ਕਪੜੇ ਸੀਊਣੇ ਬੰਦ ਕਰ ਦਿੱਤੇ** ਸਨ ਪਰ ਕੱਪੜੇ ਸੀਉਣ ਨਾਲ ਉਸ ਨੂੰ ਇਕ ਪਿਆਰ ਜਿਹਾ ਹੋ ਗਿਆ ਸੀ। ਉਸ ਨੇ ਇਕ ਦਿਨ ਮੇਰੇ ਕੋਲੋਂ ਮੰਗ ਕੀਤੀ ਕਿ ਮੈਂ ਉਸ ਨੂੰ **ਸਲਾਈ ਦੀ ਨਵੀਂ ਮਸ਼ੀਨ ਲੈ ਦਿਆਂ।** ਸਤਿਵੰਤ ਦੀ ਇਸ ਮੰਗ ਨੂੰ ਮੈਂ ਮੋੜ ਕਿਸ ਤਰ੍ਹਾਂ ਸਕਦਾ ਸਾਂ। ਮੇਰਾ ਜੀਆ ਕਰੇ ਕਿ ਸ਼ਾਮਾਂ ਪੈਣ ਤੋਂ ਪਹਿਲਾਂ ਸਤਿਵੰਤ ਲਈ ਮਸ਼ੀਨ ਦਾ ਪ੍ਰਬੰਧ ਹੋ ਜਾਏ, ਪਰ ਮਸ਼ੀਨ ਖਰੀਦਣ ਲਈ ਰੁਪਏ ਦੀ ਲੋੜ ਸੀ ਤੇ ਮੈਂ ਪਹਿਲੀ ਵਾਰ ਮਹਿਸੂਸ ਕੀਤਾ ਕਿ ਮੇਰੀ ਨਵੀਂ ਖੁਸ਼ਹਾਲੀ ਇਕ ਚਲਦੇ ਜਲ ਪ੍ਰਵਾਹ ਵਾਂਗ ਹੈ। ਮੈਂ ਆਪਣੇ ਆਪ ਨੂੰ ਉਸ ਜਲ ਪ੍ਰਵਾਹ ਨਾਲ ਖੇਡ ਵਿਚ ਰੁਝਾਈ ਰੱਖਿਆ ਸੀ ਤੇ **ਇਹ ਸਾਰੇ ਦਾ ਸਾਰਾ ਜਲ ਪ੍ਰਵਾਹ ਮੇਰੀਆਂ ਉਂਗਲੀਆਂ ਵਿਚ ਠੰਡ ਭਰੀ ਚਿਕਨਾਹਟ ਛਡ ਕੇ ਤਿਲਕ ਗਿਆ ਸੀ।** ਮੈਂ ਸਤਿਵੰਤ ਦੀ ਮੰਗ ਦਾ ਕੀ ਉੱਤਰ ਦੇ ਸਕਦਾ ਸਾਂ। ਉਸ ਵਲ ਦੇਖਦਾ ਦੇਖਦਾ ਮੈਂ ਹੱਸਦਾ ਰਿਹਾ। ਮੇਰੀ ਇਸ ਘਬਰਾਹਟ ਨੂੰ ਸ਼ਾਇਦ ਸਤਿਵੰਤ ਨੇ ਅਨੁਭਵ ਕਰ ਲਿਆ ਸੀ। ਮੇਰੇ ਵਲ ਦੇਖਦੀ ਹੋਈ ਕਹਿਣ ਲਗੀ, 'ਚੰਗਾ ਜੀ, ਜੇਕਰ ਤੁਸੀਂ ਮਸ਼ੀਨ ਲੈ ਕੇ ਨਹੀਂ ਦੇਣੀ ਤਾਂ ਮੈਂ ਗਲੀ ਵਿੱਚੋਂ ਕਪੜਿਆਂ ਨੂੰ ਸਵਾ ਲਵਾਂਗੀ ਪਰ ਕਿਹਾ ਚੰਗਾ ਹੋਵੇ, ਜੇਕਰ ਮੈਂ ਆਪਣੇ ਕਪੜੇ ਆਪ ਸਿਉਂ ਸਕਾਂ।

**ਜਿਹੜੇ ਲੀੜੇ ਤੁਸਾਂ ਲਿਆ ਕੇ ਦਿੱਤੇ ਸਨ,** ਉਹ ਸਾਰੇ ਦੇ ਸਾਰੇ ਉਸੇ ਤਰ੍ਹਾਂ ਪਏ ਨੇ। ਮੈਨੂੰ ਤਾਂ ਆਪਣੇ ਪੁਰਾਣੇ ਖਦਰ ਤੇ ਲੱਠੇ ਦੇ ਕੱਪੜੇ ਹੀ ਪਾਣ ਵਿਚ ਮਜ਼ਾ ਆਉਂਦਾ ਏ, ਪਰ ਤੁਸੀਂ **ਹਰ ਵੇਲੇ ਟਿਚਕਰਾਂ ਕਰਦੇ ਰਹਿੰਦੇ ਹੋ,** ਫਲਾਣੀ ਕਮੀਜ਼ ਕਿਉਂ ਨਹੀਂ ਪਾਈ, ਜਿਹੜੀ ਰੇਸ਼ਮੀ ਸਲਵਾਰ ਦਾ ਕਪੜਾ ਲਿਆ ਕੇ ਦਿੱਤਾ ਸੀ, ਉਹ ਕਿੱਥੇ ਏ? ਲਓ, ਉਹ ਸਾਰੇ ਦੇ **ਸਾਰੇ ਕੱਪੜੇ ਸੀਣ ਖੁਣੋਂ ਪਏ ਨੇ।**' ਏਨੀ ਗਲ ਕਰਕੇ ਉਹ ਉੱਠੀ ਤੇ ਬੈਠਕ ਦੀ ਨੁਕਰ ਵਾਲੀ ਅਲਮਾਰੀ ਵਿੱਚੋਂ ਅਡ ਅਡ ਕਪੜਿਆਂ ਦੇ ਟੋਟੇ ਲਿਆ ਕੇ ਮੇਰੇ ਅੱਗੇ ਢੇਰ ਲਗਾ ਕੇ ਰਖ ਦਿੱਤਾ। **ਰੇਸ਼ਮੀ, ਸੂਫ, ਖਾਸੇ, ਦਰਿਆਈ ਤੇ ਲੱਠੇ ਦੇ ਅਡ ਅਡ ਟੋਟਿਆਂ ਦਾ ਇਕ ਤਕੜਾ ਢੇਰ ਮੇਰੇ ਅੱਗੇ ਲਗ ਗਿਆ ਸੀ।** ਇਨ੍ਹਾਂ ਵਿੱਚੋਂ ਬਹੁਤ ਸਾਰੇ ਟੋਟੇ ਮੇਰੀ ਪਸੰਦ ਦੇ ਰੰਗ, ਸਰਦਈ, ਸੰਧੂਰੀ ਤੇ ਮੋਤੀਆ ਰੰਗ ਦੇ ਸਨ ਤੇ ਉਨ੍ਹਾਂ ਕੱਪੜਿਆਂ ਦੇ ਟੋਟਿਆਂ ਵਲ ਦੇਖਦਾ ਹੋਇਆ ਮੈਂ ਹਰ ਉਸ ਪਲ ਨੂੰ ਯਾਦ ਕਰ ਰਿਹਾ ਸੀ, ਜਿਹੜਾ ਮੈਂ ਸਤਿਵੰਤ ਦੀ ਸੰਗਤ ਵਿਚ ਇਨ੍ਹਾਂ ਟੋਟਿਆਂ ਨੂੰ ਪੇਸ਼ ਕਰਨ ਲੱਗਿਆਂ ਬਿਤਾਇਆ ਸੀ। ਜਦੋਂ ਸਰਦਈ ਰੰਗ ਦਾ ਰੇਸ਼ਮੀ ਸੂਟ ਮੈਂ ਸਤਿਵੰਤ ਨੂੰ ਲਿਆ ਕੇ ਦਿੱਤਾ ਸੀ ਤਾਂ ਉਸ ਦੁਪਹਿਰ ਨੂੰ ਅਸੀਂ ਬੈਠਕ ਵਿਚ ਇਕੱਠੇ ਬੈਠੇ ਇਕ **ਨਵੇਂ ਚਾਨਣ ਦੇ ਪ੍ਰਕਾਸ਼ ਨੂੰ ਮਹਿਸੂਸ ਕਰ ਰਹੇ ਸਾਂ।** ਮੇਰੀ ਘਬਰਾਹਟ ਤੇ ਖੁਸ਼ੀ ਦੇ ਮਿਲੇ ਜੁਲੇ ਭਾਵ ਨੂੰ ਸਤਿਵੰਤ ਨੇ ਤਾੜ ਲਿਆ ਸੀ ਤੇ ਉਸ ਨੇ ਪਿਆਰ ਭਰੇ ਬੋਲਾਂ ਵਿਚ ਆਖਿਆ, 'ਕੱਪੜੇ ਤੇ ਬੜੀ ਸੱਧਰ ਨਾਲ ਲਿਆ ਕੇ ਦਿੱਤੇ ਸਨ, ਪਰ **ਅਸਾਂ ਹੰਡਾਏ ਈ ਨਹੀਂ,** ਭਲਾ **ਸਵਾਏ ਬਗੈਰ ਮੈਂ ਇਨ੍ਹਾਂ ਪਟੋਲਿਆਂ ਨੂੰ ਕੀ ਕਰਾਂ।'** ਸਤਿਵੰਤ ਦੇ ਇਨ੍ਹਾਂ ਬੋਲਾਂ ਵਿਚ ਕਿੰਨੀ ਮਿਠਾਸ ਸੀ, ਕਿੰਨਾ ਜਾਦੂ ਸੀ, ਇਸ ਦੀ ਯਾਦ ਇਸ ਵੇਲੇ ਵੀ ਮੈਨੂੰ ਹੁਲਾਰਾ ਜਿਹਾ ਦੇ ਰਹੀ ਸੀ ਜਦੋਂ ਉਸ ਨੇ ਭੋਲੀ ਬਣ ਕੇ ਉਨ੍ਹਾਂ ਕਪੜਿਆਂ ਨੂੰ ਪਟੋਲਿਆਂ ਵਾਂਗ ਦੱਸਿਆ ਸੀ ਤਾਂ ਉਹ ਮੇਰੇ ਸਾਹਮਣੇ ਬੈਠੀ ਹੋਈ ਗੁੱਡੀ ਲੱਗਦੀ ਸੀ। ਪਲੋ ਪਲੀ ਲਈ ਮੈਂ ਇਸ ਤਰ੍ਹਾਂ ਮਹਿਸੂਸ ਕੀਤਾ ਸੀ ਕਿ **ਉਸਦੇ ਸਾਰੇ ਨੈਣ ਨਕਸ਼ ਅਹਿਲ ਰੂਪ ਧਾਰਨ ਕਰ ਕੇ ਖੂਬਸੂਰਤ ਮੂਰਤੀ ਦੀ ਸ਼ਕਲ ਵਿਚ ਵਟ ਗਏ ਹਨ,** ਤੇ ਉਸ ਦੇ ਗੁਲਾਬੀ ਲਿਸ਼ ਲਿਸ਼ ਕਰਦੇ ਚਿਹਰੇ ਦੇ ਇਰਦ ਗਿਰਦ ਮੈਨੂੰ ਸੁਨਹਿਰੀ ਭਾਹ ਖੇਡਦੀ ਨਜ਼ਰ ਆਉਂਦੀ ਸੀ। ਇਸ ਸੁਪਨ

ਅਵਸਥਾ ਵਿੱਚੋਂ ਮੈਨੂੰ ਸਤਿਵੰਤ ਦੇ ਬੋਲਾਂ ਨੇ ਹੀ ਕੱਢਿਆ। **ਉਸ ਦੀ ਆਵਾਜ਼ ਵਿਚ ਹੁਣ ਗੰਭੀਰਤਾ ਤੇ ਠਰੰਮਾ ਸੀ** ਤੇ ਉਹ ਕੋਈ ਜ਼ਰੂਰੀ ਗਲ ਸਮਝਾਣ ਦਾ ਯਤਨ ਕਰ ਰਹੀ ਸੀ। ਥੋੜੀ ਦੇਰ ਲਈ ਤਾਂ ਮੈਨੂੰ ਕੁਝ ਸਮਝ ਨਾ ਪਿਆ। ਬਸ, ਇਸ ਤਰ੍ਹਾਂ ਲੱਗਦਾ ਸੀ ਕਿ ਦੁਮੇਲ ਦੀ ਲਾਲੀ ਦੇ ਲਾਗ ਸਵੇਰ ਸਾਰ ਪੰਖੇਰੂਆਂ ਦਾ ਗੁਣ ਗੁਣਾਉਂਦਾ ਗੀਤ ਜਿਹਾ ਉਠ ਰਿਹਾ ਹੈ, ਪਰ ਫਿਰ ਇਹ ਗੀਤ ਜਾਣੀ ਪਛਾਣੀ ਹੋਈ ਆਵਾਜ਼ ਵਿਚ ਵਟ ਗਿਆ। **ਸਤਿਵੰਤ ਦਾ ਚਿਹਰਾ ਦਗ ਦਗ ਕਰ ਰਿਹਾ ਸੀ** ਤੇ ਉਹ ਮੈਨੂੰ ਆਖ ਰਹੀ ਸੀ, ‘ਚੰਗਾ, ਤੁਸੀਂ ਮੈਨੂੰ ਇਕ ਰੁਪਇਆ ਰੋਜ਼ ਫਾਲਤੂ ਦੇ ਦਿਆ ਕਰੋ। ਮੈਂ ਜਾਣਾ ਤੇ ਮੇਰਾ ਕੰਮ, ਮੈਂ ਆਪ ਹੀ ਮਸ਼ੀਨ ਦਾ ਪ੍ਰਬੰਧ ਇਕ ਅਧ ਮਹੀਨੇ ਵਿਚ ਕਰ ਲਵਾਂਗੀ।’ ਭਾਵੇਂ ਸਤਿਵੰਤ ਨਾਲ ਗਲ ਬਾਤ ਕਰਦਿਆਂ ਉਸ ਵੇਲੇ ਮੈਨੂੰ ਹਾਰਦਿਕ ਖੁਸ਼ੀ ਮਹਿਸੂਸ ਹੋ ਰਹੀ ਸੀ, ਪਰ ਮੈਂ ਮਸ਼ੀਨ ਹਾਸਲ ਕਰਨ ਦੀ ਉਲਝਣ ਵਿੱਚੋਂ ਨਿਕਲਣਾ ਚਾਹੁੰਦਾ ਸਾਂ ਤੇ ਸਤਿਵੰਤ ਦੀ ਇਸ ਤਜਵੀਜ਼ ਨੂੰ ਮੈਂ ਬੜੀ ਖੁਸ਼ੀ ਨਾਲ ਪ੍ਰਵਾਨ ਕਰ ਲਿਆ। ਦੁਕਾਨ ਦਾ ਕੰਮ ਕਾਜ ਚੰਗਾ ਚਲ ਰਿਹਾ ਸੀ ਤੇ ਮੇਰੇ ਲਈ ਹਰ ਰੋਜ਼ ਇਕ ਰੁਪਇਆ ਫਾਲਤੂ ਕਢ ਲੈਣਾ ਕੋਈ ਔਖੀ ਗਲ ਨਹੀਂ ਸੀ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, **੩੧੩**

ਸਲਾਈ ਮਸ਼ੀਨ
slāī mašīn

ਬਣ ਠਣ ਕੇ ਰਹਾਂ
baṇ ṭhaṇ ke rahā̃

ਕੱਪੜੇ ਸੀਊਣੇ ਬੰਦ ਕਰ ਦਿੱਤੇ
kappaṛe sīūṇe bãd kar ditte

ਸਲਾਈ ਦੀ ਨਵੀਂ ਮਸ਼ੀਨ ਲੈ ਦਿਆਂ
slāī dī nawī̃ mašīn lɛ diā̃

ਇਹ ਸਾਰੇ ਦਾ ਸਾਰਾ ਜਲ ਪ੍ਰਵਾਹ ਮੇਰੀਆਂ
é sāre dā sārā jal prwā́ merīā̃

ਉਂਗਲੀਆਂ ਵਿਚ ਠੰਡ ਭਰੀ ਚਿਕਨਾਹਟ ਛਡ ਕੇ ਤਿਲਕ ਗਿਆ ਸੀ
ũgalīā̃ wič ṭhā̃ḍ pàrī čiknā́ṭ čhaḍ ke tilk giā sī

ਜਿਹੜੇ ਲੀੜੇ ਤੁਸਾਂ ਲਿਆ ਕੇ ਦਿੱਤੇ ਸਨ
jéṛe līṛe tusā̃ liā ke ditte san

ਹਰ ਵੇਲੇ ਟਿਚਕਰਾਂ ਕਰਦੇ ਰਹਿੰਦੇ ਹੋ
har wele ṭičkarā̃ karde rɛ̃́de ho

ਸਾਰੇ ਕਪੜੇ ਸੀਣ ਖੁਣੋਂ ਪਏ ਨੇ
sāre kappaṛe sīṇ khuṇõ pae ne

ਅਸਾਂ ਹੰਡਾਏ ਈ ਨਹੀਂ
asā̃ hā̃ḍāe ī naī̃

ਰੇਸ਼ਮੀ, ਸੂਫ਼, ਖਾਸੇ, ਦਰਿਆਈ ਤੇ ਲੱਠੇ ਦੇ ਅਡ ਅਡ ਟੋਟਿਆਂ ਦਾ ਇਕ ਤਕੜਾ ਢੇਰ ਮੇਰੇ ਅੱਗੇ ਲਗ ਗਿਆ ਸੀ
rešamī sūf khāse dariāī te laṭṭhe de aḍ aḍ ṭoṭiā̃ dā ik takṛā ṭèr mere agge lag giā sī

ਨਵੇਂ ਚਾਨਣ ਦੇ ਪ੍ਰਕਾਸ਼ ਨੂੰ ਮਹਿਸੂਸ ਕਰ ਰਹੇ ਸਾਂ
nawẽ čānaṇ de prkāš nū̃ mɛ́sūs kar rahe sā

ਸਵਾਏ ਬਗੈਰ ਮੈਂ ਇਨ੍ਹਾਂ ਪਟੋਲਿਆਂ ਨੂੰ ਕੀ ਕਰਾਂ
swāe bagɛr mɛ̃ énā̃ paṭoliā̃ nū̃ kī karā̃

ਉਸਦੇ ਸਾਰੇ ਨੈਣ ਨਕਸ਼ ਅਹਿਲ ਰੂਪ ਧਾਰਨ ਕਰ ਕੇ ਖ਼ੂਬਸੂਰਤ ਮੂਰਤੀ ਦੀ ਸ਼ਕਲ ਵਿਚ ਵਟ ਗਏ ਹਨ
usde sāre nɛṇ nakaš ɛ́l rūp tàrn kar ke khūbsūrat mūrtī dī šakl wič waṭ gae han

ਉਸ ਦੀ ਆਵਾਜ਼ ਵਿਚ ਹੁਣ ਗੰਭੀਰਤਾ ਤੇ ਠਰੰਮਾ ਸੀ
us dī āwāz wič huṇ gā̃bìrtā te ṭhrā̃mā sī

ਸਤਿਵੰਤ ਦਾ ਚਿਹਰਾ ਦਗ ਦਗ ਕਰ ਰਿਹਾ ਸੀ
satiwā̃t dā čérā dag dag kar rihā sī

**ਸਲਾਹੁੰਦੀ** slā́õdī
ਕਿਰਿਆ
ਸਿਫਤ ਕਰਨਾ, ਸ਼ਲਾਘਾ ਕਰਨਾ

**ਕਾਈ ਮੁਖੜਾ ਵੇਖ ਸਲਾਹੁੰਦੀ ਹੈ**
kāī mukhṛā wekh slā́õdī hɛ

ਰਾਂਝੇ ਦੇ ਹੁਸਨ ਨੂੰ, ਰਾਂਝੇ ਦੀ ਜਵਾਨੀ ਨੂੰ ਖੇੜਿਆਂ ਦੀਆਂ ਸਭ ਕੁੜੀਆਂ ਸਲਾਹੁੰਦੀਆਂ ਹਨ। ਉਹ ਹੈਰਾਨ ਹਨ ਕਿ ਏਨਾ ਸੁਹਣਾ ਗੱਭਰੂ ਕਿਵੇਂ ਯੋਗੀ ਬਣ ਗਿਆ। ਕੋਈ ਉਸਨੂੰ ਚੁੰਮਦੀ ਹੈ। ਕੋਈ ਉਸ ਨਾਲ ਚੰਬੜਦੀ ਹੈ। ਕੋਈ ਉਸ ਦੀ ਸੇਲ੍ਹੀ ਲਾਹੁੰਦੀ ਹੈ। ਕੋਈ ਉਸ ਦੀ ਬਿਭੂਤ ਧੋਂਦੀ ਹੈ। ਸਭ ਉਸ ਤੇ ਮੁਹਤ ਹਨ। ਸਭ ਨੂੰ ਪਤਾ ਹੈ ਕਿ ਇਹ ਯੋਗੀ ਅਸਲ ਵਿਚ ਯੋਗੀ ਨਹੀਂ। ਇਹ ਤਾਂ ਕਿਸੇ ਹੋਰ ਹੀ ਕਾਰੇ ਆਇਆ ਹੈ। ਆਖ਼ਿਰ ਹੀਰ ਦੀ ਨਨਾਣ, ਸਹਿਤੀ, ਵੀ ਆਉਂਦੀ ਹੈ। ਉਹ ਸਭ ਕੁੜੀਆਂ ਤੋਂ ਚੰਚਲ ਹੈ, ਸੁਹਣੀ ਹੈ, ਝਗੜਾਲੂ ਹੈ। ਰਾਂਝੇ ਨੂੰ ਪਤਾ ਲਗਦਾ ਹੈ ਕਿ ਇਹ ਅਜੂ ਦੀ ਧੀ ਹੈ। ਅਜੂ ਪਿੰਡ ਦਾ ਚੌਧਰੀ ਹੈ। ਇਸ ਸਰਦਾਰੀ ਦਾ ਉਸ ਨੂੰ ਮਾਣ ਹੈ। ਪਰ ਉਹ ਵੀ ਰਾਂਝੇ ਨਾਲ ਖਹਿੰਦੀ ਹੈ। ਉਸ ਨਾਲ ਝਗੜਣ ਲਗ ਪੈਂਦੀ ਹੈ। ਉਹ ਰਾਂਝੇ ਦੇ ਯੋਗ ਦੀ ਪਰਵਾਹ ਨਹੀਂ ਕਰਦੀ। ਅੱਗੋਂ ਰਾਂਝਾ ਵੀ ਘਟ ਨਹੀਂ। ਉਹ ਸਹਿਤੀ ਦੇ ਪਿਆਰ ਦੇ ਭੇਤ ਵੀ ਜਾਣਦਾ ਹੈ। ਦੋਹਾਂ ਦੀ ਟੱਕਰ ਹੁੰਦੀ ਹੈ। ਦੋਵੇਂ ਅਲਬੇਲੇ ਹਨ। ਦੋਹਾਂ ਨੂੰ

ਆਪਣੇ ਹੁਸਨ ਤੇ ਆਪਣੀ ਜੁਆਨੀ ਦਾ ਮਾਣ ਹੈ।

ਕਾਈ ਆਇਕੇ ਰਾਂਝੇ ਦੇ ਨੈਣ ਵੇਖੇ,
**ਕਾਈ ਮੁਖੜਾ ਵੇਖ ਸਲਾਹੁੰਦੀ ਹੈ।**
ਅੜੀਓ, ਵੇਖੋ ਤੇ ਸ਼ਾਨ ਇਸ ਜੋਗੀੜੇ ਦੀ,
**ਰਾਹ ਜਾਂਦੜੇ ਮਿਰਗ ਫਹਾਉਂਦੀ ਹੈ।**
ਛੋਟੀ ਉਮਰ ਦੀ ਦੋਸਤੀ ਨਾਲ ਜਿਸਦੇ,
ਦਿਨ ਚਾਰ ਨਾ ਤੋੜ ਨਿਭਾਹੁੰਦੀ ਹੈ।
ਕਾਈ ਮੁਖ ਰੰਝੇਟੇ ਦੇ ਨਾਲ ਜੋੜੇ,
**ਤੇਰੀ ਤਬ੍ਹਾ ਕੀ ਜੋਗੀਆ ਚਾਹੁੰਦੀ ਹੈ?**
ਕਾਈ ਓਢਣੀ ਲਾਹਿਕੇ ਮੁਖ ਪੂੰਝੇ,
**ਧੋਇ ਧਾਇ ਭਬੂਤ ਚਾ ਲਾਹੁੰਦੀ ਹੈ।**
ਸਹਿਤੀ ਲਾਡ ਦੇ ਨਾਲ ਚਵਾਇ ਕਰਕੇ,
ਚਾਇ ਸੇਲ੍ਹੀਆਂ ਜੋਗੀ ਦੀਆਂ ਲਾਹੁੰਦੀ ਹੈ।
ਰਾਂਝੇ ਪੁਛਿਆ, ਕੌਣ ਹੈ ਏਹੁ ਨਢੀ,
ਧੀਉ ਅਜੂ ਦੀ ਕਾਈ ਚਾਇ ਆਹੁੰਦੀ ਹੈ।
ਅਜੂ ਬਜੂ ਛਜੂ ਫਜੂ ਅਤੇ ਗਜੂ,
ਹੁੰਦਾ ਕੌਣ ਹੈ ਅੱਗੋਂ ਅਲਾਉਂਦੀ ਹੈ।
ਵਾਰਿਸ ਸ਼ਾਹ ਨਣਾਨ ਇਹ ਹੀਰ ਦੀ ਏ,
ਧੀਉ ਖੇੜਿਆਂ ਦੇ ਬਾਸਸ਼ਾਹੁੰ ਦੀ ਹੈ।

ਹੀਰ ਵਾਰਿਸ, ੧੭੨-੧੭੩

ਸਲਾਹੁੰਦੀ
slã́õdī

ਕਾਈ ਮੁਖੜਾ ਵੇਖ ਸਲਾਹੁੰਦੀ ਹੈ
kāī mukhṛā wekh slã́õdī hɛ

ਰਾਹ ਜਾਂਦੜੇ ਮਿਰਗ ਫਹਾਉਂਦੀ ਹੈ
rá jā̃dṛe mirg fahāõdī hɛ

ਤੇਰੀ ਤਬ੍ਹਾ ਕੀ ਜੋਗੀਆ ਚਾਹੁੰਦੀ ਹੈ
terī tabā́ kī yogīā čã́õdī hɛ

ਧੋਇ ਧਾਇ ਭਬੂਤ ਚਾ ਲਾਹੁੰਦੀ ਹੈ
tòe tāe pbūt čā lã́õdī hɛ

**ਸਲਾਮੀ** slāmī

ਨਾਂਵ ਇਸਤਰੀ ਲਿੰਗ
ਵਿਆਹ ਸਮੇਂ ਲਾੜਾ ਜਾਂ ਲਾੜੀ ਨੂੰ ਦਿੱਤਾ ਜਾਣ ਵਾਲਾ ਸ਼ਗਨ

**ਲਾੜੇ ਨੂੰ 'ਸਲਾਮੀ' ਦਿੱਤੀ ਜਾਂਦੀ ਹੈ**
lāṛe nū̃ slāmī dittī jā̃dī hɛ

ਲਾੜੇ ਦੇ ਵਿਆਹ ਸਮੇਂ ਉਸ ਦੇ ਘਰੋਂ ਤਿਆਰ ਹੋ ਕੇ, ਗੁਰਦੁਆਰੇ ਜਾਂ ਮੰਦਰ ਮੱਥਾ ਟੇਕਣ ਤੋਂ ਬਾਦ, ਉਹ ਟਾਕੂਏ ਨਾਲ ਜੰਡੀ ਵਢਦਾ ਹੈ। ਇਹ ਸਾਰੀਆਂ ਰਸਮਾਂ ਪੂਰੀਆਂ ਕਰਕੇ ਜਦੋਂ ਉਸ ਦਾ ਰਥ ਤਿਆਰ ਹੋ ਕੇ ਆ ਜਾਂਦਾ ਹੈ ਤਾਂ ਉਸਦੇ ਪਰਿਵਾਰ ਦੀਆਂ ਔਰਤਾਂ, ਨਾਲ ਹੀ ਸਰੀਕੇ-ਕਬੀਲੇ ਦੀਆਂ ਔਰਤਾਂ ਉਸ ਦੇ ਰਥ ਵਿਚ ਬੈਠਣ ਤੋਂ ਪਹਿਲਾਂ ਉਸ ਨੂੰ ਚਾਂਦੀ ਦੇ ਰੁਪਈਏ ਨਾਲ

ਸਲਾਮੀ ਪਾਉਂਦੀਆਂ ਹਨ। ਉਹ ਰੁਪਈਏ ਦੇ ਸਿੱਕੇ ਨੂੰ ਵਿਆਹੁਲੇ ਦੇ ਸਿਰ ਉੱਤੋਂ ਦੀ ਘੁਮਾ ਕੇ ਉਸ ਦੇ ਪੱਲੇ ਵਿਚ ਪਾਉਂਦੀਆਂ ਹਨ। ਕਈ ਦੁਲਹੇ ਦੀਆਂ ਭਰਜਾਈਆਂ ਸਰਾਰਤ ਵਜੋਂ ਰੁਪਈਏ ਦਾ ਸਿੱਕਾ ਦੁਲਹੇ ਦੇ ਮੱਥੇ ਵਿਚ ਮਾਰ ਦਿੰਦੀਆਂ ਹਨ।

ਰਥ ਦੇ ਆਸ ਪਾਸ **ਪਲਾਂ ਵਿਚ ਮੇਲਾ ਲਗ ਜਾਂਦਾ ਹੈ।** ਰਥ ਉੱਤੇ ਬੈਠਣ ਤੋਂ ਪਹਿਲਾਂ **ਲਾੜੇ ਨੂੰ 'ਸਲਾਮੀ' ਦਿੱਤੀ ਜਾਂਦੀ ਹੈ।** ਕਿਸੇ ਹਥਿਆਰਬੰਦ ਫੌਜੀ ਦਸਤੇ ਦੀ ਨਹੀਂ। **ਆਂਢਣਾਂ ਗੁਆਂਢਣਾਂ, ਸ਼ਰੀਕਣਾਂ, ਰਿਸ਼ਤੇਦਾਰਨੀਆਂ ਸਿਰ ਉੱਤੋਂ ਦੀ ਘੁਮਾ ਘੁਮਾ ਲਾੜੇ ਦੇ ਮੱਥੇ ਨੂੰ ਚਾਂਦੀ ਦੇ ਰੁਪਈਏ ਛੁਹਾ ਛੁਹਾ ਕੇ** ਉਸ ਦੀ ਝੋਲੀ ਵਿਚ ਪਾਉਂਦੀਆਂ ਜਾਂਦੀਆਂ ਹਨ।

ਲਾੜੇ ਨੂੰ ਦੂਰੋਂ ਨੇੜਿਉਂ ਘਰਾਂ ਵਿਚੋਂ ਲੱਗਦੀਆਂ ਭਰਜਾਈਆ ਲਈ **ਲਾੜੇ ਨਾਲ ਛੇੜਖਾਨੀ ਕਰਨ ਦਾ** ਇਹ ਚੰਗਾ ਮੌਕਾ ਹੁੰਦਾ ਹੈ। ਉਹ ਸਿਰ ਉੱਤੋਂ ਦੀ ਤੇਜ਼ੀ ਨਾਲ ਵਾਰਦੀਆਂ ਘੁਮਾਟੀ ਦੇ ਕੇ ਏਨੇ ਜ਼ੋਰ ਨਾਲ ਲਾੜੇ ਦੇ ਮੱਥੇ ਤੇ ਰੁਪਈਆਂ ਮਾਰਦੀਆਂ ਹਨ ਕਿ, **ਡੂੰਘਾ ਚਟਾਕ ਪੈ ਜਾਵੇ,** ਭੈਣਾਂ, ਭਰਜਾਈਆਂ ਤੇ ਦੂਜੀਆਂ ਸਵਾਣੀਆਂ ਸਲਾਮੀ ਪਾਉਣ ਵੇਲੇ ਤੋਂ ਰੱਥਾਂ ਵਿਚ ਬਹਿ ਕੇ ਤੁਰ ਜਾਣ ਤਕ, ਆਪਣੇ ਦਿਲੀ ਮਨੋਹਰ ਭਾਵਾਂ ਨੂੰ **ਹੇਅਰਿਆਂ ਦੀ ਪਿਆਰੀ ਤੇ ਮਧੁਰ ਲੰਮੀ ਧੁਨ ਛੇੜ ਲੈਂਦੀਆ ਹਨ:**

'ਕਿਉਂ ਖੜ੍ਹਾ ਵੇ ਵੀਰਾ ਕਿਉਂ ਖੜ੍ਹਾ,
ਕਿਉਂ ਖੜ੍ਹਾ ਦਿਲਗੀਰ।
**ਗੱਡਾ ਦੇਣਗੇ ਦਾਜ ਦਾ, ਜੀ,**
**ਕਿ ਤੇਰੇ ਮਗਰ ਲਾਉਣਗੇ ਹੀਰ।**
ਹਰੀਆਂ ਵੇ ਚੜ੍ਹਾਵਾਂ ਚੂੜੀਆਂ,
ਵੀਰਾ ਪੱਲੇ ਲਵਾਵਾਂ ਬੰਦ,
ਕੁੜਤਾ ਵੇ ਵੀਰ ਤੇਰਾ ਮੈਂ ਸੀਵਾਂ,
**ਨਾਲੇ ਕਲੀਆਂ ਰੱਖਾਂ ਤੰਗ**
ਸਿਖਰ ਦੁਪਹਿਰੇ ਵੀਰਾ ਤੂੰ ਜੰਞ ਚੜ੍ਹਿਆ,
**ਕਿ ਤੇਰਾ ਚਿਉਂ ਚਿਉਂ ਪੈਂਦਾ ਰੰਗ।**
**ਜੁੱਤੀ ਵੇ ਤੇਰੀ ਵੀਰਾ, ਮੈਂ ਕੱਢਾਂ,**
**ਜੀ ਸੁੱਚੇ ਤਿੱਲੇ ਦੇ ਨਾਲ।**
**ਝੁੱਕ ਝੁੱਕ ਦੇਖਣ ਸਾਲੀਆਂ ਜੀ, ਹੇ,**
ਵੇ ਕੋਈ ਲੁਕ ਲੁਕ ਦੇਖੇ ਨਾਰ।

ਇਸ ਤਰ੍ਹਾਂ ਭੈਣਾਂ ਦੇ ਹੇਅਰਿਆਂ ਵਿਚ ਭਰਜਾਈਆਂ, 'ਵੀਰ' ਸ਼ਬਦ ਦੇ ਥਾਂ ਦਿਉਰ ਦੀ ਵਰਤੋਂ ਕਰਕੇ ਕੰਮ ਸਾਰ ਲੈਂਦੀਆਂ ਹਨ, ਤੇ ਕਈ ਲਾਡ ਪਿਆਰ

ਰੱਖਣ ਵਾਲੀਆਂ ਭਰਜਾਈਆਂ ਆਪਣੇ ਰੋਮਾਂਸ ਦਾ ਰੰਗ ਵੀ ਘੋਲ ਦਿੰਦੀਆਂ ਹਨ:

ਸਿਖਰ ਦੁਪਹਿਰੇ ਵੇ ਦਿਉਰਾ,
**ਜੰਵ ਚੜ੍ਹਿਆ ਕੋਈ ਧੁੱਪ ਲਗੇ ਕੁਮਲਾ।**
ਜੇ ਮੈਂ ਹੋਵਾਂ ਬਦਲੀ-ਕਿ,
**ਦਿਉਰ ਸੋਹਣਿਆਂ ਸੂਰਜ ਲਵਾਂ ਛਿਪਾ।**
ਤੇਰਾ ਵੇ ਬਲਿਆ ਦਿਉਰਾ,
**ਇਉਂ ਲੱਗੇਂ ਜਿਉਂ ਸ਼ਰਬਤ ਦੀ ਘੁੱਟ।**
ਇਕ ਭਰੇਂਦੀ ਦੋ ਭਰਾਂ ਵੇ ਦਿਉਰਾ,
**ਮੇਰੇ ਟੁੱਟਣ ਸਰੀਰੀ ਦੁੱਖ।**
ਗੱਡੀ ਵੇ ਤੇਰੀ ਦਿਉਰਾ ਰੁਣ-ਝੁਣੀ,
**ਕੋਈ ਬਲਦ ਕਲਹਿਰੀ ਮੋਰ।**
ਛੁੱਟਦਿਆਂ ਹੀ ਉੱਡ ਜਾਣਗੇ ਤੇ ਕਿ ਜੀ,
ਵੇ ਹੇ! ਨਵੀਂ ਬੰਨੋ ਦੇ ਕੋਲ।

ਇਨ੍ਹਾਂ ਹੇਅਰਿਆਂ ਦੀ ਧੁਨ ਵਿਚ ਉਦੋਂ ਪਤਾ ਲੱਗਦਾ ਹੈ, ਜਦੋਂ **ਰਥ ਦੇ ਗੁੰਬਦ ਉੱਤੋਂ ਦੀ ਛਣਕਦੇ ਪੈਸਿਆਂ ਦੀ ਛਣਕਾਹਟ** ਆਰੰਭ ਹੋ ਜਾਂਦੀ ਹੈ। 'ਬਸ ਕਰੋ! ਜੀ ਬਸ ਕਰੋ!!' ਦੇ ਰੌਲੇ ਤੇ **ਪੈਸਿਆਂ ਦੀਆਂ ਵਰ੍ਹਦੀਆਂ ਮੁੱਠੀਆਂ** ਦੀ ਲਗ ਰਹੀ ਛਹਿਬਰ ਵਿਚ ਸੁੱਟਣ ਵਾਲਿਆਂ ਦੇ ਹਥ ਫੜਦਿਆਂ ਨੂੰ ਪੰਜਾਂ ਸੱਤਾਂ ਰੁਪਈਆਂ ਦੇ ਟਕੇ; ਨਾਨਾ, ਮਾਮਾ, ਫੁੱਫੜ, ਮਾਸੜ ਰਿਸ਼ਤਿਆਂ ਵਿਚ ਕੋਈ **'ਸੋਟ' ਕਰ ਛੱਡਦਾ ਹੈ।** ਕਈ ਬਖਤਾਵਰ ਕਹਾਉਣ ਵਾਲੇ ਇਸ 'ਸੋਟ' ਜਾਂ 'ਸੁੱਟ' ਵਿਚ ਚਾਂਦੀ ਦੇ ਕੰਗਣ ਵੀ ਸੁੱਟ ਛੱਡਦੇ ਸੀ, (ਇਕ ਵਾਰੀ ਚਾਂਦੀ ਦਾ ਕੰਗਣ ਮੈਨੂੰ ਭੀ ਲੱਭਿਆ ਸੀ) ਏਨੇ ਨੂੰ **ਘੋੜੀ ਵਾਲੇ ਲਗਾਮਾਂ ਖਿੱਚ ਦਿੰਦੇ ਹਨ, ਸਾਂਢਣੀਆਂ ਤੇ ਊਠਾਂ ਵਾਲੇ ਆਪਣੀਆਂ ਮੁਹਾਰਾਂ, ਰੱਥ ਵਾਲਾ ਆਪਣੇ ਬਲਦਾਂ ਦੀਆਂ ਰਾਸਾਂ ਕਸ ਲੈਂਦਾ ਹੈ। ਹੌਲੀ ਹੌਲੀ ਬਲਦਾਂ ਦੇ ਗਲਾਂ ਵਿਚ ਪਾਈਆਂ ਘੁੰਗਰਾਲਾਂ ਦੇ ਘੁੰਗਰੂਆਂ, ਘੋੜੀਆਂ ਦੀਆਂ ਝਾਂਜਰਾਂ, ਊਠਾਂ ਦੀਆਂ ਹਮੇਲਾਂ ਦੀ ਛਣਕਾਰ ਗੀਤਾਂ ਤੇ ਵਾਜੇ ਦੀਆਂ ਧੁਨਾਂ ਆਪਣੀ ਚੜ੍ਹਤ ਦੇ ਰੰਗ ਭਰਦੀਆਂ** ਦੂਰ ਪਰ੍ਹੇ ਉੱਡਦੀਆਂ ਜਾਂਦੀਆਂ ਧੂੜਾਂ ਵਿਚ ਗੁੰਮ ਹੋ ਜਾਂਦੀਆਂ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੪੯

ਸਲਾਮੀ
slāmī

ਪਲਾਂ ਵਿਚ ਮੇਲਾ ਲਗ ਜਾਂਦਾ ਹੈ
palā̃ wič melā lag jā̃dā hɛ

ਲਾੜੇ ਨੂੰ 'ਸਲਾਮੀ' ਦਿੱਤੀ ਜਾਂਦੀ ਹੈ

lāṛe nū̃ slāmī dittī jā̃dī hɛ

ਲਾੜੇ ਨਾਲ ਛੇੜਖਾਨੀ ਕਰਨ ਦਾ
lāṛe nāl čheṛkhānī karn dā

ਆਂਢਣਾਂ ਗੁਆਂਢਣਾਂ, ਸ਼ਰੀਕਣਾਂ, ਰਿਸ਼ਤੇਦਾਰਨੀਆਂ ਸਿਰ ਉੱਤੋਂ ਦੀ ਘੁਮਾ ਘੁਮਾ ਲਾੜੇ ਦੇ ਮੱਥੇ ਨੂੰ ਚਾਂਦੀ ਦੇ ਰੁਪਈਏ ਛੁਹਾ ਛੁਹਾ ਕੇ
ā̃ḍṇā̃ guā̃ḍṇā̃ šarīkaṇā̃ rištedārnīā̃ sir uttõ dī kùmā kùmā lāṛe de matthe nū̃ čā̃dī de rupaīe čhuhā čhuhā ke

ਡੂੰਘਾ ਚਟਾਕ ਪੈ ਜਾਵੇ
ḍū̃gā čṭāk pɛ jāwe

ਹੇਅਰਿਆਂ ਦੀ ਪਿਆਰੀ ਤੇ ਮਧੁਰ ਲੰਮੀ ਧੁਨ ਛੇੜ ਲੈਂਦੀਆ ਹਨ
heriā̃ dī piārī te madur lãmī tùn čheṛ lɛ̃dīā han

ਗੱਡਾ ਦੇਣਗੇ ਦਾਜ ਦਾ, ਜੀ
gaḍḍā deṇge dāj dā jī

ਕਿ ਤੇਰੇ ਮਗਰ ਲਾਉਣਗੇ ਹੀਰ
ki tere magr lɔnge hīr

ਨਾਲੇ ਕਲੀਆਂ ਰੱਖਾਂ ਤੰਗ
nāle kalīā̃ rakkhā̃ tãg

ਕਿ ਤੇਰਾ ਚਿਉਂ ਚਿਉਂ ਪੈਂਦਾ ਰੰਗ
ki terā čiõ čiõ pɛ̃dā rãg

ਜੁੱਤੀ ਵੇ ਤੇਰੀ ਵੀਰਾ, ਮੈਂ ਕੱਢਾਂ
juttī we terī wīrā mɛ̃ kaḍḍā̃

ਜੀ ਸੁੱਚੇ ਤਿੱਲੇ ਦੇ ਨਾਲ
jī sučče tille de nāl

ਝੁੱਕ ਝੁੱਕ ਦੇਖਣ ਸਾਲੀਆਂ ਜੀ, ਹੇ
čùk čùk dekhaṇ sālīā̃ jī he

ਜੰਞ ਚੜ੍ਹਿਆ ਕੋਈ ਧੁੱਪ ਲਗੇ ਕੁਮਲਾ
jãñ čáṛiā koī tùp lagge kumlā

ਦਿਉਰ ਸੋਹਣਿਆਂ ਸੂਰਜ ਲਵਾਂ ਛਿਪਾ
dior sóniā̃ sūraj lawā̃ čipā

ਇਉਂ ਲੱਗੇਂ ਜਿਉਂ ਸ਼ਰਬਤ ਦੀ ਘੁੱਟ
iõ laggẽ jiõ šarbat dī kùṭ

ਮੇਰੇ ਟੁੱਟਣ ਸਰੀਰੀ ਦੁੱਖ
mere ṭuṭaṇ šakīrī dukh

ਕੋਈ ਬਲਦ ਕਲਹਿਰੀ ਮੋਰ
koī bald kalérī mor

ਰਥ ਦੇ ਗੁੰਬਦ ਉੱਤੋਂ ਦੀ ਛਣਕਦੇ ਪੈਸਿਆਂ ਦੀ ਛਣਕਾਹਟ
rath de gũbad uttõ dī čaṇkade pɛsiā̃ dī čhaṇkahaṭ

ਪੈਸਿਆਂ ਦੀਆਂ ਵਰ੍ਹਦੀਆਂ ਮੁੱਠੀਆਂ
pɛsiā̃ diā̃ wárdīā̃ muṭṭhīā̃

'ਸੋਟ' ਕਰ ਛੱਡਦਾ ਹੈ
soṭ kar čhaḍḍā hɛ

ਘੋੜੀ ਵਾਲੇ ਲਗਾਮਾਂ ਖਿੱਚ ਦਿੰਦੇ ਹਨ
kòṛī wāle lgāmā̃ khič dīde han

ਸਾਂਢਣੀਆਂ ਤੇ ਊਠਾਂ ਵਾਲੇ ਆਪਣੀਆਂ ਮੁਹਾਰਾਂ
sḍṇīā̃ te ūṭhā̃ wāle āpṇīā̃ muhārā̃

ਰੱਥ ਵਾਲਾ ਆਪਣੇ ਬਲਦਾਂ ਦੀਆਂ ਰਾਸਾਂ ਕਸ ਲੈਂਦਾ ਹੈ
rath wālā āpaṇe baldā̃ dīā̃ rāsā̃ kas lɛ̃dā hɛ

ਹੌਲੀ ਹੌਲੀ ਬਲਦਾਂ ਦੇ ਗਲਾਂ ਵਿਚ ਪਾਈਆਂ ਘੁੰਗਰਾਲਾਂ ਦੇ ਘੁੰਗਰੂਆਂ
hɔlī hɔlī baldā̃ de galā̃ wič pāīā̃ kù̃grālā̃ de kù̃grūā̃

ਘੋੜੀਆਂ ਦੀਆਂ ਝਾਂਜਰਾਂ
kòṛīā̃ dīā̃ čā̃̀jrā̃

ਊਠਾਂ ਦੀਆਂ ਹਮੇਲਾਂ ਦੀ ਛਣਕਾਰ ਗੀਤਾਂ ਤੇ ਵਾਜੇ ਦੀਆਂ ਧੁਨਾਂ ਆਪਣੀ ਚੜ੍ਹਤ ਦੇ ਰੰਗ ਭਰਦੀਆਂ
ūṭhā̃ dīā̃ hamelā̃ dī čhaṇkār gītā̃ te wāje dīā̃ tùnā̃ āpṇī čáṛt de rā̃g pàrdīā̃

**ਸਵਰਾਜ** sawrāj

ਨਾਂਵ, ਪੁਲਿੰਗ
ਲੋਕਾਂ ਦੀ ਚੁਣੀ ਹੋਈ ਸਰਕਾਰ ਦਾ ਰਾਜ, ਲੋਕ ਰਾਜ

**ਅਸੀਂ ਪੂਰਨ ਸਵਰਾਜ ਦੀ ਮੰਗ ਕਰ ਦਿਆਂਗੇ**

asī̃ pūran savrāj dī mā̃g kar diā̃ge

ਆਜ਼ਾਦੀ ਦਾ ਸੰਗਰਾਮ ਹੌਲੀ ਹੌਲੀ ਗਰਮ ਹੋਇਆ। ਪਹਿਲੋਂ ਗ਼ਦਰ, ਫਿਰ ਬੱਬਰ, ਫਿਰ ਭਗਤ ਸਿੰਘ ਦੀ ਨੌਜਵਾਨ ਲਹਿਰ, ਫਿਰ ਗੁਰਦੁਆਰਾ ਲਹਿਰ, ਫਿਰ ਕਾਂਗਰਸ ਦੇ ਅੰਦੋਲਨ। ਇਹ ਆਜ਼ਾਦੀ ਦੇ ਸੰਗਰਾਮ ਦੇ ਕਈ ਪੜਾਅ ਹਨ। ਮਹਾਤਮਾ ਗਾਂਧੀ ਚਾਹੁੰਦੇ ਸਨ ਕਿ ਇਹ ਸੰਗਰਾਮ ਸ਼ਾਂਤੀ ਪੂਰਵਕ ਰਹੇ। ਹਥਿਆਰ ਬੰਦ ਲਹਿਰ ਵਿਚ ਗੜਬੜ ਹੁੰਦੀ ਹੈ ਤੇ ਹਕੂਮਤ ਨੂੰ ਜ਼ੁਲਮ ਢਾਹੁਣ ਦਾ ਮੌਕਾ ਮਿਲਦਾ ਹੈ। ਨਾਲੇ ਸ਼ਾਂਤਮਈ ਲਹਿਰ ਵਿਚ ਲੋਕ ਸੋਚ ਸਮਝ ਕੇ ਪੈਰ ਰਖਦੇ ਹਨ। ਹਥਿਆਰ ਬੰਦ ਯੁਧ ਵਿਚ ਲੋਕ ਜਜ਼ਬਾਤੀ ਹੋ ਜਾਂਦੇ ਹਨ ਤੇ ਕਈ ਵਾਰ ਗ਼ਲਤ ਕਦਮ ਵੀ ਪੁੱਟੇ ਜਾਂਦੇ ਹਨ। ਦੂਸਰੇ ਪਾਸੇ ਸ਼ਾਂਤਮਈ ਅੰਗਰੇਜ਼ਾਂ ਨੂੰ ਵੀ ਸੁਖਾਉਂਦੀ ਸੀ। ਇਸ ਵਿਚ ਗਲ ਬਾਤ ਸ਼ੁਰੂ ਹੋ ਜਾਂਦੀ ਸੀ ਤੇ ਫਿਰ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਦੇ ਵਖਰੇ ਵਖਰੇ ਧੜੇ ਬਣ ਜਾਂਦੇ ਸਨ। ਜਦੋਂ ਪ੍ਰਿੰਸ ਆਫ ਵੇਲਜ਼ ਆਇਆ ਤਾਂ ਕਾਂਗਰਸ ਦੀ ਅਗਵਾਈ ਵਿਚ ਸਾਰੇ ਦੇਸ਼ ਨੇ ਉਸ ਦਾ ਬਾਈਕਾਟ ਕੀਤਾ। ਥਾਂ ਥਾਂ ਤੇ ਹੜਤਾਲਾਂ ਹੋਈਆਂ। ਫਿਰ ਸਾਈਮਨ ਕਮਿਸ਼ਨ ਆਇਆ। ਉਸ ਨੂੰ ਵੀ ਕਾਂਗਰਸ ਨੇ ਮਿਲਣੋ ਨਾਂਹ ਕਰ ਦਿੱਤੀ। ਥਾਂ ਥਾਂ ਮੋਰਚੇ ਲੱਗੇ। ਨਿਹੱਥੇ ਲੋਕਾਂ ਨੂੰ ਅੰਗਰੇਜ਼ ਹਕੂਮਤ ਦੇ ਦੇਸੀ ਸਿਪਾਹੀਆਂ ਨੇ ਕੁੱਟਿਆ ਮਾਰਿਆ। ਲਾਹੌਰ

ਵਿਚ ਲਾਲਾ ਲਾਜਪਤ ਰਾਏ ਪੁਲਸ ਦੀਆਂ, ਅੰਗਰੇਜ਼ਾਂ ਦੀਆਂ ਡਾਂਗਾਂ ਖਾ ਖਾ ਕੇ ਸ਼ਹੀਦ ਹੋ ਗਏ। ਇਹ ਮੋਰਚੇ ਕਈ ਵਾਰੀਂ ਲਗਦੇ ਸੀ, ਕਈ ਵਾਰੀਂ ਬੰਦ ਹੋ ਜਾਂਦੇ ਸਨ। ਕਈ ਵਾਰੀਂ ਗਾਂਧੀ ਜੀ ਆਪ ਹੀ ਬੰਦ ਕਰ ਦੇਂਦੇ ਸਨ। ਜਦੋਂ ਵੀ ਕਦੀ ਸਾਡੇ ਲੋਕ ਅੰਗਰੇਜ਼ ਦੇ ਜ਼ੁਲਮ ਨੂੰ ਬਰਦਾਸ਼ਤ ਨਹੀਂ ਸੀ ਕਰਦੇ ਤੇ ਅੱਗੋਂ ਹਥ ਚੁਕ ਲੈਂਦੇ ਸਨ ਤਾਂ ਗਾਂਧੀ ਜੀ ਨਾਰਾਜ਼ ਹੋ ਜਾਂਦੇ ਸਨ ਤੇ ਸੰਗਰਾਮ ਬੰਦ ਕਰਨ ਦਾ ਹੁਕਮ ਦੇ ਦੇਂਦੇ ਸਨ। ਉਹਨਾਂ ਨੂੰ ਭਗਤ ਸਿੰਘ ਦੀ ਹਿੰਸਕ ਲਹਿਰ ਵੀ ਪਸੰਦ ਨਹੀਂ ਸੀ। ਗਾਂਧੀ ਜੀ ਕਈ ਵਾਰ ਜੇਹਲ ਵਿਚ ਗਏ, ਕਈ ਵਾਰ ਬਾਹਰ ਆਏ ਤੇ ਆਜ਼ਾਦੀ ਦਾ ਸੰਗਰਾਮ ਜਾਰੀ ਰੱਖਿਆ। ਇਸ ਸੰਗਰਾਮ ਵਿਚ ਯਤਨ ਤਾਂ ਬਹੁਤ ਕੀਤੇ ਗਏ ਕਿ ਸਭ ਹਿੰਦੋਸਤਾਨੀ, ਹਿੰਦੂ, ਸਿਖ, ਮੁਸਲਮਾਨ ਇਕੱਠੇ ਰਹਿਣ, ਜ਼ਾਤ ਪਾਤ ਦੇ ਵਿਤਕਰੇ ਨਾ ਹੋਣ, ਧਾਰਮਕ ਭੇਦ ਭਾਵ ਨਾ ਸਮਝੇ ਜਾਣ ਪਰ ਇਹ ਯਤਨ ਬਹੁਤ ਕਾਮਯਾਬ ਨਾ ਰਹੇ। ਅੰਗਰੇਜ਼ਾਂ ਨੂੰ ਸੁਖਾਉਂਦਾ ਸੀ ਕਿ ਭਾਰਤੀ ਆਪਸ ਵਿਚ ਲੜ ਪੈਣ। ਇਹਨਾਂ ਦਾ ਇਕੱਠ ਉਹ ਕਿਵੇਂ ਸਹਾਰ ਸਕਦੇ ਸਨ। ਪਰ ਸਾਰਾ ਦੋਸ਼ ਉਹਨਾਂ ਦਾ ਵੀ ਨਹੀਂ ਸੀ। ਹਾਕਮ ਦੀ ਨੀਤੀ ਪਾੜੋ ਤੇ ਰਾਜ ਕਰੋ ਹੁੰਦੀ ਹੈ ਪਰ ਪਾਟਦੇ ਤੇ ਲੋਕ ਹੀ ਹਨ। ਸਾਰੀਆਂ ਕੌਮਾਂ ਦੇ, ਸਾਰਿਆਂ ਧਰਮਾਂ ਦੇ, ਸਗੋਂ ਦੱਖਣ ਵਿਚ ਤੇ ਸਭ ਸ਼ਰੇਣੀਆਂ, ਜ਼ਾਤਾਂ ਪਾਤਾਂ ਦੇ ਲੋਕ ਆਪ ਈ ਪਾਟਣ ਨੂੰ ਤਿਆਰ ਬੈਠੇ ਸਨ। ਫਿਰ ਉਹਨਾਂ ਦੇ ਨੇਤਾ ਵੀ ਏਸੇ ਭਾਲ ਵਿਚ ਸਨ। ਥਾਂ ਥਾਂ ਤੇ ਫਸਾਦ ਹੁੰਦੇ ਸਨ। ਸਿਰਫ ਹਿੰਦੂ ਮੁਸਲਮਾਨ ਫਸਾਦ ਈ ਨਹੀਂ, ਮੁਸਲਮਾਨ ਵੀ ਆਪਸ ਵਿਚ ਸ਼ੀਆ, ਸੁੰਨੀ ਦੀ ਵੰਡ ਨੂੰ ਲੈ ਕੇ ਮਰਨ ਮਾਰਨ ਨੂੰ ਤਿਆਰ ਸਨ। ਏਸੇ ਤਰ੍ਹਾਂ ਹਿੰਦੂਆਂ ਸਿੱਖਾਂ ਦੇ ਵਿਚ ਵੀ ਕਈ ਧਾਰਮਕ ਵਿਤਕਰੇ ਸਨ। ਅੱਗੋਂ ਅੰਗਰੇਜ਼ਾਂ ਨੂੰ ਕੀ ਲੋੜ ਸੀ ਕਿ ਉਹਨਾਂ ਵਖ ਵਖ ਜੱਥੇਬੰਦੀਆਂ ਨੂੰ ਇਕੱਠੇ ਕਰਨ। ਜਿਉਂ ਜਿਉਂ ਆਜ਼ਾਦੀ ਦੇ ਦਿਨ ਨੇੜੇ ਆਉਂਦੇ ਸਨ, ਇਹ ਵੰਡ ਵੰਡਾਈਆਂ ਵੱਧਦੀਆਂ ਜਾਂਦੀਆਂ ਸਨ। ਆਖਿਰ ਜਿੰਨਾਂ ਕਤਲੇਆਮ ਆਜ਼ਾਦੀ ਦੇ ਦਿਨਾਂ ਵਿਚ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਨੇ ਆਪ ਇਕ ਦੂਜੇ ਦਾ ਕੀਤਾ ਉੱਨਾਂ ਤੇ ਅੰਗਰੇਜ਼ਾਂ ਨੇ ਸੌ ਸਾਲ ਵਿਚ ਨਹੀ ਸੀ ਕੀਤਾ। ਜਿਸ ਤਰ੍ਹਾਂ ਗੁਰਦੁਆਰਾ ਲਹਿਰ ਵਿਚ ਸਾਰੇ ਸਿਖ ਇਕੱਠੇ ਹੋ ਗਏ ਸਨ, ਆਜ਼ਾਦੀ ਦੇ ਸੰਗਰਾਮ ਵਿਚ ਵੀ ਸ਼ੁਰੂਆਤ ਤਾਂ ਬਹੁਤ ਚੰਗੀ ਹੋਈ ਸੀ। ਆਜ਼ਾਦ ਹਿੰਦ ਫੌਜ ਵਿਚ ਹਿੰਦੂ, ਸਿਖ, ਮੁਸਲਮਾਨ ਮੋਢੇ ਨਾਲ ਮੋਢਾ ਜੋੜ ਕੇ ਲੜੇ ਤੇ ਅੰਗਰੇਜ਼ ਸਾਮਰਾਜ ਦੇ ਥੰਮ ਹਿਲ ਗਏ। ਫਿਰ ਹੌਲੀ ਹੌਲੀ ਪਾੜੇ ਪੈਣ ਲਗ ਪਏ। ਦੇਸ਼ ਆਜ਼ਾਦ ਹੋਣਾ ਸੀ, ਇਕ ਜੁਟ ਹੋਣਾ ਸੀ। ਅਫਗਾਨਿਸਤਾਨ ਤੋਂ ਲੈ ਕੇ ਰਾਸ ਕੁਮਾਰੀ ਤਕ ਇਕ ਹੋਣਾ ਸੀ ਪਰ ਸਭ ਨੂੰ ਆਪੋ ਧਾਪੀ ਪੈ ਗਈ। ਇਸ ਵੱਡੀ ਆਜ਼ਾਦੀ ਵਿਚੋਂ ਹਰ ਇਕ ਆਪਣੀ ਛੋਟੀ ਛੋਟੀ ਆਜ਼ਾਦੀ ਮਗਰ ਪੈ ਗਿਆ। ਆਜ਼ਾਦੀ ਦਾ ਸੰਗਰਾਮ ਕਿਸੇ ਹੋਰ ਈ ਪਾਸੇ ਤੁਰ ਪਿਆ। ਬਜਾਏ ਅੰਗਰੇਜ਼ਾਂ ਨਾਲ ਲੜਣ ਦੇ ਸਾਡੇ ਦੇਸ਼ ਵਾਸੀ ਆਪਸ ਵਿਚ ਈ ਲੜਣ ਲਗ ਪਏ ਤੇ

ਇਕ ਦੂਜੇ ਤੇ ਉਹ ਤਸ਼ੱਦਦ ਕੀਤਾ ਜਿਸ ਦੀ ਕੋਈ ਹਦ ਨਾ ਰਹੀ।

''ਤਕੜਾ ਹੋ, ਬਾਬਾ 'ਕਾਲੀਆ! ਤੇਰੀ ਤਾਂ ਸਾਨੂੰ ਅਜੇ ਬੜੀ ਲੋੜ ਏ।'' ਮਹੰਦੇ ਕਮਿਹਾਰ ਨੇ ਹੌਂਸਲਾ ਦੇਂਦਿਆ ਕਿਹਾ। ਹਰ ਆਉਣ ਵਾਲੇ ਨੇ ਕੁਛ ਨਾ ਕੁਛ ਜ਼ਰੂਰ ਕਹਿਣਾ ਸੀ।

''ਘਬਰਾਓ ਨਾ। ਡਰ ਵਾਲੀ ਗਲ ਕੋਈ ਨਹੀਂ। ਨਾਲੇ ਮੈਂ ਦੇਸ਼ ਅਜ਼ਾਦ ਹੋਇਆ ਵੇਖ ਕੇ ਮਰਨਾ ਏਂ। ਜੰਮੇ ਜ਼ਰੂਰ ਗ਼ੁਲਾਮ ਮੁਲਕ ਵਿਚ ਆਂ, ਪਰ ਮਰਨਾ ਗ਼ੁਲਾਮੀ ਵਿਚ ਨਹੀਂ। ਫਿਰ ਮੰਜੇ 'ਤੇ ਪੈ ਕੇ ਨਹੀਂ ਮਰਨਾ। ਹਾਂ, ਅੰਗਰੇਜ਼ ਦੀ ਗੋਲੀ ਖਾ ਕੇ, ਜਾਂ ਭਗਤ ਸਿੰਘ ਵਾਂਗ ਫਾਂਸੀ ਚੜ੍ਹ ਕੇ ਭਾਵੇਂ ਸ਼ਹੀਦ ਹੋ ਜਾਈਏ।'' ਬਾਬੇ ਅਕਾਲੀ ਦੀ ਆਤਮਾ ਬੋਲ ਰਹੀ ਸੀ।

''ਸੁਬਹਾਨ ਅੱਲਾ!'' ਗਹਿਣੇ ਲੁਹਾਰ ਨੇ ਸਿਰ ਹਿਲਾਉਂਦਿਆਂ ਕਿਹਾ, ''ਬਾਬਾ 'ਕਾਲੀਆ! ਤੁਹਾਡੀਆਂ ਕੁਰਬਾਨੀਆਂ ਨੂੰ ਅੱਲਾ ਪਾਕ ਇਕ ਦਿਨ ਜ਼ਰੂਰ ਫਲ ਲਾਵੇਗਾ।''

''ਮੀਆਂ ਗਹਿਣਿਆਂ! ਹੁਣ ਦੇਸ਼ ਬਹੁਤਾ ਚਿਰ ਗ਼ੁਲਾਮ ਨਹੀਂ ਰਹਿ ਸਕੇਗਾ। ਅੰਗਰੇਜ਼ ਦੇ ਪਾਪਾਂ ਦਾ ਬੇੜਾ ਭਰ ਗਿਆ ਜਾਪਦਾ ਏ। **ਬਸ, ਹੁਣ ਤਾਂ ਇਕ ਅੱਧਾ ਧੱਕਾ ਲਗਣ ਦੀ ਡੇਰ ਏ।''** ਬਾਬਾ ਅਕਾਲੀ ਪਲ ਦਾ ਪਲ ਸਾਹ ਲੈਣ ਵਾਸਤੇ ਖਲੋ ਗਿਆ, ''ਮੈਂ ਭਗਤ ਸਿੰਘ, ਰਾਜ-ਗੁਰੂ ਤੇ ਸੁਖਦੇਵ ਦੀ ਸ਼ਹੀਦੀ ਬਾਰੇ ਪੜ੍ਹ ਰਿਹਾ ਸਾਂ। ਸਦਕੇ ਸ਼ੇਰਾਂ ਦੇ ਹੌਂਸਲੇ ਦੇ। ਅਸਲ ਵਿਚ ਪੜ੍ਹਦਿਆਂ-ਪੜ੍ਹਦਿਆਂ ਮੇਰਾ ਲਹੂ ਜੋਸ਼ ਨਾਲ ਗਰਮ ਹੋ ਗਿਆ। ਮੈਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਵੀ ਯਾਦ ਆ ਗਿਆ। ਉਹ ਸਾਰੀ ਰਾਤ ਮੈਂ ਵਿਹੜੇ ਵਿਚ ਤੁਰਦੇ ਫਿਰਦਿਆਂ ਕੱਟੀ। ਮਹਾਤਮਾ ਗਾਂਧੀ ਦੀ ਸ਼ਾਂਤਮਈ ਨੇ...ਕੀ ਕਹਾਂ....ਕੁਛ ਸਮਝ ਨਹੀਂ ਔਂਦੀ।'' ਬਾਬਾ ਅਕਾਲੀ ਉਠ ਕੇ ਬਹਿ ਗਿਆ, ''ਅੰਦਰ ਦਾ ਗ਼ੁੱਸਾ ਅੰਦਰੇ ਦੱਬਿਆ ਰਹੇ, ਤਾਂ....। ਆਹੰਦੇ ਨੇ ਨਾ, ਭਲੇ ਮਾਣਸ ਦਾ ਗ਼ੁੱਸਾ ਵਧੇਰੇ ਖ਼ਤਰਨਾਕ ਹੁੰਦਾ ਏ। ਬਸ, ਏਹਾ ਗਲ ਜੇ। **ਮੈਂ ਆਪਣੇ ਆਪ ਈ ਭੁੱਜਦਾ ਰਿਹਾ।** ਤੇ ਅਗਲੇ ਦਿਨ ਮੈਨੂੰ ਬੁਖ਼ਾਰ ਹੋ ਗਿਆ।''

''ਜੋਸ਼ ਜੁੱਸੇ ਵਿਚ ਮੇਂਵਿਆਂ ਨਾ ਨਾਂ।'' ਸੱਜਣ ਸਿੰਘ ਨੇ ਜ਼ਰਾ ਕੁ ਨਿਠ ਕੇ ਬਹਿੰਦਿਆਂ ਕਿਹਾ।

''ਇਕ ਦਿਨ ਤਾਂ ਮੇਰੇ ਦਿਲ ਵਿਚ ਬੜੇ ਭੈੜੇ ਚੰਦਰੇ ਖ਼ਿਆਲ ਔਂਦੇ ਰਹੇ, ਪਰ ਮੈਂ ਪੱਕੇ ਇਰਾਦੇ ਨਾਲ ਆਖਿਆ, 'ਵੇਖ ਉਇ ਕਰਮ ਸਿਹਾਂ! ਮੰਜੇ 'ਤੇ ਪੈ ਕੇ ਨਹੀਂ ਮਰਨਾ। ਮਰਨਾ ਏਂ, ਤਾਂ ਸੂਰਮਿਆਂ ਵਾਲੀ ਮੌਤ। ਬਸ, ਅਗਲੇ ਦਿਨ ਬੁਖਾਰ ਟੁਟ ਗਿਆ। ਹੁਣ ਮੈਨੂੰ

ਪੱਕਾ ਵਿਸ਼ਵਾਸ ਹੋ ਗਿਆ ਏ, ਕਿ ਮੈਂ ਅਜ਼ਾਦੀ ਦਾ ਝੰਡਾ ਝੁਲਦਾ ਵੇਖ ਕੇ ਈ ਮਰਾਂਗਾ।'' **ਬੁੱਢੇ ਦੇਸ਼-ਭਗਤ ਦਾ ਚਿਹਰਾ ਭਖ ਕੇ ਲਾਲ ਹੋ ਗਿਆ ਸੀ।**

''ਪੈ ਜਾ ਲੰਮਾ! ਥਕੇਵੇਂ ਨਾਲ ਫੇਰ ਨਾ ਤਕਲੀਫ਼ ਵੱਧ ਜਾਏ। **ਵਧੇਰੇ ਗੱਲਾਂ ਕਰਨ ਨਾਲ ਵੀ ਸਿਰ ਨੂੰ ਵਾਅ ਚੜ੍ਹ ਜਾਂਦੀ ਏ।''** ਕੋਲੋਂ ਟਹਿਲ ਸਿੰਘ ਨੇ ਚਿੰਤਾ ਪਰਗਟ ਕਰਦਿਆਂ ਕਿਹਾ।

''ਨਹੀਂ, ਏਹੋ ਜੇਹੀਆਂ ਗੱਲਾਂ ਕਰਦਿਆਂ ਸਗੋਂ ਮੇਰਾ ਮਨ ਹੌਲਾ ਹੋ ਜਾਂਦਾ ਏ। ਤੁਸੀਂ ਨਾ ਔਂਦੇ, ਤਾਂ ਸ਼ਾਇਦ ਮੈਨੂੰ ਫੇਰ ਬੁਖ਼ਾਰ ਹੋ ਜਾਂਦਾ। ਟਹਿਲ ਸਿਹਾਂ ਮੈਨੂੰ ਜਿਵੇਂ ਇਕ ਕਿਸਮ ਦਾ ਗੱਲਾਂ ਕਰਨ ਦਾ ਰੋਗ ਲਗ ਗਿਆ ਏ। ਕਿਸੇ-ਕਿਸੇ ਵੇਲੇ ਮੈਂ ਕਿਸੇ ਡੂੰਘੀ ਸੋਚ ਦੇ ਵਹਿਣ ਵਿਚ ਪੈ ਜਾਂਦਾ। ਫਿਰ ਓਨਾ ਚਿਰ ਮੈਨੂੰ ਚੈਨ ਨਹੀਂ ਔਂਦਾ, ਜਿੰਨਾ ਚਿਰ ਮੈਂ ਕਿਸੇ ਜਿਗਰੀ ਮਿਤਰ ਸਾਹਮਣੇ ਮਨ ਹੌਲਾ ਨਾ ਕਰ ਲਵਾਂ। ਜਾਣਦੇ ਓ, ਮੈਂ ਬਮਾਰ ਕਿਹੜੀ ਗੱਲੋਂ ਹੋ ਗਿਆ ਸਾਂ? ਮੈਂ ਕੇਈ ਦਿਨ ਸੋਚਦਾ ਰਿਹਾ ਹਾਂ ਕਿ **ਐਨੀਆਂ ਕੁਰਬਾਨੀਆਂ ਦੇਣ ਪਿੱਛੋਂ ਗਾਂਧੀ-ਇਰਵਨ ਸਮਝੌਤਾ ਹੋਇਆ,** ਪਰ ਉਹਦੇ ਵਿੱਚੋਂ ਅਸਾਂ ਖੱਟਿਆ ਕੀ? ਇਕ ਭਗਤ ਸਿੰਘ ਦੀ ਜਾਨ ਵੀ ਨਾ ਬਚਾ ਸਕੇ।''

''ਉਹ ਸਮਝੌਤਾ ਭਗਤ ਸੁੰਹ ਨੂੰ ਛੁਡੌਣ ਵਾਸਤੇ ਹੋਇਆ ਸੀ?'' ਸੱਜਣ ਸਿੰਘ ਨੇ ਸਵਾਲ ਕੀਤਾ।

''ਸਿੱਧੇ ਲਫ਼ਜ਼ਾਂ ਵਿਚ ਨਹੀਂ, ਪਰ ਸਾਰਾ ਦੇਸ਼ ਆਸਾਂ ਏਹਾ ਲਾਈ ਬੈਠਾ ਸੀ।'' **ਬਾਬੇ ਅਕਾਲੀ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ।** ਉਹ ਗੱਲਾਂ ਸੁਨਾਉਣ ਵਾਸਤੇ ਉਤਾਵਲਾ ਹੋ ਗਿਆ ਜਾਪਦਾ ਸੀ। ''ਤੁਸੀਂ ਜਾਣਦੇ ਓ, ਜਰਮਣ ਜੰਗ ਮੁਕਣ ਪਿੱਛੋਂ ਅੰਗਰੇਜ਼ਾਂ ਨੇ ਰੌਲਟ ਐਕਟ ਪਾਸ ਕਰ ਦਿੱਤਾ ਸੀ। ਮਹਾਤਮਾ ਗਾਂਧੀ ਨੇ ਉਸ ਦੇ ਵਰੁੱਧ ਮੋਰਚਾ ਲੌਣ ਦਾ ਐਲਾਨ ਕਰ ਦਿੱਤਾ। ਪਰ ਵਸਾਖੀ ਦੇ ਦਿਨ ਅੰਮ੍ਰਿਤਸਰ ਜੱਲ੍ਹਿਆਂ ਵਾਲਾ ਕਾਂਡ ਹੋ ਗਿਆ। ਇਸ ਵਾਸਤੇ ਮਹਾਤਮਾ ਗਾਂਧੀ ਨੇ ਮੋਰਚਾ ਮੁਲਤਵੀ ਕਰ ਦਿੱਤਾ। ਮਗਰ **ਲੋਕਾਂ ਦੇ ਮਨਾਂ ਅੰਦਰ ਗ਼ੁੱਸੇ ਦੀ ਅਗ ਸੁਲਘਦੀ ਰਹੀ।** ਏਸੇ ਸਮੇਂ ਇਕ ਗਲ ਹੋਰ ਹੋ ਗਈ। ਸਾਰੀ ਦੁਨੀਆਂ ਦੇ ਮੁਸਲਮਾਨ ਤੁਰਕੀ ਦੇ ਬਾਦਸ਼ਾਹ ਨੂੰ ਆਪਣਾ 'ਖ਼ਲੀਫ਼ਾ' ਮੰਨਦੇ ਸਨ। ਤੁਰਕੀ ਜੰਗ ਵਿਚ ਅੰਗਰੇਜ਼ਾਂ ਦੇ ਉਲਟ ਸੀ। ਜੰਗ ਮੁੱਕਣ ਪਿੱਛੋਂ ਜਰਮਨੀ ਵਾਂਗ ਅੰਗਰੇਜ਼ਾਂ ਨੇ ਤੁਰਕੀ ਨੂੰ ਵੀ ਰਗੜ ਦਿੱਤਾ। ਤੁਰਕੀ ਸਿਰਫ਼ ਤੁਰਕੀ ਹੀ ਰਹਿ

ਗਿਆ, ਸਾਰੇ ਮੁਸਲਮਾਨਾਂ ਦਾ ਖ਼ਲੀਫ਼ਾ ਨਾ ਰਿਹਾ। ਇਸ ਤਰ੍ਹਾਂ ਸਾਰੀ ਦੁਨੀਆਂ ਵਿਚ ਜੋ ਮੁਸਲਮਾਨਾਂ ਦੀ ਮਹਾਨ ਜਥੇਬੰਦੀ ਸੀ, ਉਹ ਟੁੱਟ ਗਈ। ਮੁਸਲਮਾਨ ਬਹੁਤ ਨਾਰਾਜ਼ ਹੋਏ। ਹਿੰਦੁਸਤਾਨ ਵਿਚ ਵੀ ਮੁਸਲਮਾਨਾਂ ਨੇ ਰੋਸ ਪ੍ਰਗਟ ਕੀਤਾ। ਉਸ ਨੂੰ 'ਖ਼ਲਾਫ਼ਤ ਲਹਿਰ' ਕਹਿੰਦੇ ਨੇ।''

''ਖ਼ਲਾਫ਼ਤ ਕੀ?'' ਦੀਪੇ ਨੇ ਸ਼ਬਦ ਦੇ ਅਰਥ ਨਾ ਸਮਝਣ ਕਰ ਕੇ ਪੁੱਛਿਆ।

''ਖ਼ਲੀਫ਼ੇ ਤੋਂ ਖ਼ਲਾਫ਼ਤ ਲਫ਼ਜ਼ ਬਣ ਗਿਆ ਨਾ!'' ਬਾਬੇ ਨੇ ਸੌਖੇ ਢੰਗ ਨਾਲ ਸਮਝਾਉਂਦਿਆਂ ਕਿਹਾ, ''ਹਾਲਾਤ ਠੀਕ ਵੇਖ ਕੇ ਮਹਾਤਮਾ ਗਾਂਧੀ ਅੱਗੇ ਆ ਗਿਆ। ਬਸ, ਸੰਨ ਵੀਹ ਦੇ ਅੱਧ ਵਿਚ ਮੋਰਚਾ ਲਗ ਗਿਆ। ਗਾਂਧੀ ਨੇ ਐਲਾਨ ਕੀਤਾ: ''ਸਰਕਾਰ ਨਾਲ ਹਰ ਗਲ ਵਿਚ ਨਾ-ਮਿਲਵਰਤਣ ਕਰੋ। ਸਰਕਾਰ ਵੱਲੋਂ ਮਿਲੇ ਖ਼ਤਾਬ ਛਡ ਦਿਹੋ। ਵਕਾਲਤਾਂ ਤੇ ਨੌਕਰੀਆਂ ਕਰਨੀਆਂ ਛਡ ਦਿਹੋ। ਸਕੂਲਾਂ ਕਾਲਜਾਂ ਵਿਚ ਪੜ੍ਹਨ ਨਾ ਜਾਉ। **ਕਚਹਿਰੀਆਂ ਵਿਚ ਮੁਕੱਦਮੇ ਲੈ ਕੇ ਨਾ ਜਾਓ।** ਤੇ ਸਭ ਤੋਂ ਵੱਡੀ ਗਲ, **ਬਦੇਸ਼ੀ ਮਾਲ ਦਾ ਬਾਈਕਾਟ ਕਰ ਦਿਹੋ।'** ਫੇਰ ਕੀ ਸੀ, ਲੋਕਾਂ ਨੇ ਮਹਾਤਮਾ ਗਾਂਧੀ ਦਾ ਹੁਕਮ, ਰੱਬੀ ਫੁਰਮਾਨ ਸਮਝ ਕੇ ਮੰਨਿਆਂ। ਕੇਈਆਂ ਵਕੀਲਾਂ ਨੇ ਵਕਾਲਤਾਂ ਛਡ ਦਿੱਤੀਆਂ। ਕੇਈਆਂ ਬੰਦਿਆਂ ਨੇ ਸਰਕਾਰ ਵੱਲੋਂ ਮਿਲੇ ਹੋਏ ਖ਼ਤਾਬ ਤਿਆਗ ਦਿੱਤੇ। ਕੇਈਆਂ ਨੇ ਨੌਕਰੀਆਂ ਤੋਂ ਇਸਤੀਫ਼ੇ ਦੇ ਦਿੱਤੇ। ਬਦੇਸ਼ੀ ਮਾਲ ਦਾ - ਖ਼ਾਸ ਕਰਕੇ ਜਿਹੜਾ ਮਾਲ ਅੰਗਰੇਜ਼ਾਂ ਦੇ ਮੁਲਕ ਵਿੱਚੋਂ ਔਂਦਾ ਸੀ - ਬਾਈਕਾਟ ਕਰ ਦਿੱਤਾ। ਗਾਂਧੀ ਜੀ ਨੇ ਕਿਹਾ, ਘਰ-ਘਰ ਚਰਖੇ ਚਲਾਓ ਤੇ ਕੱਪੜੇ ਦੀ ਥੁੜ ਪੂਰੀ ਕਰੋ। ਬਸ, **ਖੱਦਰ ਵਿਚਾਰੇ ਦੀ ਵੀ ਸੁਣੀ ਗਈ।** ਪਹਿਲਾਂ ਖੱਦਰ ਪੌਣ ਵਾਲਾ ਗ਼ਰੀਬ ਸਮਝਿਆ ਜਾਂਦਾ ਸੀ, ਤੇ ਫੇਰ ਖਦਰ-ਧਾਰੀ ਦੇਸ਼-ਭਗਤ ਮੰਨਿਆਂ ਜਾਣ ਲੱਗਾ। ਵੱਡੇ-ਵੱਡੇ ਬੰਦਿਆਂ ਨੇ ਰੇਸ਼ਮ ਲਾਹ ਕੇ ਖੱਦਰ ਪਾ ਲਿਆ।''

''ਮੁੰਡਿਆਂ ਨੇ ਓਦੋਂ ਪਿੰਡਾਂ ਵਿਚ ਦੋਹੜੇ ਲੌਂਦੇ ਫਿਰਨਾ, ਅਖੇ: ਬਾਬੇ ਗਾਂਧੀ ਨੇ ਸਭ ਨੂੰ ਖੱਦਰ ਪੁਆਇਆ, ਬਾਬੇ ਗਾਂਧੀ ਨੇ।'' ਗਹਿਣੇ ਲੁਹਾਰ ਨੇ ਮਸਤੀ ਵਿਚ ਸਿਰ ਹਿਲਾਉਂਦਿਆਂ ਕਿਹਾ।

''ਤੇ ਅਗਲੇ ਸਾਲ ਏਥੇ ਆ ਗਿਆ ਅੰਗਰੇਜ਼ਾਂ ਦਾ ਸ਼ਾਹਜ਼ਾਦਾ। ਅੰਗਰੇਜ਼ ਉਸ ਨੂੰ 'ਪ੍ਰਿੰਸ ਆਫ਼ ਵੇਲਜ਼' ਆਹੰਦੇ ਨੇ। ਪ੍ਰਿੰਸ ਆਫ਼ ਵੇਲਜ਼ ਨੇ ਹੀ ਪਿੱਛੋਂ ਬਾਦਸ਼ਾਹ ਦੀ ਗੱਦੀ 'ਤੇ ਬਹਿਣਾ ਹੁੰਦਾ ਏ। ਕਾਂਗਰਸ ਨੇ ਫ਼ੈਸਲਾ ਕੀਤਾ, ਕਿ ਸ਼ਾਹਜ਼ਾਦੇ ਦਾ ਪੂਰੀ ਤਰ੍ਹਾਂ ਬਾਈਕਾਟ ਕਰਨਾ ਹੈ। ਅੰਗਰੇਜ਼ਾਂ ਦੇ ਯਾਰ੍ਹਵੇਂ ਮਹੀਨੇ

(17 ਨਵੰਬਰ, 1921) ਵਿਚ ਸ਼ਾਹਜ਼ਾਦਾ ਬੰਬਈ ਉਤਰਿਆ। **ਲੋਕਾਂ ਨੇ ਕਾਲੀਆਂ ਝੰਡੀਆਂ ਨਾਲ ਉਹਦਾ ਸਵਾਗਤ ਕੀਤਾ। ਸਾਰੇ ਮੁਲਕ ਵਿਚ ਹੜਤਾਲ ਹੋਈ** ਤੇ ਜਲੂਸ ਨਿਕਲੇ। ਬੰਬਈ ਵਿਚ ਚਾਰ ਦਿਨ ਤਕ ਗੜਬੜ ਰਹੀ। ਸਰਕਾਰ ਵੱਲੋਂ ਲੋਕਾਂ 'ਤੇ ਪੁਜ ਕੇ ਸਖ਼ਤੀ ਕੀਤੀ ਗਈ। ਪੁਲਸ ਨੇ ਥਾਂ-ਥਾਂ ਡਾਂਗਾਂ ਵਰ੍ਹਾਈਆਂ ਤੇ ਗੋਲੀ ਚਲਾਈ। ਲੋਕਾਂ ਵਿੱਚੋਂ ਪੰਜਾਹ ਤੋਂ ਉੱਤੇ ਬੰਦੇ ਮਰ ਗਏ ਤੇ ਚਾਰ-ਪੰਜ ਸੌ ਗੋਲੀਆਂ ਨਾਲ ਫਟੜ ਹੋਏ।''

''ਸ਼ਜਾਦੇ ਦਾ ਸੁਲੱਖਣਾ ਪੈੜਾ ਪਿਆ ਨਾ, ਜੀਹਦੇ ਔਂਦਿਆਂ ਈ ਲਹੂ ਦੀ ਹੋਲੀ ਖੇਡੀ ਗਈ।'' ਦੀਪੇ ਨੇ ਵਿਅੰਗ ਵਜੋਂ ਸ਼ਬਦ 'ਸੁਲੱਖਣਾ' ਉੱਤੇ ਵਧੇਰੇ ਜ਼ੋਰ ਦੇਂਦਿਆਂ ਕਿਹਾ।

''ਜਿੱਥੇ-ਜਿੱਥੇ ਵੀ ਸ਼ਾਹਜ਼ਾਦਾ ਗਿਆ, ਏਹਾ ਹਾਲ ਹੋਇਆ। ਲੋਕਾਂ ਨੇ ਕਾਲੀਆਂ ਝੰਡੀਆਂ ਨਾਲ ਜਲੂਸ ਕੱਢੇ। ਵਲੈਤੀ ਕੱਪੜੇ ਦੀ ਬਜ਼ਾਰਾਂ ਵਿਚ ਰਖ ਕੇ ਹੋਲੀ ਬਾਲੀ। ਵਲੈਤੀ ਮਾਲ ਵੇਚਣ ਵਾਲੀਆਂ ਦੁਕਾਨਾ ਅੱਗੇ ਮੁਜ਼ਾਹਰੇ ਕੀਤੇ। ਉਸ ਵੇਲੇ ਬਾਈਕਾਟ ਦੀ ਲਹਿਰ ਜ਼ੋਰ 'ਤੇ ਸੀ। ਸਰਕਾਰ ਨੇ ਵੀ ਅੱਗੋਂ ਘਟ ਨਹੀਂ ਕੀਤੀ।''

''ਲੈ ਖਾਂ! ਤਾਣ ਹੁੰਦਿਆਂ ਕਦੋਂ ਕੋਈ ਘਟ ਕਰਦਾ ਏ।'' ਗਹਿਣੇ ਲੁਹਾਰ ਨੇ ਅੱਗੋਂ ਹੁੰਗਾਰਾ ਭਰਨ ਵਜੋਂ ਕਿਹਾ।

**''ਸਰਕਾਰ ਨੇ ਕੇਈ ਕਾਲੇ ਕਨੂੰਨ ਜਾਰੀ ਕਰ ਦਿੱਤੇ ਸਨ।** ਸਾਰੇ ਦੇਸ਼ ਵਿਚ ਦਫ਼ਾ ਇਕ ਸੌ ਚੁਤਾਲੀ ਲਾ ਦਿੱਤੀ ਸੀ। ਗੋਲੀ ਨਾਲ ਕਿੰਨੇ ਮਰੇ, ਤੇ ਡਾਂਗਾਂ ਨਾਲ ਕਿੰਨਿਆਂ ਕੁ ਦੇ ਹਡ ਤੋੜ ਗਏ, ਏਸ ਗਲ ਦਾ ਹਸਾਬ ਕੌਣ ਲੈਂਦਾ? ਹਾਂ, ਕੈਦ ਹੋਣ ਵਾਲਿਆਂ ਦੀ ਗਿਣਤੀ ਤੀਹ ਹਜ਼ਾਰ ਤੋਂ ਵੱਧ ਸੀ।''

''ਕੈਦ ਹੋਣ ਵਾਲਿਆਂ ਦੀ ਗਿਣਤੀ 'ਕਾਲੀ ਮੋਰਚੇ ਨਾਲੋਂ ਵੀ ਵੱਧ ਗਈ ਕਿ!'' ਕੈਦੀਆਂ ਦੀ ਬਹੁਤ ਵੱਡੀ ਗਿਣਤੀ ਸੁਣ ਕੇ ਮਹੰਦੇ ਨੇ ਕਿਹਾ।

''ਪਰ ਮੁੰਡਿਆ! ਇਕ ਹੋਰ ਫ਼ਰਕ ਵਲ ਵੀ ਧਿਆਨ ਦਿਹ ਨਾ। ਉਹ ਸਿਰਫ਼ ਪੰਜਾਬ ਵਿਚ ਸਠ ਲਖ ਸਿੱਖਾਂ ਦਾ ਮੋਰਚਾ ਸੀ, ਤੇ ਇਹ ਸਾਰੇ ਦੇਸ਼ ਵਿਚ ਤੇਤੀ ਕਰੋੜ ਹਿੰਦੁਸਤਾਨੀਆਂ ਦਾ।'' ਬਾਬੇ ਅਕਾਲੀ ਨੇ ਅਸਲੀ ਫ਼ਰਕ ਸਮਝਾਉਂਦਿਆਂ ਕਿਹਾ। ''ਏਸ ਸ੍ਹਾਬ ਤਾਂ ਸਿੱਖਾਂ ਦਾ ਮੋਰਚਾ ਸਗੋਂ ਵੱਡਾ ਹੋਇਆ।'' ਮਿਲਖਾ ਸਿੰਘ ਨੇ ਜ਼ੋਰ ਮਾਣ ਨਾਲ ਛਾਤੀ ਫੁਲਾ ਕੇ ਕਿਹਾ।

''ਅਕਾਲੀ ਮੋਰਚਾ ਬੜਾ ਲਾ-ਸਾਨੀ ਸੀ, ਪਰ ਮੈਂ ਤਾਂ ਸਾਰਿਆਂ ਮੋਰਚਿਆਂ ਨੂੰ ਇਕੋ ਜੇਹੇ ਸਮਝਦਾ ਹਾਂ, ਜੋ ਦੇਸ਼ ਦੀ

ਆਜ਼ਾਦੀ ਵਾਸਤੇ ਲੱਗੇ।'' ਬਾਬੇ ਅਕਾਲੀ ਨੇ ਗਲ ਜਾਰੀ ਰਖਦਿਆਂ ਕਿਹਾ, **''ਏਸ ਤਰ੍ਹਾਂ ਮੋਰਚਾ ਲਗਿਆਂ ਅਗਲਾ ਸਾਲ ਚੜ੍ਹ ਪਿਆ। ਕਿਤੇ-ਕਿਤੇ ਲੋਕਾਂ ਨੇ ਵੀ ਅੱਗੋਂ ਹਥ ਚੁੱਕੇ ਸਨ।** ਮਹਾਤਮਾ ਗਾਂਧੀ ਨੇ ਏਸ ਗਲ ਦੀ ਨਖੇਧੀ ਕੀਤੀ। ਉਹ ਨਿਰੋਲ ਸ਼ਾਂਤਮਈ ਚਾਹੁੰਦਾ ਸੀ। ਗਾਂਧੀ ਦੇ ਐਸਾ ਕਰਨ ਤੋਂ ਕੁਛ ਲੀਡਰ ਤੇ ਲੋਕ ਵੀ ਮਹਾਤਮਾ ਗਾਂਧੀ ਨਾਲ ਨਰਾਜ਼ ਹੋ ਗਏ। ਮੌਕਿਆ ਤਾੜ ਕੇ ਸਰਕਾਰ ਨੇ ਗਾਂਧੀ ਨੂੰ ਗ੍ਰਿਫ਼ਤਾਰ ਕਰਕੇ (13 ਮਾਰਚ, 1922) ਛੇ ਸਾਲ ਦੀ ਕੈਦ ਸੁਣਾ ਦਿੱਤੀ। ਕੈਦ ਹੋਣ ਕਰਕੇ ਲੋਕਾਂ ਦੀ ਗਾਂਧੀ ਜੀ ਨਾਲ ਫੇਰ ਹਮਦਰਦੀ ਹੋ ਗਈ। ਫਿਰ ਜੇਹਲ ਦੇ ਕਰਮਚਾਰੀਆਂ ਵੱਲੋਂ ਭੈੜੇ ਸਲੂਕ ਕਰਕੇ ਗਾਂਧੀ ਜੀ ਬਮਾਰ ਹੋ ਗਏ। ਅੰਤ ਦੋ-ਕੁ ਸਾਲ ਪਿੱਛੋਂ ਸਰਕਾਰ ਨੇ ਉਹਨੂੰ ਰਿਹਾੱ ਕਰ ਦਿੱਤਾ (5 ਫਰਵਰੀ 1924)।''

''ਤੇ ਬਾਕੀ ਕੈਦੀ?'' ਸੱਜਣ ਸਿੰਘ ਨੇ ਸਵਾਲ ਕੀਤਾ।

''ਸਹਿਜ-ਸਹਿਜ ਸਾਰੇ ਈ ਰਿਹਾ ਹੋ ਗਏ। ਕੁਛ ਪੂਰੀ ਕੈਦ ਭੁਗਤ ਕੇ ਤੇ ਕੁਛ ਪਹਿਲਾਂ ਹੀ।'' ਬਾਬੇ ਅਕਾਲੀ ਨੇ ਉਤਰ ਦੇਂਦਿਆਂ ਆਪਣੀ ਕਹਾਣੀ ਜਾਰੀ ਰੱਖੀ, ''ਏਸ ਸਾਲ ਦੇਸ਼ ਵਾਸਤੇ ਇਕ ਬਹੁਤ ਮਾੜੀ ਗਲ ਹੋ ਗਈ। ਦਿੱਲੀ, ਲਖਨਊ, ਨਾਗਪੁਰ, ਜੱਬਲਪੁਰ, ਅਲਾਹਾਬਾਦ, ਸ਼ਾਹਜਹਾਨਪੁਰ, ਕਲਕੱਤਾ ਆਦਿ ਵੱਡੇ-ਵੱਡੇ ਸ਼ਹਿਰਾਂ ਵਿਚ ਹਿੰਦੂ ਮੁਸਲਮ ਫ਼ਸਾਦ ਹੋ ਗਏ। ਕੋਹਾਟ ਵਿਚ ਤਾਂ ਬਹੁਤ ਹੀ ਕਤਲਾਮ ਹੋਈ। ਓਥੋਂ ਚਾਰ ਹਜ਼ਾਰ ਹਿੰਦ ਘਰ-ਬਾਰ ਛਡ ਕੇ ਤੁਰ ਆਏ (ਸਤੰਬਰ, 1924)

**'ਫ਼ਸਾਦ ਵੀ ਅੰਗਰੇਜ਼ਾਂ ਈ ਕਰਾਏ ਹੋਣੇ ਨੇ** ਕਿ!'' ਗਹਿਣੇ ਲੁਹਾਰ ਨੇ ਸ਼ੰਕੇ ਭਰੀ ਸੁਰ ਵਿਚ ਕਿਹਾ।

''ਤੇ ਹੋਰ ਕੀ? ਅੰਗਰੇਜ਼ਾਂ ਦਾ ਭਲਾ ਸੀ, ਸਾਡੇ ਦੋ ਮਜ਼੍ਹਬਾਂ ਦੇ ਲੜਾਈ ਝਗੜੇ ਵਿਚ। ਅਸੀਂ ਸਾਰੇ ਇਕ ਹੋ ਜਾਈਏ; ਤਾਂ ਉਹ ਏਥੇ ਇਕ ਦਿਨ ਵੀ ਨਹੀਂ ਰਹਿ ਸਕਦੇ। ਇਹਨਾਂ ਫ਼ਿਰਕਾਦਾਰਾਨਾ ਫ਼ਸਾਦਾਂ ਨੇ ਸਾਨੂੰ ਬਹੁਤ ਬਦਨਾਮ ਕੀਤਾ। ਸਾਡਾ **ਮੋਰਚਾ ਵੀ ਢਿੱਲਾ ਪੈ ਗਿਆ।** ਮਹਾਤਮਾ ਗਾਂਧੀ ਨੇ ਪਰਾਸ਼ਚਿਤ ਵਜੋਂ ਇਕੀ ਦਿਨਾਂ ਦਾ ਵਰਤ ਰਖਿਆ, ਪਰ ਫ਼ਰਕ ਕੋਈ ਨਾ ਪਿਆ। ਅਗਲੇ ਤਿੰਨ ਸਾਲ ਵੱਡੇ-ਵੱਡੇ ਸ਼ਹਿਰਾਂ ਵਿਚ ਹਿੰਦੂ-ਮੁਸਲਮ ਫ਼ਸਾਦ ਹੁੰਦੇ ਰਹੇ।''

**''ਪਿਛਲੀ ਕੀਤੀ ਕੱਤਰੀ ਖੂਹ ਪੈ ਗਈ** ਕਿ!'' ਗਹਿਣੇ ਨੇ ਅਫ਼ਸੋਸ ਵਜੋਂ ਸਿਰ ਧੁਣਦਿਆਂ ਕਿਹਾ।

''ਮਖ: ਅਜ਼ਾਦੀ ਦੀ ਲਹਿਰ ਨੂੰ ਬਹੁਤ ਵੱਡਾ ਧੱਕਾ ਲੱਗਾ। ਤੇ ਅੰਗਰੇਜ਼

ਦੇ ਹਥ ਮਜ਼ਬੂਤ ਹੋ ਗਏ।'' ਬਾਬੇ ਅਕਾਲੀ ਨੇ ਵੀ ਅਫ਼ਸੋਸ ਵਜੋਂ ਸਿਰ ਫੇਰਦਿਆਂ ਕਿਹਾ,''ਕਾਂਗਰਸ ਤੇ ਦੇਸ਼ ਦੀਆਂ ਹੋਰ ਕਈ ਜਥੇਬੰਦੀਆਂ ਚਿਰਾਂ ਤੋਂ ਅਜ਼ਾਦੀ ਦੀ ਮੰਗ ਕਰ ਰਹੀਆਂ ਸਨ। ਲੋਕਾਂ ਦੀਆਂ ਅੱਖਾਂ ਪੂੰਝਣ ਵਾਸਤੇ ਅੰਗਰੇਜ਼ ਨੇ ਸੰਨ ਅਠਾਈ ਵਿਚ ਸਾਈਮਨ ਕਮਿਸ਼ਨ ਭੇਜਿਆ।''

''ਸਾਈਮਨ ਕੀ?'' ਮਿਲਖਾ ਸਿੰਘ ਨੇ ਸ਼ੰਕਾ ਨਵਿਰਤ ਕਰਨ ਵਾਸਤੇ ਪੁੱਛਿਆ।

''ਅੰਗਰੇਜ਼ਾਂ ਦੀ ਪਾਰਲੀਮੈਂਟ ਨੇ ਇਕ ਸੱਤਾਂ ਮੈਂਬਰਾਂ ਦੀ ਕਮੇਟੀ ਬਣਾ ਕੇ ਭੇਜੀ। ਕਮੇਟੀ ਦੇ ਪ੍ਰਧਾਨ ਦਾ ਨਾਂ ਸੀ ਮਿਸਟਰ ਸਾਈਮਨ। ਏਸੇ ਵਾਸਤੇ ਉਸ ਦਾ ਨਾਂ 'ਸਾਈਮਨ ਕਮਿਸ਼ਨ' ਰਖਿਆ ਗਿਆ। ਕਮਿਸ਼ਨ ਦੇ ਸੱਤੇ ਮੈਂਬਰ ਅੰਗਰੇਜ਼ ਸਨ। ਕਾਂਗਰਸ ਨੇ ਇਸ ਗਲ 'ਤੇ ਇਤਰਾਜ਼ ਕੀਤਾ, ਕਿ ਜਿਸ ਕਮੇਟੀ ਦੇ ਸਾਰੇ ਮੈਂਬਰ ਅੰਗਰੇਜ਼ ਨੇ, ਉਹ ਸਾਡੇ ਨਾਲ ਇਨਸਾਫ਼ ਕਿਵੇਂ ਕਰ ਸਕਦੀ ਏ?''

''ਗਲ ਵੀ ਠੀਕ ਏ। ਜੀਹਦੇ ਬਰਖ਼ਲਾਫ਼ ਦਾਹਵਾ, ਜੇ ਜੱਜ ਵੀ ਓਹਾ ਹੋਵੇ, ਤਾਂ ਫਿਰ ਨਿਆਂ ਦੀ ਆਸ ਕਿੱਥੋਂ?'' ਗਹਿਣੇ ਨੇ ਇਕ ਤਰ੍ਹਾਂ ਕਾਂਗਰਸ ਦੀ ਤਾਈਦ ਕਰਦਿਆਂ ਕਿਹਾ।

''ਬਸ, ਕਾਂਗਰਸ ਨੇ ਕਮਿਸ਼ਨ ਨਾਲ ਬਾਈਕਾਟ ਰਖਣ ਦਾ ਫ਼ੈਸਲਾ ਕਰ ਦਿੱਤਾ। ਸਾਈਮਨ ਕਮਿਸ਼ਨ ਬੰਬਈ ਉਤਰਿਆ (3 ਫਰਵਰੀ, 1928), ਤਾਂ ਅੱਗੇ ਸ਼ਹਿਰ ਵਿਚ ਮੁਕੰਮਲ ਹੜਤਾਲ ਸੀ। ਇਕ ਬੰਬਈ ਕੀ, ਸਾਰੇ ਮੁਲਕ ਵਿਚ ਪੂਰੀ ਤਰ੍ਹਾਂ ਹੜਤਾਲ ਕੀਤੀ ਗਈ। ਥਾਂ-ਥਾਂ ਲੋਕਾਂ ਨੇ ਕਾਲੀਆਂ ਝੰਡੀਆਂ ਲੈ ਕੇ ਜਲੂਸ ਕੱਢੇ। ਸਰਕਾਰ ਨੇ ਜਲੂਸ ਉੱਤੇ ਸਖ਼ਤੀ ਵੀ ਕੀਤੀ। ਮਦਰਾਸ ਵਿਚ ਗੋਲੀ ਚੱਲੀ, **ਕੁਛ ਮਰੇ ਤੇ ਕੇਈ ਫਟੜ ਹੋਏ।** ਕਮਿਸ਼ਨ ਨੇ ਬੜੇ ਢੀਠ-ਪੁਣੇ ਨਾਲ ਆਪਣਾ ਦੌਰਾ ਜਾਰੀ ਰੱਖਿਆ। ਜਿੱਥੇ ਵੀ ਕਮਿਸ਼ਨ ਗਿਆ, ਲੋਕਾਂ ਨੇ ਕਾਲੀਆਂ ਝੰਡੀਆਂ ਵਖਾ ਕੇ 'ਗੋ ਬੈਕ' ਦੇ ਨਾਹਰੇ ਲਾਏ।''

''ਮਤਲਬ, ਕਿ ਆਪਣੇ ਝੁੱਗੇ ਹੀ ਰਹੋ।'' ਦੀਪ ਨੇ ਅੱਧ-ਪਚੱਧ ਅਰਥ ਸਮਝਦਿਆਂ ਕਿਹਾ।

''ਗੋ ਬੈਕ ਦਾ ਅਰਥ ਏ, ਵਾਪਸ ਜਾਓ।'' ਬਾਬੇ ਅਕਾਲੀ ਨੇ ਦੀਪੇ ਵਲ ਤਕਦਿਆਂ ਕਿਹਾ।

''ਓਹਾ ਗਲ, ਕਿ **ਏਥੋਂ ਦਫ਼ਾ ਹੋ ਜਾਓ।''** ਮਹੰਦੇ ਨੇ ਵਾਕ ਦੇ ਮਗਰਲੇ ਹਿੱਸੇ 'ਤੇ ਜ਼ੋਰ ਦੇਂਦਿਆਂ ਕਿਹਾ।

''ਨਾ ਕਮਿਸ਼ਨ ਨੇ ਆਪਣੀ ਜਿਦ ਛੱਡੀ ਤੇ ਨਾ ਲੋਕਾਂ ਨੇ। ਕੇਈ ਥਾਂਵਾਂ 'ਤੇ ਲਾਠੀ-ਚਾਰਜ ਹੋਇਆ, ਗੋਲੀ ਵੀ

ਚੱਲੀ, ਪਰ ਲੋਕਾਂ ਨੇ ਹੌਂਸਲਾ ਨਾ ਹਾਰਿਆ। ਹਰ ਥਾਂ ਕਮਿਸ਼ਨ ਦੇ ਬਰਖ਼ਾਲਾਫ਼ ਮੁਜ਼ਾਹਰੇ ਕੀਤੇ ਗਏ। ਸਭ ਤੋਂ ਦੁਖਦਾਈ ਘਟਨਾ ਹੋਈ ਲਾਹੌਰ ਵਿਚ।''

''ਕੀ?'' ਮਿਲਖਾ ਸਿੰਘ ਨੇ ਹੁੰਗਾਰਾ ਭਰਨ ਵਜੋਂ ਸਵਾਲ ਕੀਤਾ।

''ਸ਼ਾਇਦ ਅਕਤੂਬਰ ਦੇ ਮਹੀਨੇ ਕਮਿਸ਼ਨ ਲਾਹੌਰ ਗਿਆ (30 ਅਕਤੂਬਰ, 1928)। ਕਮਿਸ਼ਨ ਗੱਡੀ ਤੋਂ ਉਤਰਿਆ, ਤਾਂ ਸਟੇਸ਼ਨ ਦੇ ਸਾਹਮਣੇ **ਲੋਕਾਂ ਦੀ ਭੀੜ ਠਾਠਾਂ ਮਾਰਦੇ ਸਮੁੰਦਰ ਵਾਂਗ ਰਾਹ ਰੋਕੀ ਖਲੀ ਸੀ।** ਹਰ ਇਕ ਦੇ ਹਥ ਵਿਚ ਕਾਲੀ ਝੰਡੀ ਨਜ਼ਰ ਆ ਰਹੀ ਸੀ। ਹਰ ਪਾਸਿਓਂ 'ਸਾਈਮਨ ਕਮਿਸ਼ਨ ਗੋ ਬੈਕ' ਤੇ 'ਇਨਕਲਾਬ ਜ਼ਿੰਦਾਬਾਦ' ਦੇ ਨਾਹਰਿਆਂ ਦੀ ਗੂੰਜ ਆ ਰਹੀ ਸੀ। ਭਗਤ ਸਿੰਘ ਹੋਰਾਂ ਦੀ ਬਣਾਈ ਹੋਈ 'ਨੌ-ਜਵਾਨ ਭਾਰਤ ਸਭਾ' ਸਭ ਤੋਂ ਅੱਗੇ ਸੀ। ਮੁਹਰਲੀਆਂ ਪਾਲਾਂ ਵਿਚ ਪੰਜਾਬ ਦੇ ਪ੍ਰਸਿਧ ਲੀਡਰ ਲਾਲਾ ਲਾਜਪਤ ਰਾਏ ਖਲੇ ਸਨ। **ਗੋਰਾ-ਸ਼ਾਹੀ ਦੀ ਪੁਲਸ ਨੇ ਕਸਾਈਆਂ ਵਾਂਗ ਨਿਹੱਥੇ ਲੋਕਾਂ 'ਤੇ ਲਾਠੀ ਵਰ੍ਹਾਈ।** ਕਈਆਂ ਦੀਆਂ ਲੱਤਾਂ ਬਾਂਹੀਂ ਟੁੱਟ ਗਈਆਂ। ਕਈਆਂ ਦੇ ਸਿਰਾਂ ਦੇ ਖੱਪੇ ਖੁਲ੍ਹ ਗਏ। **ਅੰਨ੍ਹੇ ਵਾਹ ਡਾਂਗਾਂ ਦੀ ਮਾਰ ਅੱਗੇ ਭੀੜ ਵਿਚ ਭਾਜੜ ਪੈ ਗਈ,** ਪਰ ਲਾਲਾ ਲਾਜਪਤ ਰਾਏ ਆਪਣੀ ਥਾਂ ਤੋਂ ਇਕ ਇੰਚ ਨਾ ਹਿੱਲੇ। ਉਹ ਓਸੇ ਤਰ੍ਹਾਂ ਬਾਂਹੀਂ ਖਲੀਆਂ ਕਰ ਕਰਕੇ ਨਾਹਰੇ ਲੌਂਦੇ ਰਹੇ। ਉਹਨਾਂ ਉੱਤੇ ਚੁਫੇਰਿਓਂ ਤਿੰਨ ਚਾਰ ਸਪਾਹੀ ਹਲਕੇ ਕੁੱਤਿਆਂ ਵਾਂਗ ਟੁੱਟ ਪਏ। ਅੰਤ ਉਹ ਪੰਜਾਬ ਦਾ ਸ਼ੇਰ ਲੀਡਰ ਬੇਹੋਸ਼ ਹੋ ਕੇ ਡਿਗ ਪਿਆ। ਲੋਕਾਂ ਵਿਚ ਇਹ ਵੀ ਚਰਚਾ ਸੀ, ਕਿ ਪੁਲਸ ਦੇ ਅੰਗਰੇਜ਼ ਡਿਪਟੀ ਸੁਪਰਡੈਂਟ ਸਾਂਡਰਸ ਨੇ ਲਾਲਾ ਜੀ ਨੂੰ ਆਪ ਡਾਂਗਾਂ ਮਾਰੀਆਂ ਸਨ। ਬੇਹੋਸ਼ ਪਏ ਸ਼ੇਰ ਨੂੰ ਸਾਥੀ ਚੁਕ ਕੇ ਹਸਪਤਾਲ ਲੈ ਗਏ। ਉਹਨਾਂ ਦੇ ਸਿਰ ਵਿਚ ਬਹੁਤ ਡਾਂਗਾਂ ਵੱਜੀਆਂ ਸਨ। ਸਾਰੀ ਖੋਪਰੀ ਇਕ ਲੇਖੇ ਖੱਖੜੀਆਂ ਹੋ ਗਈ ਸੀ। ਸੋ, ਸਤਾਰਾਂ ਅਠਾਰਾਂ ਦਿਨ ਹਸਪਤਾਲ ਵਿਚ ਰਹਿਣ ਪਿੱਛੋਂ ਲਾਲਾ ਲਾਜਪਤ ਰਾਏ ਜੀ ਸ਼ਹੀਦ ਹੋ ਗਏ (17 ਨਵੰਬਰ, 1928)।''

''ਉਹ-ਹੋ!'' ਅਫ਼ਸੋਸ ਤੇ ਹਮਦਰਦੀ ਪ੍ਰਗਟ ਕਰਦੀਆਂ ਹੋਈਆਂ ਇਕ ਦੋ ਵਾਜਾਂ ਕੱਠੀਆਂ ਆਈਆਂ।

**''ਪੰਜਾਬ ਨੇ ਇਕ ਲਾਲ ਗੁਆ ਲਿਆ, ਜੋ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਸਭ ਦਾ ਸਾਂਝਾ ਲੀਡਰ ਸੀ।''** ਕਹਿੰਦਿਆਂ-ਕਹਿੰਦਿਆਂ ਬਾਬੇ ਅਕਾਲੀ ਦਾ ਗਲਾ ਭਰ ਆਇਆ। ਪਲ

ਕੁ ਰੁਕ ਕੇ ਉਹਨੇ ਫਿਰ ਕਹਿਣਾ ਸ਼ੁਰੂ ਕਰ ਦਿੱਤਾ, ''ਕਮਿਸ਼ਨ ਆਇਆ ਤੇ ਚਲਾ ਗਿਆ। ਕਾਂਗਰਸ ਵਧੇਰੇ ਸਖ਼ਤ ਹੋ ਗਈ। ਸੰਨ ਅਠਾਈ ਦੇ ਅਖ਼ੀਰ ਵਿਚ ਕਾਂਗਰਸ ਦਾ ਵੱਡਾ ਸੈਸ਼ਨ ਕਲਕੱਤੇ ਹੋਇਆ। ਓਥੇ ਭਰੇ ਜਲਸੇ ਵਿਚ ਕਾਂਗਰਸ ਨੇ ਐਲਾਨ ਕੀਤਾ, ਕਿ ਜੇ ਅਗਲਾ ਸਾਲ ਮੁਕਣ ਤਕ ਅੰਗਰੇਜ਼ਾਂ ਨੇ ਸਾਨੂੰ ਨੌ-ਆਬਾਦੀ ਹਕੂਮਤ ਨਾ ਦਿੱਤੀ, ਤਾਂ **ਅਸੀਂ ਪੂਰਨ ਸਵਰਾਜ ਦੀ ਮੰਗ ਕਰ ਦਿਆਂਗੇ।** ਅਗਲੇ ਸਾਲ (ਦਸੰਬਰ 1929) ਕਾਂਗਰਸ ਸੈਸ਼ਨ ਲਾਹੌਰ ਵਿਚ ਹੋਇਆ। ਉਹਦੇ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਸਨ। ਇਕੱਤੀ ਦਸੰਬਰ, ਰਾਤ ਦੇ ਬਾਰਾਂ ਵਜੇ ਤਕ ਕਾਂਗਰਸ ਨੇ ਉਡੀਕਿਆ, ਪਰ ਅੰਗਰੇਜ਼ਾਂ ਨੇ ਕੋਈ ਪਰਵਾਹ ਨਾ ਕੀਤੀ। ਅੰਗਰੇਜ਼ਾਂ ਦਾ ਦਿਨ ਅੱਧੀ ਰਾਤ ਤੋਂ ਸ਼ੁਰੂ ਹੋ ਜਾਂਦਾ ਹੈ। ਭਾਵ ਰਾਤ ਦੇ ਬਾਰਾਂ ਵਜੇ ਤੋਂ ਪਿੱਛੋਂ ਨਵਾਂ ਸਾਲ (1930) ਸ਼ੁਰੂ ਹੋ ਗਿਆ। ਬਾਰਾਂ ਵਜ ਕੇ ਪੰਜ ਮਿੰਟ 'ਤੇ ਪੰਡਤ ਜਵਾਹਰ ਲਾਲ ਨੇ ਐਲਾਨ ਕੀਤਾ ਕਿ ਹੁਣ ਅਸੀਂ ਪੂਰਨ ਸਵਰਾਜ ਲਵਾਂਗੇ।''

''ਹੋਰ, **ਅੱਧਾ ਪਚੱਧਾ ਰਾਜ ਕੀ ਲੈਣਾ ਹੋਇਆ?''** ਦੀਪੇ ਨੇ ਖੱਬੇ ਹਥ ਨੂੰ ਸੱਜੇ ਨਾਲ ਮਰੋੜਦਿਆਂ ਕਿਹਾ।

''ਛੱਬੀ ਜਨਵਰੀ ਨੂੰ ਸਾਰੇ ਦੇਸ਼ ਵਿਚ 'ਅਜ਼ਾਦੀ ਦਿਨ' ਮਨਾਇਆ ਗਿਆ। ਉਸ ਤੋਂ ਪਿੱਛੋਂ ਇਹ ਹਰ ਸਾਲ ਮਨਾਇਆ ਜਾਂਦਾ ਏ। ਛੇਤੀ ਹੀ ਪਿੱਛੋਂ ਮਹਾਤਮਾ ਗਾਂਧੀ ਨੇ ਮੋਰਚਾ ਲਾ ਦਿੱਤਾ। ਉਸ ਨੂੰ 'ਨਿਮਕ ਸੱਤਿਆਗ੍ਰਹਿ' ਆਹੰਦੇ ਨੇ, ਭਾਵ ਲੂਣ ਦਾ ਮੋਰਚਾ।''

''ਲੈ, ਗਲ ਕੱਢੀ ਸੁ। ਅਖੇ: ਲੂਣ ਦਾ ਮੋਰਚਾ। ਕਿਸੇ ਕੰਮ ਦੀ ਚੀਜ਼ 'ਤੇ ਮੋਰਚਾ ਲੌਂਦਾ, ਤਾਂ...।'' ਦੀਪੇ ਦੇ ਖ਼ਿਆਲ ਵਿਚ ਲੂਣ ਬਾਰੇ ਮੋਰਚਾ ਲਾਉਣਾ ਖ਼ਾਸ ਵਡਿਆਈ ਦੀ ਗਲ ਨਹੀਂ ਸੀ।

''ਭਈ, ਵਾਸਤਾ ਤਾਂ ਸਰਕਾਰ ਦਾ ਕਨੂੰਨ ਤੋੜਨ ਨਾਲ ਸੀ ਕਿ ਅਸੀਂ ਇਸ ਸਰਕਾਰ ਨੂੰ ਨਹੀਂ ਮੰਨਦੇ।'' ਬਾਬੇ ਅਕਾਲੀ ਨੇ ਆਪਣੀ ਕਥਾ ਸ਼ੁਰੂ ਰੱਖੀ, ''ਸਾਲ ਦੇ ਤੀਸਰੇ ਮਹੀਨੇ (12 ਮਾਰਚ, 1930) ਗਾਂਧੀ ਜੀ ਅਹਿਮਦਾਬਾਦ ਤੋਂ ਜੱਥਾ ਲੈ ਕੇ ਤੁਰ ਪਏ। ਸਮੁੰਦਰ ਦੇ ਕੰਢੇ ਡਾਂਡੀ ਪਿੰਡ ਪਹੁੰਚ ਕੇ ਗਾਂਧੀ ਜੀ ਨੇ ਲੂਣ ਚੁਕ ਕੇ ਕਾਨੂੰਨ ਤੋੜ ਦਿੱਤਾ, ਤੇ ਲੋਕਾਂ ਨੂੰ ਥਾਂ-ਥਾਂ ਬਿਨਾਂ ਲਸੰਸ ਲੂਣ ਬਨੌਣ ਦਾ ਹੁਕਮ ਦਿੱਤਾ। ਅਗਲੇ ਦਿਨ (ਛੇ ਅਪ੍ਰੈਲ) ਸਾਰੇ ਮੁਲਕ ਵਿਚ ਜਲਸੇ ਹੋਏ ਤੇ ਜਲੂਸ ਨਿਕਲੇ। ਸਰਕਾਰ ਨੇ ਵੀ ਪੂਰੇ ਜ਼ੋਰ ਨਾਲ ਸਖ਼ਤੀ ਸ਼ੁਰੂ ਕਰ ਦਿੱਤੀ। **ਕੇਈਆਂ ਥਾਂਵਾਂ 'ਤੇ ਬੜੀ**

**ਬੇ-ਰਹਿਮੀ ਨਾਲ ਲਾਠੀ-ਚਾਰਜ ਕੀਤਾ ਗਿਆ।** ਪਸ਼ੌਰ ਤੇ ਮਦਰਾਸ ਤਾਂ ਗੋਲੀ ਵੀ ਚੱਲੀ। ਬਸ, **ਮੋਰਚਾ ਗਰਮ ਹੋ ਗਿਆ।** ਇਕ ਮਹੀਨੇ ਪਿੱਛੋਂ (ਪੰਜ ਮਈ ਨੂੰ) ਮਹਾਤਮਾ ਗਾਂਧੀ ਨੂੰ ਫੜ ਕੇ ਜੇਹਲ ਵਿਚ ਡਕ ਦਿੱਤਾ ਗਿਆ। ਇਹ ਦਿਨ ਮਹਾਤਮਾ ਗਾਂਧੀ ਵਾਸਤੇ ਸਭ ਤੋਂ ਵਧੇਰੇ ਸ਼ਾਨ ਵਾਲਾ ਸੀ। ਸਾਰੇ ਮੁਲਕ ਵਿਚ ਹੜਤਾਲ ਹੋਈ। ਬੰਬਈ ਵਿਚ ਤਾਂ ਕਈ ਦਿਨ ਦੁਕਾਨਾਂ ਤੇ ਕਾਰਖ਼ਾਨੇ ਬੰਦ ਰਹੇ। ਕੁਛ ਥਾਂਵਾਂ 'ਤੇ ਮਾੜੀ ਮੋਟੀ ਗੜਬੜ ਵੀ ਹੋਈ, ਤੇ ਕੇਈ ਥਾਂਈਂ ਪੁਲਸ ਨੇ ਗੜਬੜ ਦਾ ਬਹਾਨਾ ਲਾ ਕੇ ਹੀ ਗੋਲੀ ਚਲਾ ਦਿੱਤੀ। ਇਸ ਗ੍ਰਿਫ਼ਤਾਰੀ ਦਾ ਅਸਰ ਮੁਲਕ ਤੋਂ ਬਾਹਰ ਵੀ ਪਿਆ। ਪਰਦੇਸਾਂ ਵਿਚ ਵਸਦੇ ਹਿੰਦੁਸਤਾਨੀਆਂ ਨੇ ਵੀ ਰੋਸ ਵਜੋਂ ਹੜਤਾਲ ਕੀਤੀ। ਸਰਕਾਰ ਨੇ ਇਕ ਸੌ ਚੁਤਾਲੀ ਲਾ ਦਿੱਤੀ, ਤੇ ਸਤਿਆਗ੍ਰਹਿ ਕਰਨ ਵਾਲਿਆਂ ਨੇ ਥਾਂ-ਥਾਂ ਉਸ ਨੂੰ ਤੋੜਨਾ ਸ਼ੁਰੂ ਕਰ ਦਿੱਤਾ। ਇਕ ਕਿਸਮ ਦਾ ਸਾਰਾ ਦੇਸ਼ ਹੀ ਮੋਰਚਾ ਬਣ ਗਿਆ। ਲੋਕੀਂ ਸ਼ਰਾਬ ਦੇ ਠੇਕਿਆਂ ਉੱਤੇ ਤੇ ਬਦੇਸ਼ੀ ਮਾਲ ਦੀਆਂ ਦੁਕਾਨਾਂ ਉੱਤੇ ਪਿਕਟਿੰਗ ਕਰਦੇ। ਪੁਲਸ ਅੱਗੋਂ ਡਾਂਗਾਂ ਮਾਰ-ਮਾਰ ਕੇ ਬੇਹੋਸ਼ ਕਰ ਦੇਂਦੀ।''

''ਇਕ ਦਿਨ ਅਸੀਂ ਵੀ ਹਿੱਸੇ ਔਂਦਾ ਛਾਂਦਾ ਲੈ ਆਏ ਸਾਂ।'' ਉਸ ਵੇਲੇ ਦੀਪੇ ਦੇ ਚਿਹਰੇ ਉੱਤੇ ਮਾਣ ਭਰੀ ਮੁਸਕਰਾਹਟ ਫੈਲੀ ਹੋਈ ਸੀ। ''ਅਸਾਂ ਚੌਂਹ-ਪੰਜਾਂ ਜਣਿਆਂ ਕਸੂਰ ਸ਼ਰਾਬ ਦੇ ਠੇਕੇ ਅੱਗੇ ਜਾ ਪਿਕਟਿੰਗ ਕੀਤੀ। ਓਧਰੋਂ ਲਾਲ ਪੱਗਾਂ ਵਾਲੇ ਵੀ ਆ ਗਏ। ਮੈਂ ਤਾਂ ਪਹਿਲੀ ਸੋਟੀ ਖਾ ਕੇ ਹੀ ਦੜ ਵਟ ਗਿਆ। **ਉਮਰੋਂ ਵੀ ਕੁਛ ਹੌਲਾ ਈ ਸਾਂ ਅਜੇ।** ਸੱਜਣ ਸੁੰਹ ਹੋਰੀ ਲਗ ਪਏ ਉੱਚੀ-ਉੱਚੀ ਨਾਹਰੇ ਮਾਰਨ। ਇਹਨਾਂ ਦੀ ਫਿਰ ਪੁਲਸ ਨੇ ਵਾਹਵਾ ਸੇਵਾ ਕੀਤੀ।''

''ਭਈ, ਕਿਸੇ ਨੇ ਕਮਜ਼ੋਰੀ ਤਾਂ ਨਹੀਂ ਸੀ ਨਾ ਵਖਾਈ, ਭਾਵੇਂ ਕਿੰਨੀ ਹੀ ਮਾਰ ਪਈ।'' ਕੋਲੋਂ ਟਹਿਲ ਸਿੰਘ ਨੇ ਸ਼ਹਾਦਤ ਭਰੀ।

''ਉਹਨਾਂ ਦਿਨਾਂ ਵਿਚ **ਕੋਈ ਵੀ ਸਿਰੜ ਨਹੀਂ ਸੀ ਹਾਰਦਾ।** ਉਂਵ ਪੁਲਸ ਨੇ ਕੇਈਆਂ ਥਾਂਵਾਂ ਤੇ ਕਸਾਈਆਂ ਨਾਲੋਂ ਵੀ ਬੁਰੀ ਹਾਲਤ ਕੀਤੀ ਸੀ। ਕੇਈਆਂ ਗਭਰੂਆਂ ਦੇ ਗੁਪਤ ਅੰਗਾਂ ਨੂੰ ਮਲ-ਮਲ ਕੇ ਫਿਹ ਦਿੱਤਾ, ਜਿਵੇਂ ਆਪਾਂ ਬਾਹਰ ਵਹਿੜਕੇ ਖੱਸੀ ਕਰਦੇ ਆਂ।''

''ਤੋਬਾ!'' ਗਹਿਣੇ ਲੁਹਾਰ ਦਾ ਸਾਰਾ ਸਰੀਰ ਕੰਬ ਉੱਠਿਆ।

''ਮਖ: ਕਈ ਨੌਜੁਆਨ ਔਲਾਦ ਪੈਦਾ ਕਰਨ ਦੇ ਯੋਗ ਨਹੀਂ ਸਨ ਰਹਿ ਗਏ।'' ਬਾਬੇ ਅਕਾਲੀ ਨੇ ਗਹਿਣੇ ਵਲ ਤਕਦਿਆਂ ਕਿਹਾ। ਉਸ ਵੇਲੇ ਬੁੱਢੇ

ਦੇਸ਼-ਭਗਤ ਦੇ ਸਰੀਰ ਵਿਚ ਜੋਸ਼ ਨਹੀਂ ਸੀ ਮਿਉਂ ਰਿਹਾ। ''ਮੇਰੇ ਖ਼ਿਆਲ ਵਿਚ ਮਾਰ ਖਾਣ ਵਾਲਿਆਂ ਨਾਲੋਂ ਕੈਦ ਹੋਣ ਵਾਲੇ ਸੌਖੇ ਰਹੇ। ਮੈਂ ਵੀ ਕੈਦ ਹੋਣ ਵਾਲਿਆਂ ਵਿਚ ਸਾਂ। ਤੇ ਸਾਰੇ ਨੱਬੇ ਹਜ਼ਾਰ ਤੋਂ ਉੱਤੇ ਲੋਕ ਕੈਦ ਹੋਏ।''

''ਬਾਬਾ 'ਕਾਲੀਆਂ! ਤੂੰ ਤਾਂ ਹਰ ਮੋਰਚੇ ਵਿਚ ਕੈਦ ਰਿਹੋਂ ਕਿ! 'ਧੰਨ ਕੁਰਬਾਨੀ ਏਂ।'' ਗਹਿਣੇ ਨੇ ਸ਼ਰਧਾ ਨਾਲ ਸਿਰ ਝੁਕਾਅ ਕੇ ਕਿਹਾ।

''ਮੀਆਂ ਗਹਿਣਿਆਂ! ਕੁਰਬਾਨੀ ਕਰਨ ਵਾਲੇ ਪਰੇ ਤੋਂ ਪਰੇ ਪਏ ਨੇ। ਆਪਾਂ **ਕਿਸ ਗਿਣਤੀ ਵਿਚ ਆਂ। ਲੋਕ ਜੇਹਲਾਂ ਵਲ ਵਹੀਰਾਂ ਘਤ ਤੁਰੇ ਸਨ। ਵੇਖ ਕੇ ਸਰਕਾਰ ਦੇ ਥੰਮ੍ਹ ਥਿੜਕ ਗਏ।** ਸੰਨ ਇਕੱਤੀ ਚੜ੍ਹਦਿਆਂ ਹੀ ਅੰਗਰੇਜ਼ਾਂ ਨੇ ਮਹਾਤਮਾ ਗਾਂਧੀ ਨੂੰ ਛਡ ਦਿੱਤਾ (26 ਜਨਵਰੀ)। ਵਾਇਸਰਾਏ ਨੇ ਗਾਂਧੀ ਨੂੰ ਮੁਲਾਕਾਤ ਵਾਸਤੇ ਬੁਲਾਇਆ। ਤੇ ਅਗਲੇਰੇ ਮਹੀਨੇ (ਪੰਜ ਮਾਰਚ ਨੂੰ) ਗਾਂਧੀ ਇਰਵਨ ਸਮਝੌਤਾ ਹੋਇਆ।''

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੯੬੨

ਸਵਰਾਜ

sawrāj

ਬਸ, ਹੁਣ ਤਾਂ ਇਕ ਅੱਧਾ ਧੱਕਾ ਲਗਣ ਦੀ ਡੇਰ ਏ

bas huṇ tā̃ ik áddā tàkkā lagaṇ dī ḍer e

ਮੈਂ ਆਪਣੇ ਆਪ ਈ ਭੁੱਜਦਾ ਰਿਹਾ

mɛ̃ āpṇe āp ī pùjdā riá

ਬੁੱਢੇ ਦੇਸ਼-ਭਗਤ ਦਾ ਚਿਹਰਾ ਭਖ ਕੇ ਲਾਲ ਹੋ ਗਿਆ ਸੀ

búḍḍe deš pàgat dā čérā pàkh ke lāl ho giā sī

ਵਧੇਰੇ ਗੱਲਾਂ ਕਰਨ ਨਾਲ ਵੀ ਸਿਰ ਨੂੰ ਵਾਅ ਚੜ੍ਹ ਜਾਂਦੀ ਏ

wdère gallā̃ karn nāl wī sir nū̃ wā čáṛ jā̃dī e

ਐਨੀਆਂ ਕੁਰਬਾਨੀਆਂ ਦੇਣ ਪਿੱਛੋਂ ਗਾਂਧੀ-ਇਰਵਨ ਸਮਝੌਤਾ ਹੋਇਆ

ɛnīā̃ qurbānīā̃ deṇ piččhõ gā̃́dī irvan samjɔtā hoiā

ਬਾਬੇ ਅਕਾਲੀ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ

bābe akālī ne khãgū̀rā mār ke galā sāf kītā

ਲੋਕਾਂ ਦੇ ਮਨਾਂ ਅੰਦਰ ਗ਼ੁੱਸੇ ਦੀ ਅਗ ਸੁਲਘਦੀ ਰਹੀ

lokā̃ de manā̃ ãdar ɡusse dī ag súlagdī raí

ਕਚਹਿਰੀਆਂ ਵਿਚ ਮੁਕੱਦਮੇ ਲੈ ਕੇ ਨਾ ਜਾਓ

kačɛ́rīā̃ wič mukaddame lɛ ke nā jāo

ਬਦੇਸ਼ੀ ਮਾਲ ਦਾ ਬਾਈਕਾਟ ਕਰ ਦਿਹੋ
badešī māl dā bāīkāṭ kar dio

ਖੱਦਰ ਵਿਚਾਰੇ ਦੀ ਵੀ ਸੁਣੀ ਗਈ
khaddar wičāre dī wī suṇī gaī

ਲੋਕਾਂ ਨੇ ਕਾਲੀਆਂ ਝੰਡੀਆਂ ਨਾਲ ਉਹਦਾ ਸਵਾਗਤ ਕੀਤਾ
lokā̃ ne kālīā̃ čàḍīā̃ nāl ódā swāgat kītā

ਸਾਰੇ ਮੁਲਕ ਵਿਚ ਹੜਤਾਲ ਹੋਈ
sāre mulk wič haṛtāl hoī

ਸਰਕਾਰ ਨੇ ਕੇਈ ਕਾਲੇ ਕਨੂੰਨ ਜਾਰੀ ਕਰ ਦਿੱਤੇ ਸਨ
sarkār ne keī kāle kanū̃n jārī kar ditte san

ਏਸ ਤਰ੍ਹਾਂ ਮੋਰਚਾ ਲਗਿਆਂ ਅਗਲਾ ਸਾਲ ਚੜ੍ਹ ਪਿਆ
es tárā̃ moračā laggiā̃ aglā sāl čáṛ piā

ਕਿਤੇ-ਕਿਤੇ ਲੋਕਾਂ ਨੇ ਵੀ ਅੱਗੋਂ ਹਥ ਚੁੱਕੇ ਸਨ
kite kite lokā̃ ne wī aggõ hath čukke san

ਫ਼ਸਾਦ ਵੀ ਅੰਗਰੇਜ਼ਾਂ ਈ ਕਰਾਏ ਹੋਣੇ ਨੇ
fsād wī ãgrezā̃ ī krāe hoṇe ne

ਮੋਰਚਾ ਵੀ ਢਿੱਲਾ ਪੈ ਗਿਆ
morčā wī ṭ̀illā pɛ giā

ਪਿਛਲੀ ਕੀਤੀ ਕੱਤਰੀ ਖੂਹ ਪੈ ਗਈ
pičhlī kītī kattarī khū́ pɛ gaī

ਕੁਛ ਮਰੇ ਤੇ ਕੇਈ ਫੱਟੜ ਹੋਏ
kučh mare te keī phaṭṭaṛ hoe

ਏਥੋਂ ਦਫ਼ਾ ਹੋ ਜਾਓ
ethõ dafā ho jāo

ਲੋਕਾਂ ਦੀ ਭੀੜ ਠਾਠਾਂ ਮਾਰਦੇ ਸਮੁੰਦਰ ਵਾਂਗ ਰਾਹ ਰੋਕੀ ਖਲੀ ਸੀ
lokā̃ dī pı̀ṛ ṭhāṭhā̃ mārde samū̃dar wā̃g rā́ rokī khalī sī

ਗੈਰਾ-ਸ਼ਾਹੀ ਦੀ ਪੁਲਸ ਨੇ ਕਸਾਈਆਂ ਵਾਂਗ
gɛrā šā́ī dī puls ne ksāīā̃ wā̃g

ਨਿਹੱਥੇ ਲੋਕਾਂ ’ਤੇ ਲਾਠੀ ਵਰ੍ਹਾਈ
nihatthe lokā̃ te lāṭhī wrā̀ī

ਅੰਨ੍ਹੇ ਵਾਹ ਡਾਂਗਾਂ ਦੀ ਮਾਰ ਅੱਗੇ ਭੀੜ ਵਿਚ ਭਾਜੜ ਪੈ ਗਈ
ãné wā́ ḍā̃gā̃ dī mār agge pı̀ṛ wič pā̀jaṛ pɛ gaī

ਪੰਜਾਬ ਨੇ ਇਕ ਲਾਲ ਗੁਆ ਲਿਆ, ਜੋ ਹਿੰਦੂਆਂ ਸਿੱਖਾਂ, ਮੁਸਲਮਾਨਾਂ ਸਭ ਦਾ ਸਾਂਝਾ ਲੀਡਰ ਸੀ
pãjāb ne ik lāl guā liā jo hĩdūā̃ sikkhā̃ musalmānā̃ sáb dā sā̃̀jā līḍar sī

ਅਸੀਂ ਪੂਰਨ ਸਵਰਾਜ ਦੀ ਮੰਗ ਕਰ ਦਿਆਂਗੇ

asī̃ pūran savrāj dī mãg kar diãge

ਅੱਧਾ ਪਚੱਧਾ ਰਾਜ ਕੀ ਲੈਣਾ ਹੋਇਆ
áddā pčáddā raj kī lɛṇā hoiā

ਕੇਈਆਂ ਥਾਂਵਾਂ 'ਤੇ ਬੜੀ ਬੇ-ਰਹਿਮੀ ਨਾਲ ਲਾਠੀ-ਚਾਰਜ ਕੀਤਾ ਗਿਆ
keīã thãvã te baṛī berɛ́mī nāl lāṭhī čāraj kitā giā

ਮੋਰਚਾ ਗਰਮ ਹੋ ਗਿਆ
morčā garm ho giā

ਉਮਰੋਂ ਵੀ ਕੁਛ ਹੌਲਾ ਈ ਸਾਂ ਅਜੇ
umrõ wī kuč hɔḷā ī sã aje

ਕੋਈ ਵੀ ਸਿਰੜ ਨਹੀਂ ਸੀ ਹਾਰਦਾ
koī wī siraṛ naĩ sī hārdā

ਆਪਾਂ ਕਿਸ ਗਿਣਤੀ ਵਿਚ ਆਂ
āpã kis giṇtī wič ã

ਲੋਕ ਜੇਹਲਾਂ ਵਲ ਵਹੀਰਾਂ ਘਤ ਤੁਰੇ ਸਨ
lok jélã wal wahīrã kàt ture san

ਵੇਖ ਕੇ ਸਰਕਾਰ ਦੇ ਥੰਮ੍ਹ ਥਿੜਕ ਗਏ
wekh ke sarkār de thám thiṛk gae

**ਸਵਰਾਜ** swrāj

ਨਾਂਵ, ਪੁਲਿੰਗ
ਅਜਾਦੀ, ਲੋਕਰਾਜ

**ਮੰਦੇ ਭਾਗਾਂ ਨੂੰ ਅਸੀਂ ਆਪਣਾ ਸਵਰਾਜ ਗਵਾ ਬੈਠੇ**

mãde pàgã nū asī̃ āpṇā sawrāj gawā bɛṭhe

ਸਵਰਾਜ, ਸੁਤੰਤਰਤਾ, ਆਜ਼ਾਦੀ ਮਨੁਖ ਦਾ ਮੁਨੁਖ ਦਾ ਮੁਢਲਾ ਹਕ ਹੈ। ਆਜ਼ਾਦ ਮਨੁਖ ਆਪਣੇ ਕੰਮ ਬਾਰੇ, ਆਪਣੀ ਤਰੱਕੀ ਬਾਰੇ, ਆਪਣੇ ਭਵਿਖ ਬਾਰੇ ਆਪ ਸੋਚਦਾ ਹੈ। ਲੋੜ ਅਨੁਸਾਰ ਨਵੀਆਂ ਕਾਢਾਂ ਕੱਢਦਾ ਹੈ। ਨਵੀਆਂ ਨਵੀਆਂ ਜੁਗਤਾਂ ਬਣਾਉਂਦਾ ਹੈ। ਆਜ਼ਾਦ ਦੇਸਾਂ ਨੇ ਸਦਾ ਹੀ ਨਵੀਆਂ ਕਾਢਾਂ ਕੱਢੀਆਂ ਹਨ। ਜਦੋਂ ਅੰਗਰੇਜ਼ ਆਏ ਤਾਂ ਲੋਕਾਂ ਨੇ ਸਮਝਿਆ ਕਿ ਰੇਲਾਂ, ਜਹਾਜ਼, ਖੇਤੀ ਬਾੜੀ ਦੇ ਨਵੇਂ ਤਰੀਕੇ ਉਹਨਾਂ ਨਾਲ ਹੀ ਆਏ ਹਨ। ਅੰਗਰੇਜ਼ ਸਦਾ ਆਜ਼ਾਦ ਰਹੇ। ਉਹਨਾਂ ਨੇ ਨਵੀਆਂ ਕਾਢਾਂ ਕੱਢੀਆਂ। ਪਰ ਦੂਸਰੇ ਦੇਸ਼ਾਂ ਨੇ ਵੀ ਬਹੁਤ ਤਰੱਕੀ ਕੀਤੀ ਸੀ। ਆਪਣੇ ਦੇਸ਼ ਭਾਰਤ ਵਿਚ ਹੀ ਪੁਰਾਣੇ ਸਮੇਂ ਵਿਚ ਵਿਆਕਰਣ ਲਿਖੇ ਗਏ, ਵੇਦ, ਸ਼ਾਸਤਰ ਲਿਖੇ ਗਏ। ਜਦੋਂ ਅੰਗਰੇਜ਼ ਹਾਲੀ ਜਾਂਗਲੀ ਸਨ, ਭਾਰਤ ਦੇ ਵਿਦਵਾਨਾਂ ਨੇ ਦਰਸ਼ਨ ਵਿਚ, ਗਣਿਤ ਵਿਦਿਆ ਵਿਚ ਬਹੁਤ ਤਰੱਕੀ ਕੀਤੀ। ਉਹ ਪੁਸਤਕਾਂ, ਉਹ ਸ਼ਾਸਤਰ ਹਾਲੀ ਵੀ ਦੁਨੀਆਂ ਦੇ ਸਭ ਤੋਂ ਉਚ ਕੋਟੀ ਦੇ ਗ੍ਰੰਥ ਮੰਨੇ ਜਾਂਦੇ ਹਨ। ਏਸੇ ਤਰਾਂ ਹੀ ਚੀਨ ਵਿਚ ਹੋਇਆ। ਬਹੁਤ ਸਾਰੀਆਂ ਸਾਇੰਸ ਦੀਆਂ ਕਾਢਾਂ ਚੀਨੀ ਸਾਇੰਸਦਾਨਾਂ ਨੇ ਯੂਰਪ ਤੋਂ ਪਹਿਲੋਂ ਕੱਢੀਆਂ। ਅਰਬ ਦੇ ਵਿਦਵਾਨਾਂ ਨੇ ਯੂਨਾਨ ਦੇ ਗੁਆਚੇ ਹੋਏ ਗ੍ਰੰਥ ਅਰਬੀ ਵਿਚ

ਅਨੁਵਾਦ ਕੀਤੇ ਤੇ ਫਿਰ ਯੂਰਪ ਨੇ ਆਪਣਾ ਵਿਰਸਾ ਅਰਬ ਗ੍ਰੰਥਾਂ ਤੋਂ ਲੱਭਿਆ।

ਸੁਤੰਤਰ ਮਨੁਖ ਸੋਚਦਾ ਹੈ, ਸਮਝਦਾ ਹੈ। ਆਪਣੇ ਆਲੇ ਦੁਆਲੇ ਨੂੰ ਘੋਖਦਾ, ਵਿਚਾਰਦਾ ਹੈ। ਉਸ ਨੂੰ ਸਿੱਧੇ ਰਸਤੇ ਪਾਉਣ ਲਈ ਨਵੀਆਂ ਸੋਚਾਂ ਸੋਚਦਾ ਹੈ। ਨਵੀਆਂ ਵਿਉਤਾਂ ਬਣਾਉਂਦਾ ਹੈ। ਗੁਲਾਮ ਮਨੁਖ ਆਪਣੇ ਮਾਲਕ ਨੂੰ ਹੀ ਸਭ ਕੁਝ ਸਮਝਦਾ ਹੈ। ਉਸ ਦੇ ਹੀ ਗੀਤ ਗਾਉਂਦਾ ਹੈ। ਮਾਲਕ ਕਦੀ ਵੀ ਆਪਣੇ ਗੁਲਾਮ ਨੂੰ ਅੱਗੇ ਨਹੀਂ ਵੱਧਣ ਦੇਂਦਾ। ਅੰਗਰੇਜ਼ ਨੇ ਕੁਝ ਨਵੀਆਂ ਕਾਢਾਂ ਭਾਰਤ ਵਿਚ ਲਿਆਂਦੀਆਂ ਪਰ ਨਾਲ ਇਹ ਵੀ ਖਿਆਲ ਰੱਖਿਆ ਕਿ ਭਾਰਤ ਕਦੀ ਵੀ ਅਗਾਂਹਵਧੂ ਦੇਸ਼ ਨਾ ਬਣੇ। ਅੰਗਰੇਜ਼ਾਂ ਨੇ ਭਾਰਤ ਵਿਚ ਉਹ ਹੀ ਵਸੀਲੇ ਲਿਆਂਦੇ ਜਿਹੜੇ ਯੂਰਪ ਵਿਚ ਸੌ ਸਾਲ ਪਹਿਲਾਂ ਆਏ ਸਨ। ਜਦੋਂ ਹਿੰਦੋਸਤਾਨੀਆਂ ਦਾ ਵਾਹ ਦੂਸਰੇ ਸੁਤੰਤਰ ਯੂਰਪੀ ਸਭਿਆਚਾਰ ਤੇ ਦਰਸ਼ਨ ਨਾ ਪਿਆ, ਓਦੋਂ ਹੀ ਸੁਤੰਤਰਤਾ ਦੀ ਲਹਿਰ ਤੇਜ਼ ਹੋਈ।

''ਪੁਰਾਣੇ ਸਮੇਂ ਵਿਚ ਕਮਾਦ ਦੀ ਫ਼ਸਲ ਤਿਆਰ ਕਰਨੀ ਇਕ ਬਹਾਦਰੀ ਸੀ। **ਜਦੋਂ ਰਸ ਕੱਢ ਕੇ ਗੁੜ ਬਨਾਣ ਦੀ ਵਾਰੀ ਔਂਦੀ** ਤਾਂ ਕੰਮ ਹੋਰ ਵੀ ਮੁਸ਼ਕਲ ਹੋ ਜਾਂਦਾ। ਉਨ੍ਹਾਂ ਦਿਨਾਂ ਵਿਚ ਲੋਹੇ ਦੇ ਵੇਲਣੇ ਨਹੀਂ ਸੀ ਹੁੰਦੇ ਤੇ **ਲੱਕੜ ਦੇ ਵੇਲਣਿਆਂ ਨਾਲ ਕਮਾਦ ਪੀੜਨਾ ਇਕ ਭਾਰੀ ਬਿਪਤਾ ਸੀ,''** ਬਿਜੈ ਸਿੰਘ ਨੇ ਆਪਣੇ ਮਨ ਨੂੰ ਉੱਚੀ ਉਡਾਣ ਲਈ ਤਿਆਰ ਕਰ ਕੇ ਪਰ ਖੁਰਪੇ ਨੂੰ ਹਥ ਵਿਚ ਥੰਮ੍ਹ ਕੇ ਆਖਿਆ।

''ਇਹ ਸਚ ਹੈ,'' ਮਦਨ ਨੇ ਭਖੇ ਬਗ਼ੈਰ ਆਖਿਆ। ਬਿਜੈ ਸਿੰਘ ਦੀ ਕਲਪਨਾ ਵਿਚ ਪੁਰਾਣੇ ਲੱਕੜ ਦੇ ਵੇਲਣੇ ਦਾ ਟਾਕਰਾ ਪੁਰਾਣੇ ਦੇਸੀ ਰਾਜਿਆਂ ਨਾਲ ਕੀਤਾ ਜਾ ਸਕਦਾ ਸੀ ਤੇ ਨਵੇਂ ਲੋਹੇ ਦੇ ਵੇਲਣੇ ਦਾ ਟਾਕਰਾ ਅੰਗਰੇਜ਼ੀ ਸਰਕਾਰ ਨਾਲ ਤੇ ਉਸ ਦੀ ਆਤਮਾ ਅੰਗਰੇਜ਼ੀ ਰਾਜ ਨਾਲ ਆਈ ਤਬਦੀਲੀ 'ਤੇ ਹੈਰਾਨ ਪਰ ਸੰਤੁਸ਼ਟ ਸੀ।

''ਜੇ ਅੰਗਰੇਜ਼ ਨਾ ਔਂਦੇ ਤਾਂ ਅਸੀਂ ਲੱਕੜ ਦੇ ਵੇਲਣੇ ਨਾਲ ਹੀ ਮੁਸ਼ੱਕਤ ਕਰਦੇ ਰਹਿਣਾ ਸੀ ਤੇ ਪੁਰਾਣੇ ਜ਼ਿਲ੍ਹਿਆਂ ਵਿਚ ਸੜਦੇ ਰਹਿਣਾ ਸੀ। ਅੰਗਰੇਜ਼ ਨਾ ਔਂਦੇ ਤਾਂ ਨਹਿਰਾਂ ਕਿਨ ਬਣੌਣੀਆਂ ਸੀ?''

ਉਸ ਦਾ ਖ਼ਿਆਲ ਠੀਕ ਵੀ ਸੀ ਤੇ ਗ਼ਲਤ ਵੀ। ਉਹ ਇਹ ਠੀਕ ਆਖਦਾ ਸੀ ਕਿ ਅੰਗਰੇਜ਼ਾਂ ਦੇ ਔਣ ਨਾਲ ਹੀ ਮਸ਼ੀਨਾਂ ਆਈਆਂ ਤੇ ਪਦਾਰਥਕ ਉਤਪਤੀ ਵਿਚ ਵਾਧਾ ਹੋਇਆ, ਪਰ ਉਸ ਦਾ ਇਹ ਖ਼ਿਆਲ ਗ਼ਲਤ ਸੀ ਕਿ ਅੰਗਰੇਜ਼ਾਂ ਬਗ਼ੈਰ ਇਹ ਚੀਜ਼ਾਂ ਕਦੇ ਦੇਸ ਵਿਚ ਔਣੀਆਂ ਨਹੀਂ ਸਨ। ਪਰ ਉਹ ਆਪਣੇ ਆਪ ਨੂੰ ਬਿਲਕੁਲ ਠੀਕ ਸਮਝਦਾ ਸੀ ਤੇ ਮਦਨ ਉਸ ਨੂੰ ਬਿਲਕੁਲ

ਗ਼ਲਤ। ਅੰਗਰੇਜ਼ਾਂ ਦੇ ਰਾਜ ਦੀਆਂ ਬਰਦਾਤਾਂ ਉੱਤੇ ਵਿਸਮਾਦ ਮਦਨ ਦਾ ਈਰਖਾ ਨਾਲ ਭਰਿਆ ਦੇਸ਼-ਭਗਤੀ ਦਾ ਜਜ਼ਬਾ ਬਰਦਾਸ਼ਤ ਨਹੀਂ ਸੀ ਕਰ ਸਕਦਾ। **ਉਹ ਬਦੇਸ਼ੀ ਰਾਜ ਦੀ ਉਸਤਤ ਸੁਣ ਨਹੀਂ ਸਕਦਾ।** ਮਦਨ ਦਾ ਵਿਸ਼ਵਾਸ ਸੀ ਕਿ ਜਦੋਂ ਤਕ ਹਿੰਦੁਸਤਾਨੀ ਅੰਗਰੇਜ਼ਾਂ ਨੂੰ ਅਦੁੱਤੀ ਬੰਦੇ ਖ਼ਿਆਲ ਕਰਦੇ ਰਹਿਣਗੇ, **ਉਨ੍ਹਾਂ ਦਾ ਕਲਿਆਣ ਨਹੀਂ ਹੋ ਸਕੇਗਾ।** ਅਜਿਹੇ ਹੀ ਵਿਚਾਰ ਧਾਰਮਿਕ ਲੋਕ ਪਰਮਾਤਮਾ ਤੇ ਉਨ੍ਹਾਂ ਚੀਜ਼ਾਂ ਬਾਰੇ ਰੱਖਦੇ ਹਨ ਜਿਨ੍ਹਾਂ ਨੂੰ ਉਹ ਸਮਝ ਨਾ ਸਕਣ। ਪੁਰਾਣੀ ਨਸਲ ਨੇ ਅੰਗਰੇਜ਼ਾਂ ਨੂੰ ਪਰਾਣੇ ਅਗੰਮੀ ਦੇਵਤਿਆਂ ਵਾਂਗ ਮੰਨ ਲਿਆ ਸੀ ਤੇ ਉਹ ਇਨ੍ਹਾਂ ਨੂੰ ਪਰਾਣੇ ਦੇਵਤਿਆਂ ਨਾਲੋਂ ਵੀ ਦਿਆਲੂ ਸਮਝਦੇ ਸਨ। ਪਰ ਮਦਨ ਕੇਵਲ ਇਕ ਰਬ ਦੀ ਹਸਤੀ ਨੂੰ ਹੀ ਮੰਨਦਾ ਸੀ ਤੇ ਉਹ ਜੀਵਨ ਦਾ ਇਕੋ ਢੰਗ ਜਾਣਦਾ ਸੀ- ਸਵਰਾਜ! ਉਹ ਆਪਣੇ ਪਿਉ ਦੇ **ਇਸ ਬੁਤ-ਪ੍ਰਸਤ ਵਤੀਰੇ ਨੂੰ ਬਹੁਤ ਘਿਰਣਾ ਨਾਲ ਦੇਖਦਾ ਸੀ।**

ਮਦਨ ਨੇ ਆਪਣੇ ਕ੍ਰੋਧ ਨੂੰ ਕਾਬੂ ਕਰ ਕੇ ਆਖਿਆ, ''ਬਾਪੂ, ਤੂੰ ਐਵੇਂ ਛੋਟੀਆਂ-ਛੋਟੀਆਂ ਗੱਲਾਂ ਪਿੱਛੇ ਅੰਗਰੇਜ਼ਾਂ ਨੂੰ ਵੱਡਾ ਮੰਨ ਲੈਨਾ ਇੰ।''

''ਹੋ ਸਕਦੈ, ਮੇਰੀ ਸਮਝ ਏਨੀ ਕੁ ਹੀ ਜੁ ਹੋਈ,''ਬਿਜੈ ਸਿੰਘ ਨੇ ਨਿਮਰਤਾ ਨਾਲ ਆਖਿਆ।

''ਜੇ ਅੰਗਰੇਜ਼ ਏਥੇ ਨਾ ਔਂਦੇ ਤਾਂ ਵੀ ਇਹ ਚੀਜ਼ਾਂ ਆ ਜਾਣੀਆਂ ਸੀ।''

''ਰੇਲਾਂ ਵੀ?''

''ਹਾਂ, ਰੇਲਾਂ ਵੀ।'' ਮਦਨ ਆਪਣੇ ਅਚੇਤ ਮਨ ਵਿਚ ਇਸ ਗਲ ਉੱਤੇ ਖ਼ੁਸ਼ ਸੀ ਕਿ ਉਹ ਇਹ ਸਿੱਧ ਕਰ ਸਕਦਾ ਸੀ ਕਿ ਦੇਸੀ ਰਾਜਿਆਂ ਦੀ ਹਕੂਮਤ ਵਿਚ ਵੀ ਵਿਚ ਵੀ ਰੇਲਾਂ ਬਣ ਸਕਦੀਆਂ ਸਨ।

''ਕਿਸ ਤਰ੍ਹਾਂ?'' ਬਿਜੈ ਸਿੰਘ ਨੇ ਸ਼ੰਕੇ ਨਾਲ ਪੁੱਛਿਆ।

''ਉਹਨਾਂ ਦੇ ਆਪਣੇ ਦੇਸ ਵਿਚ ਰੇਲਾਂ ਸਿੱਖਾਂ ਦੀ ਹਾਰ ਤੋਂ ਕੋਈ ਦਸ ਬਾਰਾਂ ਵਰ੍ਹੇ ਪਹਿਲਾਂ ਹੀ ਬਣੀਆਂ। ਫੇਰ ਦੂਸਰੇ ਦੇਸ਼ਾਂ ਨੇ ਉਹਨਾਂ ਦੀ ਨਕਲ ਕਰ ਕੇ ਬਣਾ ਲਈਆਂ ਤੇ ਸਾਡੇ ਦੇਸੀ ਰਾਜੇ ਵੀ ਓਸੇ ਤਰ੍ਹਾਂ ਬਣਾ ਲੈਂਦੇ।''

''ਪਰ ਰੇਲਾਂ ਦੀ ਕਾਢ ਤਾਂ ਅੰਗਰੇਜ਼ਾਂ ਨੇ ਹੀ ਕੱਢੀ ਸੀ।''

''ਹਾਂ, ਠੀਕ ਹੈ। **ਪਰ ਦੂਸਰੇ ਲੋਕਾਂ ਨੇ ਵੀ ਤਾਂ ਕਈ ਕਾਢਾਂ ਕੱਢੀਆਂ ਨੇ।** ਫਰਾਂਸੀਸੀਆਂ ਨੇ ਮੋਟਰਕਾਰ ਬਣਾਈ, ਜਰਮਨਾਂ ਨੇ ਪਿਛਲੀ ਲੜਾਈ ਵਿਚ ਹਵਾਈ ਜਹਾਜ਼ ਬਣਾਏ ਤੇ ਅਮਰੀਕਾ ਨੇ ਤਵੇ ਵਾਲਾ ਵਾਜਾ ਬਣਾਇਆ।''

''ਸਚ?'' ਬਿਜੈ ਸਿੰਘ ਨੇ ਹੈਰਾਨ ਹੋ ਕੇ ਆਖਿਆ। ਅੰਗਰੇਜ਼ਾਂ ਦੀ ਦੇਵਤਿਆਂ ਵਾਲੀ ਸ਼ਕਤੀ ਉਸ ਨੂੰ ਸਾਧਾਰਣ ਮਨੁੱਖਾ-ਸ਼ਕਤੀ ਬਣਾ ਕੇ ਸਮਝਾਈ ਜਾ ਰਹੀ ਸੀ। **ਇਸ ਜਾਦੂ ਦੇ ਟੁੱਟਣ 'ਤੇ ਉਹ ਹੈਰਾਨ ਸੀ।** ਸ਼ਾਇਦ ਖ਼ੁਸ਼ ਵੀ।

''ਜਦੋਂ ਕਾਢਾਂ ਕੱਢਣ ਦਾ ਯੁਗ ਸ਼ੁਰੂ ਹੋਇਆ ਤਾਂ **ਮੰਦੇ ਭਾਗਾਂ ਨੂੰ ਅਸੀਂ ਆਪਣਾ ਸਵਰਾਜ ਗਵਾ ਬੈਠੇ।** ਜੇ ਅਸੀਂ ਗ਼ੁਲਾਮ ਨਾ ਹੁੰਦੇ ਤੇ ਸਾਨੂੰ ਸੱਨਅਤੀ ਤਰੱਕੀ ਤੋਂ ਵਾਂਝੇ ਨਾ ਰੱਖਿਆ ਜਾਂਦਾ ਤਾਂ ਅਸੀਂ ਵੀ ਕੋਈ ਕਾਢਾਂ ਕੱਢਣੀਆਂ ਸਨ।''

ਬਿਜੈ ਸਿੰਘ ਨੂੰ ਬਹਿਸ ਦੇ ਅੰਤਲੇ ਹਿੱਸੇ ਦਾ ਕੋਈ ਖਾਸ ਪਤਾ ਨਾ ਲੱਗਾ। ਸਚ ਤਾਂ ਇਹ ਹੈ ਕਿ ਮਦਨ ਨੂੰ ਆਪ ਇਸ ਦਾ ਕੋਈ ਬਹੁ ਪਤਾ ਨਹੀਂ ਸੀ। ਉਸ ਨੇ ਇਹ ਗਲ ਇਕ ਮਾਸਟਰ ਕੋਲੋਂ ਸੁਣੀ ਸੀ ਜੋ ਆਮ ਮਾਸਟਰਾਂ ਕੋਲੋਂ ਜ਼ਿਆਦਾ ਸਮਝਦਾਰ ਸੀ। ਪਰ ਇਹ ਗਲ ਕਿ ਅੰਗਰੇਜ਼ਾਂ ਨੇ ਹਿੰਦੂਸਤਾਨ ਦੀ ਦਸਤਕਾਰੀ ਤੇ ਸਨਅੱਤ ਨੂੰ ਬਰਬਾਦ ਕਰ ਦਿੱਤਾ ਸੀ, ਬਿਜੈ ਸਿੰਘ ਨੇ ਵੀ ਅਨੁਭਵ ਕੀਤੀ ਹੋਈ ਸੀ, ਕਿਉਂਕਿ ਇਹ ਇਕ ਆਮ ਪਰਚਲਤ ਖ਼ਿਆਲ ਸੀ।

''ਹਾਂ, ਹਾਂ, ਸੁਣਿਐ ਸਿਆਲਕੋਟ ਦੇ ਇਕ ਲੁਹਾਰ ਨੇ ਰੇਲ ਦਾ ਇੰਜਣ ਬਣਾਇਆ ਸੀ, ਪਰ ਅੰਗਰੇਜ਼ਾਂ ਨੇ ਉਹਦੇ ਹਥ ਕਟ ਦਿੱਤੇ,'' ਉਸ ਨੇ ਮਦਨ ਦੀ ਪਰੋੜ੍ਹਤਾ ਇਕ ਨਵੇਂ ਬਣੇ ਸ਼ਰਧਾਲੂ ਵਾਂਗ ਕੀਤੀ।

ਮਦਨ ਇਸ ਪੇਂਡੂ ਲੁਹਾਰ ਵਾਲੀ ਕਹਾਣੀ ਵਿਚ ਯਕੀਨ ਨਹੀਂ ਸੀ ਰੱਖਦਾ ਪਰ **ਉਸ ਨੇ ਇਸ ਦਾ ਖੰਡਨ ਨਾ ਕੀਤਾ।** ਉਸ ਨੇ ਉਹ ਕਹਾਣੀ ਸੁਣਾਈ ਜਿਸ ਵਿਚ ਆਮ ਪੜ੍ਹੇ ਲਿਖੇ ਯਕੀਨ ਕਰਦੇ ਹਨ ਕਿ ਢਾਕੇ ਦੇ ਮਲਮਲ ਬਨਾਣ ਵਾਲੇ ਜੁਲਾਹਿਆਂ ਦੀਆਂ ਉਂਗਲਾਂ ਕੰਪਨੀ ਦੇ ਆਦਮੀਆਂ ਨੇ ਕਟ ਦਿੱਤੀਆਂ ਸਨ।

ਬਿਜੈ ਸਿੰਘ ਨੇ ਘਰ ਦੇ ਨੇੜੇ ਦੀ ਮਿਸਾਲ ਦੇ ਕੇ ਆਖਿਆ, ''ਸਾਡਾ ਆਪਣਾ ਲੁਹਾਰ ਹਰਨਾਮ ਸਿੰਹੁ ਕਹਿੰਦਾ ਇ ਜੇ ਸਰਕਾਰ ਮੈਨੂੰ ਫੜੇ ਨਾ ਤਾਂ ਮੈਂ ਇਕ ਰਫ਼ਲ ਬਣਾ ਸਕਦਾਂ।''

ਬਿਜੈ ਸਿੰਘ ਇਸ ਗਲ ਨੂੰ ਮੰਨ ਗਿਆ ਕਿ ਸਾਰੀਆਂ ਵਿਸਮਾਦੀ ਕਾਢਾਂ-ਰੇਲਾਂ, ਨਹਿਰਾਂ, ਤੇਲ ਨਾਲ ਚਲਣ ਵਾਲੇ ਇੰਜਨ, ਮੋਟਰਕਾਰਾਂ ਤੇ ਹਵਾਈ ਜਹਾਜ਼ ਹਿੰਦੁਸਤਾਨ ਵਿਚ ਅੰਗਰੇਜ਼ਾਂ ਤੋਂ ਬਿਨਾਂ ਆ ਜਾਂਦੇ। ਇਸ ਲਈ ਉਸ ਕੋਲ ਸਿਵਾਏ ਹਾਰ ਮੰਨਣ ਦੇ ਕੋਈ ਚਾਰਾ ਨਹੀਂ ਸੀ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, **੩੮**

ਸਵਰਾਜ
swrāj

ਜਦੋਂ ਰਸ ਕੱਢ ਕੇ ਗੁੜ ਬਨਾਣ ਦੀ ਵਾਰੀ ਔਂਦੀ
jadõ ras káḍ ke guṛ banāṇ dī wārī ɔ̃dī
ਲੱਕੜ ਦੇ ਵੇਲਣਿਆਂ ਨਾਲ ਕਮਾਦ ਪੀੜਨਾ ਇਕ ਭਾਰੀ ਬਿਪਤਾ ਸੀ
lakkaṛ de welṇiā̃ nāl kmād pīṛnā ik pàrī biptā sī

ਉਹ ਬਦੇਸ਼ੀ ਰਾਜ ਦੀ ਉਸਤਤ ਸੁਣ ਨਹੀਂ ਸਕਦਾ
ó badešĩ rāj dī ustat suṇ naĩ́ sakdā

ਉਨ੍ਹਾਂ ਦਾ ਕਲਿਆਣ ਨਹੀਂ ਹੋ ਸਕੇਗਾ
úna̋ dā kaliāṇ naĩ́ ho sakegā

ਇਸ ਬੁਤ-ਪ੍ਰਸਤ ਵਤੀਰੇ ਨੂੰ ਬਹੁਤ ਘਿਰਣਾ ਨਾਲ ਦੇਖਦਾ ਸੀ
is but prast wtīre nū̃ bɔ́t kìrṇā nāl dekhdā sī

ਪਰ ਦੂਸਰੇ ਲੋਕਾਂ ਨੇ ਵੀ ਤਾਂ ਕਈ ਕਾਢਾਂ ਕੱਢੀਆਂ ਨੇ
par dūsre lokā̃ ne wī tā̃ kaī káḍā̃ káḍḍīā̃ ne

ਇਸ ਜਾਦੂ ਦੇ ਟੁੱਟਣ ’ਤੇ ਉਹ ਹੈਰਾਨ ਸੀ
is jādū de ṭuṭaṇ te ó hɛrān sī

ਮੰਦੇ ਭਾਗਾਂ ਨੂੰ ਅਸੀਂ ਆਪਣਾ ਸਵਰਾਜ ਗਵਾ ਬੈਠੇ
mãde pàgā̃ nū asĩ āpṇā swrāj gwā bɛṭhe

ਉਸ ਨੇ ਇਸ ਦਾ ਖੰਡਨ ਨਾ ਕੀਤਾ
us ne is dā khãḍaṇ nā kītā

**ਸਵੱਲੜੇ** swalṛe
ਵਿਸ਼ੇਸ਼ਣ
ਚੰਗਾ, ਨਫੇ ਵਾਲਾ

**ਬਹੁਤ ਸਵੱਲੜੇ ਭਾਗ ਵਾਲੇ**
bɔ́t swalṛe pàg wāle

ਤੇਰੇ ਭਾਗ ਬਹੁਤ ਸਵੱਲੜੇ ਹਨ, ਚੰਗੇ ਹਨ ਕਿ ਤੇਰੀ ਪ੍ਰੀਤ ਆਪਣੇ ਮਾਲਕ ਨਾਲ ਲਗ ਗਈ ਹੈ। ਜਿਹੜੇ ਆਪਣੇ ਕਾਦਰ ਦੇ ਪਿਆਰ ਵਿਚ ਜੀਵਨ ਬਿਤਾਉਂਦੇ ਹਨ ਉਸ ਦੀ ਬੰਦਗੀ ਕਰਦੇ ਹਨ ਉਹਨਾਂ ਨੂੰ ਕਦੀ ਹਾਰ ਨਹੀਂ ਆਉਂਦੀ। ਉਹ ਸਦਾ ਸਹਿਜ ਤੇ ਸੰਜਮ ਵਿਚ ਰਹਿੰਦੇ ਹਨ। ਉਹਨਾਂ ਦੇ ਜੀਵਨ ਵਿਚ ਖੇੜਾ ਹੈ, ਸੰਯੋਗ ਹੈ। ਉਹਨਾਂ ਦਾ ਯਾਰ, ਉਹਨਾਂ ਦਾ ਮਾਲਕ, ਦੀਨ ਦੁਨੀ ਦਾ ਕਾਦਰ ਉਹਨਾਂ ਦਾ ਸਾਥ ਦੇਂਦਾ ਹੈ। ਉਹਨਾਂ ਨੂੰ ਕਦੀ ਹਾਰ ਨਹੀਂ ਆਉਂਦੀ। ਉਹ ਆਪਣੇ ਯਾਰ ਦੇ ਦੀਦਾਰ ਵਿਚ ਮਸਤ ਰਹਿੰਦੇ ਹਨ। ਉਹਨਾਂ ਦਾ ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਉਹਨਾਂ ਦੀ ਪ੍ਰੀਤ ਸੱਚੀ ਹੈ। ਉਹਨਾਂ ਦੇ ਕੰਮ ਨੇਕ ਹਨ। ਇਸ ਨੇਕੀ ਸਦਕਾ ਉਹ ਕਦੀ ਹਾਰਦੇ ਨਹੀਂ। ਜਿਤ ਉਹਨਾਂ ਦੇ ਕਦਮ ਚੁੰਮਦੀ ਹੈ। ਉਹ ਸਦਾ ਚਮਕਦੇ ਰਹਿੰਦੇ ਹਨ। ਇਸ ਦੁਨੀਆਂ ਦੇ ਸਭ ਦੁਵੰਦ, ਸਭ ਹਨੇਰੇ ਦੂਰ ਹੋ ਜਾਂਦੇ ਹਨ। ਉਹਨਾਂ ਦਾ ਜਹਾਨ ਰੂਹਾਨੀ ਨੂਰ ਨਾਲ ਰੌਸ਼ਨ

ਹੋ ਜਾਂਦਾ ਹੈ। ਉਹਨਾਂ ਦੇ ਦਿਨ ਸੁਵੱਲੜੇ ਲੰਘਦੇ ਹਨ।

**ਬਹੁਤ ਸਵੱਲੜੇ ਭਾਗ ਵਾਲੇ,**
ਜਿਹੜੇ ਰੰਗ ਰੱਤੇ ਨਾਲ ਯਾਰ ਯਾਰਾ।
**ਬਾਜ਼ੀ ਖੇਡ ਬੈਠੇ ਜਿਹੜੇ ਨਾਲ ਤੇਰੇ,**
ਉਹਨਾਂ ਕਦੀ ਨਾ ਆਂਵਦੀ ਹਾਰ ਯਾਰਾ।
ਨਿਤ ਸਜ ਸਵਾਈ ਏ ਚਮਕ ਤੇਰੀ,
ਜਿਵੇਂ ਬਾਰਿਓਂ ਨਿਕੱਲੇ ਤਾਰ ਯਾਰਾ।
**'ਅਬਦੀ' ਕੀ ਹਕੀਕਤਾਂ ਪੁਛਣਾਂ ਏਂ,**
**ਸਦਾ ਵੇਖ ਤੂੰ ਪਾਕ ਦੀਦਾਰ ਯਾਰਾ।**

ਅਬਦੀ ਕੈਸਰ ਸ਼ਾਹੀ, ਸੀਹਰਫੀ, ੨੭੫

ਸਵੱਲੜੇ
swalṛe

ਬਹੁਤ ਸਵੱਲੜੇ ਭਾਗ ਵਾਲੇ
bót swalṛe pā̀g wāle

ਬਾਜ਼ੀ ਖੇਡ ਬੈਠੇ ਜਿਹੜੇ ਨਾਲ ਤੇਰੇ
bāzī kheḍ bɛṭhe jéṛe nāl tere

ਅਬਦੀ ਕੀ ਹਕੀਕਤਾਂ ਪੁਛਣਾਂ ਏਂ
abdī kī hakīktā̃ pučhṇā̃ ẽ

ਸਦਾ ਵੇਖ ਤੂੰ ਪਾਕ ਦੀਦਾਰ ਯਾਰਾ
sadā wekh tū̃ pāk dīdār yārā

**ਸਵਾਣੀ** swāṇī

ਨਾਂਵ, ਇਸਤਰੀਲਿੰਗ
ਸੁਭਾਗੀ, ਸੁਲੱਖਣੀ, ਸਿਆਣੀ

### ਉੱਠ ਸਵਾਣੀ ਤੇ ਘਤ ਮਧਾਣੀ
uṭh swāṇī te kàt madā̀ṇī

ਰਾਤ ਖ਼ਤਮ ਹੋ ਗਈ ਹੈ। ਦਿਨ ਚੜ੍ਹ ਆਇਆ ਹੈ। ਹੁਣ ਘਰ ਦੀ ਸਵਾਣੀ ਲਈ ਦੁੱਧ ਰਿੜਕਣ ਦਾ ਵੇਲਾ ਹੈ। ਚਾਟੀ ਵਿਚ ਮਧਾਣੀ ਪਾ ਕੇ ਮੱਖਣ ਕੱਢਣਾ ਹੈ। ਆਲਸੀ ਜੀਵ ਨੇ ਰਾਤ ਸੁੱਤਿਆਂ ਗੁਜ਼ਾਰ ਦਿੱਤੀ ਹੈ ਤੇ ਹੁਣ ਸਵੇਰੇ ਵੀ ਕੁਝ ਕਰ ਨਹੀਂ ਰਿਹਾ। ਆਪਣੇ ਕਾਦਰ ਦੀ ਯਾਦ ਵਿਚ ਜੀਵਨ ਗੁਜ਼ਾਰਨਾ ਹੀ ਅਸਲੀ ਪੰਧ ਹੈ। ਸਵਾਣੀ ਜੀਵ ਨੇ ਅੱਗੇ ਜਾਣ ਲਈ ਸਵੇਰੇ ਉਠ ਕੇ ਮਧਾਣੀ ਪਾਉਣੀ ਹੈ। ਕੰਮ ਧੰਦੇ ਵਿਚ ਲਗਣਾ ਹੈ। ਰਬ ਦੀ ਦਰਗਾਹ ਵਿਚ ਜਾਣ ਲਈ ਚੰਗੇ ਕੰਮਾਂ ਦਾ, ਮਾਲਕ ਦੇ ਪਿਆਰ ਦਾ ਦਾਜ ਤਿਆਰ ਕਰਨਾ ਹੈ। ਇਸ ਮਨੁਖ ਨੇ ਸਾਰੇ ਕੰਮ ਧੰਦੇ ਜਲਦੀ ਜਲਦੀ ਮੁਕਾਉਣੇ ਹਨ। ਜਿਹੜੇ ਆਲਸ ਵਿਚ ਸੁੱਤੇ ਰਹਿੰਦੇ ਹਨ, ਆਪਣੇ ਮਾਲਕ ਨੂੰ ਭੁਲ ਜਾਂਦੇ ਹਨ। ਖ਼ੁਦਾ ਦੀ ਇਬਾਦਤ ਦੀ ਮਧਾਣੀ ਪਾ ਕੇ ਪਿਆਰ ਦਾ ਮੱਖਣ ਨਹੀਂ ਕੱਢਦੇ, ਉਹ ਖੁਆਰ ਹੁੰਦੇ ਹਨ। ਉਹਨਾਂ ਨੂੰ ਕਿਤੇ ਢੋਈ ਨਹੀਂ ਮਿਲਦੀ। ਜਦੋਂ ਮਧਾਣੀ ਦਾ, ਦੁੱਧ ਦਾ, ਮੱਖਣ ਦਾ, ਇਬਾਦਤ ਦਾ ਵੇਲਾ ਖੁੰਝ ਜਾਏਗਾ ਤਾਂ ਕੋਈ ਆਸਰਾ ਨਹੀਂ ਰਹੇਗਾ। ਰਬ ਦੀ ਜ਼ਾਤ ਦੀ ਪਹਿਚਾਣ ਨਹੀਂ ਹੋਵੇਗੀ।

ਕਾਦਰ ਦੇ ਪਿਆਰ ਬਿਨਾਂ, ਮਾਲਕ ਦੀ ਯਾਦ ਬਿਨਾਂ ਇਹ ਤਨ ਬੰਜਰ ਬਣ ਜਾਏਗਾ।

**ਉਠ ਸਵਾਣੀ ਤੇ ਘਤ ਮਧਾਣੀ,**
ਵੇਲਾ ਪਿੱਛਲੀ ਰਾਤ ਦਾ ਈ।
**ਉੱਤੋਂ ਹੋ ਗਈ ਧੰਮੀ ਤੇ ਦੁਧ ਨਹੀਂ ਜੰਮੀ,**
ਰਿੜਕਣਾ ਭੀ ਕਿਸੇ ਘਾਤ ਦਾ ਈ।
**ਜੁਟ ਨਾ ਟੁੱਟੇ ਤੇ ਦੁਧ ਨ ਵਿੱਟੇ,**
ਤੇ ਵੇਲਾ ਵਕਤ ਬਰਾਤ ਦਾ ਈ।
ਜਿਵੇਂ ਦੁਧ ਥੀਂ ਦਹੀਂ ਵਤ ਮਖਣ ਵੇ,
ਹੈਦਰ ਤਿਵੇਂ ਫ਼ਰਕ ਨ ਰੱਬੇ ਦੀ ਜ਼ਾਤ ਦਾ ਈ।

ਕਲਾਮ ਅਲੀ ਹੈਦਰ, ੧੨੪

ਸਵਾਣੀ
swāṇī

ਉਠ ਸਵਾਣੀ ਤੇ ਘਤ ਮਧਾਣੀ
uṭh swāṇī te kàt madā̀ṇī

ਉੱਤੋਂ ਹੋ ਗਈ ਧੰਮੀ ਤੇ ਦੁਧ ਨਹੀਂ ਜੰਮੀ
uttõ ho gaī tā̀mmī te dúd naĩ̄ jãmmī

ਜੁਟ ਨਾ ਟੁੱਟੇ ਤੇ ਦੁਧ ਨ ਵਿੱਟੇ
juṭ nā ṭuṭṭe te dúd nā wiṭṭe

**ਸਵਾਦ** swād

ਨਾਂਵ ਪੁਲਿੰਗ
ਆਨੰਦ, ਮਜ਼ਾ

**ਹੀਰੇ, ਇਸ਼ਕ ਨਾ ਮੂਲ ਸਵਾਦ ਦੇਂਦਾ**

hīre išq nā mūl swād dẽdā

ਰਾਂਝਾ ਹੀਰ ਨੂੰ ਕਹਿੰਦਾ ਹੈ ਕਿ ਇਸ ਤਰ੍ਹਾਂ ਇਸ਼ਕ ਲੁਕਿਆ ਛਿਪਿਆਂ ਨਹੀਂ ਪਲ ਸਕਦਾ। ਚੋਰੀਆਂ ਤੇ ਉਧਾਲਿਆਂ ਨਾਲ ਕੀਤੇ ਇਸ਼ਕ ਦਾ ਕੋਈ ਸਵਾਦ ਨਹੀਂ। ਹੀਰ ਨੇ ਧੋਖੇ ਨਾਲ ਰਾਂਝੇ ਕੋਲੋਂ ਮੱਝੀਆਂ ਚਰਾ ਲਈਆਂ। ਹੁਣ ਉਹ ਆਪਣੇ ਪਿਆਰ ਨੂੰ ਲੁਕੋ ਕੇ ਰੱਖਣਾ ਚਾਹੁੰਦੀ ਹੈ। ਇਸ਼ਕ ਵਿਚ ਆਪਣੇ ਸੁਖ਼ਨ ਨੂੰ, ਆਪਣੇ ਵਾਇਦੇ ਨੂੰ ਪਾਲਣਾ ਚਾਹੀਦਾ ਹੈ। ਮੂੰਹੋਂ ਹੋਰ ਤੇ ਅੰਦਰੋਂ ਹੋਰ, ਇਹ ਗੱਲਾਂ ਪਿਆਰ ਦੀ ਸੱਚਾਈ ਦੀਆਂ ਨਹੀਂ। ਆਖ਼ਿਰ ਸਚ ਝੂਠ ਦਾ ਨਿਖੇੜ ਹੋਣਾ ਹੈ। ਕੋਈ ਗਲ ਛਿਪੀ ਨਹੀਂ ਰਹਿਣੀ। ਆਪਣੇ ਕਾਦਰ ਅੱਗੇ, ਆਪਣੇ ਮਾਲਕ ਅੱਗੇ ਸਭ ਨੂੰ ਸਚ ਦਾ ਸਾਹਮਣਾ ਕਰਨਾ ਪੈਣਾ ਹੈ। ਠੱਗੀਆਂ ਠੋਰੀਆਂ ਨਾਲ ਕੀਤਾ ਪਿਆਰ ਕੋਈ ਪਿਆਰ ਨਹੀਂ। ਆਖ਼ਿਰ ਇਸ ਕੁਦਰਤ ਦਾ ਕਾਦਰ ਆਪ ਸਰਾਫ ਹੈ, ਉਸ ਨੂੰ ਖੋਟੇ ਖਰੇ ਦੀ ਪਹਿਚਾਣ ਹੈ। ਉਸ ਤੋਂ ਕੋਈ ਕਾਰਾ, ਕੋਈ ਪਿਆਰ ਛੁਪਿਆ ਨਹੀਂ ਰਹਿ ਸਕਦਾ। ਜਦੋਂ ਪਿਆਰ ਵਿਚ ਸਿਰ ਜਾਨ ਵਾਰ ਦੇਈਏ, ਫਿਰ ਘੁੰਡ ਕਾਹਦਾ ਕੱਢਣਾ ਹੋਇਆ। ਆਖ਼ਿਰ ਸਚ ਦੀ ਤਕੜੀ ਤੇ ਹੀ ਸਭ ਕੁਝ ਤੋਲਿਆ ਜਾਵੇਗਾ।

**ਹੀਰੇ, ਇਸ਼ਕ ਨਾ ਮੂਲ ਸਵਾਦ ਦੇਂਦਾ,**

**ਨਾਲ ਚੋਰੀਆਂ ਅਤੇ ਉਧਾਲੀਆਂ ਦੇ।**
ਕਿੜਾਂ ਪੌਂਦੀਆਂ ਨੀ ਮੁਠੇ ਦੇਸ ਵਿਚੋਂ,
ਕਿੱਸੇ ਸੁਣੇ ਨੀ ਖੂਹਣੀਆਂ ਗਾਲੀਆਂ ਦੇ।
ਹੈ ਮਾਲੂਮ ਹੋਇਆ ਤੇਰੇ ਸੁਖਨ ਉਤੋਂ,
ਚਾਲੇ ਦੱਸਨੀ ਏਂ ਮੂੰਹ ਕਾਲੀਆਂ ਦੇ।
**ਸਿਰ ਜਾਨ ਕੁਰਬਾਨ ਤੋਂ ਵਰਜਨੀ ਏਂ,**
ਪੁੱਤਰ ਡਿਠੇ ਨੀ ਕਿਨ੍ਹਾਂ ਬਰਵਾਲੀਆਂ ਦੇ?
**ਠੱਗੀ ਨਾਲ ਤੈਂ ਮਹੀਂ ਚਰਾਇ ਲਈਆਂ,**
ਏਹੁ ਦਾਉ ਨੇ ਰੰਨਾਂ ਦੇ ਚਾਲਿਆਂ ਦੇ।
ਵਾਰਿਸ ਸ਼ਾਹ ਸਰਾਫ਼ ਸਭ ਜਾਣਦੇ ਨੀ,
**ਐਬ ਖੋਟਿਆਂ ਪੈਸਿਆਂ ਵਾਲਿਆਂ ਦੇ।**

ਹੀਰ ਵਾਰਿਸ, ੯੭

ਸਵਾਦ
swād

ਹੀਰੇ, ਇਸ਼ਕ ਨਾ ਮੂਲ ਸਵਾਦ ਦੇਂਦਾ
hīre iṣq nā mūl swād dẽdā

ਨਾਲ ਚੋਰੀਆਂ ਅਤੇ ਉਧਾਲੀਆਂ ਦੇ
nāl čorīā̃ ate udālīā̃ de

ਸਿਰ ਜਾਨ ਕੁਰਬਾਨ ਤੋਂ ਵਰਜਨੀ ਏਂ
sir jān qurbān tõ warjnī ẽ

ਠੱਗੀ ਨਾਲ ਤੈਂ ਮਹੀਂ ਚਰਾਇ ਲਈਆਂ
ṭhaggī nāl tɛ̃ mahī̃ črāe laīā̃

ਐਬ ਖੋਟਿਆਂ ਪੈਸਿਆਂ ਵਾਲਿਆਂ ਦੇ
ɛb khoṭiā̃ pɛsiā̃ wāliā̃ de

**ਸਵਾਬ** swāb
ਨਾਂਵ, ਪੁਲਿੰਗ
ਪੁੰਨ

**ਸਵਾਬ ਪਾਂਹਦੀ ਮੇਰਾ ਦਿਉ ਸੁਨੇਹਾ**
swāb pā̃dī merā dio sunehā

ਮੇਰੇ ਮਾਹੀ ਨੂੰ ਮੇਰਾ ਸੁਨੇਹਾ ਦਿਓ। ਮੇਰੀ ਸੁਖ ਸਾਂਦ ਦਾ ਪਤਾ ਦਿਓ। ਇਹ ਰਾਹੀ ਦਾ, ਪਾਂਹਦੀ ਦਾ ਸਵਾਬ ਹੋਵੇਗਾ, ਪੁੰਨ ਹੋਵੇਗਾ। ਬਿਰਹੋਂ ਵਿਚ ਜਾਨ ਲਬਾਂ ਤੇ ਆ ਗਈ ਹੈ। ਸਾਹ ਘੁਟਦਾ ਹੈ। ਹੁਣ ਹਾਲ ਹਾਲ ਕਰਨ ਦਾ ਵੀ ਕੋਈ ਫਾਇਦਾ ਨਹੀਂ। ਮਾਹੀਂ ਦੀ ਪ੍ਰੀਤ ਮਿਲਣੀ ਬਿਨਾਂ ਇਹ ਜ਼ਿੰਦਗੀ ਸੁੰਗੜ ਰਹੀ ਹੈ। ਹੁਣ ਸਿਰਫ ਕਾਦਰ ਦੀ ਮਿਹਰ, ਕਾਦਰ ਦੇ ਵਸਲ ਦੀ ਆਸ ਤੇ ਹੀ ਜ਼ਿੰਦਗੀ ਦੇ ਚਾਰ ਦਿਹਾੜੇ ਕੱਟੇ ਜਾਣਗੇ। ਹਾਲ ਦੁਹਾਈ ਪਾਉਣ ਦਾ ਵੀ ਕੋਈ ਲਾਭ ਨਹੀਂ। ਉਸ ਕਾਦਰ ਦੇ ਹਿਜਰ ਦਾ ਸਿਤਮ, ਉਸ ਦਾ ਜ਼ੋਰ ਜ਼ਬਰ ਬਹੁਤ ਜ਼ਾਲਿਮ ਹੈ। ਉਸ ਦਾ ਫਜ਼ਲ ਹੀ ਫਕੀਰ ਦੀ ਦੁਆ ਸੁਣ ਕੇ, ਉਸ ਦੇ ਪਿਆਰ ਦਾ ਸੁਨੇਹਾ ਸੁਣ ਕੇ ਅਮਨ ਤੇ ਸ਼ਾਂਤੀ ਦਾ ਵਾਤਾਵਰਣ ਪੈਦਾ ਕਰ ਸਕਦਾ ਹੈ। ਜੋ ਕਾਦਰ ਨੂੰ, ਮਾਹੀ ਨੂੰ, ਯਾਰ ਨੂੰ ਭਾਉਂਦਾ ਹੈ, ਉਹੀ ਠੀਕ ਹੈ। ਉਹੀ ਰਬ ਦੀ ਰਜ਼ਾਅ ਹੈ। ਫਕੀਰ ਆਪਣੇ

ਕਾਦਰ ਦੇ ਹੁਕਮ ਵਿਚ, ਉਸ ਦੇ ਸੰਜਮ ਵਿਚ ਰਹਿ ਕੇ ਸੁਖ ਸਾਂਦ ਦੇ ਸੁਨੇਹੇ ਭੇਜਦਾ ਹੈ।

**ਸਵਾਬ ਪਾਂਹਦੀ ਮੇਰਾ ਦਿਉ ਸੁਨੇਹਾ।**
**ਮੈਂਡਾ ਪਟ ਪਾਬੜੀ ਪਈਆਂ ਘਾਟੀ ਖਾ ਲੇਹਾ।**
ਜਿੰਦ ਆ ਲਬਾਂ ਤੇ ਅਟਕੀ ਮੈਂ ਤਾਂ ਵਤ ਇਲਾਜ ਕੇਹਾ।
**ਓਥੇ ਹਾਲ ਹਾਲ ਕਰਨਾ ਏਹੋ ਵੇਖ ਹਾਲ ਅਵੇਹਾ।**
ਜੇਹਾ ਆਪ ਵੇ ਸੁਣਿਆ ਕਰ ਫ਼ਜ਼ਲ ਓਹੋ ਜੇਹਾ।
ਅਲੀ ਹੈਦਰ ਏਂਵੇਂ ਚੋਖੀ ਜੇ ਯਾਰ ਭਾਵੇ ਏਹਾ।

ਕਲਾਮ ਅਲੀ ਹੈਦਰ, ੧੩੫

ਸਵਾਬ
swāb

ਸਵਾਬ ਪਾਂਹਦੀ ਮੇਰਾ ਦਿਉ ਸੁਨੇਹਾ
swāb pā̃dī merā dio sunehā

ਮੈਂਡਾ ਪਟ ਪਾਬੜੀ ਪਈਆਂ ਘਾਟੀ ਖਾ ਲੇਹਾ
mẽḍā paṭ pābṛī paīā̃ kā̀ṭī khā lehā

ਓਥੇ ਹਾਲ ਹਾਲ ਕਰਨਾ ਏਹੋ ਵੇਖ ਹਾਲ ਅਵੇਹਾ
othe hāl hāl kamā eho wekh hāl awehā

**ਸੰਵਾਰੀਆਂ** sãwārīā̃

ਕਿਰਿਆ
ਸਜੀਆਂ ਧਜੀਆਂ

**ਆਪਣੇ ਵੇਖਣ ਕਾਰਣ ਸੰਵਾਰੀਆਂ ਨੇ**
āpṇe wekhaṇ kāraṇ sãwārīā̃ ne

ਆਪਣੇ ਮਾਹੀ ਨੂੰ ਮਿਲਣ ਲਈ, ਆਪਣੇ ਪਿਆਰ ਦੇ ਵਸਲ ਲਈ ਮਾਸ਼ੂਕ ਸਜ ਧਜ ਕੇ ਰਹਿੰਦੇ ਹਨ। ਇਸ਼ਕ ਤੇ ਹੁਸਨ ਦੇ ਰਿਸ਼ਤੇ ਨੂੰ ਕਾਇਮ ਰੱਖਣ ਲਈ ਸੁਹਣੇ ਹਾਰ ਸ਼ਿੰਗਾਰ ਕਰ ਕੇ ਹੋਰ ਵੀ ਸੁਹਣੇ ਹੁੰਦੇ ਹਨ। ਬੇ-ਰੰਗ ਨੂਰ ਨੂੰ ਰੰਗ ਲਗਦਾ ਹੈ। ਸ਼ਰਾਬ ਦੀ ਗੁਲਾਬੀ ਭਾ ਮਾਰਦੀ ਹੋਰ ਵੀ ਸ਼ਰਾਬੀ ਹੁੰਦੀ ਹੈ। ਇਹ ਸ਼ਰਾਬ ਇਸ਼ਕ ਦੀ ਸ਼ਰਾਬ ਹੈ। ਇਹ ਰੂਹਾਨੀ ਹੈ। ਇਸ ਦੀ ਮਸਤੀ ਇਸ ਦਾ ਨੂਰ ਸਾਰੇ ਜਗ ਨੂੰ ਮਸਤ ਕਰ ਦੇਂਦੇ ਹਨ। ਇਸ਼ਕ ਵਿਚ ਰੱਤੀਆਂ ਅੱਖੀਆਂ ਦੂਰਬੀਨਾਂ ਵਾਂਗ ਦੂਰ ਦੂਰ ਦੇਖਦੀਆਂ ਹਨ। ਇਹਨਾਂ ਦੀ ਨਜ਼ਰ, ਇਹਨਾਂ ਦੀ ਦੇਖਣੀ ਮਸਤ ਕਲੰਦਰ ਦੀ ਨਜ਼ਰ ਹੈ। ਇਹ ਤਿੱਖੀ ਹੈ। ਇਹ ਡੂੰਘੀ ਹੈ। ਇਹ ਤੀਬਰ ਹੈ। ਇਹ ਇਸ਼ਕ ਦੀ ਨਜ਼ਰ ਦਿਲ ਵਿੰਨ੍ਹ ਦੇਂਦੀ ਹੈ। ਇਹ ਖ਼ੂਬਸੂਰਤ ਸ਼ਕਲਾਂ, ਇਹ ਹੁਸਨ ਦੇ ਅਕਸ ਇਸ਼ਕ ਦੀਆਂ ਆਰਸੀਆਂ ਹਨ, ਸ਼ੀਸ਼ੇ ਹਨ। ਇਹਨਾਂ ਵਿਚ ਪਿਆਰ ਦੀ, ਸਿਦਕ ਦੀ ਝਲਕ ਦਿਸਦੀ ਹੈ। ਇਹ ਆਰਸੀਆਂ ਸਚ ਝੂਠ ਦਾ ਨਤਾਰਾ ਕਰਦੀਆਂ ਹਨ।

ਇਹ ਖ਼ੂਬਸੂਰਤਾਂ ਢੋਲਣ,

**ਆਪਣੇ ਵੇਖਣ ਕਾਰਣ ਸੰਵਾਰੀਆਂ ਨੇ।**
ਓਸ ਬੇ-ਰੰਗ ਨੂਰ ਦੇ ਵੇਖਣ ਕਾਰਣ,
ਇਹ ਵਤ ਰੰਗੀਨ ਬਾਰੀਆਂ ਨੇ।
**ਉਸ ਲਾਲ ਸ਼ਰਾਬ ਦੇ ਪੀਵੰਦਿਆਂ,**
ਇਹ ਜਾਨਾਂ ਭੀ ਜ਼ਰਕਾਰੀਆਂ ਨੇ।
**ਇਹ ਐਨਕਾਂ ਨੇ ਦੂਰਬੀਨੀ ਦੀਆਂ,**
ਦੂਰਬੀਨਾਂ ਹੱਥੋਂ ਮੁਹਾਰੀਆਂ ਨੇ।
**ਉਸ ਦਿਲਬਰ ਯਾਰ ਦੀਆਂ ਆਰਸੀਆਂ ਨੇ,**
ਹੈਦਰ ਬਹੁਤ ਪਿਆਰੀਆਂ ਨੇ।

ਕਲਾਮ ਅਲੀ ਹੈਦਰ, ੧੦੮

ਸੰਵਾਰੀਆਂ
sãwārīā̃

ਆਪਣੇ ਵੇਖਣ ਕਾਰਣ ਸੰਵਾਰੀਆਂ ਨੇ
āpṇe wekhaṇ kāraṇ sãwārīā̃ ne

ਇਹ ਐਨਕਾਂ ਨੇ ਦੂਰਬੀਨੀ ਦੀਆਂ
é ɛnkā̃ ne dūrbīnī dīā̃

ਉਸ ਲਾਲ ਸ਼ਰਾਬ ਦੇ ਪੀਵੰਦਿਆਂ
us lāl šrāb de pīwãdiā̃

ਉਸ ਦਿਲਬਰ ਯਾਰ ਦੀਆਂ ਆਰਸੀਆਂ ਨੇ
us dilbar yār dīā̃ ārsīā̃ ne

**ਸਵਾਲੀਆਂ** swālīā̃

ਵਿਸ਼ੇਸ਼ਣ
ਸਵਾਲ ਕਰਨ ਵਾਲੇ, ਖ਼ਬਰ ਲੈਣ ਵਾਲੇ, ਮੰਗਣ ਵਾਲੇ

**ਜਿਵੇਂ ਆਖਦਾ ਏ ਸਵਾਲੀਆਂ ਨੂੰ**
jiwe ākhdā̃ sawālīā̃ nū̃

ਸਵਾਲੀ ਸਵਾਲ ਕਰਦੇ ਹਨ। ਇਸ ਦੁਨੀਆਂ ਦੇ ਝਗੜਿਆਂ ਝਮੇਲਿਆਂ ਦੀਆਂ ਗੱਲਾਂ ਕਰਦੇ ਹਨ। ਆਪਣੇ ਤਨ ਮਨ ਧਨ ਦੀਆਂ ਮੰਗਾਂ ਮੰਗਦੇ ਹਨ। ਰਬ ਦੇ ਮਤਵਾਲੇ ਸਵਾਲੀਆਂ ਦੀ ਕਤਾਰ ਵਿਚ ਨਹੀਂ ਖੜ੍ਹੇ ਹੁੰਦੇ। ਉਹਨਾਂ ਨੂੰ ਇਸ ਜ਼ਿੰਦਗੀ ਦੇ ਦੁਵੰਦਾਂ ਨਾਲ ਕੋਈ ਵਾਸਤਾ ਨਹੀਂ। ਉਹ ਕਿਸੇ ਹੋਰ ਸੰਸਾਰ ਦੇ ਵਾਸੀ ਹਨ। ਉਹ ਮਤਵਾਲੇ ਹਨ, ਮਸਤ ਹਨ। ਆਪਣੇ ਮਾਹੀ ਦੇ ਪਿਆਰ ਵਿਚ ਰੱਤੇ, ਮਤਵਾਲੇ ਹੋ ਕੇ ਵਜਦ ਵਿਚ ਆਉਂਦੇ ਹਨ। ਉਹਨਾਂ ਨੂੰ ਮਤ ਵਾਲਿਆਂ ਨਾਲ ਕੋਈ ਸਰੋਕਾਰ ਨਹੀਂ। ਉਹ ਮਤ ਵਾਲੇ, ਅਕਲ ਵਾਲੇ ਸਵਾਲੀਆਂ ਨਾਲ ਨਹੀਂ ਬੈਠਦੇ। ਉਹਨਾਂ ਦੇ ਸੰਗੀ ਸਾਥੀ ਇਸ਼ਕ ਵਿਚ ਝੂਮਦੇ ਮਤਵਾਲੇ ਫਕੀਰ ਹਨ, ਜਿਹੜੇ ਰਬ ਦੀ ਰਜ਼ਾਅ ਵਿਚ ਰਹਿੰਦੇ ਹਨ। ਉਹ ਉਹਨਾਂ ਦੇ ਕਾਨੂੰਨਾਂ, ਰਸਮਾਂ ਰਵਾਜਾਂ ਤੋਂ ਪਰ੍ਹੇ ਹਨ। ਉਹਨਾਂ ਦੇ ਪਿਆਰ ਦੀ ਮਸਤੀ ਨੇ ਉਹਨਾਂ ਫਕੀਰਾਂ ਨੂੰ ਮਤਵਾਲੇ ਬਣਾ ਦਿੱਤਾ ਹੈ, ਜਿਸ ਅਵੱਸਥਾ ਵਿਚ ਸਵਾਲ ਜਵਾਬ ਨਹੀਂ ਹੁੰਦੇ। ਓਥੇ ਪਿਆਰ ਦੀ ਮਸਤੀ ਵਿਚ ਮਤਵਾਲਾ ਝੂੰਮਦਾ ਹੈ, ਆਪਣੇ ਯਾਰ ਦੀ ਸੁਖ ਸਾਂਦ ਦੀ ਦੁਆ ਕਰਦਾ ਹੈ।

ਕੁਲ ਕੁਲ ਸ਼ੀਸ਼ੇ ਜਾਮ ਕੁਨੋਂ,

**ਜਿਵੇਂ ਆਖਦਾ ਏ ਸਵਾਲੀਆਂ ਨੂੰ।**
ਰੋ ਅਰਜ਼ ਕਰੀਂ ਝੁਕ ਕੇ ਪਾਂਹਦੀ,
**ਖ਼ਬਰ ਕਰੀਂ ਮਤਵਾਲੀਆਂ ਨੂੰ।**
ਘਤ ਕਮੰਦ ਉਹ ਬੰਦ ਕਰੇਂਦੇ,
ਕਈ ਆਕਿਲਾਂ ਤੇ ਮੱਤਵਾਲੀਆਂ ਨੂੰ।
**ਫਾਹੀਆਂ ਘਤ ਕੇ ਫਾਹੀ ਨਾਹੀਂ,**
ਘਤ ਕੰਨੀਂ ਮਤ ਵਾਲੀਆਂ ਨੂੰ।
ਦਫ਼ਤਰ ਡਾਲ ਤੇ ਘਤ ਗੁਨਾਹ,
ਅਸਾਂ ਕਮੀਲੀਆਂ ਤੇ, ਮੱਤਵਾਲੀਆਂ ਨੂੰ।
ਅਲੀ ਹੈਦਰ ਦਫ਼ਤਰ ਡਾਲ ਇਨ੍ਹਾਂ,
ਝੱਬ ਯਾਰ ਦੇਵੀਂ ਮੱਤਵਾਲੀਆਂ ਨੂੰ।

ਕਲਾਮ ਅਲੀ ਹੈਦਰ, ੪੮

ਸਵਾਲੀਆਂ
swālīā̃

ਜਿਵੇਂ ਆਖਦਾ ਏ ਸਵਾਲੀਆਂ ਨੂੰ
jiwe ākhdā swālīā̃ nū̃

ਖ਼ਬਰ ਕਰੀਂ ਮਤਵਾਲੀਆਂ ਨੂੰ
ḳhabar karī̃ matwālīā̃ nū̃

ਫਾਹੀਆਂ ਘਤ ਕੇ ਫਾਹੀ ਨਾਹੀਂ
phāhīā̃ kàt ke phāhī nāhī̃

**ਸੜੇ** saṛe

ਵਿਸ਼ੇਸ਼ਣ
ਮੱਚਿਆ ਹੋਇਆ, ਮਾਯੂਸ, ਉਦਾਸ

**ਸੜੇ ਹੋਏ ਪਤੰਗ ਕਿਉਂ ਸਾੜਨੀ ਏਂ**
saṛe hoe patãg kiõ sāṛnī ẽ

ਰਾਂਝਾ ਆਪਣੀ ਭਾਬੀ ਨਾਲ ਝਗੜਦਾ ਹੈ। ਉਹ ਰਾਂਝੇ ਤੇ ਝੂਠੀਆਂ ਤੂਹਮਤਾਂ ਲਾਉਂਦੀ ਹੈ। ਉਹ ਅੱਗੇ ਹੀ ਸੜਿਆ ਹੋਇਆ ਹੈ। ਉਤੋਂ ਹੋਰ ਸਾੜ ਰਹੀ ਹੈ ਭਾਬੀ ਗੋਚਰਾ ਕੰਮ ਤਾਂ ਪੈ ਗਿਆ ਪਰ ਉਹ ਅੱਗੋਂ ਸਿਰ ਤੇ ਚੜ੍ਹ ਗਈ ਹੈ। ਰਾਂਝਾਂ ਉਸ ਨੂੰ ਯਾਦ ਕਰਾਉਂਦਾ ਹੈ ਕਿ ਉਹ ਏਥੇ ਸਹੁਰੇ ਆ ਕੇ ਸਰਦਾਰਨੀ ਬਣੀ ਹੈ। ਵੱਡੇ ਘਰ ਵਿਚ ਆ ਕੇ ਉਸ ਦੀ ਆਕੜ ਵਧ ਗਈ ਹੈ। ਉਹ ਕਿਸੇ ਨੂੰ ਪਛਾਣਦੀ ਨਹੀਂ। ਰਾਂਝੇ ਵਰਗੇ ਸੜਿਆਂ ਨੂੰ ਹੋਰ ਸਾੜਦੀ ਹੈ। ਉਹ ਕਦੀ ਕੋਈ ਵਾਅਦੇ ਕਰਦੀ ਹੈ, ਕਦੀ ਕੋਈ। ਕਦੀ ਉਹ ਰਾਂਝੇ ਨੂੰ ਹੀਰ ਦੇ ਸੁਪਨੇ ਦਿਖਾਉਂਦੀ ਹੈ। ਕਦੀ ਫਿਰ ਪੌੜੀ ਖਿਚ ਕੇ ਸਭ ਕੁਝ ਖ਼ਤਮ ਕਰ ਦਿੰਦੀ ਹੈ। ਦਿਉਰ ਭਾਬੀ ਦਾ ਝਗੜਾ ਪੰਜਾਬੀ ਸਭਿਆਚਾਰ ਦਾ ਅੰਗ ਹੈ। ਇਸ ਵਿਚ ਪਿਆਰ ਵੀ ਹੈ ਤੇ ਵਿਅੰਗ ਵੀ, ਮੇਲ ਮਿਲਾਪ ਵੀ ਤੇ ਈਰਖਾ ਵੀ।

ਮੂਹ ਬੁਰਾ ਦਿਸੰਦੜਾ, ਭਾਬੀਏ ਨੀ,
**ਸੜੇ ਹੋਏ ਪਤੰਗ ਕਿਉਂ ਸਾੜਨੀ ਏਂ।**
**ਤੇਰੇ ਗੋਚਰਾ ਕੰਮ ਕੀ ਪਇਆ ਮੇਰਾ,**
ਸਾਨੂੰ ਬੋਲੀਆਂ ਨਾਲ ਕਿਉਂ ਮਾਰਨੀ ਏਂ।
**ਉਤੇ ਚਾੜ੍ਹ ਕੇ ਪੌੜੀਆਂ ਲਾਹਿ ਲਵੇਂ,**

ਕੇਹੇ ਕਲਹ ਦੇ ਮਹਿਲ ਉਸਾਰਨੀ ਏਂ।
ਵਾਰਿਸ ਸ਼ਾਹ ਦੇ ਨਾਲ ਸਰਦਾਰਨੀ ਤੂੰ,
ਪਰ ਪੇਕਿਆਂ ਵਲੋਂ ਗਵਾਰਨੀ ਏਂ।
ਹੀਰ ਵਾਰਿਸ, ੩੪

ਸੜੇ
saṛe

ਸੜੇ ਹੋਏ ਪਤੰਗ ਕਿਉਂ ਸਾੜਨੀ ਏਂ
saṛe hoe patãg kiõ sāṛnī ẽ

ਤੇਰੇ ਗੋਚਰਾ ਕੰਮ ਕੀ ਪਇਆ ਮੇਰਾ
tere gočrā kãm kī pɛā merā

ਉਤੇ ਚਾੜ੍ਹ ਕੇ ਪੌੜੀਆਂ ਲਾਹਿ ਲਵੇਂ
utte čā́ṛ ke pɔṛīā̃ lā́e lawẽ

**ਸ੍ਵਰਗਵਾਸੀ ਪਿਉ** swargwāsī pio
ਨਾਂਵ ਪੁਲਿੰਗ
ਜੋ ਮਰ ਚੁੱਕਾ ਹੈ

**ਮੇਰਾ ਸ੍ਵਰਗਵਾਸੀ ਪਿਓ ਮੈਨੂੰ ਅਸਮਾਨ ਵਿਚੋਂ ਆਵਾਜ਼ਾਂ ਦਿੰਦਾ ਹੈ**
merā swargwāsī pio mɛnũ asmān wiččõ āwāzā̃ dĩdā hɛ

ਪਿਉ ਦੀ ਅਣਹੋਂਦ, ਬੱਚੇ ਨੂੰ ਸਦਾ ਸਤਾਉਂਦੀ ਹੈ। ਫਰਾਂਸੀਸੀ ਫਲਾਸਫਰ, ਯਾਂ-ਪੋਲ ਸਾਰਤ੍ਰ ਦਾ ਪਿਉ ਉਸ ਦੀ ਬਹੁਤ ਛੋਟੀ ਉਮਰ ਵਿਚ ਗੁਜ਼ਰ ਗਿਆ ਸੀ। ਉਹ ਆਪਣੀ ਪੁਸਤਕ, ਲੇ ਮੋ, ਸ਼ਬਦ, ਵਿਚ ਲਿਖਦਾ ਹੈ ਕਿ ਕੁਝ ਸਮੇਂ ਲਈ ਇਸ ਧਰਤੀ ਨੇ ਸਾਡੇ ਦੋਹਾਂ, ਪਿਉ ਪੁਤ, ਦਾ ਭਾਰ ਝਲਿਆ ਹੋਵੇਗਾ। ਪਿਉ ਪੁਤ ਦਾ ਇਕੱਠੇ ਹੋਣਾ, ਪਿਉ ਪੁਤ ਦੀ ਸਾਂਝ ਹੋਣੀ, ਪੁਤ ਨੂੰ ਪਿਉ ਦੀ ਹੋਂਦ, ਅਣਹੋਂਦ ਦਾ ਅਹਿਸਾਸ ਹੋਣਾ ਹਰ ਸਮੇਂ, ਹਰ ਸਭਿਅਤਾ ਦਾ ਅਹਿਸਾਸ ਹੈ। ਬੱਚਾ ਆਪਣੇ ਸ੍ਵਰਗਵਾਸੀ ਪਿਉ ਬਾਰੇ, ਜਿਹੜਾ ਕਿਸੇ ਹਾਦਸੇ ਵਿਚ ਮਰ ਗਿਆ ਸੀ, ਸੋਚਦਾ ਹੈ। ਉਸ ਦੇ ਸੁਪਨੇ ਲੈਂਦਾ ਹੈ। ਪੁਰਾਣੀਆਂ ਕਥਾਂ ਕਹਾਣੀਆਂ ਦਾ ਆਸਰਾ ਲੈ ਕੇ ਆਸਮਾਨ ਦੇ ਤਾਰਿਆਂ ਵਿਚ ਆਪਣੇ ਪਿਉ ਦੀ ਭਾਲ ਕਰਦਾ ਹੈ। ਪਿਉ ਦੀ ਮੌਤ ਦੇ ਕਾਰਨ ਝਲਦਾ ਹੈ। ਕਦੀ ਗਮ ਵਿਚ ਵਿਆਕੁਲ ਹੁੰਦਾ ਹੈ। ਕਦੀ ਬਦਲੇ ਦੀ ਅਗ ਵਿਚ ਸੜਦਾ ਹੈ। ਇਹ ਮਨੁਖੀ ਸੁਭਾਅ ਹੈ। ਪਿਉ ਪੁਤ ਦਾ ਸੰਬੰਧ ਆਦਿ ਸੰਬੰਧ ਹੈ। ਇਸ ਸੰਬੰਧ ਵਿਚ ਕੋਈ ਰਲਾ ਨਹੀਂ ਪਾਇਆ ਜਾ ਸਕਦਾ। ਇਸ ਦੀਆਂ ਗੁੰਝਲਾਂ, ਇਸ ਦੀਆਂ ਡੂੰਘਾਈਆਂ, ਇਸ ਦੇ ਰਹੱਸ ਦੀ ਥਾਹ ਨਹੀਂ ਲਈ ਜਾ ਸਕਦੀ।

ਮੈਂ ਆਪਣੇ ਪਿਉ ਦੇ ਪਿਆਰ ਨੂੰ ਨਹੀਂ ਸੀ ਮਾਣਿਆ। **ਮੈਨੂੰ ਬੱਚਪਨ ਦੀ ਕੁਝ ਧੁੰਦਲੀ ਜਿਹੀ ਯਾਦ ਹੈ। ਕੁਝ ਪਿਆਰ ਗਲਵੱਕੜੀਆਂ ਦੀ ਮਿੱਠੀ ਯਾਦ** ਤੇ ਦੋ ਸ਼ਰਬਤੀ ਰੰਗ ਦੀਆਂ ਹੱਸਦੀਆਂ ਅੱਖੀਆਂ ਯਾਦ ਹਨ। ਉਹ ਨਿੱਕੇ ਨਿੱਕੇ ਰੰਗਲੇ ਚੋਲੇ ਯਾਦ ਹਨ, ਜਿਹੜੇ ਮੇਰੇ ਲਈ ਧੋਤੇ ਜਾਂਦੇ ਸਨ।

ਇਸ ਤੋਂ ਛੁੱਟ ਮੈਨੂੰ ਹੋਰ ਕੁਝ ਯਾਦ ਨਹੀਂ।

ਜਿਸ ਦਿਨ ਦੀ ਨਾਨੀ ਨੇ ਪਿੱਛਲੀ ਕੋਠੜੀ ਵਾਲੀ ਗਲ ਕੀਤੀ ਸੀ, ਮੈਂ ਇਸ ਟੋਹ ਵਿਚ ਸਾਂ ਕਿ ਕੋਈ ਮੈਨੂੰ ਦੱਸੇ ਕਿ **ਮੇਰੇ ਪਿਉ ਨਾਲ ਕੀ ਵਾਪਰੀ ਸੀ** ਤੇ ਉਹਨਾਂ ਦੀ ਮੌਤ ਦਾ ਜੁੰਮੇਵਾਰ ਕੌਣ ਸੀ। ਮੇਰੇ ਦਿਲ ਵਿਚ ਕਈ ਵਾਰ ਇਹ ਖ਼ਿਆਲ ਆਇਆ ਕਿ ਮੈਂ ਚਾਚੀ ਰਾਮਦੇਈ ਕੋਲੋਂ ਉਸ ਦੇ ਘਰ ਜਾ ਕੇ ਸਾਰੀ ਗਲ ਬਾਤ ਪੁੱਛ ਲਵਾਂ, ਪਰ ਮੈਂ ਹਮੇਸ਼ਾਂ ਹੀ ਇਸ ਗਲ ਨੂੰ ਉਸ ਕੋਲੋਂ **ਪੁੱਛਣ ਤੇ ਝਿੱਜਕ ਮਹਿਸੂਸ ਕਰਦਾ ਰਿਹਾ।** ਮੈਂ ਕਈ ਰਾਤਾਂ ਏਸ ਸੋਚ ਵਿਚ ਬੇਚੈਨੀ ਨਾਲ ਬਿਤਾਈਆਂ ਸਨ। ਜਦੋਂ ਰਾਤ ਨੂੰ ਮੈਂ ਕੋਠੇ ਉੱਤੇ ਆਪਣੀ ਨਿੱਕੀ ਮੰਜੀ ਉੱਤੇ ਲੇਟਿਆ ਹੁੰਦਾ ਤਾਂ ਮੈਂ ਇਸ ਤਰ੍ਹਾਂ ਮਹਿਸੂਸ ਕਰਦਾ ਕਿ ਅਸਮਾਨ ਵਿਚ ਸੱਤਾਂ ਪੌੜੀਆਂ ਵਾਲਾ ਰਸਤਾ ਫੈਲ ਕੇ **ਕੱਚਾ ਪੈਹਾ ਬਣ ਗਿਆ ਹੈ** ਜਿਸਦੀ ਦੂਸਰੀ ਨੁੱਕਰ ਤੋਂ ਕੋਈ ਆਦਮੀ ਆ ਰਿਹਾ ਹੈ ਜਿਹੜਾ ਮੇਰਾ ਨਾਂ ਲੈ ਲੈ ਕੇ ਉੱਚੀ ਆਵਾਜ਼ਾਂ ਦੇ ਰਿਹਾ ਹੈ। ਪਲੋ ਪਲੀ ਲਈ ਮੇਰੇ ਮਨ ਵਿਚ ਆਉਂਦਾ ਕਿ ਇਹ **ਮੇਰਾ ਸੁਰਗਵਾਸੀ ਪਿਉ ਮੈਨੂੰ ਅਸਮਾਨ ਵਿਚੋਂ ਆਵਾਜ਼ਾਂ ਦਿੰਦਾ ਹੈ** ਕਿਉਂਕਿ ਉਸ ਸਮੇਂ ਇਹ ਖ਼ਿਆਲ ਸੀ ਕਿ **ਚੰਗੇ ਮਨੁਖ ਮਰਨ ਪਿੱਛੋਂ ਅਸਮਾਨ ਵਿਚ ਤਾਰੇ ਬਣ ਜਾਂਦੇ ਹਨ।** ਮੇਰਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਮੇਰਾ ਪਿਉ ਇਕ ਅਤਿ ਚੰਗਾ ਮਨੁਖ ਸੀ ਤੇ **ਉਹ ਜ਼ਰੂਰ ਅਸਮਾਨ ਵਿਚ ਤਾਰਾ ਬਣ ਗਿਆ ਹੋਵੇਗਾ।** ਨਾਲੇ ਇਕ ਵਾਰੀ ਮੇਰੀ ਨਾਨੀ ਨੇ ਮੈਨੂੰ ਧਰੂ ਤਾਰੇ ਦੀ ਕਹਾਣੀ ਸੁਣਾਈ ਸੀ ਤੇ ਇਹ ਦੱਸਿਆ ਸੀ ਕਿ ਕਿਸ ਤਰ੍ਹਾਂ ਧਰੂ ਭਗਤੀ ਦਾ ਸਦਕਾ ਆਕਾਸ਼ ਵਿਚ ਇਕ ਅਹਿੱਲ ਤਾਰਾ ਬਣ ਗਿਆ ਸੀ ਤੇ ਕਿਸ ਤਰ੍ਹਾਂ **ਉਹ ਮਨੁੱਖੀ ਜਾਮਾ ਪਾ ਕੇ ਭਗਤ ਲੋਕਾਂ ਦੀ ਸੁਖ ਸਾਂਦ ਪੁਛਣ ਵਾਸਤੇ ਪੁੰਨਿਆਂ ਦੀ ਰਾਤ ਨੂੰ ਧਰਤੀ ਉੱਤੇ ਉਤਰਦਾ ਹੁੰਦਾ ਸੀ।** ਮੈਂ ਖ਼ਿਆਲ ਕਰਦਾ ਸਾਂ ਕਿ ਮੇਰਾ ਚੰਗਾ ਪਿਉ ਮੈਨੂੰ ਕਦੇ ਵੀ ਨਹੀਂ ਵਿਸਾਰ ਸਕਦਾ ਤੇ ਜ਼ਰੂਰ ਕਿਸੇ ਰਾਤ ਨੂੰ ਆਕਾਸ਼ ਤੋਂ ਉਤਰ ਕੇ ਮੈਨੂੰ ਆਪਣੀ ਮੌਤ ਦੀ ਕਹਾਣੀ ਸੁਣਾ ਕੇ ਬਦਲਾ ਲੈਣ ਲਈ ਆਖੇਗਾ।

ਜਦੋਂ ਮੈਨੂੰ ਇਸ ਤਰ੍ਹਾਂ ਦਾ ਕੋਈ ਖ਼ਿਆਲ ਆਉਂਦਾ, ਤਾਂ ਮੈਂ ਆਪਣੇ ਆਪ ਨੂੰ ਬਹਾਦਰ ਮਹਿਸੂਸ ਕਰਦਾ ਤੇ ਮੈਨੂੰ ਇਸ ਤਰ੍ਹਾਂ ਜਾਪਦਾ ਕਿ ਮੇਰੇ ਹਥ ਪੈਰ ਫਰਕ ਰਹੇ ਹਨ ਤੇ ਉਹਨਾਂ ਵਿਚ ਪਹਾੜਾਂ ਨੂੰ ਉਲਟਾਉਣ ਦਾ ਬਲ ਵੀ ਆ ਗਿਆ

ਹੈ। ਮੈਨੂੰ ਰਾਮਦੇਈ ਚਾਚੀ ਦੀਆਂ ਦੱਸੀਆਂ ਕਹਾਣੀਆਂ ਯਾਦ ਆ ਜਾਂਦੀਆਂ ਸਨ। ਕਦੇ ਕਦੇ ਸ਼ਾਂਤੀ ਇਸ ਤਰ੍ਹਾਂ ਦੀਆਂ ਦੱਸੀਆਂ ਕਹਾਣੀਆਂ ਕਿਸੇ ਦੁਪਹਿਰ ਨੂੰ ਸੁਣਾਉਂਦੀ ਸੀ ਕਿ ਕਿਸ ਤਰ੍ਹਾਂ ਇਕ ਸ਼ਹਿਜਾਦੇ ਦੇ ਪਿਉ ਨੂੰ ਸਪ ਨੇ ਸੁੰਘ ਲੀਤਾ ਸੀ ਤੇ ਮਰਨ ਤੋਂ ਪਹਿਲਾਂ ਉਸ ਸ਼ਹਿਜਾਦੇ ਦੇ ਪਿਉ ਨੇ ਆਪਣੇ ਪੁਤਰ ਨੂੰ ਬਦਲਾ ਲੈਣ ਲਈ ਆਖਿਆ ਸੀ। ਮੈਨੂੰ ਯਾਦ ਆ ਜਾਂਦਾ ਕਿ ਕਿਸ ਤਰ੍ਹਾਂ ਉਹ ਸ਼ਹਿਜਾਦਾ ਸੱਪਾਂ ਦੇ ਦੇਸ਼ ਦੀ ਭਾਲ ਕਰਦਾ ਕਰਦਾ ਸਮੁੰਦਰ ਦੇ ਕੰਢੇ ਤੇ ਪੁਜ ਗਿਆ ਸੀ, ਜਿਥੇ ਇਕ **ਦਰਖ਼ਤ ਦੇ ਖੋਖਲੇ ਤਨੇ ਵਿਚ ਰਹਿਣ ਵਾਲੀ ਗੁਟਾਰ ਨੇ ਉਸ ਨੂੰ ਸੱਪਾਂ ਦਾ ਜ਼ਿਕਰ ਕਰਦਿਆਂ ਦੱਸਿਆ ਸੀ** ਕਿ ਕਿਸ ਤਰ੍ਹਾਂ **ਉਸ ਜ਼ਾਲਿਮ ਨੇ ਉਸ ਵਿਚਾਰੀ ਦੇ ਆਂਡੇ ਪੀ ਲੀਤੇ ਸਨ।** ਫੇਰ ਗੁਟਾਰ ਨੇ ਸ਼ਹਿਜਾਦੇ ਨੂੰ ਆਖਿਆ ਕਿ ਉਹ ਉਸ ਨੂੰ ਆਪਣੇ ਪਰਾਂ ਤੇ ਬਿਠਾ ਕੇ ਸਮੁੰਦਰ ਤੋਂ ਪਾਰ ਲੈ ਜਾਏਗੀ ਤੇ ਉਸ ਨੂੰ ਸਪ ਦੇ ਟਿਕਾਣੇ ਪੁਚਾ ਦਏਗੀ, ਜਿਹੜਾ ਉਸ ਦਾ ਤੇ ਸ਼ਹਿਜਾਦੇ ਦਾ ਵੈਰੀ ਸੀ। ਜਦੋਂ ਮੈਨੂੰ ਇਹ ਕਹਾਣੀ ਯਾਦ ਆਉਂਦੀ ਤਾਂ ਮੈਂ ਵੀ ਆਪਣੇ ਆਪ ਨੂੰ ਉਸ ਸ਼ਹਿਜਾਦੇ ਦੇ ਵਾਂਗਰ ਦੂਰ ਦੁਰਾਡੇ ਦੇਸ਼ਾਂ ਵਿਚ ਸੱਪਾਂ ਦੀ ਧਰਤੀ ਦੀ ਭਾਲ ਕਰਦਾ ਮਹਿਸੂਸ ਕਰਦਾ ਤੇ **ਉਸ ਸਪ ਦੀ ਢੂੰਡ ਵਿਚ ਵਿਆਕੁਲ ਫਿਰਦਾ ਅਨੁਭਵ ਕਰਦਾ,** ਜਿਸ ਨੇ ਮੇਰੇ ਪਿਉ ਨੂੰ ਡੰਗਿਆ ਸੀ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੩੬

ਸ੍ਵਰਗਵਾਸੀ ਪਿਉ
swargwāsī pio

ਮੇਰਾ ਸ੍ਵਰਗਵਾਸੀ ਪਿਓ ਮੈਨੂੰ ਅਸਮਾਨ ਵਿਚੋਂ ਆਵਾਜ਼ਾਂ ਦਿੰਦਾ ਹੈ
merā swargwāsī pio mɛnū̃ asmān wiččõ āwāzā̃ dĩdā hɛ

ਮੈਨੂੰ ਬੱਚਪਨ ਦੀ ਕੁਝ ਧੁੰਧਲੀ ਜਿਹੀ ਯਾਦ ਹੈ
mɛnū̃ bačhpan dī kúj tŭ̃dlī jéī yād hɛ

ਕੁਝ ਪਿਆਰ ਗਲਵੱਕੜੀਆਂ ਦੀ ਮਿੱਠੀ ਯਾਦ
kúj piār galwakkaṛīā̃ dī miṭṭhī yad

ਮੇਰੇ ਪਿਉ ਨਾਲ ਕੀ ਵਾਪਰੀ ਸੀ
mere pio nāl kī wāprī sī

ਪੁਛਣ ਤੇ ਝਿੱਜਕ ਮਹਿਸੂਸ ਕਰਦਾ ਰਿਹਾ
puččhaṇ te čìjak mɛ́sūs kardā rihā

ਕੱਚਾ ਪੈਹਾ ਬਣ ਗਿਆ ਹੈ
kaččā pɛhā baṇ giā hɛ

ਚੰਗੇ ਮਨੁਖ ਮਰਨ ਪਿੱਛੋਂ ਅਸਮਾਨ ਵਿਚ ਤਾਰੇ ਬਣ ਜਾਂਦੇ ਹਨ

čãge manukh marn piččhõ asmān wič tāre baṇ jãde han

ਉਹ ਜ਼ਰੂਰ ਅਸਮਾਨ ਵਿਚ ਤਾਰਾ ਬਣ ਗਿਆ ਹੋਵੇਗਾ

ó zrūr asmān wič tārā baṇ giā howegā

ਉਹ ਮਨੁੱਖੀ ਜਾਮਾ ਪਾ ਕੇ ਭਗਤ ਲੋਕਾਂ ਦੀ ਸੁਖ਼ ਸਾਂਦ ਪੁਛਣ ਵਾਸਤੇ ਪੁੰਨਿਆਂ ਦੀ ਰਾਤ ਨੂੰ ਧਰਤੀ ਉੱਤੇ ਉਤਰਦਾ ਹੁੰਦਾ ਸੀ

ó manūkkhī jāmā pā ke pàgat lokã dī sukḥ sãd puččhaṇ wāste pũniā dī rat nũ tàrtī utte utardā hũdā sī

ਦਰਖ਼ਤ ਦੇ ਖੋਖਲੇ ਤਨੇ ਵਿਚ ਰਹਿਣ ਵਾਲੀ ਗੁਟਾਰ ਨੇ ਉਸ ਨੂੰ ਸੱਪਾਂ ਦਾ ਜ਼ਿਕਰ ਕਰਦਿਆਂ ਦੱਸਿਆ ਸੀ

drakḥt de khokhle tane wič rέṇ wālī guṭār ne us nũ sappã dā zikar kardiã dassiā sī

ਉਸ ਜ਼ਾਲਿਮ ਨੇ ਉਸ ਵਿਚਾਰੀ ਦੇ ਆਂਡੇ ਪੀ ਲੀਤੇ ਸਨ

us zālim ne us wičārī de ãḍe pī līte san

ਉਸ ਸਪ ਦੀ ਢੂੰਡ ਵਿਚ ਵਿਆਕੁਲ ਫਿਰਦਾ ਅਨੁਭਵ ਕਰਦਾ

us sap dī ṭ̀ũḍ wič wiākul phirdā anupàv kardā

**ਸਾਉਣੀ** sɔṇī

ਨਾਂਵ ਇਸਤਰੀ ਲਿੰਗ

ਉਹ ਫਸਲ ਜੋ ਹਾੜ੍ਹ ਜਾਂ ਸੌਣ ਵਿਚ ਬੀਜੀ ਜਾਂਦੀ ਹੈ ਤੇ ਅੱਸੂ ਕੱਤੇ ਵਿਚ ਵੱਡੀ ਜਾਂਦੀ ਹੈ

**ਸਾਉਣੀ ਬੀਜਣ ਦਾ ਸਮਾਂ**

sɔṇī bījaṇ dā samã

ਜੇਠ, ਹਾੜ੍ਹ ਦੀਆਂ ਤਪਦੀਆਂ ਲੋਆਂ ਤੋਂ ਬਾਦ ਸਾਉਣ ਮਹੀਨੇ ਦੇ ਮੀਂਹ ਦੀ ਫੁਹਾਰ ਧਰਤੀ ਦੀ ਤਪਸ ਨੂੰ ਠਾਰ ਦਿੰਦੀ ਹੈ। ਸਾਉਣ ਚੜ੍ਹਨ ਨਾਲ ਪੁਰੇ ਦੀ ਪੌਣ ਵਗਦੀ ਰਹੇ ਤਾਂ ਮੀਂਹ ਦੇ ਛੜਾਕੇ ਕਿਸਾਨਾਂ ਲਈ ਸਾਉਣੀ ਦੀ ਫਸਲ ਬੀਜਣ, ਖੇਤ ਵਾਹੁਣ ਲਈ ਧੰਦਾ ਸ਼ੁਰੂ ਕਰ ਦਿੰਦੇ ਹਨ। ਸਭ ਪਾਸੇ ਹਰਿਆਵਲ ਹੋ ਜਾਂਦੀ ਹੈ। ਸੁੱਕੇ ਟੋਭੇ ਪਾਣੀ ਨਾਲ ਭਰ ਜਾਂਦੇ ਹਨ। ਤੱਪੜ ਪਏ ਖੇਤਾਂ ਨੂੰ ਕਿਸਾਨ ਵਾਹੁਣਾ ਸ਼ੁਰੂ ਕਰ ਦਿੰਦੇ ਹਨ। ਮਾਲ-ਡੰਗਰਾਂ ਲਈ ਚਰਾਂਦ ਹੋ ਜਾਂਦੀ ਹੈ। ਸਾਉਣ ਕਿਸਾਨਾਂ ਲਈ ਸਭ ਤੋਂ ਰੁਝੇਵੇਂ ਵਾਲਾ ਮਹੀਨਾ ਹੁੰਦਾ ਹੈ।

ਸਾਉਣ ਮਹੀਨੇ ਮੱਕੀ, ਬਾਜਰਾ, ਗੁਆਰਾ, ਕਪਾਹ ਆਦਿ ਫਸਲਾਂ ਬੀਜੀਆਂ ਜਾਂਦੀਆਂ ਹਨ। ਇਸੇ ਕਰਕੇ ਸਾਉਣ ਮਹੀਨੇ ਬੀਜੀ ਫਸਲ ਨੂੰ ਸਾਉਣੀ ਕਿਹਾ ਜਾਂਦਾ ਹੈ। ਜਿਹੜੇ ਕਿਸਾਨ ਸਾਉਣ ਵਿਚ ਰਿਸ਼ਤੇਦਾਰੀਆਂ ਵਿਚ ਜਾਂ ਬਾਹਰ ਅੰਦਰ ਹੀ ਤੁਰੇ ਰਹਿੰਦੇ ਹਨ ਉਹ ਸਾਉਣ ਮਹੀਨੇ ਬੀਜਣ ਵਾਲੀਆਂ ਫਸਲਾਂ ਸਮੇਂ ਸਿਰ ਬੀਜ ਨਹੀਂ ਸਕਦੇ। ਹਾੜ੍ਹੀ ਦੀ ਫਸਲ ਲਈ ਖੇਤ ਤਿਆਰ ਕਰਕੇ ਗਿੱਲ ਦੱਬ ਨਹੀਂ ਸਕਦੇ

ਉਨ੍ਹਾਂ ਦਾ ਆਰਥਕ ਪੱਖੋਂ ਮੰਦਾ ਹਾਲ ਹੋ ਜਾਂਦਾ ਹੈ।

ਸਾਉਣ ਮਹੀਨੇ ਵਿਚ ਆਮ ਤੌਰ ਤੇ ਲਬੇਰੇ ਸੂੰਦੇ ਹਨ। ਚਲਦੇ ਘਰਾਂ ਵਿਚ ਇਕ ਤਰ੍ਹਾਂ ਨਾਲ ਦੁੱਧ ਦੇ ਖਾਲ ਵਗ ਪੈਂਦੇ ਹਨ। ਸਾਉਣ ਵਿਚ ਖੀਰ ਅਤੇ ਪੂੜੇ ਬਣਾਏ ਜਾਂਦੇ ਹਨ।

ਸਾਉਣ ਮਹੀਨੇ ਵਿਚ ਜੇਕਰ ਝੜੀ ਲਗ ਜਾਵੇ ਅਤੇ ਕਈ ਦਿਨ ਚਲਦੀ ਰਹੇ ਤਾਂ ਕੱਚੇ ਕੋਠੇ ਢੈ ਜਾਂਦੇ ਹਨ। ਇਸੇ ਕਰਕੇ ਜੇਠ ਵਿਚ ਹੀ ਪਿੰਡਾਂ ਦੇ ਵਸਨੀਕ ਚੀਕਣੀ ਮਿੱਟੀ ਵਿਚ ਸਰ੍ਹੋਂ ਦੀ ਪਲ੍ਹੋਂ ਦਾ ਘਾਣ ਬਣਾ ਕੇ ਕੱਚੇ ਕੋਠੇ ਲਿਪ ਦੇਂਦੇ ਹਨ। ਫਿਰ ਵੀ ਲਗਾਤਾਰ ਪੈਂਦੀ ਫੁਹਾਰ ਨਾਲ ਕੱਚੀਆਂ ਛੱਤਾਂ ਤਰ ਹੋ ਕੇ ਸਿੰਮਣ ਜਾਂ ਚੋਣ ਲੱਗ ਜਾਂਦੀਆਂ ਹਨ।

ਸਾਉਣ ਮਹੀਨੇ ਹੀ ਪਿੰਡਾਂ ਵਿਚ ਚੰਦਰਮਾਂ ਦੀ ਤੀਜ ਨੂੰ ਤੀਆਂ ਲਗ ਜਾਂਦੀਆਂ ਹਨ। ਮੁਟਿਆਰਾਂ ਪੀਂਘਾਂ ਝੂਟਦੀਆਂ ਹਨ, ਗਿੱਧਾ ਪਾਉਂਦੀਆਂ ਹਨ। ਸਜ ਵਿਆਹੀਆਂ ਨੂੰ ਉਚੇਚੇ ਤੌਰ ਤੇ ਪੇਕੇ ਘਰ ਤੀਆਂ ਲਈ ਲਿਆਂਦਾ ਜਾਂਦਾ ਹੈ ਅਤੇ ਸੁਹਰੇ ਤੀਆਂ ਦਾ ਸੰਧਾਰਾ ਭੇਜਦੇ ਹਨ।

ਸਾਵਣ ਦਾ ਮਹੀਨਾ ਕਿਉਂਕਿ **ਸਾਉਣੀ ਬੀਜਣ ਦਾ ਸਮਾਂ** ਹੁੰਦਾ ਹੈ, ਜੇਹੜੇ ਲੋਕ ਇਸ ਮਹੀਨੇ ਵੀ ਬੇ-ਪ੍ਰਵਾਹ ਹੋਏ ਰਹਿੰਦੇ ਹਨ ਉਨ੍ਹਾਂ ਬਾਰੇ ਆਖਦੇ ਹਨ-

**ਸਾਵਣ ਸੁੱਤੇ, ਖਰੇ ਵਿਗੁੱਤੇ।**

**ਸਾਵਣ ਭਾਦੋਂ ਫਿਰਨ ਗਰਾਈਂ।**

**ਉਨ੍ਹਾਂ ਰੱਬਾ, ਪਿੰਡ ਨਾ ਵਸਾਈਂ।**

ਜੇ ਏਹੋ ਹਾਲ ਮਹੀਂਵਾਲ ਦਾ।

ਤਾਂ ਅੱਲਾ ਬੇਲੀ ਮਾਲ ਦਾ।

ਸਾਉਣ ਦੇ ਮਹੀਨੇ ਹੋਏ ਅੰਨ੍ਹੇ ਨੂੰ ਵੀ ਕਹਿੰਦੇ, ਪਿੱਛੋਂ ਸਾਰੇ ਮਹੀਨੇ ਹਰਿਆਵਲ ਈ ਹਰਿਆਵਲ ਮਲੂਮ ਹੁੰਦੀ ਹੈ। ਹਾਏ ਰੱਬ ਜੀ! ਸਾਉਣ ਸੁੱਕਾ ਨਾ ਲੰਘੇ! ਜੇ ਮੀਂਹ ਨਾ ਵਰ੍ਹਿਆ ਤਾਂ **ਕੁੰਢੀਆਂ ਤੇ ਬੂਰੀਆਂ ਨੂੰ ਧਾਮਣ ਕਿੱਥੋਂ ਮਿਲੇਗਾ। ਜੇ ਰੱਜ ਕੇ ਚਰ੍ਹੇ ਨਾ ਚਰੇ ਤਾਂ ਦੁੱਧ ਦੇ ਦੋਹਣੇ ਕਿੱਥੋਂ ਭਰਨਗੀਆਂ! ਤੇ ਦੁੱਧ ਬਿਨਾਂ ਖੀਰ ਕਿਥੋਂ?** ਜੇ ਸਾਵਣ ਵਿੱਚ ਖੀਰ ਨਾ ਖਾਈ ਤਾਂ ਜੱਗ ਤੇ ਬੰਦਾ ਜਿਹਾ ਆਇਆ ਜਿਹਾ ਨਾ ਆਇਆ-

**ਸਾਵਣ ਖੀਰ ਨਾ ਖਾਧੀਆ,**

**ਕਿਉਂ ਜੰਮਿਆ ਅਪਰਾਧੀਆ।**

ਇਹ ਨਾ ਹੋਵੇ-

ਜੇ ਘਰ ਨਹੀਂ ਹੈ ਆਪਣੇ,

ਤੇ ਕਿੱਥੋਂ ਖਾਈਏ ਪਾਪਣੇ।

**ਹਾੜ੍ਹ ਦੀਆਂ ਲੂਹ ਸੁੱਟਣ ਵਾਲੀਆਂ ਲੋ**ਆਂ ਤੋਂ ਮੱਝਾਂ ਨੂੰ ਸਾਉਣ

ਦੀਆਂ ਫ਼ੁਹਾਰਾਂ ਤੱਕ ਲੰਘਾ ਲਿਆਉਣਾ, ਇੱਕ ਮੁਹਿੰਮ ਸਰ ਕਰਨੀ ਹੈ–

ਸਾਵਣ ਮੱਝੀਂ ਉਸ ਦੀਆਂ
ਜੇਹੜਾ **ਹਾੜ੍ਹੋਂ ਕੱਢੇ।**

ਜੇ ਅੱਠਵੇਂ ਦਿਨ ਮੀਂਹ ਪੈਂਦਾ ਰਹੇ ਤਾਂ ਸਾਉਣੀ ਸੱਠੀਂ ਦਿਨੀਂ, ਜਾਣੀ ਦੋ ਮਹੀਨਿਆਂ ਵਿਚ ਪੱਕ ਜਾਂਦੀ ਹੈ–

ਮੀਂਹ ਵਰ੍ਹੇ ਅੱਠੀਂ ਦਿਨੀਂ,
ਸਾਉਣੀ ਪੱਕੇ ਸੱਠੀਂ ਦਿਨੀਂ।
ਚੀਨਾ ਪੱਕੇ ਦਿਨੀਂ ਪੰਜਾਹੀਂ,
ਪਰ ਜੇ **ਪਾਣੀ ਬਰਸੇ ਰਾਹੀਂ।**

ਸਾਉਣ ਦਾ ਸਾਰਾ ਕੁੱਝ ਚੰਗਾ ਨਹੀਂ, **ਜੇ ਟਿਕਵੀਂ ਲੰਮੀ ਝੜੀ ਲੱਗ ਜਾਵੇ** ਤਾਂ ਸਾਉਣ ਉਲਟਾ ਵੀ ਪੈ ਜਾਂਦਾ ਹੈ–

**ਸਾਉਣ ਦੀ ਝੜੀ,**
**ਨਾ ਕੋਠਾ ਨਾ ਕੜੀ।**

ਸਾਉਣ ਦੇ ਮਹੀਨੇ ਵੱਤ ਸਿਰ ਮੀਂਹ ਪਵੇ ਤਾਂ ਉਸ ਤੋਂ ਅਗਲੇ ਮਹੀਨੇ ਵੀ ਸਾਰਥਕ ਹੋ ਜਾਂਦੇ ਹਨ–

**ਸਾਵਨ ਮਹੀਨੇ ਕਿਣਿਆਂ,**
**ਅੱਸੂ, ਕੱਤੇ ਜਿਣਿਆਂ।**

ਇਹ ਤਦ ਹੀ ਹੁੰਦਾ ਹੈ ਜੇ ਸਾਉਣ ਵਿੱਚ ਵਾਹੀ ਕੀਤੀ ਜਾਵੇ, ਨਹੀਂ ਤਾਂ ਖੇਤਾਂ ਦਾ ਪਾਣੀ ਕਿਵੇਂ ਸੁੱਕੇਗਾ ਤੇ **ਜ਼ਿਮੀਂ ਗਿੱਲ ਕਿਵੇਂ ਫੜੇਗੀ।**

ਸਾਵਣ ਨਾ ਵਾਹੀ ਏਕ ਵਾਰ,
ਫਿਰ ਭਾਵੇਂ ਵਾਹੀਂ ਵਾਰ ਵਾਰ।

ਜੇ ਸਾਵਣ ਵਿੱਚ **ਬੰਜਰ ਈ ਪਈ** ਰਹੀ ਤਾਂ ਉ ਵਿਚ ਤਾਂ ਘਾਹ ਈ ਜੰਮਣਾ ਹੋਇਆ। ਜੇ ਵੇਲੇ ਸਿਰ **ਹਲ ਨਾਲ ਓਰੇ ਕੱਢੇ ਜਾਣ** ਤਾਂ ਘਟੋ ਘਟ ਖੇਤ ਦਾ ਪਾਣੀ ਤਾਂ ਖੇਤ ਵਿਚ ਈ ਰਹੇ। ਪਰ ਜੇ ਸਾਉਣ ਸੁੱਕਾ ਨਾ ਲੰਘੇ–

ਜੇ ਵਰ੍ਹੇ,
ਤਾਂ ਸਾਉਣ ਦੀ ਤ੍ਰੇਲ ਈ ਮਾਨ ਨਹੀਂ।

**ਪੇਕੇ ਨਾ ਸਹੁਰਿਆਂ**
**ਵੱਤਰ ਨਾ ਵਹੀਆਂ।**
**ਸਾਵਣ ਨਾ ਤ੍ਰੇਲ ਪਈ**
**ਤਿੰਨੇ ਔਂਤਰ ਗਈਆਂ।**

ਜੇ ਸਾਵਣ ਸੁੰਝਾ ਲੰਘ ਜਾਵੇ ਤਾਂ ਕਪਾਹ ਤਾਂ ਵੱਖ ਰਹੀ **ਬਾਣ ਵੱਟਣ ਜੋਗੀ ਮੁੰਜ** ਵੀ ਨਹੀਂ ਲੱਭਦੀ–

**ਸਾਵਣ ਸੁੰਝ ਕਪਾਹ ਨਾ ਮੁੰਜ**

ਤੇ ਜੇ ਵਰਖਾ ਲੱਗ ਜਾਵੇ–

**ਸੌਣ ਮਹੀਨੇ ਵਰਖਾ ਲੱਗੀ।**
**ਕਮਾਈ ਉੱਚੀ ਹੋ ਹੋ ਫੱਬੀ।**

**ਕਿਸਾਨ ਖੇਤਾਂ ਦੀਆਂ ਵੱਟਾਂ ਅੱਡੀਆਂ ਚੁੱਕ ਚੁੱਕ ਕੇ ਵੇਖਦਾ**

ਹੈ। ਪਰ ਸਾਉਣ ਦੇ ਮਹੀਨੇ ਪੂਰੇ ਦੀ ਵਾਅ ਕਈ ਦਿਨ ਵਗਦੀ ਰਹੇ ਤਾਂ ਮੀਂਹ ਦੀ ਆਸ ਹੀ ਜਾਂਦੀ ਰਹਿੰਦੀ ਹੈ–

**ਸਾਵਣ ਵਗੇ ਪੁਰਾ,**
**ਉਹ ਵੀ ਬੁਰਾ।**
**ਬ੍ਰਾਹਮਣ ਦੇ ਹਥ ਛੁਰਾ,**
**ਉਹ ਵੀ ਬੁਰਾ।**
**ਜੱਟ ਚਾਹੜੇ ਤੁਰਾ,**
**ਉਹ ਵੀ ਬੁਰਾ।**

ਜਾਂ ਫਿਰ ਇਹ ਹਵਾ ਪਹਿਲੇ ਹੱਲੇ ਈ ਬਦਲੀਆਂ ਚੜ੍ਹਾ ਲਿਆਉਂਦੀ ਹੈ:

ਸਾਵਣ ਦੀਆਂ ਬੱਦਲੀਆਂ
ਆਣ ਪੁਰੇ ਝੁਕਾਈਆਂ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੧੨

ਸਾਉਣੀ
sɔṇī

ਸਾਉਣੀ ਬੀਜਣ ਦਾ ਸਮਾਂ
sɔṇī bījaṇ dā samā̃

ਸਾਵਣ ਸੁੱਤੇ, ਖਰੇ ਵਿਗੁੱਤੇ
sāwaṇ sutte khare wigutte

ਸਾਵਣ ਭਾਦੋਂ ਫਿਰਨ ਗਰਾਈਂ
sāwaṇ pā̀dõ firan grā̃ī̃

ਉਨ੍ਹਾਂ ਰੱਬਾ, ਪਿੰਡ ਨਾ ਵਸਾਈਂ
ónā̃ rabbā pĩḍ nā wsā̃ī̃

ਕੁੰਢੀਆਂ ਤੇ ਬੂਰੀਆਂ ਨੂੰ ਧਾਮਣ ਕਿੱਥੋਂ ਮਿਲੇਗਾ
kũḍīā̃ te būrīā̃ nū̃ tā̀maṇ kitthõ milegā

ਜੇ ਰਜ ਕੇ ਚਰ੍ਹੇ ਨਾ ਚਰੇ ਤਾਂ ਦੁੱਧ ਦੇ ਦੋਹਣੇ ਕਿੱਥੋਂ ਭਰਨਗੀਆਂ! ਤੇ ਦੁੱਧ ਬਿਨਾਂ ਖੀਰ ਕਿੱਥੋਂ
je raj ke čáre nā čare tā̃ dúd de dóṇe kittho pàrngīā̃ te dúd binā̃ khīr kittõ

ਸਾਵਣ ਖੀਰ ਨਾ ਖਾਧੀਆ
sāwaṇ khir nā khā́dīā

ਕਿਉਂ ਜੰਮਿਆ ਅਪਰਾਧੀਆ
kiõ jãmiā aprā́dīā

ਹਾੜ੍ਹ ਦੀਆਂ ਲੂਹ ਸੁੱਟਣ ਵਾਲੀਆਂ ਲੋ
hā́ṛ dīā̃ lū́ suṭaṇ wālīā̃ lo

ਹਾੜ੍ਹੋਂ ਕੱਢੇ
hā́ṛõ káḍḍe

ਪਾਣੀ ਬਰਸੇ ਰਾਹੀਂ
pāṇī barse rāhī̃

ਜੇ ਟਿਕਵੀਂ ਲੰਮੀ ਝੜੀ ਲਗ ਜਾਵੇ
je ṭikawī̃ lãmī čàṛī lag jāwe

ਸਾਉਣ ਦੀ ਝੜੀ
sɔṇ dī čàṛī

ਨਾ ਕੋਠਾ ਨਾ ਕੜੀ

nā koṭhā nā kaṛī

ਸਾਵਨ ਮਹੀਨੇ ਕਿਣਿਆਂ
sāwan mahīne kiṇiā̃

ਅੱਸੂ, ਕੱਤੇ ਜਿਣਿਆਂ
assū katte jiṇiā̃

ਜ਼ਿਮੀਂ ਗਿੱਲ ਕਿਵੇਂ ਫੜੇਗੀ
zimī̃ gil kiwe phaṛegī

ਬੰਜਰ ਈ ਪਈ
bãjar ī paī

ਹਲ ਨਾਲ ਓਰੇ ਕੱਢੇ ਜਾਣ
hal nāl ore kaḍḍe jāṇ

ਪੇਕੇ ਨਾ ਸਹੁਰਿਆਂ
peke nā sóriā̃

ਵੱਤਰ ਨਾ ਵਹੀਆਂ
wattar nā wahīā̃

ਤਿੰਨੇ ਔਂਤਰ ਗਈਆਂ
tĩne ɔ̄tar gaīā̃

ਸਾਵਣ ਨਾ ਤ੍ਰੇਲ ਪਈ
sāwaṇ nā trel paī

ਬਾਣ ਵੱਟਣ ਜੋਗੀ ਮੁੰਜ
bāṇ waṭṭaṇ jogī mũj

ਸਾਵਣ ਸੁੰਝ ਕਪਾਹ ਨਾ ਮੁੰਜ
sāwaṇ sũj kapā́ nā mũj

ਸੌਣ ਮਹੀਨੇ ਵਰਖਾ ਲੱਗੀ
sɔṇ mahīne warkhā laggī

ਕਮਾਈ ਉੱਚੀ ਹੋ ਹੋ ਫੱਬੀ
kamāī uččī ho ke fabbī

ਕਿਸਾਨ ਖੇਤਾਂ ਦੀਆਂ ਵੱਟਾਂ ਅੱਡੀਆਂ ਚੁੱਕ ਚੁੱਕ ਕੇ ਵੇਖਦਾ
kisān khetā̃ dīā̃ waṭṭā̃ aḍḍīā̃ čuk čuk ke wekhdā

ਬ੍ਰਾਹਮਣ ਦੇ ਹਥ ਛੁਰਾ
brāmaṇ de hath čhurā

ਉਹ ਵੀ ਬੁਰਾ
ó wī burā

ਜਟ ਚਾਹੜੇ ਤੁਰਾ
jaṭ čā́ṛe turā

**ਸਾਊਆਂ** sāūā̃

ਵਿਸ਼ੇਸ਼ਣ
ਨੇਕ, ਸਰਾਫਤ ਵਾਲਾ, ਇਜਤਦਾਰ

## ਨਹੀਂ, ਮਹਿਰ ਜੀ, ਸਾਊਆਂ ਵਿਚ ਰੀਤੀ

nahī̃ mɛ́r jī sāūā̃ wič rītī

ਭਾਈਚਾਰੇ ਦੇ ਵੱਡੇ ਸਾਊ, ਇਜ਼ਤਦਾਰ ਲੋਕਾਂ ਦੀ ਰੀਤ ਹੋਰ ਹੁੰਦੀ ਹੈ। ਹੀਰ ਆਪਣੇ ਬਾਪ, ਮਹਿਰ, ਨੂੰ ਆਖਦੀ ਹੈ ਕਿ ਜੋ ਉਸ ਨੂੰ ਹੁਕਮ ਹੋਵੇਗਾ, ਉਹ ਉਹੀ ਕਰੇਗੀ। ਹੁਣ ਉਹ ਰਾਂਝੇ ਦੀ ਰੋਟੀ ਲੈਕੇ ਬੇਲੇ ਵਿਚ ਨਹੀਂ

ਜਾਏਗੀ, ਭਾਵੇਂ ਉਹ ਭੁੱਖਾ ਹੀ ਮਰ ਜਾਵੇ। ਉਹ ਆਪਣੇ ਬਾਪ, ਬਾਬਲ, ਕੋਲੋਂ ਮੁਆਫੀ ਮੰਗਦੀ ਹੈ ਕਿ ਜੋ ਕੁਝ ਪਿੱਛੇ ਹੋਇਆ, ਸੋ ਹੋਇਆ। ਹੁਣ ਉਹ ਕਦੀ ਵੀ ਆਪਣੇ ਬਾਬਲ ਦਾ ਕਿਹਾ ਨਹੀਂ ਮੋੜੇਗੀ। ਪਰ ਮਹਿਰ ਨੂੰ ਹੀਰ ਦੀਆਂ ਇਹਨਾਂ ਗੱਲਾਂ ਤੇ ਕੋਈ ਇਤਬਾਰ ਨਹੀਂ। ਉਸ ਨੇ ਫੈਸਲਾ ਕਰ ਲਿਆ ਹੈ ਕਿ ਇਸ ਕੁੜੀ ਨੂੰ, ਨੱਢੀ ਨੂੰ ਜਲਦੀ ਕਿਤੇ ਵਿਆਹ ਦਿੱਤਾ ਜਾਵੇ। ਜਿਸ ਕੁੜੀ ਤੇ ਕੋਈ ਲੀਕ ਲਗ ਜਾਵੇ, ਉਸ ਨੂੰ ਬਹੁਤਾ ਚਿਰ ਘਰ ਨਹੀਂ ਰੱਖਿਆ ਜਾ ਸਕਦਾ। ਜਿੰਨੀ ਜਲਦੀ ਹੋਵੇ, ਉਸ ਨੂੰ ਵਿਆਹ ਕੇ ਘਰੋਂ ਕੱਢਿਆ ਜਾਵੇ, ਨਹੀਂ ਤੇ ਲੋਕ ਕੀ ਆਖਣਗੇ। ਜਿਸ ਕੁੜੀ ਤੇ ਕਿਸੇ ਪਿਆਰ ਦੀ ਲੀਕ ਲਗ ਜਾਵੇ ਉਸ ਨੂੰ ਕੋਈ ਵੀ ਚੰਗਾ ਨਹੀਂ ਸਮਝਦਾ। ਇਹ ਸਾਡਾ ਭਾਈਚਾਰਾ ਹੈ। ਇਹ ਸਾਊਆਂ ਸਰਦਾਰਾਂ ਦੀ ਰੀਤ ਹੈ। ਇਸ ਦੀ ਉਲੰਘਣਾ ਨਹੀਂ ਕੀਤੀ ਜਾ ਸਕਦੀ।

ਮਹੀਂ ਛਡ ਮਾਹੀ ਉਠ ਜਾਇ ਭੁੱਖਾ,
ਉਹਦੇ ਖਾਣੇ ਦੀ ਖ਼ਬਰ ਨਾ ਕਿਸੇ
ਲੀਤੀ।
ਭੱਤਾ ਫੇਰ ਨਾ ਅਸਾਂ ਲਿਆਉਣਾ ਏਂ,
ਏਦੂੰ ਪਿਛਲੀ, ਬਾਬਲਾ, ਹੋਈ ਬੀਤੀ।
ਹੋਈ ਹੋਈ ਤੂੰ ਕਰ ਮੁਆਫ਼ ਮੈਨੂੰ,
ਤੇਰੀ ਜਾਈ ਹਾਂ, ਬਾਬਲਾ, ਸਮਝ
ਨੀਤੀ।
ਮੂੰਹੋਂ ਕਢ ਕੇ ਆਪ ਬਦਨਾਮ ਹੋਣਾ,
**ਨਹੀਂ, ਮਹਿਰ ਜੀ, ਸਾਊਆਂ ਵਿਚ**
**ਰੀਤੀ।**
ਮਸਤ ਹੋਇ ਗੁੱਸੇ ਵਿਚ ਮਹਿਰ ਖੜ੍ਹਾ,
ਜਿਵੇਂ ਕਿਸੇ ਅਬਦਾਲ ਨੇ ਭੰਗ ਪੀਤੀ।
**ਕਿਤੇ ਨਢੀ ਦਾ ਚਾਇ ਵਿਆਹ**
**ਕੀਚੇ,**
**ਇਹੋ ਮਹਿਰ ਨੇ ਜੀਉ ਦੇ ਵਿਚ**
**ਸੀਤੀ।**

ਹੀਰ ਵਾਰਿਸ, ੮੭

ਸਾਊਆਂ
sāūā̃

ਨਹੀਂ, ਮਹਿਰ ਜੀ, ਸਾਊਆਂ ਵਿਚ ਰੀਤੀ
nahī̃ mɛ́r jī sāūā̃ wič rītī

ਕਿਤੇ ਨੱਢੀ ਦਾ ਚਾਇ ਵਿਆਹ ਕੀਚੇ
kite náḍḍī dā čāe wiā́ kīče

ਇਹੋ ਮਹਿਰ ਨੇ ਜੀਉ ਦੇ ਵਿਚ ਸੀਤੀ
eho mɛ́r ne jīo de wič sītī

**ਸਾਇਲੀ** sāilī

ਨਾਂਵ ਇਸਤਰੀਲਿੰਗ
ਸੇਵਾ, ਸਾਧਨਾ, ਘਾਲਣਾ

**ਸਰਵਤ ਦਰ ਤੇਰੇ ਦੀ ਸਾਇਲੀ ਏ**
sarwat dar tere dī sāilī e

ਫਕੀਰ ਨੂੰ ਕੇਵਲ ਆਪਣੇ ਸਰਵਤ, ਆਪਣੇ ਪਰਵਰਦਗਾਰ ਦੀ ਸਾਇਲੀ ਹੈ। ਉਹ ਜੋ ਮੰਗਦਾ ਹੈ, ਆਪਣੇ ਮਾਲਕ ਕੋਲੋਂ ਮੰਗਣਾ ਹੈ। ਉਹ ਇਸ ਫਕੀਰੀ ਨੂੰ, ਇਸ ਗ਼ਰੀਬੀ ਨੂੰ, ਇਸ ਸਾਦਗੀ ਨੂੰ, ਇਸ ਜਹਾਨ ਦੇ ਸਰਦਾਰਾਂ, ਦੌਲਤਮੰਦਾਂ ਦੀ ਬੇਪਨਾਹ ਅਮੀਰੀ ਬਦਲੇ ਨਹੀਂ ਬਦਲਦਾ। ਉਹ ਆਪਣੇ ਸਾਈਂ ਦੀ ਰਜ਼ਾਅ ਵਿਚ ਰਹਿੰਦਾ ਹੈ। ਉਹ ਇਸ ਜਹਾਨ ਦੀਆਂ ਦੌਲਤਾਂ ਦੇ ਲਾਲਚ ਵਿਚ ਨਹੀਂ ਫਸਦਾ। ਜੇ ਉਹ ਸਾਇਲ ਹੈ ਤਾਂ ਕੇਵਲ ਆਪਣੇ ਕਾਦਰ ਦਾ। ਉਸ ਨੂੰ ਇਸ ਜਹਾਨ ਦੇ ਮਾਲਕਾਂ ਕੋਲੋਂ ਕੁਝ ਨਹੀਂ ਚਾਹੀਦਾ। ਉਹ ਫਕੀਰੀ ਵਿਚ, ਰੁੱਖੀ ਸੁੱਖੀ ਖਾ ਕੇ, ਕਾਠ ਦੀ ਰੋਟੀ ਨਾਲ ਗੁਜ਼ਾਰਾ ਕਰਦਾ ਹੈ ਤੇ ਆਪਣੇ ਸਿਦਕ ਸਬਰ ਦੇ ਆਸਰੇ ਆਪਣੇ ਕਾਦਰ ਦੀ ਬੰਦਗੀ ਕਰਦਾ ਹੈ।

**ਸਰਵਤ ਦਰ ਤੇਰੇ ਦੀ ਸਾਇਲੀ ਏ,**
ਮੈਨੂੰ ਸ਼ੌਕਤ ਹਰ ਸਲਾਤੀਨ ਬਦਲੇ।
ਮੇਰਿਆਂ ਲਬਾਂ ਨੂੰ ਬਖਸ਼ਦੀ ਪਈ ਸ਼ੀਰੀ,
**ਤੇਰੀ ਮਦਾਹ ਸ਼ੁਰਬੇ ਅੰਗ ਬੀਨ ਬਦਲੇ।**
ਬਦਲਾਂ ਮੈਂ ਨਾਹੀ ਤੇਰੀ ਬਾਰਗਾਹ ਥੀਂ,
**ਕਸਰੇ ਸਿਦਰਾਹ ਥੀਂ ਰੂਹੁਲਅਮੀਨ ਬਦਲੇ।**
ਤੇਰੇ ਰੋਜ਼ਾ ਏ ਅਕਦਸ ਦੀ ਸਾਂਈ ਕਹਿੰਦਾ,
**ਬਦਲੀ ਕਰਾਂ ਨਾ ਖੁਲਦੇ ਬਰੀਨ ਬਦਲੇ।**

ਸਾਈਂ ਅਹਿਮਦ ਅਲੀ ਸਾਈਆਂ,
ਸੀਹਰਫੀ, ੩੨੪

ਸਾਇਲੀ
sāilī

ਸਰਵਤ ਦਰ ਤੇਰੇ ਦੀ ਸਾਇਲੀ ਏ
sarwat dar tere dī sāilī e

ਮੇਰਿਆਂ ਲਬਾਂ ਨੂੰ ਬਖਸ਼ਦੀ ਪਈ ਸ਼ੀਰੀ
meriā̃ labā̃ nū bakhšdī paī šīrī

ਬਦਲਾਂ ਮੈਂ ਨਾਹੀ ਤੇਰੀ ਬਾਰਗਾਹ ਥੀਂ
badlā̃ mẽ nāhī terī bārgā́ thī̃

ਤੇਰੇ ਰੋਜ਼ਾ ਏ ਅਕਦਸ ਦੀ ਸਾਂਈ ਕਹਿੰਦਾ
tere rozā e akdas dī sā̃ī kẽ́dā

**ਸਾਂਈ** sā̃ī
ਨਾਂਵ, ਪੁਲਿੰਗ
ਮਾਲਕ, ਸਾਹਿਬ, ਕਾਦਰ

**ਸਾਂਈ ਜਿਨਾਂਦੜੇ ਵਲ**
sā̃ī jinā̃dṛe wal

ਜਿਨਾਂ ਦੇ ਵਲ ਸਾਈਂ ਆਪ ਹੈ, ਉਹਨਾਂ ਨੂੰ ਕੋਈ ਗ਼ਮ ਨਹੀਂ, ਕੋਈ ਫਿਕਰ ਨਹੀਂ।

ਜਿਨ੍ਹਾਂ ਨੇ ਆਪਣੀ ਜ਼ਿੰਦਗੀ ਰੱਬ ਦੀ ਬੰਦਗੀ ਵਿਚ ਲਾ ਦਿੱਤੀ ਹੈ, ਉਹ ਸੁਰਖ਼ਰੂ ਹੋ ਜਾਂਦੇ ਹਨ। ਉਹਨਾਂ ਨੇ ਆਪਣੇ ਸਿਰ ਤੇ ਇਸ਼ਕ ਦੀ, ਮੁਹੱਬਤ ਦੀ ਖਾਰੀ ਚੁੱਕੀ ਹੋਈ ਹੈ ਤੇ ਉਹ ਗਲੀ ਗਲੀ ਇਸ਼ਕ ਦਾ ਹੋਕਾ ਦਿੰਦੇ ਹਨ। ਸ਼ਾਹ ਹੁਸੈਨ ਸਾਈਂ ਦਾ ਫਕੀਰ ਹੈ। ਉਹਦੇ ਕੋਲ ਪ੍ਰੇਮ ਦਾ ਝਰੋਖਾ ਹੈ। ਆਪਣੇ ਸਾਈਂ ਦੇ ਇਸ਼ਕ ਵਿਚ ਸ਼ਾਹ ਹੁਸੈਨ ਫਕੀਰ ਦੀਵਾਨਾ ਹੈ। ਉਹ ਆਪਣੇ ਆਪ ਨੂੰ ਗਲੀ ਵਿਚ ਘੁਗੂ ਘੋੜੇ ਵੇਚਣ ਵਾਲੀਆਂ ਨਾਲ ਜੋੜਦਾ ਹੈ। ਜਿਹੜਾ ਸੌਦਾ ਉਹ ਵੇਚਦਾ ਹੈ, ਉਹ ਇਸ ਦੁਨੀਆਂ ਦਾ ਸੌਦਾ ਨਹੀਂ ਹੈ। ਉਸ ਦੀ ਖਾਰੀ ਇਸ਼ਕ ਦੀ ਪਟਾਰੀ ਹੈ। ਉਸ ਦਾ ਤਨ ਮਨ ਆਪਣੇ ਸਾਂਈ ਦੀ ਮੁਹੱਬਤ ਵਿਚ ਰੱਤਿਆ ਹੋਇਆ ਹੈ। ਉਸ ਦਾ ਸਾਈਂ ਉਸ ਦੇ ਵਲ ਹੈ, ਉਸ ਦੀ ਰੱਖਿਆ ਕਰਦਾ ਹੈ। ਉਸ ਨੂੰ ਕੋਈ ਗ਼ਮ ਨਹੀਂ, ਕੋਈ ਫਿਕਰ ਨਹੀਂ, ਉਹ ਸਤਿ ਸੰਤੋਖ ਦੀ ਜ਼ਿੰਦਗੀ ਜੀਉਂਦਾ ਹੈ।

**ਸਾਂਈ ਜਿਨਾਂਦੜੇ ਵਲ,**
ਤਿਨਾਂ ਨੂੰ ਗ਼ਮ ਕੈਂਦਾ, ਵੇ ਲੋਕਾ॥
**ਸੇਈ ਭਲੀਆਂ ਜੋ ਰਬੁ ਵੱਲ ਆਈਆਂ,**
**ਜਿਨਾਂ ਨੂੰ ਇਸ਼ਕ ਚਰੋਕਾ, ਵੇ ਲੋਕਾ॥**
**ਇਸ਼ਕੇ ਦੀ ਸਿਰ ਖਾਰੀ ਚਾਈਆ,**
**ਦਰ ਦਰ ਦੇਨੀਆਂ ਹੋਕਾ, ਵੇ ਲੋਕਾ॥**
ਕਹੈ ਹੁਸੈਨ ਫ਼ਕੀਰ ਸਾਂਈਂ ਦਾ,
ਲੱਧਾ ਪ੍ਰੇਮ ਝਰੋਖਾ, ਵੇ ਲੋਕਾ॥
ਸਾਂਈਂ ਜਿਨਾਂਦੜੇ ਵੱਲ,
ਤਿਨਾਂ ਨੂੰ ਗ਼ਮ ਕੈਂਦਾ, ਵੇ ਲੋਕਾ,
ਹੋ ਮੈਂ ਵਾਰੀ ਗ਼ਮ ਕੈਂਦਾ ਵੇ ਲੋਕਾ॥

ਸ਼ਾਹ ਹੁਸੈਨ, ੭੫

ਸਾਂਈ
sā̃ī

ਸਾਂਈ ਜਿਨਾਂਦੜੇ ਵਲ
sā̃ī jinā̃dṛe wal

ਸੇਈ ਭਲੀਆਂ ਜੋ ਰਬੁ ਵਲ ਆਈਆਂ
seī pàlīā̃ jo rab wal āīā̃

ਜਿਨਾਂ ਨੂੰ ਇਸ਼ਕ ਚਰੋਕਾ, ਵੇ ਲੋਕਾ
jínā̃ nū̃ išq črokā we lokā

ਇਸ਼ਕੇ ਦੀ ਸਿਰ ਖਾਰੀ ਚਾਈਆ
išqe dī sir khārī čāīā

ਦਰ ਦਰ ਦੇਨੀਆਂ ਹੋਕਾ, ਵੇ ਲੋਕਾ
dar dar denīā̃ hokā we lokā

**ਸਾਸ ਗਿਰਾਸ** sās girās

ਨਾਂਵ ਪੁਲਿੰਗ
ਹਰ ਸਾਹ ਵਿਚ, ਹਰ ਗਿਰਾਸ ਵਿਚ

**ਲੇਖੈ ਸਾਸ ਗਿਰਾਸ**
lekhɛ sās girās

ਗੁਰਮੁਖ ਸਾਸ ਗਿਰਾਸ, ਹਰ ਸਮੇਂ ਵਾਹਿਗੁਰੂ ਦੇ ਧਿਆਨ ਵਿਚ ਗੁਜ਼ਾਰਦਾ ਹੈ।ਉਸ ਨੂੰ ਜੀਵਨ, ਮਰਨ ਦੀ ਕੋਈ ਚਿੰਤਾ ਨਹੀਂ ਹੁੰਦੀ।ਬ੍ਰਹਮੰਡ ਦੀ ਜੁਗਤ ਦੀ ਸੋਝੀ ਪਾ ਕੇ ਗੁਰਮੁਖ ਅੰਦਰ ਦੀ ਗਤਿ ਜਾਣ ਲੈਂਦਾ ਹੈ।ਅਨਹਦ ਨਾਦ ਦੇ ਸ਼ਬਦ ਵਿਚ ਲੀਨ ਹੋ ਜਾਂਦਾ ਹੈ।ਹਉਮੇ ਦਾ ਬਿਨਾਸ ਹੁੰਦਾ ਹੈ।ਬੈਰਾਗੀ ਮਨ ਦਾ ਘਰ ਵਿਚ ਵਾਸਾ ਹੁੰਦਾ ਹੈ ਤੇ ਸਚੁ ਵਿਚ ਰੱਤਿਆ ਗੁਰਮੁਖ ਗਿਆਨ ਦੇ ਮਾਰਗ ਤੇ ਤੁਰਦਾ ਹੈ।

ਸਿਰੀਰਾਗੁ ਮਹਲਾ ੧ ॥ **ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ** ॥ ਤੂ ਸਰਬ ਜੀਆ ਪ੍ਰਤਿਪਾਲਹੀ **ਲੇਖੈ ਸਾਸ ਗਿਰਾਸ** ॥ ਅੰਤਰਿ ਗੁਰਮੁਖਿ ਤੂ ਵਸਹਿ **ਜਿਉ ਭਾਵੈ ਤਿਉ ਨਿਰਜਾਸਿ** ॥ ੧ ॥ ਜੀਅਰੇ ਰਾਮ ਜਪਤ ਮਨੁ ਮਾਨੁ ॥ ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥ ੧ ॥ ਰਹਾਉ ॥ ਅੰਤਰ ਕੀ ਗਤਿ ਜਾਣੀਐ **ਗੁਰ ਮਿਲੀਐ ਸੰਕ ਉਤਾਰਿ** ॥ ਮੁਇਆ ਜਿਤੁ ਘਰਿ ਜਾਈਐ **ਤਿਤੁ ਜੀਵਦਿਆ ਮਰੁ ਮਾਰਿ** ॥ **ਅਨਹਦ ਸਬਦਿ ਸੁਹਾਵਣੇ** ਪਾਈਐ ਗੁਰ ਵੀਚਾਰਿ ॥ ੨ ॥ **ਅਨਹਦ ਬਾਣੀ ਪਾਈਐ** ਤਹ ਹਉਮੈ ਹੋਇ ਬਿਨਾਸੁ ॥ ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥ ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥ ੩ ॥ **ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ** ॥ **ਤ੍ਰਿਹੁ ਗੁਣ ਬੰਧੀ ਦੇਹੁਰੀ** ਜੋ ਆਇਆ ਜਗਿ ਸੋ ਖੇਲੁ ॥ **ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ** ॥ ੪ ॥ **ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ** ॥ ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥ ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ੫ ॥ ੧੮ ॥

ਅ.ਗ.ਮ. ੧, ੨੦

ਸਾਸ ਗਿਰਾਸ
sās girās

ਲੇਖੈ ਸਾਸ ਗਿਰਾਸ
lekhɛ sās girās

ਮਰਣੈ ਕੀ ਚਿੰਤਾ ਨਹੀ
marṇɛ kī čĩtā nahī

ਜੀਵਣ ਕੀ ਨਹੀ ਆਸ
jīwaṇ kī nahī ās

ਜਿਉ ਭਾਵੈ ਤਿਉ ਨਿਰਜਾਸਿ
jio pàwɛ tio nirjās

ਗੁਰ ਮਿਲੀਐ ਸੰਕ ਉਤਾਰਿ
gur milīɛ sãk utār

ਤਿਤੁ ਜੀਵਦਿਆ ਮਰੁ ਮਾਰਿ
tit jīwdiā mar mār

ਅਨਹਦ ਸਬਦਿ ਸੁਹਾਵਣੇ

anhad sabad suhāwaṇe

ਅਨਹਦ ਬਾਣੀ ਪਾਈਐ
anhad bāṇī pāīɛ

ਜਹ ਦੇਖਾ ਤਹ ਰਵਿ ਰਹੇ
jɛ́ dekhā tɛ́ rav rahe

ਸਿਵ ਸਕਤੀ ਕਾ ਮੇਲੁ
siv saktī ka mel

ਤ੍ਰਿਹੁ ਗੁਣ ਬੰਧੀ ਦੇਹੁਰੀ
treho guṇ bā́dī dehurī

ਵਿਜੋਗੀ ਦੁਖਿ ਵਿਛੁੜੇ
wiyogī dukh wičhuṛe

ਮਨਮੁਖਿ ਲਹਹਿ ਨ ਮੇਲੁ
manmukh lahɛ na mel

ਮਨੁ ਬੈਰਾਗੀ ਘਰਿ ਵਸੈ
man bɛrāgī kàr wasɛ

ਸਚ ਭੈ ਰਾਤਾ ਹੋਇ
sač pɛ̀ rātā hoe

**ਸਾਸਤੁ** sāst
ਨਾਂਵ ਪੁਲਿੰਗ
ਸ਼ਾਸਤਰ

**ਸੋਈ ਸਾਸਤੁ ਸਉਣੁ**
soī sāst sɔṇ

ਵਾਹਿਗੁਰੂ ਦੀ ਕਿਰਪਾ ਨਾਲ ਗੁਰਮੁਖ ਨੂੰ ਗੁਰੂ ਦੇ ਚਰਣ ਕਮਲ ਵਿਚ ਥਾਂ ਮਿਲੀ। ਇਸ ਸੱਚੀ ਪੂੰਜੀ ਤੇ ਸਚੁ ਦੇ ਸੰਜਮ ਨੂੰ ਲੈ ਕੇ ਉਹ ਅੱਠੇ ਪਹਿਰ ਵਾਹਿਗੁਰੂ ਦੇ ਗੁਣ ਗਾਉਂਦਾ ਹੈ। ਘਟ ਘਟ ਰਵ ਰਹਿਆ ਵਾਹਿਗੁਰੂ ਗੁਰਮੁਖ ਦੇ ਸਦਾ ਸਹਾਈ ਹੈ। ਵਾਹਿਗੁਰੂ ਦੇ ਨਾਮ ਦੀ ਆਰਾਧਨਾ ਵਿਚ ਹੀ ਸਾਰੇ ਮਜਨ ਇਸਨਾਨ ਹਨ। ਉਹ ਅਕਾਲ ਪੁਰਖ ਸਿਰਜਣਹਾਰ ਦਾਸਾਂ ਦੇ ਬੰਧਨ ਕਟਦਾ ਹੈ। ਗੁਣਾਂ, ਅਵਗੁਣਾਂ ਨੂੰ ਪਰੇ ਰਖ ਕੇ ਸਚੁ ਦੇ ਮਾਰਗ ਤੇ ਪਾਉਂਦਾ ਹੈ।

ਸਿਰੀਰਾਗੁ ਮਹਲਾ ੫ ॥ **ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ** ॥ ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥ **ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ** ॥ ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ ॥ ੧ ॥ ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥ **ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ** ॥ ੧ ॥ ਰਹਾਉ ॥ ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥ **ਜਿਨ ਚਾਖਿਆ ਸੇ ਤ੍ਰਿਪਤਾਸਿਆ** ਉਹ ਰਸੁ ਜਾਣੈ ਜਿੰਦੁ ॥ ਸੰਤਾ ਸੰਗਤਿ ਮਨਿ ਵਸੈ **ਪ੍ਰਭੁ ਪ੍ਰੀਤਮੁ ਬਖਸਿੰਦੁ** ॥ ਜਿਨਿ ਸੇਵਿਆ ਪ੍ਰਭੁ ਆਪਣਾ **ਸੋਈ ਰਾਜ ਨਰਿੰਦੁ** ॥ ੨ ॥ **ਅਉਸਰਿ ਹਰਿ ਜਸੁ ਗੁਣ ਰਮਣ** ਜਿਤੁ

ਕੋਟਿ ਮਜਨ ਇਸਨਾਨੁ ॥ **ਰਸਨਾ ਉਚਰੈ ਗੁਣਵਤੀ** ਕੋਇ ਨ ਪੁਜੈ ਦਾਨੁ ॥ ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥ **ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ** ॥ ੩ ॥ ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥ **ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ** ॥ **ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ** ॥ ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥ ੪ ॥ ੧੮ ॥ ੮੮ ॥
ਅ.ਗ.ਮ.੫, ੪੮

ਸਾਸਤ
sāst

ਸੋਈ ਸਾਸਤੁ ਸਉਣੁ ਸੋਇ
soī sāst sɔṇ soe

ਜਿਤੁ ਜਪੀਐ ਹਰਿ ਨਾਉ
jit japīɛ har nāo

ਸਾਚੀ ਪੂੰਜੀ ਸਚੁ ਸੰਜਮੋ
sāčī pū̃jī sač sãjmo

ਆਠ ਪਹਰ ਗੁਣ ਗਾਉ
āṭh pɛhar guṇ gāo

ਘਟ ਘਟ ਅੰਤਰਿ ਰਵਿ ਰਹਿਆ
kàṭ kàṭ ãtar rav rɛ́ā

ਸਦਾ ਸਹਾਈ ਸੰਗਿ
sadā sahāī sãg

ਜਿਨ ਚਾਖਿਆ ਸੇ ਤ੍ਰਿਪਤਾਸਿਆ
jin čākhiā se triptāsiā

ਪ੍ਰਭੁ ਪ੍ਰੀਤਮੁ ਬਖਸਿੰਦੁ
práb prītam bakhsĩd

ਸੋਈ ਰਾਜ ਨਰਿੰਦੁ
soī rāj nrĩd

ਅਉਸਰਿ ਹਰਿ ਜਸੁ ਗੁਣ ਰਮਣ
ɔsar har jas guṇ ramaṇ

ਰਸਨਾ ਉਚਰੈ ਗੁਣਵਤੀ
rasnā učrɛ guṇwati

ਜੀਉ ਪਿੰਡੁ ਧਨੁ ਤਿਸ ਦਾ
jīo pĩḍ tàn tis dā

ਹਉ ਸਦਾ ਸਦਾ ਕੁਰਬਾਨੁ
hɔ sadā sadā qurbān

ਦਾਸਾ ਕੇ ਬੰਧਨ ਕਟਿਆ
dāsa ke bā́dan kaṭṭiā

ਸਾਚੈ ਸਿਰਜਣਹਾਰਿ
sāčɛ sirjaṇhār

ਭੂਲਾ ਮਾਰਗਿ ਪਾਇਓਨੁ
pū̀lā mārag pāion

ਗੁਣ ਅਵਗੁਣ ਨ ਬੀਚਾਰਿ

guṇ awguṇ na bīčār

**ਸਾਸਾ** sāsā
ਨਾਂਵ ਪੁਲਿੰਗ
ਸੁਆਸ, ਸਾਹ

## ਜਿਚਰੁ ਘਟ ਅੰਤਰਿ ਹੈ ਸਾਸਾ

jičar kàṭ ãtar hɛ sāsā

ਜਿਨੀ ਦੇਰ ਦੇਹ ਅੰਦਰ ਸਵਾਸ ਹਨ, ਜਿਨੀ ਦੇਰ ਮਨੁਖ ਇਸ ਜਗ ਵਿਚ ਜੀਉਂਦਾ ਜਾਗਦਾ ਹੈ, ਆਪਣੇ ਕਰਤਾ ਪੁਰਖ ਦੀ ਕੁਦਰਤ ਦੇ ਨਿਯਮਾਂ ਦੀ ਪਾਲਣਾ ਕਰਦਾ ਹੈ, ਸਾਲਾਹੁੰਦਾ ਹੈ ਉਹ ਕਰਤਾਰ ਦੇ ਸੰਜਮ ਵਿਚ ਰਹਿੰਦਾ ਹੈ।ਜੇ ਇਕ ਪਲ ਵੀ ਕਰਤਾਰ ਦੀ ਹੋਂਦ ਭੁਲ ਜਾਵੇ, ਜੇ ਇਕ ਖਿਨ ਵੀ ਮਨੁਖ ਆਪਣੇ ਪ੍ਰੀਤਮ ਨੂੰ ਯਾਦ ਨਾ ਕਰੇ, ਉਸ ਦੇ ਨਾਮ ਦੇ ਸਿਮਰਨ ਵਿਚ ਇਕ ਵੀ ਸਵਾਸ ਨਾ ਲਾਵੇ, ਉਸ ਦਾ ਜੀਵਨ ਬੇਅਰਥ ਹੈ।ਉਹ ਮਨੁਖ ਮੂਰਖ ਹੈ, ਮੁਗਧ ਹੈ, ਮਨਮੁਖ ਹੈ।ਗੁਰ ਸ਼ਬਦਿ ਗੁਰਮੁਖ ਦਾ ਚਾਨਣ ਮੁਨਾਰਾ ਹੈ।ਗੁਰ ਸ਼ਬਦਿ ਦੀ ਆਰਾਧਨਾ ਨਾਲ ਗੁਰਮੁਖ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ।ਕਾਦਰ ਦੇ ਸਚੁ ਦਾ, ਸੰਜਮ ਦਾ ਪਰਗਾਸ ਹੁੰਦਾ ਹੈ।ਇਕ ਖਿਨ ਵੀ ਵਿਸਰਨ ਨਾਲ ਮਨਮੁਖ ਕੁਰਾਹੇ ਪੈ ਜਾਂਦਾ ਹੈ।ਗੁਰ ਸ਼ਬਦਿ ਮਰਦਿਆਂ ਨੂੰ ਜੀਵਾਲਦਾ ਹੈ।ਮੌਤ ਦੇ ਰਾਹ ਤੋਂ ਜੀਵਨ ਦੇ ਰਾਹ ਤੇ ਪਾਉਂਦਾ ਹੈ।ਕੂੜ ਦੀ ਭੱਠੀ ਵਿੱਚੋਂ ਕਢ ਕੇ ਸਚੁ ਦਾ ਚਾਨਣ ਕਰਦਾ ਹੈ।ਗੁਰ ਸ਼ਬਦਿ ਨਾਲ ਮਨ ਤਨ ਨਿਰਮਲ ਹੁੰਦਾ ਹੈ।ਮੁਕਤਿ ਹੁੰਦੀ ਹੈ।ਜਿਹੜਾ ਗੁਰਮੁਖ ਗੁਰ ਸ਼ਬਦਿ ਵਿਚ ਰੱਤਿਆ ਰਹਿੰਦਾ ਹੈ, ਉਸ ਤੇ ਸਤਿਗੁਰ ਦੀ ਮਿਹਰ ਹੁੰਦੀ ਹੈ।ਉਸ ਨੂੰ ਬ੍ਰਹਮੰਡ ਦੇ ਸਚੁ ਦੀ ਸੋਝੀ ਆਉਂਦੀ ਹੈ।ਜਿਹੜੇ ਮਨਮੁਖ ਗੁਰ ਸ਼ਬਦਿ ਨੂੰ ਨਹੀਂ ਪਹਿਚਾਣਦੇ, ਉਹ ਅੰਨ੍ਹੇ ਬੋਲੇ ਹਨ।ਉਹਨਾਂ ਨੂੰ ਨਾ ਕੁਝ ਸੁਣਦਾ ਹੈ, ਨਾ ਕੁਝ ਦਿਸਦਾ ਹੈ।ਉਹਨਾਂ ਲਈ ਸਾਸ ਗਿਰਾਸ ਇਸ ਜਗ ਵਿਚ ਅਨ੍ਹੇਰਾ ਹੋ ਜਾਂਦਾ ਹੈ।ਉਹਨਾਂ ਨੂੰ ਸਭ ਪਾਸੇ ਕੂੜ ਦਾ ਪਾਸਾਰਾ ਹੀ ਦਿਸਦਾ ਹੈ।ਉਹਨਾਂ ਨੂੰ ਗੁਰ ਸ਼ਬਦਿ ਦਾ ਸੰਗੀਤ ਨਹੀਂ ਸੁਣਦਾ।ਉਹ ਗੁਰ ਸ਼ਬਦਿ ਦੇ ਸਚੁ ਤੋਂ ਵਾਂਝੇ ਰਹਿੰਦੇ ਹਨ।ਗੁਰ ਸ਼ਬਦਿ ਵਿਚ ਲੀਨ ਹੋਇਆ ਗੁਰਮੁਖ ਹਰ ਸਵਾਸ ਵਿਚ, ਹਰ ਗਿਰਾਸ ਵਿਚ ਆਪਣੇ ਕਾਦਰ ਨੂੰ ਯਾਦ ਕਰਦਾ ਹੈ।ਉਸ ਦਾ ਸਿਮਰਨ ਕਰਦਾ ਹੈ।ਮਨਮੁਖ ਬਿਸਟਾ ਦੇ ਕੀੜੇ ਵਾਂਙ ਬਿਸਟਾ ਵਿਚ, ਗੰਦ ਵਿਚ ਪਿਆ ਰਹਿੰਦਾ ਹੈ।ਦੂਸਰੇ ਪਾਸੇ ਗੁਰਮੁਖ ਗੁਰ ਸ਼ਬਦਿ ਦੀ ਆਰਾਧਨਾ ਨਾਲ ਸੱਚਾ ਤੇ ਸੁੱਚਾ ਜੀਵਨ ਜੀਉਂਦਾ ਹੈ।ਕਰਤਾਰ ਦੇ ਸੱਚੇ ਮਾਰਗ ਤੇ ਚਲ ਕੇ ਸਤਿ ਸੰਤੋਖ ਦੇ ਰਾਹ ਪਿਆ ਰਹਿੰਦਾ ਹੈ।ਜੋ ਕਰਤਾਰ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ।ਉਸ ਦੀ ਰਜ਼ਾਅ ਵਿਚ ਇਸ ਜਗ ਦਾ, ਇਸ ਬ੍ਰਹਮੰਡ ਦਾ ਕਾਰ ਵਿਹਾਰ ਚਲ ਰਿਹਾ ਹੈ।ਗੁਰਮੁਖ ਦੇ ਮਨ ਅੰਦਰ ਗੁਰ ਸ਼ਬਦਿ ਦਾ ਪਰਗਾਸ ਹੁੰਦਾ ਹੈ, ਕਾਦਰ ਦੇ ਅਦੁੱਤੀ ਸਚੁ ਦਾ ਚਾਨਣ ਹੁੰਦਾ ਹੈ।

ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ **ਜਿਚਰੁ ਘਟ ਅੰਤਰਿ ਹੈ ਸਾਸਾ** ॥ ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥ **ਹਮ ਮੂੜ ਮੁਗਧ ਸਦਾ ਸੇ ਭਾਈ** ਗੁਰ ਕੈ ਸਬਦਿ ਪ੍ਰਗਾਸਾ ॥੧॥ ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥ **ਹਰਿ ਜੀਉ ਤੁਧੁ ਵਿਟਹੁ ਵਾਰਿਆ** ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥ **ਹਮ ਸਬਦਿ ਮੁਏ ਸਬਦਿ ਮਾਰਿ** ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥ ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥ **ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ** ਹਰਿ ਸਿਉ ਰਹਿਆ ਸਮਾਈ ॥੨॥ ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥ **ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ** ਜੰਮਹਿ ਵਾਰੋ ਵਾਰਾ ॥ ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥ **ਆਪੇ ਕਰਿ ਵੇਖੈ ਮਾਰਗਿ ਲਾਏ ਭਾਈ** ਤਿਸੁ ਬਿਨੁ ਅਵਰੁ ਨ ਕੋਈ ॥ ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥ **ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ** ਅਵਰੁ ਨ ਦੂਜਾ ਕੋਈ ॥੪॥੪॥

ਅ.ਗ.ਮ. ੩, ੬੦੧

ਸਾਸਾ
sāsā

ਜਿਚਰੁ ਘਟ ਅੰਤਰਿ ਹੈ ਸਾਸਾ
jičar kàṭ ãtar hɛ sāsā

ਹਮ ਮੂੜ ਮੁਗਧ ਸਦਾ ਸੇ ਭਾਈ
ham mū́ṛ múgd sadā se pā̀ī

ਹਰਿ ਜੀਉ ਤੁਧ ਵਿਟਹੁ ਵਾਰਿਆ
har jīo túd wiṭo wāriā

ਹਮ ਸਬਦਿ ਮੁਏ ਸਬਦਿ ਮਾਰਿ
ham sabad mue sabad mār

ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ
sabad gur dātā jit man rātā

ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ
har ras na pāiā birthā janam gwāiā

ਆਪੇ ਕਰਿ ਵੇਖੈ ਮਾਰਗਿ ਲਾਏ ਭਾਈ
āpe kar wekhɛ mārag lāe pā̀ī

ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ
nānak nām wassiā man ãtar pā̀ī

**ਸਾਸਿ ਗਿਰਾਸਿ** sās girās
ਨਾਂਵ ਪੁਲਿੰਗ
ਸਾਹ ਲੈਂਦਿਆ ਤੇ ਖਾਂਦਿਆ ਪੀਂਦਿਆਂ

**ਜਿਨਾ ਸਾਸਿ ਗਿਰਾਸਿ ਨ ਵਿਸਰੈ**
jínā sās girās na wisrɛ

ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰ ਸਾਸ ਗਿਰਾਸ ਨਹੀਂ ਭੁਲਦਾ, ਜਿਹੜੇ ਹਰ ਖਿਨ, ਹਰ ਸਮੇਂ ਆਪਣੇ ਕਰਤਾਰ ਦੇ ਨਾਮ ਦੀ ਆਰਾਧਨਾ ਕਰਦੇ ਹਨ, ਉਸ ਦੇ ਬ੍ਰਹਮੰਡ ਦੇ ਰੱਹਸ ਨੂੰ ਸਮਝਣ ਦਾ ਯਤਨ ਕਰਦੇ ਹਨ, ਉਹ ਸਹਿਜੇ ਹੀ ਇਸ ਭਵਜਲ ਨੂੰ ਤਰ ਜਾਂਦੇ ਹਨ ਤੇ ਹੋਰਨਾਂ ਨੂੰ ਤਾਰ ਲੈਂਦੇ ਹਨ। ਉਹ ਸਚੁ ਦੇ ਸਾਗਰ ਵਿਚ ਅਮ੍ਰਿਤ ਦਾ ਇਸ਼ਨਾਨ ਕਰਦੇ ਹਨ। ਉਹਨਾਂ ਨੂੰ ਦੋਜ਼ਕ ਦਾ ਕੋਈ ਡਰ ਨਹੀਂ, ਉਹ ਆਪਣੇ ਰਸੂਲ ਦੀ ਸੇਵਾ ਵਿਚ ਜੀਵਨ ਬਿਤਾਉਂਦੇ ਹਨ, ਸਾਸ ਗਿਰਾਸ ਉਸ ਦੇ ਅਨਹਦ ਨਾਦ ਵਿਚ ਸੁਰਤਿ ਲਾਉਂਦੇ ਹਨ, ਸਾਸ ਗਿਰਾਸ ਉਸ ਦੇ ਪਾਕ ਨਾਮ ਨੂੰ ਜਪਦੇ ਹਨ।

ਸਲੋਕ ਮਃ ੫ ॥ **ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ** ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ੧ ॥ ਮਃ ੫ ॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥ ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥ ੨ ॥ ਪਉੜੀ ॥ ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥ **ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ** ॥ ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥ ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥ ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥ ੮ ॥

ਅ.ਗ.ਮ.ਪ, ੩੧੯

**ਸਾਸਿ ਗਿਰਾਸਿ**
sās girās
**ਜਿਨਾ ਸਾਸਿ ਗਿਰਾਸਿ ਨ ਵਿਸਰੈ**
jínā sās girās na wisrɛ
**ਹਰਿ ਨਾਮਾਂ ਮਨਿ ਮੰਤੁ**
har nāmā̃ man mãt

**ਐਥੈ ਰਹਹੁ ਸੁਹੇਲਿਆ**
ɛthɛ raho suheliā

**ਅਗੈ ਨਾਲਿ ਚਲੈ**
agɛ nāl čalɛ

**ਸਾਹ ਸਤ ਵਾਲੇ** sā́ sat wāle

ਨਾਂਵ ਪੁਲਿੰਗ
ਦਰੁਸਤ, ਤਾਕਤਵਰ

**ਹੋਰ ਵੀ ਸਾਹ ਸਤ ਵਾਲੇ ਗੱਭਰੂ**
hor wī sā́ sat wāle gábbarū

ਪੰਜਾਬ ਦੇ ਪਿੰਡਾਂ ਵਿਚ ਜਵਾਨ ਮੁੰਡਿਆਂ ਦੀ ਜਵਾਨੀ ਨੂੰ ਵਾਚਣ ਦਾ ਇੱਕੋ ਹੀ ਤਰੀਕਾ ਹੁੰਦਾ ਹੈ, ਉਹਨਾਂ ਦੀ ਸਰੀਰਕ ਤਾਕਤ ਦਾ ਇਮਤਿਹਾਨ। ਪਿੰਡ ਦੇ ਦਾਇਰੇ ਜਾਂ ਪਿੰਡ ਦੀ ਸੱਥ ਵਿਚ ਕਈ ਵਾਰ ਕੋਈ ਭਾਰਾ ਪੱਥਰ ਪਿਆ ਹੁੰਦਾ ਹੈ। ਇਸ ਨੂੰ ਚੁਕਣਾ

ਜਵਾਨ ਮੁੰਡਿਆਂ ਲਈ ਇਕ ਬੜੀ ਵੱਡੀ ਘਾਟੀ ਹੁੰਦੀ ਹੈ। ਜਿਹੜਾ ਇਸ ਪੱਥਰ ਨੂੰ ਚੁਕ ਲਏ, ਸਭ ਉਸ ਦੇ ਅਧੀਨ ਹੋ ਜਾਂਦੇ ਹਨ। ਉਸ ਦੀ ਈਕ ਮੰਨਦੇ ਹਨ। ਕਦੀ ਕਦਾਈਂ ਹੀ ਕੋਈ ਨੌਜਵਾਨ ਇਹ ਮਾਰਕਾ ਮਾਰਦਾ ਹੈ। ਕਈ ਵਾਰੀਂ ਕਈ ਪੀੜ੍ਹੀਆਂ ਲੰਘ ਜਾਂਦੀਆਂ ਹਨ ਤੇ ਪੱਥਰ ਚੁਕਿਆ ਨਹੀਂ ਜਾਂਦਾ। ਜਿਸ ਨੇ ਕਦੀ ਇਹਨੂੰ ਚੁਕਿਆ ਹੋਵੇ ਉਸ ਦਾ ਨਾਮ ਵੱਡੇ ਛੋਟੇ, ਬਜ਼ੁਰਗ ਜਵਾਨ ਸਭ ਦੀ ਜੀਭ ਤੇ ਹੁੰਦਾ ਹੈ। ਲੱਖੀ ਵੀ ਚਾਹੁੰਦਾ ਸੀ ਕਿ ਉਹ ਆਪਣੇ ਬਜ਼ੁਰਗਾਂ ਵਰਗਾ ਤਕੜਾ ਹੋਵੇ ਤੇ ਉਸ ਦੇ ਜ਼ੋਰ ਦੀਆਂ ਧੁੰਮਾਂ ਵੀ ਸਾਰੇ ਜਗ ਵਿਚ ਫੈਲ ਜਾਣ।

ਦਿਨ ਡੁੱਬਣ ਵਾਲਾ ਸੀ। ਲੱਖੀ ਦਾਇਰੇ ਵਾਲੇ ਬੋੜ੍ਹ ਥੱਲੇ ਪਏ ਹੋਏ **ਪੱਥਰ ਨਾਲ ਲੌਢੇ ਵੇਲੇ ਦਾ ਘੁਲਣ ਡਿਹਾ ਹੋਇਆ ਸੀ।** ਪਿੱਛਲੇ ਦੋ ਤਿੰਨ ਮਹੀਨਿਆਂ ਤੋਂ ਇਹ ਉਹਦਾ ਰੋਜ਼ ਦਾ ਕੰਮ ਸੀ। ਉਂਜ ਤੇ ਪਿੰਡ ਦੇ **ਹੋਰ ਵੀ ਸਾਹ ਸਤ ਵਾਲੇ ਗੱਭਰੂ** ਓਸ ਪੱਥਰ ਨਾਲ ਟਿੱਲ ਮਾਰ ਬੈਠੇ ਸਨ, ਪਰ ਉਹ ਪੱਥਰ ਕਿਸੇ ਕੋਲੋਂ ਵੀ ਨਹੀਂ ਚੁੱਕਿਆ ਗਿਆ ਸੀ। ਆਲੇ ਦੁਆਲੇ ਦੇ ਮਣਾਂ ਮੂੰਹੀਂ ਭਾਰ ਚੁੱਕਣ ਵਾਲੇ ਜਵਾਨ ਵੀ ਉਸ ਪੱਥਰ ਨਾਲ ਮੱਥਾ ਮਾਰ ਗਏ, ਪਰ ਉਹ ਪੱਥਰ ਤੇ ਕਿਸੇ ਕੋਲੋਂ ਛਾਤੀ ’ਤੇ ਵੀ ਨਾ ਚਾੜ੍ਹਿਆ ਗਿਆ। **ਲੱਖੀ ਨੂੰ ਖੌਰੇ ਕੀ ਹੋ ਗਿਆ** ਜੋ ਉਹ ਰੋਜ਼ ਓਸ ਪੱਥਰ ਨਾਲ ਜ਼ੋਰ ਮਾਰਦਾ। ਉਹਨੂੰ ਦਾਇਰੇ ਵਿਚ ਬਹਿਣ ਵਾਲੇ ਕਈ ਸਿਆਣਿਆਂ ਬੰਦਿਆਂ ਓਸ ਪੱਥਰ ਨਾਲ ਘੁਲਣ ਤੋਂ ਮੋੜਿਆ ਵੀ। ਉਹਨਾਂ ਦੇ ਕਿਆਫੇ ਮੂਜਬ ਲੱਖੀ ਅਜੇ ਓਸ ਪੱਥਰ ਲਈ ਬੜਾ ਹੋਲਾ ਸੀ, ਪਰ **ਲੱਖੀ ਕੰਨ ਵਲੇਟ ਕੇ ਓਸ ਪੱਥਰ ਨਾਲ ਜੁਟ ਜਾਂਦਾ।**

ਓਦਣ ਵੀ ਲੌਢੇ ਵੇਲੇ ਤੋਂ **ਓਸ ਪੱਥਰ ਨਾਲ ਘੁਲ ਘੁਲ ਕੇ ਲੱਖੀ ਮੁੜ੍ਹਕੇ ਮੁੜ੍ਹਕੀ ਹੋਇਆ ਪਿਆ** ਸੀ। ਸਿਆਲ ਦੇ ਦਿਨ ਸਨ, ਪਰ ਲੱਖੀ ਦੇ ਨੰਗੇ ਪਿੰਡੇ ਉੱਤੇ ਮੁੜ੍ਹਕਾ ਇੰਜ ਪਿਆ ਚਲਦਾ ਸੀ ਜਿਵੇਂ ਉਹ ਸਿਆਲ ਦੇ ਨਈਂ ਜੇਠ ਹਾੜ ਦੇ ਤੱਤੇ ਦਿਨ ਹੋਣ। ਦਾਇਰੇ ਵਿਚ ਬਹਿਣ ਵਾਲੇ ਸਿਆਣੇ ਲੋਕ, ਗੱਭਰੂ ਮੁੰਡੇ ਤੇ ਇਆਣੇ ਲੱਖੀ ਦੇ ਆਲ ਦੁਆਲੇ ’ਕੱਠੇ ਹੋਏ ਓਸ ਭਾਰੇ ਪੱਥਰ ਤੇ ਜਵਾਨੀ ਚੜ੍ਹਦੇ ਇਕ ਗੱਭਰੂ ਮੁੰਡੇ ਦਾ ਤਮਾਸ਼ਾ ਵੇਖਦੇ ਪਏ ਸਨ। ਪਰ੍ਹਾਂ ਇੱਕੋ ਦੀ ਮੰਜੀ ਉੱਤੇ ਬੈਠੇ ਫ਼ੌਜਾ ਸਿੰਘ ਤੇ ਨਵਾਬ ਖਾਂ ਲੰਬੜ ਇਹ ਤਮਾਸ਼ਾ ਵੇਖ ਕੇ ਇੰਜ ਹੱਸ ਪਏ ਜਿਵੇਂ ਕੋਈ ਸਿਆਣਾ ਬੰਦਾ ਕਿਸੇ ਬਾਲ ਨੂੰ ਸੁਹਾਗਾ ਚੁੱਕਣ ਦਾ ਚਾਰਾ ਮਾਰਦਿਆਂ ਵੇਖ ਕੇ ਹਸ ਪਏ। ਏਹੋ ਜਿਹੇ ਵੇਲੇ ਫੌਜਾ ਸਿੰਘ ਕਦੇ ਚੁਪ ਨਹੀਂ ਸੀ ਰਹਿੰਦਾ। ਉਹ ਜਦੋਂ ਕਿਸੇ ਗੱਭਰੂ ਜਵਾਨ ਨੂੰ ਓਸ ਪੱਥਰ ਨਾਲ ਘੁਲਦਿਆਂ

ਯਾਂ ਉਹਦੀ ਗਲ ਕਰਦਿਆਂ ਸੁਣਦਾ, ਆਖਦਾ:

''ਓ ਮੁੰਡਿਓ! ਤੁਸਾਂ ਇਹ ਪੱਥਰ ਕੀ ਚੁੱਕਣਾ ਹੈ। ਭਾਈ ਵੀਰੋ! **ਇਹ ਪੱਥਰ ਚੁੱਕਣ ਵਾਲੇ ਲਦ ਗਏ ਓਏ!''**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੧੧

ਸਾਹ ਸਤ ਵਾਲੇ
sá̃ sat wāle

ਪੱਥਰ ਨਾਲ ਲੌਂਢੇ ਵੇਲੇ ਦਾ ਘੁਲਣ ਡਿਹਾ ਹੋਇਆ ਸੀ

patthar nāl lɔ́ḍe wele dā kùlaṇ ḍíā hoiā sī

ਹੋਰ ਵੀ ਸਾਹ ਸਤ ਵਾਲੇ ਗੱਭਰੂ
hor wī sá̃ sat wāle gábbarū

ਲੱਖੀ ਨੂੰ ਖੌਰੇ ਕੀ ਹੋ ਗਿਆ
lakkhī nū̃ khɔre kī ho giā

ਲੱਖੀ ਕੰਨ ਵਲੇਟ ਕੇ ਓਸ ਪੱਥਰ ਨਾਲ ਜੁਟ ਜਾਂਦਾ

lakkhī kãn waleṭ ke os patthar nāl juṭ jā̃dā

ਓਸ ਪੱਥਰ ਨਾਲ ਘੁਲ ਘੁਲ ਕੇ ਲੱਖੀ ਮੁੜ੍ਹਕੇ ਮੁੜ੍ਹਕੀ ਹੋਇਆ ਪਿਆ

os patthar nāl kùl kùl ke lakkhī múṛke múṛkī hoiā piā

ਇਹ ਪੱਥਰ ਚੁੱਕਣ ਵਾਲੇ ਲਦ ਗਏ ਓਏ
é patthar čukkaṇ wāle lad gae oe

**ਸਾਹ** sá̃
ਨਾਂਵ ਪੁਲਿੰਗ
ਦਮ, ਸੁਆਸ

### ਤੇਰੇ ਸਾਹ ਗਿਣੇ ਇਜ਼ਰਾਈਲ ਮੀਆਂ

tere sá̃ giṇe izrāīl mīā̃

ਮੌਤ ਦੇ ਫਰਿਸ਼ਤੇ, ਇਜ਼ਰਾਈਲ, ਨੇ ਬੰਦੇ ਦੇ ਸਾਹ ਗਿਣੇ ਹੋਏ ਹਨ। ਜਦੋਂ ਇਹ ਮੁਕ ਜਾਣਗੇ, ਬੰਦਾ ਇਸ ਜਹਾਨ ਤੋਂ ਚਲਾ ਜਾਏਗਾ। ਇਹ ਵੇਲਾ ਹੈ ਬੰਦਗੀ ਦਾ, ਪਰਵਰਦਗਾਰ ਦੀ ਯਾਦ ਦਾ। ਜਦੋਂ ਸਾਹ ਪੂਰੇ ਹੋ ਜਾਣਗੇ, ਇਜ਼ਰਾਈਲ ਨੇ ਢਿਲ ਨਹੀਂ ਲਾਉਣੀ। ਜਦੋਂ ਕਾਦਰ ਦਾ ਹੁਕਮ ਹੋ ਗਿਆ, ਬੰਦਾ ਇਕ ਘੜੀ ਵੀ ਇਸ ਜਹਾਨ ਵਿਚ ਨਹੀਂ ਰਹਿ ਸਕਦਾ। ਜਦੋਂ ਕਾਦਰ ਦੀ ਦਰਗਾਹ ਵਿਚ ਪੁੱਛਿਆ ਜਾਵੇਗਾ ਕਿ ਬੰਦੇ ਨੇ ਆਪਣੇ ਜੀਵਨ ਵਿਚ ਕੀ ਕੀਤਾ ਤੇ ਬੰਦੇ ਕੋਲ ਕੋਈ ਜਵਾਬ ਨਹੀ ਹੋਵੇਗਾ। ਇਹ ਵੇਲਾ ਹੈ, ਨੇਕ ਕੰਮ ਦਾ, ਬੰਦਗੀ ਦਾ। ਜੇ ਇਹ ਜੀਵਨ ਪਵਿਤ੍ਰ ਕੰਮਾਂ ਵਿਚ ਗੁਜ਼ਾਰਿਆ ਹੋਵੇਗਾ, ਜੇ ਇਹ ਜ਼ਿੰਦਗੀ ਕਾਦਰ ਦੇ ਲੇਖੇ ਲਾਈ ਹੋਵੇਗੀ ਤਾਂ ਮਾਲਕ ਦੀ ਦਰਗਾਹ ਵਿਚ ਸਵਾਬ ਮਿਲੇਗਾ। ਇਜ਼ੱਤ ਮਾਣ ਮਿਲੇਗਾ। ਫਰਿਸ਼ਤੇ ਉਸ ਨੂੰ ਜੀ ਆਇਆਂ ਆਖਣਗੇ। ਕਾਦਰ ਦੀ ਕੁਦਰਤ ਉਸ ਦਾ ਸਵਾਗਤ ਕਰੇਗੀ।

ਸ਼ਾਦੀਆਂ ਨਾਲ ਤੂੰ ਮਸਤ ਫਿਰੇਂ,
**ਤੇਰੇ ਸਾਹ ਗਿਣੇ ਇਜ਼ਰਾਈਲ ਮੀਆਂ।**
ਘੜੀ ਘੜੀ ਕਰੇਂਦਿਆਂ ਸਾਲ ਗੁਜ਼ਰੇ,
**ਤੇਰੀ ਕੁੱਝ ਨ ਬਣੀ ਸਬੀਲ ਮੀਆਂ।**
ਦਸ ਜਲਦ ਜਵਾਬ ਤੂੰ ਕੀ ਦੇਸੇਂ,
**ਜਦੋਂ ਪੁਛੇਂਗਾ ਰਬ ਜਲੀਲ ਮੀਆਂ।**
ਦਾਮਨ ਪਕੜ 'ਗ਼ੁਲਾਮ' ਰਸੂਲ ਵਾਲਾ,
**ਸਭ ਛੋੜ ਕੇ ਹੁਜਤਾਂ ਹੀਲ ਮੀਆਂ।**
ਗ਼ੁਲਾਮ ਰਸੂਲ, ਸੀਹਰਫੀ, ੨੩੧

ਸਾਹ
sá

ਤੇਰੇ ਸਾਹ ਗਿਣੇ ਇਜ਼ਰਾਈਲ ਮੀਆਂ
tere sá giṇe izrāīl mīã̄

ਤੇਰੀ ਕੁਝ ਨ ਬਣੀ ਸਬੀਲ ਮੀਆਂ
terī kúj nā baṇī sabīl mīã̄

ਜਦੋਂ ਪੁਛੇਂਗਾ ਰਬ ਜਲੀਲ ਮੀਆਂ
jadõ pučhẽgā rab zalīl mīã̄

ਸਭ ਛੋੜ ਕੇ ਹੁਜਤਾਂ ਹੀਲ ਮੀਆਂ
sáb čhoṛ ke hujtã̄ hīl mīã̄

**ਸਾਹਾ** sāhā

ਵਿਸ਼ੇਸ਼ਣ, ਪੁਲਿੰਗ
ਵਿਆਹ ਸ਼ਾਦੀ ਦਾ ਦਿਨ

**ਤੇਰੇ ਸਾਹਾ ਨੇੜੇ ਆਇਆ ਏ**
tere sāhā neṛe āiā e

ਸਾਹਾ ਨੇੜੇ ਆ ਗਿਆ ਹੈ। ਹੁਣ ਏਥੋਂ ਜਾਣ ਦਾ ਵੇਲਾ ਹੈ। ਅੱਗੇ ਮਾਲਕ ਦੇ ਦਰਬਾਰ ਵਿਚ ਕੀ ਲੈ ਕੇ ਜਾਣਾ ਹੈ। ਫਕੀਰ ਦਾ, ਬੰਦੇ ਦਾ ਦਾਜ ਉਸ ਦੇ ਕੰਮ ਕਾਰ ਹਨ, ਉਸ ਦੇ ਪਿਆਰ ਦੀ, ਨੇਕੀ ਦੀ ਜ਼ਿੰਦਗੀ ਹੈ। ਸਾਹਾ ਨੇੜੇ ਆ ਗਿਆਾ ਹੈ ਪਰ ਜੀਵ ਨੇ ਕੋਈ ਤਿਆਰੀ ਨਹੀਂ ਕੀਤੀ। ਸਭ ਕੱਤਣਾ, ਬੁਨਣਾ ਭੁਲ ਕੇ ਖੇਢਾਂ ਵਿਚ ਦਿਹਾੜੇ ਗੁਜ਼ਾਰ ਦਿੱਤੇ। ਆਪਣੇ ਮਾਲਕ ਨੂੰ ਯਾਦ ਨਹੀਂ ਕੀਤਾ। ਕੋਈ ਚੰਗੇ ਕੰਮ ਨਹੀਂ ਕੀਤੇ। ਨੇਕੀ ਦਾ, ਭਲਾਈ ਦਾ, ਪਿਆਰ ਮੁਹੱਬਤ ਦਾ ਦਾਜ ਨਹੀਂ ਬਣਾਇਆ। ਹੁਣ ਆਪਣੇ ਮਾਲਕ ਨੂੰ, ਆਪਣੇ ਪ੍ਰੀਤਮ ਨੂੰ ਕੀ ਦਿਖਾਉਣਾ ਹੇ। ਗਾਫ਼ਲ, ਸੁਸਤੀ ਵਿਚ, ਅਣਗਹਿਲੀ ਵਿਚ ਸਹੁਰੇ ਜਾਣ ਦੀ ਤਿਆਰੀ ਨਹੀਂ ਕੀਤੀ ਤੇ ਹੁਣ ਜਦੋਂ ਸੱਦਾ ਆ ਗਿਆ ਹੈ, ਸਾਹਾ ਆ ਗਿਆ ਹੈ ਤੇ ਪਛਤਾਉਣ ਦਾ ਵੀ ਕੋਈ ਲਾਭ ਨਹੀਂ। ਪ੍ਰੀਤਮ ਨੂੰ ਆਪਣੇ ਪਿਆਰੇ ਦਾ, ਆਪਣੇ ਫਕੀਰ ਦਾ ਪਿਆਰ, ਸਿਮਰਨ ਹੀ ਚਾਹੀਦਾ ਹੈ। ਨੇਕੀ ਬਦੀ ਤੋਂ ਉਠ ਕੇ, ਦੁਨੀਆਂ ਦੇ ਝਮੇਲਿਆਂ ਨੂੰ ਛਡ ਕੇ ਰਬ ਦੀ ਬੰਦਗੀ ਵਿਚ ਜਿਹੜੇ ਚਾਰ ਦਿਹਾੜੇ ਕੱਟੇ ਹਨ, ਉਹ ਹੀ ਕੰਮ ਆਉਣਗੇ। ਪ੍ਰੀਤਮ ਆਪਣੇ ਪਿਆਰੇ ਨੂੰ ਤਾਂ ਹੀ ਗਲੇ ਲਗਾਏਗਾ ਜੇ ਉਹ ਉਹਦੇ ਪਿਆਰ ਵਿਚ ਰੱਤਿਆ ਹੋਵੇਗਾ।

**ਤੇਰੇ ਸਾਹਾ ਨੇੜੇ ਆਇਆ ਏ,**

ਕੁਝ ਚੋਲੀ ਦਾਜ ਰੰਗਾਇਆ ਏ,
ਕਿਉਂ ਆਪਣਾ ਆਪ ਵੰਜਾਇਆ ਏ,
**ਐ ਗ਼ਾਫ਼ਲ ਤੈਨੂੰ ਸਾਰ ਨਹੀਂ,**
**ਉਠ ਜਾਗ ਘੁਰਾੜੇ ਮਾਰ ਨਹੀਂ।**

ਕਲਾਮ ਬੁੱਲ੍ਹੇ ਸ਼ਾਹ, ੧

ਸਾਹਾ
sāhā

ਤੇਰੇ ਸਾਹਾ ਨੇੜੇ ਆਇਆ ਏ
tere sāhā neṛe āiā e

ਐ ਗ਼ਾਫ਼ਲ ਤੈਨੂੰ ਸਾਰ ਨਹੀਂ
ɛ gāfal tɛnū̃ sār nāī̃

ਉਠ ਜਾਗ ਘੁਰਾੜੇ ਮਾਰ ਨਹੀਂ
uṭh jāg kurā̀ṛe mār nāī̃

**ਸਾਹਾ** sāhā

ਨਾਂਵ ਪੁਲਿੰਗ
ਵਿਆਹ ਦਾ ਦਿਨ

**ਖੇੜਿਆਂ ਸਾਹਾ ਕਢਾਇਆ ਬਾਹਮਣਾਂ ਤੋਂ**
kheṛiā̃ sāhā kḍā̀iā bā́mṇā̃ tõ

ਵਿਆਹ ਦਾ ਸ਼ੁਭ ਦਿਨ, ਸਾਹਾ, ਬਾਹਮਣਾਂ ਤੋਂ ਕਢਾਅ ਕੇ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਸਾਹੇ ਦਾ ਦਿਨ ਲਿਖ ਕੇ ਕੁੜਮਾਂ ਨੂੰ, ਕੁੜੀ ਵਾਲਿਆਂ ਨੂੰ ਲਿਖ ਭੇਜਿਆ। ਨਿਕਾਹ, ਵਿਆਹ ਦੀ ਰਸਮ, ਪਹਿਰ ਰਾਤ ਨੂੰ ਹੋਵੇਗੀ। ਇਹ ਸਾਹਾ ਇਕਰਾਰਨਾਮਾ ਵੀ ਸੀ। ਵਿਆਹ ਪੱਕਾ ਹੋ ਗਿਆ। ਦੋਵੀਂ ਪਾਸੀਂ ਸ਼ਾਦੀ ਦੀਆਂ ਤਿਆਰੀਆਂ ਹੋਣ ਲੱਗੀਆਂ। ਖੇੜਿਆਂ ਤੇ ਸਿਆਲਾਂ ਦੇ ਭਾਈਚਾਰੇ ਕਾਰੋਬਾਰ ਵਿਚ ਲਗ ਗਏ। ਨੌਜਵਾਨਾਂ ਨੇ ਹੱਥਾਂ ਵਿਚ ਤੀਰ ਕਮਾਨ ਫੜ ਲਏ। ਬੁੱਢੇ, ਗਭਰੂ, ਕੁੜੀਆਂ ਚਿੜੀਆਂ ਵਿਆਹ ਦੇ ਦਿਨ ਗਿਨਣ ਲਗ ਗਏ। ਏਨੇ ਵੱਡੇ ਘਰਾਂ ਦਾ ਮੇਲ ਹੋਣਾ ਸੀ। ਸਿਆਲਾਂ ਤੇ ਖੇੜਿਆਂ ਦੀ ਕੁੜਮਾਚਾਰੀ ਸ਼ੁਰੂ ਹੋਣੀ ਸੀ। ਨਵੇਂ ਸੰਬੰਧ ਬਣਨੇ ਸਨ। ਨਵੇਂ ਸਾਕ ਤੇ ਨਵੇਂ ਰਿਸ਼ਤੇ। ਸਾਹਾ ਆਉਂਦਿਆਂ ਹੀ ਹਫੜਾਦਫੜੀ ਸ਼ੁਰੂ ਹੋ ਜਾਂਦੀ ਹੈ। ਸਾਹੇ ਤੋਂ ਪਹਿਲਾਂ ਹਾਲੀ ਵਿਚੋਲੇ ਹੀ ਆਪਣੀ ਚੌਧਰ ਬਣਾਉਂਦੇ ਹਨ। ਸਾਹੇ ਨਾਲ ਨਿਕਾਹ ਦਾ ਦਿਨ ਪੱਕਾ ਹੋ ਜਾਂਦਾ ਹੈ। ਫਿਰ ਚਲੋ ਚਲੀ ਦੀਆਂ ਗੱਲਾਂ ਹੋਣ ਲਗਦੀਆਂ ਹਨ। ਕਿਵੇਂ ਕੀ ਹੋਣਾ ਹੈ? ਕੀ ਲੈਣਾ ਦੇਣਾ ਹੈ? ਕਿਵੇਂ ਜੰਜ ਨੇ ਢੁੱਕਣਾ, ਆਉਣਾ ਹੈ? ਕਿਵੇਂ ਉਹਨਾਂ ਦਾ ਇਸਤਕਬਾਲ, ਉਹਨਾਂ ਦੀ ਪ੍ਰਾਹੁਣਾਚਾਰੀ ਕਰਨੀ ਹੈ? ਕਿਹੜੇ ਰੰਗ ਤਮਾਸ਼ੇ ਹੋਣੇ ਹਨ?

**ਖੇੜਿਆਂ ਸਾਹਾ ਕਢਾਇਆ**
**ਬਾਹਮਣਾਂ ਤੋਂ,**
**ਭਲੀ ਤਿਥ ਮਹੂਰਤ ਤੇ ਵਾਰ**
**ਮੀਆਂ।**
ਨਾਵੀਂ ਸਾਵਣੋਂ ਰਾਤ ਸੀ ਵੀਰਵਾਰੀ,
**ਲਿਖ ਘੱਲਿਆ ਏਹ ਨਿਵਾਰ**
**ਮੀਆਂ।**

ਪਹਿਰ ਰਾਤ ਨੂੰ ਆਣ ਨਿਕਾਹ ਲੈਣਾ,
ਕਰ ਛਡਿਆ ਏਹੁ ਇਕਰਾਰ ਮੀਆਂ।
ਓਥੇ ਖੇੜਿਆਂ ਸਭ ਸਾਮਾਨ ਕੀਤੇ,
ਏਧਰ ਸਿਆਲ ਭੀ ਹੋਏ ਤਿਆਰ
ਮੀਆਂ।
ਵਾਰਿਸ ਸ਼ਾਹ ਸਰਬਾਲੜਾ ਨਾਲ
ਹੋਇਆ,
**ਹਥ ਤੀਰ ਕਮਾਨ ਤਲਵਾਰ**
**ਮੀਆਂ।**

ਹੀਰ ਵਾਰਿਸ, ੧੦੧

ਸਾਹਾ
sāhā

ਖੇੜਿਆਂ ਸਾਹਾ ਕਢਾਇਆ ਬਾਹਮਣਾਂ ਤੋਂ
kheṛiā̃ sāhā kḍàiā bámaṇā̃ tõ

ਭਲੀ ਤਿਥ ਮਹੂਰਤ ਤੇ ਵਾਰ ਮੀਆਂ
pàlī tith mahūrat te wār mīā̃

ਲਿਖ ਘੱਲਿਆ ਏਹ ਨਿਵਾਰ ਮੀਆਂ
likh kàlliā é niwār mīā̃

ਹਥ ਤੀਰ ਕਮਾਨ ਤਲਵਾਰ ਮੀਆਂ
hath tīr kmān talwār mīā̃

**ਸਾਹਿਬ** sāhib

ਨਾਂਵ, ਪੁਲਿੰਗ
ਮਾਲਕ, ਸਰਵਰ

**ਸਾਹਿਬ ਸਿਰ ਮੁਹੰਮਦ ਤਾਈਂ**
sāhib sir muhãmad tāĩ

ਖੁਦਾਵੰਦ, ਸਰਵਰ ਸਾਹਿਬ ਨੇ ਹਜ਼ਰਤ ਮੁਹੰਮਦ ਵਾਸਤੇ ਸਾਰੇ ਦਰਵਾਜ਼ੇ ਖੋਲ੍ਹ ਦਿੱਤੇ। ਉਹਨਾਂ ਨੂੰ ਪਾਕ ਕੁਰਾਨ ਦੇ ਰਾਹੀਂ ਆਪਣੀ ਆਵਾਜ਼ ਸੁਣਾਈ। ਜਿਵੇਂ ਜਿਵੇਂ ਰਬ ਪਰਵਰਦਗਾਰ ਨੇ ਕਲਾਮ ਕੀਤਾ, ਹਜ਼ਰਤ ਮੁਹੰਮਦ ਨੇ ਉਂਝ ਹੀ ਲਿਖਿਆ। ਕਹਿੰਦੇ ਹਨ ਕਿ ਹਜ਼ਰਤ ਮੁਹੰਮਦ ਅਨਪੜ੍ਹ ਸਨ। ਸਾਰੀ ਕਾਇਨਾਤ ਦੇ ਮਾਲਕ ਨੇ ਉਹਨਾਂ ਨੂੰ ਕਿਹਾ ਕਿ ਇਸ ਦੁਨੀਆਂ ਦੇ ਇਲਮ ਦੀ ਕੋਈ ਲੋੜ ਨਹੀਂ। ਉਹ ਉਹਨਾਂ ਨੂੰ ਰੱਬੀ ਕਲਾਮ ਲਿਖਵਾਏਗਾ। ਇਹ ਕੁਰਾਨ ਰਬ ਦੀ ਆਪਣੀ ਆਵਾਜ਼ ਹੈ। ਉਸ ਦੇ ਇਲਾਹੀ ਇਲਮ ਹੈ। ਹਜ਼ਰਤ ਮੁਹੰਮਦ ਨੂੰ ਰਬ ਦਾ ਨੂਰ ਮਿਲਿਆ। ਉਹਨਾਂ ਦਾ ਅੰਦਰ ਬਾਹਰ ਰੂਹਾਨੀ ਨੂਰ ਨਾਲ ਰੌਸ਼ਨ ਹੋ ਗਿਆ।

**ਸਾਹਿਬ ਸਿਰ ਮੁਹੰਮਦ ਤਾਈਂ,**
**ਦਿੱਤਾ ਖੋਲ੍ਹ ਤਮਾਮੀ।**
ਨੱਵੇ ਹਜ਼ਾਰ ਕਲਾਮ ਕੀਤਾ,
ਇਹ ਮਸਲਾ ਆਮੀ।
ਤ੍ਰੀਹ ਹਜ਼ਾਰ ਨਾ ਜ਼ਾਹਰ ਕਰਈ,
ਤ੍ਰੀਹ ਹਜ਼ਾਰ ਸੁਣਾਈਂ।
ਤ੍ਰੀਹ ਹਜ਼ਾਰ ਦਿਲੇ ਵਿਖ ਰਖੀਂ,
ਦਸੀ ਜਿਸ ਨੂੰ ਚਾਹੀਂ।
ਰਬ ਕਹਿਆ ਸੀ ਦਸੀਂ ਜਿਹੜੀ,
ਪਾਕ ਮੁਹੰਮਦ ਤਾਈਂ।
**ਅਹੇ ਸੁਖਨ ਕਿਤਾਬਾਂ ਅੰਦਰ,**

**ਸਮਝੇ ਕੁਝ ਅਸਾਈਂ।**
ਰਬ ਕਹਿਆ ਸੀ ਦਸ ਪਾਕ ਨਬੀ ਨੂੰ,
ਤੂੰ ਹੈਂ ਮਤਲਬ ਮੇਰਾ।
**ਮੈਂ ਆਪਣੇ ਥੀਂ ਪੈਦਾ ਕੀਤਾ,**
**ਨੂਰ ਮੁਹੰਮਦ ਤੇਰਾ।**
ਦੁਨੀਆਂ ਉਤੇ ਮਿਲਦਾ ਤੈਨੂੰ,
ਇਹ ਦੀਦਾਰ ਕਰਾਂਦਾ।
ਪਰ ਮੈਂ ਕੁਦਰਤ ਦਸਨ ਕਾਰਨ,
ਐਸ ਬੁਲੰਦੀ ਆਂਦਾ।
ਕੀ ਦੁਨੀਆਂ ਥੀਂ ਤੁਹਫ਼ਾ ਆਂਦਾ,
ਤੁਧ ਅਸਾਡੇ ਤਾਈਂ।
**ਯਾਰ ਯਾਰਾਂ ਨੂੰ ਮਿਲਦੇ ਨਾਹੀਂ,**
**ਖ਼ਾਲੀ ਹਥ ਕਦਾਹੀਂ।**
ਕਹੇ ਮੁਹੰਮਦ ਪਾਕ ਅਲਾਹੀ,
ਨਾਮ ਤੇਰਾ ਸੁਲਤਾਨਾ।
ਚੀਜ਼ ਕਿਸੇ ਦੀ ਤਲਬ ਨਾ ਤੈਨੂੰ,
ਮੈਂ ਕੀਆ ਗੁਜ਼ਰਾਨਾ।
ਫੇਰ ਮੁਹੰਮਦ ਸਰਵਰ ਤਾਈਂ,
ਕਹਿਆ ਰਬ ਦੋਬਾਰੇ।
ਖ਼ਾਲੀ ਹਥ ਨਾ ਜਾਂਦਾ ਕੋਈ,
ਅਕਸਰ ਕੋਲ ਪਿਆਰੇ।
ਪਾਕ ਮੁਹੰਮਦ ਅਰਜ਼ ਗੁਜ਼ਾਰੀ,
ਜਾਨ ਸਭ ਜੁਸਾ ਤੇਰਾ।
ਸੋ ਮੈਂ ਅੱਗੇ ਹਾਜ਼ਰ ਕੀਤਾ,
ਕੀ ਕੁਝ ਹੋਰ ਚੰਗੇਰਾ।
**ਤੂੰ ਸਾਹਿਬ ਮੈਂ ਬੰਦਾ ਤੇਰਾ,**
**ਸਭੋ ਸ਼ਰਮਾਂ ਤੈਨੂੰ।**
ਉਮਤ ਦੀ ਮੈਂ ਅਰਜ਼ ਗੁਜ਼ਾਰਾਂ,
ਫ਼ਜ਼ਲ ਕਰੀਂ ਤੂੰ ਮੈਨੂੰ।
ਕਰਕੇ ਖ਼ਤਮ ਮਿਅਰਾਜ ਨਬੀ ਨੂੰ,
ਯਾਦ ਦਰੂਦ ਪੁਚਾਨਾਂ।
ਜੋ ਕੋ ਹਰਫ਼ ਅਸਾਨੂੰ ਬਖਸੇ,
ਹੋਸ਼ ਫ਼ਜ਼ਲ ਰਬਾਨਾਂ।

ਕਾਦਰਯਾਰ, ੧੩੭-੧੩੯

ਸਾਹਿਬ
sāhib

ਸਾਹਿਬ ਸਿਰ ਮੁਹੰਮਦ ਤਾਈਂ
sāhib sir muhãmad tāĩ

ਦਿੱਤਾ ਖੋਲ੍ਹ ਤਮਾਮੀ
dittā khól tmāmī

ਅਹੇ ਸੁਖਨ ਕਿਤਾਬਾਂ ਅੰਦਰ
ahe sukhan kitābā̃ ãdar

ਸਮਝੇ ਕੁਝ ਅਸਾਈਂ
sámje kúj asāĩ

ਮੈਂ ਆਪਣੇ ਥੀਂ ਪੈਦਾ ਕੀਤਾ
mɛ̃ āpṇe thĩ pɛdā kītā

ਨੂਰ ਮੁਹੰਮਦ ਤੇਰਾ
nūr muhãmad terā

ਯਾਰ ਯਾਰਾਂ ਨੂੰ ਮਿਲਦੇ ਨਾਹੀਂ
yār yārā̃ nū milde nāhĩ

ਖ਼ਾਲੀ ਹੱਥ ਕਦਾਹੀਂ
ḳhālī hath kadāhĩ

ਤੂੰ ਸਾਹਿਬ ਮੈਂ ਬੰਦਾ ਤੇਰਾ

tũ sāhib mɛ̃ bā̃dā terā

ਸਭੋ ਸ਼ਰਮਾਂ ਤੈਨੂੰ
sábo šarmā̃ tɛnū̃

## **ਸਾਹਿਬ** sāhib

ਪੁਲਿੰਗ; ਨਾਂਵ
ਸੁਆਮੀ, ਮਾਲਿਕ, ਪਰਮਾਤਮਾ

## **ਸਾਹਿਬ ਦੀ ਕੁਦਰਤ**
sāhib dī kudrat

ਇਕ ਉਦਾਸੀ ਵਿਚ ਬਾਬਾ ਨਾਨਕ ਤੇ ਮਰਦਾਨਾ ਐਸੇ ਵਿਸ਼ਾਲ ਰੇਗਿਸਤਾਨ ਵਿਚ ਪਹੁੰਚੇ ਜਿੱਥੇ ਨਾ ਕੋਈ ਤ੍ਰਿਣ ਨਾ ਵਣ, ਨਾ ਕੋਈ ਪੰਖੀ ਨਾ ਜਾਨਵਰ। ਕੋਈ ਗਿੱਦੜ ਬਘਿਆੜ ਵੀ ਨਹੀਂ ਸੀ। ਮਨੁਖ ਦੀ ਜਾਤ ਤਾਂ ਬਿਲਕੁਲ ਹੀ ਪਿੱਛੇ ਰਹਿ ਗਈ ਸੀ। ਤੁਰਦਿਆਂ ਤੁਰਦਿਆਂ ਦੋਨੋ ਉਦਾਸੀ ਕਈ ਕੋਹ ਰੇਤ ਤੇ ਹੀ ਚਲਦੇ ਰਹੇ। ਥੱਲੇ ਰੇਤ ਉੱਪਰ ਤਾਰੇ। ਮਰਦਾਨਾ ਹੈਰਾਨ ਵੀ ਸੀ ਤੇ ਉਦਾਸ ਵੀ। ਉਸ ਦਾ ਜੀਅ ਕਾਹਲਾ ਪੈਣ ਲੱਗਾ। ਇਸ ਸੁਨਸਾਨ ਬੀਆਬਾਨ ਏਕਾਂਤ ਵਿਚ, ਸੰਸਾਰ ਦੇ ਝਮੇਲਿਆਂ ਤੋਂ, ਮਨੁਖਾਂ ਦਿਆਂ ਦੁਵੰਦਾਂ ਤੋਂ ਏਨੀ ਦੂਰ ਉਹ ਬਹੁਤ ਇਕੱਲਾ ਮਹਿਸੂਸ ਕਰਦਾ ਸੀ। ਬਾਬਾ ਜੀ ਨੇ ਮਰਦਾਨੇ ਨੂੰ ਦੱਸਿਆ ਕਿ ਅਸੀਂ ਸੰਸਾਰ ਦੇ ਸਭ ਝਮੇਲੇ, ਸਭ ਸੰਸੇ ਛਡ ਕੇ ਅਕਾਲ ਪੁਰਖ ਦੀ ਇਸ ਧਰਤੀ ਤੇ ਆਏ ਹਾਂ ਕਿ ਏਥੇ ਸਿਵਾਏ ਕਾਦਰ ਦੀ ਕੁਦਰਤ ਦੇ ਹੋਰ ਕੋਈ ਸ਼ੈ ਨਾ ਹੋਵੇ। ਏਥੇ ਕੇਵਲ ਅਗਮ ਅਗੋਚਰ ਅਪਰੰਪਰ ਕਰਤਾਰ ਦਾ ਸਿਮਰਨ ਹੀ ਹੋਵੇ। ਜਦੋਂ ਸਾਡਾ ਮਨ ਤਨ ਇਕਾਗਰ ਹੁੰਦਾ ਹੈ, ਜਦੋਂ ਅਸੀਂ ਉਸ ਅਪਰੰਪਰ ਪ੍ਰੀਤਮ ਨਾਲ ਇਕ ਸੁਰ ਹੁੰਦੇ ਹਾਂ ਤਾਂ ਸਾਡੀ ਉਸ ਕਾਦਰ ਨਾਲ ਲਿਵ ਲਗਦੀ ਹੈ। ਉਸ ਦੀ ਤਾਰ ਨਾਲ ਤਾਰ ਜੁੜਦੀ ਹੈ। ਸਭ ਦੁਵੰਦ, ਸਭ ਦੁਖ ਸੁਖ, ਸਭ ਝਗੜੇ ਝਮੇਲੇ ਦੂਰ ਹੋ ਜਾਂਦੇ ਹਨ। ਇਸ ਅਥਾਹ ਬ੍ਰਹਮੰਡ ਵਿਚ ਕੇਵਲ ਮਨੁਖ ਤੇ ਉਸ ਦੇ ਕਰਤਾਰ ਦੀ ਪ੍ਰੀਤ ਹੀ ਸਾਰੇ ਵਾਯੂ ਮੰਡਲ ਨੂੰ ਸੰਚਾਰ ਕਰਦੀ ਹੈ।

ਤਬ ਗਿਦੜਹੁ ਪਾਣੀ ਦਿਖਾਇਆ ਦਖਣ ਕੀ ਧਰਤੀ ਮਰਦਾਨੇ ਅਰੁ ਗੁਰੂ ਬਾਬੇ ਨਾਨਕ ਜੀ ਕਉ। ਤਬ ਅਗੈ ਕਉ ਚਲੇ। ਦਖਣ ਮਹਿ ਗੁਰੂ ਬਾਬਾ ਨਾਨਕੁ ਜੀ ਏਕ ਸਮੁੰਦ੍ਰ ਕੀ ਕਾਛੂਲ ਮਹਿ ਜਾਇ ਪੜੇ, ਜਹਾ ਰੇਤੁ ਕੈ ਤਾਰੇ ਹੋਰੁ ਕਿਛੁ ਪਾਈਐ ਹੀ ਨਾਹੀ; **ਮਰਦਾਨਾ ਅੰਤਿ ਆਇ ਗੈਆ**। ਤਬ ਗਿਦੜਹੁ ਪਾਣੀ ਬਾਬੇ ਕੰਉ ਦਿਖਾਇਆ। ਤਬ ਊਹਾ ਥੀ ਪਾਣੀ ਪੀ ਕਰਿ ਅਗੈ ਕੰਉ ਚਲੇ। ਤਬ ਜਾਤੇ ਜਾਤੇ ਤਹਾਂ ਗਏ **ਜਹਾਂ ਝਾੜੀ ਨਾ, ਬੂਟੀ ਨਾ, ਰੋੜਾ ਨਾ, ਠਿਕਰੀ ਨਾ, ਸਰਵਾੜੁ ਨ, ਕਖੁ ਨ, ਬੂਟੁ ਨ, ਤ੍ਰਿਣ ਨ, ਬਿਰਖੁ ਨ** ਉਸੁ ਧਰਤੀ ਜਾਇ ਪੜੇ। ਤਬ ਗੁਰੂ ਬਾਬੇ **ਉਸ ਹੀ ਧਰਤੀ ਤੇ ਚਲਤੇ ਚਲਤੇ ਕਈ ਦਿਨੁ ਭਏ।** ਤਬ ਮਰਦਾਨੇ

ਆਖਿਆ ਜਿ, "ਏ ਪਰਮੇਸੁਰ! **ਆਪਣੇ ਦੇਸ ਦਾ ਮਨੁਖੁ ਕੋਈ ਦਿਸੈ ਤਾਂ ਭੀ ਜੀਵਾਂ; ਜਿ ਕੋਈ ਕੁਤਾ ਬਿਲਾ ਗਿਦੜੁ ਭਘਿਆੜੁ ਦਿਸੈ ਤਾਂ ਭੀ ਜੀਵਾਂ;** ਜਿ ਕੋਈ ਮਿਰਗੁ ਪੰਖੀ ਨਜਰਿ ਆਵੈ ਉਸੁ ਵਲਾਇਤ ਦਾ ਤਾਂ ਭੀ ਨਿਹਾਲ ਹੋਵਾ। **ਜੇ ਕੋਈ ਰੁਖ ਦਰਖਤ ਨਜਰਿ ਆਵੈ ਤਾਂ ਭੀ ਨਿਹਾਲ ਹੋਵਾਂ।** ਜੇ ਕੋਈ ਝਾੜੁ, ਬੂਟ, ਕਖੁ ਨਜਰਿ ਆਵੈ ਤਾਂ ਭੀ ਨਿਹਾਲ ਹੋਵਾਂ, **ਉਸ ਦੈ ਗਲਿ ਲਗਿ ਕਰਿ ਰੋਵਾਂ**। ਪਣੁ ਆਇ ਕਿਤੈ ਵਿਦੇਸਿ ਪਏ ਜਿਥੇ ਕਿਛੁ ਨਾਹੀ ਨਜਰਿ ਆਂਵਦਾ। **ਅਕੈ ਤਾਰੇ ਅਕੈ ਰੇਤੁ"।** ਜਾ ਏਹੁ ਬਾਤ ਮਰਦਾਨੇ ਚਿਤਵੀ ਤਬ ਗੁਰੂ ਬਾਬਾ ਫਿਰਿ ਖੜਾ ਹੋਆ, ਮਰਦਾਨੇ ਪੁਛਿਓਸੁ ਜਿ, "ਮਰਦਾਨਿਆਂ! **ਜੀਉ ਕਾਹਲਾ ਹੋਇਆ ਹੀ**?" ਅਖੇ, ਜੀ ਕਿ ਕਾਹਲਾ ਹੋਵੈ ਨਾਹੀ, ਤਿਤੁ ਧਰਤੀ ਆਇ ਪਏ-ਅਕੈ ਤਾਰੈ ਅਕੈ ਰੇਤੁ, ਜਿਥੈ ਓਹੁ ਧਰਤੀ ਹੀ ਨਾਹੀ ਓਸ ਧਰਤੀ ਦਾ ਜੀਊ ਕੋਈ ਹੀ ਨਾਹੀ, **ਕੋਈ ਮਿਰਗੁ ਪੰਖੀ ਨ ਗਿਦੜੁ ਨ ਭਘਿਆੜ, ਉਸੁ ਧਰਤੀ ਦਾ ਕੋਈ ਨਾਹੀ**, **ਰੁਖੁ ਬਿਰਖੁ, ਨ ਝਾੜੁ, ਨ ਬੂਟੁ, ਨ ਕਖੁ ਨ ਕਾਂਨੁ, ਨ ਰੋੜੁ ਠਿਕਰੀ ਹਥਿ ਆਵੈ ਤਾ ਮੈ ਉਸ ਦੈ ਗਲਿ ਲਗਿ ਕਰ ਜੀਵਾ**, **ਪਣੁ ਜੀ ਤਿਤੁ ਦੇਸਿ ਪਏ ਜਿਥੈ ਕਿਛੁ ਨ ਹੋਵੈ"**। ਤਬ ਗੁਰੂ ਬਾਬੇ ਕਹਿਆ ਜਿ, "ਮਰਦਾਨਿਆ! ਕਿਛੁ ਜਾਣਦਾ ਹੈਂ ਅਸੀ ਏਤੁ ਧਰਤੀ ਕਿਉ ਪਏ? **ਮੇਰਾ ਜਿ ਸਾਹਿਬੁ ਹੈ ਸਿ ਖਰਾ ਖੁਨਸੀ ਹੈ**; ਜੇ ਇਕੁ ਤਿਲੁ ਭਰਿ ਉਸੁ ਬਿਨਾ ਹੋਰਥੈ ਚਿਤੁ ਕਿ ਨਜਰਿ ਜ਼ਾਇ ਲਗੈ ਤਾ ਮਾਰਿ ਗਰਤ ਗੋਰ ਕਰੈ। ਪਣੁ ਮਰਦਾਨਿਆ ਤਿਥੋ ਆਏ ਹਾਂ ਜਿਥੈ ਕਿਛੁ ਨਾਹੀ ਨਜਰਿ ਆਵਦਾ, ਅਕੈ ਤਾਰੇ ਅਕੈ ਰੇਤੁ। ਏਹੁ ਜੀਉ ਜਿ ਹੈ ਦੇਖੋ ਸਾਂਮ ਸਾਂਮ ਲੋਚੈ, ਪਣੁ ਲੋਚੈ, ਮਰਦਾਨਿਆ! ਮੈ ਜਿ ਨਠਾ ਹਾਂ ਓਦੂ ਧਰਤੀ ਅਹੁ ਸਿ ਏਤੈ ਵਾਸਤੇ ਨਠਾ ਹਾ। ਨ ਕੁਤਾ ਦੇਖੈ ਨ ਭਉਕੈ, ਨ ਏਹੁ ਕਿਸੈ ਨੋ ਦੇਖੈ ਨ ਲੋਚੈ। ਡਰਦਾ ਮੈ ਆਪਣੈ ਸਾਹਿਬ ਥੀਂ ਮੈ ਏਤੁ ਧਰਤੀ ਆਇਆ ਹਾਂ"। ਤਬ ਗੁਰੂ ਬਾਬੇ ਏਹ ਬਾਤ ਕਹੀ। ਤਬ ਮਰਦਾਨੇ ਕਹਿਆ ਜਿ, ਭਲਾ ਜੀ, ਜਾ ਤੇਰੀ ਏਵੈ ਰਜਾਇ ਹੈ ਤਾ ਭਲਾ ਹੋਵੈ ਚਲੀਐ"। ਏਹੁ ਬਾਤ ਚਲਦਿਆ ਹੀ ਕੀਤੀ ਓਤੈ ਫੇਰਿ ਚਲਦੇ ਹੀ ਰਹੈ। ਫੇਰਿ ਕਈ ਦਿਨ, ਕਈ ਮਾਸ ਚਲਦਿਆ ਹੀ ਚਲਦਿਆ ਹੋਇ। **ਤਬ ਮਰਦਾਨੇ ਦੈ ਜੀ ਬਸੀ** ਜਿ ਮਰਦਾਨੇ ਦੈ ਜਾਂ ਜੀ ਕਾਈ ਬਾਤ ਬਸੀ ਤਾਂ ਗੁਰੂ ਬਾਬਾ ਫੇਰਿ ਕਰਿ ਪੁਛਦਾ ਮਰਦਾਨੇ ਜੋਗੁ ਜਿ, "ਮਰਦਾਨਿਆ! ਤੇਰੈ ਜੀ ਕਿਛੁ ਕਾਈ ਗਲਿ ਹੇ ਸੁ ਕਹੁ"। ਤਾਂ ਮਰਦਾਨੇ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਅਸਾਂ ਕਈ ਦਿਨ, ਕਈ ਮਾਸ ਚਲਦਿਆ ਹੀ

ਚਲਦਿਆ ਹੋਏ ਹੈ, ਅਸਾਨੋ ਓਹੁ ਬਾਤ ਬਿਸਰਿ ਗਈ ਹੈ। ਦੁਇ ਪਹਰਾਂ ਕਿ ਇਕੁ ਪਹਰੁ ਕਿ ਘੜੀ ਜਿ ਦਿਖਾ ਅਸੀ ਕਦੇ ਬੈਠਦੇ ਥੇ ਕਿ ਨ ਬੈਠਦੇ, **ਓਹੁ ਬਾਤ ਹਮ ਕੰਉ ਬਿਸਰੈ ਹੀ ਗਈ ਹੈ"**। ਤਬ ਦੁਇ ਪਹਰਾਤਿ ਆਗੈ ਹੈ ਦੁਇ ਪਹਰਾਤਿ ਪਿਛੈ ਹੈ, ਜਿਸੁ ਵਖਤਿ ਏਹੁ ਬਾਬੇ ਨਾਨਕ ਮਰਦਾਨੇ ਪਾਸ ਤੇ ਪੁਛੀ। ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆ! ਜਿ ਤੇਰੈ ਜੀ ਹੈ ਤਾ ਪਿਛੁ ਬਹੁ"। ਅਖੈ, "ਜੀ, **ਬਿੰਦਕ ਚਿਤਿ ਆਵੈ ਜੇ ਬੈਠਣ ਦੀ ਬਾਤ।** ਬਿਸਰਿ ਗਈ ਹੈ ਦਿਖਾ, ਬੈਠਿ ਦੇਖਾ ਹਾ ਜਿ ਬੈਠਣਾ ਕੈਸਾ ਹੋਤਾ ਹੈ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਹਾ ਮਰਦਾਨਿਆ! ਪਿਛੁ ਬੈਠੁ" **ਤਬ ਪਿੰਨੀਆ ਦੇ ਪਰਣੈ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਬੈਠਿ ਗਏ**। ਤਬ ਗੁਰੂ ਬਾਬੇ ਦੇ ਮੁਖ ਅਗੈ ਮਰਦਾਨਾ ਰਬਾਬੀ ਬੈਠਾ। ਤਬ ਗੁਰੂ ਬਾਬੇ ਵਲਹੁ ਦੇਖਿ ਕਰਿ ਮਰਦਾਨਾ ਰਬਾਬੀ ਹੈਰਾਨੁ ਹੋਇ ਰਹਿਆ। ਤਬ ਗੁਰੂ ਬਾਬੇ ਦੈ ਤਾਂਈ ਮਰਦਾਨੇ ਆਖਿਆ ਜਿ, "ਏ ਬਾਬਾ ਜੀ! ਹਉ ਤੁਧੁ ਵੇਖਿ ਕਰਿ ਜੀਵਦਾ ਹਾਂ, ਤੂੰ ਤਾਰਿਆਂ ਦੀ ਤਰਫ ਦੇਖਦਾ ਹੈ, ਹੰਉ ਬਾਬਾ ਜੀ ਸਲਾਮਤਿ! ਕਿਸੁ ਨਾਲਿ ਬਾਤਾ ਕਰੀ?" ਤਬ ਗੁਰੂ ਬਾਬੇ ਤਾਰਿਆ ਤੇ ਨਜਰਿ ਉਤਾਰਿ ਕਰਿ ਮਰਦਾਨੇ ਕੀ ਤਰਫਿ ਕੀਤੀ। ਤਬ ਜਦ ਬਾਬਾ ਨਾਨਕੁ ਜੀ ਮਰਦਾਨੇ ਕੀ ਤਰਫ ਦੇਖਿ ਦੇਖਿ ਬਾਤਾ ਲਗਾ ਕਰਣੇ ਤਬ ਮਰਦਾਨੇ ਬੇਨਤੀ ਕਰੀ ਜਿ ਏ, "ਬਾਬਾ ਜੀ ਸਲਾਮਤਿ! ਦਿਖਾ, ਜਿ ਤੇਰੀ ਨਜਰਿ ਤਾਰਿਆ ਵਿਚਿ ਜਾਇ ਰਹੀ ਸਿ ਏਹਿ ਜਿ ਤਾਰੇ ਹੈਂ ਸਿ ਕਵਣਿ ਹੈਂ?" ਤਬ ਗਰੂ ਬਾਬੇ ਨਾਨਕ ਕਹਿਆ ਜਿ, "ਏ ਮਰਦਾਨਿਆ! ਏਹਿ ਜਿ ਤਾਰੇ ਹੈਨਿ ਸਭਿ ਮਨੁਖੁ ਹੈਨਿ"। ਤਬ ਮਰਦਾਨੇ ਕਹਿਆ ਜਿ, ਬਾਬਾ ਜੀ ਸਲਾਮਤਿ! ਏਹਿ ਜਿ ਮਨੁਖ ਹੋਇ ਕਰਿ ਇਸੁ ਠਵਰ ਤੀ ਉਹਾਂ ਜਾਇ ਪਹੁਚੇ, **ਈਹਾ ਏਨ ਕੀ ਜੋਤਿ ਹੋਤੀ ਸੁ ਕਿਉ ਕਰਿ ਹੋਈ?** ਈਹਾ ਜਿਨਹੁ ਵਾਸਾ ਪਾਇਆ ਸੁ ਕਿਉ ਕਰਿ ਪਾਇਆ?" ਬੋਲਹੁ ਭਾਈ ਜੀ ਗੁਰੂ ਕਿਅਹੁ ਪਿਆਰਿਅਹੁ ਗੁਰੂ ਬਾਬਾ ਨਾਨਕੁ। ਤਬ ਗੁਰੂ ਬਾਬੇ ਕਹਿਆ ਜਿ, "ਏ ਮਰਦਾਨਿਆ! **ਏਹਿ ਸੇਵਾ ਕਰਿ ਪਹੁਚੇ ਨੀ ਈਹਾਂ**"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਸਿ ਕਵਣ ਸੇਵਾ ਹੈ ਜਿਤੁ ਕਰਿ ਕਰਿ ਏਹਿ ਈਹਾਂ ਪਹੁਚੇ ਹੈਂ?" ਤਬ ਗੁਰੂ ਬਾਬਾ ਜੀ ਕਹਿਆ ਜਿ, "ਹਾਂ ਮਰਦਾਨਿਆ! **ਨਾਮੁ ਦਾਨੁ ਇਸੁਨਾਨੁ ਕਰਿ ਕਰਿ, ਸੀਲ ਸੰਜਮ ਦੈਆ ਧਰਮ ਕਰਿ ਕਰਿ**, **ਸਤੁ ਸੰਤੋਖ ਕਰਿ ਕਰਿ ਸੇਵਾ**, **ਭਗਤਿ ਤਪਸਿਆ ਕਰਿ ਕਰਿ** ਤਾ ਏਹ ਈਹਾਂ ਪਹੁਚੇ ਨੀ"। ਤਬ ਮਰਦਾਨੇ ਕਹਿਆ ਜਿ, "ਏਹਿ ਕਿਉ ਕਰਿ ਪਹੁਚੇ?" ਤਬ ਗੁਰੂ ਬਾਬੇ ਜੀ ਕਹਿਆ ਜਿ,

"**ਏਹਿ ਭਲੇ ਸੁਕ੍ਰਿਤ ਕਰਿ ਕਰਿ ਈਹਾਂ ਪਹੁਚੇ ਨੀ"**। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਤੈ ਏਹਿ ਬਾਤ ਕੀਤੀ ਤਾ ਮੈ ਵਿਸਰਿ ਗਈ। **ਏਹੁ ਬਾਤ ਕਿ ਜਾਣੀਐ ਕੂੜੁ ਹੈ ਕਿ ਸਚੁ** ਹੈ?" ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆ! ਤੇਰਾ ਜੀਉ ਕੀ ਆਖਦਾ ਹੈ?" ਕਹੈ , "ਬਾਬਾ ਜੀ ਸਲਾਮਤਿ! ਮੇਰਾ ਜੀਉ ਇਹੋ ਆਖਦਾ ਹੈ **ਜਾ ਕਿਛੁ ਆਖੀ ਦੇਖਾ ਤਾ ਮੰਨੀ**, ਜਾਂ ਤੂੰ ਮੈਨੋ **ਏਨਾ ਨੋ ਅਖੀ ਦੇਖਾ ਲਹਿ ਤਾਂ ਹੀ ਪਰਤੀਤਿ ਆਵੈ"**। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਏ ਮਰਦਾਨਿਆ! ਤੇਰਾ ਦੇਖਣੇ ਉਪਰਿ ਚਾਉ ਹੈ"। ਕਹੈ, "ਜੀ, ਤੁਧੁ ਭਾਵੈ ਤਾ ਦੇਖਾ।" ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ! ਪਿਛੁ ਅਖੀ ਮੀਟਿ।" ਤਬ ਮਰਦਾਨੇ ਅਖੀ ਮੀਟੀਆਂ ਸੋ ਮੀਟੀਆਂ**, ਜਣੁ ਤਾਰਿਆਂ ਵਿਚਿ ਬੈਠਾ ਸੀ।** ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਅਹਿ ਤਾਰੇ ਮੰਡਲੁ ਹੀ। ਅਹਿ ਧਰੂ ਹੀ, ਅਹਿ ਸੁਕਰੁ ਹੀ, ਅਹਿ ਬੁਧੁ ਹੀ। ਅਹਿ ਸਭੇ ਤਾਰੇ ਨੀ, ਦੇਖ ਏਨਾ ਦੀ ਪੁਰੀ ਹੀ"। ਤਬ ਮਰਦਾਨੇ ਆਖਿਆ ਤਾਰੇ ਮੰਡਲੁ ਦੇਖਿ ਕਰਿ ਜਿ, "ਬਾਬਾ ਜੀ ਸਲਾਮਤਿ! ਮੈਨੋ ਫਿਰਿ ਉਸ ਹੀ ਜਾਹਗਾ ਲੈ ਜਾਈਐ"। ਤਬ ਗੁਰੂ ਬਾਬੇ ਆਖਿਆ ਜਿ, "ਹਾਂ ਮਰਦਾਨਿਆ! ਮੀਟਿ ਅਖੀ"। ਤਬ ਮਰਦਾਨੇ ਅਖੀ ਮੀਟੀਆ ਸੁ ਮੀਟੀਆਂ ਜਾਂ ਦੇਖੈ ਤਾ ਓਤੈ ਥਾਇ ਓਵੈ ਬਾਬਾ ਨਾਨਕੁ ਜੀਉ ਬੈਠਾ ਹੈ ਪਿੰਨੀਆਂ ਦੈ ਪਰਣੈ, ਓਵੈ ਲਾਈਐ ਰਬਾਬਿ ਮਰਦਾਨਾ ਬੈਠਾ ਹੈ। ਤਬ ਮਰਦਾਨਾ ਦੇਖਿ ਕਰਿ ਚਲਿਤ੍ਰ ਗੁਰੂ ਬਾਬੇ ਨਾਨਕ ਕਾ ਹੈਰਾਨੁ ਹੋਇ ਗੈਆ। ਤਬ ਮਰਦਾਨੇ ਕਹਿਆ ਜਿ,"ਵਾਹੁ! ਬਾਬਾ ਨਾਨਕੁ ਪਰਮੇਸੁਰ"। ਮਰਦਾਨਾ ਪੈਰਾ ਉਪਰਿ ਪੈ ਰਹਿਆ ਬਾਬੇ ਨਾਨਕੁ ਜੀ ਕਿਆ। ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਏ ਮਰਦਾਨਿਆ! ਤੂੰ ਅਜੁ ਕਿਉ ਪੈਰੀ ਪਵਦਾ ਹੈਂ?" ਕਹੈ, "ਜੀ! ਹੰਉ ਕਿ ਪੈਰੀ ਪਵਾਂ **ਤੂੰ ਜਗਤ੍ਰ ਕਾ ਕਰਤਾ, ਤੂੰ ਪਰਮੇਸੁਰੁ ਹੈ, ਤੇਰੀ ਕੀਮਤਿ ਤੂ ਹੈ ਜਾਣਹਿ। ਤੂ ਹੈ ਸਿ ਪਰਮੇਸੁਰੁ ਹੈ"।** ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਏ ਮਰਦਾਨਿਆ! ਹਉ ਕਿਰਾੜ ਹਾਂ, ਕਾਲੂ ਵੇਦੀ ਦਾ ਪੁਤ੍ਰ ਜਿ ਤੂ ਸਾਡੈ ਪਿੰਡਿ ਰਹਦੇ ਸੇ।ਮਰਦਾਨਿਆ! **ਤੁਧਨੋ ਕੋਈ ਏਵੈ ਭਖਲਾਉ ਆਇਆ ਹੈ।** ਅਸੀ ਓਹਿ ਕਿਰਾੜ ਹਾਂਹ, ਅਸਾਡਾ ਵਿਚੁ ਕਿਛੁ ਨਾਹੀ"। ਤਬ ਮਰਦਾਨੇ ਆਖਿਆ ਜਿ, "ਸਹੀ ਤਾਂ ਨਾਨਕੁ ਕਲੂਆਂਣਿ ਜਿਨਿ ਸਿਰੀ ਫੁਨਿ ਤਿਸਹੀ ਗੋਈ। ਜੇ ਤੁਧੁ ਜੇਵਡੁ ਪਰਮੇਸੁਰੁ ਹੋਇ ਤਾਂ ਹੋਈ"। ਤਬ ਗੁਰੂ ਬਾਬੇ ਨਾਨਕ ਜੀ ਆਖਿਆ, "ਹੈਂ ਮਰਦਾਨਿਆ! **ਕਰਤਾਰ**

**ਦਾ ਨਾਉ ਲਇ, ਬਸਿ ਹੁਣਿ ਏਦੂ ਅਗੈ ਹੋਰੁ ਨਾਹੀ ਆਖਣਾ**, ਆਖਣਾ ਸੀ ਸੁ ਆਖਿ ਨਿਬੜਿਆ ਹੈ। ਬਸਿ, ਮਰਦਾਨਿਆ! ਮੇਰੀ ਖੁਸੀ ਹੈ, ਹੁਣਿ ਅਗੈ ਨਾਹੀ ਚਲਣਾ ਚਲਾਵਣਾ ਅਖਰੁ ਕੋਈ।

ਮਿਹਰਬਾਨ ਵਾਲੀ ਜਨਮ ਸਾਖੀ, ੧੧੫-੧੧੭

ਸਾਹਿਬ
sāhib

ਸਾਹਿਬ ਦੀ ਕੁਦਰਤ
sāhib dī kudrat

ਮਰਦਾਨਾ ਅੰਤਿ ਆਇ ਗੈਆ
mardānā ãt āe gɛā

ਜਹਾਂ ਝਾੜੀ ਨਾ, ਬੂਟੀ ਨਾ, ਰੋੜਾ ਨਾ, ਠਿਕਰੀ ਨਾ, ਸਰਵਾੜੁ ਨ, ਕਖੁ ਨ, ਬੂਟੁ ਨ, ਤ੍ਰਿਣ ਨ, ਬਿਰਖੁ
jahā̃ čā̀ṛī nā būṭī nā roṛā nā ṭhikkarī nā sarwāṛ na kakh na būṭ na triṇ na birkh

ਉਸ ਹੀ ਧਰਤੀ ਤੇ ਚਲਤੇ ਚਲਤੇ ਕਈ ਦਿਨੁ ਭਏ
us hī tàrtī te čalte čalte kaī din paè

ਜੇ ਕੋਈ ਰੁਖ ਦਰਖਤ ਨਜਰਿ ਆਵੈ ਤਾਂ ਭੀ ਨਿਹਾਲ ਹੋਵਾਂ
je koī rukh drakht nazar āwɛ tā̃ pī̀ nihāl howā̃

ਉਸ ਦੈ ਗਲਿ ਲਗਿ ਕਰਿ ਰੋਵਾਂ
us dɛ gal lag kar rowā̃

ਅਕੈ ਤਾਰੇ ਅਕੈ ਰੇਤੁ
akɛ tāre akɛ ret

ਜੀਉ ਕਾਹਲਾ ਹੋਇਆ ਹੀ
jio kā́lā hoiā hī

ਕੋਈ ਮਿਰਗੁ ਪੰਖੀ ਨ ਗਿਦੜੁ ਨ ਭਘਿਆੜ
koī mirg pãkhī na giddaṛ na bagiā̀ṛ

ਉਸੁ ਧਰਤੀ ਦਾ ਕੋਈ ਨਾਹੀ
us tàrtī dā koī nāhī

ਰੁਖੁ ਬਿਰਖੁ, ਨ ਝਾੜੁ, ਨ ਬੂਟੁ ਨ ਕਖੁ ਨ ਕਾਂਨੁ, ਨ ਰੋੜੁ ਠਿਕਰੀ
rukh birkh na čā̀ṛ na būṭ na kakh na kā̃n na roṛ ṭhikrī

ਹਥਿ ਆਵੈ ਤਾ ਮੈ ਉਸ ਦੈ ਗਲਿ ਲਗਿ ਕਰ ਜੀਵਾ
hath āwɛ tā mɛ us dɛ gal lag kar jīwā̃

ਨ ਕਖੁ ਨ ਕਾਂਨੁ
na kakh na kā̃n

ਪਣੁ ਜੀ ਤਿਤੁ ਦੇਸਿ ਪਏ ਜਿਥੈ ਕਿਛੁ ਨ ਹੋਵੈ
paṇ jī tit des pae jitthɛ kič na howɛ

ਮੇਰਾ ਜਿ ਸਾਹਿਬੁ ਹੈ ਸਿ ਖਰਾ ਖੁਨਸੀ ਹੈ

merā je sāhib hɛ se kharā khunsī hɛ

ਤਬ ਮਰਦਾਨੇ ਦੈ ਜੀ ਬਸੀ
tab mardāne dɛ jī basī

ਓਹੁ ਬਾਤ ਹਮ ਕੰਉ ਬਿਸਰੈ ਹੀ ਗਈ ਹੈ
ó bāt ham kɔ̃ bisrɛ hī gaī hɛ

ਬਿੰਦਕ ਚਿਤਿ ਆਵੈ ਜੇ ਬੈਠਣ ਦੀ ਬਾਤ
bĩdak čit āwɛ je bɛṭhaṇ dī bāt

ਤਬ ਪਿੰਨੀਆ ਦੇ ਪਰਣੈ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਬੈਠਿ ਗਏ
tab pĩnīā de parṇɛ gurū bābā nānak ar mardānā bɛṭh gae

ਈਹਾ ਏਨ ਕੀ ਜੋਤਿ ਹੋਤੀ ਸੁ ਕਿਉ ਕਰਿ ਹੋਈ
īhā en kī jot hotī so kiɔ kar hoī

ਏਹਿ ਸੇਵਾ ਕਰਿ ਪਹੁਚੇ ਨੀ ਈਹਾਂ
é sewā kar pɔ́če nī īhā̃

ਨਾਮੁ ਦਾਨੁ ਇਸੁਨਾਨੁ ਕਰਿ ਕਰਿ
nām dān isnān kar kar

ਸੀਲ ਸੰਜਮ ਦੈਆ ਧਰਮ ਕਰਿ ਕਰਿ
sīl sãjam dɛā tàrm kar kar

ਸਤੁ ਸੰਤੋਖ ਕਰਿ ਕਰਿ ਸੇਵਾ
sat sãtokh kar kar sewā

ਭਗਤਿ ਤਪਸਿਆ ਕਰਿ ਕਰਿ
pàgt tapassiā kar kar

ਏਹਿ ਭਲੇ ਸੁਕ੍ਰਿਤ ਕਰਿ ਕਰਿ ਈਹਾਂ ਪਹੁਚੇ ਨੀ
é pàle sukrit kar kar īhā̃ pɔ́če nī

ਏਹੁ ਬਾਤ ਕਿ ਜਾਣੀਐ ਕੂੜੁ ਹੈ ਕਿ ਸਚੁ
é bāt ke jāṇīɛ kūṛ hɛ ke sač

ਏਨਾ ਨੋ ਅਖੀ ਦੇਖਾ ਲਹਿ ਤਾਂ ਹੀ ਪਰਤੀਤਿ ਆਵੈ
enā no akhī dekhā lɛ́ tā̃ hī partīt āwɛ

ਜਾ ਕਿਛੁ ਆਖੀ ਦੇਖਾ ਤਾ ਮੰਨੀ
jā kičh ākkhī dekhā tā mãnī

ਜਣੁ ਤਾਰਿਆਂ ਵਿਚਿ ਬੈਠਾ ਸੀ
jaṇ tāriā̃ wič bɛṭhā sī

ਤੂੰ ਜਗਤ੍ਰ ਕਾ ਕਰਤਾ, ਤੂੰ ਪਰਮੇਸੁਰੁ ਹੈ
tū̃ jagatr kâ kartâ tū̃ parmesar hɛ

ਤੇਰੀ ਕੀਮਤਿ ਤੂ ਹੈ ਜਾਣਹਿ
terī kīmat tū hɛ jāṇɛ́

ਤੂ ਹੈ ਸਿ ਪਰਮੇਸੁਰੁ ਹੈ
tū hɛ se parmesar hɛ

ਤੁਧਨੋ ਕੋਈ ਏਵੈ ਭਖਲਾਉ ਆਇਆ ਹੈ
túdno koī ewɛ pàkhlāo āiā hɛ

ਕਰਤਾਰ ਦਾ ਨਾਉ ਲਇ
kartār da nāo lae

ਬਸਿ ਹੁਣਿ ਏਦੂ ਅਗੈ ਹੋਰੁ ਨਾਹੀ ਆਖਣਾ
bas huṇ edū aggɛ hor nāhī ākhṇā

**ਸਾਹਿਬ** sāhib
ਨਾਂਵ ਪੁਲਿੰਗ
ਮਾਲਿਕ, ਸੁਆਮੀ

**ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ**
rãg ratā merā sāhib raw rɛ́ā parpū̀r

ਬਾਬਾ ਨਾਨਕ ਜੀ ਦੀ ਪੀਰ ਬਹਾਵਦੀ ਦੀ ਤੁਰਬਤ ਉਪਰ ਗੋਸ਼ਟ ਹੋਈ। ਅਗਮ ਅਗੋਚਰ ਸਾਹਿਬ ਦੀ ਸਿਫਤ ਸਾਲਾਹ ਹੋਈ। ਹਿੰਦੂ ਮੁਸਲਮਾਨ ਦੇ ਭੇਦ ਦੀ ਗੋਸ਼ਟ ਹੋਈ। ਬਾਬਾ ਜੀ ਨੇ ਗੁਰ ਸ਼ਬਦ ਉਚਾਰਿਆ ਤੇ ਵਿਆਖਿਆ ਕੀਤੀ ਕਿ ਇਸ ਵਿਸ਼ਾਲ ਬ੍ਰਹਮੰਡ ਵਿਚ ਹਰ ਖਿਨ, ਹਰ ਘੜੀ ਸਾਹਿਬ ਦੇ ਹੁਕਮ ਅੰਦਰ ਗੁਜ਼ਰ ਰਹੀ ਹੈ। ਸਭ ਜੀਅ ਜੰਤੂ, ਸਭ ਮੰਡਲ, ਧਰਤੀ ਆਕਾਸ ਉਸ ਕਰਤਾਰ ਦੀ ਕੁਦਰਤ ਹਨ। ਉਹ ਅਕਾਲ ਪੁਰਖ, ਸਭ ਦਾ ਸਾਹਿਬ, ਸਭ ਦਾ ਮਾਲਕ, ਸਭ ਦਾ ਕਾਦਰ ਇਸ ਸਾਰੀ ਕਾਇਨਾਤ ਦਾ ਰਖਪਾਲ ਹੈ। ਇਸ ਦਾ ਕਰਣ ਕਰਾਵਣਹਾਰ ਹੈ। ਇਸ ਦੀ ਚਾਲ, ਇਸ ਦੀ ਗਤੀ ਦੇ ਸੰਜਮ ਦਾ ਰਹੱਸ ਹੈ। ਉਹ ਆਪ ਹੀ ਮੱਛੀ ਹੈ। ਆਪ ਹੀ ਜਾਲ ਹੈ। ਆਪ ਹੀ ਮਨੁਖ ਹੈ। ਆਪ ਹੀ ਬ੍ਰਹਮ ਹੈ। ਉਹਦੇ ਅਨਹਦ ਨਾਦ ਵਿਚ ਇਕ ਸੁਰ ਹੋਣ ਵਾਲਾ ਸੇਵਕ ਸੁਭਾਗੀ ਹੈ।

ਤਬ ਗੁਰੂ ਬਾਬਾ ਨਾਨਕੁ ਮੁਲਤਾਨਿ ਸਹਰਿ ਪੀਰ ਬਹਾਵਦੀ ਕੀ ਦਰਗਾਹਿ ਮਹਿ ਜਾਇ ਵੜਿਆ। ਤਬ ਦਰਗਾਹਿ ਮਹਿ ਖਬਰਿ ਹੋਈ ਪੀਰ ਜਾਦਿਆਂ ਕਂਉ ਜਿ, "**ਨਾਨਕੁ ਵੇਦੀ ਜਿ ਡੇਰਾ ਲੁਟਾਇ ਫਕੀਰੁ ਹੋਇ ਨਿਕਲਿਆ ਹੈ** ਸਿ ਪੀਰ ਬਹਾਵਦੀ ਦੀ ਤੁਰਬਤ ਉਪਰਿ ਆਇ ਹੁਜਰੇ ਵਿਚ ਵੜਿਆ ਹੈ, ਤੁਰਬਤ ਕੂੰ ਕੁਰਨਸ ਕੀਤੀ ਹੈਸੁ। ਅਰੁ ਫਕੀਰ ਤਬਾ ਹੈ ਅਰੁ ਮਰਦੁ ਖੂਬ ਦੀਦਾਰੁ ਕਦਾਰੁ ਕਦਾਵਰੁ ਅਜਬੁ ਦੀਦਾਰੁ ਹੈ, ਦੇਖਿਆ ਹੈ ਬਣਿਆਵੈ ਪੀਰ ਜੀ! **ਅਜਬੁ ਫਕੀਰੁ ਸੁਣੀਦਾ ਥਾ ਸਿ ਆਇਆ ਹੈ**"। ਤਬ ਓਹੁ ਜੀ ਪੀਰਜ਼ਾਦਾ , ਪੀਰ ਬਹਾਵਦੀ ਕੀ ਦਰਗਾਹ ਪੀਰ ਦੀ ਜਾਹਗਾ ਥਾ, ਉਨਿ ਕਹਿਆ ਜਿ, "ਏ ਯਾਰਹੁ! **ਟੁਕ ਏਕ ਮੈਂ ਨਿਵਾਜ ਕਰਿ ਲਈ**"। ਖਾਦਮਾ ਨੋ ਕਹਿਓਸੁ ਜਿ, "ਦੇਖਿ ਲੇਹੁ ਜੁ ਮਤੁ ਉਠਿ ਜਾਂਦਾ ਹੋਇ। ਜੇ ਉਠਿ ਚਲੈ ਤਾਂ ਕਹਣਾ ਜਿ ਨਾਨਕ ਜੀ **ਸਾਹਿਬ ਦੀ ਮੁਹਬਤਿ ਟੁਕੁ ਏਕੁ ਬੈਠੀਐ**, ਪੀਰ ਆਂਵਦਾ ਹੈ"। ਤਬ ਉਹੁ ਖਾਦਮ ਗੁਰੂ ਬਾਬੇ ਪਾਸਿ ਆਏ। ਤਬ ਗੁਰੂ ਅਗੇ ਹੀ ਤੇ ਕਹਿ ਉਠਾ ਜਿ, "ਮੀਆਂ ਸਲਾਮਤਿ! ਅਸੀਂ ਪੀਰ ਕੂੰ ਮਿਲਿ ਕਰਿ ਜਾਹਿੰਗੇ, ਏਵ ਨਾਹੀਂ ਜਾਂਦੇ"। ਤਬ ਉਨਹੁ ਖਾਦਮਹੁ ਕਹਿਆ ਜਿ, "ਵਾਹੁ, ਵਾਹੁ ਜੀ! ਦਿਲਾਂ ਦੀ ਬਾਤਿ ਬੁਝੀ"। ਤਬ ਉਹਿ ਫਿਰਿ ਗਏ, ਉਨਹੁ ਕਹਿਆ ਜਿ,

"ਪੀਰ ਸਲਾਮਤਿ! ਓਹੁ ਪੂਰਾ ਮਰਦੁ ਹੈ, ਅਸੀਂ ਅਜੇ ਬੋਲੇ ਭੀ ਨ ਸਿਆ, ਮਰਦੁ ਅਗੈ ਹੀ ਕਹਿ ਉਠਾ ਜਿ ਮੀਆਂ, ਅਸੀਂ **ਪੀਰ ਕੂੰ ਮਿਲਿ ਕਰਿ ਵੈਹਸਾਂ, ਈਵ ਨਾਹੀਂ ਵੈਦੇ**"। ਤਾਂ ਪੀਰ ਨਿਵਾਜ ਗੁਜਾਰੀ ਪੇਸੀ ਵਖਤੁ ਕੀ, ਗੁਜਾਰਿ ਕਰਿ ਗੁਰੂ ਬਾਬੇ ਨਾਨਕ ਪਾਸਿ ਆਇਆ। **ਬਾਬਾ ਨਾਨਕੁ ਅਰੁ ਪੀਰੁ ਦਸਤ ਪੋਸੀ ਲੇ ਕਰਿ ਮਿਲੇ**, ਮਿਲਿ ਕਰਿ ਦਰਗਾਹ ਮਹਿ ਬੈਠੇ। ਤਾਂ ਪੀਰ ਕਹਿਆ ਜਿ, "ਨਾਨਕ ਜੀ! ਭਲੇ ਹਉ?" ਕਹੈ, "ਜੀ, **ਜਾਂ ਕੋਈ ਸਾਹਿਬ ਦਾ ਮਿਲੈ ਤਾਂ ਹੀ ਭਲੇ**। ਤਬ ਪੀਰ ਕਬੀਰ ਕਹਿਆ ਜਿ, "ਵਾਹੁ ਵਾਹੁ ਨਾਨਕ ਜੀ! ਭਲੀ ਬਾਤ ਕਹੀ ਸਿ ਸਾਹਿਬ ਦਿਆਂ ਮਿਲਿਆਂ ਸਾਹਿਬੁ ਯਾਦਿ ਆਂਵਦਾ ਹੈ। ਸਚੁ ਹੈ ਏਸੁ ਬਾਤ ਮਹਿ ਸਕੁ ਨਾਹੀਂ"। ਤਬ ਪੀਰ ਕਬੀਰ ਕਹਿਆ, "ਨਾਨਕ ਜੀ! ਅਸੀਂ ਜਾਣਿਆ ਹੈ ਜਿ **ਤੁਸੀ ਹਿੰਦੂ ਮੁਸਲਮਾਨ ਕੂੰ ਸਕੁ ਨਾਹੀਂ ਰਖਤੇ**। ਪਣੁ ਜੀ, ਕਾਈ ਜਾਹਗਾ ਸਕ ਦੀ ਭੀ ਹੈ ਜਿ ਕਿਥਾਊਂ ਸਾਹਿਬ ਦੂਇ ਕਰਿ ਦੇਖਦਾ ਭੀ ਕਰਦਾ ਕਿ ਸਭਨੀ ਥਾਈਂ ਸਾਹਿਬ ਹੀ ਨੋ ਜਾਣੀਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ! ਸਭੁ ਜਾਹਗਾ ਸਾਹਿਬੁ ਹੀ ਕਰਿ ਜਾਨਣਾ। **ਸਾਹਿਬ ਬਿਨਾ ਜਾਹਗਾ ਕਾਈ ਨਾਹੀਂ ਜਾਨਣੀ"।** ਤਬ ਪੀਰ ਕਹਿਆ ਜਿ, "ਏ ਨਾਨਕ ਸਭਨੀ ਥਾਂਈ ਸਾਹਿਬੁ ਜਾਨਣਾ ਤਾਂ ਅਵਰਤ ਮਰਦ ਇਕਠਿਆਂ ਹੋਇ ਮੁਕਣਾਂ ਤਾਂ ਓਥੈ ਭੀ ਸਾਹਿਬੁ ਜਾਣੀਐ ਤਾਂ ਏਹੁ ਉਸੁ ਸੇਜ ਨੋ ਰਾਂਵ ਨ ਸਕਈ। ਤਬ ਫਿਰਿ ਏਸੁ ਕਾ ਰਸੁ ਕਿਉਂ ਕਰਿ ਰਹੈ, ਏਹੁ ਬਾਤ ਨਾਨਕ ਜੀ! ਅਸਾਨੋ ਸਮਝਾਈਐ ਜਿ ਕਿਉਂ ਕਰਿ ਹੈ? ਤਬ ਗੁਰੁ ਬਾਬਾ ਨਾਨਕੁ ਜੀ ਹਸਿਆ, ਖੁਸੀ ਹੋਇ ਕਰਿ ਸ੍ਰੀ ਰਾਗ ਮਹਿ ਬਾਣੀ ਬੋਲੀ:-

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥**
**ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ 1 ॥**
**ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥1 ॥ਰਹਾਉ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥**
**ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥ 2 ॥**
**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ 3 ॥**
**ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥**
**ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥4॥25॥**

[ਸ੍ਰੀ ਰਾਗ ਮਹਲਾ ੧ ਘਰ ੨ ।੨੫।(੨੩)]

ਤਬ ਪੀਰਿ ਕੁਰਨਸ ਕਰੀ ਗੁਰੂ ਬਾਬੇ ਨਾਨਕ ਜੀ ਨੋ। ਕਹਿਓਸੁ ਵਾਹੁ ਵਾਹੁ ਸਾਹਿਬ ਜਿਨਿ ਸਾਹਿਬੁ ਤੂੰ ਪੈਦਾ ਕੀਤਾ ਹੈ। ਬਾਬਾ ਨਾਨਕ ਜੀ! ਅਤੇ ਵਾਹੁ ਤੂੰ ਜਿਸ ਨੋ ਮਿਹਰ ਸਾਹਿਬ ਕੀ ਹੋਈ ਹੈ। ਸਾਹਿਬ ਅਸਾਡਾ ਭੀ ਭਲਾ ਕੀਤਾ ਜਿ ਨਾਨਕ ਜੀ ਕਾ ਦੀਦਾਰੁ ਅਸਾਂ ਕੂੰ ਥੀਆ। ਵਾਹੁ ਸਾਹਿਬੁ! ਵਾਹੁ ਸਾਹਿਬੁ! ਵਾਹੁ ਸਾਹਿਬੁ ਤੂ ਵਾਹਿ! ਜੇ ਦੀ ਸਚ ਰਜਾਇ"। ਤਬ ਪੀਰਿ ਕਬੀਰ ਸਾਥਿ ਗੁਰੂ ਬਾਬਾ ਨਾਨਕੁ ਗੋਸਟਿ ਕਰਿ ਕਰਿ ਫੇਰਿ ਬਾਹਰ ਆਇਆ।

ਮਿਹਰਬਾਨ ਵਾਲੀ ਜਨਮ ਸਾਖੀ, ੧੪੪-੧੪੫

ਸਾਹਿਬ
sāhib

ਨਾਨਕੁ ਵੇਦੀ ਜਿ ਡੇਰਾ ਲੁਟਾਇ ਫਕੀਰੁ ਹੋਇ
ਨਿਕਲਿਆ ਹੈ
nānak vedī je ḍerā luṭāe faqir hoe nikliā hɛ

ਅਜਬੁ ਫਕੀਰੁ ਸੁਣੀਦਾ ਥਾ ਸਿ ਆਇਆ ਹੈ
ajab faqīr suṇīdā thā se aiā hɛ

ਟੁਕੁ ਏਕ ਮੈਂ ਨਿਵਾਜ ਕਰਿ ਲਈ
ṭuk ek mɛ̃ niwāj kar laī

ਸਾਹਿਬ ਦੀ ਮੁਹਬਤਿ ਟੁਕੁ ਏਕੁ ਬੈਠੀਐ
sāhib dī mohabat ṭuk ek bɛṭhīɛ

ਪੀਰ ਕੂੰ ਮਿਲਿ ਕਰਿ ਵੈਹਸਾਂ, ਈਵ ਨਾਹੀਂ ਵੈਦੇ
pīr kũ mil kar wɛ́sã̄ īv nāhĩ wɛde

ਬਾਬਾ ਨਾਨਕੁ ਅਰੁ ਪੀਰੁ ਦਸਤ ਪੋਸੀ ਲੇ ਕਰਿ ਮਿਲੇ
bābā nānak ar pīr dast posī le kar mile

ਜਾਂ ਕੋਈ ਸਾਹਿਬ ਦਾ ਮਿਲੈ ਤਾਂ ਹੀ ਭਲੇ
jā̃ koī sāhib dā milɛ tā̃ hī pàle

ਤੁਸੀ ਹਿੰਦੂ ਮੁਸਲਮਾਨ ਕੂੰ ਸਕੁ ਨਾਹੀਂ ਰਖਤੇ
tusī hĩdū musalmān kũ sak nāhĩ rakhte

ਸਾਹਿਬ ਬਿਨਾ ਜਾਹਗਾ ਕਾਈ ਨਾਹੀਂ ਜਾਨਣੀ
sāhib binā jā́gā kāī nāhĩ jānṇī

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ
āpe rasīā āp ras āpe rāwaṇhār

ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ
āpe howɛ čolṛā āpe sej patā̀r

ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ
āpe māčhī mačhulī āpe pāṇī jāl

ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ

āpe jāl maṇkaṛā āpe ãdar lāl

**ਸਾਹਿਬਾ ਰੰਗਿ ਰਤੇ** sāhibā rãg rate

ਨਾਂਵ ਪੁਲਿੰਗ
ਪ੍ਰੀਤਮ ਦੇ ਪਿਆਰ ਵਿਚ ਰਤੇ

**ਤਉ ਕਾਰਣਿ ਸਾਹਿਬਾ ਰੰਗਿ ਰਤੇ**

tɔ kāraṇ sāhibā rãg rate

ਜਤੀ, ਸਤੀ, ਯੋਗੀ ਪ੍ਰਭੂ ਦੇ ਦਰਸ਼ਨ ਲਈ, ਪ੍ਰਭੂ ਦੀ ਆਰਾਧਨਾ ਵਿਚ ਕਈ ਭੇਖ ਕਰਦੇ ਹਨ। ਕਈ ਜੋਖਮ ਜੰਗਮ ਦੀ ਸਾਧਨਾ ਵਿਚ ਰੁੱਝੇ ਰਹਿੰਦੇ ਹਨ। ਦੇਵਤੇ ਵੀ ਆਪਣੇ ਕਰਤਾਰ ਦੇ ਨਿਯਮ ਵਿਚ, ਉਸ ਦੇ ਸੰਜਮ ਵਿਚ ਬੱਧੇ ਉਸ ਦੇ ਹੁਕਮ ਦੀ ਪਾਲਣਾ ਕਰਦੇ ਹਨ। ਸਾਹਿਬ ਦੇ ਪਿਆਰ ਵਿਚ, ਉਸ ਦੀ ਪ੍ਰੀਤ ਵਿਚ, ਉਸ ਦੇ ਸੰਜਮ ਵਿਚ ਗੁਰਮੁਖ ਹਉਮੈ ਤਿਆਗ ਕੇ, ਸਤਿ ਸੰਤੋਖ ਵਿਚ ਮਗਨ ਰਹਿੰਦੇ ਹਨ। ਪ੍ਰਮਾਤਮਾ ਦਾ ਇਹ ਕਉਤਕ ਹੈ। ਉਸ ਦੀ ਕੁਦਰਤ ਦਾ ਰੱਹਸ ਕਿਸੇ ਵਿਰਲੇ ਨੂੰ ਹੀ ਸਮਝ ਆਉਂਦਾ ਹੈ। ਵੇਦ ਸ਼ਾਸਤ੍ਰ, ਪੁਰਾਨ, ਹੋਰ ਧਰਮ ਗ੍ਰੰਥ ਇਸ ਰੱਹਸ ਨੂੰ ਸਮਝਣ, ਸਮਝਾਉਣ ਵਿਚ ਲੱਗੇ ਹਨ ਪਰ ਕਿਸੇ ਨੇ ਵੀ ਉਸ ਦੀ ਥਾਹ ਨਹੀਂ ਪਾਈ। ਬੜੇ ਬੜੇ ਰਾਜੇ ਰੰਕ ਮਹਲ ਮਾੜੀਆਂ, ਹਾਥੀ ਘੋੜੇ ਛਡ ਕੇ ਧਰਮ ਦੇ ਰਾਹ ਪੈਂਦੇ ਹਨ। ਪੀਰ ਪੈਗੰਬਰ ਵੀ ਉਸ ਅਦੁਤੀ ਅਗਮ ਅਗੋਚਰ ਦੀ ਪੈੜ ਲਭਦੇ ਇਸ ਬ੍ਰਹਮੰਡ ਦੀ ਦੁਬਿਧਾ ਨਾਲ ਜੂਝਦੇ ਹਨ। ਇਹ ਇਕ ਐਸਾ ਰਾਹ ਹੈ, ਐਸਾ ਪੰਧ ਹੈ ਜਿਸ ਵਿਚ ਜਤੀ, ਸਤੀ, ਯੋਗੀ, ਪੀਰ ਪੈਗੰਬਰ ਸਭ ਕੁਝ ਤਿਆਗ ਕੇ ਅਨਹਦ ਨਾਦ ਦੀ ਸੁਰ ਵਿਚ ਇਕਾਗਰ ਹੁੰਦੇ ਹਨ। ਇਹ ਪੰਥ ਦੁਹੇਲਾ ਹੈ। ਇਹ ਪੰਥ ਬਿਖੜਾ ਹੈ। ਇਸ ਰਾਹ ਤੇ ਉਹੀ ਪੈਂਦਾ ਹੈ ਜਿਸ ਨੂੰ ਧੁਰੋਂ ਆਗਿਆ ਹੁੰਦੀ ਹੈ, ਕਿਰਪਾ ਹੁੰਦੀ ਹੈ। ਉਸ ਕਾਦਰ ਦੇ ਹੁਕਮ ਵਿਚ, ਉਸ ਦੇ ਸੰਜਮ ਵਿਚ ਬੱਧਾ ਮਨੁਖ ਗੁਰਮੁਖ ਹੋ ਜਾਂਦਾ ਹੈ। ਮਨਮੁਖ ਆਪਣੀ ਦੁਬਿਧਾ ਭਰੀ ਬੁੱਧੀ ਵਿਚ ਜਕੜਿਆ ਰਹਿੰਦਾ ਹੈ। ਉਸ ਅਗਮ ਅਗੋਚਰ ਨਿਰਾਲਮ ਦਾ ਸੰਜਮ ਸਤਿ ਤੇ ਸੰਤੋਖ ਦਾ ਸੰਜਮ ਹੈ। ਉਸ ਸਤਿ ਦਾ, ਉਸ ਸਚੁ ਦਾ ਜਿਸ ਦੇ ਨਿਯਮ ਵਿਚ ਸਾਰਾ ਬ੍ਰਹਮੰਡ ਆਪਣੀ ਤੋਰੇ ਤੁਰਦਾ ਹੈ। ਜਿਸ ਦੀ ਜੁਗਤ ਵਿਚ, ਜਿਸ ਦੀ ਵਿਉਂਤ ਵਿਚ ਸਭ ਪੰਧ, ਸਭ ਰਾਹ ਨਿਖੜਦੇ ਹਨ, ਵਿਗਸਦੇ ਹਨ। ਯੋਗੀ ਜੰਗਮ ਕਈ ਭੇਖ ਕਰਦੇ ਹਨ। ਕਈ ਸਰੀਰਕ ਉਪਰਾਲੇ ਕਰਦੇ ਹਨ ਪਰ ਉਹ ਕਦੀ ਵੀ ਕਾਦਰ ਦੀ ਕੁਦਰਤ ਦੇ ਰੱਹਸ ਨੂੰ ਨਹੀਂ ਸਮਝ ਸਕਦੇ। ਉਹ ਕਦੀ ਵੀ ਉਸ ਦੇ ਸੰਜਮ

ਦੀ ਥਾਹ ਨਹੀਂ ਪਾ ਸਕਦੇ। ਇਹ ਸਭ ਸਾਂਗ ਮਨੁਖ ਦੀ ਦੁਬਿਧਾ ਨੂੰ ਹੋਰ ਤਿੱਖਾ ਕਰ ਦੇਂਦੇ ਹਨ।

ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥ ੧ ॥ **ਤਉ ਕਾਰਣਿ ਸਾਹਿਬਾ ਰੰਗਿ ਰਤੇ** ॥ **ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ** ॥ ੧ ॥ ਰਹਾਉ ॥ ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥ **ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ** ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥ **ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ** ॥ ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥ ੧ ॥ ੩੩ ॥

ਅ.ਗ.ਮ.੧, ੩੫੮

ਸਾਹਿਬਾ ਰੰਗਿ ਰਤੇ
sāhibā rãg rate

ਤਉ ਕਾਰਣਿ ਸਾਹਿਬਾ ਰੰਗਿ ਰਤੇ
tɔ kāraṇ sāhibā rãg rate

ਤੇਰੇ ਨਾਮ ਅਨੇਕਾ ਰੂਪ ਅਨੰਤਾ
tere nām anekā rūp anãtā

ਕਹਣੁ ਨ ਜਾਹੀ ਤੇਰੇ ਗੁਣ ਕੇਤੇ
kɛhaṇ na jāhī tere guṇ kete

ਸਾਦ ਸਹਜ ਸੁਖ ਰਸ ਕਸ ਤਜੀਅਲੇ
sād sɛ́j sukh ras kas tajīale

ਕਾਪੜ ਛੋਡੇ ਚਮੜ ਲੀਏ
kāpaṛ čhoḍe čamaṛ līe

ਖਲੜੀ ਖਪਰੀ ਲਕੜੀ ਚਮੜੀ
khalṛī khaprī lakṛī čamṛī

ਸਿਖਾ ਸੂਤੁ ਧੋਤੀ ਕੀਨ੍ਹੀ
sikhā sūt tòtī kīnī

**ਸਾਹਿਬੁ** sāhib

ਨਾਂਵ ਪੁਲਿੰਗ
ਮਾਲਕ, ਪ੍ਰਭੂ

**ਜਿਉ ਸਾਹਿਬੁ ਰਾਖੈ ਤਿਉ ਰਹੈ**
jio sāhib rākhɛ tio rahɛ

ਗੁਰਮੁਖ ਆਪਣੇ ਕਰਾਤਰ, ਆਪਣੇ ਸਾਹਿਬ ਦੀ ਰਜ਼ਾਅ ਵਿਚ ਰਹਿੰਦਾ ਹੈ। ਉਹ ਸਚੁ ਦਾ ਜਾਪ ਕਰਦਾ ਹੈ। ਸਚੁ ਦੇ ਘਰ ਵਿਚ ਰਹਿ ਕੇ ਕਰਤਾਰ ਦੇ ਬ੍ਰਹਮੰਡ ਦੀ ਵਿਉਂਤ ਨੂੰ ਧਿਆਨ ਵਿਚ ਰਖਦਾ ਹੈ। ਇਸ ਦੈਵੀ ਗਿਆਨ ਨਾਲ ਉਸ ਦੀ ਜੀਵਨ ਜੋਤ ਜਗਦੀ ਹੈ। ਸੇਵਾ ਵਿਚ ਜੀਵਨ ਬਿਤਾਉਂਦਾ ਉਹ

ਸੁਖੀ ਰਹਿੰਦਾ ਹੈ।ਉਸ ਦਾ ਵਾਸਾ ਸਤਿਗੁਰੂ ਦੀ ਦਰਗਾਹ ਵਿਚ ਹੁੰਦਾ ਹੈ।

ਸਿਰੀਰਾਗੁ ਮਹਲਾ ੧ ਘਰੁ ੫ ॥ ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ **ਜਿਉ ਸਾਹਿਬੁ ਰਾਖੈ ਤਿਉ ਰਹੈ** ਇਸੁ ਲੋਭੀ ਕਾ ਜੀਉ ਟਲ ਪਲੈ ॥ ੧ ॥ **ਬਿਨੁ ਤੇਲ ਦੀਵਾ ਕਿਉ ਜਲੈ** ॥ ੧ ॥ ਰਹਾਉ ॥ ਪੋਥੀ ਪੁਰਾਣ ਕਮਾਈਐ ॥ **ਭਉ ਵਟੀ ਇਤੁ ਤਨਿ ਪਾਈਐ** ॥ **ਸਚੁ ਬੂਝਣੁ ਆਣਿ ਜਲਾਈਐ** ॥ ੨ ॥ **ਇਹੁ ਤੇਲੁ ਦੀਵਾ ਇਉ ਜਲੈ** ॥ **ਕਰਿ ਚਾਨਣੁ ਸਾਹਿਬ ਤਉ ਮਿਲੈ** ॥ ੧ ॥ ਰਹਾਉ ॥ ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ **ਸਭ ਦੁਨੀਆ ਆਵਣ ਜਾਣੀਆ** ॥ ੩ ॥ ਵਿਚਿ ਦੁਨੀਆ ਸੇਵ ਕਮਾਈਐ ॥ **ਤਾ ਦਰਗਹ ਬੈਸਣੁ ਪਾਈਐ** ॥ ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥

ਅ.ਗ.ਮ.੧, ੨੫

ਸਾਹਿਬੁ
sāhib

ਜਿਉ ਸਾਹਿਬੁ ਰਾਖੈ ਤਿਉ ਰਹੈ
jio sāhib rākhɛ tio rahɛ

ਬਿਨੁ ਤੇਲ ਦੀਵਾ ਕਿਉ ਜਲੈ
bin tel dīwā kio jalɛ

ਭਉ ਵਟੀ ਇਤੁ ਤਨਿ ਪਾਈਐ
pɔ̀ waṭī it tan pāīɛ

ਸਚੁ ਬੂਝਣੁ ਆਣਿ ਜਲਾਈਐ
sač bū́jaṇ āṇ jlāīɛ

ਇਹੁ ਤੇਲੁ ਦੀਵਾ ਇਉ ਜਲੈ
é tel dīwā io jalɛ

ਕਰਿ ਚਾਨਣੁ ਸਾਹਿਬ ਤਉ ਮਿਲੈ
kar čānaṇ sāhib tɔ milɛ

ਸਭ ਦੁਨੀਆ ਆਵਣ ਜਾਣੀਆ
sáb dunīā āwaṇ jāṇīā

ਤਾ ਦਰਗਹ ਬੈਸਣੁ ਪਾਈਐ
tā dargɛ́ bɛsaṇ pāīɛ

**ਸਾਕ** sāk
ਨਾਂਵ ਪੁਲਿੰਗ
ਰਿਸ਼ਤੇਦਾਰ, ਸੰਬੰਧੀ

**ਸਾਕ ਜਿਹੜੇ ਦਿਸ ਆਂਵਦੇ ਨੀ**
sāk jéṛe dis ā̃wde nī

ਇਸ ਦੁਨੀਆਂ ਦੇ ਸਾਕ, ਭੈਣ ਭਾਈ, ਸਭ ਏਥੇ ਹੀ ਰਹਿ ਜਾਣੇ ਹਨ। ਕਿਸੇ ਨੇ ਸਾਥ ਨਹੀਂ ਦੇਣਾ। ਇਹ ਦੁਨੀਆਂ ਕੂੜ ਹੈ, ਕੂੜ ਦੀ ਭਰੀ ਹੋਈ ਹੈ। ਇਸ ਦਾ ਸਚ ਕੋਈ ਵਿਰਲਾ ਹੀ ਜਾਣਦਾ ਹੈ। ਇੱਕੋ ਇਕ ਸਚ ਕਾਦਰ ਆਪ ਹੈ ਜਿਸ ਨੇ ਇਹ ਕਾਇਨਾਤ

ਬਣਾਈ ਹੈ। ਉਸ ਦੇ ਹੁਕਮ ਵਿਚ ਸਭ ਉਪਜਦੇ ਹਨ, ਸਭ ਬਿਨਸਦੇ ਹਨ। ਉਸ ਤੋਂ ਬਾਹਰ ਕੋਈ ਨਹੀਂ। ਬੰਦਾ ਮਾਇਆ ਦੇ ਜਾਲ ਵਿਚ ਫਸ ਜਾਂਦਾ ਹੈ। ਸਾਕਾਂ ਅੰਗਾਂ ਦਾ ਆਸਰਾ ਲੈਂਦਾ ਹੈ। ਇਹਨਾਂ ਵਾਸਤੇ ਸੌ ਕੁਰਬਾਨੀਆਂ ਕਰਦਾ ਹੈ ਪਰ ਇਹ ਸਭ ਨਾਕਾਮ ਰਹਿੰਦੀਆਂ ਹਨ। ਆਪਣੇ ਮਾਲਕ, ਆਪਣੇ ਕਾਦਰ ਦੇ ਸਚ ਵਿਚ, ਸੰਜਮ ਵਿਚ ਜੀਊਣਾ ਹੀ ਅਸਲ ਜੀਵਨ ਹੈ। ਉਸ ਦੇ ਹੁਕਮ ਵਿਚ, ਉਸ ਦੀ ਬੰਦਗੀ ਵਿਚ ਰਹਿ ਕੇ, ਇਸ ਦੁਨੀਆਂ ਦੇ ਝੰਜਟਾਂ ਤੋਂ ਦੂਰ ਹੋ ਕੇ ਹੀ ਜੀਵਨ ਸਕਾਰਥੇ ਲਗਦਾ ਹੈ। ਕਾਦਰ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ।

**ਸਾਕ ਜਿਹੜੇ ਦਿਸ ਆਂਵਦੇ ਨੀ,**
**ਦਿਨ ਚਾਰ ਦਾ ਕੂੜ ਹੈ ਪਾਜ ਭਾਈ।**
ਭਾਈਆਂ ਨਾਲ ਹੈ ਕਿਹਾ ਪਿਆਰ ਤੇਰਾ,
ਤਿਨਾਂ ਨਾਂਹੀ ਸਵਾਰਨਾ ਕਾਜ ਭਾਈ।
ਸੌਂਦੀ ਪਲੰਘ ਵਿਛਾਏ ਹੈ ਖਾਕ ਹੋਈ,
ਹੱਥੀਂ ਜਿਹੜੀ ਉਡਾਂਵਦੀ ਬਾਜ ਭਾਈ।
**ਸਾਈਂ ਦਾਸ ਜਹਾਨ ਦੀ ਕੂੜ ਬਾਜ਼ੀ,**
**ਉੱਠ ਚਲਣਾ ਕਲ ਕਿ ਆਜ ਭਾਈ।**

ਸਾਈਂ ਦਾਸ, ਸੀਹਰਫੀ, ੨੫੧

ਸਾਕ
sāk

ਸਾਕ ਜਿਹੜੇ ਦਿਸ ਆਂਵਦੇ ਨੀ
sāk jéṛe dis ā̃wde nī

ਦਿਨ ਚਾਰ ਦਾ ਕੂੜ ਹੈ ਪਾਜ ਭਾਈ
din čār dā kūṛ hɛ pāj pā̀ī

ਸਾਈਂ ਦਾਸ ਜਹਾਨ ਦੀ ਕੂੜ ਬਾਜ਼ੀ
sā̃ī dās jahān dī kūṛ bāzī

ਉਠ ਚਲਣਾ ਕਲ ਕਿ ਆਜ ਭਾਈ
uṭh čalṇā kal ke āj pā̀ī

**ਸਾਕ** sāk

ਨਾਂਵ ਪੁਲਿੰਗ
ਰਿਸ਼ਤੇਦਾਰ, ਰਿਸ਼ਤਾ, ਸੰਬੰਧ

**ਨਾਲ ਰਾਂਝਿਆਂ ਕਦੀ ਨਾ ਸਾਕ ਕੀਤਾ**

nāl rā̃jeā̃ kadī nā sāk kītā

ਹੀਰ ਦੇ ਭਾਈਚਾਰੇ ਨੇ ਸਲਾਹ ਕੀਤੀ ਕਿ ਉਹ ਆਪਣੀ ਧੀ ਕਿਸੇ ਵੱਡੇ ਘਰ ਵਿਆਹੁਣਗੇ। ਉਹਨਾਂ ਨੇ ਕਦੀ ਰਾਂਝਿਆਂ ਨਾਲ ਸਾਕ ਨਹੀਂ ਕੀਤਾ। ਕੋਈ ਰਿਸ਼ਤਾ ਨਹੀਂ ਗੰਢਿਆ। ਰਾਂਝਿਆਂ ਨਾਲ ਸਿਆਲਾਂ ਦੀ ਕਦੀ ਕੁੜਮਾਈ ਨਹੀਂ ਹੋਈ। ਸਿਆਲ ਰਾਂਝਿਆਂ ਨਾਲ ਕੁੜਮਾਈ ਨਹੀਂ ਕਰਨਗੇ। ਉਹ ਤੇ ਆਪਣੀ ਧੀ ਖੇੜਿਆਂ ਦੇ ਵਿਆਹੁਣਗੇ। ਉਹਨਾਂ ਨੂੰ ਆਪਣੀ ਧੀ ਦਾ ਸਾਕ ਦੇਣਗੇ। ਸਭ ਭਾਈਆਂ ਨੇ ਇਹੋ ਮਸਲਹਤ, ਇਹੋ ਸਲਾਹ ਦਿੱਤੀ। ਇਹ

ਵਧਾਈਆਂ ਵੱਡੇ ਘਰਾਂ ਨੂੰ ਹੀ ਸੋਭਦੀਆਂ ਹਨ। ਸਭ ਭਾਈ ਰਲ ਕੇ ਹੀਰ ਰਾਂਝੇ ਦੇ ਪਿਆਰ ਨੂੰ ਖ਼ੁਆਰ ਕਰਨ ਲਈ ਇਹੋ ਜਿਹੀਆਂ ਚੁਆਤੀਆਂ ਲਾਉਣ ਲਗ ਪਏ। ਜਦੋਂ ਨੀਤ ਖ਼ਰਾਬ ਹੋਵੇ, ਜਦੋਂ ਫੋਕੀ ਆਨ ਸ਼ਾਨ ਦੀਆਂ ਗੱਲਾਂ ਹੋਣ ਤਾਂ ਕਈ ਬਹਾਨੇ ਬਣਾਏ ਜਾਂਦੇ ਹਨ। ਕਈ ਹੁਜਤਾਂ ਕੀਤੀਆਂ ਜਾਂਦੀਆਂ ਹਨ। ਜਿਥੇ ਥੁਹੜੀ ਜਿਹੀ ਵੀ ਅੱਗ ਧੁਖਦੀ ਹੋਵੇ, ਓਥੇ ਊਜਾਂ ਲਾ ਕੇ, ਝੂਠੀਆਂ ਘਾੜਤਾਂ ਘੜ ਕੇ ਧੁਖਦੀ ਨੂੰ ਬਲਦੀ ਵਿਚ ਬਦਲ ਦੇਂਦੇ ਹਨ। ਈਰਖਾ ਦੀਆਂ ਚਗਿਆੜੀਆਂ ਭੜਕਣ ਲਗ ਪੈਂਦੀਆਂ ਹਨ। ਭਾਈਚਾਰੇ ਦੀਆਂ ਰੀਤਾਂ ਪਿਆਰ ਦੀ ਅਗ ਸੇਕਣ ਨੂੰ ਤਿਆਰ ਨਹੀਂ ਹੁੰਦੀਆਂ। ਉਹਨਾਂ ਨੇ ਤੇ ਆਪਣੀ ਹੀ ਅਗ ਵਿਚ ਸੜਣਾ ਹੁੰਦਾ ਹੈ।

**ਨਾਲ ਰਾਂਝਿਆਂ ਕਦੀ ਨਾ ਸਾਕ ਕੀਤਾ,**
**ਨਹੀਂ ਦਿੱਤੀਆਂ ਅਸਾਂ ਕੁੜਮਾਈਆਂ ਉਏ!**
ਕਿਥੋਂ ਰੁਲਦਿਆਂ ਗੋਲਿਆਂ ਆਇਆਂ ਨੂੰ,
ਦਿਚਣ ਏਹ ਸਿਆਲਾਂ ਦੀਆਂ ਜਾਈਆਂ ਉਏ!
**ਨਾਲ ਖੇੜਿਆਂ ਦੇ ਏਹੁ ਸਾਕ ਕੀਚੇ,**
ਦਿੱਤੀ ਮਸਲਹਤ ਸਭਨਾਂ ਭਾਈਆਂ ਉਏ!
ਭਲਿਆਂ ਸਾਕਾਂ ਦੇ ਨਾਲ ਚਾ ਸਾਕ ਕੀਚੇ,
**ਵੱਡੇ ਘਰਾਂ ਨੂੰ ਚਾਇ ਵਧਾਈਆਂ ਉਏ!**
ਵਾਰਿਸ ਸ਼ਾਹ ਅੰਗਿਆਰੀਆਂ ਭਖਦੀਆਂ ਵੀ,
ਕਿਸੇ ਵਿਚ ਬਾਰੂਦ ਛਿਪਾਈਆਂ ਉਏ!

ਹੀਰ ਵਾਰਿਸ, ੯੪

ਸਾਕ
sāk

ਨਾਲ ਰਾਂਝਿਆਂ ਕਦੀ ਨਾ ਸਾਕ ਕੀਤਾ
nāl rā̃jeā̃ kadī nā sāk kītā

ਨਹੀਂ ਦਿਤੀਆਂ ਅਸਾਂ ਕੁੜਮਾਈਆਂ ਉਏ
nahī dittīā̃ asā̃ kuṛmāīā̃ oe

ਨਾਲ ਖੇੜਿਆਂ ਦੇ ਏਹੁ ਸਾਕ ਕੀਚੇ
nāl kheṛiā̃ de eho sāk kīče

ਵੱਡੇ ਘਰਾਂ ਨੂੰ ਚਾਇ ਵਧਾਈਆਂ ਉਏ
waḍḍe kàrā̃ nū čāe wadā̀īā̃ oe

**ਸਾਕ** sāk

ਨਾਂਵ ਪੁਲਿੰਗ
ਸੰਬੰਧ, ਰਿਸਤਾ, ਮੰਗਣਾ, ਵਿਆਹ

**ਸਾਕ ਮਾੜਿਆਂ ਦੇ ਖੋਹ ਲੈਣ ਡਾਢੇ**
sāk māṛiā̃ de khó lɛṇ ḍā́ḍe

ਮਾੜੇ ਘਰਾਂ ਦੇ ਸਾਕ ਸੰਬੰਧ ਰਿਸ਼ਤੇ ਲੋਕੀਂ ਖੋਹ ਕੇ ਲੈਂਦੇ ਹਨ। ਮਾੜੇ, ਗਰੀਬ ਕੁਝ ਵੀ ਨਹੀਂ ਕਰ ਸਕਦੇ। ਮਾੜਿਆਂ ਦਾ ਕੋਈ ਸਾਥ ਨਹੀਂ ਦੇਂਦਾ। ਕੋਈ ਉਹਨਾਂ ਦੀ ਹਾਮੀ

ਨਹੀਂ ਭਰਦਾ। ਮਾੜੇ ਉੱਤੋਂ ਤੇ ਬੋਲ ਨਹੀਂ ਸਕਦੇ। ਤਕੜੇ ਦੇ ਸਾਹਮਣੇ ਨਿਉਣਾ ਪੈਂਦਾ ਹੈ। ਸਪ ਵਾਂਗ ਅੰਦਰੋਂ ਅੰਦਰ ਹੀ ਵਿਸ ਘੋਲਦੇ ਹਨ। ਆਪਣਾ ਗੁੱਸਾ ਕੱਢਦੇ ਹਨ। ਮਾੜਿਆਂ ਦੇ ਸਭ ਲੋਕ ਅਉਗੁਣ ਹੀ ਦੇਖਦੇ ਹਨ। ਗੁਣਾਂ ਦੀ ਕੋਈ ਗਲ ਨਹੀਂ ਕਰਦਾ। ਮਾੜਿਆਂ ਨੇ ਜੋ ਲੁਟ ਵੀ ਲਿਆ ਜਾਵੇ ਤੇ ਉਹ ਖੌਫ, ਡਰ ਦੇ ਮਾਰੇ ਕੁਸਕਦੇ ਨਹੀਂ। ਕੋਈ ਜਵਾਬ ਨਹੀਂ ਦੇਂਦੇ। ਬਦਲੇ ਦਾ ਕੋਈ ਹੀਲਾ ਨਹੀਂ ਕਰਦੇ। ਪਹਿਲੋਂ ਤੇ ਮਾੜੇ ਨਾਲ ਕੋਈ ਸਾਕ ਹੀ ਨਹੀ ਕਰਦਾ, ਜੇ ਕਿਤੇ ਕਿਸਮਤ ਚੰਗੀ ਹੋਵੇ ਤੇ ਸਾਕ ਹੋ ਜਾਵੇ, ਕੁੜੀ ਵਾਲੇ ਮੰਨ ਵੀ ਜਾਣ ਤਾਂ ਫਿਰ ਭਾਨੀ, ਚੁਗਲੀ, ਨਿੰਦਿਆ ਕਰਨ ਵਾਲੇ ਹਰ ਵੇਲੇ ਤਿਆਰ ਰਹਿੰਦੇ ਹਨ। ਮਾੜੇ ਕੀ ਕਰਨ? ਤਕੜਿਆਂ ਸਾਹਮਣੇ ਕੋਈ ਚਾਰਾ ਨਹੀਂ। ਜੇ ਸਾਕ ਜੁੜਿਆ ਰਹੇ ਤਾਂ ਭਲਾ। ਜੇ ਕਿਸੇ ਦੇ ਆਖੇ ਲਗ ਕੇ, ਕਿਸੇ ਦੀ ਭਾਨੀ ਦੇ ਅਸਰ ਹੇਠਾਂ ਸਾਕ ਛੁਟ ਜਾਵੇ ਤਾਂ ਵੀ ਉਹ ਸਭ ਕੁਝ ਸਹਾਰ ਲੈਂਦੇ ਹਨ। ਉਹ ਕਰਨ ਵੀ ਕੀ ਤਕੜੇ ਸਾਹਮਣੇ ਉਹਨਾਂ ਦੀ ਕੋਈ ਵਾਹ ਨਹੀਂ ਚਲਦੀ।

**ਸਾਕ ਮਾੜਿਆਂ ਦੇ ਖੋਹ ਲੈਣ ਡਾਢੇ,**
ਅਣ ਪੁਜਦੇ ਉਹ ਨਾ ਬੋਲਦੇ ਨੇ।
**ਨਹੀਂ ਚਲਦਾ ਵਸ, ਲਾਚਾਰ ਹੋ ਕੇ,**
ਮੋਏ ਨਾਗ ਵਾਂਗੂੰ ਵਿਸ ਘੋਲਦੇ ਨੇ।
ਕਦੀ ਆਖਦੇ ਮਾਰੀਏ, ਆਪ ਮਰੀਏ,
ਪਏ ਅੰਦਰੋਂ ਬਾਹਰੋਂ ਡੋਲਦੇ ਨੇ।
**ਗੁਣ ਮਾੜਿਆਂ ਦੇ ਸਭੋ ਰਹਣ ਛੁਪੇ,**
ਮਾੜੇ ਮਾੜਿਆਂ ਤੇ ਦੁਖ ਫੋਲਦੇ ਨੇ।
ਵਾਰਿਸ ਸ਼ਾਹ ਲੁਟੀਵੰਦੇ ਖੜੇ ਮਾੜੇ,
ਮਾਰੇ ਖ਼ੌਫ਼ ਦੇ ਮੂੰਹੋਂ ਨਾ ਬੋਲਦੇ ਨੇ।

ਹੀਰ ਵਾਰਿਸ, ੧੦੨

ਸਾਕ
sāk

ਸਾਕ ਮਾੜਿਆਂ ਦੇ ਖੋਹ ਲੈਣ ਡਾਢੇ
sāk māṛiā̃ de khó lɛṇ ḍā́ḍe

ਨਹੀਂ ਚਲਦਾ ਵੱਸ, ਲਾਚਾਰ ਹੋ ਕੇ
nahī̃ čaldā was lāčār ho ke

ਗੁਣ ਮਾੜਿਆਂ ਦੇ ਸਭੋ ਰਹਣ ਛੁਪੇ
guṇ māṛiā̃ de sábo rɛ́ṇ čhupe

**ਸਾਕਤ** sākat

ਨਾਂਵ ਪੁਲਿੰਗ
ਰੱਬ ਨਾਲੋਂ ਟੁੱਟੇ ਹੋਏ ਮਨੁਖ, ਸ਼ਕਤੀ ਦੇ ਉਪਾਸ਼ਕ, ਖੋਟੇ ਬੰਦੇ

**ਸਾਕਤ ਜਾਇ ਨਿਵਹਿ ਗੁਰ ਆਗੈ**
sākat jāe niwɛ gur āgɛ

ਸਾਕਤ ਦੇ ਮਨ ਅੰਦਰ ਕੂੜ ਹੈ, ਅਭਿਮਾਨ ਹੈ, ਉਹ ਜਦੋਂ ਸਤਿਗੁਰੂ ਅੱਗੇ ਨਿਉਂਦਾ ਵੀ ਹੈ ਤਾਂ ਉਸ ਦੇ ਮਨ ਵਿਚ ਖੋਟ ਹੁੰਦੀ ਹੈ।ਭੁਖ ਤੇ ਤ੍ਰਿਸ਼ਨਾ ਦਾ ਮਾਰਿਆ ਉਹ ਸਦਾ ਕਿਲਵਿਖ ਵਿਚ ਰਹਿੰਦਾ ਹੈ।ਉਸ ਦੇ ਮਨ ਨੂੰ

ਕਦੀ ਸ਼ਾਂਤੀ ਨਹੀਂ ਮਿਲਦੀ। ਸਤਿ ਤੇ ਸੰਤੋਖ ਤੋਂ ਖਾਲੀ ਉਸ ਦੀ ਕੋਈ ਹਾਮੀ ਨਹੀਂ ਭਰਦਾ। ਐਸੇ ਸਾਕਤ ਦਾ ਸੰਗ ਨਹੀਂ ਕਰਨਾ ਚਾਹੀਦਾ। ਉਸ ਨਾਲ ਜਿਹੜਾ ਵੀ ਸੰਗਤਿ ਕਰੇਗਾ, ਮਾਰਿਆ ਜਾਵੇਗਾ। ਉਸ ਨੂੰ ਕਿਤੇ ਢੋਈ ਨਹੀਂ ਮਿਲੇਗੀ। ਕਰਤਾਰ ਦੀ ਕੁਦਰਤ ਵਿਚ ਭਾਂਤ ਭਾਂਤ ਦੇ ਜੀਵ ਜੰਤ ਹਨ। ਉਸ ਦੀ ਦ੍ਰਿਸ਼ਟੀ ਵਿਚ ਕੋਈ ਲੁਕਿਆ ਹੋਇਆ ਨਹੀਂ। ਜਿਸ ਨੂੰ ਕਰਤਾਰ ਆਪ ਆਪਣੇ ਨਾਲ ਮੇਲਦਾ ਹੈ, ਉਹ ਵਡਭਾਗੀ ਹੈ।

ਸਲੋਕ ਮਃ ੪ ॥ **ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ** ॥ ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ ॥ ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ ॥ ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ ਖੋਟੇਆਰੇ ॥ ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥ **ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ** ॥ ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥ ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥ ੧ ॥

ਅ.ਗ.ਮ.੪, ੩੧੨

ਸਾਕਤ

sākat

**ਸਾਕਤ ਜਾਇ ਨਿਵਹਿ ਗੁਰ ਆਗੈ**

sākat jāe niwɛ gur āgɛ

**ਮਨਿ ਖੋਟੇ ਕੂੜਿ ਕੂੜਿਆਰੇ**

man khoṭe kūṛ kūṛiār

**ਜੇ ਸਾਕਤੁ ਨਰੁ ਖਾਵਾਈਐ ਲੋਚੀਐ**

je sākat nar khāwāīɛ ločīɛ

**ਬਿਖੁ ਕਢੈ ਮੁਖਿ ਉਗਲਾਰੇ**

bikh káḍɛ mukh uglāre

**ਸਾਕਤੁ** sākat

ਵਿਸ਼ੇਸ਼ਣ

ਪਤਿਤ, ਡਿਗਿਆ ਹੋਇਆ

**ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ**

jio mīnā bin pāṇiɛ tio sākat

ਜਿਵੇਂ ਮੀਨਾ, ਮਛਲੀ ਪਾਣੀ ਬਿਨਾ ਤੜਫ ਤੜਫ ਕੇ ਮਰ ਜਾਂਦੀ ਹੈ ਏਸੇ ਤਰ੍ਹਾਂ ਸਾਕਤ, ਨਿਗੁਰਾ, ਆਪ ਹੁਦਰਾ, ਆਪਣੇ ਹਠ ਤਪ ਦੇ ਆਸਰੇ ਜੀਵਨ ਬਿਤਾਉਣ ਵਾਲਾ ਇਸ ਜਗ ਵਿਚ ਤੜਫਦਾ ਹੈ। ਉਸ ਦੀ ਕੋਈ ਹਾਮੀ ਨਹੀਂ ਭਰਦਾ। ਉਸ ਦਾ ਕੋਈ ਸਾਥ ਨਹੀਂ ਦੇਂਦਾ। ਅਹੰਕਾਰ ਵਿਚ, ਦੁਬਿਧਾ ਵਿਚ ਫਸਿਆ ਉਹ ਕਿਸੇ ਜੋਗਾ ਨਹੀਂ ਰਹਿੰਦਾ। ਉਸ ਦਾ ਜੀਵਨ, ਉਸ ਦੇ ਸਾਸ

ਗਿਰਾਸ ਬਿਰਥਾ ਜਾਂਦੇ ਹਨ। ਸਤਿਗੁਰ ਦੀ ਮਿਹਰ ਬਿਨਾ, ਗੁਰ ਸ਼ਬਦਿ ਬਿਨਾਂ ਸਾਕਤ ਦੀ ਹੋਂਦ ਅਣਹੋਂਦ ਵਿਚ ਬਦਲ ਜਾਂਦੀ ਹੈ। ਉਹ ਜੀਉਂਦਾ ਹੋਇਆ ਵੀ ਮਰਿਆ ਰਹਿੰਦਾ ਹੈ। ਸਤਿਗੁਰ ਦੀ ਮਿਹਰ ਤੋਂ ਵਾਞਾਂ ਉਹ ਅਜੋੜ ਜੋੜਾਂ ਦੇ ਰਾਹ ਪੈਂਦਾ ਹੈ। ਕੁਕਰਮਾਂ ਵਿਚ ਬੱਧਾ ਉਹ ਸਚੁ / ਕੂੜ ਦਾ ਨਿਸਤਾਰਾ ਨਹੀਂ ਕਰ ਸਕਦਾ। ਉਸ ਦੀ ਸੂਝ ਬੇਸਮਝੀ ਵਿਚ ਬਦਲ ਜਾਂਦੀ ਹੈ। ਉਸ ਦੇ ਉਲਟ ਗੁਰਮੁਖ ਆਪਣੇ ਕਾਦਰ ਦੀ ਪ੍ਰੀਤ ਵਿਚ, ਉਸ ਦੇ ਸਚੁ ਵਿਚ ਸੱਚੀ ਤੇ ਸੁੱਚੀ ਜ਼ਿੰਦਗੀ ਗੁਜ਼ਾਰਦਾ ਹੈ। ਸਾਸ ਗਿਰਾਸ ਆਪਣੇ ਕਰਤਾ ਪੁਰਖ ਦਾ ਨਾਮ ਜਪਦਾ ਹੈ। ਉਸ ਦੇ ਸਚੁ ਤੇ ਸੰਜਮ ਦੀ ਆਰਾਧਨਾ ਕਰਦਾ ਹੈ। ਉਹ ਉਸ ਯੋਗੀ ਵਾਂਙ ਹੁੰਦਾ ਹੈ ਜਿਹੜਾ ਜਪ ਤਪ ਨੂੰ ਛਡ ਕੇ ਦੂਜੇ ਭਾਇ ਲਗਦਾ ਹੈ। ਉਸ ਦਾ ਸਤਿ ਸੰਤੋਖ ਉਸ ਨੂੰ ਛਡ ਜਾਂਦਾ ਹੈ। ਦੁਬਿਧਾ ਵਿਚ, ਦੁਵੰਦ ਵਿਚ ਫਸਿਆ ਉਹ ਪਾਣੀ ਬਿਨਾਂ ਮਛਲੀ ਵਾਂਙ ਤੜਫਦਾ ਹੈ। ਸਤਿਗੁਰ ਦੇ ਨਾਮ ਬਿਨਾਂ ਉਸ ਦੀ ਦੇਹ ਪਿੰਜਰ ਬਣ ਜਾਂਦੀ ਹੈ। ਉਹ ਅੰਦਰੋਂ ਬਾਹਰੋਂ ਖੋਖਲਾ ਬਣ ਜਾਂਦੀ ਹੈ। ਕੁਕਰਮਾਂ ਵਿਚ ਫਸਿਆ ਕੁਰਾਹੇ ਪੈਂਦਾ ਹੈ। ਦੁਖ ਸੁਖ ਦਾ ਦਾਤਾਰ ਦਾਤਾ ਉਸ ਨੂੰ ਦੂਰ ਰਖਦਾ ਹੈ। ਗੁਰਮੁਖ ਦੇ, ਸੇਵਕ ਦੇ ਦੁਖ ਦੂਰ ਹੁੰਦੇ ਹਨ। ਦੁਬਿਧਾ ਮਿਟ ਜਾਂਦੀਆਂ ਹਨ। ਉਸ ਦਾ ਆਪਣੇ ਸਤਿਗੁਰ, ਆਪਣੇ ਪ੍ਰੀਤਮ ਨਾਲ ਸੰਯੋਗ ਹੁੰਦਾ ਹੈ। ਦੂਸਰੇ ਪਾਸੇ ਸਾਕਤ ਲੋਭ ਮੋਹ ਦੇ ਜੰਜਾਲ ਵਿਚ ਆਪਣਾ ਆਪ ਵੀ ਭੁਲ ਜਾਂਦਾ ਹੈ। ਉਸ ਨੂੰ ਚੰਗੇ / ਮਾੜੇ, ਸਚੁ / ਕੂੜ, ਸਤਿ / ਅਸਤਿ ਦੀ ਪਹਿਚਾਣ ਨਹੀਂ ਰਹਿੰਦੀ।

**ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ** ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥ **ਮਨ ਰੇ ਰਾਮ ਨਾਮ ਜਸੁ ਲੇਇ** ॥ ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥ **ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ** ॥ ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥੨॥ **ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ** ॥ ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥੩॥ **ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ** ॥ ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥੪॥੭॥

ਅ.ਗ.ਮ.੧, ੫੯੭

ਸਾਕਤ
sākat

ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ
jio mīnā bin pāṇiɛ tio sākat

ਮਨ ਰੇ ਰਾਮ ਨਾਮ ਜਸੁ ਲੇਇ
man re rām nām jas le

**ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ**
sãt janā mil sãgtī gurmukh tīrath hoe

**ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ**
jio yogī jat bāharā tap nāhī sat sãtokh

**ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ**
sākat prem na pāīɛ har pāīɛ satgur pāe

**ਸਾਕ** sāk

ਨਾਂਵ, ਪੁਲਿੰਗ
ਮੰਗਣਾ, ਰਿਸ਼ਤਾ, ਕੁੜਮਾਈ

**ਉਸ ਘਰ ਦਾ ਸਾਕ ਮਦਨ ਨੂੰ ਆਵੇ**
us kàr dā sāk madan nũ āwe

ਅੰਗਾਂ ਸਾਕਾਂ ਨਾਲ ਹੀ ਘਰ ਵੱਧਦੇ ਘਟਦੇ ਹਨ। ਕਿਸੇ ਨੌਜਵਾਨ ਨੂੰ ਵੱਡੇ ਘਰ ਦਾ ਸਾਕ ਆ ਜਾਵੇ ਤਾਂ ਪਉਂ ਬਾਰਾਂ। ਘਰ ਦਾ ਬੂਹਾ ਦੂਜੇ ਪਾਸੇ ਲਗ ਜਾਂਦਾ ਹੈ। ਗਰੀਬ ਘਰਾਂ ਦੇ ਲੜਕੇ ਪੜ੍ਹਾਈ ਵੀ ਕਰ ਲੈਂਦੇ ਹਨ ਪਰ ਚੰਗੀ ਨੌਕਰੀ ਸਿਫਾਰਸ਼ਾਂ ਬਿਨਾਂ ਕਿੱਥੇ ਮਿਲਦੀ ਹੈ। ਕਦੀ ਹੁੰਦਾ ਸੀ। ਫਿਰ ਬੀ ਏ ਪਾਸ ਵੀ ਬੇਰੁਜ਼ਗਾਰ ਰਹਿਣ ਲਗ ਪਏ। ਕਿਸਾਨ ਸਾਰਾ ਜ਼ੋਰ ਲਾ ਕੇ, ਕਰਜ਼ੇ ਲੈ ਕੇ, ਜ਼ਮੀਨ ਗਹਿਣੇ ਪਾ ਕੇ, ਸਿਰ ਧੜ ਦੀ ਬਾਜ਼ੀ ਲਾ ਕੇ ਆਪਣੇ ਪੁੱਤ ਨੂੰ ਬੀ. ਏ. ਪਾਸ ਕਰਵਾਉਂਦਾ ਸੀ। ਇਹੋ ਉਸ ਦਾ ਆਦਰਸ਼ ਸੀ, ਤੇ ਇਹੋ ਹੀ ਉਸ ਦੀ ਆਸਾ ਬੰਦਾ ਆਸ ਤੇ ਜੀਉਂਦਾ ਹੈ। ਜਿਨ੍ਹਾਂ ਚਿਰ ਸਾਸ ਗਿਰਾਸ, ਓਨਾ ਚਿਰ ਆਸ ਉਮੀਦ। ਆਖ਼ਿਰ ਗਰੀਬ ਕਿਸਾਨ ਨੇ ਰਬ ਦੇ ਮਾਂਹ ਤੇ ਨਹੀਂ ਮਾਰੇ। ਦਿਆਨਤਦਾਰੀ ਦੀ ਮਿਹਨਤ ਸਨਾਰਥੇ ਆ ਹੀ ਜਾਂਦੀ ਹੈ। ਰਬ ਨੂੰ ਵੀ ਪਤਾ ਹੁੰਦਾ ਹੈ ਕਿ ਕਿਸ ਬੰਦੇ ਨੇ ਕਿਹੜੇ ਤਸੀਹੇ ਝੱਲੇ ਹਨ, ਕਿਹੜੇ ਜੋਖਣ ਜੋਖੇ ਹਨ। ਫਿਰ ਵੀ ਬੰਦੇ ਨੂੰ ਬੰਦੇ ਦਾ ਆਸਰਾ ਹੁੰਦਾ ਹੈ। ਗਰੀਬ ਜਟ ਦੇ ਪੁੱਤ ਨੂੰ ਜੇ ਤਕੜੇ ਘਰ ਦਾ ਸਾਕ ਆ ਜਾਏ ਤਾਂ ਭਾਈਚਾਰੇ ਵਿਚ, ਸਰਕਾਰੇ ਦਰਬਾਰੇ ਕੀਮਤ ਵਧ ਜਾਂਦੀ ਹੈ। ਦਾਜ ਮਿਲਣ ਦੀ ਵੀ ਆਸ ਹੁੰਦੀ ਹੈ ਤੇ ਨਾਲ ਸਹੁਰਿਆਂ ਦੇ ਲਿਹਾਜ ਮੁਲਾਹਜੇ ਨਾਲ ਕਿਤੇ ਨਾ ਕਿਤੇ, ਚੰਗਾ ਰੁਜ਼ਗਾਰ ਵੀ ਮਿਲ ਜਾਂਦਾ ਹੈ। ਜਦੋਂ ਬਿਨੈ ਸਿੰਘ ਦੇ ਲੜਕੇ, ਮਦਨ, ਨੂੰ ਸਰਦਾਰ ਫਤਹ ਸਿੰਘ ਫੌਜੀ ਕਪਤਾਨ ਦੀ ਲੜਕੀ ਦਾ ਸਾਕ ਆਇਆ ਤਾਂ ਉਹਨੇ ਦੂਜੀ ਵਾਰੀ ਸੋਚਿਆ ਨਾ ਉਸ ਦੀ ਮਾਂ ਨੇ। ਮਦਨ ਦੇ ਪਿਉ ਨਾਲੋਂ ਉਸ ਦੀ ਮਾਂ ਦੇ ਪੇਕਿਆਂ ਦੀ ਸਾਖ ਵੱਡੀ ਸੀ ਇਸ ਲਈ ਉਸ ਨੂੰ ਇਹ ਸਾਕ ਸੁਖਾਂਵਾਂ ਵੀ ਤੇ ਸੁਭਾਵਕ ਵੀ ਲੱਗਾ। ਕੁੜੀ ਵਾਲਿਆਂ ਕੋਲ ਵੀ ਤਾਂ ਬਹੁਤੀ ਗੁੰਜਾਇਸ਼ ਨਹੀਂ ਸੀ। ਜੱਟਾਂ ਦੇ ਮੁੰਡੇ ਪੜ੍ਹੇ ਲਿਖੇ ਘਟ ਹੀ ਹੁੰਦੇ ਹਨ। ਮਦਨ ਪੜ੍ਹਣ ਵਿਚ ਜ਼ਹੀਨ ਸੀ ਤੇ ਨਾਲੇ ਬਹੁਤ ਸਾਊ। ਸਰਦਾਰ ਫਤਹ ਸਿੰਘ ਨੂੰ ਹੋਰ ਕੀ ਚਾਹੀਦਾ ਸੀ? ਪੰਜਾਬੀ ਭਾਈਚਾਰੇ ਵਿਚ

ਇਸ ਤਰ੍ਹਾਂ ਹੀ ਅੰਗਾਂ ਸਾਕਾਂ ਨਾਲ ਕਾਰ ਵਿਹਾਰ ਚਲਦਾ ਹੈ।

ਮਦਨ ਬੀ. ਏ. ਦੇ ਅਖ਼ੀਰਲੇ ਸਾਲ ਵਿਚ ਅਪੜਿਆ ਹੋਇਆ ਸੀ। ਘਰ ਦੀ ਜਾਇਦਾਦ ਦਾ ਅੰਤਮ ਅੰਕ, ਇਕ ਕੱਚਾ ਘਰ, ਇਸ ਪੜ੍ਹਾਈ ਦੇ ਖ਼ਰਚ ਵਿਚ ਰਹਿਣ ਕਰ ਦਿੱਤਾ ਜਾ ਚੁੱਕਾ ਸੀ। ਮਦਨ ਦੇ ਬੀ.ਏ. ਪਾਸ ਕਰ ਲੈਣ 'ਤੇ ਫਲ ਪ੍ਰਾਪਤੀ ਦੀ ਪੱਕੀ ਆਸ ਸੀ। ਬਸ ਇਕ ਹੋਰ ਹੰਭਲਾ, ਇਸ ਘਰ ਨੂੰ ਰਹਿਣ ਦਾ, ਅਰ ਮਦਨ ਦਾ, ਖ਼ਾਨਦਾਨ ਦਾ, ਬੇੜਾ ਪਾਰ ਸੀ। ਭਾਵੇਂ ਲੋਕ ਅਜ ਕਲ ਬੀ. ਏ. ਦੀ ਮਹੱਤਾ ਨੂੰ ਘਟਾ ਰਹੇ ਸਨ, ਮਦਨ ਨੂੰ ਯਕੀਨ ਸੀ ਕਿ ਉਸ ਦਾ ਜਤਨ ਮੂਲੋਂ ਹੀ ਨਿਸ਼ਫਲ ਨਹੀਂ ਰਹੇਗਾ। ਉਸ ਦੇ ਮਾਂ ਪਿਉ ਨੇ ਵੀ ਸਭ ਪਾਸਿਆਂ ਤੋਂ ਸੁਣ ਲਿਆ ਹੋਇਆ ਸੀ ਕਿ **ਬੀ.ਏ. ਪਾਸਾਂ ਨੂੰ ਹੁਣ ਮੁਲਾਜ਼ਮਤ ਮਿਲਣੀ ਬਹੁਤ ਔਖੀ ਗਲ ਸੀ, ਪਰ ਤਾਂ ਵੀ ਉਹ ਨਿਰਾਸ਼ ਨਹੀਂ ਸਨ ਹੋਏ।** ਆਸ ਨੂੰ ਇਸ ਦੋ ਸਮੇਂ ਤੋਂ ਪਹਿਲਾਂ ਮਾਰ ਦੇਣਾ ਕਿਧਰ ਦੀ ਦਾਨਾਈ ਹੈ? ਆਸਵੰਦ ਪੁਰਸ਼ ਮੂਰਖ ਨਹੀਂ ਕਿਹਾ ਜਾ ਸਕਦਾ। ਆਸ ਅਖ਼ੀਰ ਤਕ, ਆਦਮੀ ਦੇ ਮਰ ਜਾਣ ਤਕ, ਜਿਉਂਦੀ ਰਹਿਣੀ ਚਾਹੀਦੀ ਹੈ ਅਰ ਰਹਿੰਦੀ ਹੈ। ਮਰ ਜਾਣ ਤੇ ਸਭ ਆਸਾਂ ਮੁਕ ਜਾਂਦੀਆਂ ਹਨ, ਸਚੀਆਂ ਵੀ, ਝੂਠੀਆਂ ਵੀ।

ਫਿਰ ਬਿਜੈ ਸਿੰਘ ਨੇ, ਦਇਆ ਕੌਰ ਨੇ, ਪਿੰਡ ਦੇ ਨਿਰਾਸਾ ਦੇ ਦੂਤਾਂ ਨੇ ਕਿੱਥੇ ਕੋਈ ਬੀ.ਏ. ਪਾਸ ਨਿਕੰਮਾ ਫਿਰਦਾ, ਭੁੱਖਾ ਮਰਦਾ ਦੇਖਿਆ ਸੀ? ਇਸ ਪਿੰਡ ਵਿਚ ਹਾਲੇ ਕਿਸੇ ਹੋਰ ਨੇ ਦਸਵੀਂ ਵੀ ਮਸਾਂ ਹੀ ਪਾਸ ਕੀਤੀ ਸੀ। ਚਾਰ ਪੰਜ ਮੀਲ ਦੇ ਚੱਕਰ ਵਿਚ ਮਦਨ ਹੀ ਪਹਿਲਾ ਨੌਜਵਾਨ ਸੀ ਜਿਸ ਨੇ ਬੀ.ਏ. ਪਾਸ ਕੀਤਾ ਸੀ। ਇਸ ਤਰ੍ਹਾਂ ਦਾ ਅਦੁੱਤੀ ਵਿਅਕਤੀ ਕਿਸ ਤਰ੍ਹਾਂ ਸਫ਼ਲਤਾ ਦਾ ਸ਼ਿਕਾਰ ਹੋ ਸਕਦਾ ਸੀ?

ਪਰ ਮਦਨ ਨੇ ਬਹੁਤ ਗਰੈਜੂਏਟ ਦੇਖੇ ਸਨ, ਜੋ ਬੇਕਾਰ ਰਹਿ ਕੇ ਉਮਰ ਗਵਾ ਰਹੇ ਸਨ। ਉਹ ਕੁਝ ਉੱਚੇ ਆਸ਼ੇ ਵਾਲਾ ਜੀਵ ਸੀ। ਭਾਵੇਂ ਆਪਣੇ ਸਮੇਂ ਤੋਂ ਪਹਿਲਾਂ ਸਿਆਣੇ ਹੋਏ ਕੁਝ ਸਾਥੀ ਉਸ ਦਾ ਹੌਸਲਾ ਹਮੇਸ਼ਾ ਗਿਰਾਂਦੇ ਸਨ, ਪਰ ਉਸ 'ਤੇ ਇਨ੍ਹਾਂ ਹੌਸਲਾ ਤੋੜਨੀਆਂ ਦਾ ਕੋਈ ਅਸਰ ਨਹੀਂ ਸੀ ਹੁੰਦਾ। **ਉਸ ਨੂੰ ਅਸਫ਼ਲਤਾ ਦਾ ਭੈ ਨਹੀਂ ਸੀ। ਉਹ ਵੱਡੇ ਹੀਏ ਵਾਲਾ ਸ਼ਖ਼ਸ ਸੀ।** ਜੇ ਉਹ ਕਿਸੇ ਸਿਖ ਨੂੰ ਮੰਗਦੇ ਦੇਖਦਾ ਤਾਂ ਉਸ ਨੂੰ ਬਹੁਤ ਸ਼ਰਮਿੰਦਾ ਕਰਦਾ। **''ਤੂੰ ਸਿਖ ਹੋ ਕੇ ਮੰਗਦਾ ਏਂ? ਚੋਰੀ ਕਰ ਡਾਕਾ ਮਾਰ। ਇਹ ਸਭ ਭੁੱਖੇ ਸ਼ੇਰ ਨੂੰ ਜਾਇਜ਼ ਐ।** ਮੰਗਣਾ ਸਿਖ ਨੂੰ ਨਹੀਂ ਸੋਭਦਾ'', ਉਹ ਆਖਦਾ।

ਅਸਲ ਵਿਚ ਅਜਿਹੇ ਮੰਗਤੇ ਵਿਚ ਉਹ ਆਪਣਾ ਆਪ ਦੇਖਦਾ ਸੀ। ਉਹ ਗਰੀਬ ਸੀ ਅਰ ਸੰਭਵ ਸੀ ਕਿ ਉਸ ਦਾ ਸੰਕਟ ਮੁਲਾਜ਼ਮਤ ਨਾ ਮਿਲਨ ਕਰਕੇ ਕੁਝ ਹੋਰ ਵਧ ਜਾਵੇ। ਕੀ ਉਸ ਹਾਲਤ ਵਿਚ ਉਹ ਭਿਖਾਰੀ ਬਣ ਜਾਵੇਗਾ? ਇਕ ਮੰਗਤੇ ਨੂੰ ਤਾੜਨ ਵਿਚ ਉਹ ਆਪਣੇ ਕਮਜ਼ੋਰ ਭਾਗ ਨੂੰ ਇਕ ਤਾੜਨ ਕਰਦਾ ਸੀ। ''ਤੂੰ ਜੇ ਕਦੀ ਬਹੁਤ ਹੀ ਤੰਗ ਹੋ ਜਾਵੇਂ, ਮਜ਼ਬੂਰ ਹੋ ਜਾਵੇਂ, ਤਾਂ ਮੰਗੀਂ ਨਾ, ਡਾਕਾ ਮਾਰੀਂ'', ਉਹ ਆਪਣੇ ਆਪ ਨੂੰ ਇਕ ਤਰ੍ਹਾਂ ਨਾਲ ਕਹਿੰਦਾ ਸੀ।

ਇਕ ਸਿਖ ਨੂੰ ਮੰਗਦਾ ਦੇਖ ਕੇ ਉਸ ਦੇ ਸਵੈ-ਅਭਿਮਾਨ ਨੂੰ ਸਟ ਲਗਦੀ ਸੀ। ਉਸ ਦੀ ਕੌਮ, ਬੀਰਾਂ ਦੀ ਕੌਮ ਦਾ ਕੋਈ ਜੀਵ ਮੰਗਤਾ ਕਿਉਂ ਬਣੇ?

ਕਿਵੇਂ ਵੀ ਹੋਵੇ, ਉਸ ਨੂੰ ਇਹ ਡਰ ਨਹੀਂ ਸੀ ਕਿ ਕਿਸਮਤ ਉਸ ਨਾਲ ਕੋਈ ਪੱਕਾ ਵਿਰੋਧ ਕਰੇਗੀ। ਉਹ ਨੌਜਵਾਨ ਹੀ ਕੀ ਹੋਇਆ ਜਿਸ ਨੂੰ ਇਹ ਡਰ ਹੋਵੇ? ਜਿਹੜੇ ਪ੍ਰਾਣੀ ਜਵਾਨੀ ਵਿਚ ਆਤਮਘਾਤ ਕਰਦੇ ਹਨ, ਉਹ ਆਪਣੇ ਪਿਉ ਦੇ ਵੀਰਜ ਵਿੱਚੋਂ ਹੀ ਬੁੱਢੇ ਆਏ ਹੁੰਦੇ ਹਨ।

ਤਾਂ ਵੀ ਉਹ ਸਮੇਂ ਨੂੰ ਉਸ ਦੇ ਮੱਥੇ ਦੇ ਵਾਲਾਂ ਤੋਂ ਪਕੜਨਾ ਚਾਹੁੰਦਾ ਸੀ। ਜਿੱਥੋਂ ਤਕ ਉਸ ਦਾ ਵਾਹ ਚੱਲੇ ਉਸ ਨੂੰ ਚਾਹੀਦਾ ਸੀ ਕਿ ਅਸਫ਼ਲਤਾ ਦਾ ਔਣਾ ਅਸੰਭਵ ਕਰ ਦੇਵੇ। ਇਕ ਅਧਚੇਤਨ ਜਿਹੇ ਤਰੀਕੇ ਨਾਲ ਉਹ ਕੋਈ ਅਜਿਹਾ ਜਤਨ ਕਰਨਾ ਚਾਹੁੰਦਾ ਸੀ ਜਿਸ ਨਾਲ ਉਸ ਦੀ ਸਫ਼ਲਤਾ ਨਿਸ਼ਚਿਤ ਹੋ ਜਾਵੇ।

ਕਈ ਵਾਰ ਉਸ ਦੀਆਂ ਅੱਖਾਂ ਅੱਗੇ ਵੀ ਭਵਿਖਤ ਦਾ ਅਨ੍ਹੇਰਾ ਛਾ ਜਾਂਦਾ ਸੀ। ਇਸ ਅਨ੍ਹੇਰੇ ਵਿਚ ਆਸ ਦੀ ਕਿਰਨ ਲੱਭਣ ਲਈ ਉਹ ਸਦਾ ਇਕ ਦਿਸ਼ਾ ਵਲ ਦੇਖਦਾ। ਉਹ ਹਾਲੀ ਕੰਵਾਰਾ ਸੀ ਅਰ ਵਿਆਹ ਦੀ ਕੁਝ ਕੀਮਤ ਹੋ ਗਈ ਸੀ। **ਜੇ ਕੋਈ ਰੱਜਦਾ ਪੁੱਜਦਾ ਘਰ** ਉਸ ਨਾਲ ਸੰਬੰਧ ਪੈਦਾ ਕਰ ਲਏ ਤਾਂ ਉਸ ਨੂੰ ਬੜਾ ਆਸਰਾ ਹੋ ਸਕਦਾ ਸੀ। ਜੇ ਉਸ ਘਰ ਤੋਂ ਉਸ ਨੂੰ ਹਜ਼ਾਰ ਦੋ ਹਜ਼ਾਰ ਰੁਪਿਆ ਦਾਤ ਵਿਚ ਜਾਂ ਸਹਾਇਤਾ ਹੀ ਮਿਲ ਜਾਵੇ ਤਾਂ ਉਹ ਵਕਾਲਤ ਪਾਸ ਕਰ ਲਵੇ। ਫਿਰ ਮੁਲਾਜ਼ਮਤ ਲੱਭਣ ਦੀ ਲੋੜ ਹੀ ਨਾ ਰਹੇ। ਉਹ ਹੁਣ ਅਜਿਹੇ ਸੰਬੰਧ ਦੀ ਉਡੀਕ ਵਿਚ ਸੀ।

ਮੌਕੇ ਸਿਰ ਹੀ ਉਸ ਨੂੰ ਅਜਿਹਾ ਘਰ ਮਿਲ ਗਿਆ। ਫ਼ਤਹ ਸਿੰਘ ਇਕ ਰੀਟਾਇਰਡ ਫ਼ੌਜੀ ਕਪਤਾਨ ਸੀ। **ਉਸ ਨੂੰ ਤਿੰਨ ਕੁ ਮੁਰੱਬੇ ਜ਼ਮੀਨ ਵੀ ਫ਼ੌਜੀ ਖ਼ਿਦਮਤ ਦੇ ਇਵਜ਼ ਮਿਲੀ ਹੋਈ ਸੀ।** ਉਸ ਦੀ ਕੁਲ ਬੜੀ ਪਤੰਵਤੀ ਸੀ। **ਉਸ ਦੇ ਪਿਉ ਦਾਦੇ ਫ਼ੌਜੀ ਅਫ਼ਸਰ ਸਨ।** ਉਸ ਦੇ

ਖ਼ਾਨਦਾਨ ਵਿੱਚੋਂ ਕਈ ਹੋਰ ਸ਼ਖ਼ਸ ਚੰਗੇ ਅਹੁਦਿਆਂ ਤੇ ਸਨ। ਸਭਨਾਂ ਪਾਸਿਆਂ ਤੋਂ ਇਹ ਰਿਸ਼ਤਾ ਪ੍ਰਵਾਨਗੀ ਦੇ ਯੋਗ ਸੀ। ਫ਼ਤਹ ਸਿੰਘ ਅਰ ਉਸ ਦੇ ਭਾਈ ਭਰਾਵਾਂ ਦੇ ਰਸੂਖ਼ ਨਾਲ ਮਦਨ ਨੂੰ ਮੁਲਾਜ਼ਮਤ ਮਿਲ ਜਾਣ ਦੀ ਵੀ ਸੰਭਾਵਨਾ ਸੀ। ਭਾਵੇਂ ਇਸ ਗਲ 'ਤੇ ਮਦਨ ਨੇ ਬਹੁਤ ਆਸ ਨਹੀਂ ਸੀ ਬੰਨ੍ਹੀ ਹੋਈ, ਤਾਂ ਵੀ ਉਸ ਨੇ ਸੋਚ ਲਿਆ ਸੀ ਕਿ ਇਹ ਸ਼ਖ਼ਸ ਉਸ ਨੂੰ ਵਕਾਲਤ ਪਾਸ ਕਰਨ ਦੇ ਖ਼ਰਚ ਵਿਚ ਸਹਾਇਕ ਹੋ ਸਕਦਾ ਸੀ ਅਰ ਵਕੀਲ ਬਣ ਜਾਣ ਤੋਂ ਬਾਅਦ ਵੀ **ਉਸ ਦੇ ਰਸੂਖ ਤੋਂ ਲਾਭ ਉਠਾਇਆ ਜਾ ਸਕਦਾ ਸੀ।**

ਇਨ੍ਹਾਂ ਗੱਲਾਂ ਤੋਂ ਵੀ ਵਧ ਸ਼ਾਇਦ ਉਹ ਮਾਨਸਿਕ ਪ੍ਰਭਾਵ ਸਨ ਜੋ ਇਸ ਸੰਬੰਧ ਤੋਂ ਮਦਨ ਦੇ ਪਿਤਾ ਅਰ ਪਿੰਡ ਦੇ ਲੋਕਾਂ 'ਤੇ ਹੋਣ ਦੀ ਤਵਕਉ ਸੀ। **ਫ਼ਤਹ ਸਿੰਘ ਦਾ ਘਰਾਣਾ ਉਨ੍ਹਾਂ ਦੇ ਨੇੜ ਪਿਪਲੀਹੇ ਵਿਚ ਬਹੁਤ ਉੱਘਾ ਸੀ।** ਉਹ ਉਸ ਸਮੇਂ ਤੋਂ ਫ਼ੌਜ ਵਿਚ ਸਰਦਾਰ ਚਲੇ ਔਂਦੇ ਸਨ ਜਦ ਲੋਕ ਸਾਰੀ ਉਮਰ ਸਿਪਾਹੀ ਰਹਿ ਕੇ ਹੀ ਵਾਪਸ ਆ ਜਾਂਦੇ ਸਨ। ਫ਼ਤਹ ਸਿੰਘ ਦਾ ਪਿਤਾ ਕੁਝ ਚਿਰ ਆਨਰੇਰੀ ਮੈਜਿਸਟ੍ਰੇਟ ਵੀ ਰਿਹਾ ਸੀ। ਇਸ ਗਲ ਦਾ ਉਸ ਸਮੇਂ ਇਨ੍ਹਾਂ ਪਿੰਡਾਂ ਵਿਚ ਬਹੁਤ ਚਰਚਾ ਹੋਇਆ ਸੀ ਅਰ ਬਿਜੈ ਸਿੰਘ ਦੇ ਮਨ ਤੋਂ ਉਹ ਵਿਸਮਾਦ ਹਾਲੀ ਤਕ ਉਤਰਿਆ ਨਹੀਂ ਸੀ। ਦੋ ਕੁ ਸਾਲ ਪਹਿਲਾਂ ਬਿਜੈ ਸਿੰਘ ਨੇ ਆਪਣੇ ਘਰ ਵਿਚ ਉਭਾਸਰ ਕੇ ਆਖਿਆ ਸੀ ਕਿ ਸਵਾਦ ਤਾਂ ਹੈ ਜੇ **ਉਸ ਘਰ ਦਾ ਸਾਕ ਮਦਨ ਨੂੰ ਆਵੇ।**

ਆਪਣੇ ਬਾਪ ਦੀ ਇਸ ਗਲ ਨੂੰ ਪੂਰਾ ਕਰਨ ਦੀ ਸੰਭਾਵਨਾ ਨੇ ਮਦਨ ਦੇ ਮਨ ਨੂੰ ਬਿਲਕੁਲ ਜਿਤ ਲਿਆ। ਉਸ ਨੇ ਫ਼ਤਹ ਸਿੰਘ ਦੀ ਲੜਕੀ ਦਾ ਨਾਤਾ ਪ੍ਰਵਾਨ ਕਰ ਲਿਆ।

ਪਰ ਰਿਸ਼ਤੇ ਦੀ ਪਕ ਪਕਾਈ ਕਰਨ ਤੋਂ ਪਹਿਲਾਂ ਬਿਜੈ ਸਿੰਘ ਦੀ ਪ੍ਰਵਾਨਗੀ ਲੈ ਲੈਣੀ ਜ਼ਰੂਰੀ ਸੀ, ਭਾਵੇਂ ਮਦਨ ਨੂੰ ਪਤਾ ਸੀ ਕਿ ਬਿਜੈ ਸਿੰਘ ਦੀ ਹਾਲਤ ਇਹ ਖ਼ੁਸ਼ਖ਼ਬਰੀ ਸੁਣ ਕੇ **'ਅੰਨ੍ਹਾਂ ਕੀ ਮੰਗੇ, ਦੋ ਅੱਖਾਂ?'** ਵਾਲੀ ਹੋਵੇਗੀ, ਨਾਲੇ ਮਦਨ ਇਕ ਸੁਘੜ ਸਪੁੱਤਰ ਸਿਧ ਹੋਣਾ ਚਾਹੁੰਦਾ ਸੀ ਜੋ **ਕੋਈ ਵੀ ਜ਼ਰੂਰੀ ਗਲ ਆਪਣੇ ਮਾਪਿਆਂ ਦੀ ਸਲਾਹ ਤੋਂ ਬਾਹਰਾ ਨਹੀਂ ਸੀ ਕਰ ਸਕਦਾ।** ਸੋ ਮਦਨ ਨੇ ਇਸ ਰਿਸ਼ਤੇ ਬਾਰੇ ਪਿਤਾ ਦੀ ਪ੍ਰਵਾਨਗੀ ਲੈਣ ਲਈ ਚਿੱਠੀ ਲਿਖ ਦਿੱਤੀ।

ਬਿਜੈ ਸਿੰਘ ਦੀ ਮਨਜ਼ੂਰੀ ਤਾਰ ਰਾਹੀਂ ਪਹੁੰਚੀ। ਇਹ ਤਾਰ ਅਸਲ ਵਿਚ ਦਇਆ ਕੌਰ ਨੇ ਭੇਜੀ ਸੀ, ਕਿਉਂਕਿ ਉਹ ਅਜਿਹੇ ਮਾਮਲੇ ਵਿਚ ਜੱਕਾਂ ਤੱਕਾਂ ਕਰਨ ਨੂੰ ਭਲਾ ਨਹੀਂ ਸੀ ਸਮਝਦੀ।

ਬਿਜੈ ਸਿੰਘ ਨੇ ਆਪ ਕੁਝ ਜਵਾਬ ਦੇਣ ਤੋਂ ਪਹਿਲਾਂ ਹਰੀ ਸਿੰਘ ਦੀ ਸਲਾਹ ਲੈਣੀ ਜ਼ਰੂਰੀ ਸਮਝੀ ਸੀ। ਹਰੀ ਸਿੰਘ ਨੂੰ ਬਿਜੈ ਸਿੰਘ ਦੀ ਗ਼ਰੀਬੀ ਦਾ ਅਨੁਭਵ ਸੀ, ਉਸ ਤੋਂ ਉਸ ਨੂੰ ਯਕੀਨ ਨਹੀਂ ਸੀ ਔਂਦਾ ਕਿ ਫ਼ਤਹ ਸਿੰਘ ਦੀ ਹੈਸੀਅਤ ਦਾ ਜ਼ਿਮੀਂਦਾਰ ਆਪਣੀ ਲੜਕੀ ਦਾ ਨਾਤਾ ਮਦਨ ਨੂੰ ਕਰਨ ਲਈ ਤਿਆਰ ਹੋ ਸਕਦਾ ਸੀ। ਉਸ ਨੂੰ ਡਰ ਸੀ ਕਿ ਫ਼ਤਹ ਸਿੰਘ ਕਿਸੇ ਭੁਲੇਖੇ ਵਿਚ ਆ ਕੇ ਇਹ ਸਾਕ ਨਾ ਕਰ ਰਿਹਾ ਹੋਵੇ ਅਰ ਥੋੜ੍ਹੇ ਦਿਨਾਂ ਬਾਅਦ ਭੁਲੇਖਾ ਦੂਰ ਹੋ ਜਾਣ ਤੇ ਆਪਣੇ ਬਚਨ ਤੋਂ ਮੁੜ ਨਾ ਜਾਵੇ। ਪਰ **ਦਇਆ ਕੌਰ ਨੂੰ ਅਜਿਹਾ ਤੌਖਲਾ ਕੋਈ ਨਹੀਂ ਸੀ।** ਉਹ ਆਪਣੇ ਆਪ ਨੂੰ, ਅਪਣੇ ਮਾਪਿਆਂ ਨੂੰ, ਆਪਣੇ ਪੁੱਤਰ ਨੂੰ ਅਰ ਆਪਣੇ ਨਗਰ ਰਵੇਲਪੁਰ, ਗਲ ਕੀ ਬਿਜੈ ਸਿੰਘ ਤੋਂ ਬਿਨਾਂ ਆਪਣੇ ਪਰਿਵਾਰ ਦੇ ਸਭ ਅੰਕਾਂ ਨੂੰ ਆਮ ਲੋਕਾਂ ਨਾਲੋਂ ਵਧੀਆ ਖ਼ਿਆਲ ਕਰਦੀ ਸੀ। ਉਸ ਦੀ ਜਾਚ ਵਿਚ ਇਹ ਸਾਕ ਕਿਸੇ ਭੁਲੇਖੇ ਹੇਠਾਂ ਨਹੀਂ ਸੀ ਹੋ ਰਿਹਾ, **ਉਸਦਾ ਮਦਨ ਹਰ ਗਲ ਵਿਚ ਇਸ ਮਾਣ ਦੇ ਯੋਗ ਸੀ।** ਜੇ ਡਰ ਸੀ ਤਾਂ ਉਸ ਨੂੰ ਬਿਜੈ ਸਿੰਘ ਦੀ ਮੰਦ ਬੁਧ ਮਰ ਢਹਿੰਦੀ ਕਲਾ ਵਾਲੀ ਪ੍ਰਕ੍ਰਿਤੀ ਤੋਂ ਸੀ। ਸੋ ਇਨ੍ਹਾਂ ਦਾ ਕੋਈ ਅਸਰ ਹੋਣ ਤੋਂ ਪਹਿਲਾਂ ਹੀ ਉਸ ਨੇ ਫ਼ੈਸਲਾ ਕਰ ਕੇ ਪ੍ਰਵਾਨਗੀ ਦੀ ਤਾਰ ਦੇ ਦਿੱਤੀ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, ੯੨

ਸਾਕ

sāk

ਬੀ.ਏ. ਪਾਸਾਂ ਨੂੰ ਹੁਣ ਮੁਲਾਜ਼ਮਤ ਮਿਲਣੀ ਬਹੁਤ ਔਖੀ ਗਲ ਸੀ

bī e pāsā̃ nū̃ huṇ mulāzmat milṇī bót ɔkhī gal sī

ਪਰ ਤਾਂ ਵੀ ਉਹ ਨਿਰਾਸ਼ ਨਹੀਂ ਸਨ ਹੋਏ

par tā̃ wī ó nirāš naı̃́ san hoe

ਉਸ ਨੂੰ ਅਸਫ਼ਲਤਾ ਦਾ ਭੈ ਨਹੀਂ ਸੀ

us nū̃ asafaltā dā pɛ̀ naı̃́ sī

ਉਹ ਵੱਡੇ ਹੀਏ ਵਾਲਾ ਸ਼ਖ਼ਸ ਸੀ

ó waḍḍe hīe wālā šaḳhs sī

ਤੂੰ ਸਿਖ ਹੋ ਕੇ ਮੰਗਦਾ ਏਂ

tū̃ sikh ho ke mā̃gdā ẽ

ਚੋਰੀ ਕਰ ਡਾਕਾ ਮਾਰ

čorī kar ḍākā mār

ਇਹ ਸਭ ਭੁੱਖੇ ਸ਼ੇਰ ਨੂੰ ਜਾਇਜ਼ ਐ

é sáb pùkkhe šer nū̃ jāiz ɛ

ਜੇ ਕੋਈ ਰੱਜਦਾ ਪੁੱਜਦਾ ਘਰ

je koī rajjadā pujjadā kàr

ਉਸ ਨੂੰ ਤਿੰਨ ਕੁ ਮੁਰੱਬੇ ਜ਼ਮੀਨ ਵੀ ਫ਼ੌਜੀ ਖ਼ਿਦਮਤ ਦੇ ਇਵਜ਼ ਮਿਲੀ ਹੋਈ ਸੀ

us nū̃ tīn ku murabbe zamīn wī fɔjī ḳhidmat de iwaz milī hoī sī

ਉਸ ਦੇ ਪਿਉ ਦਾਦੇ ਫ਼ੌਜੀ ਅਫ਼ਸਰ ਸਨ
us de pio dāde fɔjī afsar san

ਉਸ ਦੇ ਰਸੂਖ ਤੋਂ ਲਾਭ ਉਠਾਇਆ ਜਾ ਸਕਦਾ ਸੀ
us de rsūkh tõ lā́b uṭhāiā jā sakdā sī

ਫ਼ਤਹ ਸਿੰਘ ਦਾ ਘਰਾਣਾ ਉਨ੍ਹਾਂ ਦੇ ਨੇੜ ਪਿਪਲੀਹੇ ਵਿਚ ਬਹੁਤ ਉੱਘਾ ਸੀ
fáte sĩ́g dā krā̀ṇā únā̃ de neṛ piplīhe wič bɔ́t úggā sī

ਅੰਨ੍ਹਾਂ ਕੀ ਮੰਗੇ ਦੋ ਅੱਖਾਂ
ā́nā kī mãge do akkhā̃

ਕੋਈ ਵੀ ਜ਼ਰੂਰੀ ਗਲ ਆਪਣੇ ਮਾਪਿਆਂ ਦੀ ਸਲਾਹ ਤੋਂ ਬਾਹਰਾ ਨਹੀਂ ਸੀ ਕਰ ਸਕਦਾ
koī wī zrūrī gal āpṇe māpiā̃ dī salā́ tõ bā́rā naī̃ sī kar sakdā

ਦਇਆ ਕੌਰ ਨੂੰ ਅਜਿਹਾ ਤੌਖਲਾ ਕੋਈ ਨਹੀਂ ਸੀ
dɛā kɔr nū̃ ajehā tɔkhlā koī naī̃ sī

ਉਸਦਾ ਮਦਨ ਹਰ ਗਲ ਵਿਚ ਇਸ ਮਾਣ ਦੇ ਯੋਗ ਸੀ
usdā madan har gal wič is māṇ de yog sī

ਉਸ ਘਰ ਦਾ ਸਾਕ ਮਦਨ ਨੂੰ ਆਵੇ
us kàr dā sāk madan nū̃ āwe

**ਸਾ** sā

ਵਿਸ਼ੇਸ਼ਣ

ਸੁਆਦ, ਹਜ

**ਕੁਝ ਥੀਵਣ ਦਾ ਕੋਈ ਸਾ ਨਹੀਂ**

kúj thīwaṇ dā koī sā nā́ĩ

ਮਾਹੀ ਦੀ ਪ੍ਰੀਤ ਬਿਨਾਂ ਜੀਊਣ ਦਾ ਕੋਈ ਸੁਆਦ ਨਹੀਂ, ਕੋਈ ਹਜ ਨਹੀਂ। ਉਸ ਯੁਗ ਯੁਗ ਜੀਵਨ ਜੋਗੇ ਬਿਨਾਂ ਫਕੀਰ ਦੇ ਜੀਵਨ ਦਾ ਕੋਈ ਹਜ ਨਹੀਂ। ਆਪਣੇ ਕਾਦਰ, ਆਪਣੇ ਮਾਹੀ ਦੀ ਪ੍ਰੀਤ ਬਿਨਾਂ ਇਹ ਔਖੀ ਘਾਟੀ ਚੜ੍ਹੀ ਨਹੀਂ ਜਾ ਸਕਦੀ। ਉਸ ਦੇ ਹਿਜਰ ਦੇ ਫਟ ਸੀਤੇ ਨਹੀਂ ਜਾ ਸਕਦੇ। ਉਸ ਦੇ ਪਿਆਰ ਬਿਨਾਂ ਮਧੂ, ਸ਼ਹਿਦ ਵੀ ਜ਼ਹਿਰ ਬਣ ਜਾਂਦਾ ਹੈ। ਪਿਆਰ ਦੀਆਂ ਤਾਂਘਾਂ ਫਕੀਰ ਨੂੰ ਨਾ ਜੀਉਣ ਦੇਂਦੀਆਂ ਹਨ, ਨਾ ਮਰਨ। ਹਿਜਰ ਦੀਆਂ ਰਾਤਾਂ, ਬਿਰਹੋਂ ਦੇ ਦਿਨ ਔਖੇ ਹਨ। ਕੁਝ ਖਾਣਾ ਪੀਣਾ ਨਹੀਂ ਸੁਝਦਾ। ਹਰ ਵੇਲੇ ਕਾਦਰ ਦੀ, ਮਾਹੀ ਦੀ ਯਾਦ ਸਤਾਉਂਦੀ ਹੈ। ਉਸ ਦੇ ਪਿਆਰ ਬਿਨਾਂ ਫਕੀਰ ਦੂਜੇ ਭਾਇ ਵਿਚ ਜਾਣੋਂ ਡਰਦਾ ਹੈ। ਬਿਰਹੋਂ ਦੇ ਭਉਜਲ ਦੁਬਿਧਾ ਤੇ ਦੁਵੰਦ ਦੇ ਭਉਜਲ ਬਣ ਜਾਂਦੇ ਹਨ। ਹਿਜਰ ਦੇ ਫਟ ਏਨੇ ਡੂੰਘੇ ਹਨ ਕਿ ਕੋਈ ਸੂਈ ਉਹਨਾਂ ਨੂੰ ਸਿਉਂ ਨਹੀਂ ਸਕਦੀ, ਜੋੜ ਨਹੀਂ

ਸਕਦੀ। ਬਿਰਹੋਂ ਦੀ ਹਾਲਤ ਵਿਚ ਸਾਰੇ ਸੁਆਦ ਫਿੱਕੇ ਹੋ ਜਾਂਦੇ ਹਨ, ਤੁਰਸ਼ੇ ਹੋ ਜਾਂਦੇ ਹਨ।

ਭੈਣਾਂ ਕੁਝ ਨ ਚੂਖ਼ਾ ਥਿਰ ਬਿਨਾਂ,
**ਕੁਝ ਥੀਵਣ ਦਾ ਕੋਈ ਸਾ ਨਹੀਂ।**
**ਉਸ ਜੁਗ ਜੁਗ ਜੀਵਨ ਜੋਗੇ ਬਿਨਾਂ,**
ਇਸ ਜੀਵਣ ਦਾ ਕੋਈ ਸਾ ਨਹੀਂ।
**ਬਿਨ ਸੋਜ਼ਨ ਪਲਕਾਂ ਤ੍ਰਿੱਖੀਆਂ ਦੇ,**
ਫਟ ਸੀਵਣ ਦਾ ਕੋਈ ਸਾ ਨਹੀਂ।
ਹੈਦਰ ਯਾਰ ਪਿਆਰੇ ਬਿਨਾਂ,
ਮਧ ਪੀਵਣ ਦਾ ਕੋਈ ਸਾ ਨਹੀਂ।

ਕਲਾਮ ਅਲੀ ਹੈਦਰ, ੧੨੭

ਸਾ
sā

ਕੁਝ ਥੀਵਣ ਦਾ ਕੋਈ ਸਾ ਨਹੀਂ
kúj thīwaṇ dā koī sā nā̃ī

ਉਸ ਜੁਗ ਜੁਗ ਜੀਵਨ ਜੋਗੇ ਬਿਨਾਂ
us yug yug jīwan joge binā̃

ਬਿਨ ਸੋਜ਼ਨ ਪਲਕਾਂ ਤ੍ਰਿੱਖੀਆਂ ਦੇ
bin sozan palkā̃ trikkhīā̃ de

**ਸਾਕਾ** sākā
ਨਾਂਵ ਪੁਲਿੰਗ
ਭਿਆਣਕ ਘਟਨਾ

**ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ**
jáliā̃ wāle bāg dā sākā

ਜਲ੍ਹਿਆਂ ਵਾਲੇ ਬਾਗ ਦਾ ਸਾਕਾ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਦਾ ਇਕ ਬਹੁਤ ਵੱਡਾ ਪੜਾਅ ਹੈ। ਦਰਬਾਰ ਸਾਹਿਬ ਅੰਮ੍ਰਿਤਸਰ ਦੇ ਨੇੜੇ ਇਸ ਖੁਲ੍ਹੇ ਇਹਾਤੇ ਵਿਚ ਦੇਸ਼ ਵਾਸੀ ਇਕੱਠੇ ਹੋਏ ਸਨ। ਵਿਸਾਖੀ ਦਾ ਸ਼ੁਭ ਦਿਹਾੜਾ ਸੀ। ਸਾਰੇ ਸਿਖ, ਹਿੰਦੂ, ਮੁਸਲਮਾਣ ਆਪਣੇ ਲੀਡਰਾਂ ਦੀਆਂ ਤਕਰੀਰਾਂ, ਉਹਨਾਂ ਦੇ ਆਜ਼ਾਦੀ ਦੇ ਰਾਹ, ਸੰਕੇਤ ਸੁਨਣ ਆਏ ਸਨ। ਨੇਤਾ ਲੋਕਾਂ ਨੂੰ ਦਸ ਰਹੇ ਸਨ ਕਿ ਕਿਵੇਂ ਦੇਸ਼ ਗੁਲਾਮ ਹੈ। ਕਿਵੇਂ ਅੰਗਰੇਜ਼ਾਂ ਦੇ ਰਾਜ ਵਿਚ ਦੇਸ਼ ਵਾਸੀਆਂ ਦੇ ਹਕ ਖੋਹੇ ਜਾ ਰਹੇ ਹਨ। ਕਿਵੇਂ ਨਿਹੱਥੇ, ਨਿਹਕ ਲੋਕਾਂ ਨੂੰ ਥਾਂ ਥਾਂ ਫੜਿਆ ਜਾ ਰਿਹਾ ਹੈ। ਜੇਹਲਾਂ ਵਿਚ ਸਾਡੇ ਦੇਸ਼ ਵਾਸੀ ਅੰਗਰੇਜ਼ਾਂ ਦਾ ਅਤਿਆਚਾਰ ਸਹਿ ਰਹੇ ਹਨ। ਇਹ ਸੁਣ ਕੇ ਅੰਗਰੇਜ਼ ਜਨਰਲ ਡਾਇਰ ਖੁਸ਼ ਨਹੀਂ ਸੀ। ਉਸ ਨੇ ਨਿਹੱਥੇ, ਅਮਨ ਸ਼ਾਂਤੀ ਨਾਲ ਬੈਠੇ, ਬੁੱਢੇ, ਬੱਚੇ, ਤੀਵੀਆਂ ਸਣੇ ਸਭ ਗੋਲੀਆਂ ਦਾ ਸ਼ਿਕਾਰ ਬਣਾ ਦਿੱਤੇ। ਜਲ੍ਹਿਆਂ ਵਾਲੇ ਬਾਗ਼ ਤੋਂ ਬਾਹਰ ਜਾਣ ਦਾ ਇੱਕੋ ਹੀ ਰਾਹ ਸੀ, ਓਥੇ ਹਿੰਦੋਸਤਾਨੀ ਤੇ ਅੰਗਰੇਜ਼ ਸਿਪਾਹੀ ਬੰਦੂਕਾਂ ਲਈ ਖੜ੍ਹੇ ਸਨ। ਕੋਈ ਬਚ ਕੇ ਨਹੀਂ ਸੀ ਜਾ ਸਕਦਾ। ਡਾਇਰ ਨੇ ਇਹ ਵੀ ਨਾ ਦੇਖਿਆ ਕਿ ਭੀੜ ਵਿਚ ਬਹੁਤ ਸਾਰੇ ਲੋਕ, ਬੱਚੇ ਤੇ ਤੀਵੀਆਂ ਖਾਸ ਕਰਕੇ ਕੋਈ ਗੜਬੜ ਨਹੀਂ ਸੀ ਕਰ ਰਹੇ। ਸ਼ਾਂਤੀ ਨਾਲ ਰੋਸ ਪਰਗਟ ਹੋ ਰਿਹਾ ਸੀ। ਇਸ ਜ਼ੁਲਮ ਦਾ ਅਸਰ ਇਹ ਹੋਇਆ ਕਿ ਸਾਰੇ ਦੇਸ਼

ਵਿਚ ਅੰਗਰੇਜ਼ਾਂ ਵਿਰੁਧ ਆਜ਼ਾਦੀ ਦਾ ਸੰਗਰਾਮ ਹੋਰ ਤੇਜ਼ ਹੋ ਗਿਆ। ਜਿਸ ਲੜਾਈ ਨੂੰ ਅੰਗਰੇਜ਼ ਸਰਕਾਰ ਰੋਕਣਾ ਚਾਹੁੰਦੀ ਸੀ, ਉਹ ਭਾਂਬੜ ਬਣ ਕੇ ਸਾਰੇ ਦੇਸ਼ ਵਿਚ ਫੈਲ ਗਈ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ ਇਹ ਅਹਿਮ, ਬਹੁਤ ਜ਼ਰੂਰੀ ਪੜਾਅ ਬਣ ਗਿਆ। ਜਨਰਲ ਡਾਇਰ ਨੂੰ ਅੰਗਰੇਜ਼ ਸਰਕਾਰ ਨੇ ਵੀ ਕੋਸਿਆ। ਉਸ ਨੇ ਇਕ ਬਹੁਤ ਵੱਡਾ ਗੁਨਾਹ ਕਰ ਦਿੱਤਾ ਸੀ ਜਿਸ ਨੂੰ ਅੰਗਰੇਜ਼ ਸਾਰੇ ਸੰਸਾਰ ਸਾਹਮਣੇ ਲੁਕਾ ਨਹੀਂ ਸਨ ਸਕਦੇ। ਅੰਦਰੋਂ ਭਾਵੇਂ ਉਹ ਕਿੰਨੇ ਵੀ ਜ਼ਾਲਮ ਹੋਣ। ਉੱਤੋਂ ਉਹ ਦਿਖਾਉਣਾ ਚਾਹੁੰਦੇ ਸਨ ਕਿ ਬਰਤਾਨਵੀ ਰਾਜ ਇਨਸਾਫ ਦਾ ਰਾਜ ਹੈ ਪਰ ਇਸ ਅਤਿਆਚਾਰ ਸਾਹਮਣੇ ਸਭ ਪਰਦੇ ਫਾਸ਼ ਹੋ ਗਏ।

''ਏਹਾ ਹਾਲ ਗੁਜਰਾਂਵਾਲੇ, ਲਾਹੌਰ ਤੇ ਸ਼ੇਖ਼ੂਪੁਰੇ ਵਿਚ ਹੋਇਆ। ਕਿਹੜੀ-ਕਿਹੜੀ ਥਾਂ ਦਾ ਜ਼ਿਕਰ ਕਰਾਂ? **ਫੋੜੇ ਵਾਂਗ ਦਿਲ ਭਰਿਆ ਪਿਆ ਏ।''** ਕਹਿੰਦਿਆਂ-ਕਹਿੰਦਿਆਂ ਬਾਬੇ ਅਕਾਲੀ ਦਾ ਦਿਲ ਭਰ ਆਇਆ ਤੇ ਉਹ ਕੁਛ ਚਿਰ ਸਾਹ ਲੈਣ ਵਾਸਤੇ ਜਾਂ ਆਪਣੇ ਜਜ਼ਬਾਤ ਉੱਤੇ ਕਾਬੂ ਪਾਉਣ ਵਾਸਤੇ ਚੁਪ ਕਰ ਗਿਆ। **''ਸਭ ਤੋਂ ਵੱਡਾ ਸਾਕਾ ਜਲ੍ਹਿਆਂ ਵਾਲੇ ਬਾਗ ਦਾ ਹੋਇਆ।** ਉਸ ਦਿਨ ਵਸਾਖੀ ਦਾ ਪੁਰਬ ਸੀ। ਅੰਮ੍ਰਿਤਸਰ ਵਸਾਖੀ ਉੱਤੇ ਲਖ, ਡੂਢ ਲਖ ਬੰਦਾ ਸਹਿਜੇ ਹੀ ਕੱਠਾ ਹੋ ਜਾਂਦਾ ਏ। ਸਾਡੇ ਲੀਡਰਾਂ ਨੇ ਉਸ ਮੌਕਿਆਂ ਉੱਤੇ ਜਲ੍ਹਿਆਂ ਵਾਲੇ ਬਾਗ ਵਿਚ ਇਕ ਵੱਡਾ ਜਲਸਾ ਕਰਨ ਦਾ ਐਲਾਨ ਕੀਤਾ। ਜਲਸਾ, ਹੋਈਆਂ ਘਟਨਾਵਾਂ ਦੇ ਰੋਸ ਵਜੋਂ ਸੀ। ਵੀਹ ਹਜ਼ਾਰ ਤੋਂ ਵਧ ਲੋਕ ਬਾਗ਼ ਵਿਚ ਕੱਠੇ ਹੋ ਗਏ। ਉਸ ਥਾਂ ਦਾ ਨਾਂ ਹੀ ਜਲ੍ਹਿਆਂ ਵਾਲਾ ਬਾਗ਼ ਏ, ਵੈਸੇ ਓਥੇ ਹੈ ਕੋਈ ਨਹੀਂ। ਸ਼ਹਿਰ ਦੇ ਮਕਾਨਾਂ ਵਿਚ ਘਿਰਿਆ ਹੋਇਆ ਇਕ ਖੁੱਲ੍ਹਾ ਥਾਂ ਪਿਆ ਏ, ਜਿਸ ਦਾ ਬਜ਼ਾਰ ਵਲ ਇਕ ਤੰਗ ਜਿਹਾ ਬੂਹਾ ਹੈ। ਹਿੰਦੂ, ਸਿਖ, ਮੁਸਲਮਾਨ, ਈਸਾਈ, ਇਸਤਰੀਆਂ, ਮਰਦ, ਬੁੱਢੇ ਤੇ ਬੱਚੇ, ਸਭ ਮਿਲ ਕੇ ਆਪਣੇ ਆਗੂਆਂ ਦੀਆਂ ਤਕਰੀਰਾਂ ਸੁਣਨ ਵਾਸਤੇ ਸ਼ਾਂਤ ਬੈਠੇ ਸਨ। ਪਤਾ ਤਦ ਲੱਗਾ, ਜਾਂ ਜਨਰਲ ਡਾਇਰ ਬੂਹੇ ਵਿਚ ਅੰਦਰ ਵਾਰ ਆ ਖਲਾ। ਉਹਦੇ ਨਾਲ ਸੌ ਹਿੰਦੁਸਤਾਨੀ ਤੇ ਪੰਜਾਹ ਗੋਰੇ ਸਨ। ਅੱਗੇ ਹਿੰਦੁਸਤਾਨੀ ਸਿਪਾਹੀ ਬੰਦੂਕਾਂ ਤਾਣ ਕੇ ਖਲੋ ਗਏ ਤੇ ਉਹਨਾਂ ਦੇ ਮਗਰ ਗੋਰੇ ਫ਼ੌਜੀ। ਆਉਂਦਿਆਂ ਹੀ ਡਾਇਰ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀ ਹਿੰਦੀ ਸਪਾਹੀਆਂ ਤੋਂ ਚਲਵਾਈ ਗਈ।''

''ਉਹਨਾਂ ਹਿੰਦੁਸਤਾਨੀਆਂ ਨੂੰ ਵੀ ਆਪਣੇ ਭਰਾਵਾਂ 'ਤੇ ਤਰਸ ਨਾ ਆਇਆ?''

''ਉਹਨਾਂ ਦਾ ਵਸ ਚੱਲਦਾ ਤਾਂ – ਪੁਤ! – ਉਹ ਆਪਣੇ ਭਰਾਵਾਂ 'ਤੇ ਗੋਲੀ ਚਲੌਂਦੇ? **ਉਹ ਕਾਨੂੰਨ ਦੇ ਸ਼ਿਕੰਜੇ ਵਿਚ ਜਕੜੇ ਹੋਏ ਸਨ।** ਫਿਰ ਉਹਨਾਂ ਦੇ ਪਿੱਛੇ ਪੰਜਾਹ ਗੋਰੇ ਫ਼ੌਜੀ ਬੰਦੂਕਾਂ ਤਾਣੀ ਖਲੇ ਸਨ। ਹਿੰਦੁਸਤਾਨੀ ਜ਼ਰਾ ਕੁ ਨਾਂਹ-ਨੁਕਰ ਕਰਦੇ ਤਾਂ ਗੋਰੇ ਉਹਨਾਂ ਉੱਤੇ ਗੋਲੀ ਚਲਾ ਦਿੰਦੇ। ਨਾਲੇ ਸਿਰ 'ਤੇ ਖਲੋਤਾ ਡਾਇਰ ਚੰਘਾੜ ਰਿਹਾ ਸੀ,'ਜ਼ੋਰ ਸੇ ਗੋਲੀ ਚਲਾਓ, ਖ਼ੂਬ ਨਿਸ਼ਾਨੇ ਪਰ ਮਾਰੋ, ਕੋਈ ਬਚ ਕਰ ਨਾ ਜਾਏ।' **ਬਸ, ਗੋਲੀਆਂ ਦਾ ਮੀਂਹ ਵਰ੍ਹ ਗਿਆ** ਤੇ ਲੋਥਾਂ ਦੇ ਢੇਰ ਲਗ ਗਏ। ਸਾਰੀ ਧਰਤੀ ਲਹੂ ਨਾਲ ਰੰਗੀ ਗਈ। **ਹਾਲ ਦੁਹਾਈ ਤੇ ਹਾਇ-ਪਾਹਰਿਆ ਮਚ ਗਈ।** ਇਕ ਗੋਲੀ ਖਾ ਕੇ **ਕੋਈ ਜੀ-ਭਿਆਣਾ ਜਾਨ ਬਚਾਉਣ ਵਾਸਤੇ ਨੱਸਦਾ,** ਤਾਂ ਦੂਜੀ ਖਾ ਕੇ ਓਥੇ ਹੀ ਠੰਢਾ ਹੋ ਜਾਂਦਾ। **ਬੱਚੇ ਵਿਲਕ ਰਹੇ ਸਨ,** ਇਸਤਰੀਆਂ ਚੀਕਦੀਆਂ ਸਨ ਤੇ ਡਾਇਰ ਲਲਕਾਰੇ ਮਾਰਦਾ ਗੋਲੀ ਚਲਵਾ ਰਿਹਾ ਸੀ।''

''ਬਾਬਾ 'ਕਾਲੀਆ!'' ਸੱਜਣ ਸਿੰਘ ਦਾ ਗਲਾ ਭਰ ਆਇਆ ਤੇ ਉਹਨੇ ਪਾਸੇ ਮੂੰਹ ਕਰਕੇ ਅੱਖਾਂ ਪੂੰਝ ਲਈਆਂ।

''ਪੁਤ ਸੱਜਣ ਸਿਹਾਂ! ਇਕ ਤੂੰ ਹੀ ਨਹੀਂ, ਇਹ ਹਾਲ ਸੁਣ ਕੇ ਸਾਰਾ ਦੇਸ਼ ਰੋ ਉਠਿਆ ਸੀ। ਗਲ ਵੀ ਰੋਣ ਵਾਲੀ ਹੀ ਸੀ। ਜ਼ੁਲਮ ਦੀ ਅਖ਼ੀਰ ਹੋ ਗਈ ਸੀ। **ਵਿਹੰਦਿਆਂ-ਵਿਹੰਦਿਆਂ ਹਜ਼ਾਰਾਂ ਆਦਮੀ ਭੁੰਨ ਦਿੱਤੇ ਗਏ ਸਨ। ਦੁਧ ਚੁੰਘਦੇ ਬੱਚੇ ਮਾਂਵਾਂ ਦੀਆਂ ਗੋਦੀਆਂ ਵਿਚ ਹੀ ਸੌਂ ਗਏ ਸਨ।** ਇਕ ਆਖ਼ਰੀ ਚੀਕ ਤੋਂ ਪਿੱਛੋਂ ਮਾਵਾਂ ਨੂੰ ਉਹਨਾਂ ਦੀ ਠੰਢੀ ਆਹ ਵੀ ਸੁਣਨੀ ਨਸੀਬ ਨਹੀਂ ਸੀ ਹੋਈ। ਫਿਰ ਸਾਰੀ ਰਾਤ ਡਾਇਰ ਸਣੇ ਫ਼ੌਜ ਓਥੇ ਆਕੜਿਆ ਰਿਹਾ। **ਫੱਟੜਾਂ ਦੀਆਂ 'ਹਾਇ ਪਾਣੀ' ਦੀਆਂ ਕੂਕਾਂ ਸੁਣ ਕੇ ਧਰਤੀ ਤੇ ਅੰਬਰ ਰੋ ਰਹੇ ਸਨ,** ਪਰ ਗੋਰੀ ਚਮੜੀ ਤੇ ਕਾਲੇ ਦਿਲ ਵਾਲੇ ਅੰਗਰੇਜ਼ ਜਨਰਲ ਡਾਇਰ ਨੂੰ ਤਰਸ ਨਾ ਆਇਆ। ਨਾ ਫੱਟੜਾਂ ਵਾਸਤੇ ਕੋਈ ਡਾਕਟਰੀ ਮਦਦ ਹੀ ਪਹੁੰਚਣ ਦਿੱਤੀ ਗਈ, ਨਾ ਕਿਸੇ ਕਿਸਮ ਦੀ ਹੋਰ ਸਹਾਇਤਾ ਹੀ। **ਕਈ ਫਟੜ ਪਾਣੀ ਖੁਣੋਂ ਹੀ ਤੜਫ-ਤੜਫ ਕੇ ਮਰ ਗਏ।''**

''ਏਸ ਪਾਪ ਦਾ ਬਦਲਾ ਅੰਗਰੇਜ਼ਾਂ ਨੂੰ ਨਹੀਂ ਦੇਣਾ ਪਵੇਗਾ? ਸਾਡਾ ਵਸ ਚੱਲੇ ਤਾਂ....।'' ਸੱਜਣ ਸਿੰਘ ਦਾ ਖ਼ੂਨ ਉਬਲ ਰਿਹਾ ਸੀ।

''ਹਰ ਪਾਪ ਦਾ ਬਦਲਾ ਇਨਸਾਨ ਨੂੰ ਚੁਕੌਣਾ ਪੈਂਦਾ ਏ। ਜਲ੍ਹਿਆਂ ਵਾਲੇ ਬਾਗ਼

ਦੀ ਹੱਤਿਆ ਸਦਕਾ ਅੰਗਰੇਜ਼ਾਂ ਨੂੰ ਛੇਤੀ ਹੀ ਏਥੋਂ ਬੇਇਜ਼ਤ ਹੋ ਕੇ ਜਾਣਾ ਪਵੇਗਾ। ਇਸ ਤੋਂ ਵੱਡਾ ਅੱਤਿਆਚਾਰ ਵੀ ਕੋਈ ਹੋ ਸਕਦਾ ਏ? ਉਹ ਨਿਹੱਥੇ ਲੋਕ ਸ਼ਾਂਤੀ ਨਾਲ ਬੈਠੇ ਆਪਣੇ ਲੀਡਰਾਂ ਦੀਆਂ ਤਕਰੀਰਾਂ ਸੁਣ ਰਹੇ ਸਨ। ਕਿਸੇ ਦਾ ਕੁਛ ਗੁਆ ਨਹੀਂ ਸਨ ਰਹੇ, ਕਿਸੇ ਦੇ ਵਿਰੁਧ ਹਥਿਆਰ ਫੜ ਕੇ ਧਾਵਾ ਬੋਲਣ ਦੀ ਸਲਾਹ ਨਹੀਂ ਸਨ ਕਰ ਰਹੇ। ਬਿਨਾਂ ਕਾਰਣ **ਉਹਨਾਂ ਨੂੰ ਦਾਣਿਆਂ ਵਾਂਗ ਭੁੰਨ ਦਿੱਤਾ।** ਸਰਕਾਰੀ ਬਿਆਨ ਏਂ ਕਿ ਚਾਰ ਸੌ ਮਰੇ ਤੇ ਦੋ ਹਜ਼ਾਰ ਫਟੜ ਹੋਏ। ਪਰ ਲੋਕਾਂ ਦਾ ਖ਼ਿਆਲ ਏ ਕਿ ਮਰਨ ਵਾਲਿਆਂ ਦੀ ਗਿਣਤੀ ਦੋ ਹਜ਼ਾਰ ਦੇ ਲਗਭਗ ਸੀ। ਫਟੜ ਹੋਣ ਵਾਲਿਆਂ ਦਾ ਕੋਈ ਹਿਸਾਬ ਨਹੀਂ।''

''ਓਸ ਵੇਲੇ ਹਸਾਬ ਲੌਂਦਾ ਵੀ ਕੌਣ?''

''ਏਥੇ ਹੀ ਬਸ ਨਹੀਂ, ਲਾਹੌਰ, ਗੁਜਰਾਂਵਾਲੇ, ਸ਼ੇਖ਼ੂਪੁਰੇ, ਕੇਈ ਥਾਵਾਂ 'ਤੇ ਲਹੂ ਦੀ ਹੋਲੀ ਖੇਡੀ ਗਈ। ਮਾਰਸ਼ਲ-ਲਾਅ ਲਾ ਕੇ ਅੰਗਰੇਜ਼ ਹਾਕਮਾਂ ਨੇ ਮੌਤ ਦਾ ਨੰਗਾ ਨਾਚ ਨੱਚਿਆ। ਸਿਰਫ਼ ਪੈਦਲਾਂ ਤੇ ਘੋੜ-ਸਵਾਰਾਂ ਨੇ ਹੀ ਗੋਲੀਆਂ ਨਹੀਂ ਚਲਾਈਆਂ, ਹਵਾਈ ਜਹਾਜ਼ਾਂ ਤੋਂ ਬੰਬ ਸੁੱਟੇ ਗਏ ਤੇ ਮਸ਼ੀਨ ਗੰਨ ਨਾਲ ਗੋਲੀਆਂ ਦੇ ਮੀਂਹ ਵਰ੍ਹਾਏ ਗਏ। ਖੇਤਾਂ ਵਿਚ ਕੰਮ ਕਰਦਿਆਂ ਕਾਮਿਆਂ ਉੱਤੇ ਹਵਾਈ ਜਹਾਜ਼ਾਂ ਨੇ ਫ਼ਾਇਰ ਕੀਤੇ ਪਿੰਡਾਂ ਵਿਚ ਘਰਾਂ ਅੰਦਰ ਫਿਰਦਿਆਂ ਨੂੰ ਮਸ਼ੀਨ ਗੰਨਾਂ ਨਾਲ ਭੁੰਨਿਆ ਗਿਆ। ਏਨਾ ਕੁਛ ਕਰਨ ਪਿੱਛੋਂ ਵੱਡੇ-ਵੱਡੇ ਸ਼ਹਿਰਾਂ ਵਿਚ ਕਈ ਦਿਨ ਹਿੰਦੀਆਂ ਦੀ ਪਤ ਰੋਲੀ ਗਈ। ਸ਼ੁਭੇ ਵਿਚ ਹੀ ਲੋਕਾਂ ਨੂੰ ਫੜ ਕੇ ਆਮ ਜਨਤਾ ਦੇ ਸਾਹਮਣੇ ਅਲਫ਼ ਨੰਗਿਆਂ ਕਰਕੇ ਬੈਂਤ ਮਾਰੇ ਗਏ। ਫਿਰ ਬੇਗੁਨਾਹਾਂ ਨੂੰ ਫੜ ਕੇ ਸੜਕਾਂ ਉੱਤੇ ਢਿਡ ਪਰਨੇ ਲੰਮਿਆਂ ਪਾ ਕੇ ਰਿੜ੍ਹਨ ਵਾਸਤੇ ਮਜਬੂਰ ਕੀਤਾ ਗਿਆ।''

''ਬਾਬਾ! **ਸਾਡੇ ਜਿਊਣ ਦਾ ਕੋਈ ਹਜ ਏ ਫਿਰ?''**

''ਪੁਤ! ਗ਼ੁਲਾਮ ਦੇ ਜਿਊਣ ਦਾ ਕਿਤੇ ਵੀ ਕੋਈ ਹਜ ਨਹੀਂ। ਤੇ ਲਹੂ ਦੀ ਕੁਰਬਾਨੀ ਦਿੱਤਿਆਂ ਬਿਨਾਂ ਕਦੇ ਵੀ ਕੋਈ ਕੌਮ ਅਜ਼ਾਦ ਨਹੀਂ ਹੋਈ। ਸਾਨੂੰ ਅਜੇ ਬਹੁਤ ਕੁਛ ਕਰਨਾ ਤੇ ਸਹਿਣਾ ਪਵੇਗਾ। ਏਨਾ ਕੁਛ ਕਰਨ ਪਿੱਛੋਂ ਸਰਕਾਰ ਨੇ ਬਹੁਤ ਸਾਰੇ ਬੰਦਿਆਂ ਉੱਤੇ ਮੁਕੱਦਮੇ ਚਲਾਏ। ਕਈ ਫਾਂਸੀ ਲਾਏ ਗਏ, ਕਈਆਂ ਨੂੰ ਉਮਰ ਕੈਦ, **ਕਾਲੇ ਪਾਣੀ ਦੀ ਸਜ਼ਾ ਬੋਲੀ,** ਕੁਛ ਦਸ-ਦਸ, ਸਤ-ਸਤ, ਪੰਜ-ਪੰਜ ਸਾਲ ਕੈਦ ਹੋਏ। ਸਭ ਦਾ ਜੁਰਮ ਇਕੋ ਸੀ ਕਿ ਉਹ ਗ਼ੁਲਾਮ ਕੌਮ ਦੇ ਬੰਦੇ ਸਨ, ਪਰ ਆਪਣੀ ਅਜ਼ਾਦੀ ਦੇ ਚਾਹਵਾਨ ਸਨ।''

''ਪੰਜਾਬ ਵਿਚ ਏਨਾ ਕੁਛ ਹੋ ਗਿਆ, ਪਰ ਗਾਂਧੀ ਨਾ ਬਹੁੜਿਆ?'' ਸੱਜਣ ਸਿੰਘ ਨੂੰ ਉਸ ਵੇਲੇ ਮਹਾਤਮਾ ਗਾਂਧੀ ਉੱਤੇ ਗੁੱਸਾ ਆ ਰਿਹਾ ਸੀ।

''ਮਹਾਤਮਾ ਗਾਂਧੀ ਸੁਣ ਕੇ ਰਹਿ ਸਕਦਾ ਸੀ? ਪਰ ਉਹਨੂੰ ਸਰਕਾਰ ਨੇ ਪੰਜਾਬ ਵਿਚ ਅਪੜਨ ਹੀ ਨਾ ਦਿੱਤਾ। ਦਿੱਲੀਓਂ ਪਿਛਾਂਹ ਹੀ ਉਹਨੂੰ ਫੜ ਕੇ ਵਾਪਸ ਬੰਬਈ ਲੈ ਗਏ। ਉਹਦੇ ਮਨ ਉੱਤੇ ਇਹਨਾਂ ਅੱਤਿਆਚਾਰਾਂ ਦਾ ਬੜਾ ਅਸਰ ਹੋਇਆ। ਉਹਨੇ ਉਸ ਵੇਲੇ ਸੱਤਿਆਗ੍ਰਹਿ ਕਰਨ ਦਾ ਇਰਾਦਾ ਛਡ ਦਿੱਤਾ।''

''ਫਿਰ ਇਹ ਐਨੀ ਕੁਰਬਾਨੀ ਐਵੇਂ ਗਈ?''

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੮੧

ਸਾਕਾ
sākā

ਫੋੜੇ ਵਾਂਗ ਦਿਲ ਭਰਿਆ ਪਿਆ ਏ
phoṛe wā̃g dil pàriā piā e

ਸਭ ਤੋਂ ਵੱਡਾ ਸਾਕਾ ਜਲ੍ਹਿਆਂ ਵਾਲੇ ਬਾਗ ਦਾ ਹੋਇਆ
sáb tõ waḍḍā sākā jálliā̃ wāle bāg dā hoiā

ਉਹ ਕਾਨੂੰਨ ਦੇ ਸ਼ਿਕੰਜੇ ਵਿਚ ਜਕੜੇ ਹੋਏ ਸਨ
ó kānū̃n de šikāje wič jakṛe hoe san

ਬਸ, ਗੋਲੀਆਂ ਦਾ ਮੀਂਹ ਵਰ੍ਹ ਗਿਆ
bas, goḷīā̃ dā mī̃ wár giā

ਹਾਲ ਦੁਹਾਈ ਤੇ ਹਾਇ-ਪਾਹਰਿਆ ਮਚ ਗਈ
hāl duā́ī te hāe pā́riā mač gaī

ਕੋਈ ਜੀ-ਭਿਆਣਾ ਜਾਨ ਬਚਾਉਣ ਵਾਸਤੇ ਨੱਸਦਾ
koī jī piā̀ṇā jān bačāoṇ wāste nasdā

ਬੱਚੇ ਵਿਲਕ ਰਹੇ ਸਨ
bačče wilk raé san

ਵਿਹੰਦਿਆਂ-ਵਿਹੰਦਿਆਂ ਹਜ਼ਾਰਾਂ ਆਦਮੀ ਭੁੰਨ ਦਿੱਤੇ ਗਏ ਸਨ
wḗdiā̃ wḗdiā̃ hazārā̃ ādmī pū̀n ditte gae san

ਦੁਧ ਚੁੰਘਦੇ ਬੱਚੇ ਮਾਂਵਾਂ ਦੀਆਂ ਗੋਦੀਆਂ ਵਿਚ ਹੀ ਸੌਂ ਗਏ ਸਨ
dúd čū́gde bačče mā̃wā̃ dīā̃ godīā̃ wič hī sɔ̃ gae san

ਫੱਟੜਾਂ ਦੀਆਂ 'ਹਾਇ ਪਾਣੀ' ਦੀਆਂ ਕੂਕਾਂ ਸੁਣ ਕੇ ਧਰਤੀ ਤੇ ਅੰਬਰ ਰੋ ਰਹੇ ਸਨ
phaṭṭaṛā̃ dīā̃ hāe pāṇī dīā̃ kūkā̃ suṇ ke tàrtī te ãbar ro raé san

ਕਈ ਫਟੜ ਪਾਣੀ ਖੁਣੋ ਹੀ ਤੜਫ-ਤੜਫ ਕੇ ਮਰ ਗਏ
kaī phaṭṭaṛ pāṇī khuṇo hī taṛph taṛph ke mar gae

ਉਹਨਾਂ ਨੂੰ ਦਾਣਿਆਂ ਵਾਂਗ ਭੁੰਨ ਦਿੱਤਾ
ónā̃ nū̃ dāṇiā̃ wā̃g pùn dittā

ਸਾਡੇ ਜਿਊਣ ਦਾ ਕੋਈ ਹਜ ਏ ਫਿਰ
sāḍe jiūṇ dā koī haj e phir

ਕਾਲੇ ਪਾਣੀ ਦੀ ਸਜ਼ਾ ਬੋਲੀ
kāle pāṇī dī sazā bolī

## ਸਾਕਾ ਨਨਕਾਣਾ ਸਾਹਿਬ

sākā nankāṇā sāhib
ਨਾਂਵ ਪੁਲਿੰਗ
ਭਿਆਣਕ ਘਟਨਾ, ਯੁਧ

### ਸਭ ਤੋਂ ਵੱਧ ਲਹੂ ਲੁਹਾਣ ਸਾਕਾ ਨਨਕਾਣਾ ਸਾਹਿਬ ਦਾ ਹੋਇਆ

sáb tõ vád lahū luhāṇ sākā nankāṇā sāhib dā hoiā

ਗ਼ਦਰ ਲਹਿਰ ਹਾਲੀ ਥੰਮੀ ਨਹੀਂ ਸੀ ਕਿ ਗੁਰਦੁਆਰਾ ਲਹਿਰ ਚਲ ਪਈ। ਗਦਰ ਲਹਿਰ ਦੇ ਆਜ਼ਾਦੀ ਦੇ ਸੰਗਰਾਮੀ ਬਹੁਤ ਗਰਮ ਸੁਭਾਅ ਦੇ ਸਨ। ਉਹਨਾਂ ਲਈ ਹਿੰਸਾ, ਅਹਿੰਸਾ ਦੋਵੇਂ ਬਰਾਬਰ ਸਨ। ਗੁਰਦੁਆਰਾ ਲਹਿਰ ਵਿਚ ਅਹਿੰਸਾ ਜ਼ਿਆਦਾ ਸੀ। ਗੁਰਦੁਆਰੇ ਮਹੰਤਾਂ ਦੇ ਕਬਜ਼ੇ ਵਿਚ ਸਨ। ਮਹੰਤਾਂ ਨੇ ਗੱਦੀਆਂ ਸਾਂਭੀਆਂ ਹੋਈਆਂ ਸਨ। ਗੁਰਦੁਆਰਿਆਂ ਵਿਚ ਚੜ੍ਹਾਵਾ ਬਹੁਤ ਚੜ੍ਹਦਾ ਸੀ। ਸ਼ਰਧਾ ਨਾਲ ਸਿਖ, ਹਿੰਦੂ, ਮੁਸਲਮਾਨ ਆਪਣੇ ਵਿਤ ਅਨੁਸਾਰ ਚੜ੍ਹਾਵਾ ਚੜ੍ਹਾਉਂਦੇ ਸਨ। ਮਹੰਤਾਂ ਵਾਸਤੇ ਇਹ ਬਹੁਤ ਵੱਡੀ ਆਮਦਨ ਸੀ। ਮਾਇਆ ਦੇ ਚੱਕਰ ਵਿਚ ਫਸ ਕੇ ਉਹ ਵਿਭਚਾਰੀ ਹੋ ਗਏ ਸਨ। ਆਪ ਕਈ ਕਈ ਤੀਵੀਆਂ ਰੱਖੀਆਂ ਸਨ। ਗੁਰਦੁਆਰਿਆਂ ਦੇ ਬਾਹਰ ਨਾਚ ਗਾਣਾ ਆਮ ਹੁੰਦਾ ਸੀ। ਇਹ ਵਿਭਚਾਰੀ ਮਹੰਤ ਅੰਗਰੇਜ਼ਾਂ ਨੂੰ ਭਾਉਂਦੇ ਸਨ। ਜੋ ਅੰਗਰੇਜ਼ ਕਹਿੰਦੇ ਸਨ, ਉਹ ਕਰ ਛਡਦੇ ਸਨ। ਜਿਹੜੇ ਸਿੰਘ ਅੰਗਰੇਜ਼ਾਂ ਦੇ ਵਿਰੁਧ ਆਜ਼ਾਦੀ ਦੇ ਸੰਗਰਾਮ ਵਿਚ ਲੜਦੇ ਸਨ, ਅੰਗਰੇਜ਼ੀ ਸਾਮਰਾਜ ਦਾ ਵਿਰੋਧ ਕਰਦੇ ਸਨ, ਮਹੰਤ ਉਹਨਾਂ ਦੇ ਖਿਲਾਫ ਫਤਵੇ ਜਾਰੀ ਕਰ ਦੇਂਦੇ ਸਨ। ਸਾਰੇ ਸਿਖ ਸਮਾਜ ਵਿਚ ਮਹੰਤਾਂ ਵਿਰੁਧ ਬਹੁਤ ਘਿਰਨਾ ਹੋ ਗਈ ਸੀ। ਉਹ ਗੁਰਦੁਆਰਿਆਂ ਵਿਚ ਹੁੰਦਾ ਵਿਭਚਾਰ ਬਰਦਾਸ਼ਤ ਨਹੀਂ ਕਰਦੇ ਸਨ। ਸਿੰਘ ਸਭਾ ਲਹਿਰ ਚੱਲੀ ਤੇ ਸਿੰਘਾਂ ਨੇ ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਦਾ ਬੀੜਾ ਚੁਕ ਲਿਆ। ਅੱਗੋਂ ਮਹੰਤ ਅੰਗਰੇਜ਼ ਦੀ ਸ਼ਹਿ ਉੱਤੇ ਹਥਿਆਰਬੰਦ ਸੇਵਾਦਾਰਾਂ ਨਾਲ ਡਟ ਗਏ। ਜਦੋਂ ਵੀ ਸਿੰਘ ਕਿਸੇ ਗੁਰਦੁਆਰੇ ਵਿਚ ਜਾਂਦੇ, ਉਹਨਾਂ ਦੀ ਮਾਰ ਕੁਟਾਈ ਹੁੰਦੀ। ਸਭ ਤੋਂ ਵੱਧ ਲਹੂ ਲੁਹਾਣ ਸਾਕਾ ਨਨਕਾਣਾ ਸਾਹਿਬ ਦਾ ਹੋਇਆ। ਨਨਕਾਣਾ ਸਾਹਿਬ ਬਹੁਤ ਪੂਜਨੀਕ ਤੇ ਬਹੁਤ ਵੱਡਾ ਗੁਰਦੁਆਰਾ ਸੀ। ਉਸ ਦੀ ਆਮਦਨ ਬਹੁਤ ਸੀ। ਉਸ ਦਾ ਮਹੰਤ ਆਪਣੇ ਆਪ ਨੂੰ ਸ਼੍ਰੀ ਮਹੰਤ ਅਖਵਾਉਂਦਾ ਸੀ। ਜਦੋਂ ਸਿੰਘ ਗੁਰਦੁਆਰੇ ਅੰਦਰ ਦਾਖਲ ਹੋਏ ਤਾਂ ਗੋਲੀਆਂ ਦੀ ਬੁਛਾੜ ਹੋਈ। ਕਈ ਓਥੇ ਹੀ ਸ਼ਹੀਦ ਹੋ ਗਏ। ਫਟੜਾਂ ਦਾ ਤੇ ਕੋਈ ਅੰਤ ਹੀ ਨਹੀਂ ਸੀ। ਪਰ ਸਿੰਘਾਂ ਨੇ

ਪੁਰ ਅਮਨ, ਅਹਿੰਸਾ ਨਾਲ ਸਭ ਕੁਝ ਸਹਾਰਿਆ ਪਰ ਆਪਣਾ ਧਰਮ ਯੁੱਧ ਜਾਰੀ ਰੱਖਿਆ। ਆਖਿਰ ਜਦੋਂ ਮਰਨ ਤੇ ਫੱਟੜ ਹੋਣ ਵਾਲਿਆਂ ਦੀ ਗਿਣਤੀ ਬਹੁਤ ਹੋ ਗਈ ਤਾਂ ਅੰਗਰੇਜ਼ ਵੀ ਘਾਬਰ ਗਏ। ਆਜ਼ਾਦੀ ਦਾ ਸੰਗਰਾਮ ਅੱਗੇ ਈ ਕਾਫੀ ਜ਼ੋਰ ਫੜ ਗਿਆ ਸੀ ਕੇ ਸਿਖ ਵੀ ਉਹਨਾਂ ਨਾਲ ਹੋ ਗਏ ਤਾਂ ਗੜਬੜ ਬਹੁਤ ਵੱਧ ਜਾਏਗੀ। ਅੰਗਰੇਜ਼ ਸਰਕਾਰ ਲਈ ਸੰਭਾਲਣਾ ਮੁਸ਼ਕਿਲ ਹੋ ਜਾਏਗਾ। ਸੋ ਆਖਿਰ ਗੁਰਦੁਆਰਾ ਨਨਕਾਣਾ ਸਾਹਿਬ ਸਿੱਖਾਂ ਨੇ ਆਜ਼ਾਦ ਕਰਵਾ ਲਿਆ। ਇਸ ਲਹਿਰ ਦਾ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਤੇ ਬਹੁਤ ਅਸਰ ਹੋਇਆ। ਮਹਾਤਮਾ ਗਾਂਧੀ ਦੀ ਕਾਂਗਰਸ ਦੀ ਲਹਿਰ ਤੇ ਵੀ ਇਸ ਦਾ ਬਹੁਤ ਅਸਰ ਹੋਇਆ। ਅੰਗਰੇਜ਼ਾਂ ਨੂੰ ਭਾਜੜ ਪੈ ਗਈ ਕਿ ਜੇ ਕਿਤੇ ਸਾਰੇ ਦੇਸ਼ ਵਾਸੀ, ਹਿੰਦੂ, ਸਿਖ, ਮੁਸਲਮਾਨ ਇਕੱਠੇ ਹੋ ਗਏ ਤਾਂ ਬਹੁਤ ਭੀੜ ਪੈ ਜਾਵੇਗੀ। ਸੋ ਉਹਨਾਂ ਨੇ ਸਾਰੇ ਧਰਮਾਂ ਦੇ ਆਗੂਆਂ ਨਾਲ ਗੰਢ ਤੁਪ ਸ਼ੁਰੂ ਕਰ ਦਿੱਤੀ। ਸਾਡੇ ਦੇਸ਼ ਵਾਸੀ ਮੂਰਖ ਸਨ ਜਿਹੜੇ ਅੰਗਰੇਜ਼ ਦੀ ਪਾੜੋ ਅਤੇ ਰਾਜ ਕਰੋ ਦੀ ਚਾਲ ਨੂੰ ਨਾ ਸਮਝ ਸਕੇ ਤੇ ਸਾਡੀਆਂ ਸਿਆਸੀ ਪਾਰਟੀਆਂ ਇਸ ਜਾਲ ਵਿਚ ਫਸ ਗਈਆਂ ਤੇ ਗਲ ਵੱਧਦੀ ਵੱਧਦੀ ਏਥੋਂ ਤਕ ਪਹੁੰਚ ਗਈ ਕਿ ਅੰਗਰੇਜ਼ ਦੇ ਵਿਰੁਧ ਸੰਗਰਾਮ ਨੂੰ ਛਡ ਕੇ ਆਪਸ ਵਿਚ ਦੀ ਲੜਣ ਲਗ ਪਏ। ਦੇਸ਼ ਦਾ ਬਟਵਾਰਾ ਹੋ ਗਿਆ। ਲੱਖਾਂ ਹਿੰਦੂ, ਸਿਖ, ਮੁਸਲਮਾਨ ਆਪਸ ਵਿਚ ਈ ਮਾਰੋ ਮਾਰੀ ਕਰਨ ਲਗ ਪਏ। ਲੱਖਾਂ ਬੰਦੇ ਮਰ ਗਏ। ਦੇਸ਼ ਉਜੜ ਗਿਆ ਪਰ ਉਹ ਪਾੜ, ਉਹ ਦੁਫਾੜ ਵੱਧਦਾ ਈ ਗਿਆ।

''ਬਾਬਾ, 'ਕਾਲੀਆ! ਪਰ ਇਹ ਮੋਰਚੇ ਲੱਗੇ ਕਿਉਂ? ਪੁਰਾਣੇ ਮਹੰਤ ਵੀ ਪੰਥ ਨੇ ਈਂ ਥਾਪੇ ਸਨ।'' ਸਜਣ ਸਿੰਘ ਨੇ ਸ਼ੰਕਾ ਨਵਿਰਤ ਕਰਨ ਵਾਸਤੇ ਪੁੱਛਿਆ।

''ਪਹਿਲੇ ਮਹੰਤ ਹੁੰਦੇ ਵੀ ਚੰਗੇ ਸਨ। ਉਹ ਸਿਮਰਨ ਕਰਨਾ, ਸੰਗਤਾਂ ਦੀ ਸੇਵਾ ਕਰਨੀ ਤੇ ਸਿੱਖੀ ਦਾ ਪ੍ਰਚਾਰ ਕਰਨਾ ਆਪਣਾ ਧਰਮ ਸਮਝਦੇ ਸਨ। ਪਿੱਛੋਂ ਗੱਦੀਆਂ ਦੇ ਮਾਲਕ ਬਣਨ ਵਾਲੇ ਆਪਣੇ ਫ਼ਰਜ਼ਾਂ ਨੂੰ ਭੁਲ ਗਏ। **ਪੂਜਾ ਦੇ ਧਾਨ ਨੇ ਉਹਨਾਂ ਦੀ ਮਤ ਮਾਰ ਲਈ।** ਬਿਨਾਂ ਮਿਹਨਤ ਕੀਤਿਆਂ ਮਿਲੀ ਮਾਇਆ ਨੇ ਉਹਨਾਂ ਦੇ ਮਨ ਮਲੀਨ ਕਰ ਦਿੱਤੇ। **ਕੇਈ ਮਹੰਤ ਕੁਕਰਮੀ ਹੋ ਗਏ।** ਜਿੰਨ੍ਹਾਂ ਦਾ ਧਰਮ ਲੋਕਾਂ ਨੂੰ ਨੇਕੀ ਦਾ ਉਪਦੇਸ਼ ਦੇਣਾ ਸੀ, **ਉਹ ਵਿਭਚਾਰੀ ਹੋ ਗਏ।** ਫਿਰ ਉਹ ਦੇਸ਼-ਭਗਤਾਂ ਦੇ ਵਰੁੱਧ, ਸਰਕਾਰ ਦੀ ਮਦਦ ਕਰਨ ਲਗ ਪਏ। ਸਭ ਤੋਂ ਸਾਡੇ ਵੱਡੇ ਧਰਮ ਅਸਥਾਨ ਨਨਕਾਣਾ ਸਾਹਿਬ ਤੇ ਅੰਮ੍ਰਿਤਸਰ ਨੇ ਨਾ। ਗ਼ਦਰ ਪਾਰਟੀ ਦੇ ਸ਼ਹੀਦਾਂ ਨੂੰ ਅੰਮ੍ਰਿਤਸਰ ਦੇ ਪੁਜਾਰੀਆਂ ਨੇ ਪਤਤ ਹੋਣ ਦਾ ਫ਼ਤਵਾ ਦਿੱਤਾ। ਬਾਬੇ ਗੁਰਦਿੱਤ ਸਿੰਘ ਦੇ

ਕਾਮਾਗਾਟਾ ਮਾਰੂ ਜਹਾਜ਼ ਦੇ ਲੋਕਾਂ ਦੀ ਵੀ ਪੁਜਾਰੀਆਂ ਨੇ ਨਖੇਧੀ ਕੀਤੀ। ਤੇ ਸਭ ਤੋਂ ਬੁਰੀ ਕਰਤੂਤ, ਦਰਬਾਰ ਸਾਹਿਬ ਦੇ ਸਰਬਰਾਹ ਤੇ ਪੁਜਾਰੀਆਂ ਨੇ, ਜ਼ੱਲ੍ਹਿਆਂ ਵਾਲੇ ਬਾਗ਼ ਵਿਚ ਗੋਲੀ ਚਲਾਉਣ ਵਾਲੇ ਜੈਨਰਲ ਡਾਇਰ ਨੂੰ ਦਰਬਾਰ ਸਾਹਿਬ ਬੁਲਾ ਕੇ ਸਿਰੋਪਾਉ ਦਿੱਤਾ।'' ਕਹਿੰਦਿਆਂ-ਕਹਿੰਦਿਆਂ **ਬਾਬੇ ਅਕਾਲੀ ਦਾ ਚਿਹਰਾ ਗ਼ੁੱਸੇ ਤੇ ਘਿਰਣਾ ਨਾਲ ਲਾਲ ਹੋ ਗਿਆ।**

''ਹਤ-ਤੁਹਾਡੀ ਬੇੜੀ ਡੁੱਬੇ।'' ਸਜਣ ਸਿੰਘ ਦੇ ਸ਼ਬਦਾਂ ਵਿਚ ਸਾਰੇ ਸਰੋਤਿਆਂ ਦੀ ਆਤਮਾ ਮਿਲੀ ਹੋਈ ਸੀ।

''ਦੱਸੋ, ਕੋਈ ਵੀ ਜਿਉਂਦੀ ਕੌਮ ਏਹੋ ਜੇਹੇ ਨੀਚਾਂ ਨੂੰ ਆਪਣੇ ਧਰਮ-ਮੰਦਰ ਕਿਵੇਂ ਸੌਂਪੀ ਰੱਖਦੀ? ਸਮੁੱਚੀ ਸਿੱਖ ਸੰਗਤ ਦੀ ਬਰਦਾਸ਼ਤ ਤੋਂ ਗਲ ਅਗ੍ਹਾਂ ਲੰਘ ਗਈ ਸੀ। ਫਿਰ ਮਹੰਤ, ਸਿੱਖੀ ਦੇ ਕਿਸੇ ਨਿਯਮ ਦੀ ਵੀ ਪਾਲਣਾ ਨਹੀਂ ਸਨ ਕਰਦੇ। ਗੁਰੂ ਮਹਾਰਾਜ ਨੇ ਸਿੱਖਾਂ ਵਿੱਚੋਂ ਛੂਤ-ਛਾਤ ਦੂਰ ਕੀਤੀ ਸੀ ਤੇ ਪੁਜਾਰੀ ਛੂਤ-ਛਾਤ ਨੂੰ ਵਹਿਮੀ ਪੰਡਤਾਂ ਨਾਲੋਂ ਵੀ ਵਧੇਰੇ ਮੰਨਦੇ ਸਨ। ਅਛੂਤਾਂ ਵਿੱਚੋਂ ਸਜੇ ਸਿੰਘਾਂ ਦਾ ਚੜ੍ਹਾਵਾ - ਖ਼ਾਸ ਕਰ ਕੜਾਹ ਪ੍ਰਸਾਦ - ਪੁਜਾਰੀ ਦਰਬਾਰ ਸਾਹਿਬ ਵਿਚ ਪਰਵਾਨ ਨਹੀਂ ਸਨ ਕਰਦੇ। ਮਜ਼੍ਹਬੀ ਸਿੰਘਾਂ ਦਾ ਜੱਥਾ ਕੜਾਹ ਪ੍ਰਸਾਦ ਲੈ ਕੇ ਗਿਆ। ਉਹਨਾਂ ਨਾਲ ਪੰਥ ਦੇ ਉੱਘੇ ਆਗੂ ਵੀ ਸਨ। ਅਕਾਲ ਤਖ਼ਤ ਦੇ ਪੁਜਾਰੀ ਛਡ ਕੇ ਨਸ ਗਏ। ਸਿੰਘਾਂ ਨੇ ਅਕਾਲ ਤਖ਼ਤ 'ਤੇ ਕਬਜ਼ਾ ਕਰ ਲਿਆ ਤੇ ਮਜ਼੍ਹਬੀ ਸਿੰਘਾਂ ਦਾ ਲਿਆਂਦਾ ਪ੍ਰਸਾਦ ਅਰਦਾਸਾ ਕਰਕੇ ਵਰਤਾ ਦਿੱਤਾ। ਇਹ ਗਲ ਅਕਤੂਬਰ ਮਹੀਨੇ (12 ਤਾਰੀਖ਼) ਦੀ ਏ। ਇਸ ਤੋਂ ਮਹੀਨਾ ਕੁ ਪਿੱਛੋਂ ਪੰਥ ਦੇ ਚੋਣਵੇਂ ਸਿੱਖਾਂ ਤੇ ਸੰਗਤਾਂ ਨੇ ਰਲ ਕੇ ਗੁਰਦੁਆਰਿਆਂ ਦੇ ਪ੍ਰਬੰਧ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾ ਲਈ। (ਪੰਦਰਾਂ-ਸੋਲਾਂ ਨਵੰਬਰ, 1920 ਈ.)। ਅਗਲੇ ਮਹੀਨੇ (14 ਦਸੰਬਰ) ਸ਼੍ਰੋਮਣੀ ਅਕਾਲੀ ਦਲ ਬਣਾਇਆ ਗਿਆ। ਏਥੋਂ ਗੁਰਦੁਆਰਾ ਲਹਿਰ ਸ਼ੁਰੂ ਹੋ ਗਈ।'' ਪਲ ਦਾ ਪਲ ਬਾਬਾ ਅਕਾਲੀ ਸਾਹ ਲੈਣ ਵਾਸਤੇ ਖਲੋ ਗਿਆ।

ਸਭ ਸਰੋਤਿਆਂ ਦੀਆਂ ਅੱਖਾਂ ਬਾਬੇ ਅਕਾਲੀ ਦੇ ਚਿਹਰੇ 'ਤੇ ਟਿਕੀਆਂ ਹੋਈਆਂ ਸਨ। ਹੁੰਗਾਰੇ ਵਜੋਂ ਕੁਛ ਆਦਮੀ ਥੋੜ੍ਹੇ ਥੋੜ੍ਹੇ ਸਿਰ ਹਿਲਾ ਰਹੇ ਸਨ।

''ਅਸਲ ਵਿਚ...ਅਸਲ ਵਿਚ...ਅੰਗਰੇਜ਼ਾਂ ਦੇ ਵਿਰੁੱਧ ਸਿੱਖਾਂ ਵਿਚ ਇਕ ਅਥਾਹ ਜੋਸ਼ ਭਰਿਆ ਹੋਇਆ ਸੀ, **ਜੋ ਏਸ ਬਹਾਨੇ ਫੁਟ ਨਿਕਲਿਆ।** ਗ਼ਦਰ ਲਹਿਰ ਦੀਆਂ ਕੁਰਬਾਨੀਆਂ, ਤੇ ਮਾਰਸ਼ਲ-ਲਾ ਵੇਲੇ

ਦੀਆਂ ਵਧੀਕੀਆਂ - ਖ਼ਾਸ ਕਰ ਜੱਲ੍ਹਿਆਂ ਵਾਲੇ ਬਾਗ ਦੇ ਸਾਕੇ - ਨੇ ਅੰਗਰੇਜ਼ੀ ਸਰਕਾਰ ਦੇ ਬਰਖ਼ਲਾਫ਼ **ਸਿੱਖਾਂ ਦੇ ਅੰਦਰ ਕਹਿਰ ਦਾ ਗ਼ੁੱਸਾ ਭਰ ਦਿੱਤਾ ਸੀ।** ਦੂਜੇ ਪਾਸੇ ਸਿੰਘ-ਸਭਾ ਲਹਿਰ ਨੇ ਸਿੱਖਾਂ ਵਿਚ ਧਾਰਮਿਕ ਤੇ ਭਾਈਚਾਰਕ ਸੂਝ-ਬੂਝ ਪੈਦਾ ਕਰ ਦਿੱਤੀ ਸੀ। **ਇਸ ਸਾਰੇ ਕੱਠੇ ਹੋਏ ਜੋਸ਼ ਦਾ ਝੁਕਾਉ ਗੁਰਦੁਆਰਾ ਸੁਧਾਰ ਵਲ ਹੋ ਗਿਆ।** ਅਕਾਲੀ ਦਲ ਬਣੇ ਨੂੰ ਮਹੀਨਾ ਕੁ ਈ ਹੋਇਆ ਸੀ, ਜਾਂ ਤਰਨਤਾਰਨ ਦਾ ਸਾਕਾ ਹੋ ਗਿਆ। ਕੁਛ ਗੁਰਦੁਆਰੇ, ਜਿਵੇਂ ਬਾਬੇ ਦੀ ਬੇਰ ਸਿਆਲਕੋਟ ਤੇ ਪੰਜਾ ਸਾਹਿਬ ਆਦਿ ਸਿੱਖਾਂ ਦੇ ਕਬਜ਼ੇ ਵਿਚ ਆ ਚੁੱਕੇ ਸਨ। ਅਕਾਲੀ ਦਲ ਦਾ ਭੇਜਿਆ ਇਕ ਜੱਥਾ ਜੱਥੇਦਾਰ ਤੇਜਾ ਸਿੰਘ ਭੁੱਚਰ ਦੀ ਜੱਥੇਦਾਰੀ ਵਿਚ ਤਰਨਤਾਰਨ ਦੇ ਸੁਧਾਰ ਵਾਸਤੇ ਆਇਆ (25 ਜਨਵਰੀ 1921)। ਤਰਨਤਾਰਨ ਦੇ ਪੁਜਾਰੀਆਂ ਨੂੰ **ਸਰਕਾਰ ਦੀ ਪੂਰੀ ਸ਼ਹਿ ਸੀ।** ਉਹ ਕੁਛ ਦਿਨ ਪਹਿਲਾਂ ਲਾਹੌਰ ਦੇ ਅੰਗਰੇਜ਼ ਕਮਿਸ਼ਨਰ ਮਿਸਟਰ ਕਿੰਗ ਨੂੰ ਮਿਲੇ ਸਨ। ਕਿੰਗ ਨੇ ਪੁਜਾਰੀਆਂ ਨੂੰ ਅਕਾਲੀਆਂ ਦੇ ਵਰੁੱਧ ਖ਼ੂਬ ਭੜਕਾਇਆ ਤੇ ਵਾਹਦਾ ਕੀਤਾ ਕਿ ਲੋੜ ਪਈ 'ਤੇ ਸਰਕਾਰ ਤੁਹਾਡੀ ਮਦਦ ਕਰੇਗੀ। **ਏਸ ਚੁਕ ਵਿਚ ਆ ਕੇ ਪੁਜਾਰੀ ਬੜੇ ਆਕੜੇ ਹੋਏ ਸਨ।** ਇਕ ਪਾਸੇ ਤਾਂ ਉਹਨਾਂ ਜੱਥੇਦਾਰ ਭੁੱਚਰ ਨਾਲ ਸੁਲ੍ਹਾ ਦੀ ਗਲ-ਬਾਤ ਸ਼ੁਰੂ ਕਰ ਦਿੱਤੀ ਤੇ ਦੂਜੇ ਪਾਸੇ ਹਮਲੇ ਦੀ ਤਿਆਰੀ ਵਿਚ ਜੁਟ ਗਏ। **ਸਾਰਾ ਦਿਨ ਗਲ-ਬਾਤ ਚਲਦੀ ਰਹੀ।** ਸ਼ਾਮ ਨੂੰ ਪੁਜਾਰੀਆਂ ਜ਼ਬਾਨੀ ਜ਼ਬਾਨੀ ਮੰਨ ਲਿਆ ਕਿ ਸਾਨੂੰ ਪੰਥ ਦੀਆਂ ਸਭ ਸ਼ਰਤਾਂ ਪਰਵਾਨ ਹਨ। ਏਸ ਖ਼ੁਸ਼ੀ ਵਿਚ ਦੀਵਾਨ ਸਜ ਗਿਆ, ਤੇ ਅਕਾਲੀ ਜੱਥੇ ਦੇ ਸਿੰਘ ਜ਼ਰਾ ਅਵੇਸਲੇ ਹੋ ਗਏ। ਤਾਹੀਏਂ ਖ਼ਬਰ, ਜ਼ਾਂ ਪੁਜਾਰੀਆਂ ਦੇ ਨਾਲ ਦੇ ਬੁੰਗੇ ਤੋਂ ਦੀਵਾਨ ਵਿਚ ਤਿੰਨ-ਚਾਰ ਗੋਲੇ ਸੁਟ ਦਿੱਤੇ, ਜਿੰਨ੍ਹਾਂ ਨਾਲ ਕੇਈ ਸਿੰਘ ਫਟੜ ਹੋ ਗਏ। ਸੰਗਤ ਵਿਚ ਗੜਬੜ ਮਚ ਗਈ। ਉੱਤੋਂ ਪੁਜਾਰੀਆਂ ਨੇ ਇੱਟਾਂ ਰੋੜਿਆਂ ਦਾ ਮੀਂਹ ਵਰ੍ਹੌਣਾ ਸ਼ੁਰੂ ਕਰ ਦਿੱਤਾ। ਕੁਛ ਪੁਜਾਰੀ, ਜੋ ਦਰਬਾਰ ਸਾਹਿਬ ਵਿਚ ਬੈਠੇ ਸਨ, **ਛਵ੍ਹੀਆਂ ਗੰਡਾਸੇ ਲੈ ਕੇ ਪੈ ਗਏ। ਪਲਾਂ ਵਿਚ ਸਾਰੇ ਲਹੂ ਦੇ ਘਾਣ ਮਚ ਗਏ।** ਦੋ ਸਿੰਘ ਸ. ਹਜ਼ਾਰਾ ਸਿੰਘ ਤੇ ਹੁਕਮ ਸਿੰਘ ਸ਼ਹੀਦ ਹੋ ਗਏ, ਤੇ ਸਤਾਰਾਂ ਹੋਰ ਸਖ਼ਤ ਜ਼ਖ਼ਮੀ ਹੋਏ। ਛੋਟੀਆਂ ਮੋਟੀਆਂ ਸੱਟਾਂ ਤਾਂ ਕੇਈਆਂ ਨੂੰ ਲੱਗੀਆਂ। ਏਨੀ ਕੁਰਬਾਨੀ ਦੇ ਕੇ ਪੰਥ

ਨੇ ਗੁਰਦੁਆਰਾ ਤਰਨਤਾਰਨ ਸਾਹਿਬ ਉੱਤੇ ਕਬਜ਼ਾ ਕੀਤਾ।''

''ਫਿਰ ਜਾਣਦੇ ਓ, ਕੁਰਬਾਨੀ ਬਿਨਾਂ ਤਾਂ ਕੁਛ ਨਹੀਂ ਨਾ ਬਣਦਾ।'' ਕੋਲੋਂ ਗਹਿਣੇ ਲੁਹਾਰ ਨੇ ਸ਼ਰਧਾ ਨਾਲ ਸਿਰ ਹਿਲਾਉਂਦਿਆਂ ਕਿਹਾ।

''ਏਸ ਘਟਨਾ ਨਾਲ ਸਿੱਖਾਂ ਵਿਚ ਜੋਸ਼ ਹੋਰ ਵਧ ਗਿਆ ਤੇ **ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਨੇ ਤਾਂ ਬਲਦੀ 'ਤੇ ਤੇਲ ਪਾ ਕੇ ਭਾਂਬੜ ਮਚਾ ਦਿੱਤੇ।''**

''ਉਹ ਵੀ ਸਾਕਾ ਓਦੋਂ-ਕੁ ਈ ਹੋਇਆ ਸੀ ਸ਼ੈਦ।'' ਸਜਣ ਸਿੰਘ ਨੇ ਯਾਦ ਸ਼ਕਤੀ 'ਤੇ ਜ਼ੋਰ ਦੇਂਦਿਆਂ ਕਿਹਾ।

''ਮਸ੍ਹਾਂ ਵੀਹ-ਪੰਝੀ ਦਿਨ ਪਿੱਛੋਂ।'' ਬਾਬੇ ਅਕਾਲੀ ਨੇ ਟੁੱਟੀ ਲੜੀ ਫਿਰ ਸ਼ੁਰੂ ਕਰ ਦਿੱਤੀ, ''ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਸਾਰੇ ਪੁਜਾਰੀਆਂ ਵਿਚੋਂ ਵੱਡਾ ਮੰਨਿਆ ਜਾਂਦਾ ਸੀ। ਉਹ ਆਪਣੇ ਆਪ ਨੂੰ 'ਸਿਰੀ ਮਹੰਤ' ਅਖਵੌਂਦਾ ਸੀ। ਨਨਕਾਣਾ ਸਾਹਿਬ ਦੀ ਆਮਦਨ ਸਾਰੇ ਗੁਰਦੁਆਰਿਆਂ ਨਾਲੋਂ ਬਹੁਤੀ ਸੀ। ਸੋ, **ਜੀਹਦੇ ਕੋਲ ਮਾਇਆ ਵਧੇਰੇ, ਓਹੋ ਸਿਰੀ ਮਹੰਤ।** ਉਹਦੀਆਂ ਬਦਮਾਸ਼ੀਆਂ ਸਭ ਹੱਦਾਂ ਬੰਨੇ ਟਪ ਗਈਆਂ। ਇਕ ਵਾਰ ਉਹਨੇ ਗੁਰਦੁਆਰੇ ਦੇ ਬੂਹੇ ਅੱਗੇ ਵੇਸਵਾ ਨਚਾਈਆਂ। ਜੜ੍ਹਾਂ ਵਾਲੇ ਦੀਆਂ ਛੇ ਬੀਬੀਆਂ ਮੱਥਾ ਟੇਕਣ ਆਈਆਂ ਦੀ ਉਹਦੇ ਮੁਸ਼ਟੰਡੇ ਚੇਲਿਆਂ ਨੇ ਪਤ ਲੁੱਟੀ। ਇਕ ਸਿੰਧੀ ਸਿਖ ਦੀ ਕੁਆਰੀ ਕੰਨਿਆ ਦਾ ਗੁਰਦੁਆਰੇ ਵਿਚ ਸਤ ਭੰਗ ਕੀਤਾ ਗਿਆ। ਆਪ ਉਹਨੇ ਮਰਾਸਣ ਘਰ ਪਾ ਲਈ।''

''ਤੋਬਾ! ਅੱਲਾਹ ਦੇ ਘਰ ਵਿਚ ਸ਼ੈਤਾਨ।'' ਗਹਿਣੇ ਲੁਹਾਰ ਨੇ ਦੋਹਾਂ ਹੱਥਾਂ ਨਾਲ ਕੰਨ ਫੜਦਿਆਂ ਕਿਹਾ।

''ਕਿਸੇ ਨੇ ਉਹਨੂੰ ਲਾਹਿਆ ਨਾ?'' ਦੀਪੇ ਦੀਆਂ ਭਵਾਂ ਗ਼ੁੱਸੇ ਨਾਲ ਤਣਿਆਂ ਹੋਈਆਂ ਸਨ।

''ਬੱਚੂ! **ਪਾਪ ਦਾ ਬੇੜਾ ਭਰ ਕੇ ਈ ਡੁੱਬਦਾ ਏ।''** ਬਾਬੇ ਅਕਾਲੀ ਨੇ ਦੀਪੇ ਵਲ ਵਿਹੰਦਿਆਂ ਕਿਹਾ, ''ਤੇ **ਸ਼ਹੀਦੀ ਸਾਕੇ ਨਾਲ ਉਹ ਬੇੜਾ ਭਰ ਗਿਆ।** ਹਰ ਥਾਂ ਸਿੰਘਾਂ ਵਿਚ ਅਥਾਹ ਜੋਸ਼ ਸੀ। ਕੁਛ ਚੋਣਵੇਂ ਸਿੱਖਾਂ ਨੇ **ਨਨਕਾਣਾ ਸਾਹਿਬ ਦੇ ਸੁਧਾਰ ਦਾ ਬੀੜਾ ਚੁੱਕਿਆ। ਫਗਣ ਦਾ ਪਹਿਲਾ ਪਖ ਹੀ ਸੀ।** ਭਾਈ ਲਛਮਣ ਸਿੰਘ, ਤੇਜਾ ਸਿੰਘ ਸਮੁੰਦਰੀ, ਕਰਤਾਰ ਸਿੰਘ ਝਬਰ ਆਦਿ ਲਾਇਲਪੁਰ ਗੁਰਦੁਆਰੇ ਵਿਚ ਕੱਠੇ ਹੋਏ। ਉਹਨਾਂ ਨੇ ਵੱਖੋ-ਵਖ ਥਾਂਵਾਂ ਤੋਂ ਤਿੰਨ ਜੱਥੇ ਨਨਕਾਣਾ ਸਾਹਿਬ ਭੇਜਣ ਦਾ ਫ਼ੈਸਲਾ ਕੀਤਾ। ਦਿਨ ਦਸ ਫਗਣ ਦਾ ਪੱਕਾ ਹੋਇਆ। ਪਿੱਛੋਂ ਕੁਛ ਕਾਰਨਾਂ ਕਰਕੇ ਪ੍ਰਬੰਧਕਾਂ ਵੱਲੋਂ ਉਹ

ਤਰੀਕ ਬਦਲ ਦਿੱਤੀ ਗਈ। ਦੋ ਜੱਥਿਆਂ ਨੂੰ ਉਸ ਤਬਦੀਲੀ ਦੀ ਖ਼ਬਰ ਮਿਲ ਗਈ, ਪਰ ਜੱਥੇਦਾਰ ਲਛਮਣ ਸਿੰਘ ਨੂੰ ਨਾ ਮਿਲੀ। ਉਹ ਆਪਣਾ ਜੱਥਾ ਲੈ ਕੇ ਧਾਰੋਵਾਲ ਤੋਂ ਤੁਰ ਪਿਆ। ਦਸ ਫਗਣ (20 ਫਰਵਰੀ 1921 ਈ.) ਨੂੰ ਸਵੇਰੇ ਹੀ ਜੱਥਾ ਗੁਰਦੁਆਰਾ ਜਨਮ-ਅਸਥਾਨ ਜਾ ਪੁੱਜਾ। ਮੱਥਾ ਟੇਕ ਕੇ ਜੱਥੇਦਾਰ ਲਛਮਣ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿ ਗਿਆ ਤੇ ਬਾਕੀ ਸਿੰਘ ਕੁਛ ਪ੍ਰਕਾਸ਼ ਅਸਥਾਨ ਦੀ ਕੋਠੜੀ ਦੇ ਅੰਦਰ ਤੇ ਕੁਛ ਬਾਹਰ ਬਰਾਂਡੇ ਵਿਚ ਸਜ ਗਏ। ਸਿੰਘ ਰਲ ਕੇ ਸ਼ਬਦ ਪੜ੍ਹਨ ਲਗ ਪਏ। ਓਸੇ ਵੇਲੇ ਮਹੰਤ ਨਰੈਣ ਦਾਸ ਆਪਣੇ ਬੰਦੇ ਲੈ ਕੇ ਆ ਗਿਆ। **ਉਹਨਾਂ ਔਂਦਿਆਂ ਕੰਧਾਂ ਤੋਂ ਗੋਲੀਆਂ ਦੀ ਵਰਖਾ ਸ਼ੁਰੂ ਕਰ ਦਿੱਤੀ।** ਸਿੰਘ ਓਵੇਂ ਚੌਂਕੜੇ ਮਾਰ ਕੇ ਸ਼ਾਂਤ ਬੈਠੇ ਰਹੇ। ਬਾਹਰਲੇ ਸਿੰਘ ਫਟੜ ਹੋ ਕੇ ਡਿਗ ਪਏ, ਤਾਂ ਮਹੰਤ ਦੇ ਬੰਦੇ ਕੰਧਾਂ ਤੋਂ ਹੇਠਾਂ ਉਤਰ ਕੇ ਵਿਹੜੇ ਵਿਚ ਆ ਗਏ। ਪ੍ਰਕਾਸ਼-ਅਸਥਾਨ ਦਾ ਬੂਹਾ ਤੋੜ ਕੇ ਉਹਨਾਂ ਅੰਦਰ ਗੋਲੀਆਂ ਵਰ੍ਹਾਈਆਂ। ਤਿੰਨ ਗੋਲੀਆਂ ਗੁਰੂ ਗ੍ਰੰਥ ਸਾਹਿਬ ਦੀ ਦੇਹ ਵਿਚ ਲੱਗੀਆਂ ਤੇ ਚੌਥੀ ਜੱਥੇਦਾਰ ਲਛਮਣ ਸਿੰਘ ਦੀ ਹਿਕ ਵਿਚ।''

''ਹੇ ਪ੍ਰਮਾਤਮਾ! ਬਸ਼ਕ ਲਵੀਂ।'' ਸਰੋਤਿਆਂ ਵਿੱਚੋਂ ਇਕ ਦਰਦ ਭਰੀ ਹੂਕ ਉਠੀ।

''ਜੱਥੇਦਾਰ ਦੇ ਹੁਕਮ ਨਾਲ ਸਿੰਘਾਂ ਨੇ ਅੰਦਰੋਂ ਬੂਹਾ ਖੁਹਲ ਦਿੱਤਾ, ਜੋ ਪਹਿਲੀ ਗੋਲੀ ਦੀ ਵਾਜ ਸੁਣ ਕੇ ਉਹਨਾਂ ਬੰਦ ਕਰ ਲਿਆ ਸੀ। ਬੂਹੇ ਵਿਚ ਖਲੋ ਕੇ ਪਾਪੀਆਂ ਨੇ ਅੰਦਰ ਬੈਠੇ ਸਾਰੇ ਸਿੰਘ ਗੋਲੀਆਂ ਨਾਲ ਭੁੰਨ ਦਿੱਤੇ। ਸਾਰੇ ਦੇ ਸਾਰੇ ਹੀ ਫਟੜ ਹੋ ਕੇ ਡਿਗ ਪਏ, ਤਾਂ ਫਿਰ ਹੱਤਿਆਰੇ ਛਵ੍ਹੀਆਂ ਗੰਡਾਸੇ ਤੇ ਟੋਕੇ ਫੜ ਕੇ ਟੁਟ ਪਏ। ਇਕ ਸੱਤਾਂ ਅੱਠਾਂ ਵਰ੍ਹਿਆਂ ਦਾ ਬੱਚਾ ਡਰਦਾ ਗੁਰੂ ਮਹਾਰਾਜ ਦੇ ਹੇਠਾਂ ਲੁਕ ਗਿਆ ਸੀ। ਕਸਾਈਆਂ ਨੇ ਉਹਨੂੰ ਕੇਸਾਂ ਤੋਂ ਫੜ ਕੇ ਧੂਹ ਲਿਆ ਤੇ ਓਥੇ ਈ ਟੋਕੇ ਨਾਲ ਕੀਮੀਆਂ ਕਰ ਸੁੱਟਿਆ।''

''ਹੋਇ! **ਤੁਹਾਨੂੰ ਗੁਰੂ ਦੀ ਮਾਰ, ਦੁਸ਼ਟੋ!''** ਕਿਸੇ ਭਰੇ ਹੋਏ ਗਲੇ ਦੀ ਵਾਜ ਆਈ।

''ਪਰਕਰਮਾ ਵਿਚ ਇਕ ਜੰਡ ਹੁੰਦਾ ਸੀ। ਅਜੇ ਵੀ ਉਹ ਖਲਾ ਹੈ। ਜੱਥੇਦਾਰ ਲਛਮਣ ਸਿੰਘ ਜਿਊਂਦੇ ਨੂੰ ਉਹਦੇ ਨਾਲ ਪੁੱਠਾ ਲਟਕਾ ਕੇ, ਤੇਲ ਪਾ ਕੇ ਅਗ ਲਾ ਦਿੱਤੀ।''

''ਅਖ਼ੀਰ ਹੋ ਗਈ।''

''ਬਾਕੀ ਦੇ ਫੱਟੜਾਂ ਦੇ ਛੋਟੇ-ਛੋਟੇ ਟੋਟੇ ਕਰਕੇ ਓਥੇ ਈ ਤੇਲ ਪਾ ਕੇ ਅਗ

ਲਾ ਦਿੱਤੀ ਗਈ। ਸਮਝੋ, ਗੁਰੂ ਮਹਾਰਾਜ ਦੀ ਗੋਦ ਮਚਣ ਲਗ ਪਈ। ਦਲੀਪ ਸਿੰਘ ਉਸ ਵੇਲੇ ਕਿਸੇ ਮਿੱਤਰ ਦੇ ਘਰ ਬੈਠਾ ਚਾਹ ਪਾਣੀ ਛਕ ਰਿਹਾ ਸੀ। ਬੰਦੂਕ ਦੀ ਵਾਜ ਸੁਣ ਕੇ ਉਹ ਵੀ ਗੁਰਦੁਆਰੇ ਵਲ ਭਜ ਉੱਠਿਆ। ਉਹ ਮਹੰਤ ਦਾ ਚੰਗਾ ਜਾਣੂ ਸੀ। ਉਹ ਦਰਸ਼ਨੀ ਡਿਉਢੀ ਦੇ ਨੇੜੇ ਪੁੱਜਾ, ਤਾਂ ਅੱਗੋਂ ਘੋੜੇ 'ਤੇ ਅਸਵਾਰ ਮਹੰਤ ਨਰੈਣ ਦਾਸ ਦਿੱਸਿਆ। **ਮਹੰਤ ਆਪਣੇ ਚੇਲੇ ਚਾਟੜਿਆਂ ਨੂੰ ਹਲਾ-ਸ਼ੇਰੀ ਦੇ ਰਿਹਾ ਸੀ, 'ਸਭ ਨੂੰ ਫੂਕ ਦਿਹੋ। ਕੋਈ ਖੁਰਾ ਖੋਜ ਬਾਕੀ ਨਾ ਰਹੇ।'** ਦਲੀਪ ਸਿੰਘ ਸਭ ਕੁਛ ਸਮਝ ਗਿਆ ਸੀ। ਜਾਣੂ ਹੋਣ ਦੇ ਮਾਣ 'ਤੇ ਉਹਨੇ ਨੇੜੇ ਪਹੁੰਚ ਕੇ ਜ਼ਰਾ ਨਿਹੋਰੇ ਨਾਲ ਕਿਹਾ, 'ਮਹੰਤ ਜੀ! ਇਹ ਕੀ ਕੀਤਾ ਜੇ? ਵਾਸਤਾ ਜੇ ਗੁਰੂ ਦਾ, ਇਹ ਕਤਲਾਮ ਬੰਦ ਕਰ ਦਿਹੋ।' ਉਸ ਦੀ ਸਲਾਹ ਮੰਨਣ ਦੀ ਥਾਂ ਮਹੰਤ ਅੱਗੋਂ ਕੜਕ ਕੇ ਬੋਲਿਆ, 'ਦਲੀਪ ਸਿੰਘਾ! ਅਜ ਇਕ ਵੀ ਸਿੰਘ ਜਿਊਂਦਾ ਨਹੀਂ ਛੱਡਿਆ ਜਾਵੇਗਾ। ਤੂੰ ਵੀ ਗੁਰੂ ਕਾ ਸਿੰਘ ਹੈਂ। ਸੋ ਇਹ ਤੇਰਾ ਹਿੱਸਾ ਹੈ।' ਇਹ ਕਹਿੰਦਿਆਂ ਮਹੰਤ ਨੇ ਆਪ ਗੋਲੀ ਮਾਰੀ। ਦਲੀਪ ਸਿੰਘ ਘਾਇਲ ਹੋ ਕੇ ਓਥੇ ਹੀ ਡਿਗ ਪਿਆ। ਉਸ ਵੇਲੇ ਉਹਦੇ ਮੂੰਹੋਂ 'ਵਾਹਿਗੁਰੂ ਵਾਹਿਗੁਰੂ' ਦੀ ਵਾਜ ਆ ਰਹੀ ਸੀ। ਉਹਨੂੰ ਜਿਊਂਦੇ ਨੂੰ ਲਾਗੇ ਬਲ ਰਹੀ ਭੱਠੀ ਵਿਚ ਸੁਟ ਦਿੱਤਾ।''

''ਬਾਬਾ 'ਕਾਲੀਆ! ਕੀ ਏਨਾ ਜ਼ੁਲਮ ਕਰਨ ਵਾਲਿਆਂ ਨੂੰ ਰਬ ਨਹੀਂ ਪੁੱਛੇਗਾ?'' ਸਜਣ ਸਿੰਘ ਨੇ ਅੰਦਰ ਦੀ ਹਵਾੜ੍ਹ ਕੱਢੀ।

''ਪੁੱਛੇਗਾ ਕਿਉਂ ਨਹੀਂ? ਓਥੇ ਹਰ ਇਕ ਨੂੰ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ। ਸੁਣੋ। ਸਿੰਘ ਸ਼ਹੀਦੀਆਂ ਪ੍ਰਾਪਤ ਕਰਕੇ ਗੁਰਦੁਆਰਾ ਅਜ਼ਾਦ ਕਰਾ ਗਏ।''

''ਕਿੰਨੇ ਸਿੰਘ ਸ਼ਹੀਦ ਹੋਏ ਸਨ?'' ਖੱਬੇ ਹਥ ਬੈਠੇ ਮਖਣ ਸਿੰਘ ਨੇ ਪੁੱਛਿਆ।

''ਠੀਕ-ਠੀਕ ਕੋਈ ਪਤਾ ਨਹੀਂ। **ਕੋਈ ਕਿੰਨੇ ਦੱਸਦਾ ਏ, ਕੋਈ ਕਿੰਨੇ।** ਘਟ ਤੋਂ ਘਟ ਛਿਆਸੀ ਤੇ ਵਧ ਤੋਂ ਵਧ ਦੋ ਸੌ ਸੁਣੇ ਜਾਂਦੇ ਨੇ। ਸਰਕਾਰ ਨੇ ਇਕ ਸੌ ਤੀਹ ਮੰਨੇ ਸਨ। **ਸਾਰੇ ਸ਼ਹਿਰ ਵਿਚ ਹਾਹਾਕਾਰ ਮਚ ਗਈ। ਓਸੇ ਵੇਲੇ ਲਾਹੌਰ, ਅੰਮ੍ਰਿਤਸਰ, ਲਾਇਲਪੁਰ ਤਾਰਾਂ ਖੜਕ ਗਈਆਂ।** ਓਸੇ ਦਿਨ ਸ਼ਾਮ ਨੂੰ ਡਿਪਟੀ ਕਮਿਸ਼ਨਰ ਨਨਕਾਣਾ ਸਾਹਿਬ ਪਹੁੰਚ ਗਿਆ। ਅਗਲੇ ਦਿਨ ਕਮਿਸ਼ਨਰ ਲਾਹੌਰ ਕਿੰਗ ਤੇ ਬਹੁਤ ਸਾਰੇ ਮੁੱਖੀ ਸਿੱਖ ਵੀ ਪੁਜ ਗਏ। ਕਰਤਾਰ ਸਿੰਘ ਝਬਰ ਦਾ ਜੱਥਾ ਤੇ ਹੋਰ ਹਜ਼ਾਰਾਂ ਸਿਖ ਕੱਠੇ ਹੋ ਗਏ। ਅਧ-ਸੜੀਆਂ ਲਾਸ਼ਾਂ ਅਜੇ ਓਵੇਂ

ਪਈਆਂ ਸਨ। ਸਿੰਘ ਬੜੇ ਜੋਸ਼ ਵਿਚ ਸਨ। ਲੋਕ ਮੂੰਹ 'ਤੇ ਕਹਿ ਰਹੇ ਸਨ, 'ਇਹ ਕਾਰਾ ਕਿੰਗ ਦੀ ਸ਼ਹਿ 'ਤੇ ਹੋਇਆ ਹੈ। ਮਹੰਤ ਦੀ ਏਨੀ ਹਿੰਮਤ ਨਹੀਂ ਸੀ।' ਮਿਸਟਰ ਕਿੰਗ ਦੇ ਵਰੁੱਧ ਰੋਸ ਵਧ ਰਿਹਾ ਸੀ। ਉਹ ਡੇਢ ਸੌ ਬੰਦੂਕਾਂ ਵਾਲੇ ਜੁਆਨ ਲੈ ਕੇ ਗੁਰਦੁਆਰੇ ਦਾ ਬੂਹਾ ਮੱਲੀ ਖਲਾ ਸੀ। ਵਿੱਚੋਂ ਕੁਛ ਸਿਆਣੇ ਤੇ ਸਰਕਾਰ ਨਾਲ ਸੰਬੰਧ ਰਖਣ ਵਾਲੇ ਸੱਜਣਾਂ ਨੇ ਕਿੰਗ ਨੂੰ ਸਮਝਾਇਆ ਕਿ ਲੋਕਾਂ ਦਾ ਜੋਸ਼ ਠੰਢਾ ਕਰਨ ਵਾਸਤੇ ਉਹ ਗੁਰਦੁਆਰਾ ਸਿੱਖਾਂ ਦੇ ਹਵਾਲੇ ਕਰ ਦੇਵੇ। ਵਿਗੜ ਰਹੀ ਹਾਲਤ ਨੂੰ ਜਾਂਚ ਕੇ ਕਿੰਗ ਨੇ ਅਕਲ ਤੋਂ ਕੰਮ ਲਿਆ ਤੇ ਗੁਰਦੁਆਰੇ ਦੀਆਂ ਚਾਬੀਆਂ ਸ. ਹਰਬੰਸ ਸਿੰਘ ਅਟਾਰੀ ਦੇ ਹਵਾਲੇ ਕਰ ਦਿੱਤੀਆਂ। ਆਪਣੇ ਸਪਾਹੀਆਂ ਨੂੰ ਵੀ ਉਹਨੇ ਇਕ ਪਾਸੇ ਕਰ ਲਿਆ। ਅਗਲੇ ਦਿਨ (22 ਫਰਵਰੀ) ਪੰਜਾਬ ਦਾ ਗਵਰਨਰ-ਕੌਂਸਲ ਦੇ ਮੈਂਬਰਾਂ ਸਣੇ ਨਨਕਾਣਾ ਸਾਹਿਬ ਪਹੁੰਚ ਗਿਆ। ਵੇਖ ਕੇ ਉਹਦੇ ਦਿਲ 'ਤੇ ਵੀ ਚੋਖਾ ਅਸਰ ਹੋਇਆ। ਉਸ ਦਿਨ ਸ਼ਾਮ ਨੂੰ ਸ਼ਹੀਦ ਹੋਏ ਸਿੰਘਾਂ ਦੀਆਂ ਅਧ-ਸੜੀਆਂ ਲਾਸ਼ਾਂ ਦਾ ਪੰਥ ਨੇ ਸਸਕਾਰ ਕੀਤਾ। ਇਸ ਸਾਕੇ ਦੀ ਗੂੰਜ ਸਾਰੇ ਹਿੰਦੁਸਤਾਨ ਵਿਚ ਗੂੰਜ ਉੱਠੀ। ਮਹਾਤਮਾ ਗਾਂਧੀ ਵੀ ਖ਼ਬਰ ਸੁਣ ਕੇ ਨਨਕਾਣਾ ਸਾਹਿਬ ਪੁੱਜਾ (ਤਿੰਨ ਮਾਰਚ)। ਉਹਨੇ ਤਕਰੀਰ ਕਰਦਿਆਂ ਕਿਹਾ, 'ਇਹ ਕਾਰਾ ਸਰਕਾਰ ਦੇ ਜ਼ੁੰਮੇਂਵਾਰ ਅਫ਼ਸਰਾਂ ਦੀ ਸ਼ਹਿ ਨਾਲ ਹੋਇਆ ਹੈ, ਇਕੱਲਾ ਮਹੰਤ ਨਹੀਂ ਸੀ ਕਰ ਸਕਦਾ।' ਤੇ ਗਲ ਵੀ ਸੱਚੀ ਸੀ। ਸਰਕਾਰ ਨੇ ਸਭ ਕੁਛ ਆਪ ਕਰਵਾਇਆ ਸੀ। ਏਨੇ ਕਤਲ ਕਰਨ ਵਾਸਤੇ ਮਹੰਤ ਨੂੰ ਫਾਂਸੀ ਦਾ ਹੁਕਮ ਸੁਣਾਇਆ, **ਪਰ ਨਿਰਾ ਪੂਰਾ ਲੋਕਾਂ ਦੀਆਂ ਅੱਖਾਂ ਪੂੰਝਣ ਵਾਸਤੇ।** ਪਿੱਛੋਂ ਅਪੀਲ ਵਿਚ ਉਹਦੀ ਫਾਂਸੀ ਦੀ ਸਜ਼ਾ ਮਾਫ਼ ਕਰਕੇ ਸਿਰਫ਼ ਸਤ ਸਾਲ ਕੈਦ ਰਹਿਣ ਦਿੱਤੀ ਗਈ, ਜਿਸ ਵਿੱਚੋਂ ਉਹਨੇ ਚਾਰ ਕੁ ਸਾਲ ਭੁਗਤੀ।...ਪਰ ਲੋਕਾਂ ਉੱਤੇ ਇਸ ਸਾਕੇ ਦਾ ਜੋ ਅਸਰ ਹੋਇਆ, ਉਹਦਾ ਸਿੱਟਾ, **ਗੁਰਦੁਆਰਾ ਲਹਿਰ ਨੇ ਅੰਗਰੇਜ਼ਾਂ ਦਾ ਤਖ਼ਤ ਹਿਲਾ ਦਿੱਤਾ ਸੀ।** ਜਿੰਨੇ ਮੋਰਚੇ ਅਜ ਤਕ ਲੱਗੇ ਨੇ, ਉਹ ਸਭ ਨਾਲੋਂ ਸਖ਼ਤ ਸੀ। **ਸਾਰੀ ਸਿਖ ਕੌਮ ਦੇ ਅੰਦਰ ਗ਼ੁੱਸੇ ਦੇ ਭਾਂਬੜ ਭੜਕ ਉੱਠੇ ਸਨ।** ਗੁਰੂ ਕੇ ਬਾਗ਼ ਤੇ ਜੈਤੋ ਦੇ ਮੋਰਚੇ ਵਿਚ ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਸਾਰੇ ਈ ਸਿਖ ਘਰ-ਬਾਰ ਛਡ ਕੇ ਜੇਹਲਾਂ ਨੂੰ ਤੁਰ ਪਏ ਹੋਣ।''

''ਸਿਖ ਛੱਡਿਆ, ਮੈਂ ਮੁਸਲਮਾਨ ਆਂ, ਤੇ ਤੇਰੇ ਮੂੰਹੋਂ ਇਹ ਕਿੱਸਾ ਸੁਣ ਕੇ

ਮੇਰਾ ਜੀਅ ਕਰਦਾ ਏ, ਮੈਂ ਤੁਹਾਡੇ ਨਾਲ ਜੇਹਲ ਵਲ ਤੁਰ ਪਵਾਂ।'' ਗਹਿਣੇ ਨੇ ਆਪਣੇ ਦਿਲ ਦੀ ਆਵਾਜ਼ ਸੁਣਾਈ।

''ਮੀਆਂ ਗਹਿਣਿਆਂ! **ਸਿਖ ਕੀ ਤੇ ਮੁਸਲਮਾਨ ਕੀ, ਹਰ ਨੇਕ ਇਨਸਾਨ ਜ਼ੁਲਮ ਦੇ ਖ਼ਿਲਾਫ਼ ਖਲੋਇਆ ਕਰਦਾ ਏ।** ਓਦੋਂ ਹਿੰਦੂਆਂ ਤੇ ਮੁਸਲਮਾਨਾਂ, ਸਭ ਨੇ ਕਿਸੇ ਨਾ ਕਿਸੇ ਬਹਾਨੇ ਸਾਡਾ ਸਾਥ ਦਿੱਤਾ ਸੀ।''

''ਮਖ, ਜੈਤੋ ਨੂੰ ਜਾਣ ਵਾਲੇ ਜੱਥੇ ਜਦੋਂ ਆਪਣੇ ਪਿੰਡੋਂ ਲੰਘਦੇ ਹੁੰਦੇ ਸੀ, ਆਪਣੇ ਤੂਤਾਂ ਵਾਲੇ ਖੂਹ 'ਤੇ ਉਤਾਰਾ ਹੁੰਦਾ ਸੀ। ਆਪਣੇ ਲੰਬਰਦਾਰ ਨੇ ਚੌਕੀਦਾਰ ਨੂੰ ਨਾਲ ਲੈ ਕੇ ਖੂਹ ਦੀ ਗਾੜ੍ਹੀ ਜਾ ਲਾਹੀ।''

''ਭਈ, ਸਿਖ ਭਰਾ ਪਾਣੀ ਨਾ ਪੀ ਲੈਣ।'' ਇਲਮ ਦੀਨ ਦੀ ਗਲ ਟੋਕ ਕੇ ਦੀਪਾ ਰਾਹ ਵਿੱਚੋਂ ਹੀ ਬੋਲ ਉੱਠਿਆ।

''ਤੇ ਹੋਰ ਕੀ? ਮੈਂ ਤੇ ਸਜਣ ਸੁੰਹ ਛਾਤੀਆਂ ਤਾਣ ਕੇ ਖਲੋ ਗਏ। ਅਸਾਂ ਆਖਿਆ, 'ਲੰਬਰਦਾਰਾ! ਤੂੰ ਕੀ ਲੱਗਦਾ ਏਂ ਖੂਹ ਦਾ? ਖੂਹ ਸਾਡਾ ਏ, ਤੇ ਜੋ ਅਭੀ-ਨਭੀ ਹੋਵੇਗੀ, ਅਸੀਂ ਆਪੇ ਸਿਰ 'ਤੇ ਝੱਲਾਂਗੇ।' ਮੈਂ ਆਪਣੀ ਜੋਗ ਲਿਆ ਕੇ ਖੂਹ ਜੋਅ ਦਿੱਤਾ ਸੀ।'' ਇਲਮ ਦੀਨ ਨੂੰ ਮਾਣ ਸੀ ਕਿ ਉਸ ਕੌਮੀ ਲਹਿਰ ਵਿਚ ਉਹਨੇ ਵੀ ਹਿੱਸਾ ਪਾਇਆ ਸੀ।

''ਜੈਤੋ ਦੇ ਤੇ ਗੁਰੂ ਕੇ ਬਾਗ਼ ਦੇ ਮੋਰਚੇ ਨੇ **ਅੰਗਰੇਜ਼ੀ ਸਰਕਾਰ ਦੇ ਥੰਮ੍ਹ ਹਿਲਾ ਦਿੱਤੇ ਸਨ।** ਇਹ ਵਾਰਤਾ ਤੁਹਾਨੂੰ ਫੇਰ ਕਿਸੇ ਦਿਨ ਸੁਣਾਵਾਂਗਾ।'' ਬਾਬੇ ਅਕਾਲੀ ਨੇ ਏਸ ਖ਼ਿਆਲ ਨਾਲ ਕਿਹਾ ਕਿ ਸ਼ਾਇਦ ਸਰੋਤੇ ਸੁਣਦੇ ਅਕ ਗਏ ਹੋਣ।

''ਨਾ ਭਈ ਬਾਬਾ 'ਕਾਲੀਆ! ਇਉਂ ਨਾ ਕਰ। ਲੰਬਰਦਾਰ ਦੇ ਸਸਕਾਰ ਹੁੰਦਿਆਂ ਤਕ ਸਾਰਿਆਂ ਏਥੇ ਬਹਿਣਾ ਤਾਂ ਹੈ ਈ। ਸੋ ਗਲ ਅੱਧ ਵਿੱਚੋਂ ਨਾ ਛਡ।'' ਗਹਿਣੇ ਲੁਹਾਰ ਨੇ ਬੜੀ ਨਮਰਤਾ ਨਾਲ ਬੇਨਤੀ ਕੀਤੀ।

''ਸੁਣਾ ਦਿਹ, ਸੁਣਾ ਦਿਹ, ਬਾਬਾ 'ਕਾਲੀਆ! **ਲੰਬਰਦਾਰ ਕਿਹੜਾ ਨਿਤ-ਨਿਤ ਮਰਨਾ ਏਂ।''** ਦੀਪੇ ਨੇ ਆਪਣੇ ਸੁਭਾਅ ਅਨੁਸਾਰ ਕੁਛ ਹਸਾਉਣੇ ਜੇਹੇ ਲਹਿਜੇ ਵਿਚ ਕਿਹਾ।

''ਭਈ, ਬਾਬਾ! ਦਿਲ ਤਾਂ ਸਾਰਿਆਂ ਦਾ ਕਰਦਾ ਈ ਸੁਣਨ ਨੂੰ। ਤੇਰੇ ਮੂੰਹੋਂ ਸੁਣ ਕੇ **ਸਾਡੇ ਲੂੰ-ਕੰਡੇ ਖਲੇ ਹੋ ਗਏ ਈ।** ਅਜ ਮੋਰਚਾ ਲਗ ਪਵੇ, ਤਾਂ ਅਸੀਂ ਸਾਰੇ ਤੇਰੇ ਨਾਲ ਤੁਰ ਪਈਏ।'' ਸਜਣ ਸਿੰਘ ਨੇ ਜਿਵੇਂ ਸਾਰਿਆਂ ਦੇ ਦਿਲ ਦੀ ਕਹੀ।

''ਲਓ, ਸੁਣੋ ਫਿਰ ਸਾਰੇ ਪ੍ਰੇਮ ਨਾਲ। ਬਾਬਾ ਕਦੋਂ ਨਾਂਹ ਕਰਦਾ ਏ।'' ਕੋਲੋਂ

ਚੰਦਾ ਸਿੰਘ ਨੇ ਆਪ ਹੀ ਬਾਬੇ ਵੱਲੋਂ ਪ੍ਰਵਾਨਗੀ ਦੇ ਦਿੱਤੀ।

''ਹੱਛਾ?'' ਬਾਬੇ ਅਕਾਲੀ ਨੇ ਇਕ ਮਿੰਟ ਅੱਖਾਂ ਮੀਟੀ ਚੁਪ ਰਹਿਣ ਪਿੱਛੋਂ ਕਿਹਾ, ''ਸੁਣੋ ਭਈ, ਫਿਰ।'' **ਬਾਬਾ ਅਕਾਲੀ ਹੱਛੀ ਤਰ੍ਹਾਂ ਨਿਠ ਕੇ ਬਹਿ ਗਿਆ।**

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖ਼ੂਹ, ੧੨੮

ਸਾਕਾ ਨਨਕਾਣਾ ਸਾਹਿਬ
sākā nankāṇā sāhib

ਪੂਜਾ ਦੇ ਧਾਨ ਨੇ ਉਹਨਾਂ ਦੀ ਮਤ ਮਾਰ ਲਈ
pūjā de tā̀n ne ónā̃ dī mat mār laī

ਕਈ ਮਹੰਤ ਕੁਕਰਮੀ ਹੋ ਗਏ
kaī mahāt kukarmī ho gae

ਉਹ ਵਿਭਚਾਰੀ ਹੋ ਗਏ
ó wíbčārī ho gae

ਬਾਬੇ ਅਕਾਲੀ ਦਾ ਚਿਹਰਾ ਗ਼ੁੱਸੇ ਤੇ ਘਿਰਣਾ ਨਾਲ ਲਾਲ ਹੋ ਗਿਆ
bābe akālī dā čérā gusse te kìrṇā nāl lal ho giā

ਜੋ ਏਸ ਬਹਾਨੇ ਫੁਟ ਨਿਕਲਿਆ
jo es bahāne phuṭ nikaliā

ਸਿੱਖਾਂ ਦੇ ਅੰਦਰ ਕਹਿਰ ਦਾ ਗ਼ੁੱਸਾ ਭਰ ਦਿੱਤਾ ਸੀ
sikkhā̃ de ādar kɛ́r dā gussā pàr dittā sī

ਇਸ ਸਾਰੇ ਕੱਠੇ ਹੋਏ ਜੋਸ਼ ਦਾ ਝੁਕਾਉ ਗੁਰਦੁਆਰਾ ਸੁਧਾਰ ਵਲ ਹੋ ਗਿਆ
is sāre kaṭṭhe hoe još dā čukā̀o gurduārā sudā̀r wal ho giā

ਸਰਕਾਰ ਦੀ ਪੂਰੀ ਸ਼ਹਿ ਸੀ
sarkār dī pūrī šɛ́ sī

ਏਸ ਚੁਕ ਵਿਚ ਆ ਕੇ ਪੁਜਾਰੀ ਬੜੇ ਆਕੜੇ ਹੋਏ ਸਨ
es čuk wič ā ke pujārī baṛe ākṛe hoe san

ਸਾਰਾ ਦਿਨ ਗਲ-ਬਾਤ ਚਲਦੀ ਰਹੀ
sārā din gal bāt čaldī raí

ਛਵ੍ਹੀਆਂ ਗੰਡਾਸੇ ਲੈ ਕੇ ਪੈ ਗਏ
čháwīā̃ gā̃ḍāse lɛ ke pɛ gae

ਪਲਾਂ ਵਿਚ ਸਾਰੇ ਲਹੂ ਦੇ ਘਾਣ ਮਚ ਗਏ
palā̃ wič sāre lahū de kā̀ṇ mač gae

ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਨੇ ਤਾਂ ਬਲਦੀ 'ਤੇ ਤੇਲ ਪਾ ਕੇ ਭਾਂਬੜ ਮਚਾ ਦਿੱਤੇ
nankāṇā sāhib de šahīdī sāke ne tā̃ baldī te tel pā ke pā̀̃baṛ mačā ditte

ਜੀਹਦੇ ਕੋਲ ਮਾਇਆ ਵਧੇਰੇ, ਓਹੋ ਸਿਰੀ ਮਹੰਤ

jı̃́de kol māiā wdère oho sirī mahãt

ਪਾਪ ਦਾ ਬੇੜਾ ਭਰ ਕੇ ਈ ਡੁੱਬਦਾ ਏ
pāp dā beṛā pàr ke ī ḍubdā e

ਸ਼ਹੀਦੀ ਸਾਕੇ ਨਾਲ ਉਹ ਬੇੜਾ ਭਰ ਗਿਆ
šahīdī sāke nāl ó beṛā pàr giā

ਨਨਕਾਣਾ ਸਾਹਿਬ ਦੇ ਸੁਧਾਰ ਦਾ ਬੀੜਾ ਚੁੱਕਿਆ
nankāṇā sāhib de sudȁr dā bīṛā čukkiā

ਫੱਗਣ ਦਾ ਪਹਿਲਾ ਪਖ ਹੀ ਸੀ
phaggaṇ dā pɛ́lā pakh hī sī

ਉਹਨਾਂ ਔਂਦਿਆਂ ਕੰਧਾਂ ਤੋਂ ਗੋਲੀਆਂ ਦੀ ਵਰਖਾ ਸ਼ੁਰੂ ਕਰ ਦਿੱਤੀ
ónã ɔ̃diã kándã tõ golīã dī warkhā šurū kar dittī

ਤੁਹਾਨੂੰ ਗੁਰੂ ਦੀ ਮਾਰ, ਦੁਸ਼ਟੋ
tuȁnū̃ gurū dī mār dušṭo

ਮਹੰਤ ਆਪਣੇ ਚੇਲੇ ਚਾਟੜਿਆਂ ਨੂੰ ਹੱਲਾ-ਸ਼ੇਰੀ ਦੇ ਰਿਹਾ ਸੀ, 'ਸਭ ਨੂੰ ਫੂਕ ਦਿਹੋ
mahãt āpṇe čele čāṭṛiã nū̃ hallā šerī de riá sī sáb nū̃ phūk dió

ਕੋਈ ਖੁਰਾ ਖੋਜ ਬਾਕੀ ਨਾ ਰਹੇ
koī khurā khoj bākī nā raé

ਕੋਈ ਕਿੰਨੇ ਦੱਸਦਾ ਏ, ਕੋਈ ਕਿੰਨੇ
koī kĩne dasdā e koī kĩne

ਸਾਰੇ ਸ਼ਹਿਰ ਵਿਚ ਹਾਹਾਕਾਰ ਮਚ ਗਈ
sāre šɛ́r wič hāhākār mač gaī

ਓਸੇ ਵੇਲੇ ਲਾਹੌਰ, ਅੰਮ੍ਰਿਤਸਰ, ਲਾਇਲਪੁਰ ਤਾਰਾਂ ਖੜਕ ਗਈਆਂ
ose wele lāhɔr ãmritsar lāilpur tārã khaṛk gaīã

ਪਰ ਨਿਰਾ ਪੁਰਾ ਲੋਕਾਂ ਦੀਆਂ ਅੱਖਾਂ ਪੂੰਝਣ ਵਾਸਤੇ
par nirā purā lokã dīã akkhã pū̃̀jaṇ wāste

ਗੁਰਦੁਆਰਾ ਲਹਿਰ ਨੇ ਅੰਗਰੇਜ਼ਾਂ ਦਾ ਤਖ਼ਤ ਹਿਲਾ ਦਿੱਤਾ ਸੀ
gurduārā lɛ́r ne ãgrezã dā taḳht hilā dittā sī

ਸਾਰੀ ਸਿਖ ਕੌਮ ਦੇ ਅੰਦਰ ਗ਼ੁੱਸੇ ਦੇ ਭਾਂਬੜ ਭੜਕ ਉੱਠੇ ਸਨ
sārī sikh kɔm de ãdar gusse de

pã̀baṛ pàṛk uṭṭhe san

ਸਿਖ ਕੀ ਤੇ ਮੁਸਲਮਾਨ ਕੀ, ਹਰ ਨੇਕ ਇਨਸਾਨ ਜ਼ੁਲਮ ਦੇ ਖ਼ਿਲਾਫ਼ ਖਲੋਇਆ ਕਰਦਾ ਏ
sikh kī te musalmān kī har nek insān zulm de ḳhilāf khloiā kardā e

ਅੰਗਰੇਜ਼ੀ ਸਰਕਾਰ ਦੇ ਥੰਮ੍ਹ ਹਿਲਾ ਦਿੱਤੇ ਸਨ
ãgrezī sarkār de thám hilā ditte san

ਲੰਬਰਦਾਰ ਕਿਹੜਾ ਨਿਤ-ਨਿਤ ਮਰਨਾ ਏਂ
lãbardār kéṛā nit nit marnā ẽ

ਸਾਡੇ ਲੂੰ-ਕੰਡੇ ਖਲੇ ਹੋ ਗਏ ਈ
sāḍe lū̃ kā̃ḍe khale ho gae ī

ਬਾਬਾ ਅਕਾਲੀ ਹੱਛੀ ਤਰ੍ਹਾਂ ਨਿਠ ਕੇ ਬਹਿ ਗਿਆ
bābā akālī haččhī tárā̃ niṭh ke bɛ giā

**ਸਾਕੀ** sākī

ਨਾਂਵ ਪੁਲਿੰਗ
ਸ਼ਰਾਬ ਪਿਲਾਉਣ ਵਾਲਾ, ਪ੍ਰੇਮ ਦੀ ਖੁਆਰੀ ਚੜਾਉਣ ਵਾਲਾ

**ਦਰ ਸਾਕੀ ਉਤੇ ਬੈਠ ਰਿੰਦਾ**
dar sākī utte bɛṭh rĩdā

ਰਬ ਦੀ ਰਜ਼ਆ ਦਾ ਭੇਦ ਦਸਿਆ ਨਹੀਂ ਜਾ ਸਕਦਾ। ਹੁਸੈਨ ਨੇਜ਼ਿਆਂ ਤੇ ਵੀ ਚੜ੍ਹ ਗਿਆ ਸੀ ਪਰ ਉਸ ਨੇ ਆਪਣੇ ਮਾਲਕ, ਆਪਣੇ ਕਾਦਰ ਦੀ ਰਜ਼ਆ ਦਾ ਭੇਦ ਦਸਣੋਂ ਇਨਕਾਰ ਕੀਤਾ ਸੀ। ਸਾਕੀ ਦੀ ਸ਼ਰਾਬ ਪੀ ਕੇ ਰਿੰਦ ਪਚਾਅ ਨਾ ਸਕਿਆ। ਕਾਦਰ ਦੀ ਪ੍ਰੀਤ ਸੰਦਾ ਹਰ ਕੁਰਬਾਨੀ ਲਈ ਤਿਆਰ ਰਹਿੰਦਾ ਹੈ। ਜੋ ਕੁਝ ਵੀ ਮੁਰਸ਼ਦ, ਗੁਰੂ ਨੇ ਦੱਸਿਆ ਹੈ, ਜਾ ਬਜਾਅ ਹੈ, ਦਰੁਸਤ ਹੈ, ਠੀਕ ਹੈ। ਉਸ ਦਾ ਕੋਈ ਬਦਲਾਅ ਨਹੀਂ। ਉਸ ਨੂੰ ਕਦੀ ਜ਼ਾਹਿਰ ਨਹੀਂ ਕੀਤਾ ਜਾ ਸਕਦਾ। ਰੱਬੀ ਰਾਜ਼ ਰਾਜ਼ ਹੀ ਰਹਿੰਦੇ ਹਨ। ਇਹ ਐਸੇ ਭੇਦ ਹਨ, ਐਸੇ ਸੰਕੇਤ ਹਨ, ਐਸੇ ਸੁਖ਼ਨ ਹਨ, ਜਿਹੜੇ ਮਨੁਖੀ ਜੀਵਨ ਨੂੰ ਪਾਕ, ਸਾਫ ਸੁਥਰਾ, ਪਵਿਤ੍ਰ ਬਣਾਉਂਦੇ ਹਨ। ਸਹਿਜ ਤੇ ਸੰਜਮ ਦਾ ਜੀਵਨ ਦੇਂਦੇ ਹਨ। ਪਰਵਰਦਗਾਰ ਦੀ ਬੰਦਗੀ ਵਿਚ ਮਸਤ ਹੋਏ ਫਕੀਰ ਝੂਮਦੇ ਹਨ ਪਰ ਜੋ ਰੂਹਾਨੀ ਰਾਜ਼ ਹਨ ਉਹ ਅੰਦਰ ਹੀ ਰਹਿੰਦੇ ਹਨ। ਸਾਕੀ ਵੀ ਉਹਨਾਂ ਨੂੰ ਬਾਹਰ ਨਹੀਂ ਲਿਆ ਸਕਦਾ।

**ਦਰ ਸਾਕੀ ਉਤੇ ਬੈਠ ਰਿੰਦਾ,**
ਘੁੱਟ ਪੀ ਕੇ ਨਹੀਂ ਪਚਾ ਦਸਿਆ।
**ਮੁਸ਼ਕਲ ਜਰਨ ਆਹਾ ਆਫ਼ਰੀਨ ਫਿਰ ਵੀ,**
**ਜੋ ਕੁਝ ਦਸਿਆ ਜਾ ਬਜਾ ਦਸਿਆ।**
**ਜ਼ਾਹਰ ਹੋ ਜ਼ਮੀਨ ਤੇ ਛੁਪ ਗਏ ਨੇ,**
ਜਿਨ੍ਹਾਂ ਦਸਿਆ ਭੇਦ ਛੁਪਾ ਦਸਿਆ।
ਦਾਇਮ ਮੂੰਹੋਂ ਨ ਮੂਲ ਹੁਸੈਨ ਬੋਲੇ,
ਅਤੇ ਨੇਜ਼ਿਆਂ ਸੀਸ ਚੜ੍ਹਾ ਦਸਿਆ।

ਦਾਇਮ ਇਕਬਾਲ ਦਾਇਮ, ਸੀਹਰਫੀ, ੫੨੫

ਸਾਕੀ
sākī

ਦਰ ਸਾਕੀ ਉਤੇ ਬੈਠ ਰਿੰਦਾ
dar sākī utte bɛṭh rĩdā

ਮੁਸ਼ਕਲ ਜਰਨ ਆਹਾ ਆਫ਼ਰੀਨ ਫਿਰ ਵੀ
muškal jarn āhā āfrīn fir wī

ਜੋ ਕੁਝ ਦਸਿਆ ਜਾ ਬਜਾ ਦਸਿਆ
jo kúj dassiā jā bajā dassiā

ਜ਼ਾਹਰ ਹੋ ਜ਼ਮੀਨ ਤੇ ਛੁਪ ਗਏ ਨੇ

zāhar ho zamīn te čhup gae ne

**ਸਾਖ** sākh

ਨਾਂਵ ਇਸਤਰੀਲਿੰਗ
ਸ਼ਾਖ, ਟਾਹਣੀ

**ਤੂੰ ਪੇਡੁ ਸਾਖ ਤੇਰੀ ਫੂਲੀ**
tū̃ peḍ sākh terī phūlī

ਸਤਿਗੁਰ ਆਪ ਹੀ ਸਾਥ ਹੈ, ਆਪ ਹੀ ਰੁਖ ਦਾ ਫਲ ਹੈ, ਫੁਲ ਹੈ।ਆਪ ਹੀ ਠਾਕੁਰ ਹੈ, ਆਪ ਹੀ ਸੇਵਕ ਹੈ।ਆਪ ਹੀ ਸੂਖਮ ਹੈ, ਆਪ ਹੀ ਅਸਥੂਲ ਹੈ।ਆਪ ਹੀ ਨਿਰਬਾਣ ਰਸੀਆ ਹੈ।ਆਪ ਹੀ ਇਸ ਕੁਦਰਤ ਦਾ ਕਾਦਰ ਹੈ।ਆਪ ਹੀ ਇਸ ਨੂੰ ਸੰਭਾਲਦਾ ਹੈ।ਆਪ ਹੀ ਨਿਰਗੁਣ ਹੈ।ਆਪ ਹੀ ਸਰਗੁਣ ਹੈ।

ਮਾਝ ਮਹਲਾ ੫ ॥ **ਤੂੰ ਪੇਡੁ ਸਾਖ ਤੇਰੀ ਫੂਲੀ** ॥ **ਤੂੰ ਸੂਖਮੁ ਹੋਆ ਅਸਥੂਲੀ** ॥ **ਤੂੰ ਜਲਨਿਧਿ ਤੂੰ ਫੇਨੁ** ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥ ੧ ॥ **ਤੂੰ ਸੂਤੁ ਮਣੀਏ** ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥ ੨ ॥ ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ **ਤੂੰ ਨਿਰਬਾਣੁ ਰਸੀਆ** ਰੰਗਿ ਰਾਤਾ ॥ **ਅਪਣੇ ਕਰਤਬ ਆਪੇ ਜਾਣਹਿ** ਆਪੇ ਤੁਧੁ ਸਮਾਲੀਐ ਜੀਉ ॥ ੩ ॥ **ਤੂੰ ਠਾਕੁਰੁ ਸੇਵਕੁ ਫੁਨਿ ਆਪੇ** ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ **ਇਕ ਭੋਰੀ ਨਦਰਿ ਨਿਹਾਲੀਐ** ਜੀਉ ॥ ੪ ॥ ੨੧ ॥ ੨੮ ॥

ਅ.ਗ.ਮ.ਪ, ੧੦੨

ਸਾਖ
sākh

ਤੂੰ ਪੇਡੁ ਸਾਖ ਤੇਰੀ ਫੂਲੀ
tū̃ peḍ sākh terī phūlī

ਤੂੰ ਸੂਖਮੁ ਹੋਆ ਅਸਥੂਲੀ
tū̃ sūkham hoā asthūlī

ਤੂੰ ਜਲਨਿਧਿ ਤੂੰ ਫੇਨੁ
tū̃ jalníd tū̃ fen

ਤੂੰ ਸੂਤੁ ਮਣੀਏ
tū̃ sūt maṇīe

ਤੂੰ ਨਿਰਬਾਣੁ ਰਸੀਆ
tū̃ nirbāṇ rasīā

ਅਪਣੇ ਕਰਤਬ ਆਪੇ ਜਾਣਹਿ
apṇe kartab āpe jāṇɛ

ਤੂੰ ਠਾਕੁਰੁ ਸੇਵਕੁ ਫੁਨਿ ਆਪੇ
tū̃ ṭhākur sewak fun āpe

ਇਕ ਭੋਰੀ ਨਦਰਿ ਨਿਹਾਲੀਐ
ik pòrī nadar nihālīɛ

**ਸਾਖ ਕੁਮਲਾਵਤੀ** sākh kumlāwtī

ਨਾਂਵ ਇਸਤਰੀਲਿੰਗ
ਕੁਮਲਾਉਂਦੀ ਸਾਖ, ਸ਼ਾਖ, ਟਾਹਣੀ

**ਜਲ ਬਿਨੁ ਸਾਖ ਕੁਮਲਾਵਤੀ**
jal bin sākh kumlāwtī

ਗੁਰੂ ਸ਼ਬਦ ਬਿਨਾਂ ਸਾਖ ਕੁਮਲਾ ਜਾਂਦੀ ਹੈ।ਗੁਰੂ ਕਿਰਪਾ ਨਾਲ ਕਿਰਤਿ ਕਰਮ ਦੇ ਵਿਛੜਿਆਂ ਦਾ ਮੇਲ ਹੁੰਦਾ ਹੈ।ਚਾਰ ਕੁੰਟਾਂ ਵਿਚ ਭਟਕਦੇ ਮਨੁਖ ਨੂੰ ਪ੍ਰਭੂ ਦਾ ਆਸਰਾ ਲੈਣਾ ਪੈਂਦਾ ਹੈ।ਵਾਹਿਗੁਰੂ, ਕੰਤ ਦੇ ਮੇਲ ਬਿਨਾਂ ਮਨੁਖ ਨੂੰ ਬਿਸਰਾਮ ਨਹੀਂ ਮਿਲਦਾ।ਕੰਤ ਵਿਹੂਣੀਆਂ ਭਟਕਦੀਆਂ ਫਿਰਦੀਆਂ ਹਨ।ਪ੍ਰਭੂ ਜਿਸਦਾ ਧਾਮ ਨਿਹਚਲ ਹੈ, ਜਿਹੜਾ ਨਿਰਭਉ, ਨਿਰਾਲਮ ਹੈ ਸਦਾ ਗੁਰਮੁਖ ਦੀ ਸਹਾਇਤਾ ਕਰਦਾ ਹੈ।

**ਕਿਰਤਿ ਕਰਮ ਕੇ ਵੀਛੁੜੇ** ਕਰਿ ਕਿਰਪਾ ਮੇਲਹੁ ਰਾਮ ॥ **ਚਾਰਿ ਕੁੰਟ ਦਹ ਦਿਸ ਭ੍ਰਮੇ** ਥਕਿ ਆਏ ਪ੍ਰਭ ਕੀ ਸਾਮ ॥ **ਧੇਨੁ ਦੁਧੈ ਤੇ ਬਾਹਰੀ** ਕਿਤੈ ਨ ਆਵੈ ਕਾਮ ॥ **ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ** ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ **ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ** ॥ **ਪ੍ਰਭ ਸੁਆਮੀ ਕੰਤ ਵਿਹੂਣੀਆ** ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ੧ ॥

ਅ.ਗ.ਮ.ਪ, ੧੩੩

ਸਾਖ ਕੁਮਲਾਵਤੀ
sākh kumlāwtī

ਜਲ ਬਿਨੁ ਸਾਖ ਕੁਮਲਾਵਤੀ
jal bin sākh kumlāwtī

ਉਪਜਹਿ ਨਾਹੀ ਦਾਮ
upjɛ nāhī dām

ਕਿਰਤਿ ਕਰਮ ਕੇ ਵੀਛੁੜੇ
kirt karm ke wīčhuṛe

ਚਾਰਿ ਕੁੰਟ ਦਹ ਦਿਸ ਭ੍ਰਮੇ
čār kũṭ dɛ́ dis pràme

ਧੇਨੁ ਦੁਧੈ ਤੇ ਬਾਹਰੀ
tèn dúdɛ te bāharī

ਸ੍ਰਬ ਸੀਗਾਰ ਤੰਬੋਲ
srab sīgār tãbol

ਰਸ ਸਣੁ ਦੇਹੀ ਸਭ ਖਾਮ
ras saṇ dehī sáb khām

ਪ੍ਰਭ ਸੁਆਮੀ ਕੰਤ ਵਿਹੂਣੀਆ
práb suāmī kãt wihūṇīā

**ਸਾਖ** sākh

ਨਾਂਵ, ਇਸਤਰੀ ਲਿੰਗ
ਪਰਮਾਣ, ਪਰਤੀਤ

## ਹੋਰ ਸਾਖ ਕੋਈ ਨਹੀਂ ਸੀ ਰਹੀ

hor sākh koī naĩ sī rahī

ਜਦੋਂ ਹੋਰ ਕੋਈ ਸਾਧਨ, ਸਾਖ, ਆਧਾਰ ਨਾ ਰਹੇ ਤਾਂ ਗਰੀਬ ਜੋ ਵੀ ਹੋ ਸਕੇ, ਕਰਦੇ ਹਨ। ਕਰਜ਼ਾ ਲੈ ਲੈ ਕੇ ਕਿਸੇ ਤਰ੍ਹਾਂ ਡੰਗ ਟਪਾਉਂਦੇ ਹਨ ਪਰ ਜਿਉਂ ਜਿਉਂ ਕਰਜ਼ਾ ਵਧਦਾ ਜਾਂਦਾ ਹੈ, ਜ਼ਿੰਦਗੀ ਦੀ ਤੋਰ ਹੌਲੀ ਹੁੰਦੀ ਜਾਂਦੀ ਹੈ। ਕਰਜ਼ਾ ਲੈ ਕੇ ਕਿਸਾਨ ਆਪਣੇ ਵੱਡੇ ਮੁੰਡੇ ਨੂੰ ਪੜਾਉਂਦਾ ਹੈ। ਛੋਟੇ ਨੂੰ ਆਪਣੇ ਨਾਲ ਖੇਤੀ ਲਾ ਦੇਂਦਾ ਹੈ ਤੇ ਕੁੜੀਆਂ ਦੀ ਤੇ ਕੋਈ ਥਾਂ ਹੀ ਨਹੀਂ ਹੁੰਦੀ। ਉਹਨਾਂ ਨੇ ਤਾਂ ਰੋਟੀਆਂ ਹੀ ਪਕਾਉਣੀਆਂ ਹਨ। ਸਾਰੇ ਰਿਸ਼ਤੇ ਤਾਕਤ ਦੇ ਰਿਸ਼ਤੇ ਹਨ। ਕੋਈ ਵੱਡਾ ਹੈ, ਕੋਈ ਛੋਟਾ। ਕੋਈ ਤਾਕਤਵਰ ਹੈ, ਕੋਈ ਕਮਜ਼ੋਰ। ਤਾਕਤਵਰ ਹਕੂਮਤ ਕਰਦੇ ਹਨ। ਗਰੀਬ ਮਜ਼ਦੂਰੀ। ਕਿਸਾਨ ਆਪਣੇ ਵੱਡੇ ਲੜਕੇ ਨੂੰ ਪੜ੍ਹਾ ਕੇ ਤਾਕਤਵਰਾਂ ਦੀ ਕਤਾਰ ਵਿਚ ਆਉਣਾ ਚਾਹੁੰਦਾ ਹੈ। ਪੜ੍ਹਾਈ ਕਰ ਕੇ ਬੰਦਾ ਅਫਸਰ ਬਣਦਾ ਹੈ। ਕਿਸਾਨ ਸਰੀਰਕ ਮਿਹਨਤ ਕਰਦਾ ਹੈ। ਉਸ ਨੂੰ ਕਾਮਾ ਕਿਹਾ ਜਾਂਦਾ ਹੈ। ਜਿਹੜਾ ਕੰਮ ਕਰਦਾ ਹੈ, ਉਹ ਕਾਮਾ ਹੈ। ਜਿਹੜਾ ਕੋਈ ਸਰੀਰਕ ਮਿਹਨਤ ਨਹੀਂ ਕਰਦਾ, ਉਹ ਹਾਕਮ ਹੈ। ਇਹ ਦੇਸਾਂ ਦਾ ਹਾਲ ਹੈ। ਤਾਕਤਵਰ, ਸੁਤੰਤਰ ਦੇਸ ਸਨਅਤੀ ਤੌਰ ਤੇ ਅੱਗੇ ਹੋ ਜਾਂਦੇ ਹਨ। ਉਹ ਮੋਟਰਾਂ ਬਣਾਉਂਦੇ ਹਨ, ਜਹਾਜ਼ ਬਣਾਉਂਦੇ ਹਨ। ਤਰ੍ਹਾਂ ਤਰ੍ਹਾਂ ਦੇ ਸਨਅਤੀ ਔਜ਼ਾਰ ਬਣਾਉਂਦੇ ਹਨ ਜਿਹੜੇ ਬਹੁਤ ਮਹਿੰਗੇ ਵਿਕਦੇ ਹਨ। ਉਸ ਦੇ ਮੁਕਾਬਲੇ ਤੇ ਕਿਸਾਨ ਤੇ ਪਛੜੇ, ਗੁਲਾਮ ਦੇਸ਼ ਖੇਤੀ ਬਾੜੀ ਕਰਦੇ ਹਨ। ਮਿਹਨਤ ਕਰਕੇ ਕਣਕ, ਕਪਾਹ, ਕਮਾਦ ਉਗਾਂਉਂਦੇ ਹਨ ਤੇ ਇਹ ਸਾਰਾ ਕੁਝ ਥੁਹੜੀ ਜਿਹੀ ਮਸ਼ੀਨਰੀ ਬਦਲੇ ਵੇਚ ਦੇਂਦੇ ਹਨ। ਉਹ ਸਦਾ ਗਰੀਬ ਰਹਿੰਦੇ ਹਨ। ਆਪਣੇ ਜੀਵਨ ਦੇ ਹਰ ਕਦਮ ਲਈ ਦੂਸਰੇ ਤਾਕਤਵਰ ਮਨੁਖ ਜਾਂ ਦੇਸ਼ ਤੇ ਨਿਰਭਰ ਰਹਿੰਦੇ ਹਨ। ਤਾਕਤਵਰ ਸਨਅਤੀ ਤਰੱਕੀ ਦੇ ਸਾਧਨ ਆਪਣੇ ਪਾਸ ਰਖਦਾ ਹੈ ਤੇ ਕਿਸਾਨ, ਮਜ਼ਦੂਰ ਨੂੰ ਸਰੀਰਕ ਮਿਹਨਤ ਵਿਚ ਰੁੱਝਾ ਰਖ ਕੇ ਕਾਮੇ ਦੀ ਹੈਸੀਅਤ ਤੋਂ ਅੱਗੇ ਨਹੀਂ ਵਧਣ ਦੇਂਦਾ।

ਇਕ ਪਾਸੇ ਮਦਨ ਨੂੰ **ਬੜੇ ਸਾਹਸ ਨਾਲ ਪੜ੍ਹਾਈ ਕਰਾ ਕੇ** ਇਸ ਗਲ ਲਈ ਤਿਆਰ ਕੀਤਾ ਜਾ ਰਿਹਾ ਸੀ ਕਿ ਉਹ ਘਰ ਦੀ ਵਿਗੜੀ ਦਸ਼ਾ ਨੂੰ ਠੀਕ ਕਰੇ, ਦੂਜੇ ਪਾਸੇ ਛੋਟੇ ਮੁੰਡੇ ਸਰਦੂਲ ਨੂੰ ਕੁਰਬਾਨੀ ਦਾ ਬਕਰਾ ਬਣਾ ਕੇ ਕਿਸਮਤ ਅੱਗੇ ਸੁਟਿਆ ਜਾ ਰਿਹਾ ਸੀ। ਮਦਲ ਦੇ ਕਾਲਜ ਜਾਣ ਤੋਂ ਪਹਿਲਾਂ ਬਿਜੈ ਸਿੰਘ ਆਪਣੀ ਮਰਜ਼ੀ ਜਾਂ ਸਿਹਤ ਨਾਲੋਂ ਵਧ ਕੰਮ ਨਹੀਂ ਸੀ ਕਰਦਾ ਅਰ ਉਸ ਦੀ ਕਰਜ਼ਾ ਲੈਣ ਦੀ ਸਾਖ ਖ਼ਤਮ ਨਹੀਂ ਸੀ ਹੋਈ। ਜੇ ਕਿਸੇ ਸਾਲ ਵਿਚ ਉਸ ਦੀ ਕਮਾਈ ਨਾਲ ਗੁਜ਼ਾਰਾ ਨਾ ਚਲਦਾ ਤਾਂ ਉਹ ਕਰਜ਼ ਲੈ ਲੈਂਦਾ ਸੀ। ਘਰ ਦੇ ਖ਼ਰਚ ਦਾ ਘਾਟਾ ਹਰ ਸਾਲ ਥੋੜ੍ਹਾ ਬਹੁਤ

ਕਰਜ਼ ਲੈ ਕੇ ਪੂਰਾ ਕੀਤਾ ਜਾਂਦਾ ਸੀ। ਪਰ ਹੁਣ ਇਸ ਤਰ੍ਹਾਂ ਦਾ ਕਰਜ਼ਾ ਲੈਣਾ ਇਕ ਅਸੰਭਵ ਨਹੀਂ ਤਾਂ ਅਸਾਧ ਗਲ ਜ਼ਰੂਰ ਸੀ। ਮਦਨ ਦੀ ਪੜ੍ਹਾਈ 'ਤੇ ਖ਼ਰਚ ਕਰਜ਼ ਲੈ ਕੇ ਕੀਤਾ ਜਾ ਰਿਹਾ ਸੀ, ਜਿਸ ਕਰਜ਼ੇ ਵਿਚ ਘਰ ਦੇ ਮਕਾਨ ਤਕ ਰਹਿਣ ਹੋ ਰਹੇ ਸਨ। ਬਾਕੀ **ਹੋਰ ਸਾਖ ਕੋਈ ਨਹੀਂ ਸੀ ਰਹੀ।** ਸੋ ਬਿਜੈ ਸਿੰਘ ਨੂੰ ਆਪਣੀ ਕਮਜ਼ੋਰ ਸਿਹਤ ਹੋਣ 'ਤੇ ਵੀ ਜਾਨ ਮਾਰ ਕੇ ਕੰਮ ਕਰਨਾ ਪੈਂਦਾ ਸੀ।

ਆਪਣੇ ਘਰ 'ਤੇ ਇਸ ਮਾਇਕ ਭਾਰ ਦੇ ਪੈਣ ਤੋਂ ਪਹਿਲਾਂ ਬਿਜੈ ਸਿੰਘ ਦਾ ਇਰਾਦਾ ਸੀ ਕਿ ਆਪਣੇ ਦੋਹਾਂ ਪੁੱਤਰਾਂ ਨੂੰ ਪੜ੍ਹਾਵੇ। ਛੋਟੇ ਬੱਚੇ ਨੂੰ ਸਕੂਲ ਪੜ੍ਹਨ ਪਾਇਆ ਗਿਆ ਅਰ ਉਹ ਬੜਾ ਸਿੱਖਿਆ-ਸ਼ੀਲ ਸਿੱਧ ਵੀ ਹੋ ਰਿਹਾ ਸੀ। ਦੋ ਕੁ ਸਾਲ ਉਹ ਲਾਗਲੇ ਪਿੰਡ ਦੇ ਪਰੈਮਰੀ ਸਕੂਲ ਵਿਚ ਪੜ੍ਹਦਾ ਰਿਹਾ। ਪਰ ਇਨ੍ਹਾਂ ਦੋਂਹ ਸਾਲਾਂ ਵਿਚ ਬਿਜੈ ਸਿੰਘ ਦੀ ਸਿਹਤ ਕਰੜੀ ਮਿਹਨਤ ਨਾਲ ਹੋਰ ਵੀ ਕਮਜ਼ੋਰ ਹੋ ਗਈ।

ਬਿਜੈ ਸਿੰਘ ਤੋਂ ਕੰਮ ਦੇ ਭਾਰ ਨੂੰ ਘਟਾਣ ਲਈ ਸਰਦੂਲ ਨੂੰ ਸਕੂਲੋਂ ਉਠਾ ਲਿਆ ਗਿਆ। ਉਸ ਵੇਲੇ ਸਰਦੂਲ ਦੀ ਉਮਰ ਕੋਈ ਨੌਂ ਵਰ੍ਹੇ ਦੀ ਸੀ। ਵੱਡੀ ਲੜਕੀ ਜੀਤੋ ਵਾਕਰ ਤੇ ਮਦਨ ਤੋਂ ਉਲਟ, **ਸਰਦੂਲ ਖੁਲ੍ਹੇ ਅਰ ਤਕੜੇ ਹੱਡਾਂ ਵਾਲਾ ਸੀ।** ਇਸ ਲਈ ਇਹ ਖ਼ਿਆਲ ਕੀਤਾ ਗਿਆ ਕਿ ਉਹ ਖੇਤੀ ਬਾੜੀ ਦੇ ਕੰਮ ਲਈ ਹੀ ਯੋਗ ਸੀ। ਕਿਸਮਤ ਦੇ ਖ਼ਿਲਾਫ਼ ਲੜਨ ਦੇ ਯੋਗ ਮਦਨ ਹੀ ਸੀ। ਇਹ ਯੁੱਧ ਉਹ ਹੀ ਜਿੱਤ ਸਕਦਾ ਸੀ। ਦੂਸਰੇ ਜੀਵ ਹੋਰ ਘਟ ਪਰਾਕ੍ਰਮ ਵਾਲੇ ਪਰ ਲਾਭਦਾਇਕ ਕੰਮਾਂ ਲਈ ਬਣੇ ਸਨ। ਨਾਲੇ ਜੇ ਮਦਨ ਨੂੰ ਆਪਣੇ ਆਸ਼ੇ ਵਿਚ ਸਫ਼ਲਤਾ ਮਿਲ ਗਈ, ਜਿਸ ਦੀ ਸਾਰਿਆਂ ਨੂੰ ਪੂਰੀ ਪੂਰੀ ਆਸ ਸੀ, ਤਾਂ ਉਹ ਖ਼ਾਨਦਾਨ ਦੇ ਸਾਰੇ ਸੱਭਿਆਚਾਰਕ, ਵਿੱਦਿਅਕ ਅਰ ਆਰਥਿਕ ਘਾਟੇ ਪੂਰੇ ਕਰ ਦੇਵੇਗਾ। ਇਸ ਦਾ ਇਹ ਭਾਵ ਸੀ, ਭਾਵੇਂ ਇਸ ਨੂੰ ਕਦੇ ਸਾਫ਼ ਪ੍ਰਗਟ ਨਹੀਂ ਸੀ ਕੀਤਾ ਜਾਂਦਾ, ਕਿ ਮਦਨ ਦੇ ਕਾਮਯਾਬ ਨਾ ਹੋਣ ਨਾਲ ਸਰਦੂਲ ਦੀ ਵਿੱਦਿਆ ਦਾ ਤਾਂ ਕੀ, ਖ਼ਾਨਦਾਨ ਦੀ ਰਹਿਣੀ ਦਾ ਵੀ ਕੋਈ ਪ੍ਰਬੰਧ ਨਹੀਂ ਕੀਤਾ ਜਾ ਸਕੇਗਾ। ਮਦਨ ਨੂੰ ਵਿੱਦਿਆ ਦੇਣੀ ਇਕ ਲੋੜ ਨੂੰ ਪੂਰਾ ਕਰਨਾ ਸੀ। ਸਰਦੂਲ ਲਈ ਇਹ ਇਕ ਚੰਗੀ ਗਲ ਹੋਣੀ ਸੀ ਜੋ ਇਸ ਵੇਲੇ ਸੰਭਵ ਨਹੀਂ ਸੀ। ਸੋ ਸਾਰੇ ਖ਼ਾਨਦਾਨ ਨੇ ਇਸ ਦਾ ਖ਼ਿਆਲ ਛਡ ਦਿੱਤਾ।

ਇਸ ਤਰ੍ਹਾਂ ਦੇ **ਸੰਸਕਾਰਾਂ ਦੇ ਅਧੀਨ** ਨੌਂ ਸਾਲ ਦਾ ਮੁੰਡਾ ਬਿਜੈ ਸਿੰਘ ਦੇ ਨਾਲ ਮਦਨ ਦੀ ਸੇਵਾ ਵਿਚ ਜੁਟ ਗਿਆ। ਉਹ ਪੱਠੇ ਵੱਢ ਸਕਦਾ ਸੀ ਤੇ

ਡੰਗਰਾਂ ਦੀ ਦੇਖਭਾਲ ਕਰਦਾ ਸੀ। **ਬਿਜੈ ਸਿੰਘ ਦੇ ਜ਼ਿੰਮੇ ਹਲ ਵਾਹੁਣਾ ਤੇ ਪਾਣੀ ਲਾਣਾ ਹੀ ਰਹਿ ਗਿਆ।**

ਇਕ ਸਾਲ ਪਿੱਛੋਂ ਬਿਜੈ ਸਿੰਘ ਨੇ ਛੋਟੇ ਮੁੰਡੇ 'ਤੇ ਬਹੁਤ ਸਾਰਾ ਹੋਰ ਕੰਮ ਸੁੱਟ ਦਿੱਤਾ। ਸਰਦੂਲ ਨੇ ਸਬਰ ਨਾਲ ਸਭ ਕੁਝ ਬਰਦਾਸ਼ਤ ਕਰ ਲਿਆ। ਸਾਰੀਆਂ ਜ਼ਿੰਮੇਵਾਰੀਆਂ ਜਿਹੜੀਆਂ ਉਸ ਉੱਤੇ ਪਾਈਆਂ ਗਈਆਂ, ਉਸ ਨੇ ਆਪ ਚੁਕ ਲਈਆਂ। ਹਲ ਵਾਹੁਣ ਦੀ ਹਾਲੀ ਉਸ ਦੀ ਉਮਰ ਨਹੀਂ ਸੀ। **ਉਹ ਹਲ ਵਾਹੁੰਦਾ ਤਾਂ ਥਾਂ-ਥਾਂ ਪਾੜੇ ਛਡ ਜਾਂਦਾ।**

ਬਿਜੈ ਸਿੰਘ ਆਪ ਹਲ ਦੀ ਹੱਥੀ ਨੂੰ ਪਕੜ ਕੇ ਉਸ ਨੂੰ ਜਾਚ ਦੱਸਦਾ। ਪਰ ਸਰਦੂਲ ਇਸ ਸਿੱਖਿਆ ਵਿਚ ਕੋਈ ਦਿਲਚਸਪੀ ਪ੍ਰਗਟ ਨਾ ਕਰਦਾ। ਉਹ ਚੁੱਪਚਾਪ ਬਿਨਾਂ ਕਿਸੇ ਉਤਸ਼ਾਹ ਦੇ ਕੰਮ ਕਰਦਾ ਜਾਂਦਾ। ਸ਼ਾਇਦ ਆਪਣੇ ਦਿਲ ਵਿਚ ਉਹ ਆਪਣੇ ਆਪ ਨੂੰ ਇਕ ਕਾਮਾ ਖ਼ਿਆਲ ਕਰਦਾ ਸੀ। ਇਸ ਲਈ ਉਹ ਉਤਸ਼ਾਹ ਨਾਲ ਕੰਮ ਕਰਨਾ ਜ਼ਰੂਰੀ ਨਹੀਂ ਸੀ ਸਮਝਦਾ। ਇਸ ਤੋਂ ਛੁਟ ਉਸ ਦੀ ਲਾ-ਪਰਵਾਹੀ, ਜੋ ਹਰ ਇਕ ਬੱਚੇ ਜਾਂ ਜਵਾਨ ਦਾ ਹਕ ਹੈ, ਉਸ ਨੂੰ ਉਭਾਰਦੀ ਕਿ ਉਹ ਕੰਮ ਕਰਨ ਤੋਂ ਇਨਕਾਰ ਕਰ ਦੇਵੇ। ਉਹ ਜਿਤਨਾ ਕੁਝ ਉਸ ਨੂੰ ਆਖਿਆ ਜਾਂਦਾ **ਉਤਨਾ ਕੁਝ ਹੀ ਮਸਾਂ ਕਰਦਾ। ਆਪਣੇ ਹੁਦਰੋਂ ਉਸ ਨੂੰ ਕੁਝ ਨਾ ਔੜਦਾ।**

ਜਦੋਂ ਮਦਨ ਛੁੱਟੀਆਂ ਹੋਣ ਉੱਤੇ ਘਰ ਔਂਦਾ ਤਾਂ ਉਸ ਨੂੰ ਆਪਣੇ ਛੋਟੇ ਭਰਾ ਦੀ ਹਾਲਤ ਵੇਖ ਕੇ ਬੜਾ ਦੁਖ ਹੁੰਦਾ। ਦਸ ਵਰ੍ਹਿਆਂ ਦੇ ਮੁੰਡੇ ਨੂੰ ਮੂੰਹ ਅਨ੍ਹੇਰੇ ਤੋਂ ਲੈ ਕੇ ਡੂੰਘੀਆਂ ਤਿਰਕਾਲਾਂ ਤਕ ਕੰਮ ਕਰਨਾ ਪੈਂਦਾ ਸੀ। ਟੱਬਰ ਦੇ ਖਾਣ ਲਈ ਕਣਕ ਬੀਜਣਾ, ਟੱਬਰ ਦੇ ਪਹਿਨਣ ਲਈ ਕਪੜਿਆਂ ਵਾਸਤੇ ਕਪਾਹ ਪੈਦਾ ਕਰਨਾ, ਇਸ ਬੱਚੇ ਦਾ ਕਰਤੱਵ ਥਾਪਿਆ ਗਿਆ। ਇਸ ਦੇ ਨਾਲ ਨਾਲ ਇਹ ਵੇਖ ਕੇ ਮਦਨ ਦਾ ਹਿਰਦਾ ਬੜਾ ਪੀੜਿਤ ਹੁੰਦਾ ਕਿ **ਉਸ ਦੀ ਵਿੱਦਿਆ ਦੇ ਖ਼ਰਚ ਲਈ ਜਾਇਦਾਦ ਭੋਰਾ ਭੋਰਾ ਕਰ ਕੇ ਰਹਿਣ ਰੱਖੀ ਜਾ ਰਹੀ ਸੀ।** ਉਸ ਦੀਆਂ ਨਜ਼ਰਾਂ ਵਿਚ ਕਰਨਹਾਰ ਦੇ ਪ੍ਰਬੰਧ ਦੀ ਇਹ ਇਕ ਛੋਟੀ ਜਿਹੀ ਤਸਵੀਰ ਉਸ ਦੇ ਸਾਹਮਣੇ ਸੀ। ਕਮਜ਼ੋਰ, ਘਟ ਸਭਿਅਤਾ ਤੇ ਹੁਨਰ ਵਾਲੇ ਲੋਕ ਦੁਨੀਆਂ ਦਾ ਢਿੱਡ ਭਰਨ ਲਈ ਕਣਕ ਪੈਦਾ ਕਰਨਗੇ ਅਰ ਉਨ੍ਹਾਂ ਦਾ ਤਨ ਢੱਕਣ ਲਈ ਕਪਾਹ ਉਪਜਾਣਗੇ। ਉੱਚੀ ਸੱਭਿਅਤਾ ਅਰ ਬਲ ਵਾਲੇ ਘਟ ਜ਼ਰੂਰੀ ਕੰਮ ਕਰਨਗੇ। ਦੁਨੀਆਂ ਦਾ ਦਰਜਾ ਉੱਚਾ ਕਰਨ ਲਈ ਅਫ਼ਰੀਕਾ, ਏਸ਼ੀਆ ਅਰ ਦੂਸਰੀਆਂ ਅਗਿਆਨੀ ਕੌਮਾਂ ਦੇ ਲੋਕ ਦੁਨੀਆਂ

ਲਈ ਕਣਕ ਅਰ ਕਪਾਹ ਪੈਦਾ ਕਰਨਗੇ। ਯੂਰਪ ਅਰ ਅਮਰੀਕਾ ਮੋਟਰ-ਕਾਰਾਂ, ਸਿਨਮਾ, ਫ਼ਿਲਮਾਂ, ਹਵਾਈ ਜਹਾਜ਼, ਸ਼ਰਾਬ ਅਰ ਜੀਵਨ ਦੇ ਹੋਰ ਐਸ਼ ਦੇ ਸਾਮਾਨ ਬਣਾਣਗੇ। ਉਹ ਇਨ੍ਹਾਂ ਚੀਜ਼ਾਂ ਦਾ ਚੰਗਾ ਭਾਗ ਆਪਣੇ ਲਈ ਰਖ ਲੈਣਗੇ **ਅਰ ਬਚੇ ਖੁਚੇ ਟੁਕਰ ਕਣਕ, ਕਪਾਹ ਉਪਜਾਣ ਵਾਲਿਆਂ ਦੇ ਹਿੱਸੇ ਔਣਗੇ। ''ਤੂੰ ਆਪਣੀ ਰੋਟੀ ਆਪਣੇ ਮੱਥੇ ਦੇ ਪਸੀਨੇ ਨਾਲ ਕਮਾਵੇਂਗਾ'',** ਦੇ ਵਾਕ ਨੂੰ ਮਦਨ ਦਾ ਦਿਲ ਕਰਦਾ ਸੀ ਬਦਲ ਕੇ ''ਤੂੰ ਆਪਣਾ ਆਰਾਮ ਆਪਣੇ ਬੱਚੇ ਦੇ ਮੱਥੇ ਦੇ ਪਸੀਨੇ ਨਾਲ ਪ੍ਰਾਪਤ ਕਰੇਂਗਾ'', ਕਰ ਦੇਵੇ।

ਇਕ ਭੈਦਾਇਕ ਤਰੀਕੇ ਨਾਲ ਇਹ ਛੋਟਾ ਜਿਹਾ ਦ੍ਰਿਸ਼ ਦੁਨੀਆਂ ਦੀ ਮਿਹਨਤ ਨੂੰ ਦਰਸਾਂਦਾ ਸੀ। ਦਸ, ਗਿਆਰਾਂ ਵਰ੍ਹਿਆਂ ਦਾ ਮੁੰਡਾ ਅਠਾਰ੍ਹਾਂ ਵਰ੍ਹਿਆਂ ਦੇ ਜਵਾਨ ਲਈ **ਲਹੂ ਪਾਣੀ ਇਕ ਕਰ ਰਿਹਾ ਸੀ।** ਕੁਝ ਸਮੇਂ ਪਿੱਛੋਂ ਉਸ ਨੇ ਸੁੱਕੇ ਟੁਕਰਾਂ ਲਈ ਉਸ ਜਵਾਨ ਦੇ ਅਧੀਨ ਹੋ ਜਾਣਾ ਸੀ।

ਇਕ ਦਿਨ ਬੜੇ ਤੜਕੇ ਸਰਦੂਲ, ਜਿਸ ਦੀ ਉਮਰ ਇਸ ਵੇਲੇ ਗਿਆਰਾਂ ਸਾਲ ਦੀ ਸੀ, ਬਲਦਾਂ ਦੀ ਜੋੜੀ ਲੈ ਕੇ ਖੇਤਾਂ ਵਿਚ ਹਲ ਵਾਹੁਣ ਗਿਆ। ਮਦਨ ਘਰ ਗਰਮੀਆਂ ਦੀ ਛੁੱਟੀਆਂ ਤੇ ਆਇਆ ਹੋਇਆ ਸੀ। ਜਿਸ ਵੇਲੇ ਸਰਦੂਲ ਖੇਤਾਂ ਨੂੰ ਗਿਆ ਸੀ, **ਮਦਨ ਘੂਕ ਸੁੱਤਾ ਹੋਇਆ ਸੀ।** ਕੋਈ ਇਕ ਘੰਟੇ ਪਿੱਛੋਂ ਸਰਦੂਲ ਇੱਕਲਾ ਘਰ ਮੁੜ ਆਇਆ। ਉਸ ਦੀ ਮਾਂ ਘਬਰਾਈ ਹੋਈ ਬਿਸਤਰੇ ਤੋਂ ਉੱਠੀ। ਉਸ ਨੇ ਇਹ ਖ਼ਿਆਲ ਕੀਤਾ ਕਿ ਚੋਰਾਂ ਨੇ ਬਲਦਾਂ ਦੀ ਜੋੜੀ ਖੋਹ ਕੇ ਉਸ ਨੂੰ ਘਰ ਘਲ ਦਿੱਤਾ ਹੈ। ਉਸ ਨੇ ਸਰਦੂਲ ਕੋਲੋਂ ਡਾਢੀ ਉਤਾਵਲ ਨਾਲ ਪੁੱਛਿਆ ਕਿ ਉਹ ਕਿਉਂ ਘਰ ਪਰਤ ਆਇਆ ਸੀ ਤੇ ਕੀ ਸਭ ਠੀਕ-ਠਾਕ ਸੀ। ਉਸ ਦੀ ਭਰਾਈ ਹੋਈ ਆਵਾਜ਼ ਨੇ ਮਦਨ ਨੂੰ ਜਗਾ ਦਿੱਤਾ।

ਸਰਦੂਲ ਨੇ ਦੱਸਿਆ ਕਿ ਉਹ ਹਲ ਦਾ ਚਉ ਘਰ ਹੀ ਛਡ ਗਿਆ ਸੀ ਤੇ ਬਲਦ ਜੋਤਣ ਲੱਗੇ ਉਸ ਨੂੰ ਇਸ ਦਾ ਪਤਾ ਲੱਗਾ ਸੀ। ਉਹ ਵਿਹੜੇ ਦੀ ਇਕ ਨੁਕਰੇ ਚਉ ਦੀ ਭਾਲ ਕਰਨ ਲੱਗਾ।

''ਛੇਤੀ ਕਰ, ਬਲਦ ਕੱਲੇ ਨੇ, ਚੋਰ ਚਕਾਰ ਦਾ ਸਮਾਂ ਇ।''

ਮੁੰਡਾ ਕਾਹਲੀ ਕਾਹਲੀ ਵਾਪਸ ਪਰਤ ਗਿਆ। ਆਪਣੀ ਮਾਂ ਕੋਲ ਖਲੋਤਾ ਸਰਦੂਲ ਜਦੋਂ ਉਸ ਨੂੰ ਸਾਰੀ ਗਲ ਬਾਤ ਸਮਝਾ ਰਿਹਾ ਸੀ ਤਾਂ ਮਦਨ ਦੀਆਂ ਨਜ਼ਰਾਂ ਵਿਚ ਉਹ ਇਕ ਮਿਥਿਹਾਸਕ ਵਿਅਕਤੀ ਸੀ ਜਿਸ ਦੀ ਭਾਵਨਾ ਨੂੰ ਕੇਵਲ ਮੁਢਲੇ ਜ਼ਮਾਨੇ ਦੇ ਲੋਕ ਹੀ ਜੋ ਸੱਭਿਅਤਾ ਹੀਣ ਬੱਚਿਆਂ ਵਾਂਗ

ਕੁਦਰਤੀ ਵੇਗ ਨੂੰ ਸਮਝ ਸਕਦੇ ਸਨ, ਜਾਣਦੇ ਹੋਣਗੇ। ਸਰਦੂਲ ਉਸ ਦੀਆਂ ਨਜ਼ਰਾਂ ਵਿਚ ਉਹ ਵਿਦਰੋਹੀ ਸੀ ਜਿਸ ਨੇ ਦੇਵਤਿਆਂ ਦੇ ਉਲਟ ਆਦਮੀ ਦੀ ਸਹਾਇਤਾ ਕਰਨ ਦਾ ਹੀਆ ਕੀਤਾ ਸੀ। **ਸਰਦੂਲ ਦਾ ਝੁਕਿਆ ਸਰੀਰ ਉਸ ਦੇ ਵੱਡੇ ਵਡੇਰਿਆਂ ਦੇ ਪਾਪ ਦਾ ਸੂਚਕ ਸੀ,** ਪਾਪ ਜੋ ਕਿਸੇ ਵੇਲੇ ਵੀ ਮਦਨ ਦੀ ਗਿੱਚੀ ਨੂੰ ਰੋਹ ਵਿਚ ਆ ਕੇ ਮਰੋੜ ਸਕਦਾ ਸੀ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, ੭੪

ਸਾਖ
sākh

ਬੜੇ ਸਾਹਸ ਨਾਲ ਪੜ੍ਹਾਈ ਕਰਾ ਕੇ
baṛe sāhas nāl pṛā̀ī krā ke

ਹੋਰ ਸਾਖ ਕੋਈ ਨਹੀਂ ਸੀ ਰਹੀ
hor sākh koī naĩ́ sī rahī

ਸਰਦੂਲ ਖੁਲ੍ਹੇ ਅਰ ਤਕੜੇ ਹੱਡਾਂ ਵਾਲਾ ਸੀ
sardūl khúle ar takṛe haḍḍā̃ wālā sī

ਸੰਸਕਾਰਾਂ ਦੇ ਅਧੀਨ
sãskārā̃ de adī̀n

ਬਿਜੈ ਸਿੰਘ ਦੇ ਜ਼ਿੰਮੇ ਹਲ ਵਾਹੁਣਾ ਤੇ ਪਾਣੀ ਲਾਣਾ ਹੀ ਰਹਿ ਗਿਆ
bijɛ sı̃́g de zĩme hal wā́oṇā te pāṇī lāṇā hī rɛ́ giā

ਉਹ ਹਲ ਵਾਹੁੰਦਾ ਤਾਂ ਥਾਂ-ਥਾਂ ਪਾੜੇ ਛਡ ਜਾਂਦਾ
ó hal wā́õdā tā̃ thā̃ thā̃ pāṛe čhaḍ jā̃dā

ਉਤਨਾ ਕੁਝ ਹੀ ਮਸਾਂ ਕਰਦਾ
utnā kúj hī masā̃ kardā

ਆਪਣੇ ਹੁਦਰੋਂ ਉਸ ਨੂੰ ਕੁਝ ਨਾ ਔੜਦਾ
āpṇe hudrõ us nū̃ kúj nā ɔṛdā

ਉਸ ਦੀ ਵਿੱਦਿਆ ਦੇ ਖ਼ਰਚ ਲਈ ਜਾਇਦਾਦ ਭੋਰਾ ਭੋਰਾ ਕਰ ਕੇ ਰਹਿਣ ਰੱਖੀ ਜਾ ਰਹੀ ਸੀ
us dī widdiā de ḳharč laī jāedād pòrā pòrā kar ke rɛ́ṇ rakkhī jā rahī sī

ਅਰ ਬਚੇ ਖੁਚੇ ਟੁਕਰ ਕਣਕ ਕਪਾਹ ਉਪਜਾਣ ਵਾਲਿਆਂ ਦੇ ਹਿੱਸੇ ਔਣਗੇ
ar bače khuče ṭukkar kaṇk kapā́ upjāṇ wāliā̃ de hisse ɔṇge

ਤੂੰ ਆਪਣੀ ਰੋਟੀ ਆਪਣੇ ਮੱਥੇ ਦੇ ਪਸੀਨੇ ਨਾਲ ਕਮਾਵੇਂਗਾ
tū̃ āpṇī roṭī āpṇe matthe de pasīne nāl kmāwẽgā

ਸਰਦੂਲ ਦਾ ਝੁਕਿਆ ਸਰੀਰ ਉਸ ਦੇ ਵੱਡੇ ਵਡੇਰਿਆਂ ਦੇ ਪਾਪ ਦਾ ਸੂਚਕ ਸੀ

sardūl dā čùkiā sarīr us de waḍḍe waḍeriā̃ de pāp dā sūčak sī

ਮਦਨ ਘੂਕ ਸੁੱਤਾ ਹੋਇਆ ਸੀ
madan kūk suttā hoiā sī

ਲਹੂ ਪਾਣੀ ਇਕ ਕਰ ਰਿਹਾ ਸੀ
lahū pāṇī ik kar rihā sī

**ਸਾਖੀ** sākhī

ਨਾਂਵ ਇਸਤਰੀ ਲਿੰਗ
ਕਥਾ, ਕਹਾਣੀ, ਸਿੱਖਿਆ

**ਸਤਿਗੁਰ ਕੀ ਇਕ ਸਾਖੀ**
stagur kī ik sākhī

ਗੁਰਮੁਖ ਸਤਿਗੁਰ ਦੀ ਸਾਖੀ ਸੁਣ ਕੇ, ਗੁਰ ਸ਼ਬਦ ਨੂੰ ਵਿਚਾਰ ਕੇ ਨਿਰਮਲ ਹੋ ਜਾਂਦਾ ਹੈ। ਉਹ ਸੁਭਾਗਾ ਹੈ ਤੇ ਸਤਿਗੁਰ ਦੀ ਅੰਮ੍ਰਿਤ ਕਥਾ ਨਾਲ, ਗੁਰ ਬਚਨਾਂ ਨਾਲ ਸਰੇਸ਼ਟ ਉੱਤਮ ਬਾਣੀ ਦਾ ਰਸ ਚਖਦਾ ਹੈ। ਸਤਿਗੁਰੂ ਦੀ ਕਿਰਪਾ ਨਾਲ ਉਹ ਅਦਿਸਟ, ਅਗੋਚਰ, ਅਲੱਖ ਨਿੰਰਜਨ ਵਾਹਿਗੁਰੂ ਦਾ ਸਿਮਰਨ ਕਰਦਾ ਹੈ।

ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ **ਸਤਿਗੁਰ ਕੀ ਇਕ ਸਾਖੀ** ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥ **ਹਰਿ ਅੰਮ੍ਰਿਤ ਕਥਾ ਸਰੇਸਟ ਊਤਮ** ਗੁਰ ਬਚਨੀ ਸਹਜੇ ਚਾਖੀ ॥ **ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ** ਜਿਉ ਸੂਰਜ ਰੈਣਿ ਕਿਰਾਖੀ ॥ **ਅਦਿਸਟੁ ਅਗੋਚਰੁ ਅਲਖੁ ਨਿਰੰਜਨੁ** ਸੋ ਦੇਖਿਆ ਗੁਰਮੁਖਿ ਆਖੀ ॥ ੧੨ ॥

ਅ.ਗ.ਮ.੩, ੮੭

ਸਾਖੀ
sākhī

ਸਤਿਗੁਰ ਕੀ ਇਕ ਸਾਖੀ
stagur kī ik sākhī

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ
har ãmrit kathā sresṭ ūtam

ਗੁਰ ਬਚਨੀ ਸਹਜੇ ਚਾਖੀ
gur bačnī sέje čākhī

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ
tέ pɛ̀iā pragās miṭiā ãdiā̀rā

ਅਦਿਸਟੁ ਅਗੋਚਰੁ ਅਲਖੁ ਨਿਰੰਜਨੁ
adisṭ agočar a'lakh nirãjan

**ਸਾਗਰੁ** sāgar

ਨਾਂਵ, ਪੁਲਿੰਗ
ਸਮੁੰਦਰ, ਅਥਾਹ ਪਾਣੀ ਦਾ ਡੂੰਘਾ ਅਤੇ ਭੈ ਭੀਤ ਪਾਸਾਰ

**ਭਉ ਸਾਗਰੁ ਬਿਖ਼ੜਾ ਅਤਿ ਭਾਰੀ**

pɔ̀ sāgar bikhṛā at pàrī

ਬਿਰਹੋਂ ਦਾ ਸਾਗਰ ਬਹੁਤ ਡੂੰਘਾ ਹੈ, ਬਹੁਤ ਵੱਡਾ ਹੈ। ਇਸ ਨੂੰ ਪਾਰ ਕਰਨਾ ਕਠਨ ਹੈ। ਸੱਜਣ, ਮਿੱਤ੍ਰ, ਪਿਆਰਾ ਇਸ ਭਿਆਣਕ ਸਾਗਰ ਦੇ ਦੂਜੇ ਪਾਸੇ ਝੁੱਗੀ ਪਾਈ ਬੈਠਾ ਹੈ। ਉਸ ਪਿਆਰੇ ਨੂੰ, ਉਸ ਰਾਂਝਣ ਨੂੰ ਮਿਲਣ ਲਈ ਤੁਲ੍ਹਾ ਪੁਰਾਣਾ ਹੈ, ਕਿਸ਼ਤੀ ਵੀ ਟੁੱਟੀ ਭੱਜੀ ਹੈ। ਕੋਈ ਸਾਥੀ ਸੰਗੀ ਵੀ ਨਹੀਂ ਜਿਸ ਦੇ ਆਸਰੇ ਇਸ ਔਖੇ ਪੰਧ ਤੇ ਤੁਰਿਆ ਜਾਵੇ। ਆਪਣੇ ਰਾਂਝਣ, ਆਪਣੇ ਸਾਈਂ ਨੂੰ ਮਿਲਣ ਲਈ ਫਕੀਰ ਯੋਗਨ ਬਣਦਾ ਹੈ। ਆਪਣੇ ਸਾਈਂ ਦੀ ਪ੍ਰੀਤ ਵਿਚ ਰਾਤ ਦਿਨ ਬਿਰਹੋਂ ਦੀ ਅੱਗ ਵਿਚ ਸੜਦਾ ਹੈ। ਉਸ ਦੇ ਦਿਲ ਅੰਦਰ ਪ੍ਰੀਤ ਦੀ ਚਿਣਗ ਬਲਦੀ ਹੈ। ਉਹ ਵਜਦ ਵਿਚ ਆ ਜਾਂਦਾ ਹੈ। ਇਸ ਅਥਾਹ ਸਾਗਰ ਨੂੰ ਪਾਰ ਕਰਨ ਲਈ ਤਰਸਦਾ ਹੈ। ਆਪਣੇ ਕਾਦਰ ਦਾ ਲਖ ਲਖ ਸ਼ੁਕਰ ਕਰਦਾ ਹੈ ਜੇ ਉਸ ਨੂੰ ਉਸ ਦਾ ਪਿਆਰਾ ਮਿਲੇ। ਉਹ ਆਪਣੇ ਸਾਥੀਆਂ ਸਹੇਲੀਆਂ ਨੂੰ ਸ਼ੀਰਨੀ ਵੰਡਦਾ ਹੈ, ਘਿਉ ਸ਼ੱਕਰ ਵੰਡਦਾ ਹੈ। ਜੇ ਕੋਈ ਉਸ ਦੇ ਮਿਤ੍ਰ ਦੀ ਖ਼ਬਰ ਲਿਆਵੇ, ਜੇ ਕੋਈ ਉਸ ਨੂੰ ਉਸ ਦੀ ਪ੍ਰੀਤ ਦੀ ਬਾਤ ਸੁਣਾਵੇ। ਉਸ ਲਈ ਇਸ ਦੁਨੀਆਂ ਦੇ ਚਾਅ ਮਲ੍ਹਾਰ ਮੁਕ ਚੁੱਕੇ ਹਨ। ਉਹ ਜੀਵੰਦਿਆਂ ਹੀ ਮਰਿਆ ਹੋਇਆ ਹੈ। ਉਸ ਦੀ ਜ਼ਿੰਦਗੀ ਉਸ ਦੇ ਮਾਹੀ ਦੇ ਲੇਖੇ ਲਗ ਗਈ ਹੈ।

ਵਾਹੋ ਬਣਦੀ ਹੈ ਗਲ,
ਸਜਣ ਨਾਲਿ ਮੇਲਾ ਕਰੀਐ।
ਪਾਰਿ ਖੜਾ ਮਿਤਰ ਰਾਂਝਣ,
ਸਾਰੇ ਬਾਹਲੀਐ ਨੈਂ ਤਰੀਐ॥
**ਭਉ ਸਾਗਰੁ ਬਿਖ਼ੜਾ ਅਤਿ ਭਾਰੀ,**
**ਸਾਧਾਂ ਦੇ ਬੇੜੇ ਚੜੀਐ॥**
**ਸਾਂਈਂ ਕਾਰਨਿ ਜੋਗਨਿ ਹੋਵਾਂ,**
ਕਰੀਐ ਜੋ ਕਿਛੁ ਸਰੀਐ॥
**ਲਖ ਟੱਕਾ ਮੈਂ ਸਰੀਨੀ ਦੇਵਾਂ,**
ਜੇ ਸਹੁ ਪਿਆਰਾ ਵਰੀਐ॥
**ਮਿਲਿਆ ਯਾਰ ਹੋਈ ਰਸਨਾਈ,**
**ਦਮ ਸੁਕਰਾਨੇ ਦਾ ਭਰੀਐ॥**
ਕਹੈ ਹੁਸੈਨ ਹਯਾਤੀ ਲੋੜੈਂ,
ਤਾਂ ਜੀਵੰਦਿਆਂ ਹੀ ਮਰੀਐ॥

ਸ਼ਾਹ ਹੁਸੈਨ, ੧੪੧

ਸਾਗਰੁ
sāgar

ਭਉ ਸਾਗਰੁ ਬਿਖ਼ੜਾ ਅਤਿ ਭਾਰੀ
pɔ̀ sāgar bikhṛā at pàrī

ਸਾਧਾਂ ਦੇ ਬੇੜੇ ਚੜੀਐ
sádā̃ de beṛe čáṛīɛ

ਸਾਂਈਂ ਕਾਰਨਿ ਜੋਗਨਿ ਹੋਵਾਂ
sā̃ī kāran jogan howā̃

ਲਖ ਟੱਕਾ ਮੈਂ ਸਰੀਨੀ ਦੇਵਾਂ
lakh ṭakkā mɛ̃ srīnī dewā̃

ਮਿਲਿਆ ਯਾਰ ਹੋਈ ਰਸਨਾਈ
miliā yār hoī rasnāī

ਦਮ ਸੁਕਰਾਨੇ ਦਾ ਭਰੀਐ
dam šukrāne dā pàrīɛ

**ਸਾਚ ਧਰਮ** sāč tàrm

ਵਿਸ਼ੇਸ਼ਣ
ਸੱਚਾ ਸੁੱਚਾ ਧਰਮ, ਕਰਮ ਵਿਵਹਾਰ

**ਸਾਚ ਧਰਮ ਕੀ ਕਰਿ ਦੀਨੀ ਵਾਰਿ**
sāč tàrm kī kar dīnī wār

ਸਤਿਗੁਰ ਦੇ ਸਚੁ ਦਾ ਧਰਮ ਸੱਚਾ ਧਰਮ ਹੈ। ਇਸ ਧਰਮ ਵਿਚ ਸਭ ਕੰਮ, ਸਭ ਖੇਤੀ, ਸਭ ਵਣਜ ਸੱਚੇ ਹਨ, ਸੁੱਚੇ ਹਨ। ਸਚੁ ਦੀ ਖੇਤੀ ਵਿਚ ਲਾਭ ਹੈ, ਸਤਿ ਸੰਤੋਖ ਹੈ। ਇਸ ਦੀ ਉਪਜ ਗੁਰਮੁਖ ਨੂੰ ਸਹਿਜ ਵਿਚ, ਸੰਜਮ ਵਿਚ ਰਖਦੀ ਹੈ। ਇਸ ਦੀ ਉਪਜ ਨਾਲ ਗੁਰਮੁਖ ਦੀ ਹਉਮੈ ਦੂਰ ਹੋ ਜਾਂਦੀ ਹੈ। ਇਹ ਉਪਜ ਸਚੁ ਦੇ ਬੀਜ ਤੋਂ ਹੁੰਦੀ ਹੈ ਤੇ ਸਾਰੇ ਵਾਤਾਵਰਣ ਵਿਚ ਸੁਖ ਤੇ ਸ਼ਾਂਤੀ ਵਰਤਾਉਂਦੀ ਹੈ। ਸਤਿਗੁਰ ਦੇ ਸਚੁ ਦਾ, ਸਤਿਗੁਰ ਦੇ ਸ਼ਬਦ ਦਾ ਵਣਜ ਸਦਾ ਲਾਭਦਾਇਕ ਹੈ। ਇਹ ਸੱਚਾ ਹੈ, ਸੁੱਚਾ ਹੈ। ਇਸ ਵਿਚ ਕਦੀ ਘਾਟਾ ਨਹੀਂ ਪੈਂਦਾ। ਇਸ ਵਣਜ ਦੀ ਰਾਸ਼ੀ ਦਾ ਸ਼ਾਹ ਕਰਤਾਰ ਆਪ ਹੈ। ਗੁਰਮੁਖ ਆਪਣੇ ਸ਼ਾਹ ਕੋਲੋਂ ਜੋ ਕੁਝ ਲੈਂਦਾ ਹੈ, ਉਹ ਸਦਾ ਸੁਖ ਦਾਇਕ ਹੁੰਦਾ ਹੈ, ਪਵਿਤ੍ਰ ਹੁੰਦਾ ਹੈ। ਇਸ ਵਣਜ ਵਿਚ ਸਹਿਜ ਹੈ, ਸੰਤੋਖ ਹੈ। ਇਸ ਵਣਜ ਵਿਚ ਕੋਈ ਵਿਤਕਰਾ ਨਹੀਂ ਹੁੰਦਾ, ਕੋਈ ਭੇਦ ਨਹੀਂ ਹੁੰਦਾ, ਕੋਈ ਧੋਖਾ ਨਹੀਂ ਹੁੰਦਾ। ਇਸ ਵਣਜ ਦੀ ਨੁਹਾਰ ਅਨਹਦ ਨਾਦ ਦੀ ਨੁਹਾਰ ਹੈ। ਇਸ ਵਣਜ ਦੇ ਵੇਗ ਵਿਚ ਵਣਜਾਰਾ ਆਤਮ ਵਿਸ਼ਵਾਸ਼ ਨਾਲ ਆਪਣੇ ਸ਼ਾਹ ਦੀ ਰਖਿਆ ਵਿਚ ਜੀਵਨ ਬਿਤਾਉਂਦਾ ਹੈ। ਉਸ ਦੇ ਸਭ ਦੁਖ ਸੁਖ ਸਮਸਰਿ ਹੋ ਜਾਂਦੇ ਹਨ। ਸਭ ਕਿਲਵਿਖ ਮਿਟ ਜਾਂਦੇ ਹਨ। ਇਸ ਵਣਜ ਦੀ ਪੂੰਜੀ ਸਤਿਗੁਰ ਦਾ ਨਾਮ ਹੈ। ਇਸ ਨਾਮ ਦਾ ਸਿਮਰਨ ਹੀ ਇਸ ਦਾ ਵਣਜ ਹੈ। ਇਸ ਵਣਜ ਵਿਚ, ਇਸ ਸਿਮਰਨ ਵਿਚ ਵਣਜਾਰੇ ਦੇ ਕਪਾਟ ਖੁਲ੍ਹ ਜਾਂਦੇ ਹਨ। ਮਨ ਨਿਰਮਲ ਹੋ ਜਾਂਦਾ ਹੈ। ਸਾਰੀਆਂ ਦੁਬਿਧਾਂ ਦੂਰ ਹੋ ਜਾਂਦੀਆਂ ਹਨ। ਸਭ ਦੁਵੰਦ ਮਿਟ ਜਾਂਦੇ ਹਨ। ਇਸ ਸੱਚੇ ਤੇ ਸੁੱਚੇ ਵਾਪਾਰ ਵਿਚ ਕੋਈ ਧੋਖਾ ਨਹੀਂ, ਕੋਈ ਓਹਲਾ ਨਹੀਂ। ਇਸ ਸਚੁ ਦੇ ਵਾਪਾਰ ਦੀ ਹਾਟ ਸਤਿ ਸੰਤੋਖ ਦੀ ਹਾਟ ਹੈ। ਏਥੇ ਬੈਠਾ ਸ਼ਾਹ, ਨਿਰੰਕਾਰ ਹੈ। ਉਸ ਦੀ ਪੂੰਜੀ ਕਦੀ ਖ਼ਤਮ ਨਹੀਂ ਹੁੰਦੀ। ਉਸ ਨੂੰ ਕੋਈ ਸਿਉਂਕ ਨਹੀਂ ਲਗਦੀ। ਉਸ ਨੂੰ ਕੋਈ ਕੀੜਾ ਨਹੀਂ ਖਾ ਸਕਦਾ। ਉਹ ਪੂੰਜੀ ਪੱਕੀ ਹੈ, ਸੱਚੀ ਹੈ, ਸੁੱਚੀ ਹੈ। ਉਸ ਵਿਚ ਕੋਈ ਕਚ ਨਹੀਂ, ਕੋਈ ਵਿਘਣ ਨਹੀਂ। ਸੱਚੇ ਧਰਮ ਦੀ ਖੇਤੀ ਕਰਦਾ, ਸੱਚੇ ਧਰਮ ਦਾ ਵਣਜ ਕਰਦਾ ਗੁਰਮੁਖ ਸਦਾ ਸਹਿਜ ਵਿਚ, ਸ਼ੀਤਲ ਸੁਭਾਅ ਵਿਚ ਵਿਚਰਦਾ ਹੈ। ਆਪਣੇ ਸ਼ਾਹ, ਆਪਣੇ ਅਗਮ ਅਗੋਚਰ ਨਿਰੰਕਾਰ ਦੀ ਪੂੰਜੀ ਨਾਲ ਸਦਾ ਸੁਖੀ ਰਹਿੰਦਾ ਹੈ।

**ਸਾਚ ਧਰਮ ਕੀ ਕਰਿ ਦੀਨੀ ਵਾਰਿ ॥**
**ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ**

॥੨॥ **ਨਾਮੁ ਖੇਤੀ ਬੀਜਹੁ ਭਾਈ ਮੀਤ** ॥ ਸਉਦਾ ਕਰਹੁ ਗੁਰੁ ਸੇਵਹੁ ਨੀਤ ॥੩॥ **ਸਾਂਤਿ ਸਹਜ ਸੁਖ ਕੇ ਸਭਿ ਹਾਟ** ॥ ਸਾਹ ਵਾਪਾਰੀ ਏਕੈ ਥਾਟ ॥੪॥ ਜੇਜੀਆ ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥ **ਵਖਰੁ ਨਾਮੁ ਲਦਿ ਖੇਪ ਚਲਾਵਹੁ** ॥ ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥ **ਸਤਿਗੁਰੁ ਸਾਹੁ ਸਿਖ ਵਣਜਾਰੇ** ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੇ ॥੭॥ ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥ ਅਬਿਚਲ ਨਗਰੀ ਨਾਨਕ ਦੇਵ ॥੮॥੧॥

ਅ. ਗ. ਮ. ੫, ੪੩੦

ਸਾਚ ਧਰਮ
sāč tàrm

ਸਾਚ ਧਰਮ ਕੀ ਕਰਿ ਦੀਨੀ ਵਾਰਿ
sāč tàrm kī kar dīnī wār

ਨਾਮੁ ਖੇਤੀ ਬੀਜਹੁ ਭਾਈ ਮੀਤ
nā̃m khetī bījo pā̀ī mīt

ਸਾਂਤਿ ਸਹਜ ਸੁਖ ਕੇ ਸਭਿ ਹਾਟ
sā̃t sέj sukh ke sáb hβṭ

ਵਖਰੁ ਨਾਮੁ ਲਦਿ ਖੇਪ ਚਲਾਵਹੁ
wakkhar nām lad khep člāwo

ਸਤਿਗੁਰੁ ਸਾਹੁ ਸਿਖ ਵਣਜਾਰੇ
satgur sāho sikh waṇjāre

**ਸਾਚਾ** sāčā

ਵਿਸ਼ੇਸ਼ਣ
ਸੱਚਾ, ਸੁੱਚਾ, ਨਿਰਾਲਮ

## ਸਭੁ ਕਿਛੁ ਸਾਚਾ ਆਪੇ ਆਪੈ

sáb kič sāčā āpe āpɛ

ਗੁਰੂ ਦੀ ਸੱਚੀ ਬਾਣੀ ਵਿਚ ਹੀ ਸਚੁ ਅੰਕਿਤ ਹੈ। ਉਸ ਦੇ ਧਿਆਨ ਵਿਚ, ਉਸ ਦੀ ਆਰਾਧਨਾ ਵਿਚ ਇਸ ਸਚੁ ਦੇ ਸੰਜਮ ਦੀ ਸੋਝੀ ਆਉਂਦੀ ਹੈ। ਉਹ ਆਪ ਕਰਤਾਰ ਇਸ ਦੈਵੀ ਸਚੁ ਦਾ ਆਕਾਰ ਹੈ, ਸੰਜਮ ਹੈ। ਉਸ ਕਰਣ ਕਰਾਵਣਹਾਰ ਦੀ ਮਿਹਰ ਸਦਕਾ ਇਸ ਸਚੁ ਦੀ ਸਾਰ ਆਉਂਦੀ ਹੈ। ਜਿਹੜੇ ਮਨੁਖ ਕਰਤਾਰ ਦੇ ਇਸ ਸਚੁ ਨੂੰ ਛਡ ਕੇ ਦੂਜੇ ਭਾਇ ਵਿਚ ਜੀਵਨ ਬਿਤਾਉਂਦੇ ਹਨ, ਉਹ ਇਸ ਦੈਵੀ, ਸਚੁ ਦੇ ਰਾਹ ਨੂੰ ਛਡ ਕੇ ਕੂੜ ਦੇ ਰਾਹ ਪੈ ਜਾਂਦੇ ਹਨ। ਉਹ ਕੁਰਾਹੇ ਪੈ ਜਾਂਦੇ ਹਨ ਤੇ ਸਦਾ ਲਈ ਆਪਣੇ ਕਰਤਾਰ ਤੋਂ ਵਿੱਛੜ ਜਾਂਦੇ ਹਨ। ਗੁਰਮੁਖ ਆਪਣੇ ਸੁਆਮੀ ਨਾਲ ਜੁੜਿਆ ਅੰਮ੍ਰਿਤ ਪੀਂਦਾ ਹੈ, ਸੱਚੇ ਕਰਤਾਰ ਦੀ ਸੱਚੀ ਬਾਣੀ ਦੇ ਸੰਜਮ ਦੀ ਆਰਾਧਨਾ ਕਰਦਾ ਹੈ। ਗੁਰ ਸ਼ਬਦ ਤੇ ਵੀਚਾਰ ਕਰਦਾ ਹੈ। ਜਿਹੜੇ ਭਾਂਡੇ ਉਲਟੇ ਹੁੰਦੇ ਹਨ, ਉਹਨਾਂ ਵਿਚ ਸਚੁ ਦਾ ਅੰਮ੍ਰਿਤ ਨਹੀਂ ਟਿਕ ਸਕਦਾ। ਗੁਰ ਸ਼ਬਦ ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ।

ਗਉੜੀ ਗੁਆਰੇਰੀ ਮਹਲਾ ੩ ॥ **ਸੁ ਥਾਉ ਸਚੁ ਮਨੁ ਨਿਰਮਲੁ ਹੋਇ** ॥ ਸਚਿ ਨਿਵਾਸੁ ਕਰੇ ਸਚੁ ਸੋਇ ॥ **ਸਚੀ ਬਾਣੀ ਜੁਗ ਚਾਰੇ**

**ਜਾਪੈ** ॥ **ਸਭੁ ਕਿਛੁ ਸਾਚਾ ਆਪੇ ਆਪੈ** ॥ ੧ ॥ ਕਰਮੁ ਹੋਵੈ ਸਤਸੰਗਿ ਮਿਲਾਏ ॥ ਹਰਿ ਗੁਣ ਗਾਵੈ ਬੈਸਿ ਸੁ ਥਾਏ ॥ ੧ ॥ ਰਹਾਉ ॥ **ਜਲਉ ਇਹ ਜਿਹਵਾ ਦੂਜੈ ਭਾਇ** ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥ ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ ॥ ੨ ॥ **ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ** ॥ ਗੁਰ ਕਿਰਪਾ ਤੇ ਸਚਿ ਸਮਾਇ ॥ **ਸਾਚੇ ਰਾਤੀ ਗੁਰ ਸਬਦੁ ਵੀਚਾਰ** ॥ **ਅੰਮ੍ਰਿਤੁ ਪੀਵੈ ਨਿਰਮਲ ਧਾਰ** ॥ ੩ ॥ ਨਾਮਿ ਸਮਾਵੈ ਜੋ ਭਾਡਾ ਹੋਇ ॥ **ਊਂਧੈ ਭਾਂਡੈ ਟਿਕੈ ਨ ਕੋਇ** ॥ ਗੁਰ ਸਬਦੀ ਮਨਿ ਨਾਮਿ ਨਿਵਾਸੁ ॥ ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥ ੪ ॥ ੩ ॥ ੨੩ ॥

ਅ.ਗ.ਮ.੩, ੧੫੮

ਸਾਚਾ
sāčā

ਸਭੁ ਕਿਛੁ ਸਾਚਾ ਆਪੇ ਆਪੈ
sáb kič sāčā āpe āpɛ

ਸੁ ਥਾਉ ਸਚੁ ਮਨੁ ਨਿਰਮਲੁ ਹੋਇ
so thāo sač man nirmal hoe

ਸਚੀ ਬਾਣੀ ਜੁਗ ਚਾਰੇ ਜਾਪੈ
saččī bāṇī yug čāre jāpɛ

ਜਲਉ ਇਹ ਜਿਹਵਾ ਦੂਜੈ ਭਾਇ
jalo é jíwā dūjɛ pāe

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ
rasnā har ras čākhiā sɛ́j subāe

ਸਾਚੇ ਰਾਤੀ ਗੁਰ ਸਬਦੁ ਵੀਚਾਰ
sāče rātī gur sabad wičar

ਅੰਮ੍ਰਿਤੁ ਪੀਵੈ ਨਿਰਮਲ ਧਾਰ
ãmrit pīwɛ nirmal tār

ਊਂਧੈ ਭਾਂਡੈ ਟਿਕੈ ਨ ਕੋਇ
ū́dɛ pā̃ḍɛ ṭikɛ na koe

**ਸਾਚਾ ਸੋਹਿਲਾ** sāčā sohilā

ਵਿਸ਼ੇਸ਼ਣ
ਸੱਚਾ ਤੇ ਸੁੱਚਾ ਸ਼ਬਦ, ਸਿਫਤ ਸਾਲਾਹ

**ਹਮ ਘਰੇ ਸਾਚਾ ਸੋਹਿਲਾ**
ham kàre sāčā sohilā

ਸਾਚਾ ਸੋਹਿਲਾ, ਸੱਚਾ ਸ਼ਬਦ ਸਤਿਗੁਰ ਦੀ ਮਿਹਰ ਨਾਲ ਘਰ ਵਿਚ ਆਇਆ। ਸਾਰੇ ਕੰਮ ਸਫਲ ਹੋ ਗਏ। ਸੱਚੇ ਤੇ ਸੁੱਚੇ ਸੋਹਿਲੇ ਦੀ ਧੁਨੀ ਨਾਲ ਸਤਿਗੁਰ ਦਾ ਅਨਹਦ ਨਾਦ ਇਕਸੁਰ ਹੋਇਆ ਤੇ ਗੁਰਮੁਖ ਦਾ ਆਪਣੇ ਕਰਤਾਰ ਨਾਲ ਮੇਲ ਹੋਇਆ। ਕਰਤਾਰ ਦੇ ਇਸ ਪ੍ਰੇਮ ਵਿਚ, ਉਸ ਦੀ ਇਸ ਪਵਿਤ੍ਰ ਪ੍ਰੀਤ ਵਿਚ ਗੁਰਮੁਖ ਨਿਹਾਲ ਹੋ ਗਿਆ। ਉਸ ਦੀ ਸਾਰੀ ਭਟਕਣ ਦੂਰ ਹੋ ਗਈ। ਉਸ ਦਾ ਸਤਿ ਸੰਤੋਖ ਦੇ ਘਰ ਵਾਸਾ ਹੋਇਆ। ਸਤਿਗੁਰ ਦੇ ਸੱਚੇ ਸੋਹਿਲੇ ਦੇ ਗਾਣ

ਨਾਲ ਗੁਰਮੁਖ ਸਤਿਗੁਰ ਨਾਲ ਇਕਾਗਰ ਹੋ ਗਿਆ।ਉਸ ਦੇ ਸਭ ਦੁਵੰਦ ਦੂਰ ਹੋ ਗਏ।ਉਸ ਦੀਆਂ ਸਭ ਦੁਬਿਧਾਂ ਮਿਟ ਗਈਆਂ।ਗੁਰ ਸ਼ਬਦ ਦੇ ਸਿਮਰਨ ਨਾਲ ਬ੍ਰਹਮੰਡ ਦੇ ਰੱਹਸ ਦੀ ਸੋਝੀ ਹੋਈ।ਆਪਣਾ ਆਪ ਗੁਆ ਕੇ, ਸਭ ਹਉਮੈ ਤਜ ਕੇ ਗੁਰਮੁਖ ਆਪਣੇ ਕਾਦਰ ਨਾਲ ਜੁੜ ਗਿਆ।ਇਸ ਇਕਸਾਰ ਤੇ ਇਕਸੁਰ ਅਵੱਸਥਾ ਵਿਚ ਪ੍ਰੀਤਮ ਦਾ ਮੇਲ ਹੋਇਆ।ਸਾਰੇ ਅੰਧੇਰੇ ਦੂਰ ਹੋ ਗਏ।ਸੋਚ ਤੇ ਸਮਝ ਦਾ ਚਾਨਣ ਸਾਰੇ ਘਰ ਵਿਚ, ਸਾਰੇ ਵਿਹੜੇ ਵਿਚ ਪਸਰ ਗਿਆ।ਗੁਰਮੁਖ ਦਾ ਜਨਮ ਸਫਲ ਹੋਇਆ।

ਦੂਸਰੇ ਪਾਸੇ ਕਾਮਣਿ ਭੰਬਲ ਭੂਸਿਆਂ ਵਿਚ ਫਸੀ ਬਿਖੜੇ ਰਾਹਾਂ ਤੇ ਤੁਰਦੀ ਰਹੀ।ਕਰਤਾਰ ਦੇ ਸਿਮਰਨ ਨੂੰ, ਉਸ ਦੇ ਪ੍ਰੇਮ ਨੂੰ ਤਜ ਕੇ ਦੂਜੇ ਭਾਇ ਵਿਚ ਜਕੜੀ ਰਹੀ।ਉਸ ਨੂੰ ਆਪਣਾ ਕਰਤਾਰ, ਆਪਣਾ ਸਿਰਜਣਹਾਰ ਭੁਲ ਗਿਆ ਤੇ ਸਭ ਸਿਮਰਨ, ਸਭ ਗਿਆਨ ਧਿਆਨ ਨੂੰ ਛਡ ਕੇ ਅਣਜਾਣੇ ਰਾਹਾਂ ਤੇ ਧੱਕੇ ਖਾਂਦੀ ਰਹੀ।ਉਸ ਨੇ ਆਪਣਾ ਜਨਮ ਬਿਰਥਾ ਗੁਆ ਲਿਆ।ਇਹ ਜਨਮ ਜਿਹੜਾ ਵਾਹਿਗੁਰੂ ਦੇ ਸਿਮਰਨ ਵਿਚ ਲਾਉਣਾ ਸੀ, ਜਿਹੜਾ ਉਸ ਕਰਤਾਰ ਦੀ ਪ੍ਰੀਤ ਵਿਚ ਬਿਹਾਉਣਾ ਸੀ, ਉਹ ਐਵੇਂ ਕੌਡੀਆਂ ਦੇ ਭਾੜੇ ਬਿਰਥਾ ਚਲਾ ਗਿਆ।ਮਨਮੁਖ, ਅਉਗੁਣਵੰਤੀ ਹੁਣ ਝੂਰਦੀ ਹੈ, ਆਪਣੇ ਕੀਤੇ ਦਾ ਫਲ ਪਾਉਂਦੀ ਹੈ।ਸਿਰਜਣਹਾਰ ਦੇ ਸੰਜਮ ਵਿਚ ਰਹਿਣ ਦੀ ਥਾਂ ਆਪ ਹੁਦਰੀ ਹੋ ਕੇ, ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਜਾਲ ਵਿਚ ਫਸ ਕੇ ਇਹ ਅਵਸਰ ਗੁਆ ਲਿਆ।ਮਨਮੁਖ ਦਾ ਜਨਮ ਦੁਰਲਭ ਜਨਮ ਹੈ।ਆਵਣ ਜਾਵਣ ਦੇ ਚਕਰਾਂ ਵਿਚ ਫਸਿਆ ਜੀਅ ਆਪਣੇ ਕਰਮਾਂ ਕਰਕੇ ਇਹ ਅਵਸਰ ਭੁਲਦਾ ਹੈ।ਜੇ ਬੇਸਮਝੀ ਵਿਚ, ਲੋਭ, ਮੋਹ ਵਿਚ ਇਹ ਜਨਮ ਕਰਤਾਰ ਦੀ ਪ੍ਰੀਤ ਦੇ ਲੇਖੇ ਲਾਉਣ ਦੀ ਬਜਾਏ ਆਪ ਹੁਦਰੇ ਕੰਮਾਂ ਵਿਚ ਲਗ ਜਾਏ ਤਾਂ ਫਿਰ ਇਹ ਮੌਕਿਆ ਨਹੀਂ ਮਿਲਦਾ।ਕਾਮਣਿ ਆਪਣੇ ਕਰਮਾਂ ਨੂੰ ਝੂਰਦੀ ਰਹਿੰਦੀ ਹੈ।ਗੁਰਮੁਖ ਆਪਣੇ ਸਤਿਗੁਰ ਦੀ ਸੇਵਾ ਵਿਚ, ਉਸ ਦੇ ਸੰਜਮ ਅਨੁਸਾਰ ਜੀਉਂਦਾ ਹੈ।ਉਸ ਦੀ ਕੁਦਰਤ ਦੇ ਰਹੱਸ ਨੂੰ ਸਮਝਣ ਦਾ ਯਤਨ ਕਰਦਾ ਹੈ ਤੇ ਇਸ ਰਹੱਸ ਦਾ ਸਿਮਰਨ ਕਰਕੇ, ਇਸ ਤੇ ਘੋਖ ਵਿਚਾਰ ਕਰਕੇ ਆਪਣਾ ਜਨਮ ਸਫਲ ਕਰਦਾ ਹੈ।ਸਤਿਗੁਰ ਦੇ ਸ਼ਬਦ ਦੇ ਅਨਹਦ ਨਾਦ ਨਾਲ ਇਕਸੁਰ ਹੋ ਜਾਂਦਾ ਹੈ।

**ਹਮ ਘਰੇ ਸਾਚਾ ਸੋਹਿਲਾ** ਸਾਚੈ ਸਬਦਿ ਸੁਹਾਇਆ ਰਾਮ ॥ **ਧਨ ਪਿਰ ਮੇਲੁ ਭਇਆ** ਪ੍ਰਭਿ ਆਪਿ ਮਿਲਾਇਆ ਰਾਮ ॥ ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥ **ਗੁਰ ਸਬਦਿ ਸੀਗਾਰੀ ਸਚਿ ਸਵਾਰੀ** ਸਦਾ ਰਾਵੇ ਰੰਗਿ ਰਾਤੀ ॥ ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥ ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥੧॥ **ਦੂਜੜੈ ਕਾਮਣਿ ਭਰਮਿ ਭੁਲੀ** ਹਰਿ ਵਰੁ ਨ ਪਾਏ

ਰਾਮ ॥ ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ॥ **ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ** ਅਉਗਣਵੰਤੀ ਝੂਰੇ ॥ **ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ** ਤਾ ਪਿਰੁ ਮਿਲਿਆ ਹਦੂਰੇ ॥ ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ ਸੁਭਾਏ ॥ ਨਾਨਕ ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥੨॥

ਅ. ਗ. ਮ. ੧, ੪੩੯

ਸਾਚਾ ਸੋਹਿਲਾ
sāčā sohilā

ਹਮ ਘਰੇ ਸਾਚਾ ਸੋਹਿਲਾ
ham kàre sāčā sohilā

ਧਨ ਪਿਰ ਮੇਲੁ ਭਇਆ
tàn pir mel pɛ̀iā

ਗੁਰ ਸਬਦਿ ਸੀਗਾਰੀ ਸਚਿ ਸਵਾਰੀ
gur sabad sīgārī sač swārī

ਦੂਜੜੈ ਕਾਮਣਿ ਭਰਮਿ ਭੁਲੀ
dūjṛɛ kāmaṇ pàrm pùlī

ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ
birthā janam gwāe manmukh iāṇī

ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ
āpṇā satgur sev sadā sukh pāiā

ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ
har har kripā tā̀rī merɛ ṭhākur

**ਸਾਚਾ ਵੀਚਾਰੁ** sāčā wīčār

ਵਿਸ਼ੇਸ਼ਣ
ਠੀਕ, ਸਹੀ

**ਗੁਰਮਤਿ ਸਾਚੀ ਸਾਚਾ ਵੀਚਾਰੁ**
gurmat sāčī sāčā wīčār

ਸੱਚੀ ਗੁਰਮਤਿ ਵਿਚ ਸੱਚਾ ਵੀਚਾਰ ਹੁੰਦਾ ਹੈ। ਗੁਰ ਸ਼ਬਦਿ ਨਾਲ ਕਰਤਾ ਪੁਰਖ ਦੇ ਸਚੁ ਦੀ ਸੋਝੀ ਹੁੰਦੀ ਹੈ। ਸਭ ਧਨ ਤੋਂ ਉੱਪਰ ਨਾਮ ਧਨ ਹੈ। ਕਰਤਾਰ ਦੇ ਸਚੁ ਦਾ ਧਨ ਹੈ। ਸਚੁ ਦੇ ਇਸ ਧਨ ਨਾਲ ਗੁਰਮੁਖ ਦਾ ਮਨ ਤਨ ਉਜਲਾ ਹੋ ਜਾਂਦਾ ਹੈ। ਉਸ ਦੀ ਲਿਵ ਅਨਦਿਨ, ਹਰ ਸਮੇਂ ਸਤਿਗੁਰ ਦੇ ਨਾਮ ਵਿਚ ਲੱਗੀ ਰਹਿੰਦੀ ਹੈ। ਇਸ ਸੱਚੇ ਨਾਮ ਦੀ ਧੁਨ ਸਤਿਗੁਰ ਆਪ ਸੁਣਾਉਂਦਾ ਹੈ। ਇਹ ਅਨਹਦ ਨਾਦ ਹੈ ਜਿਸ ਦੇ ਸੰਜਮ ਵਿਚ, ਜਿਸ ਦੇ ਤਾਲ ਮੇਲ ਵਿਚ ਸਾਰਾ ਬ੍ਰਹਮੰਡ ਵਿਚਰਦਾ ਹੈ। ਸਾਰਾ ਸੰਸਾਰ ਇਕਸੁਰ ਚਲਦਾ ਹੈ। ਮਨਮੁਖ, ਮੂਰਖ, ਆਪ ਹੁਦਰਾ ਹੋ ਕੇ, ਹਉਮੇ ਵਿਚ ਜਕੜਿਆ ਰਹਿੰਦਾ ਹੈ। ਉਹ ਦੂਜੇ ਭਾਇ ਵਿਚ, ਦੁਬਿਧਾ ਦਾ ਰਾਹ ਫੜਦਾ ਹੈ। ਇਸ ਕੁਰਾਹ ਵਿਚ ਉਸ ਨੂੰ ਕਿਤੇ ਢੋਈ ਨਹੀਂ ਮਿਲਦੀ। ਗੁਰਮੁਖ ਆਪ ਨੂੰ, ਆਪਣੀ ਹਉਮੇ ਨੂੰ ਛਡ ਕੇ ਸਚੁ ਤੇ ਸੰਜਮ ਦਾ ਰਾਹ ਫੜਦਾ ਹੈ। ਇਸ ਰਾਹ ਵਿਚ ਚਲਦਿਆਂ

ਉਸ ਨੂੰ ਮਾਣ ਮਿਲਦਾ ਹੈ।ਉਸ ਦੇ ਸਾਰੇ ਪਖ ਉਜਲੇ ਹੋ ਜਾਂਦੇ ਹਨ।ਦੁਬਿਧਾ ਤੇ ਦੁਵੰਦ ਦਾ ਅੰਧੇਰਾ ਗੁਰਮਤਿ ਦੇ ਚਾਨਣ ਵਿਚ ਬਦਲ ਜਾਂਦਾ ਹੈ।ਉਹ ਕਰਤਾਰ ਆਪ ਹੀ ਇਸ ਸ੍ਰਿਸ਼ਟੀ ਨੂੰ ਸਾਜਦਾ ਹੈ।ਆਪ ਹੀ ਇਸ ਦੀ ਰੱਖਿਆ ਕਰਦਾ ਹੈ।ਗੁਰਮੁਖ ਤੇ ਮਨਮੁਖ ਦਾ ਨਿਖੇੜ ਕਰਦਾ ਹੈ।ਸਚੁ ਤੇ ਕੂੜ ਦਾ ਨਿਆਂ ਕਰਦਾ ਹੈ।ਉਸ ਦੇ ਸਚੁ ਵਿਚ ਸੁਖ ਹੈ, ਅਰੋਗ ਹੈ।ਉਸ ਦੇ ਕੂੜ ਵਿਚ ਦੁਖ ਹੈ, ਰੋਗ ਹੈ।

ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥ ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥ **ਗੁਰਮਤਿ ਸਾਚੀ ਸਾਚਾ ਵੀਚਾਰੁ** ॥ **ਆਪੇ ਬਖਸੇ ਦੇ ਵੀਚਾਰੁ** ॥ ੧ ॥ ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥ **ਕਲੀ ਕਾਲ ਵਿਚਿ ਗੁਰਮੁਖਿ ਪਾਏ** ॥ ੧ ॥ ਰਹਾਉ ॥ ਹਮ ਮੂਰਖ ਮੂਰਖ ਮਨ ਮਾਹਿ ॥ **ਹਉਮੈ ਵਿਚਿ ਸਭ ਕਾਰ ਕਮਾਹਿ** ॥ ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥ ੨ ॥ **ਬਿਖਿਆ ਕਾ ਧਨੁ ਬਹੁਤੁ ਅਭਿਮਾਨੁ** ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥ ਆਪੁ ਛੋਡਿ ਸਦਾ ਸੁਖੁ ਹੋਈ ॥ **ਗੁਰਮਤਿ ਸਾਲਾਹੀ ਸਚੁ ਸੋਈ** ॥ ੩ ॥ ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਜਿਸੁ ਸਚਿ ਲਾਏ ਸੋਈ ਲਾਗੈ ॥ **ਨਾਨਕ ਨਾਮਿ ਸਦਾ ਸੁਖੁ ਆਗੈ** ॥ ੪ ॥ ੮ ॥

ਅ.ਗ.ਮ.੩, ੬੬੬

ਸਾਚਾ ਵੀਚਾਰੁ
sāčā wīčār

ਗੁਰਮਤਿ ਸਾਚੀ ਸਾਚਾ ਵੀਚਾਰੁ
gurmat sāčī sāčā wīčār

ਆਪੇ ਬਖਸੇ ਦੇ ਵੀਚਾਰੁ
āpe bakhse de wīčār

ਕਲੀ ਕਾਲ ਵਿਚਿ ਗੁਰਮੁਖਿ ਪਾਏ
kalī kāl wič gurmukh pāe

ਹਉਮੈ ਵਿਚਿ ਸਭ ਕਾਰ ਕਮਾਹਿ
hɔmɛ wič sáb kār kmāhe

ਬਿਖਿਆ ਕਾ ਧਨੁ ਬਹੁਤੁ ਅਭਿਮਾਨ
bikhiā kā tàn bahut ábimān

ਗੁਰਮਤਿ ਸਾਲਾਹੀ ਸਚੁ ਸੋਈ
gurmat sālāhī sač soī

ਨਾਨਕ ਨਾਮਿ ਸਦਾ ਸੁਖੁ ਆਗੈ
nānak nām sadā sukh āgɛ

**ਸਾਚੁ ਕਹਿਆ** sāč kɛhiā

ਨਾਂਵ ਪੁਲਿੰਗ
ਸਚ, ਸਤਿ ਦਾ ਵਚਨ

## ਸਤਿਗੁਰ ਪੂਰੈ ਸਾਚੁ ਕਹਿਆ

satgur pūrɛ sāč kɛhiā

ਸਤਿਗੁਰ ਨੇ ਸਚੁ ਕਹਿਆ ਹੈ। ਗੁਰਬਾਣੀ ਵਿਚ ਸਤਿ ਦੀ ਵਿਆਖਿਆ ਕੀਤੀ ਹੈ। ਇਹ ਸਚੁ ਸਾਰੀ ਕਾਇਨਾਤ ਦਾ ਆਧਾਰ ਹੈ। ਇਸ ਦੇ ਰਾਹ ਵਿਚ ਜਮ ਨਹੀਂ ਨੇੜੇ ਆ ਸਕਦਾ। ਇਹ ਸਚੁ ਦੈਵੀ ਪਰਗਾਸ ਦਾ ਚਿੰਨ੍ਹ ਹੈ। ਇਹ ਪਰਗਾਸ ਸਾਰੇ ਦੁਵੰਦ, ਸਾਰੇ ਅੰਧੇਰੇ ਦੂਰ ਕਰਦਾ ਹੈ। ਸਾਧ ਸੰਗਤ ਵਿਚ ਉਚਰਿਆ, ਕਹਿਆ ਇਹ ਸਚੁ ਸਤਿ ਹੈ, ਸਹਿਜ ਹੈ, ਸੰਜਮ ਹੈ। ਇਸ ਸਚੁ ਨਾਲ ਸਾਰਾ ਬ੍ਰਹਮੰਡ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਗੁਰਮੁਖ ਇਸ ਸਚੁ ਦੀ ਆਰਾਧਨਾ ਕਰਦਾ ਹੈ। ਇਸ ਸਚੁ ਵਿਚ ਧਿਆਨ ਲਾਉਂਦਾ ਹੈ। ਇਸ ਦੇ ਰਹੱਸ ਨੂੰ ਸਮਝਦਾ ਹੈ। ਮਨਮੁਖ ਦੁਬਿਦਾ ਵਿਚ, ਦੁਵੰਦ ਵਿਚ, ਕੂੜ ਵਿਚ ਭਟਕਦਾ ਹੈ। ਉਸ ਤੋਂ ਚਿਤ੍ਰ ਗੁਪਤ ਲੇਖਾ ਮੰਗਦੇ ਹਨ। ਉਸ ਦੇ ਕਰਮਾਂ, ਕੁਕਰਮਾਂ ਦਾ ਹਿਸਾਬ ਹੁੰਦਾ ਹੈ। ਉਹ ਨਰਕ ਦੇ ਬਿਖੜੇ ਪੈਂਡੇ ਤੇ ਧੱਕੇ ਖਾਂਦਾ ਹੈ। ਗੁਰਮੁਖ ਦੇ ਪੱਲੇ ਸਚੁ ਹੈ। ਉਸ ਨੂੰ ਜਮ ਪੋਹ ਨਹੀਂ ਸਕਦਾ। ਉਸ ਦਾ ਲੋਕ ਪਰਲੋਕ ਸੱਚਾ ਤੇ ਸੁੱਚਾ ਹੈ। ਸਤਿ ਸੰਤੋਖ ਦੀ ਸਹਿਜ ਅਵੱਸਥਾ ਵਿਚ ਉਹ ਹਰੀ ਦੇ ਨਾਮ ਦਾ ਸਿਮਰਨ ਕਰਦਾ ਹੈ। ਗੁਰ ਸ਼ਬਦਿ ਵਿਚ ਧਿਆਨ ਲਾ ਕੇ ਪਰਮਾਤਮਾ ਦੀ ਜੁਗਤ ਨੂੰ , ਵਿਉਂਤ ਨੂੰ ਸਮਝਦਾ, ਬੁਝਦਾ ਹੈ। ਉਸ ਦੇ ਸਭ ਕਿਲਵਿਖ ਦੂਰ ਹੋ ਜਾਂਦੇ ਹਨ। ਵਾਹਿਗੁਰੂ ਦੇ ਸਿਮਰਨ ਦੇ ਆਸਰੇ ਸਾਰੇ ਬਿਖੜੇ ਪੈਂਡੇ ਕੱਟੇ ਜਾਂਦੇ ਹਨ। ਸਾਧ ਸੰਗਤ ਵਿਚ, ਗੁਰ ਸ਼ਬਦਿ ਦੇ ਕੀਰਤਨ ਵਿਚ ਗੁਰਮੁਖ ਇਕਸੁਰ ਹੁੰਦਾ ਹੈ। ਉਸ ਦੀ ਸੁਰਤਿ ਆਪਣੇ ਕਾਦਰ ਦੀ ਕੁਦਰਤ ਵਿਚ ਲੱਗੀ ਰਹਿੰਦੀ ਹੈ। ਸਾਰਾ ਜਗਤ, ਸਾਰਾ ਬ੍ਰਹਮੰਡ ਉਸ ਦੈਵੀ ਸ਼ਬਦਿ ਦੀ ਆਰਤੀ ਕਰਦਾ ਹੈ। ਉਸ ਦੇ ਅਨਹਦ ਨਾਦ ਦੀ ਝੁਨਕਾਰ ਵਿਚ ਗੁਰਮੁਖ ਮਗਨ ਹੋ ਕੇ ਸਹਿਜ ਤੇ ਸੰਜਮ ਦਾ ਜੀਵਨ ਬਿਤਾਉਂਦਾ ਹੈ। ਸਤਿਗੁਰੂ ਐਸੇ ਗੁਰਮੁਖ ਦਾ, ਐਸੇ ਸੇਵਕ ਦਾ ਸਾਥ ਦੇਂਦਾ ਹੈ। ਉਸ ਦੇ ਸਭ ਗੁਣ, ਅਉਗਣ ਦੂਰ ਹੋ ਜਾਂਦੇ ਹਨ। ਸਭ ਦੁਖ ਸੁਖ ਸਮਸਰਿ ਹੋ ਜਾਂਦੇ ਹਨ। ਗੁਰਮੁਖ ਆਪਣੇ ਕਾਦਰ ਦੀ ਕੁਦਰਤ ਵਿਚ ਲੀਨ ਕਿਸੇ ਦੂਜੇ ਭਾਇ ਵਿਚ ਨਹੀਂ ਲਗਦਾ। ਉਸ ਲਈ ਅਗਮ ਅਗੋਚਰ ਨਿਰੰਕਾਰ ਇਕ ਹੈ ਤੇ ਇੱਕੋ ਹੀ ਉਸ ਦੀ ਸੱਚੀ ਤੇ ਸੁੱਚੀ ਬਾਣੀ ਹੈ ਜਿਹੜੀ ਸਾਰੀ ਕਾਇਨਾਤ, ਸਾਰੇ ਬ੍ਰਹਮੰਡ ਦੀ ਹੋਂਦ ਦਾ ਆਧਾਰ ਹੈ।

ਆਸਾ ਮਹਲਾ ੫ ਪੰਚਪਦਾ ॥ ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥ ੧ ॥ **ਸਤਿਗੁਰ ਪੂਰੈ ਸਾਚੁ ਕਹਿਆ** ॥ ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥ ੧ ॥ ਰਹਾਉ ॥ **ਜਹ ਲਾਲਚ ਜਾਗਾਤੀ ਘਾਟ** ॥ ਦੂਰਿ ਰਹੀ ਉਹ ਜਨ ਤੇ ਬਾਟ ॥ ੨ ॥ **ਜਹ ਆਵਟੇ ਬਹੁਤ ਘਨ ਸਾਥ** ॥ **ਪਾਰਬ੍ਰਹਮ ਕੇ ਸੰਗੀ ਸਾਧ** ॥ ੩ ॥ ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ

ਜਨਾ ਕਉ ਦ੍ਰਿਸਟਿ ਨ ਪੇਖਾ ॥ ੪ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ **ਵਾਜੇ ਤਾ ਕੈ ਅਨਹਦ ਤੂਰਾ** ॥ ੫ ॥ ੪੦ ॥ ੯੧ ॥

ਅ.ਗ.ਮ.੫, ੩੯੩

ਸਾਚੁ ਕਹਿਆ
sāč kɛhiā

ਸਤਿਗੁਰ ਪੂਰੈ ਸਾਚੁ ਕਹਿਆ
satgur pūrɛ sāč kɛhiā

ਜਹ ਲਾਲਚ ਜਾਗਾਤੀ ਘਾਟ
jɛ́ lālač jāgātī kā̀ṭ

ਜਹ ਆਵਟੇ ਬਹੁਤ ਘਨ ਸਾਥ
jɛ́ āwṭe bɔ́t kàn sāth

ਪਾਰਬ੍ਰਹਮ ਕੇ ਸੰਗੀ ਸਾਧ
pārbrám ke sãg sā́d

ਵਾਜੇ ਤਾ ਕੈ ਅਨਹਦ ਤੂਰਾ
wāje tā kɛ anhad tūrā

**ਸਾਚੇ ਭਾਵਾ** sāče pā̀wā

ਨਾਂਵ ਪੁਲਿੰਗ
ਪਰਮਾਤਮਾ

**ਹਰਿ ਪ੍ਰਭ ਸਾਚੇ ਭਾਵਾ**
har práb sāče pā̀wā

ਜੀਵ ਇਸਤਰੀ ਆਪਣੇ ਪਿਰ, ਆਪਣੇ ਪ੍ਰੀਤਮ ਨੂੰ ਰੀਝਾਉਣ ਲਈ ਵੇਸ ਕਰਦੀ ਹੈ, ਹਾਰ ਸ਼ਿੰਗਾਰ ਕਰਦੀ ਹੈ। ਪਰ ਪ੍ਰੀਤਮ ਦੀ ਨਦਰ, ਮਿਹਰ ਉਸ ਉੱਤੇ ਨਹੀਂ। ਪ੍ਰੇਮਕਾ ਨੂੰ ਕੋਈ ਧੀਰਜ ਨਹੀਂ। ਬਿਰਹੋਂ ਵਿਚ, ਵਿਛੋੜੇ ਵਿਚ, ਦੂਜੇ ਭਾਇ ਵਿਚ ਗੁਆਚੀ ਜਿੰਦਗੀ ਉਦਾਸ ਹੈ। ਉਸ ਲਈ ਸਭ ਜਗ ਵੈਰਾਨ ਹੈ। ਉਸ ਦੇ ਸੱਚੇ ਤੇ ਸੁੱਚੇ ਪ੍ਰੀਤਮ ਦਾ ਭਾਉ ਉਸ ਨੂੰ ਪ੍ਰਾਪਤ ਨਹੀਂ। ਉਹ ਦੂਸਰੀਆਂ ਸੁਹਾਗਣਾਂ ਨੂੰ ਪੁਛਦੀ ਹੈ ਕਿ ਉਹਨਾਂ ਨੇ ਆਪਣੇ ਪਿਰ ਨੂੰ ਕਿਵੇਂ ਰੀਝਾਇਆ ਹੈ। ਸੁਹਾਗਣ ਦਾ ਸੁਹਾਗ ਉਸ ਦੀ ਸੇਵਾ, ਉਸ ਦੀ ਆਰਾਧਨਾ ਤੇ ਨਿਰਭਰ ਹੈ। ਜਦੋਂ ਸਾਚੇ ਨੂੰ ਜੀਵ ਇਸਤਰੀ ਭਾਉਂਦੀ ਹੈ, ਜਦੋਂ ਪਿਰ ਦੀ ਉਸ ਉੱਤੇ ਮਿਹਰ ਹੁੰਦੀ ਹੈ ਤਾਂ ਸਭ ਦੂਜੇ ਭਾਇ ਦੂਰ ਹੋ ਜਾਂਦੇ ਹਨ। ਪ੍ਰੇਮਕਾ ਦੀ ਪ੍ਰੀਤ ਸਾਕਾਰੇ ਲਗਦੀ ਹੈ। ਜੀਵ ਇਸਤਰੀ ਆਪਣੇ ਕਰਤਾ ਪੁਰਖ ਦੇ ਸਚੁ ਦੇ ਮਾਰਗ ਤੇ ਚਲਦੀ ਹੈ। ਸਾਰੇ ਵਿਕਾਰ, ਸਾਰੇ ਲੋਭ, ਮੋਹ, ਅਹੰਕਾਰ ਛਡ ਕੇ ਸਚੁ ਤੇ ਸੰਜਮ ਦਾ ਰਾਹ ਫੜਦੀ ਹੈ। ਪ੍ਰੀਤਮ ਦੀ ਪ੍ਰੀਤ ਵਿਚ ਰੱਤੀ ਉਹ ਸੁਹਾਗਣ ਬਣ ਜਾਂਦੀ ਹੈ। ਉਸ ਦਾ ਸੁਹਾਗ ਪਰਵਾਣ ਹੋ ਜਾਂਦਾ ਹੈ। ਪ੍ਰੀਤ ਦਾ ਰਾਹ, ਸੁਹਾਗ ਦਾ ਰਾਹ ਸਚੁ ਦਾ ਰਾਹ ਹੈ। ਜੀਵ ਇਸਤਰੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤਿਆਗ ਕੇ ਆਪਣਾ ਸਭ ਕੁਝ ਆਪਣੇ ਪ੍ਰੀਤਮ ਤੇ ਵਾਰ ਦੇਂਦੀ ਹੈ। ਸਤਿਗੁਰ ਉਸ ਦੀ ਸੇਵਾ, ਉਸ ਦੀ ਘਾਲਣਾ ਤੇ ਪ੍ਰਸੰਨ ਹੋ ਕੇ ਉਸ ਨੂੰ ਗੁਰ ਸ਼ਬਦ ਦੀ ਸੋਝੀ ਦੇਂਦਾ ਹੈ। ਉਹ ਕਾਦਰ ਦੀ ਕੁਦਰਤ ਦੇ ਰਹੱਸ ਨੂੰ, ਸੰਜਮ ਨੂੰ, ਸਚੁ ਨੂੰ ਸਮਝ ਲੈਂਦੀ ਹੈ। ਬਿਰਹੋਂ

ਦੀ ਰਾਤ ਖਤਮ ਹੋ ਜਾਂਦੀ ਹੈ। ਪ੍ਰੀਤ ਮਿਲਣੀ ਵਿਚ ਸੁਹਾਗਣ ਬਣ ਜਾਂਦੀ ਹੈ। ਉਸ ਦੀਆਂ ਸਾਰੀਆਂ ਆਸਾਂ ਪੁਜ ਜਾਂਦੀਆਂ ਹਨ। ਸਾਰੇ ਦੁਖ ਦੂਰ ਹੋ ਜਾਂਦੇ ਹਨ। ਸੱਚੇ ਤੇ ਸੁੱਚੇ ਜੀਵਨ ਵਿਚ ਅਗਿਆਨ ਗਿਆਨ ਵਿਚ ਬਦਲ ਜਾਂਦਾ ਹੈ। ਬਿਖੜੇ ਰਾਹ ਪ੍ਰੀਤਾਂ ਦੇ, ਤਾਂਘਾਂ ਦੇ ਰਾਹ ਬਣ ਜਾਂਦੇ ਹਨ।

ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ **ਹਰਿ ਪ੍ਰਭ ਸਾਚੇ ਭਾਵਾ** ॥ ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥ **ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ** ॥ **ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ** ॥੨॥ ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥ **ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ** ॥ ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥ **ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ** ॥੩॥ ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥ **ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ** ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥

ਅ.ਗ.ਮ. ੪, ੫੬੧

**ਸਾਚੇ ਭਾਵਾ**
sāče pa̖wā

**ਹਰਿ ਪ੍ਰਭ ਸਾਚੇ ਭਾਵਾ**
har práb sāče pa̖wā

**ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ**
jis kāraṇ hɔ sīgār sīgārī

**ਸੋ ਪਿਰੁ ਰਤਾ ਮੇਰਾ ਅਵਰਾ**
so pir rattā merā awrā

**ਨਾਨਕ ਧਨੁ ਧੰਨੁ ਧੰਨੁ ਸੋਹਾਗਣਿ**
nānak tàn tàn tàn sohāgaṇ

**ਜਿਨਿ ਪਿਰੁ ਰਾਵਿਅੜਾ ਸਚੁ ਸਵਰਾ**
jin pir rāwiaṛā sač sawrā

**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ**
mɛ ūpar nadar karī pir sāčɛ

**ਮੈ ਛੋਡਿਅੜਾ ਮੇਰਾ ਤੇਰਾ**
mɛ čhoḍiaṛā merā terā

**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ**
āpnaṛā práb nadar kar dekhɛ

**ਨਾਨਕ ਜੋਤਿ ਜੋਤੀ ਰਲੀਐ**
nānak jot jotī ralīɛ

**ਨਿਤ ਪਖਾ ਫੇਰੀ ਸੇਵ ਕਮਾਵਾ**
nit pakkhā pherī sev kmāwā
**ਤਿਸੁ ਆਗੈ ਪਾਣੀ ਢੋਵਾਂ**
tis āgɛ pāṇī ṭòwā̃

## ਸਾਚੈ ਦਰਬਾਰਿ sāčɛ darbār

ਵਿਸ਼ੇਸ਼ਣ
ਸੱਚਾ

### ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ
suāmī mere tit sāčɛ darbār

ਕਰਤਾ ਪੁਰਖ ਦੇ ਸੱਚੇ ਦਰਬਾਰ ਵਿਚ ਮਿਹਰ ਹੋਈ ਤੇ ਗੁਰਮੁਖ ਨੂੰ ਸਚੁ ਦਾ ਰਾਹ ਦਿਸਿਆ। ਸਤਿਗੁਰ ਨੇ ਤਾਪ ਦੂਰ ਕੀਤਾ ਤੇ ਸੰਸਾਰ ਵਿਚ ਠੰਢ ਪਈ। ਲੋਭ ਮੋਹ ਦਾ ਤਪਦਾ ਸਰੀਰ ਸੀਤਲ ਹੋ ਗਿਆ। ਗੁਰਮੁਖ ਨੇ ਆਪਣੇ ਸੁਆਮੀ ਨੂੰ ਆਰਾਧਿਆ ਤੇ ਉਸ ਨੂੰ ਬ੍ਰਹਮੰਡ ਦੇ ਸਚੁ ਦੀ ਸੋਝੀ ਹੋਈ। ਅਕਾਲ ਪੁਰਖ ਦੇ ਸੱਚੇ ਤੇ ਸੁੱਚੇ ਦਰਬਾਰ ਵਿਚ ਗੁਰਮੁਖ ਨੂੰ ਸ਼ਾਂਤੀ ਮਿਲੀ। ਉਸ ਦੇ ਸਭ ਦੁਖ, ਸਭ ਕਿਲਵਿਖ, ਪਾਪ ਦੂਰ ਹੋ ਗਏ। ਕਰਤਾ ਪੁਰਖ ਦੇ ਦਰਬਾਰ ਵਿਚ ਸਚੁ ਤੇ ਕੂੜ ਦਾ ਨਿਖੇੜਾ ਹੋ ਗਿਆ। ਕਾਮ, ਕ੍ਰੋਧ, ਅਹੰਕਾਰ ਵਿਚ ਤਪਦਾ ਵਾਸੂ ਮੰਡਲ ਸਤਿ ਸੰਤੋਖ ਵਿਚ ਬਦਲ ਗਿਆ। ਕਰਤਾ ਪੁਰਖ ਨੇ ਆਪਣੇ ਜੀਅ ਜੰਤ, ਆਪਣੇ ਗੁਰਮੁਖਾਂ ਦੀ ਆਪ ਰੱਖਿਆ ਕੀਤੀ ਤੇ ਜਮ ਹੜਤਾਲ ਤੇ ਚਲਾ ਗਿਆ। ਉਸ ਦਾ ਕੰਮ ਕਾਜ ਬੰਦ ਹੋ ਗਿਆ। ਜਿਸ ਕਰਤਾਰ ਨੇ ਇਹ ਜਗ, ਇਹ ਬ੍ਰਹਮੰਡ ਰਚਿਆ ਹੈ, ਉਹ ਆਪ ਹੀ ਇਸ ਨੂੰ ਥਾਪਦਾ ਉਥਾਪਦਾ ਹੈ। ਉਸ ਦੀ ਕੁਦਰਤ ਦੇ ਰਹੱਸ ਨੂੰ ਉਸ ਦਾ ਸੇਵਕ, ਉਸ ਦਾ ਗੁਰਮੁਖ ਉਸ ਦੇ ਚਰਣਾਂ ਵਿਚ ਸੇਵਾ ਕਰਕੇ ਸਮਝਦਾ ਹੈ ਤੇ ਉਸ ਦੀ ਰਜ਼ਾਅ ਵਿਚ ਰਹਿੰਦਾ ਹੈ। ਉਹ ਕਰਤਾ ਪੁਰਖ, ਕਰਣ ਕਾਰਣ ਸਮਰਥ ਆਪ ਹੀ ਆਪਣੇ ਸੱਚੇ ਦਰਬਾਰ ਵਿਚ ਗੁਰਮੁਖ ਨੂੰ ਨਿਵਾਜਦਾ ਹੈ, ਉਸ ਦੀ ਰੱਖਿਆ ਕਰਦਾ ਹੈ। ਕਰਤਾਰ ਦੀ ਕਿਰਪਾ ਨਾਲ, ਉਸ ਦੀ ਮਿਹਰ ਨਾਲ ਤਪਦਾ, ਭਖਦਾ, ਭਟਕਦਾ ਮਨੁਖ ਸਤਿ ਸੰਤੋਖ ਦਾ ਜੀਵਨ ਜੀਉਂਦਾ ਹੈ। ਕਰਤਾਰ ਦੇ ਸਚੁ ਦੇ ਰਾਹ ਪੈ ਕੇ ਇਸ ਭਵਜਲ ਨੂੰ ਪਾਰ ਕਰਦਾ ਹੈ। ਕਰਤਾਰ ਦੇ ਸੱਚੇ ਦਰਬਾਰ ਦੀ ਹਜ਼ੂਰੀ ਵਿਚ ਸਦਾ ਗੁਰ ਸ਼ਬਦਿ ਦੀ ਆਰਾਧਨਾ ਕਰਦਾ ਹੈ। ਆਪਣੇ ਪ੍ਰਭੂ ਨੂੰ ਧਿਆਉਂਦਾ ਹੈ। ਕਾਮ ਕ੍ਰੋਧ ਦੀ ਅਗਨੀ ਸਤਿ ਦੀ ਛੁਹ ਨਾਲ ਅਸਤਿ ਨੂੰ, ਕੂੜ ਨੂੰ ਤਿਆਗ ਕੇ ਸਚੁ ਤੇ ਸੰਜਮ ਵਿਚ ਬਦਲ ਜਾਂਦੀ ਹੈ। ਕਰਤਾਰ ਦੀ ਸ਼ਰਣ ਵਿਚ ਗੁਰਮੁਖ ਸਦਾ ਸਹਿਜ ਤੇ ਸੰਤੋਖ ਦਾ ਜੀਵਨ ਜੀਉਂਦਾ ਹੈ।

ਸੋਰਠਿ ਮਹਲਾ ੫ ॥ ਭਏ ਕ੍ਰਿਪਾਲ **ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ** ॥ ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥ **ਅਪਣੇ ਜੀਅ ਜੰਤ ਆਪੇ ਰਾਖੇ** ਜਮਹਿ ਕੀਓ ਹਟਤਾਰਿ

॥ ੧ ॥ ਹਰਿ ਕੇ ਚਰਣ ਰਿਦੈ ਉਰਿ ਧਾਰਿ ॥ **ਸਦਾ ਸਦਾ ਪ੍ਰਭੁ ਸਿਮਰੀਐ** ਭਾਈ ਦੁਖ ਕਿਲਬਿਖ ਕਾਟਣਹਾਰੁ ॥ ੧ ॥ ਰਹਾਉ ॥ **ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ** ॥ ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥ ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥ ੨ ॥ ੧੯ ॥ ੪੭ ॥

ਅ.ਗ.ਮ.ਪ, ੬੨੦

ਸਾਚੈ ਦਰਬਾਰਿ
sāčɛ darbār

ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ
suāmī mere tit sāčɛ darbār

ਅਪਣੇ ਜੀਅ ਜੰਤ ਆਪੇ ਰਾਖੇ
apṇe jī jā̃t āpe rākhe

ਸਦਾ ਸਦਾ ਪ੍ਰਭੁ ਸਿਮਰੀਐ
sadā sadā práb simrīɛ

ਤਿਸ ਕੀ ਸਰਣੀ ਊਬਰੈ ਭਾਈ
tis kī sarṇī ūbrɛ pā̀ī

ਜਿਨਿ ਰਚਿਆ ਸਭੁ ਕੋਇ
jin račiā sáb koe

**ਸਾਜਨ** sājan

ਨਾਂਵ, ਪੁਲਿੰਗ

ਪ੍ਰੀਤਮ, ਸੁਆਮੀ, ਸਹੁ

**ਸਾਜਨ ਤੇਰੇ ਚਰਨ ਕੀ**
sājan tere čarn kī

ਗੁਰਮੁਖ ਆਪਣੇ ਸਾਜਨ, ਆਪਣੇ ਪ੍ਰੀਤਮ, ਆਪਣੇ ਸੁਆਮੀ ਦੇ ਚਰਨਾ ਦੀ ਸਦਾ ਧੂਰ ਮੰਗਦਾ ਹੈ।ਆਪਣੇ ਕਰਤਾਰ ਦੇ ਚਰਨਾਂ ਵਿਚ, ਉਸ ਦੀ ਸਰਣ ਵਿਚ ਉਹ ਆਪਣੇ ਸਾਜਨ ਨੂੰ ਪੇਖਦਾ ਹੈ।ਉਸ ਦੀ ਸੇਵਾ ਕਰਦਾ ਹੈ।ਉਸ ਦੇ ਨਾਂ ਦਾ ਸਿਮਰਨ ਕਰਦਾ ਹੈ।ਇਸ ਸਿਮਰਨ ਵਿਚ ਅਠਸਠਿ ਤੀਰਥਾਂ ਦਾ ਇਸ਼ਨਾਨ ਹੈ।ਇਸ ਸਿਮਰਨ ਨਾਲ ਸਾਰੀ ਕਾਇਨਾਤ ਪਵਿਤ੍ਰ ਹੋ ਜਾਂਦੀ ਹੈ।ਸਭ ਪਾਪ ਧੋਤੇ ਜਾਂਦੇ ਹਨ।ਗੁਰਮੁਖ ਦੇ ਕਪਾਟ ਖੁਲ੍ਹ ਜਾਂਦੇ ਹਨ।ਉਸ ਨੂੰ ਸਾਰੇ ਬ੍ਰਹਮੰਡ ਦੇ ਰਹੱਸ ਦੀ ਸੋਝੀ ਆ ਜਾਂਦੀ ਹੈ।ਗੁਰਮੁਖ ਨਿਤ ਸਾਸ ਗਿਰਾਸ ਆਪਣੇ ਕਾਦਰ ਦਾ ਜਾਪ ਕਰਦਾ ਹੈ।ਉਸ ਦੀ ਮਿਹਰ ਨੂੰ, ਉਸ ਦੀ ਦਇਆ ਨੂੰ, ਉਸ ਦੇ ਸੰਜਮ ਨੂੰ ਕਦੀ ਨਹੀਂ ਵਿਸਾਰਦਾ।ਉਹ ਕਰਤਾਰ, ਉਹ ਅਗਮ ਅਗੋਚਰ ਨਿਰੰਕਾਰ ਆਪੇ ਹੀ ਸਭ ਕੁਛ ਉਸਾਰਦਾ ਹੈ, ਆਪੇ ਹੀ ਢਾਹੁੰਦਾ ਹੈ।ਉਸ ਦੇ ਹੁਕਮ ਵਿਚ ਸਭ ਉਪਜ ਹੈ, ਬਿਨਸ ਹੈ।ਉਸ ਦੀ ਕੁਦਰਤ ਦੇ ਕਈ ਰੂਪ ਹਨ, ਕਈ ਆਕਾਰ ਹਨ।ਉਹ ਕਦੀ ਕਿਸੇ ਰੂਪ ਵਿਚ ਸਾਕਾਰ ਹੁੰਦਾ ਹੈ, ਕਦੀ ਕਿਸੇ ਵਿਚ।ਉਸ ਦੀ ਕੁਦਰਤ, ਉਸ ਦਾ ਬ੍ਰਹਮੰਡ ਸਭ ਗਿਆਨ ਧਿਆਨ ਤੋਂ ਪਰ੍ਹੇ ਹੈ।ਜਿਸ ਮਨੁਖ ਤੇ, ਜਿਸ ਸੇਵਕ ਤੇ ਉਸ ਦੀ ਮਿਹਰ ਹੁੰਦੀ ਹੈ, ਉਸ ਦੇ ਭਾਗ ਖੁਲ੍ਹ ਜਾਂਦੇ ਹਨ।ਉਹ ਆਪਣੇ ਸਾਜਨ ਦੇ, ਆਪਣੇ ਪ੍ਰੀਤਮ ਦੇ ਗਲ

ਲਗ ਕੇ ਸਦਾ ਸੁਖੀ ਰਹਿੰਦਾ ਹੈ। ਉਸ ਦੇ ਸਭ ਵਿਕਾਰ ਦੂਰ ਹੋ ਜਾਂਦੇ ਹਨ। ਉਹ ਨਿਰਾਲਮ ਨਿਰੰਕਾਰ ਸਭ ਦਾ ਸੁਆਮੀ ਹੈ, ਸਭ ਦਾ ਸਾਜਨ ਹੈ। ਉਹ ਨਿਰਭਉ ਹੈ, ਨਿਰਵੈਰ ਹੈ। ਉਹ ਸਭ ਦਾ ਪ੍ਰੀਤਮ ਹੈ। ਉਸ ਦੀ ਛੁਹ ਵਿਚ ਸੁਹਾਗ ਹੈ, ਪ੍ਰੀਤ ਹੈ। ਉਸ ਦੇ ਮੇਲ ਸਾਰੇ ਮੇਲ ਹਨ। ਦੂਜੇ ਭਾਇ ਵਿਚ ਸਭ ਅਣਮੇਲ ਹੈ, ਅਣਜੋੜ ਹਨ। ਆਪਣੇ ਸਾਜਨ ਦੇ ਚਰਣਾਂ ਦੀ ਧੂਰ ਬਨਣ ਦੀ ਬਜਾਏ ਮਨਮੁਖ ਏਧਰ ਓਧਰ, ਬਿਖੜੇ ਰਾਹਾਂ ਤੇ ਖੁਆਰ ਹੁੰਦਾ ਹੈ। ਉਹ ਆਪਣੇ ਸਾਜਨ ਸਿਰਜਣਹਾਰ ਨੂੰ ਵਿਸਾਰਦਾ ਹੈ ਤੇ ਉਸ ਦੀ ਕਿਤੇ ਢੋਈ ਨਹੀਂ ਹੁੰਦੀ। ਉਸ ਦੀ ਗਤਿ ਮਿਤਿ ਦੀ ਕੋਈ ਸੋਧ ਨਹੀਂ ਹੁੰਦੀ।

ਦੂਸਰੇ ਪਾਸੇ ਜਿਸ ਮਨੁਖ ਦੇ, ਜਿਸ ਗੁਰਮੁਖ ਦੇ ਉਹ ਕਾਦਰ ਵਲ ਹੋ ਜਾਵੇ, ਜਿਸ ਤੇ ਉਸ ਦੀ ਮਿਹਰ ਹੋ ਜਾਵੇ, ਉਹ ਕਦੀ ਹਾਰਦਾ ਨਹੀਂ। ਉਸ ਦਾ ਸਿਮਰਨ, ਉਸ ਦਾ ਜਪ ਤਪ ਅਗਮ ਅਗੋਚਰ ਦੀ ਦਰਗਾਹ ਵਿਚ ਸਵੀਕਾਰ ਹੁੰਦਾ ਹੈ। ਉਹ ਆਪਣੇ ਸਾਜਨ ਦੇ ਚਰਨਾਂ ਦੀ ਧੂਰ ਬਣ ਕੇ ਨਿਰਮਲ ਹੋ ਜਾਂਦਾ ਹੈ, ਪਵਿਤ੍ਰ ਹੋ ਜਾਂਦਾ ਹੈ। ਉਸ ਦੇ ਸਭ ਕਿਲਵਿਖ ਕੱਟੇ ਜਾਂਦੇ ਹਨ। ਉਹ ਸਭ ਦੁਬਿਦਾ, ਸਭ ਦੁਵੰਦ ਛਡ ਕੇ ਆਪਣੇ ਸਾਜਨ ਦੇ, ਆਪਣੇ ਕਰਤਾਰ ਦੇ ਸੰਜਮ ਵਿਚ ਸਹਿਜ ਦਾ ਜੀਵਨ ਬਿਤਾਉਂਦਾ ਹੈ। ਉਹ ਆਪਣੇ ਕਾਦਰ ਦੀ ਕੁਦਰਤ ਦੇ ਅਨੇਕ ਰੂਪਾਂ ਦਾ ਆਨੰਦ ਮਾਣਦਾ ਹੈ। ਉਸ ਦੇ ਵਿਲੱਖਣ ਸੰਜਮ ਵਿਚ, ਉਸ ਦੇ ਸਤਿ ਵਿਚ, ਉਸ ਦੇ ਸਚੁ ਵਿਚ ਜੀਉਂਦਾ ਹੈ, ਸਸਤਾਉਂਦਾ ਹੈ।

**ਸਾਜਨ ਤੇਰੇ ਚਰਨ ਕੀ** ਹੋਇ ਰਹਾ ਸਦ ਧੂਰਿ ॥ ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥ ਮਃ ੫ ॥ **ਪਤਿਤ ਪੁਨੀਤ ਅਸੰਖ ਹੋਹਿ** ਹਰਿ ਚਰਣੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥੨॥ ਪਉੜੀ ॥ **ਨਿਤ ਜਪੀਐ ਸਾਸਿ ਗਿਰਾਸਿ** ਨਾਉ ਪਰਵਦਿਗਾਰ ਦਾ ॥ ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ ॥ **ਆਪਿ ਉਪਾਵਣਹਾਰ ਆਪੇ ਹੀ ਮਾਰਦਾ** ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ **ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ** ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥

ਅ.ਗ.ਮ.ਪ, ੫੧੯

ਸਾਜਨ
sājan

ਸਾਜਨ ਤੇਰੇ ਚਰਨ ਕੀ
sājan tere čarn kī

ਪਤਿਤ ਪੁਨੀਤ ਅਸੰਖ ਹੋਹਿ
patit punīt asǎkh hoe

ਨਿਤ ਜਪੀਐ ਸਾਸਿ ਗਿਰਾਸਿ
nit japīɛ sās girās

**ਆਪਿ ਉਪਾਵਣਹਾਰ ਆਪੇ ਹੀ ਮਾਰਦਾ**
āp upāwaṇhār āpe hī mārdā
**ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ**
jis no lāe sač tisɛ udā̀rdā

**ਸਾਂਝ** sā̃j
ਨਾਂਵ ਇਸਤਰੀ ਲਿੰਗ
ਮੇਲ ਜੋਲ, ਇੱਕਠ, ਏਕਾ

**ਸਾਂਝ ਵਿਚ ਈ ਸੌਖ ਏ**
sā̃j wič ī sɔkh e

ਕੋਈ ਜ਼ਮਾਨਾ ਸੀ, ਚਿਰਾਗਦੀਨ ਤੇ ਸੱਜਣ ਸਿੰਘ, ਮੁਸਲਮਾਨ ਤੇ ਸਿਖ ਇਕੱਠੇ ਰਹਿੰਦੇ, ਇਕੱਠੇ ਆਪਣੀ ਜ਼ੀਮਨ ਵਾਹੁੰਦੇ, ਇਕੱਠੇ, ਤੂਤਾਂ ਵਾਲਾ ਖੂਹ ਲਾਉਂਦੇ ਸਨ। ਉਹਨਾਂ ਵਿਚ ਸਾਂਝ ਸੀ। ਇਸ ਸਾਂਝ ਵਿਚ, ਇਸ ਮੇਲ ਜੋਲ ਵਿਚ, ਇਸ ਭਰਾਅ ਭਰਾਅ ਦੇ ਰਿਸ਼ਤੇ ਵਿਚ ਸਾਰੇ ਪੰਜਾਬੀ ਸਾਂਝੇ, ਇਕੱਠੇ ਮਿਹਨਤ ਕਰਦੇ, ਇਕੱਠੇ ਖਾਂਦੇ ਪੀਂਦੇ ਸਨ। ਖੂਹ ਲਾਉਂਣੇ ਕੋਈ ਸੌਖਾ ਕੰਮ ਨਹੀਂ ਸੀ। ਸਾਰਾ ਦਿਨ ਗਰਮੀ, ਸਰਦੀ ਦੀ ਰੁੱਤੇ, ਭਾਵੇਂ ਕੜਾਕੇ ਦੀ ਧੁਪ ਹੋਵੇ, ਭਾਵੇਂ ਠੰਢ, ਕਿਸਾਨ ਆਪਣੇ ਹੱਥਾਂ ਨਾਲ, ਆਪਣੇ ਹੱਡਾਂ ਨਾਲ ਗੋਡੀ ਕਰਦੇ ਸਨ, ਖੂਹ ਪੁਟਦੇ ਸਨ, ਤੂਤਾਂ ਦੇ ਬੂਟੇ ਖਗ ਖਗ ਕੇ ਖੂਹ ਤੇ ਲਾਉਂਦੇ ਸਨ। ਕੋਈ ਨਿਖੇੜਾ ਨਹੀਂ ਸੀ, ਕੋਈ ਝਗੜਾ ਝਾਂਜਾ ਨਹੀਂ ਸੀ। ਕਦੀ ਕਿਸੇ ਨੇ ਇਕ ਦੂਜੇ ਦੀ ਦੂਜ ਨਹੀਂ ਸੀ ਸੋਚੀ। ਇਹ ਕੰਮ, ਇਹ ਮਿਹਨਤ ਪੀੜ੍ਹਿਉਂ ਪੀੜੀ ਚਲੀ ਆਉਂਦੀ ਸੀ। ਬੰਜਰ ਜ਼ਮੀਨਾ ਵਿਚ ਖੂਹ ਲਾ ਕੇ ਮਿੱਠਾ ਪਾਣੀ ਨਿਕਲਦਾ ਸੀ। ਜਿੱਥੇ ਘਾਹ ਸੀ, ਸਰਕੜਾ ਸੀ, ਸਪ ਸਪੂਲੀ ਸੀ, ਓਥੇ ਕਣਕਾਂ, ਝੋਨੇ ਹੋਣ ਲਗ ਪਏ। ਖੂਹਾਂ ਤੇ ਲੋਕੀਂ ਆ ਕੇ ਨਹਾਉਂਦੇ, ਥੱਕੇ ਟੁੱਟੇ ਠੰਢਾ ਪਾਣੀ ਪੀ ਕੇ ਸਾਹ ਲੈਂਦੇ ਤੇ ਨਾਲੇ ਆਪਣੇ ਭਰਾਵਾਂ ਦਾ, ਪਰਮਾਤਮਾ ਦਾ ਸ਼ੁਕਰ ਕਰਦੇ। ਮੁੰਡੇ ਖੁੰਡੇ ਖੇਢਦੇ, ਸ਼ਰਾਰਤਾਂ ਕਰਦੇ ਕਦੀ ਪਿੱਛੇ ਵਲ ਨਹੀਂ ਸੀ ਵੇਖਦੇ। ਵੱਡੇ ਉਹਨਾਂ ਵਲ ਬਹੁਤਾ ਧਿਆਨ ਨਹੀਂ ਸੀ ਦੇਂਦੇ। ਆਪੇ ਵੱਡੇ ਹੋ ਕੇ ਸਮਝ ਜਾਣਗੇ। ਆਪਣੇ ਵੱਡੇ ਵਡੇਰਿਆਂ ਦੀ ਸਾਂਝ ਨੂੰ ਮੁਖ ਰਖ ਕੇ ਆਪਣੇ ਖੂਹ ਨੂੰ, ਆਪਣੇ ਆਂਢ ਗੁਆਂਢ ਨੂੰ ਸਦਾ ਸੁਵੱਲੀ ਨਜ਼ਰ ਨਾਲ ਵੇਖਣਗੇ। ਇਹਨਾਂ ਸੁਪਨਿਆਂ ਵਿਚ ਚਿਰਾਗਦੀਨ ਤੇ ਸੱਜਣ ਸਿੰਘ, ਮੁਸਲਮਾਨ ਤੇ ਸਿਖ, ਪੀੜ੍ਹੀਓ ਪੀੜ੍ਹੀ ਇਕ ਅਦੁੱਤੀ ਸਾਂਝ ਵਿਚ ਜੀਵਨ ਬਿਤਾਉਂਦੇ ਸਨ। ਬੰਜਰ ਨੂੰ, ਸਰਕੜੇ ਨੂੰ ਪੱਧਰਾ ਕਰਕੇ, ਵਾਹ ਕੇ ਤੂਤਾਂ ਵਾਲਾ ਖੂਹ ਸੁਰਗ ਬਣਾ ਦਿੱਤਾ ਸੀ।

ਸੱਜਣ ਸਿੰਘ ਆਪਣੇ ਕੋਠੇ ਉਤੇ ਲੇਟਿਆ ਹੋਇਆ ਤਾਰਿਆਂ ਵਲ ਵੇਖ ਰਿਹਾ ਸੀ। ਲਾਗੇ ਟੇਢਾ ਕੀਤਾ ਹੋਇਆ ਮੰਜਾ ਉਹਦੀ ਜੀਵਨ-ਸਾਥਣ ਭਜਨ ਕੌਰ ਦਾ ਸੀ। ਪੰਦਰਾਂ ਦਿਨ ਦੀ ਪੇਕਿਆਂ ਨੂੰ ਗਈ ਹੋਈ ਉਹ ਅਜੇ ਪਰਤੀ ਨਹੀਂ ਸੀ। ਸੱਜਣ ਸਿੰਘ ਓਸੇ ਬਾਰੇ ਸੋਚ ਰਿਹਾ ਸੀ, 'ਉਹ ਤਾਂ ਕਦੇ ਐਨਾ ਚਿਰ ਰਹੀ

ਨਹੀਂ ਸੀ। **ਸੁਖ ਹੋਵੇ ਸਹੀ।** ਅੱਠਾਂ ਦਿਨਾਂ ਦਾ ਇਕਰਾਰ ਕਰ ਕੇ ਗਈ ਸੀ। ਤੇ ਅਜ ਹੋ ਗੇ ਬੁਧ ਬੁਧ ਅਠ, ਤੇ ਅਜ ਦੂਜਾ ਬੁੱਧਵਾਰ ਏ, ਪੂਰੇ ਪੰਦਰਾਂ ਦਿਨ। ਫਿਰ ਛੋਟੇ ਪੱਪੂ ਦਾ ਦਿਲ ਕਿਵੇਂ ਲੱਗਾ ਹੋਊ। **ਉਹ ਤਾਂ ਮੇਰਾ ਵਸਾਹ ਨਹੀਂ ਕਰਦਾ ਹੁੰਦਾ।** ਅੰਞਾਣੇ ਨੂੰ ਬਮਾਰ ਕਰ ਲਿਆਵੇਗੀ। ਵਾਹਵਾ ਭਜਣ ਸਿਖ ਪਿਆ ਸੀ। ਫੇਰ ਰੀਂਘਲ ਜਿਹਾ ਕਰ ਲਿਆਵੇਗੀ। ਇਕ ਉਹਨਾਂ ਦਾ ਗੁਆਂਢ ਚੰਗਾ ਨਹੀਂ। ਉਹ ਹਰ ਕੌਰ ਤੇ ਬਚਨੀ-ਦੋਵੇਂ ਨਨਾਣ ਭਰਜਾਈ-**ਬੜੀਆਂ ਚੁੜੀਤੀਆਂ ਨੇ।** ਬਗਾਨੇ ਅਵਾਣੇ ਨੂੰ ਰੁਔਣ ਵਿਚ ਉਹਨਾਂ ਨੂੰ ਬੜਾ ਸੁਆਦ ਔਂਦਾ ਏ। ਵੇਖਾਂ ਰਾਜੋ ਦੇ ਮੁੰਡੇ ਨੂੰ ਉਹਨਾਂ ਚੰਗੇ ਭਲੇ ਨੂੰ ਟੀਰਾ ਬਣਾ ਦਿੱਤਾ ਏ। ਓਸ ਵਚਾਰੇ ਨੂੰ ਤਾਂ ਨਾਨਕੇ ਰਹਿਣ ਦਾ ਚੰਗਾ ਫਲ ਮਿਲਿਆ। ਮਾਮੀਂ ਉੱਠੀ, ਤਾਂ ਮਾਰਾਂ ਈਂ ਚਪੇੜ? ਮਾਸੀ ਬੋਲੀ, ਤਾਂ ਫੇਰ ਉਤਾਂਹ ਵਿਹੰਦਾ ਏਂ? ਆਨਲ ਜਿਹਾ। ...ਬਸ, ਉਹਨੂੰ ਚੋਰ-ਅਖ ਨਾਲ **ਝਾਕਣ ਦੀ ਵਾਦੀ ਪੈ ਗਈ।** ਛੋਟੀ ਉਮਰੇ ਆਦਤ ਪਕ ਗਈ ਤੇ ਉਹ ਸਦਾ ਵਾਸਤੇ ਟੀਰਾ ਹੋ ਗਿਆ। ਠੀਕ ਆਹੰਦੇ ਨੇ, ਨਾਨਕਿਆਂ ਘਰ ਪਲਣ ਵਾਲੇ ਅਵਾਣੇ ਵਿਗੜ ਜਾਂਦੇ ਨੇ, ਸੁਭਾਅ ਤੋਂ ਵੀ, ਸ਼ਕਲ ਤੋਂ ਵੀ।...ਪਰ ਉਹ ਅਜੇ ਤਕ ਮੁੜੀ ਕਿਉਂ ਨਾ? ਭਲਕੇ ਵੀਰਵਾਰ ਉਂਞ ਓਸ ਕਮਲੀ ਨੇ ਨਹੀਂ ਔਣਾ। ਅਖੇ: ਇਕ ਵੀਰ ਵਾਲੀ ਵੀਰਵਾਰ ਪੰਧ ਨਹੀਂ ਪੈਂਦੀ। ਹੁਣ ਸ਼ੁਕਰਵਾਰ ’ਤੇ ਗਲ ਜਾ ਪਈ। ਉਹ ਵੀ ਜੇ ਉਹਦਾ ਰਬ ਕਰਾਏ ਤਾਂ। **ਸੌਂ ਜਾਹ ਮਨਾ!’** ਤੇ ਓਹ ਪਾਸਾ ਮੋੜ ਕੇ ਸੌਣ ਦਾ ਯਤਨ ਕਰਨ ਲੱਗਾ।

ਪਾਸਾ ਪਰਤਿਆਂ ਉਹਦੀ ਨਿਗ੍ਹਾ ਤੂਤਾਂ ਵਾਲੇ ਖੂਹ ’ਤੇ ਜਾ ਪਈ। ਚਾਨਣੀ ਰਾਤ ਵਿਚ ਸੰਘਣੇ ਤੂਤਾਂ ਦੀ ਝੰਗੀ, ਕੋਠੇ ਦੀ ਛਤ ਉੱਤੋਂ ਸਾਫ਼ ਦਿਸ ਰਹੀ ਸੀ। ਕੋਈ ਆਦਮੀ ਪਾਣੀ ਪੀ ਕੇ, ਜਾਂ ਸ਼ਾਇਦ ਨਹਾ ਕੇ ਛਾਂ ਦੇ ਹਨ੍ਹੇਰੇ ਵਿੱਚੋਂ ਨਿਕਲ ਕੇ ਪਿੰਡ ਵਲ ਹੋ ਤੁਰਿਆ ਸੀ। ਉਹਦੀ ਠਿਬਕਣੀ ਜੁੱਤੀ ਦੀ ਮਧਮ ਜੇਹੀ ਵਾਜ ਸੱਜਣ ਸਿੰਘ ਦੇ ਕੰਨਾਂ ਤਕ ਆ ਪਹੁੰਚੀ। ਸੱਜਣ ਸਿੰਘ ਦਾ ਹਾਸਾ ਨਿਕਲ ਗਿਆ। ਉਹਨੂੰ ਧੰਨੇ ਸ਼ਾਹ ਦਾ ਚੇਤਾ ਆ ਗਿਆ। ਹੂ-ਬਹੂ ਸ਼ਾਹ ਦੀ ਓਹਾ ਸ਼ਕਲ ਸੱਜਣ ਸਿੰਘ ਦੀਆਂ ਅੱਖਾਂ ਸਾਮ੍ਹਣੇ ਆ ਗਈ। **ਚਿੜੀ ਦੇ ਬੋਟ ਵਾਂਗ ਮੂੰਹ ਟੱਡਿਆ ਹੋਇਆ,** ਹੌਂਕਦਾ-ਹੌਂਕਦਾ ਸ਼ਾਹ ਪਾਣੀ ਤੋਂ **ਸੱਖਣੀ ਨਸਾਰ ਅੱਗੇ ਬੁਕ ਡਾਹੀ ਖਲਾ ਸੀ।** ‘ਇਕ ਮੀਲ ਹੋਰ ਜਾਣਾ ਹੁੰਦਾ, ਤਾਂ ਸ਼ੁਹਦਾ ਪਾਣੀ ਖੁਣੋ ਹੀ ਮਰ ਜਾਂਦਾ। ਓਇ ਲਾਲਚੀਆ! ਤੂੰ ਸੋਚ, **ਪਈ ਘਰ ਬਗਾਨਾ ਏਂ, ਪਰ**

**ਢਿਡ ਤਾਂ ਆਪਣਾ ਏਂ!** ਸੁਣਿਆ ਏਂ, ਸਰਾਧਾਂ ਵਿਚ ਹੁੰਦੇ ਖਾਣ ਵਾਲੇ ਪੰਡਤ ਪੇਟ ਪਾਟਕੇ ਮਰ ਜਾਂਦੇ ਸਨ। ਤੇ ਧੰਨੇ ਸ਼ਾਹ ਦੇ ਮਰਨ ਵਿਚ ਕਿਹੜੀ ਕਸਰ ਰਹਿ ਗਈ ਸੀ।...ਬੰਦਾ ਪੁੱਛੇ, ਰੱਜਿਆ ਪੁੱਜਿਆ ਏਂ, ਤੂੰ ਆਪਣਾ ਟਾਂਗਾ ਰਖ। ਪਰ **ਜਿਹੜਾ ਜੁੱਤੀ ਲੀੜਾ ਚਜ ਦਾ ਨਹੀਂ ਪੌਂਦਾ,** ਉਹ ਬੱਘੀ ਟਾਂਗਾ ਕਿੱਥੋਂ ਰੱਖੂ। ਪੈਸੇ ਦਾ ਪੁਤ। ਏਹੋ ਜੇਹੇ ਬੰਕ ਦੇ ਚਪੜਾਸੀਆਂ ਵਰਗੇ ਹੁੰਦੇ ਨੇ। ਪੇਟੀਆਂ ਭਰੀਆਂ ਹੁੰਦੀਆਂ ਨੇ ਨੋਟਾਂ ਨਾਲ, ਪਰ ਖਾਣ ਹੰਢੌਣ ਦਾ ਹੁਕਮ ਨਹੀਂ ਹੁੰਦਾ। ਮੱਖੀ ਚੂਸ। ਜਿਹੜੇ ਰੁਖ ਥੱਲੇ ਇਕ ਵੇਰ ਬਹਿ ਗਿਆ ਏ, ਰੁਖ ਸੁਕ ਗਿਆ ਏ। ਛਿਲ ਜੁ ਇਹਨੇ ਲਾਹ ਲੈਣੀ ਹੋਈ। ਸਾਡੇ ਖੂਹ ’ਤੇ ਵੀ ਅਖ ਨਾ ਰਖ ਲਈ ਹੋਵੇ ਸੁ। **ਕੁਲਹਿਣੇ ਦੀ ਨਜ਼ਰ** ਤਾਂ ਪਥਰ ਪਾੜ ਏ। ਅਖੇ, ਤੁਹਾਡਾ ਤੂਤਾਂ ਵਾਲਾ ਖੂਹ ਧਰਤੀ ਦਾ ਸੁਰਗ ਏ, ਸੁਰਗ। ...ਉਹਨੂੰ ਕੀ ਪਤਾ, ਕਿ ਇਹ ਰੱਕੜਾਂ ਵਿਚ ਸੁਰਗ ਕਿਵੇਂ ਬਣਿਆ ਏਂ। ਆਹੰਦੇ ਨੇ, ਏਥੇ ਘਾਹ ਦੀ ਤਿੜ੍ਹ ਨਹੀਂ ਸੀ ਹੁੰਦੀ। **ਰੋਹੀ ਦਾ ਕੰਢਾ ਸੀ।** ਲਹਿੰਦੇ ਪਾਸਿਓਂ ਉੱਚਾ, ਚੜ੍ਹਦੇ ਵਲ ਢਲਵਾਨ। ਮੀਂਹ ਪੈਣਾ ਤੇ ਪਾਣੀ ਰੋਹੀ ਵਿਚ ਜਾ ਪੈਣਾ। ਉੱਤੋਂ ਰਕੜ ਧਰਤੀ ਮਸ੍ਹਾਂ ਪੋਟਾ-ਪੋਟਾ ਗਿੱਲੀ ਹੋਣੀ। ਘਾਹ ਉਗਣਾ ਤੇ ਉਗਦਾ ਸੁਕ ਜਾਣਾ। ਸਾਡੀ ਤਿੱਜੀ ਪੀਹੜੀ ਜਾ ਰਹੀ ਏ, ਏਸ ਥਾਂ ਦੀ ਕਾਇਆਂ ਪਲਟਦਿਆਂ। ਪਹਿਲਾਂ ਮੇਰੇ ਦਾਦੇ ਨੇ ਏਥੇ ਖੂਹ ਲੌਣ ਦੀ ਸਲਾਹ ਬਣਾਈ ਸੀ। ਉਹਨੇ ਥੋੜ੍ਹਾ ਜਿਹਾ ਪਾੜ ਪੁਟਿਆ ਵੀ ਸੀ। ਅਜੇ ਵੀ ਉਹ ਮਾੜਾ ਜਿਹਾ ਟੋਆ ਪਿਆ ਏ, ਪਰ੍ਹਾਂ ਬੂਝਿਆਂ ਵਿਚ। ਲੋਕੀਂ ਠੱਠੇ ਨਾਲ ਉਸ ਥਾਂ ਨੂੰ ਬਾਬਾ ਆਲਾ ਸੁੰਹ ਦਾ ਖੂਹ ਆਹੰਦੇ ਨੇ। ਮੇਰੇ ਪਿਉ ਨੇ ਆਪਣੇ ਪਿਉ ਦੇ ਸੁਫ਼ਨੇ ਨੂੰ ਸੱਚਿਆਂ ਕਰ ਦਿੱਤਾ। ਉਹਨੇ ਆਪਣੇ ਲੰਗੋਟੀਏ ਯਾਰ ਚਰਾਗ਼ਦੀਨ ਨੂੰ ਨਾਲ ਰਲਾ ਲਿਆ। ਝੂਠ ਨਹੀਂ ਆਖਣਾ, **ਦੋਹਾਂ ਨੇ ਸਾਰੀ ਉਮਰ ਚੰਗੀ ਨਿਭਾਈ ਏ।** ਲੋਕ ਆਹੰਦੇ ਨੇ, ਦੋਸਤੀ ਹੋਵੇ, ਤਾਂ ਏਹੋ ਜੇਹੀ ਹੋਵੇ। ਦੋਹਾਂ ਨੇ ਕੱਠਿਆਂ ਗੱਡੀਂ ਵਾਹੁਣੀਆਂ। ਲਹੌਰੋਂ ਪਰੋਜਪੁਰ ਤੇ ਪਰੋਜਪੁਰੋਂ ਲਹੌਰ। ਇਕ ਵਾਰ ਮੈਂ ਤੇ ਇਲਮਾਂ ਵੀ ਜਿਦ ਕਰਕੇ ਨਾਲ ਗਏ ਸਾਂ। ਪਹਿਲਾਂ ਲਹੌਰ ਵੇਖਿਆ ਤੇ ਫੇਰ ਪਰੋਜਪੁਰ। ਮੁੜਦੇ ਹੋਏ ਦਰਿਆ ਦੇ ਪੁਲ ’ਤੇ ਚੰਗੇ ਕਾਬੂ ਆਏ। ਕੁਛ ਗੋਰਿਆਂ ਨੇ ਗੱਡੀਆਂ ਆਣ ਘੇਰਿਆਂ। ਅਖੇ ਵੰਗਾਰ ਫੜ ਕੇ ਛੌਣੀ ਲਜਾਣੀਆਂ ਨੇ। ਚਾਚਾ ਚਰਾਗ਼ਦੀਨ ਤੇ ਮੇਰਾ ਬਾਪੂ ਦੋਵੇਂ ਨਸ ਗਏ। ਪਿੱਛੇ ਕਾਬੂ ਆ ਗਏ ਮੈਂ ਤੇ ਇਲਮਾ। ਇਲਮਾ ਮੈਥੋਂ ਵਰ੍ਹਾ ਵੱਡਾ ਏ, ਪਰ ਉਹ ਸਾਹਬ ਵੱਲੇ ਵੇਖ ਕੇ ਡਾਡਾਂ ਮਾਰੀ ਜਾਏ। ਨਕੰਮਾ ਡਰਾਕਲ

ਹੀ ਰਿਹਾ ਸਾਰੀ ਉਮਰ। ਅਸਾਂ ਗੱਡੀਆਂ ਹਿਕ ਕੇ ਇਕ ਪਾਸੇ ਖਲੀਆਂ ਕਰ ਦਿੱਤੀਆਂ। ਬਾਰਾਂ ਵਜ ਗਏ। **ਸਾਡੇ ਭੁੱਖਿਆਂ ਦੇ ਕੋਕੜੇ ਲੂਸਣ ਲੱਗੇ,** ਪਰ ਨਾ ਬਾਪੂ ਕਿਤੋਂ ਬਹੁੜਿਆ, ਨਾ ਚਾਚਾ ਚਰਾਗ਼ਦੀਨ ਈਂ। ਸਾਹਬ ਪਲ-ਪਲ ਪਿੱਛੋਂ ਸ਼ਕਾਰੀ ਕੁੱਤੇ ਵਾਂਗ ਝਵੀਆਂ ਲੈ-ਲੈ ਆਵੇ,''ਤੁਮ੍ਹਾਰਾ ਗਾਡੀਵਾਨ ਕਹਾਂ ਹੈ ? ਕਹਾਂ ਹੈ ਬਦਮਾਸ਼ ?'' ਮੈਂ ਮੂੰਹ ਵਿਚ ਸਾਹਬ ਨੂੰ ਪੰਜਾਹ ਗਾਹਲੀਂ ਕੱਢੀਆਂ। ਤੇ ਇਲਮਾਂ ਤਾਂ ਉਹਨੂੰ ਵੇਖਦਾ ਈ ਰੌਣ ਲਗ ਪਵੇ। ''ਤੁਮ ਦੋਨੋਂ ਬਦਮਾਸ਼ ਹੋ।'' ਸਾਹਬ ਘੁਰਕ-ਘੁਰਕ ਪਵੇ। ਲੈ, ਅਸੀਂ ਦੋਵੇਂ ਬਦਮਾਸ਼ ਸਾਂ ਤੇ ਉਹ ਸੂਰ-ਮੂੰਹਾਂ ਭਲਾਮਾਣਸ। **ਕਿਤੇ ਲੌਢੇ ਵੇਲੇ ਉਹ ਮਗਰੋਂ ਲੱਥਾ**। ਪਿੱਛੋਂ ਝਟ ਹੀ ਚਾਚਾ ਚਰਾਗ਼ਦੀਨ ਝਲ ਵਿੱਚੋਂ ਨਿਕਲ ਆਇਆ। ''ਕਿਉਂ? ਸੁਣਾਉ ਬੱਚੂ! ਵੇਖ ਲਿਆ ਜੇ ਸ਼ਹਿਰ? ਫੇਰ ਵੀ ਜਿਦ ਕਰੋਗੇ ਨਾਲ ਔਣ ਦੀ?''

ਉਹਨੂੰ ਵੇਖ ਕੇ ਸਾਡੀ ਜਾਨ ਵਿਚ ਜਾਨ ਪਈ। ''ਤੇ ਮੇਰਾ ਬਾਪੂ ਕਿੱਥੇ ਆ?'' ਮੈਂ ਬਿੱਬੇ ਲਿੱਕੇ ਜੇਹੇ ਹੋ ਕੇ ਪੁਛਿਆ ਸੀ। ''ਉਹਨੂੰ ਤਾਂ ਸਾਹਬ ਫੜ ਕੇ ਲੈ ਗਿਆ ਏ।'' ਮੈਨੂੰ ਛੇੜਨ ਦੇ ਮਾਰੇ ਚਾਚੇ ਨੇ ਜਵਾਬ ਦਿੱਤਾ ਸੀ। ਸੁਣ ਕੇ ਮੇਰਾ ਰੋਣ ਨਿਕਲ ਚੱਲਿਆ ਸੀ, ਪਰ ਮੈਂ ਬਖੇੜਿਆਂ ਤੋਂ ਡਰਦਾ ਤਕੜਾ ਰਿਹਾ। ਮੈਂ ਸੋਚਿਆ, ਅੱਗੇ ਇਲਮਾ ਰੋਂਦਾ ਏ, ਜੇ ਮੈਂ ਵੀ ਰੋ ਪਿਆ, **ਤਾਂ ਦੋਹਾਂ ਨੂੰ ਝੇਡਾਂ ਹੋਣਗੀਆਂ।** ਕਈ ਵਾਰ ਲੋਕਾਂ ਦੇ ਹਾਸੇ ਠੱਠੇ ਤੋਂ ਡਰਦਾ ਵੀ ਆਦਮੀ ਵਾਹਵਾ ਸਿਰੜ ਕਰਕੇ ਡਟਿਆ ਰਹਿੰਦਾ ਏ। ...ਤੇ ਜਦੋਂ ਰੋਹੇਵਾਲ ਦੇ ਆਵਿਆਂ ਤੋਂ ਖੂਹ ਵਾਸਤੇ ਇੱਟਾਂ ਢੋਂਦੇ ਸਾਂ। ਮੈਂ ਤੇ ਇਲਮਾ ਅਜੇ ਹੌਲੇ ਈ ਸਾਂ। ਫੇਰ ਵੀ ਅਸੀਂ ਜਿਦੋ-ਜਿਦੀ ਗੱਡੀਆਂ ਨਾਲ ਜਾਂਦੇ ਹੁੰਦੇ ਸਾਂ। ਇਲਮਾ ਤਾਂ ਇਕ ਦਿਨ ਗਡ ਹੇਠ ਈ ਆ ਚੱਲਿਆਂ ਸੀ। ਪਿਛਲੇ ਪਾਸੇ ਇੱਟਾਂ ਉਤੇ ਬੈਠਾ ਹੁਗਲੱਾ ਕੇ ਲੀਹਾਂ ਵਿਚ ਡਿਗ ਪਿਆ ਉਹ। ਛੇਤੀ ਨਾਲ ਬਲਦਾਂ ਦੀਆਂ ਨੱਥਾਂ ਖਿਚ ਕੇ ਬਾਪੂ ਨੇ ਗਡ ਰੋਕ ਲਈ। ਚਾਚੇ ਚਰਾਗ਼ਦੀਨ ਨੇ **ਇਲਮੇ ਦੀ ਖ਼ੂਬ ਖੁੰਬ ਠੱਪੀ।** ਓਸ ਦਿਨ ਤੋਂ ਸਾਡਾ ਗੱਡੀਆਂ ਨਾਲ ਜਾਣਾ ਬੰਦ ਹੋ ਗਿਆ। ...ਇੱਟਾਂ ਢੁੱਕ ਗਈਆਂ, ਤਾਂ ਖੂਹ ਦਾ ਪਾੜ ਪੁਟਣ ਦੀ ਵਾਰੀ ਆਈ। **ਅਸੀਂ ਕੁਛ ਕਰਨ ਜੋਗੇ ਤਾਂ ਸੀ ਨਹੀਂ,** ਸਗੋਂ ਪਾੜ ਵਿਚ ਛਾਲਾਂ ਮਾਰ ਮਾਰ ਕੇ, ਬਾਹਰ ਕਢੀ ਹੋਈ ਮਿੱਟੀ, ਚਾਰ ਟੋਕਰੀਆਂ ਵਿਚ ਕੇਰ ਛੱਡਣੀ। ਕਿਸੇ ਦਿਨ ਏਸ ਖਰੂਦ ਤੋਂ ਦੋ ਚਾਰ ਵਜ ਵੀ ਜਾਣੀਆਂ, ਪਰ ਉਹ ਉਮਰ ਵੱਜੀਆਂ ਵਜਾਈਆਂ ਕਦੋਂ ਯਾਦ ਰੱਖਦੀ ਏ। **ਇਲਤਾਂ ਤੋਂ ਅਸਾਂ ਨਾ**

**ਭੌਣਾ।** ਤੇ ਜਿਸ ਦਿਨ ਮਹਿਲ ਉਸਾਰ ਕੇ ਪਹਿਲੇ ਦਿਨ ਖੂਹ ਟੁੱਬਣਾ ਸ਼ੁਰੂ ਕੀਤਾ। ਅਸੀਂ ਦੋਵੇਂ ਟੋਬਿਆਂ ਦੇ ਨਾਲ ਵਿਚ ਉਤਰ ਗਏ। **ਗੋਡੇ-ਗੋਡੇ ਪਾਣੀ ਹੋ ਗਿਆ।** ਅਸੀਂ ਦੋਵੇਂ ਵਿਚ ਛੜੀਆਂ ਮਾਰ ਮਾਰ ਭੁੜਕੀਏ। ਸਾਨੂੰ ਵਿੱਚੇ ਛਡ ਕੇ ਟੋਬਾ ਰੋਟੀ ਖਾਣ ਬਾਹਰ ਨਿਕਲ ਆਇਆ। **ਓਦੋਂ ਸਾਡੇ ਭਾਅ ਦੀ ਬੁਰੀ ਬਣੀ।** ਸਾਨੂੰ ਇਉਂ ਮਾਲੂਮ ਹੋਵੇ, ਜਿਵੇਂ ਉਤੋਂ ਖੂਹ ਦਾ ਮਹਿਲ ਮਿਲਦਾ ਜਾਂਦਾ ਏ। ਅਸੀਂ ਡਰੀਏ ਤਾਂ ਬੜੇ, ਪਰ ਸ਼ਰਮਿੰਦੇ ਹੁੰਦੇ ਰੋਈਏ ਨਾ। ਫਿਰ ਅਸੀਂ ਡਰ ਨੂੰ ਦੂਰ ਭਜੌਣ ਵਾਸਤੇ ਹੱਸਣਾ ਤੇ ਕਿਲਕਾਰੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ...ਖੈਰ ਖੈਰਾਂ ਨਾਲ ਖੂਹ ਲਗ ਗਿਆ। ਸਾਰੇ ਪਿੰਡ ਨੇ ਪੀ ਕੇ ਵੇਖਿਆ, ਪਾਣੀ ਮਿੱਠਾ ਨਿਕਲਿਆ। ਲੋਕਾਂ ਨੇ ਮੇਰੇ ਪਿਉ ਤੇ ਚਾਚੇ ਚਰਾਗ਼ਦੀਨ ਨੂੰ ਵਧਾਈਆਂ ਦਿੱਤੀਆਂ,''ਲੈ ਭਾਈ ਚੰਦਾ ਸਿਹਾਂ! ਖਾਰੇ ਮਾਝੇ ਵਿਚ ਆਸ ਤਾਂ ਕੋਈ ਨਹੀਂ ਸੀ, ਪਰ ਤੁਹਾਡੇ ਖੂਹ ਦਾ ਪਾਣੀ ਮਿੱਠਾ ਨਿਕਲਿਆ ਏ। ਇਹ ਸ਼ੈਦ ਰੋਹੀ ਦੇ ਕੰਢੇ ਉੱਤੇ ਹੋਣ ਕਰਕੇ ਆ। ਉਮੇਦ ਏ, ਫ਼ਸਲਾਂ ਵੀ ਏਸ ਪਾਣੀ ਨੂੰ ਚੰਗਾ ਮੰਨਣਗੀਆਂ।'' ਤੇ ਪਹਿਲੇ ਸਾਲ ਦੋ ਚਾਰ ਕਨਾਲਾਂ ਜਿਹੜੀ ਜਿਨਸ ਬੀਜੀ, ਹੋਈ ਵੀ ਚੰਗੀ। ਓਦੋਂ ਵਧੇਰੇ ਬੀਜਦੇ ਵੀ ਕਿੱਥੇ? ਖਾਡੇ ਦੇ ਆਲੇ ਦੁਆਲੇ ਪਈਆਂ ਤਾਂ ਸਾਰੀਆਂ ਘਾਰਾਂ ਸਨ। **ਸਾਰੇ ਉੱਚੇ ਨੀਵੇ ਥਾਂਵਾਂ 'ਤੇ ਦਭ ਤੇ ਸਰਕੜਾ ਖਲਾ ਸੀ।** ਚਾਚੇ ਚਰਾਗ਼ਦੀਨ ਤੇ ਬਾਪੂ ਨੇ ਲਹੂ-ਪਾਣੀ ਇਕ ਕਰਕੇ **ਇਹ ਪੈਲੀ ਪੱਧਰੀ ਕੀਤੀ ਸੀ।** ਦੋਹਾਂ ਨੇ ਚੌਖੜੇ ਦਾ ਕਰਾਹਿਆ ਜੋ ਲੈਣਾ, ਤੇ ਲੌਢੇ ਵੇਲੇ ਤਕ ਪੈਲੀ ਦੇ ਵਿੱਚੇ ਸ਼ਹੀਦ ਹੋ ਜਾਣਾ। **ਕਰਾਹੇ ਵਾਸਤੇ ਉਹਨਾਂ ਬੜੇ ਗੈਂਬਰੀ ਝੋਟੇ ਖ਼ਰੀਦੇ ਸਨ,** ਮਾਲੀਆਂ ਵਰਗੇ। ਹੋਰ, ਮਾੜੇ ਪਸ਼ੂ ਨੇ ਕਰਾਹਿਆ ਕੀ ਖਿਚ ਲੈਣਾ ਹੁੰਦਾ ਹੈ। **ਨਾ ਮਾੜਾ ਪਸ਼ੂ ਤਗੇ, ਨਾ ਮਾੜਾ ਬੰਦਾ।** ਅਹੁ ਪਰਲੇ ਨਰਮੇ ਵਾਲੇ ਤਿੰਨ ਕਿੱਲੇ ਬਾਪੂ ਦੇ ਪਿੱਛੋਂ ਮੈਂ ਕਰਾਹੇ ਨੇ। ਇਹ ਕੰਮ ਕਿੰਨਾ ਕੁ ਔਖਾ ਏ, ਬਸ ਓਹਾ ਜਾਣ ਸਕਦਾ ਏ, ਜੀਹਨੇ ਹੱਥੀਂ ਕੀਤਾ ਹੋਵੇ। ਉਡਦੀ ਮਿੱਟੀ ਵਿਚ ਆਦਮੀ ਭੂਤ ਬਣ ਜਾਂਦਾ ਏ। ਏ। **ਸਿਰ ਤੋਂ ਪੈਰਾਂ ਤਕ ਮੁੜ੍ਹਕਾ।** ਮੁੜ੍ਹਕਾ ਕਾਹਦਾ, ਸਰੀਰ ਦਾ ਲਹੂ ਪਾਣੀ ਬਣ ਕੇ ਵਗਦਾ ਏ। **ਓਸ ਵੇਲੇ ਮਾਂਵਾਂ ਪੁਤ ਨਹੀਂ ਸੰਭਾਲਦੀਆਂ।** ਠੀਕ ਸਿਆਣਿਆਂ ਆਖਿਆ ਏ, **ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਏ,** ਫੇਰ ਜਾ ਕੇ ਧਰਤੀ ਕੁਛ ਦੇਂਦੀ ਏ। ਅਜ ਰਾਹੀ ਨਰਮਾ ਖਲਾ ਵੇਖ ਕੇ, ਨਜ਼ਰਾਂ ਲਾਉਂਦੇ ਲੰਘਦੇ ਨੇ। ਤੇ ਕਦੇ ਓਥੇ ਸਰਕੜੇ ਵਿਚਦੀ ਸਪ ਚੀਰਿਆ ਨਹੀਂ

ਲੰਘਦਾ। ਜਦ ਮੈਂ ਉਹ ਬੂਝੇ ਪੁਟਣੇ ਸ਼ੁਰੂ ਕੀਤੇ ਸੀ, **ਵੇਖਣ ਵਾਲੇ ਝੇਡਾਂ ਕਰਿਆ ਕਰਦੇ ਸਨ।** ਤੇ ਕੰਮ ਵੀ ਪਹਾੜਾਂ ਨੂੰ ਮੱਥਾ ਲੌਣ ਵਾਲਾ ਸੀ ਕਿ! ਇਕ ਦਿਨ ਮੈਂ ਓਥੋਂ ਬੂਝੇ ਪੁਟਦਿਆਂ ਪੰਜ ਸਪ ਮਾਰੇ ਡਾਂਗ-ਡਾਂਗ ਜਿੱਡੇ ਲੰਮੇ। ਰਾਹ ਦੀ ਵਟ ਉਤੇ ਮੈਂ ਉਹਨਾਂ ਦੀ ਪਾਲ ਲਾ ਦਿੱਤੀ। ਜਿਹੜਾ ਲੰਘਦਾ, ਦੋ ਚਾਰ ਪਲ ਖਲੋ ਕੇ ਉਹਨਾਂ ਵਲ ਵੇਖ ਕੇ ਲੰਘਦਾ। ਸਾਰੇ ਮੇਰਾ ਦਿਲ ਢਾਹੁਣ, ''ਸੱਜਣਾ! ਹਟ ਜਾਹ, ਜਿਦ ਛਡ ਦਿਹ। ਐਵੇਂ ਕਿਤੇ ਸਪ ਲੜਾ ਕੇ ਬੂਝਿਆਂ ਵਿਚ ਪਿਆ ਰਹੇਂਗਾ।'' ਇਕ ਬਾਬੇ ਅਕਾਲੀ ਨੇ ਹੌਸਲਾ ਦਿੱਤਾ, **''ਛਾਵਾ, ਪੁੱਤਰਾ ਛਾਵਾ! ਸਿਰੜ ਨਾ ਹਾਰੀਂ।** ਮਰਦਾਂ ਦੀ ਹਿੰਮਤ ਅੱਗੇ ਤਾਂ ਪਰਬਤ ਨਿਉਂ ਜਾਇਆ ਕਰਦੇ ਨੇ। ਵੇਖ ਲਈਂ, ਏਥੇ ਕਣਕ ਤੇ ਕਪਾਹ ਵੀ ਅਸਵਾਰ ਦੇ ਸਿਰ ਸਿਰ ਜਿੱਡੀ ਹੋਇਆ ਕਰੇਗੀ।'' ਤੇ ਅਜ ਨਰਮੇ ਵਿਚ ਫਿਰਦਾ ਬੰਦਾ ਦੂਰੋਂ ਦੀਹਦਾ ਨਹੀਂ। ਧੰਨੇ ਸ਼ਾਹ ਨੂੰ ਆਪਣੇ ਆਪ ਦੀ ਹੋਸ਼ ਹੁੰਦੀ, ਤਾਂ ਉਹ ਕੋਲ ਦੀ ਲੰਘਿਆ ਸੀ, ਨਰਮੇ ਨੂੰ ਨਜ਼ਰ ਲਾ ਕੇ ਹੀ ਲੰਘਦਾ, ਪਰ ਉਹਨੂੰ ਤਾਂ ਜਾਨ ਪਈ ਐਥੇ ਚਾਰ ਛੰਨੇ ਪਾਣੀ ਪੀ ਕੇ। ...ਤੇ ਜਾਂਦਾ-ਜਾਂਦਾ ਤੂਤਾਂ ਵਾਲੇ ਖੂਹ ਨੂੰ ਸੁਰਗ ਆਖ ਗਿਆ। ਕਾਲੀ ਜਬਾਨ ਵਾਲਾ। ...ਤੇ ਇਹ ਤੂਤ ਵੀ ਜਿਦਣ ਅਸਾਂ ਲਿਆਂਦੇ ਸਨ, ਬੱਲਾਂ ਵਾਲੀਆਂ ਦੇ **ਕਮਾਦ ਵਿੱਚੋਂ ਖਗ ਕੇ।** ਇਕ ਦਿਨ ਤਾਂ ਉਸ ਖਾਂਘੜ ਜੇਹੇ ਖੜਕ ਸੁੰਹ ਨੇ ਖੜਕਾਇਆਂ ਵੀ ਸੀ। ਅਖੇ ਤੁਸੀ ਦੋਵੇਂ ਰੋਜ ਗੰਨੇ ਭੰਨ ਲਜਾਂਦੇ ਓ। ਅਸੀਂ ਬਥੇਰੀਆਂ ਸੌਹਾਂ ਖਾਈਏ, ਪਰ ਮੁੰਡਿਆਂ ਦੀਆਂ ਸੌਹਾਂ ਉਤੇ ਕੌਣ ਅਤਬਾਰ ਕਰਦਾ ਏ।...ਪਹਿਲੇ ਦਿਨ ਅਸਾਂ ਅਠ ਕਿ ਨੌਂ ਤੂਤ ਖਗ ਕੇ ਲਿਆਂਦੇ।...''ਠੀਕ ਏ। ਲਹਿੰਦੇ ਪਾਸੇ ਇਲਮੇ ਕੀ ਪੈਲੀ ਏ। ਏਧਰ ਇਹ ਲਾ ਲਵੇ। ਤੇ ਚੜ੍ਹਦੇ ਵੱਲੇ ਆਪਣੇ ਪਾਸੇ, ਸੱਜਣਾ! ਤੂੰ ਲਾ ਲੈ। ਭਲਕੇ ਵੰਡਣ ਤੋਂ ਝਗੜਾ ਨਾ ਪਊ।'' ਬਾਬੇ ਪੀਰੇ ਨੇ ਮੈਨੂੰ ਕਿਹਾ ਸੀ। ਕੋਲੋਂ ਓਸੇ ਵੇਲੇ ਬਾਪੂ ਨੇ ਉਹਨੂੰ ਝਿੜਕਿਆ ਸੀ, ''ਮੀਆਂ ਪੀਰਿਆ! ਇਹਨਾਂ ਵਿਚ ਹੁਣੇ ਵਿਤਕਰਾ ਨਾ ਪਾ। ਇਹ ਸਾਰਾ ਖੂਹ ਇਹਨਾਂ ਦਾ ਸਾਂਝਾ ਏ। ਮੇਰੀ ਤੇ ਚਰਾਗ਼ਦੀਨ ਦੀ ਸਾਰੀ ਉਮਰ ਕੱਠਿਆਂ ਦੀ ਨਿਭ ਗਈ ਏ। ਅਸੀਂ ਚਾਹੁੰਦੇ ਆਂ, ਇਹਨਾਂ ਦੀ ਵੀ ਅਗ੍ਹਾਂ ਸਾਡੇ ਵਾਂਗ ਨਿਭ ਜਾਏ।'' ਫਿਰ ਬਾਪੂ ਨੇ ਖੂਹ ਦੇ ਉਦਾਲੇ-ਉਦਾਲੇ ਆਪ ਨਸ਼ਾਨ ਲਾ ਦਿੱਤੇ। ''ਲਉ, ਇਕ ਟੋਏ ਵਿਚ ਇਲਮਾ ਤੂਤ ਲਾਵੇ ਤੇ ਇਕ ਵਿਚ ਸੱਜਣ। ਤੇ **ਇਹ ਸਾਰੇ ਤੁਹਾਡੇ ਦੋਹਾਂ ਦੇ ਸਾਂਝੇ ਹੋਏ।''** ਅਸਾਂ ਏਸੇ ਤਰ੍ਹਾਂ ਇਹ ਦੋਵੇਂ ਪਾਲਾਂ ਲਾਈਆਂ ਸਨ। ਫਿਰ ਮਲ੍ਹਿਆਂ ਦੇ

ਛਾਪੇ ਵਢ ਕੇ ਅਸਾਂ ਇਹਨਾਂ ਨੂੰ ਵਾੜ ਕੀਤੀ। ਇਹਨਾਂ ਨੂੰ ਪਸੂਆਂ ਤੋਂ ਬਚੌਣ ਵਾਸਤੇ ਅਸਾਂ ਕਈ ਵਾਰ ਕੰਡਿਆਂ ਨਾਲ ਹਥ ਪੜਵਾਏ। ਨਿੱਕਿਆਂ ਨਿੱਕਿਆਂ ਦੀ ਛਾਵੇਂ ਈ ਅਸਾਂ ਚਾਅ ਨਾਲ ਮੰਜੇ ਡਾਹ ਲੈਣੇ। ਅੱਧੇ ਛਾਵੇਂ ਤੇ ਅੱਧੇ ਧੁੱਪੇ, ਅਸਾਂ ਸਾਰੀ ਦੁਪਹਿਰ ਕੜ੍ਹ ਜਾਣਾ। ਤੇ ਹੁਣ ਇਹਨਾਂ ਵਿਚਦੀ ਸਾਰਾ ਦਿਨ ਸੂਰਜ ਨਹੀਂ ਦੀਹਦਾ। ਹੈ ਤਾਂ ਉਂਞ ਸੁਰਗ ਈ। ਗਰਮੀਆਂ ਵਿਚ ਸਾਰਾ ਦਿਨ ਰੌਣਕ ਲੱਗੀ ਰਹਿੰਦੀ ਏ। ਤੇ ਜੇ ਕਿਤੇ ਜਿਵੇਂ ਧੰਨੇ ਸ਼ਾਹ ਆਹੰਦਾ ਏਂ ਏਥੇ ਦੋ ਚਾਰ ਘੁਮਾਂ ਬਾਗ਼ ਵੀ ਲਗ ਜਾਏ, ਤਾਂ ਇਹ ਸੁਰਗਾਂ ਨਾਲੋਂ ਵੀ ਚੰਗਾ ਲਗਣ ਲਗ ਪਏ। ਹੱਛਾ। ਇਲਮੇ ਨਾਲ ਸਲਾਹ ਕਰਦੇ ਆਂ।’’

ਤੇ ਰਹਿੰਦੀ ਰਾਤ ਉਹ ਸੁੱਤਾ ਪਿਆ ਵੀ ਬਾਗ਼ ਲਾਉਣ ਦੀਆਂ ਤਜਵੀਜ਼ਾਂ ਸੋਚਦਾ ਰਿਹਾ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੨

ਸਾਂਝ
sā̃́j

ਸਾਂਝ ਵਿਚ ਈ ਸੌਖ ਏ
sā̃́j wič ī sɔkh e

ਸੁਖ ਹੋਵੇ ਸਹੀ
sukh howe saī́

ਉਹ ਤਾਂ ਮੇਰਾ ਵਸਾਹ ਨਹੀਂ ਕਰਦਾ ਹੁੰਦਾ
ó tā̃ merā wsā́ naī̃́ kardā hũdā

ਬੜੀਆਂ ਚੁੜੀਤੀਆਂ ਨੇ
baṛīā̃ čuṛītīā̃ ne

ਝਾਕਣ ਦੀ ਵਾਦੀ ਪੈ ਗਈ
čā̀kaṇ dī wādī pɛ gaī

ਸੌਂ ਜਾਹ ਮਨਾ
sɔ̃ jā́ manā

ਚਿੜੀ ਦੇ ਬੋਟ ਵਾਂਗ ਮੂੰਹ ਟੱਡਿਆ ਹੋਇਆ
čĩṛī de boṭ wāg mū̃́ ṭaḍḍiā hoiā

ਸੱਖਣੀ ਨਸਾਰ ਅੱਗੇ ਬੁਕ ਡਾਹੀ ਖਲਾ ਸੀ
sakkhaṇī nasār agge buk ḍā́ī khalā sī

ਪਈ ਘਰ ਬਗਾਨਾ ਏਂ
paī kàr bagānā ẽ

ਪਰ ਢਿਡ ਤਾਂ ਆਪਣਾ ਏਂ
par ṭìḍ tā̃ āpṇā ẽ

ਜਿਹੜਾ ਜੁੱਤੀ ਲੀੜਾ ਚਜ ਦਾ ਨਹੀਂ ਪੌਂਦਾ
jéṛā juttī līṛā čaj dā naī̃́ pɔ̃dā

ਕੁਲਹਿਣੇ ਦੀ ਨਜ਼ਰ ਰੋਹੀ ਦਾ ਕੰਢਾ ਸੀ
kulɛ́ṇe dī nazar roī́ dā kā̃́ḍā sī

ਦੋਹਾਂ ਨੇ ਸਾਰੀ ਉਮਰ ਚੰਗੀ ਨਿਭਾਈ ਏ

doá̃ ne sārī umar čãgī nibà̃ī e

ਸਾਡੇ ਭੁੱਖਿਆਂ ਦੇ ਕੋਕੜੇ ਲੂਸਣ ਲੱਗੇ
sāḍe pùkkhiā̃ de kokṛe lūsaṇ lagge

ਕਿਤੇ ਲੌਂਢੇ ਵੇਲੇ ਉਹ ਮਗਰੋਂ ਲੱਥਾ ਤਾਂ ਦੋਹਾਂ ਨੂੰ ਝੇਡਾਂ ਹੋਣਗੀਆਂ
kite lɔ́ḍe wele ó magrõ latthā tā̃ dóā̃ nū̃ čèḍā̃ hoṇgiā̃

ਇਲਮੇ ਦੀ ਖ਼ੂਬ ਖ਼ੂੰਬ ਠੱਪੀ
ilme dī ḳhūb khũb ṭhappī

ਅਸੀਂ ਕੁਛ ਕਰਨ ਜੋਗੇ ਤਾਂ ਸੀ ਨਹੀਂ
asĩ kučh karn joge tā̃ sī naí̃

ਇਲਤਾਂ ਤੋਂ ਅਸਾਂ ਨਾ ਭੌਣਾ
iltā̃ tõ asā̃ nā pɔ̀ṇā

ਗੋਡੇ-ਗੋਡੇ ਪਾਣੀ ਹੋ ਗਿਆ
goḍe goḍe pāṇī ho giā

ਓਦੋਂ ਸਾਡੇ ਭਾਅ ਦੀ ਬੁਰੀ ਬਣੀ
odõ sāḍe pà dī burī baṇī

ਸਾਰੇ ਉੱਚੇ ਨੀਵੇ ਥਾਂਵਾਂ 'ਤੇ ਦਭ ਤੇ ਸਰਕੜਾ ਖਲਾ ਸੀ
sāre učče nīwe thā̃wā̃ te dáb te sarkṛā khálā sī

ਇਹ ਪੈਲੀ ਪਧਰੀ ਕੀਤੀ ਸੀ
é pɛḷī pádrī kītī sī

ਕਰਾਹੇ ਵਾਸਤੇ ਉਹਨਾਂ ਬੜੇ ਗੈਂਬਰੀ ਝੋਟੇ ਖ਼ਰੀਦੇ ਸਨ
krá̄e wāste ónā̃ baṛe gɛ̃brī čòṭe ḳhrīde san

ਨਾ ਮਾੜਾ ਪਸ਼ੂ ਤਗੇ
nā māṛā pašū tage

ਨਾ ਮਾੜਾ ਬੰਦਾ
nā māṛā bãdā

ਸਿਰ ਤੋਂ ਪੈਰਾਂ ਤਕ ਮੁੜ੍ਹਕਾ
sir tõ pɛrā̃ tak múṛkā

ਓਸ ਵੇਲੇ ਮਾਂਵਾਂ ਪੁਤ ਨਹੀਂ ਸੰਭਾਲਦੀਆਂ
os wele mā̃wā̃ put naí̃ sãbàldīā̃

ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਏ
miṭṭī nāl miṭṭī hoṇā pɛ̃dā e

ਵੇਖਣ ਵਾਲੇ ਝੇਡਾਂ ਕਰਿਆ ਕਰਦੇ ਸਨ
wekhaṇ wāle čèḍā̃ kariā karde san

ਛਾਵਾ, ਪੁੱਤਰਾ ਛਾਵਾ! ਸਿਰੜ ਨਾ ਹਾਰੀਂ
čhāwā puttarā čhāwā siraṛ nā hārĩ

ਕਮਾਦ ਵਿੱਚੋਂ ਖਗ ਕੇ
kmād wiččõ khag ke

ਇਹ ਸਾਰੇ ਤੁਹਾਡੇ ਦੋਹਾਂ ਦੇ ਸਾਂਝੇ ਹੋਏ
é sāre tuhāḍe dóā̃ de sá̃je hoe

**ਸਾਂਝ** sā̃j

ਨਾਂਵ ਇਸਤਰੀ ਲਿੰਗ
ਰਿਸ਼ਤਾ, ਸੰਬੰਧ

**ਸਾਂਝ ਕਰ ਕੇ ਹੀ ਅਸੀਂ ਬੀਤ ਚੁਕੀਆਂ ਗੱਲਾਂ ਨੂੰ ਯਾਦ ਰਖ ਸਕਦੇ ਹਾਂ**

sā̃j kar ke hī asī̃ bīt čukīā̃ gallā̃ nū̃ yad rakh sakde hā̃

ਜਿਹੜੀਆਂ ਚੀਜ਼ਾਂ ਨਾਲ, ਜਿਨ੍ਹਾਂ ਸਮਿਆਂ ਨਾਲ, ਜਿਨ੍ਹਾਂ ਸੰਬੰਧਾਂ ਨਾਲ ਕੋਈ ਸਾਂਝ ਹੋਵੇ ਉਹ ਸਦਾ ਯਾਦ ਰਹਿੰਦੀਆਂ ਹਨ। ਯਾਦ ਹੀ ਨਹੀਂ ਉਹ ਸਾਡੇ ਦਿਲੋ ਦਿਮਾਗ ਦਾ ਹਿੱਸਾ ਬਣ ਜਾਂਦੀਆਂ ਹਨ। ਪੁਰਾਣੇ ਜ਼ਮਾਨੇ ਦੇ ਪੁਰਾਣੇ ਘਰ ਦੇ ਚਿੱਤਰ ਨਜ਼ਰ ਆਉਂਦੇ ਹਨ। ਪੁਰਾਣੀ ਸਭਿਅਤਾ, ਪੁਰਾਣਾ ਸਭਿਆਚਾਰ, ਸਭ ਭੈਣ ਭਾਈ, ਸਭ ਸਾਕ ਸੰਬੰਧ ਅੱਖਾਂ ਅੱਗੇ ਫਿਰ ਜਾਂਦੇ ਹਨ। ਇਹ ਸਾਡੇ ਸਭਿਆਚਾਰ ਦਾ ਵੀ ਜ਼ਖੀਰਾ ਹੈ ਤੇ ਸਾਡੇ ਆਪਣੇ ਦਿਲ ਦੀਆਂ ਡੂੰਘਾਈਆਂ ਦੀ ਨੁਹਾਰ ਵੀ। ਜੇ ਇਹਨਾਂ ਯਾਦਾਂ ਨਾਲ ਪ੍ਰੀਤ ਦੀਆਂ, ਪਿਆਰੇ ਦੀਆਂ ਯਾਦਾਂ ਵੀ ਜੁੜੀਆਂ ਹੋਣ ਤਾਂ ਇਹ ਸਾਂਝਾਂ ਹੋਰ ਵੀ ਪੀਢੀਆਂ ਹੋ ਜਾਂਦੀਆਂ ਹਨ। ਇਕ ਪਾਸੇ ਇਕ ਬਜ਼ੁਰਗ ਦੇ ਆਖਰੀ ਸਵਾਸ ਹਨ ਤੇ ਦੂਜੇ ਪਾਸੇ ਸਭ ਭਾਈਚਾਰਾ ਉਸ ਦੇ ਅੰਤਮ ਲਮਹਿਆਂ ਦਾ ਪ੍ਰਤੀਕ ਵੀ। ਸਾਰਾ ਲੋਕ ਪਰਲੋਕ ਇਹਨਾਂ ਯਾਦਾਂ ਨਾਲ ਜੁੜਿਆ ਹੋਇਆ ਹੈ। ਭਾਈਚਾਰੇ ਦੇ ਰਹਿਣ ਸਹਿਣ ਦੇ ਤਰੀਕੇ, ਉਹਨਾਂ ਦੇ ਸੰਬੰਧ, ਉਹਨਾਂ ਦੇ ਨਿਤ ਦੇ ਪ੍ਰਬੰਧ ਇਹਨਾਂ ਯਾਦਾਂ ਦਾ ਹਿੱਸਾ ਹਨ। ਇਹਨਾਂ ਦੇ ਨਾਲ ਨਾਲ ਕੁਝ ਬੀਤੇ ਸਮੇਂ ਦੀਆਂ ਪ੍ਰੀਤ ਨੁਹਾਰਾਂ ਵੀ ਜੁੜੀਆਂ ਹੁੰਦੀਆਂ ਹਨ।

**ਇਸ ਦਾਲਾਨ ਦੀ ਇਕ ਨੁਕਰੇ ਇਕ ਵੱਡਾ ਕਮਰਾ ਸੀ** ਜਿਸ ਨੂੰ ਟੰਗਣੇ ਉੱਤੇ ਲੱਗੇ ਹੋਏ ਇਕ ਨੀਲੇ ਪਰਦੇ ਦੇ ਨਾਲ ਦੋ ਹਿੱਸਿਆਂ ਵਿਚ ਵੰਡ ਦਿਤਾ ਗਿਆ ਸੀ। ਇਸ ਪਰਦੇ ਦੇ ਇਕ ਹਿੱਸੇ ਵਿਚ ਚੌਂਕਾ ਬਣਿਆ ਹੋਇਆ ਸੀ ਤੇ ਚੁੱਲ੍ਹਾ **ਇਕ ਅੰਗੀਠੀ ਤੇ ਬੇਤਰਤੀਬੀ ਨਾਲ ਇੱਕੜ ਦੁੱਕੜ ਚੀਜ਼ਾਂ ਪਈਆਂ ਹੋਈਆਂ ਸਨ।** ਇਕ ਚੌੜੇ ਫਰੇਮ ਦੀ ਤਸਵੀਰ **ਜਿਸ ਦੇ ਸਾਰੇ ਚਿੰਨ੍ਹ ਚੁਲ੍ਹੇ ਦੇ ਧੂਏਂ ਦੀ ਕਾਲਖ ਨੇ ਧੁੰਧਲੇ ਬਣਾ ਦਿੱਤੇ ਸਨ।** ਹਾਥੀ ਦੰਦ ਦੀ ਇਕ ਸੁਰਮੇ ਦਾਨੀ ਜਿਹੜੀ ਮੂਧੀ ਪਈ ਸੀ ਤੇ ਮਿੱਟੀ ਦਾ ਇਕ ਤੋਤਾ ਜਿਸ ਦੀ ਚੁੰਜ ਟੁੱਟੀ ਹੋਈ ਸੀ। ਮੈਂ ਉਸ ਕਮਰੇ ਦੀ ਬਾਬਤ ਹੁਣ ਬਹੁਤ ਕੁਝ ਭੁੱਲ ਗਿਆ ਹਾਂ। ਮੈਨੂੰ ਠੀਕ ਠਾਕ ਯਾਦ ਨਹੀਂ ਕਿ ਕਮਰੇ ਦੇ ਪਿਛਵਾੜੇ ਕੋਈ ਦਰਵਾਜ਼ਾ ਜਾਂ ਰੋਸ਼ਨਦਾਨ ਹੈ ਸੀ ਜਾਂ ਨਹੀਂ ਤੇ ਮੈਨੂੰ ਇਹ ਵੀ ਯਾਦ ਨਹੀਂ ਕਿ ਉਸ ਕਮਰੇ ਦਾ ਫਰਸ਼ ਪੱਕਾ ਸੀ ਜਾਂ ਕੱਚਾ। ਸ਼ਾਇਦ **ਉਹ ਪੁਰਾਣੀਆਂ ਨਾਨਕ ਸ਼ਾਹੀ ਇੱਟਾਂ ਦਾ ਬਣਿਆ ਹੋਇਆ ਸੀ** ਪਰ ਉਸ ਅੰਗੀਠੀ

ਉੱਤਲੀਆਂ ਸਾਰੀਆਂ ਚੀਜ਼ਾਂ ਮੈਨੂੰ ਹੁਣ ਵੀ ਯਾਦ ਹਨ ਤੇ ਇੰਜ ਲਗਦਾ ਹੈ ਕਿ ਮਿੱਟੀ ਦਾ ਤੋਤਾ ਜਿਸ ਦੀ ਚੁੰਜ ਟੁੱਟੀ ਹੋਈ ਸੀ ਹਵਾ ਵਿਚ ਉੱਡ ਰਿਹਾ ਹੈ। ਆਪਣੀ ਯਾਦ ਦੀ ਇਸ ਵਿਚਾਰਧਾਰਾ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ। ਮਨੋਵਿਗਿਆਨ ਦੇ ਕੁਝ ਵਿਦਵਾਨ ਸ਼ਾਇਦ ਇਹ ਆਖਣਗੇ **ਕਿ ਹਰ ਇਕ ਚੀਜ਼ ਦਾ ਸੰਬੰਧ ਸਾਡੇ ਅਚੇਤ ਮਨ ਦੀ ਕਿਸੇ ਨਾ ਕਿਸੇ ਰੁਚੀ ਨਾਲ ਹੁੰਦਾ ਹੈ ਤੇ ਇਸ ਰੁਚੀ ਦੀ ਸਾਂਝ ਕਰ ਕੇ ਹੀ ਅਸੀਂ ਬੀਤ ਚੁਕੀਆਂ ਗੱਲਾਂ ਨੂੰ ਯਾਦ ਰਖ ਸਕਦੇ ਹਾਂ,** ਪਰ ਉਹ ਤੋਤਾ ਉਹ ਸੁਰਮੇਦਾਨੀ, ਉਹ ਮਿਟਿਆਲੀ ਤੇ ਧੁੰਧਲੀ ਤਸਵੀਰ ਮੈਨੂੰ ਕਿਉਂ ਯਾਦ ਹਨ, ਮੈਂ ਕੁਝ ਨਹੀਂ ਦਸ ਸਕਦਾ।

ਆਪਣੇ ਵਿਚਾਰਾਂ ਨੂੰ ਇਕੱਤਰ ਕਰਦਾ ਹੋਇਆ ਮੈਂ ਭੂਤ ਕਾਲ ਦੇ ਧੁੰਧਲਕੇ ਵਿਚ ਕੁਝ ਰੋਸ਼ਨੀ ਦੇ ਟਿਮਕਣੇ ਤਰਦੇ ਮਹਿਸੂਸ ਕਰਦਾ ਹਾਂ ਤੇ **ਮੇਰਾ ਚੇਤਾ ਕੁਝ ਕੁਝ ਸਾਫ ਹੋ ਕੇ ਨਿਖਰਦਾ ਜਾਂਦਾ ਹੈ।** ਉਹ ਤਸਵੀਰ ਸਤਿਵੰਤ ਦੀ ਸੀ ਤੇ ਉਹ ਸੁਰਮੇ ਦਾਨੀ ਦਾ ਟੁਟਿਆ ਹੋਇਆ ਤੋਤਾ ਵੀ ਸਤਿਵੰਤ ਦਾ ਸੀ ਤੇ ਮੇਰਾ ਮਨ ਸਤਿਵੰਤ ਦੇ ਨਾਲ ਮੇਰੇ ਸੰਬੰਧ ਕਾਰਣ ਉਸ ਵੇਲੇ ਦੀਆਂ ਸਾਰੀਆਂ ਘਟਨਾਵਾਂ ਨੂੰ ਯਾਦ ਕਰ ਸਕਦਾ ਹੈ।

ਸਤਿਵੰਤ ਦਾ ਪਿਉ ਠਾਕਰ ਸਿੰਘ ਪਰਦੇ ਵਾਲੇ ਅਧ ਦੇ ਬਾਹਰ, ਮੰਜੀ ਉੱਤੇ ਲੇਟਿਆ ਹੋਇਆ ਸੀ। ਕਮਰੇ ਵਿਚ ਪੂਰਾ ਪੂਰਾ ਚਾਨਣ ਵੀ ਨਹੀਂ ਸੀ, **ਪਰ ਪੀਲੀ ਰਜਾਈ ਦੇ ਉੱਤੇ ਥਿੰਧਿਆਈ ਦਾ ਦਾਗ ਅੱਖਾਂ ਵਿਚ ਕੀੜੀਆਂ ਦੇ ਭੌਣ ਦੀ ਮਿੱਟੀ ਦੇ ਢੇਰ ਵਾਂਗਰ ਚੁਭਦਾ ਸੀ**। ਜਿਸ ਵੇਲੇ ਅਸੀਂ ਕਮਰੇ ਵਿਚ ਦਾਖਲ ਹੋਏ ਤਾਂ ਠਾਕਰ ਸਿੰਘ ਨੇ ਆਪਣੇ ਮੂੰਹ ਤੇ ਰਜਾਈ ਲੀਤੀ ਹੋਈ ਸੀ ਤੇ ਉਹ ਬੇਸਬਰੀ ਦੀ ਹਾਲਤ ਵਿਚ ਮੰਜੇ ਉੱਤੇ ਪਾਸੇ ਪਰਤ ਰਿਹਾ ਸੀ। **ਕੁਝ ਅਧਖੜ ਤੇ ਸਿਆਣੀ ਉਮਰ ਦੀਆਂ ਤੀਵੀਆਂ ਉਸ ਦੇ ਸਿਰਹਾਣੇ ਬੈਠੀਆਂ ਸਨ ਤੇ ਕੁਝ ਪਵਾਂਦ ਵਲ।** ਸਤਿਵੰਤ ਉਸ ਦੀ ਪਵਾਂਦ ਦੇ ਖੱਬੇ ਪਾਸੇ ਨੀਵੀਂ ਪਾਈ ਬੈਠੀ ਸੀ।

ਜਿਸ ਵੇਲੇ ਮੈਂ ਆਪਣੇ ਨਾਨੇ ਨਾਲ, ਉਨ੍ਹਾਂ ਦੇ ਕਮਰੇ ਵਿਚ ਦਾਖਲ ਹੋਇਆ ਤਾਂ ਉਪਰ ਦੱਸਿਆ ਦ੍ਰਿਸ਼ ਮੇਰੀਆਂ ਨਜ਼ਰਾਂ ਵਿਚ ਖੁੱਭ ਜਿਹਾ ਗਿਆ। **ਸਤਿਵੰਤ ਨੇ ਆਪਣੀ ਗਿੱਚੀ ਨੂੰ ਮਰੋੜ ਕੇ ਮੇਰੇ ਵਲ ਇਕ ਭਰਵੀਂ ਨਜ਼ਰ ਨਾਲ ਦੇਖਿਆ** ਤੇ ਮੈਨੂੰ ਇਸ

ਤਰ੍ਹਾਂ ਮਹਿਸੂਸ ਹੋਇਆ ਕਿ ਦਵਾਈਆਂ ਵਾਲਾ ਟੀਨ ਦਾ ਡੱਬਾ ਮੇਰੇ ਹੱਥੋਂ ਡਿੱਗ ਰਿਹਾ ਹੈ। **ਮੈਨੂੰ ਪਲੋ ਪਲੀ ਲਈ ਆਪਣਾ ਆਲਾ ਦੁਆਲਾ ਬਿਲਕੁਲ ਭੁੱਲ ਗਿਆ** ਤੇ ਇਸ ਤਰ੍ਹਾਂ ਲੱਗਾ ਕਿ ਇਕ ਨ੍ਹੇਰੇ ਕਮਰੇ ਵਿਚ ਮੈਂ ਤੇ ਸਤਿਵੰਤ ਇਕੱਲੇ ਹਾਂ ਤੇ ਉਹ ਨ੍ਹੇਰੇ ਦੀਆਂ ਵਿੱਥਾਂ ਵਿਚ ਗੁੰਮ ਹੋ ਜਾਣ ਦੀ ਅਸਫਲ ਕੋਸ਼ਿਸ਼ ਕਰ ਰਹੀ ਹੈ। **ਉਹਦੀਆਂ ਅਖੀਆਂ ਰੋਸ਼ਨ ਮਸ਼ਾਲਾਂ ਵਾਂਗ ਨ੍ਹੇਰੇ ਨੂੰ ਉਜਾਗਰ ਕਰ ਰਹੀਆਂ ਹਨ,** ਪਰ ਮੇਰੀ ਕਲਪਨਾ ਦਾ ਦ੍ਰਿਸ਼ ਇਕ ਦਮ ਹੀ ਗੂਹੜੇ ਹਰੇ ਰੰਗ ਦੀ ਗੋਲੀ ਵਾਂਗ ਟੁਟ ਗਿਆ, ਜਦੋਂ ਠਾਕਰ ਸਿੰਘ ਨੇ ਇਕ ਦਮ ਮੂੰਹ ਤੋਂ ਰਜਾਈ ਉਤਾਰ ਕੇ ਉੱਚੀ ਉੱਚੀ ਬੋਲਣਾ ਸ਼ੁਰੂ ਕਰ ਦਿੱਤਾ 'ਪਿਆਰੇ ਵੀਰੋ ਕੋਈ ਫਿਕਰ ਵਾਲੀ ਗਲ ਨਹੀਂ, ਸਾਨੂੰ ਬਾਬਾ ਜੀ ਤੇ ਪੂਰਾ ਪੂਰਾ ਭਰੋਸਾ ਰਖਣਾ ਚਾਹੀਦਾ ਹੈ।' ਜਿਸ ਵੇਲੇ ਠਾਕੁਰ ਸਿੰਘ ਨੇ **ਬਕੜ ਵਾਹ ਇਹ ਗਲ ਆਖੀ** ਤਾਂ ਸਿਰਹਾਣੇ ਬੈਠੀ ਇਕ ਸਿਆਣੀ ਉਮਰ ਦੀ ਤੀਵੀਂ ਨੇ ਆਪਣੀ ਸਵਾਹ ਰੰਗੀ ਚੱਦਰ ਨੂੰ ਆਪਣੇ ਚਿਹਰੇ ਦੇ ਆਲੇ ਦੁਆਲੇ ਲਪੇਟਦਿਆਂ ਹੋਇਆ ਆਖਿਆ 'ਵਿਚਾਰਾ **ਫਿਰ ਕਾਮਾ ਗਾਟਾ ਦੀਆਂ ਗੱਲਾਂ ਕਰਨ ਲਗ ਪਿਆ ਏ।'** ਹਾਲੀ ਦੂਸਰੀ ਜ਼ਨਾਨੀ ਨੇ ਕੁਝ ਕਹਿਣ ਲਈ ਮੂੰਹ ਖੋਲਿਆ ਹੀ ਸੀ ਕਿ ਠਾਕਰ ਸਿੰਘ ਨੇ **ਅਬੜਵਾਹੇ ਕਹਿਣਾ ਸ਼ੁਰੂ ਕਰ ਦਿੱਤਾ** 'ਸਾਡੇ ਨਾਲ ਧੋਖਾ ਕੀਤਾ ਗਿਆ, ਇਨ੍ਹਾਂ ਚਿੱਟੀ ਚਮੜੀ ਵਾਲਿਆਂ ਦਾ ਬੇੜਾ.....।' ਅੱਗੇ ਉਹ ਕੁਝ ਨਾ ਕਹਿ ਸਕਿਆ **ਉਸ ਦੀ ਆਵਾਜ਼ ਸਾਂ ਸਾਂ ਜਹੀ ਬਣ ਕੇ ਕਮਰੇ ਦੇ ਪੁਲਾੜ ਵਿਚ ਚਕਰ ਲਗਾਣ ਲਗ ਪਈ।** ਇਸ ਪਿੱਛੋਂ ਠਾਕਰ ਸਿੰਘ **ਬੇਹੋਸ਼ੀ ਦੀ ਹਾਲਤ ਵਿਚ ਆਪਣੇ ਸਿਰ ਨੂੰ ਇਕ ਪਾਸੇ ਕਰਕੇ ਬੇਸੁਰਤ ਪੈ ਗਿਆ** ਤੇ ਸਿਰਹਾਣੇ ਦੀ ਥਾਂ ਰੱਖੇ ਹੋਏ ਮੈਲੇ ਕੱਪੜੇ ਸਿਰ ਥੱਲਿਉਂ ਨਿਕਲ ਕੇ ਫਰਸ਼ ਤੇ ਖਿਲਰ ਗਏ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੯੮

ਸਾਂਝ

sā̃j

ਇਸ ਦਾਲਾਨ ਦੀ ਇਕ ਨੁਕਰੇ ਇਕ ਵੱਡਾ ਕਮਰਾ ਸੀ

is dālān dī ik nukre ik waḍḍā kamrā sī

ਇਕ ਅੰਗੀਠੀ ਤੇ ਬੇਤਰਤੀਬੀ ਨਾਲ ਇੱਕੜ ਦੁੱਕੜ ਚੀਜ਼ਾਂ ਪਈਆਂ ਹੋਈਆਂ ਸਨ

ik ā̃gīṭhī te betartībī nāl ikkaṛ dukkaṛ čīzā̃ paīā̃ hoīā̃ san

ਜਿਸ ਦੇ ਸਾਰੇ ਚਿੰਨ੍ਹ ਚੁੱਲ੍ਹੇ ਦੇ ਧੂਏਂ ਦੀ ਕਾਲਖ ਨੇ ਧੁੰਧਲੇ ਬਣਾ ਦਿੱਤੇ ਸਨ

jis de sāre čĩn čúlle de tũẽ dī kālakh ne tũdle bṇā ditte san

ਉਹ ਪੁਰਾਣੀਆਂ ਨਾਨਕ ਸ਼ਾਹੀ ਇੱਟਾਂ ਦਾ ਬਣਿਆ ਹੋਇਆ ਸੀ

ó purāṇīā̃ nānak šāhī iṭṭā̃ dā baṇiā hoiā sī

ਹਰ ਇਕ ਚੀਜ਼ ਦਾ ਸੰਬੰਧ ਸਾਡੇ ਅਚੇਤ ਮਨ ਦੀ ਕਿਸੇ ਨਾ ਕਿਸੇ ਰੁਚੀ ਨਾਲ ਹੁੰਦਾ ਹੈ ਤੇ ਰੁਚੀ ਦੀ ਸਾਂਝ ਕਰ ਕੇ ਹੀ ਅਸੀਂ ਬੀਤ ਚੁਕੀਆਂ ਗੱਲਾਂ ਨੂੰ ਯਾਦ ਰਖ ਸਕਦੇ ਹਾਂ

har ik čīz dā sãbãd sāḍe ačet man dī kise nā kise ručī nāl hũdā hɛ te ručī dī sã̄j kar ke hī asĩ bīt čukkīā̃ gallā̃ nũ yad rakh sakde hā̃

ਮੇਰਾ ਚੇਤਾ ਕੁਝ ਕੁਝ ਸਾਫ ਹੋ ਕੇ ਨਿਖਰਦਾ ਜਾਂਦਾ ਹੈ

merā četā kúj kúj sāf ho ke nikkhardā jā̃dā hɛ

ਪਰ ਪੀਲੀ ਰਜਾਈ ਦੇ ਉੱਤੇ ਥਿੰਧਿਆਈ ਦਾ ਦਾਗ ਅੱਖਾਂ ਵਿਚ ਕੀੜੀਆਂ ਦੇ ਭੌਣ ਦੀ ਮਿੱਟੀ ਦੇ ਢੇਰ ਵਾਂਗਰ ਚੁਭਦਾ ਸੀ

par pīlī rjāī de utte thĩdiāī dā dāg akkhā̃ wič kīṛīā̃ de pɔ̀ṇ dī mittī de ṭèr wā̃gar čúbdā sī

ਕੁਝ ਅਧਖੜ ਤੇ ਸਿਆਣੀ ਉਮਰ ਦੀਆਂ ਤੀਵੀਆਂ ਉਸ ਦੇ ਸਿਰਹਾਣੇ ਬੈਠੀਆਂ ਸਨ ਤੇ ਕੁਝ ਪਵਾਂਦ ਵਲ

kúj ádkhaṛ te siāṇī umar dīā̃ tīwīā̃ us de sirhāṇe bɛṭhīā̃ san te kúj pwā̃d wal

ਸਤਿਵੰਤ ਨੇ ਆਪਣੀ ਗਿੱਚੀ ਨੂੰ ਮਰੋੜ ਕੇ ਮੇਰੇ ਵਲ ਇਕ ਭਰਵੀਂ ਨਜ਼ਰ ਨਾਲ ਦੇਖਿਆ

satwãt ne āpṇī giččī nũ mroṛ ke mere wal ik pàrwĩ nazar nāl dekhiā

ਮੈਨੂੰ ਪਲੋ ਪਲੀ ਲਈ ਆਪਣਾ ਆਲਾ ਦੁਆਲਾ ਬਿਲਕੁਲ ਭੁੱਲ ਗਿਆ

mɛnũ palo palī laī āpṇā ālā duālā bilkul pùl giā

ਉਹਦੀਆਂ ਅਖੀਆਂ ਰੋਸ਼ਨ ਮਸ਼ਾਲਾਂ ਵਾਂਗ ਨ੍ਹੇਰੇ ਨੂੰ ਉਜਾਗਰ ਕਰ ਰਹੀਆਂ ਹਨ

ódīā̃ akkhīā̃ rošan mšālā̃ wā̃g nère nũ ujāgar kar rahīā̃ han

ਬਕੜ ਵਾਹ ਇਹ ਗਲ ਆਖੀ

bakaṛ wá é gal ākhī

ਫਿਰ ਕਾਮਾ ਗਾਟਾ ਦੀਆਂ ਗੱਲਾਂ ਕਰਨ ਲਗ ਪਿਆ ਏ

phir kāmā gāṭā dīā̃ gallā̃ karn lag piā e

ਅਬੜਵਾਹੇ ਕਹਿਣਾ ਸ਼ੁਰੂ ਕਰ ਦਿੱਤਾ

abaṛwāhe kɛ́ṇā šurū kar dittā

ਉਸ ਦੀ ਆਵਾਜ਼ ਸਾਂ ਸਾਂ ਜਹੀ ਬਣ ਕੇ ਕਮਰੇ ਦੇ ਪੁਲਾੜ ਵਿਚ ਚਕਰ ਲਗਾਣ ਲਗ ਪਈ
us dī āwāz sā̃ sā̃ jahī baṇ ke kamre de pulāṛ wič čakkar lgāṇ lag paī

ਬੇਹੋਸ਼ੀ ਦੀ ਹਾਲਤ ਵਿਚ ਆਪਣੇ ਸਿਰ ਨੂੰ ਇਕ ਪਾਸੇ ਕਰਦੇ ਬੇਸੁਰਤ ਪੈ ਗਿਆ
behošī dī hālat wič āpṇe sir nū̃ ik pāse karde besurt pɛ giā

**ਸਾਂਝ** sā̃́j

ਨਾਂਵ, ਇਸਤਰੀ ਲਿੰਗ
ਹਿੱਸੇਦਾਰੀ, ਸੰਬੰਧ

**ਦੋਹਾਂ ਢਾਣੀਆਂ ਵਿਚ ਕੇਵਲ ਚੁੱਪ ਦੀ ਹੀ ਸਾਂਝ ਸੀ**
dohā̃ ṭā̀ṇīā̃ wič kewal čup dī hī sā̃́j sī
ਜਦੋਂ ਆਪਸ ਵਿਚ ਹੋਰ ਕੋਈ ਸਾਂਝ ਨਾ ਹੋਵੇ ਤਾਂ ਚੁਪ ਹੀ ਇਕ ਸਾਂਝ ਹੁੰਦੀ ਹੈ। ਜਦੋਂ ਕੋਈ ਵੱਡੀ ਦੁਖ ਵਾਲੀ ਘਟਣਾ ਵਾਪਰੇ, ਕੋਈ ਮੌਤ ਹੋ ਜਾਵੇ ਤਾਂ ਅਫਸੋਸ ਕਰਨ ਲੋਕੀਂ ਆਉਂਦੇ ਹਨ। ਉਹਨਾਂ ਵਿਚ ਭਾਈਚਾਰਾ ਵੀ ਹੁੰਦਾ ਹੈ। ਅੰਗ ਸਾਕ ਵੀ ਹੁੰਦੇ ਹਨ। ਆਂਢ ਗੁਆਂਢ ਵੀ ਹੁੰਦਾ ਹੈ। ਇਕ ਦੂਜੇ ਨੂੰ ਆਮ ਜਾਨਣ ਵਾਲੇ ਵੀ ਹੁੰਦੇ ਹਨ। ਭਾਈਚਾਰੇ ਦੇ ਨਿਯਮਾਂ ਅਨੁਸਾਰ ਉਹ ਆਪਣਾ ਫਰਜ਼ ਨਿਭਾਉਂਦੇ ਹਨ। ਕੋਈ ਚੁਪ ਰਹਿੰਦਾ ਹੈ। ਕੋਈ ਰੋਂਦਾ ਹੈ। ਕੋਈ ਉੱਚੀ ਉੱਚੀ ਵੈਣ ਪਾਉਂਦਾ ਹੈ। ਕੋਈ ਚੁਪ ਕਰਾਉਂਦਾ ਹੈ। ਕੋਈ ਰੁਆਉਂਦਾ ਹੈ। ਇਹ ਭਾਈਚਾਰੇ ਦੇ ਨਿਯਮ ਹਨ। ਦੁਖ ਕਿਸੇ ਕਿਸੇ ਨੂੰ ਹੀ ਹੁੰਦਾ ਹੈ। ਆਮ ਲੋਕ ਸਿਰਫ ਉੱਤੋਂ ਉੱਤੋਂ ਅਫਸੋਸ ਕਰਨ ਆਉਂਦੇ ਹਨ। ਕਈਆਂ ਵਾਸਤੇ ਤੇ ਇਹ ਮਿਲਣ ਦਾ ਬਹਾਨਾ ਹੁੰਦਾ ਹੈ। ਦੁਖੀ ਹਿਰਦਾ ਤੇ ਕਿਸੇ ਕਿਸੇ ਦਾ ਹੀ ਹੁੰਦਾ ਹੈ। ਦਿਲਾਂ ਦੀ ਸਾਂਝ ਤੇ ਘਟ ਵੱਧ ਹੀ ਹੁੰਦੀ ਹੈ। ਜਿਹੜਾ ਦੁਖੀ ਹੁੰਦਾ ਹੈ, ਜਿਸ ਤੇ ਇਹ ਵੱਡੀ ਮੁਸੀਬਤ ਪੈਂਦੀ ਹੈ, ਉਸ ਕੋਲ ਤੇ ਰੋਣ ਦਾ ਵਿਹਲ ਹੀ ਨਹੀਂ ਹੁੰਦਾ। ਦੁਖ ਦੀ ਸਾਂਝ ਤਾਂ ਕਿਸੇ ਵਿਰਲੇ ਨਾਲ ਹੀ ਹੋ ਸਕਦੀ ਹੈ। ਏਹੋ ਜਿਹਾ ਵਿਰਲਾ ਕਈ ਵਾਰ ਇਕ ਵੀ ਨਹੀਂ ਹੁੰਦਾ। ਕਿਸੇ ਨੂੰ ਕਿਸੇ ਨਾਲ ਕੀ? ਇਕ ਤੇ ਬੰਦੇ ਤੇ ਭਾਰੀ ਮੁਸੀਬਤ ਪੈਂਦੀ ਹੈ, ਦੂਸਰਾ ਸਭ ਆਏ ਗਏ ਦੀ ਆਓ ਭਗਤ ਕਰਨੀ ਪੈਂਦੀ ਹੈ। ਕਈ ਵਾਰ ਤਾਂ ਅਫਸੋਸ ਕਰਨ ਵਾਲੇ ਘਰ ਦਾ ਉਜਾੜਾ ਕਰਕੇ ਜਾਂਦੇ ਹਨ। ਜਿਹੜੇ ਚੁਪ ਬੈਠਦੇ ਹਨ, ਉਹਨਾਂ ਵਿਚ ਤਾਂ ਕੋਈ ਹਮਦਰਦੀ ਹੋ ਸਕਦੀ ਹੈ ਕਿਉਂਕਿ ਦੁਖ ਦੀ ਕੋਈ ਜ਼ਬਾਨ ਨਹੀਂ ਹੁੰਦੀ। ਜਿਹੜੇ ਐਵੇਂ ਹੀ ਦੁਹਥੜਾ ਮਾਰਦੇ ਹਨ, ਉਹਨਾਂ ਦਾ ਬੰਦਾ ਕੀ ਕਰੇ। ਹਰ ਕੋਈ ਆਪੋ ਆਪਣੀ ਕਾਰਵਾਈ ਪਾਉਂਦਾ ਹੈ।

ਸਵੇਰੇ ਉਠਦਿਆਂ ਸਾਰ ਸਾਡੀ ਗੁਆਂਢਣ ਨੇ ਮੇਰੀ ਵਹੁਟੀ ਨੂੰ ਦਸਿਆ

ਕਿ ਵਡੇ ਸਰਦਾਰ ਦਾ ਜਵਾਈ ਮਰ ਗਿਆ ਹੈ।

ਰਾਤੀਂ ਚੋਖੀ ਰਾਤ ਗਏ ਇਕ ਬੰਦਾ ਖ਼ਬਰ ਲਿਆਇਆ ਸੀ ਤੇ ਉਹ ਸਾਰਾ ਟੱਬਰ ਉਸੇ ਵੇਲੇ ਟੁਰ ਗਏ ਸਨ। ਰੋਣ ਦੀ ਆਵਾਜ਼ ਸੁਣ ਕੇ ਗਵਾਂਢਣ ਉਸੇ ਵੇਲੇ ਉਹਨਾਂ ਦੇ ਘਰ ਗਈ ਸੀ। ਓਥੋਂ ਪਤਾ ਲੱਗਾ ਕਿ ਜਵਾਈ ਆਪਣੀ ਮੋਟਰਕਾਰ ਦੀ ਟੱਕਰ ਹੋਣ ਕਰ ਕੇ ਮਰਿਆ ਸੀ।

ਉਸ ਦੇ ਇਕ ਦੋਸਤ ਦੀ ਮੰਗਣੀ ਸੀ। ਇਸ ਰੌਣਕ ਮੇਲੇ ਵਿਚ ਆਈ ਇਕ ਗਾਉਣ ਵਾਲੀ ਨੂੰ ਉਹ ਸਟੇਸ਼ਨ ਉਤੇ ਗੱਡੀ ਚੜ੍ਹਾਉਣ ਗਿਆ ਸੀ। ਆਉਂਦਿਆਂ ਹੋਇਆਂ ਸੜਕ ਉਤੇ ਬਣੀ ਇਕ ਪੁਲੀ ਨਾਲ ਕਾਰ ਦੀ ਟੱਕਰ ਹੋ ਗਈ ਤੇ ਉਹ ਥਾਂ ਉਤੇ ਹੀ ਮਰ ਗਿਆ। ਕੋਈ ਕਹਿੰਦਾ ਸੀ ਧੁੰਦ ਹੋਣ ਕਰ ਕੇ ਪੁਲੀ ਦਿਸੀ ਨਹੀਂ ਹੋਣੀ। ਕੋਈ ਕਹਿੰਦਾ ਸੀ ਨੀਂਦਰ ਦੀ ਝੋਕ ਆ ਗਈ ਹੋਣੀ ਏ। ਪਰ ਇਹਨਾਂ ਗੱਲਾਂ ਵਿਚ ਹੁਣ ਕੀ ਸੀ? ਸਟੀਅਰਿੰਗ ਵ੍ਹੀਲ ਤੋਂ ਇਕ ਪਤਰੀ ਟੁੱਟ ਕੇ ਅਖ ਵਿਚੋਂ ਦੀ ਸਿੱਧੀ ਦਿਮਾਗ਼ ਵਿਚ ਲੰਘ ਗਈ ਸੀ ਅਤੇ ਉਸ ਨੇ 'ਹਾਏ' ਤਕ ਵੀ ਨਹੀਂ ਆਖੀ ਸੀ। ਬਸ ਉਹਨਾਂ ਮਰੇ ਹੋਏ ਨੂੰ ਚਕ ਕੇ ਹੀ ਵਿਚੋਂ ਕਢਿਆ ਸੀ। ਉਸ ਦੇ ਗਲ ਉਸ ਵੇਲੇ ਸੌਣ ਵਾਲੇ ਕਪੜੇ ਸਨ ਕਿਉਂਕਿ ਉਹ ਸੌਣ ਦੀ ਤਿਆਰੀ ਕਰਦਾ ਕਰਦਾ ਹੀ ਉਠ ਕੇ ਉਸ ਨੂੰ ਗੱਡੀ ਚੜ੍ਹਾਉਣ ਤੁਰ ਪਿਆ ਸੀ।

ਇਸ ਵੇਲੇ ਸਰਦਾਰ ਦੀ ਕੋਠੀ ਵਿਚ ਘਰ ਦਾ ਕੋਈ ਜੀਅ ਨਹੀਂ ਸੀ। ਇਹ ਵੱਡੀ ਸਾਰੀ ਕੋਠੀ ਸੜਕ ਤੋਂ ਪਾਰ ਸੀ ਅਤੇ ਅਸੀਂ ਸੜਕ ਦੇ ਉਰਾਰ ਵਾਲੇ ਮਹੱਲੇ ਵਿਚ ਰਹਿੰਦੇ ਸਾਂ। ਕੋਠੀ ਪੁਰਾਣੀ ਸੀ ਅਤੇ ਪੁਰਾਣੇ ਨਮੂਨੇ ਦੀ ਹੀ ਬਣੀ ਹੋਈ ਸੀ। ਹੇਠਾਂ ਮੱਝਾਂ, ਘੋੜੀਆਂ ਆਦਿ ਲਈ ਕੋਠੇ ਸਨ ਅਤੇ ਵਸੋਂ ਉਤੇ ਸੀ। ਚੁਬਾਰੇ ਦੇ ਉਤੇ ਅਗਾਂਹ ਮਮਟੀਆਂ ਸਨ। ਵੱਡੀ ਸਾਰੀ ਡਿਓਢੀ ਸੀ, ਜਿਸ ਵਿਚ ਮੋਟਰ ਖਲੋਤੀ ਰਹਿੰਦੀ। ਜਦੋਂ ਮੋਟਰ ਨਾ ਹੁੰਦੀ ਤਾਂ ਅੰਦਰ ਝਾਤੀ ਮਾਰਿਆਂ ਇਕ ਪੁਰਾਣੀ ਬੱਘੀ ਖਲੋਤੀ ਦਿਸਦੀ, ਜਿਸ ਦਾ ਇਕ ਪਹੀਆ ਟੁੱਟਾ ਹੋਇਆ ਸੀ। ਡਿਓਢੀ ਤੋਂ ਬਾਹਰ ਇਕ ਲੰਮੇ ਚੌੜੇ ਥੜ੍ਹੇ ਉਤੇ ਕੰਮਾਂ ਕਾਰਾਂ ਲਈ ਆਏ **ਲੋਕ ਮੰਜੀਆਂ ਡਾਹ ਕੇ ਬੈਠੇ ਜਾਂ ਲੇਟੇ ਰਹਿੰਦੇ।**

ਮੈਂ ਨਵਾਂ ਨਵਾਂ ਪਟਿਆਲੇ ਆਇਆ ਸਾਂ ਤੇ ਮੇਰੀ ਸਰਦਾਰਾਂ ਨਾਲ ਅਜੇ **ਕੋਈ ਜਾਣ ਪਛਾਣ ਨਹੀਂ ਸੀ ਬਣੀ।** ਬਹੁਤਾ ਚਿਰ ਰਹਿ ਕੇ ਵੀ ਬਣਨ ਦੀ ਕੋਈ ਆਸ ਨਹੀਂ ਸੀ। **ਉਹ ਵਡੇ ਬੰਦੇ ਸਨ** ਅਤੇ ਕੋਸ਼ਿਸ਼ ਕਰ ਕੇ ਵੀ **ਉਹਨਾਂ ਦੀ ਰੜਕ ਵਿਚ ਆਉਣਾ ਔਖਾ**

**ਸੀ।** ਕੋਸ਼ਿਸ਼ ਵੀ ਕਿਹੜੀ ਸੌਖੀ ਹੋ ਜਾਂਦੀ ਏ? ਸਾਡੀ ਗੁਆਂਢਣ ਉਹਨਾਂ ਦੇ ਘਰ ਇਕ ਬੱਚੇ ਨੂੰ ਪੜ੍ਹਾਂਦੀ ਸੀ। ਇਸ ਕਰ ਕੇ ਉਸ ਦਾ ਉਥੇ ਜਾਣ ਆਉਣ ਸੀ।

**ਬਹੁਤ ਦਿਨ ਘਰ ਸੁੰਵਾ ਪਿਆ** ਰਿਹਾ ਕੋਈ ਬੰਦਾ ਨਹੀਂ ਸੀ। ਬਹੁਤੇ ਲੋਕਾਂ ਨੂੰ ਤੇ ਪਤਾ ਲਗ ਗਿਆ ਸੀ, ਪਰ ਜੇ ਕੋਈ ਅਭੋਲ ਕੰਮ-ਕਾਰ ਵਾਲਾ ਆ ਵੀ ਜਾਂਦਾ ਤਾਂ ਸੁਣ ਕੇ ਮੁੜ ਜਾਂਦਾ। ਨੌਕਰ ਮਾਲ ਡੰਗਰ ਸਾਂਭਦੇ ਤੇ **ਆਏ ਗਏ ਦੀ ਗਲ ਸੁਣਦੇ।**

ਕੁਝ ਦਿਨਾਂ ਪਿੱਛੋਂ ਸਰਦਾਰ ਮੁੜ ਆਇਆ। ਲੋਕੀਂ ਅਫ਼ਸੋਸ ਕਰਨ ਲਈ ਆਉਣ ਲਗ ਪਏ। ਨੇੜੇ ਦੇ ਰਿਸ਼ਤੇਦਾਰ ਤੇ ਦੋਸਤ ਰੋਂਦੇ ਆਉਂਦੇ। ਆਮ ਵਾਕਿਫ਼ ਅਤੇ ਸ਼ਹਿਰ ਦੇ ਲੋਕ ਚੁੱਪ ਚੁਪੀਤੇ। ਰੋਣ ਵਾਲਿਆਂ ਨੂੰ ਸਰਦਾਰ ਚੁੱਪ ਕਰਾਉਂਦਾ! ਹੌਸਲਾ ਦੇਂਦਾ। ਪਿੰਡਾਂ ਤੋਂ ਵੀ ਲੋਕ ਆਉਂਦੇ। ਇਹ ਢਾਣੀਆਂ ਵਿਚ ਹੁੰਦੇ। **ਜ਼ਨਾਨੀਆਂ ਘੁੰਢ ਕਢ ਕੇ, ਰੋਂਦੀਆਂ ਰੋਂਦੀਆਂ ਆਉਂਦੀਆਂ। ਬੰਦੇ ਨੇੜ ਵਾਲੇ ਢਾਹੀਂ ਮਾਰਦੇ ਆਉਂਦੇ,** ਦੂਜੇ ਚੁਪ ਕਰ ਕੇ। ਢਾਹੀਂ ਮਾਰਦਿਆਂ ਨੂੰ ਵੀ ਸਰਦਾਰ ਚੁਪ ਕਰਾਂਦਾ। ਆਪ ਉਸ ਨੂੰ ਕਿਸੇ ਰੋਂਦਿਆਂ ਨਹੀਂ ਵੇਖਿਆ ਸੀ। ਕੋਈ ਕਹਿੰਦਾ **ਦੁਖ ਰੋਣ ਤੋਂ ਅਗਾਂਹ ਦਾ ਏ।** ਕੋਈ ਕਹਿੰਦਾ **ਵਡੇ ਜੇਰੇ ਵਾਲਾ ਏ।**

ਤਿੰਨ ਚਾਰ ਦਿਨ ਲੰਘ ਗਏ! ਮੇਰੀ ਵਹੁਟੀ ਨੇ ਕਿਹਾ ਚਲੋ ਅਸੀਂ ਵੀ ਹੋ ਆਵੀਏ। ਵਿਚਾਰਿਆਂ ਦਾ ਏਡਾ ਵੱਡਾ ਨੁਕਸਾਨ ਹੋ ਗਿਆ ਏ। ਮੈਂ ਕਿਹਾ ਸਾਡੀ ਕੋਈ ਵਾਕਫ਼ੀ ਤੇ ਹੈ ਨਹੀਂ ਉਹਨਾਂ ਨਾਲ। ਉਸ ਨੇ ਕਿਹਾ ਇਹੋ ਜਿਹੇ ਵਿਚ ਵਾਕਫ਼ੀ ਦੀ ਕੋਈ ਗਲ ਨਹੀਂ ਹੁੰਦੀ, ਜਾਣਾ ਹੀ ਚਾਹੀਦਾ ਏ।

ਦਾਲਾਨ ਵਿਚ ਬੰਦਿਆਂ ਲਈ ਦੋ ਥਾਵਾਂ ਉਤੇ ਭੂਰਾ ਵਿਛਿਆ ਹੋਇਆ ਸੀ। ਇਕ ਪਾਸੇ ਆਸ ਖੇਸ ਜਿਹੇ ਸਨ ਅਤੇ ਦੂਜੇ ਪਾਸੇ ਦਰੀਆਂ ਉਤੇ ਚਿੱਟੀਆਂ ਚਾਦਰਾਂ ਵਿਛੀਆਂ ਹੋਈਆਂ ਸਨ। ਚਿੱਟ-ਕਪੜੀਆ ਹੋਣ ਕਰ ਕੇ ਮੈਂ ਏਸੇ ਪਾਸੇ ਬੈਠ ਗਿਆ। ਜ਼ਨਾਨੀਆਂ ਲਈ ਅੰਦਰ ਵਖਰੀ ਥਾਂ ਸੀ। ਮੈਂ ਮੂੰਹੋਂ ਕੁਝ ਨਾ ਬੋਲਿਆ। ਹੋਰ ਕਈ ਆਏ ਲੋਕ ਪੁੱਛ ਰਹੇ ਸਨ, ਦੁਰਘਟਨਾ ਕਿਥੇ ਹੋਈ? ਕਿਵੇਂ ਹੋਈ? ਕਿੰਨੇ ਬੱਚੇ ਹਨ? ਪਤਾ ਲੱਗਾ ਕਿ ਸਰਦਾਰ ਦੀ ਧੀ ਵਿਆਹੀ ਨੂੰ ਅਜੇ ਪੰਜ ਛੇ ਸਾਲ ਈ ਹੋਏ ਸਨ। ਦੋ ਬੱਚੇ ਸਨ, ਇਕ ਚਾਰ ਸਾਲ ਦਾ ਇਕ ਦੋ ਸਾਲ ਦਾ।

ਪਰ੍ਹਾਂ ਖੇਸਾਂ ਉਤੇ ਬੈਠੇ ਬੰਦੇ ਕੋਈ ਗਲ ਨਹੀਂ ਕਰ ਰਹੇ ਸਨ। ਕਰਦੇ ਵੀ ਕਿਸ ਨਾਲ? **ਸਾਡੀ ਢਾਣੀ ਅਤੇ ਉਹਨਾਂ ਦੇ**

**ਵਿਚਕਾਰ ਕੁਝ ਵਿਥ ਸੀ** ਤੇ ਘਰ ਦਾ ਕੋਈ ਬੰਦਾ ਉਹਨਾਂ ਵਿਚ ਬੈਠਾ ਨਹੀਂ ਸੀ। **ਉਹ ਬੰਦੇ ਹੈ ਵੀ ਕੁਝ ਹੋਰ ਤਰ੍ਹਾਂ ਦੇ ਸਨ।** ਇਹੋ ਜਿਹੇ ਬੰਦੇ ਮੈਂ ਪਹਿਲਾਂ ਕਦੀ ਏਨੇ ਇਕੱਠੇ ਨਹੀਂ ਵੇਖੇ ਸਨ। ਮੈਂ ਹੈਰਾਨ ਹੋ ਰਿਹਾ ਸਾਂ ਕਿ ਇਹ ਮੈਨੂੰ ਹੋਰ ਤਰ੍ਹਾਂ ਦੇ ਕਿਉਂ ਲਗਦੇ ਨੇ। ਧਿਆਨ ਨਾਲ ਉਹਨਾਂ ਦੇ ਚਿਹਰਿਆਂ ਵਲ ਵੇਖਿਆ। ਹੌਲੀ ਹੌਲੀ ਮੈਨੂੰ ਫ਼ਰਕ ਦੀ ਸਮਝ ਆਉਂਦੀ ਜਾਪੀ। ਉਹਨਾਂ ਦੇ ਨਕਸ਼ ਉਘੜ ਕੇ ਨਹੀਂ ਦਿਸਦੇ ਸਨ। ਨਾ ਨਕ, ਨਾ ਬੁਲ੍ਹ, ਨਾ ਅੱਖਾਂ, ਕਿਸੇ ਪਾਸੇ ਕੋਈ ਕਾਟ ਕਰਦੀਆਂ ਸਨ। ਉਹਨਾਂ ਦੇ ਮੂੰਹਾਂ ਉਤੇ ਜਿਵੇਂ ਪੋਚਾ ਫਿਰਿਆ ਹੋਇਆ ਸੀ। ਉਤੇ ਲਈਆਂ ਚਾਦਰਾਂ ਵਿਚ ਉਹ ਸੁੰਗੜ ਕੇ ਬੈਠੇ ਸਨ। ਪਰ ਜੇ ਇਸ ਤਰ੍ਹਾਂ ਨਾ ਵੀ ਬੈਠੇ ਹੁੰਦੇ ਤਾਂ ਉਹਨਾਂ ਦੇ ਸਰੀਰ ਦਾ ਪ੍ਰਭਾਵ ਫ਼ੁਟ ਦੋ ਫ਼ੁਟ ਅਗਾਂਹ ਪੈ ਸਕਣਾ ਵੀ ਅਸੰਭਵ ਸੀ। ਇਸ ਤਰ੍ਹਾਂ ਲਗਦਾ ਸੀ **ਜਿਵੇਂ ਕੱਛੂ ਕੁੰਮੇ ਵਾਂਗ ਉਹ ਸਦਾ ਆਪਾ ਸੁਕੇੜਨ ਵਿਚ ਹੀ ਲਗੇ ਰਹੇ ਹੋਣ।** ਅਜੇ ਵੀ ਇਕ ਫ਼ਰਕ ਸੀ। ਕੱਛੂ ਕੁੰਮਾਂ ਤਾਂ ਕੇਵਲ ਖ਼ਤਰੇ ਵੇਲੇ ਹੀ ਆਪਾ ਸੁਕੇੜਦਾ ਏ। ਜਦੋਂ ਉਸ ਨੂੰ ਖ਼ਤਰੇ ਦਾ ਅਨੁਭਵ ਨਾ ਹੋਵੇ ਤਾਂ ਸਿਰੀ ਬਾਹਰ ਕਢ ਕੇ ਉਹ ਬੜੀ ਮੌਜ ਨਾਲ ਟੁਰਦਾ ਏ ਜਾਂ ਪਾਣੀ ਵਿਚ ਤਰਦੀ ਕਿਸੇ ਲੱਕੜ ਉਤੇ ਬੈਠ ਕੇ ਧੁੱਪ ਸੇਕਦਾ ਰਹਿੰਦਾ ਏ। ਇਹ ਮਨੁਖ ਸਨ ਇਸ ਲਈ ਸੂਝਵਾਨ ਹੋਣ ਕਰ ਕੇ ਹਰ ਵੇਲੇ ਹੀ ਡਰਦੇ ਤੇ ਸੁੰਗੜੇ ਰਹੇ ਸਨ।

ਆਪੋ ਵਿਚ ਗੱਲਾਂ ਕਰਨੀਆਂ ਵੀ ਉਹਨਾਂ ਲਈ ਠੀਕ ਨਹੀਂ ਸੀ। ਇਸ ਲਈ ਉਹ ਚੁੱਪ ਕਰ ਕੇ ਬੈਠੇ ਹੋਏ ਸਨ। ਕੋਈ ਉਹਨਾਂ ਵਲ ਬਹੁਤਾ ਵੇਖ ਵੀ ਨਹੀਂ ਰਿਹਾ ਸੀ, ਨਾ ਹੀ ਉਹ ਕਿਸੇ ਵਲ ਵੇਖ ਰਹੇ ਸਨ। **ਦੋਹਾਂ ਢਾਣੀਆਂ ਵਿਚ ਕੇਵਲ ਚੁੱਪ ਦੀ ਹੀ ਸਾਂਝ ਸੀ।**

ਇਹ ਲੋਕ ਹੈ ਕੌਣ ਸਨ? ਸ਼ਾਇਦ ਸਰਦਾਰ ਦੇ ਮੁਜ਼ਾਰੇ ਹੋਣ ਜਾਂ ਪਿੰਡ ਦੇ ਕੰਮੀ ਕਮੀਣ। ਕੀ ਪਤਾ? ਫਿਰ ਉਹਨਾਂ ਆਪੇ ਵਿਚ ਕੋਈ ਗਲ ਕੀਤੀ ਤੇ ਸਾਰੇ ਉਠ ਕੇ ਖਲੋ ਗਏ। ਇਕ ਵਡੇਰੀ ਉਮਰ ਦਾ ਆਦਮੀ ਅਗਾਂਹ ਹੋ ਕੇ ਦੂਜੇ ਭੂਰੇ ਉਤੇ ਬੈਠੇ ਸਰਦਾਰ ਕੋਲ ਆਇਆ ਤੇ ਜਾਣ ਦੀ ਆਗਿਆ ਮੰਗੀ।

''ਝਟ ਕੁ ਠਹਿਰ ਜਾਓ। ਰੋਟੀ ਖਾ ਕੇ ਜਾਇਆ ਜੇ, ਤਿਆਰ ਏ ਰੋਟੀ।'' ਸਰਦਾਰ ਨੇ ਖਲੋ ਕੇ ਕਿਹਾ। ''ਤੁਸਾਂ ਦੂਰ ਜਾਣਾ ਏ, ਭੁੱਖੇ ਨਾ ਜਾਓ।''

''ਨਹੀਂ ਭੁੱਖ ਤੇ ਕੋਈ ਨਹੀਂ। ਅਸੀਂ ਖਾ ਕੇ ਆਏ ਸਾਂ। ਜੇ ਭੁੱਖ ਹੁੰਦੀ ਤਾਂ ਆਪ ਮੰਗ ਲੈਂਦੇ, ਸਰਦਾਰ ਜੀ।''

''ਨਹੀਂ, ਨਹੀਂ। ਮੈਂ ਆਖ ਕੇ ਆਉਨਾ।'' ਸਰਦਾਰ ਉਹਨਾਂ ਲਈ ਰੋਟੀ

ਆਖਣ ਕੋਠੇ ਉਤੇ ਚਲਾ ਗਿਆ। ਉਹ ਬੰਦੇ ਖਲੋਤੇ ਰਹੇ। ਸਰਦਾਰ ਜੁ ਉਠ ਕੇ ਫਿਰ ਰਿਹਾ ਸੀ। ਸਾਡਾ ਸਾਰਿਆਂ ਦਾ ਧਿਆਨ ਉਹਨਾਂ ਵਲ ਸੀ। ਹੋਰ ਉਥੇ ਧਿਆਨ ਕਿਧਰ ਹੋਣਾ ਸੀ?

''ਹੁਣੇ ਤੁਹਾਨੂੰ ਸੱਦਦੇ ਨੇ, ਮੈਂ ਆਖ ਆਇਆ।'' ਸਰਦਾਰ ਨੇ ਆ ਕੇ ਕਿਹਾ।

''ਤੁਸੀਂ ਕਾਹਨੂੰ ਖੇਚਲ ਕਰ ਰਹੇ ਓ। **ਏਡਾ ਕਰੜਾ ਵਕਤ ਬਣਿਆ ਹੋਇਆ ਏ।''** ਉਸ ਵੱਡੀ ਉਮਰ ਦੇ ਆਦਮੀ ਨੇ ਕਿਹਾ।

''ਹੱਛਾ! ਜੋ ਹੁਕਮ ਮਹਾਰਾਜ ਦਾ! ਮੁਸੀਬਤਾਂ ਵੀ ਬੰਦਿਆਂ ਉਤੇ ਈ ਆਉਂਦੀਆਂ ਨੇ,'' ਸਰਦਾਰ ਨੇ ਤਗੜੇ ਹੋ ਕੇ ਕਿਹਾ।

''ਇਹ ਤੇ ਤੁਹਾਡੀ ਗਲ ਠੀਕ ਏ। ਪਰ **ਇਹ ਤਾਂ ਸਾਰੀ ਉਮਰ ਦਾ ਕਲੇਸ਼ ਏ।''**

''ਹਾਂ, ਸਚ ਏ!'' ਸਰਦਾਰ ਅਜੇ ਵੀ ਤਗੜਾ ਸੀ।

''ਹੋਰ ਤੇ ਸਭ ਕੁਝ ਸਹਿ ਹੋ ਜਾਂਦਾ ਏ, ਪਰ ਇਕ ਗਲ ਔਖੀ ਏ। ਇਹ ਜਿਹੜੇ ਦੋ ਨਿੱਕੇ ਬਾਲ ਨੇ ਇਹ ਜਦੋਂ ਤੁਹਾਨੂੰ ਦਿਸਿਆ ਕਰਨਗੇ ਤਾਂ ਓਦੋਂ ਤੁਹਾਡੇ ਦਿਲ ਨੂੰ ਉਛਾਲਾ ਆ ਜਾਇਆ ਕਰੂ।''

ਸਰਦਾਰ ਕੁਝ ਨਾ ਬੋਲਿਆ। ਪਰ ਉਸ ਦੇ ਮੂੰਹ ਤੋਂ ਜਾਪਦਾ ਸੀ ਕਿ ਉਸ ਨੂੰ ਪੀੜ ਨੇ ਦਬ ਲਿਆ ਏ।

''ਮੇਰਾ ਵੀ ਜਵਾਈ ਮਰ ਗਿਆ ਸੀ, ਕਈ ਸਾਲ ਹੋਏ ਮੁਹਰਕਾ ਤਾਪ ਚੜ੍ਹਿਆ ਸੀ ਉਹਨੂੰ। ਇਸੇ ਤਰ੍ਹਾਂ ਦੇ ਜਵਾਕ ਸੀ ਨਿੱਕੇ ਨਿੱਕੇ। ਅਜੇ ਤਕ ਵੀ ਜਦੋਂ ਸਾਹਮਣੇ ਆਉਂਦੇ ਨੇ ਤਾਂ ਸਹੁਰਾ ਰੋਣ ਨਿਕਲ ਜਾਂਦਾ ਏ।''

ਗਲ ਆਖ ਕੇ ਉਹ ਬੰਦਾ ਸਿੱਧਾ ਸਰਦਾਰ ਦੇ ਮੂੰਹ ਵਲ ਵੇਖਦਾ ਰਿਹਾ। ਪਲ ਕੁ ਲਈ ਸਰਦਾਰ ਅੱਖਾਂ ਹੇਠਾਂ ਕਰ ਕੇ ਖਲੋਤਾ ਰਿਹਾ। **ਫਿਰ ਦੋਵੇਂ ਹਥ ਉਹਦੇ ਦੋਹਾਂ ਮੋਢਿਆਂ ਉਤੇ ਧਰ ਕੇ ਭੁੱਬਾਂ ਮਾਰ ਮਾਰ ਕੇ ਰੋਣ ਲਗ ਪਿਆ।**

ਮੇਰੀਆਂ ਸ੍ਰੇਸ਼ਟ ਕਹਾਣੀਆਂ, ਕੁਲਵੰਤ ਸਿੰਘ ਵਿਰਕ, ੧੭੦

ਸਾਂਝ
sā̃j

ਲੋਕ ਮੰਜੀਆਂ ਡਾਹ ਕੇ ਬੈਠੇ ਜਾਂ ਲੇਟੇ ਰਹਿੰਦੇ
lok mãjīã ḍā̃ ke bɛṭhe jã leṭe rɛ́de

ਕੋਈ ਜਾਣ ਪਛਾਣ ਨਹੀਂ ਸੀ ਬਣੀ
koī jāṇ pčhāṇ naī̃ sī baṇī

ਉਹ ਵੱਡੇ ਬੰਦੇ ਸਨ
ó waḍḍe bãde san

ਉਹਨਾਂ ਦੀ ਰੜਕ ਵਿਚ ਆਉਣਾ ਔਖਾ ਸੀ
ónā dī raṛk wič āoṇā ɔkhā sī

ਬਹੁਤ ਦਿਨ ਘਰ ਸੁੰਞਾ ਪਿਆ
bɔ́t din kàr sũñā piā

ਆਏ ਗਏ ਦੀ ਗਲ ਸੁਣਦੇ
āe gae dī gal suṇde

ਜ਼ਨਾਨੀਆਂ ਘੁੰਢ ਕਢ ਕੇ, ਰੋਂਦੀਆਂ ਰੋਂਦੀਆਂ ਆਉਂਦੀਆਂ
znānīā̃ kũḍ káḍ ke rõdīā̃ rõdīā̃ āõdīā̃

ਬੰਦੇ ਨੇੜ ਵਾਲੇ ਢਾਹੀਂ ਮਾਰਦੇ ਆਉਂਦੇ
bãde neṛ wāle ṭàhī̃ mārde āõde

ਦੁਖ ਰੋਣ ਤੋਂ ਅਗਾਂਹ ਦਾ ਏ
dukh roṇ tõ agā̃́ dā e

ਵਡੇ ਜੇਰੇ ਵਾਲਾ ਏ
waḍḍe jere wālā e

ਸਾਡੀ ਢਾਣੀ ਅਤੇ ਉਹਨਾਂ ਦੇ ਵਿਚਕਾਰ ਕੁਝ ਵਿਥ ਸੀ
sāḍī ṭā̀ṇī ate ónā̃ de wičkār kúj with sī

ਉਹ ਬੰਦੇ ਹੈ ਵੀ ਕੁਝ ਹੋਰ ਤਰ੍ਹਾਂ ਦੇ ਸਨ
ó bãde hɛ wī kúj hor tárā̃ de san

ਜਿਵੇਂ ਕੱਛੂ ਕੁੰਮੇ ਵਾਂਗ ਉਹ ਸਦਾ ਆਪਾ ਸੁਕੇੜਨ ਵਿਚ ਹੀ ਲਗੇ ਰਹੇ ਹੋਣ
jiwẽ kaččhū kũme wā̃g ó sadā āpā sukeṛan wič hī lagge rahe hoṇ

ਦੋਹਾਂ ਢਾਣੀਆਂ ਵਿਚ ਕੇਵਲ ਚੁੱਪ ਦੀ ਹੀ ਸਾਂਝ ਸੀ
dohā̃ ṭā̀ṇīā̃ wič kewal čup dī hī sā̃́j sī

ਏਡਾ ਕਰੜਾ ਵਕਤ ਬਣਿਆ ਹੋਇਆ ਏ
eḍā karṛā wakt baṇiā hoiā e

ਇਹ ਤਾਂ ਸਾਰੀ ਉਮਰ ਦਾ ਕਲੇਸ਼ ਏ
é tā̃ sārī umar dā kleš e

ਉਹਦੇ ਦੋਹਾਂ ਮੋਢਿਆਂ ਉਤੇ ਧਰ ਕੇ ਭੁੱਬਾਂ ਮਾਰ ਮਾਰ ਕੇ ਰੋਣ ਲਗ ਪਿਆ
óde dohā̃ móḍiā̃ utte tàr ke pùbbā̃ mār mār ke roṇ lag piā

**ਸਾਂਝਾ ਘਰ** sā̃́jā kàr

ਵਿਸ਼ੇਸ਼ਣ
ਇੱਕਠਾ, ਰਲ ਮਿਲ ਕੇ ਚਲਣਾ

**ਕੱਠਾ ਪਕਾਓ, ਸਾਂਝਾ ਹੰਢਾਓ**
kaṭṭhā pakāo sā̃́jā hãḍā̀o

ਕਹਿੰਦੇ ਨੇ, ਸਾਂਝੇ ਘਰ ਵਿਚ ਬਰਕਤ ਹੁੰਦੀ ਏ। ਰਲ ਮਿਲ ਕੇ, ਭਰਾ ਭਾਈ ਜੇ ਇਕੱਠੇ ਰਹਿਣ, ਇਕੱਠੇ ਕਮਾਈ ਕਰਨ, ਇਕੱਠੇ ਖਾਣ ਪੀਣ ਤੇ ਘਰ ਦਾ ਕੰਮ ਧੰਦਾ ਵੀ ਚਲਦਾ ਰਹਿੰਦਾ ਏ ਤੇ ਲੋਕ ਵੀ ਚਾਰ ਬਾਂਹਾਂ ਤੋਂ ਡਰਦੇ ਨੇ। ਇਕੱਠ ਵਿਚ ਇੱਜ਼ਤ ਏ, ਸਤਿਕਾਰ ਏ ਤੇ ਰਲ ਮਿਲ, ਅੰਦਰੋਂ ਅੰਦਰੀ ਘਰ ਦੀ ਗਲ ਘਰ ਵਿਚ ਈ ਰਹਿੰਦੀ ਏ। ਕਹਿੰਦੇ ਨੇ ਜੇ ਆਪਣਾ ਝੱਗਾ ਚੁੱਕੋਂਗੇ ਤਾਂ ਢਿੱਡ ਤਾਂ ਆਪਣਾ ਈ ਨੰਗਾ ਹੋਵੇਗਾ। ਪਰ ਜਦੋਂ ਟੱਬਰ ਵੱਧ ਜਾਂਦੇ, ਘਰ ਵਿਚ ਬਾਲ ਬੱਚੇ ਵੱਧ ਜਾਣ, ਜ਼ਨਾਨੀਆਂ ਦੇ ਝਗੜੇ ਝਾਂਜੇ ਸ਼ੁਰੂ ਹੋ ਜਾਂਦੇ ਨੇ। ਕੋਈ ਕਿਸੇ ਨਾਲ ਮਿਲ ਜੁਲ ਕੇ ਰਹਿਣ ਨੂੰ ਤਿਆਰ ਨਹੀਂ ਹੁੰਦਾ। ਸਤਿ ਸੰਤੋਖ ਚਲਾ ਜਾਂਦਾ ਏ। ਆਪੋ ਧਾਪੀ ਪੈ ਜਾਂਦੀ ਏ। ਇਸ ਖਿੱਚੋਤਾਣ ਵਿਚ ਘਰਾਂ ਦੇ ਘਰ ਬਰਬਾਦ ਹੋ ਜਾਂਦੇ ਨੇ। ਵੱਡੇ ਘਰਾਂ ਵਿਚ ਤਾਂ ਵੰਡਣ ਨੂੰ ਕੁਝ ਹੁੰਦਾ ਏ, ਵੰਡ ਦੇ ਕਈ ਅਰਥ ਵੀ ਹੁੰਦੇ ਨੇ। ਜਦੋਂ ਘਰ ਵਿਚ ਹੋਵੇ ਵੀ ਕੁਝ ਨਾ। ਪੈਲੀ ਮਸਾਂ ਇਕ ਹਲ ਦੀ ਹੋਵੇ ਖਾਣ ਵਾਲੇ ਜੀਅ ਦਿਨੋ ਦਿਨ ਵੱਧਦੇ ਜਾਣ ਤਾਂ ਵੰਡ ਵੰਡਾਈ ਬਰਬਾਦੀ ਸਮਝੋ। ਇਹੋ ਕੁਝ ਇਲਮ ਦੀਨ ਤੇ ਕਰਮ ਦੀਨ ਨਾਲ ਹੋਇਆ। ਗੁਜਾਰਾ ਤੇ ਅੱਗੇ ਈ ਨਹੀਂ ਤੁਰਦਾ, ਹੁਣ ਰਹਿੰਦੀ ਸਹਿੰਦੀ ਵੀ ਕੁੱਤਿਆਂ ਖਾਣੀ ਹੋ ਗਈ। ਭਰਾਵਾਂ ਨੇ ਡਾਂਗਾਂ ਚੁਕ ਲਈਆਂ। ਦਾਣੇ ਵੰਡੇ ਗਏ। ਸ਼ਾਹ ਨੇ ਆਪਣਾ ਕਰਜ਼ਾ ਵੀ ਲੈਣਾ ਸੀ। ਉਹਦੀ ਵੀ ਵੰਡ ਹੋਈ ਸੀ। ਪਰ ਦੇਵੇ ਕੌਣ। ਵੰਡ ਕਰਨੀ ਕੋਈ ਸੌਖੀ ਗਲ ਨਹੀਂ। ਹਰ ਇਕ ਆਪਣੇ ਵਲ ਖਿਚਦਾ ਏ। ਜਿਹੜੇ ਭਰਾ ਕਦੀ ਇਕ ਦੂਜੇ ਬਿਨਾਂ ਰੋਟੀ ਨਹੀਂ ਸੀ ਖਾਂਦੇ, ਇਕ ਦੂਜੇ ਵਾਸਤੇ ਮਰਦੇ ਸੀ, ਹੁਣ ਉਹ ਇਕ ਦੂਜੇ ਨੂੰ ਮਾਰਨ ਨੂੰ ਫਿਰਦੇ ਨੇ। ਪੈਲੀ ਤੇ ਦਾਣੇ ਤੇ ਕੀ, ਕੋਠੇ, ਮੰਡਪ, ਮਾੜੀਆਂ ਸਭ ਦੀ ਵੰਡ ਹੁੰਦੀ ਏ। ਗਰੀਬ ਗੁਰਬੇ ਦੀ ਵੰਡ ਵਿਚ ਟੁੱਟੀਆਂ ਜੁਲੀਆਂ ਕੁਲੀਆਂ ਵਿਚੋਂ ਵੰਡਣਾ ਵੀ ਕੀ ਹੋਇਆ। ਜਿਹੜੇ ਘਰ ਦਾ ਭੇਦ ਘਰ ਵਿਚ ਈ ਰਹਿੰਦਾ ਸੀ, ਜਿਹੜੇ ਮੇਲ ਜੋਲ ਕਰਕੇ ਆਂਢੀ ਗੁਆਂਢੀ ਡਰਦੇ ਸਨ, ਝੇਪਦੇ ਸਨ, ਹੁਣ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਦੇ ਨੇ। ਘਰ ਦੇ ਆਪ ਈ, ਇਕ ਦੂਜੇ ਦੇ ਵਿਰੁੱਧ ਝੂਠੀਆਂ ਸੱਚੀਆਂ ਲਾਉਂਦੇ ਨੇ ਤੇ ਜਿਹੜੀ ਅੱਗੇ ਧੁਖਦੀ ਸੀ ਉਹ ਹੁਣ ਭਾਂਬੜ ਬਣ ਕੇ ਸਭ ਕੁਝ ਸਵਾਹ ਕਰ ਦੇਂਦੀ ਏ।

**ਹਾੜ੍ਹੀ ਦੀ ਫ਼ਸਲ ਸੰਭਾਲਦਿਆਂ** ਤਕ ਇਲਮ ਦੀਨ ਦੇ ਘਰ ਦੀ ਹਾਲਤ ਵਧੇਰੇ ਮਾੜੀ ਹੋ ਗਈ। ਨਾ ਫ਼ਤਹਿ ਬੀਬੀ ਤੇ ਜੈਨਾ ਦੀ ਸਮਾਈ ਹੋਈ ਤੇ ਨਾ ਕਰਮ ਦੀਨ ਹੀ ਕਿਸੇ ਕੁਲ ’ਤੇ ਆਇਆ। ਕਰਮ ਦੀਨ ਦੇ ਘਰੋਂ ਸਰਾਜ ਬੀਬੀ ਹਰ ਵੇਲੇ ਮਾਲਕ ਦੇ ਕੰਨ ਭਰਦੀ ਰਹਿੰਦੀ,‘‘ਵੇ ਮੂਰਿਆ! ਤੈਨੂੰ ਕਦੇ ਸਮਝ ਆਵੇਗੀ। **ਸਾਂਝੇ ਘਰ ਵਿਚ ਕੁਸ-ਕੁਸ ਮਰਦਾ ਏਂ ਪਿਆ, ਤੇ ਤੇਰੇ ਹਥ ਵਸ ਕੀ ਏ।** ਇਕ ਛਿੱਲੜ ਵੀ ਲੈਣਾ ਹੋਵੇ, ਤਾਂ **ਕਾਮਿਆਂ ਵਾਂਗ ਭਰਾ ਅੱਗੇ ਹਥ ਅੱਡਣਾ ਪੈਂਦਾ**

**ਈ।** ਉਹਨੇ ਕਦੇ ਹਸਾਬ ਦਿੱਤਾ ਏ ਤੈਨੂੰ? ਭਈ ਕੀ ਵੱਟਿਆ ਤੇ ਕਿੱਥੇ ਖ਼ਰਚਿਆ। ਆਖੇਗਾ, ਮੇਰੇ ਤਾਂ ਪੰਜ ਪਾਂਜੇ ਪੂਰੇ ਨਹੀਂ ਹੁੰਦੇ। ਤੇ ਨਾ ਹੋਣ। **ਅਸੀਂ ਕਿਸੇ ਦਾ ਠੇਕਾ ਚੁੱਕਿਆ ਹੋਇਆ ਏ?** ਅਖੇ: **ਕੱਠਾ ਪਕਾਓ, ਸਾਂਝਾ ਹੰਡਾਓ।** ਉਹਨਾਂ ਨੂੰ ਤਾਂ ਸਾਂਝ ਵਿਚ ਫੈਦਾ ਹੋਇਆ। ਦੋ ਜ਼ਨਾਨੀਆਂ ਤੇ ਦਸ ਅੰਵਾਣੇ। ਮਾਰ **ਹੇੜ੍ਹ ਦੀ ਹੇੜ੍ਹ।** ਤੇ ਸਾਡੀਆਂ ਆਹ ਢਾਈ ਟਿੰਘਾਂ।'' ਆਪਣਿਆਂ ਪੰਜਾਂ ਅੰਵਾਣਿਆਂ ਨੂੰ ਸਰਾਜ ਬੀਬੀ ਨੇ ਸਦਾ 'ਢਾਈ ਟਿੰਘਾਂ' ਗਿਣਨਾ। **''ਸੌਣੀ ਸਾਰੀ ਉਹਨਾਂ ਦੇ ਢਿਡ ਵਿਚ ਈ ਪੈ ਗਈ।** ਅਜੇ ਸਾਡੇ ਸਿਰ ਸ੍ਹਾਨ। ਅਖੇ: ਤੁਸੀ ਸਾਰਾ ਟਬਰ ਪਹਿਲਾਂ ਲੀੜੇ ਬਣਾ ਲਵੋ। ਸਾਡਾ ਟਬਰ ਹੈਗਾ ਕਿੰਨਾ ਕੁ ਏ? ਮੇਰੇ ਅੰਵਾਣੇ ਇਕ-ਇਕ ਟਿੱਕੀ ਖਾਣਗੇ ਮਰ ਕੇ। ਤੇ ਉਹਦੀ ਜੈਨਾ ਕੱਲ੍ਹੀ ਸਾਡੇ ਸਾਰਿਆਂ ਜਿੰਨਾ ਸਮੇਟ ਜਾਵੇਗੀ। ਬਸ, **ਸੌ ਹਥ ਰੱਸਾ ਤੇ ਸਿਰੇ 'ਤੇ ਗੰਢ।** ਅਸਾਂ ਨਹੀਂ ਅਗ੍ਹਾਂ ਨਾਲ ਰਹਿਣਾ। ਪਿੜ 'ਚੋਂ ਔਂਦੇ ਦਾਣੇ ਵੰਡਾ ਲੈਣੇ ਨੇ। ਤੈਨੂੰ ਸ਼ਰਮ ਔਂਦੀ ਏ ਪਰ੍ਹੇ 'ਚ ਗਲ ਕਰਦਿਆਂ, ਤਾਂ ਤੂੰ ਘੱਗਰੀ ਪਾ ਕੇ ਅੰਦਰ ਵੜ ਜਾਹ, ਮੈਂ ਆਪੇ ਕਰ ਲਵਾਂਗੀ। ਸੁਣ ਲਿਆ ਈ? ਤੇ ਜੇ ਤੈਨੂੰ ਭਰਾ ਈ ਸਭਨੀ ਥਾਂਈਂ ਏਂ, ਤਾਂ ਆਹ ਸੰਭਾਲ ਆਵਦਾ ਚੀਂਗੜ-ਬੋਟ। ਮੈਂ ਨਹੀਂ ਏਸ ਘਰ ਵਿਚ ਰਹਿਣਾ। ਕੋਈ ਨਾ ਕੋਈ ਖੂਹ ਟੋਭਾ ਝੱਲੇਗਾ ਈ ਨਾ ਮੈਨੂੰ ਵੀ। ਹਾਹੋ। ਫੇਰ ਰੋਵੀਂ ਪਿਆ ਪੱਟਾਂ 'ਤੇ ਹਥ ਮਾਰ ਕੇ।''

ਏਸ ਨਿਤ ਦੀ ਚੁਕਣਾ ਨੇ ਕਰਮ ਦੀਨ ਨੂੰ ਪੱਕਿਆ ਕਰ ਦਿੱਤਾ। ਉਹ ਵੀ ਕਦੇ-ਕਦੇ ਇੱਕਲਾ ਬੈਠਾ ਸੋਚਣ ਲਗ ਪੈਂਦਾ,'ਰਫ਼ੀ ਦੀ ਮਾਂ ਦੀ ਗਲ ਤਾਂ ਠੀਕ ਏ। ਘਰ ਵਿੱਚੋਂ ਮੈਂ ਅੱਧ ਦਾ ਮਾਲਕ ਆਂ। ਕੰਮ ਵੀ ਮੈਂ ਅੱਧ ਦਾ ਸਾਂਵਾਂ ਕਰਦਾਂ, ਸਗੋਂ ਅਧ ਨਾਲੋਂ ਵੀ ਬਹੁਤਾ। ਉਹ ਹਲ ਦੇ ਚਾਰ ਸਿਆੜ ਕੱਢ ਆਇਆ ਤੇ ਜੌਂਕੀ ਤੂਤਾਂ ਹੇਠ ਬੈਠਾ ਸਾਰਾ ਦਿਨ ਤਾਸ਼ ਖੇਡਦਾ ਰਿਹਾ। ਤੇ ਮੇਰੇ ਉੱਤੇ ਅੱਠੇ ਪਹਿਰ ਨੌਕਰਾਂ ਵਾਂਗ ਹੁਕਮ ਚਲਦਾ ਰਹੇਗਾ: ''ਉਠ ਕਰਮ ਦੀਨਾ! **ਖੂਹ ਜੋਅ।** ਚਲ ਕਰਮ ਦੀਨਾ! **ਪੱਠੇ ਵੱਢ।** ਕਰਮ ਦੀਨਾ! **ਹਰਨਾਲੀ ਲਾਹ ਲੈ।** ਉਇ, ਪੱਠੇ ਪਾਏ ਈ ਪਸ਼ੂਆਂ ਨੂੰ? **ਪਹਿਲਾਂ ਇਹਨਾਂ ਨੂੰ ਪਾਣੀ ਤਾਂ ਡਹਾ ਲੈਂਦੋ।''** ਊਂਹ, ਕਿਸੇ ਵੇਲੇ ਜਬਾਨ ਈ ਨਹੀਂ ਮੂੰਹ 'ਚ ਪੈਂਦੀ। ਜਿਵੇਂ ਮੈਂ ਉਹਦਾ ਮੁਲ ਲਿਆ ਗ਼ੁਲਾਮ ਹੁੰਦਾ ਆਂ। ਫਿਰ ਘਰ ਦੀਆਂ ਦੋਵੇਂ ਬੇਗਮਾਂ ਇਕ ਨਾਲੋਂ ਦੂਸਰੀ ਵੱਧ। 'ਵੇ, ਭਰਾ ਦੀ ਰੋਟੀ ਤਾਂ ਫੜਾ ਆ। ਆਹ ਕਪਾਹ ਦੀ ਪੰਡ ਚੁੱਕੀ ਚੱਲੀਂ ਘਰ

ਨੂੰ। ਬਾਲਣ ਲਈ ਆਵੀਂ ਵੇ ਖੂਹ ਤੋਂ। ਜਾਹ, ਭਜ ਕੇ ਦੋ ਬਾਲਟੀਆਂ ਪਾਣੀ ਦੀਆਂ ਤਾਂ ਲਿਆ ਦੇ ਚਾਰ ਲੀੜੇ ਧੋ ਲਵਾਂ।'' ਆਪ ਖੂਹ ਤਕ ਜਾਂਦਿਆਂ ਇਹਨਾਂ ਦੀਆਂ ਲੱਤਾਂ ਭੱਜਦੀਆਂ ਨੇ। **ਵੱਡੀਆਂ ਨਬਾਬ ਜ਼ਾਦੀਆਂ,** ਬੁਰਕਿਆਂ 'ਚ ਰਹਿਣ ਵਾਲੀਆਂ। **ਮੈਂ ਖੇਤ 'ਚ ਫਾਹੇ ਦਿੱਤਾ ਹੋਵਾਂਗਾ,** ਤਾਂ ਪਿੱਛੋਂ ਮੇਰੀ ਘਰ ਦੀ 'ਤੇ ਹੁਕਮ ਚਲੌਣਗੀਆਂ। ਬਸ, ਸਾਨੂੰ ਜ਼ਰੂਰ ਅਡ ਹੋ ਜਾਣਾ ਚਾਹੀਦਾ ਏ। ਬਥੇਰਾ ਚਿਰ ਲੋਕਾਂ ਦਾ ਗੁਲੰਮ ਕਰ ਲਿਆ ਏ। **ਮੈਂ ਕਿਤੇ ਲੰਙਾ ਲੂਲਾਂ?** ਮੈਥੋਂ ਆਪਣੇ ਜੋਗੀ ਨਾ ਕਮਾਈ ਜਾਵੇਗੀ? ਸਾਡਾ ਖ਼ਰਚ ਈ ਕਿੰਨਾ ਏਂ? ਸਭੋ ਚਾਰ ਢਿੱਡੀਆਂ। ਏਸ ਦੋਜਕ ਤੋਂ ਪਰੇ ਈ ਚੰਗੇ ਆਂ। ਐਦਕੀਂ ਭਾਵੇਂ ਸਾਰਾ ਪਿੰਡ ਆਖੇ, ਕਿਸੇ ਦੀ ਨਹੀਂ ਮੰਨਣੀ।

ਤੇ ਸੱਚਮੁੱਚ ਹੀ ਕਰਮ ਦੀਨ ਨੇ ਕਿਸੇ ਦੀ ਨਾ ਮੰਨੀ। ਇਲਮ ਦੀਨ ਦੀ ਰਿਆ ਵਾਲੇ ਸਾਰੇ ਬੰਦੇ ਵਾਰੀ-ਵਾਰੀ ਕਰਮ ਦੀਨ ਨੂੰ ਸਮਝਾ ਰਹੇ, ਪਰ ਉਹ ਆਪਣੇ ਹਠ 'ਤੇ ਅੜਿਆ ਰਿਹਾ।

ਅੰਬ ਵਾਲੇ ਖੇਤ ਦਾ ਬੋਹਲ ਬਣਿਆ, ਤਾਂ ਕਰਮ ਦੀਨ ਰੌਲਾ ਪਾ ਬੈਠਾ। ਉਹ **ਏਸ ਗਲ 'ਤੇ ਅੜੀ ਫੜ ਬੈਠਾ** ਕਿ ਉਹਦੇ ਹਿੱਸੇ ਦੇ ਅੱਧੇ ਦਾਣੇ ਉਹਨੂੰ ਪਿੜ ਵਿਚ ਹੀ ਵੰਡ ਦਿੱਤੇ ਜਾਣ। ਸੱਜਣ ਸਿੰਘ ਤੇ ਇਲਮ ਦੀਨ ਚਜ ਨਾਲ, ਬਥੇਰਾ ਸਮਝਾ ਰਹੇ, ''ਵੇਖ ਕਰਮ ਦੀਨਾ! **ਇਕਠ ਨਾਲ ਦੀ ਬਰਕਤ ਨਹੀਂ।** ਤੇ **ਭਰਾਵਾਂ ਵਰਗਾ ਹੋਰ ਕੋਈ ਸਾਕ ਨਹੀਂ।** ਐਵੇਂ ਲੋਕਾਂ ਦਾ ਚੁੱਕਿਆ ਘਰ ਵਿਚ ਪਾਟਕ ਨਾ ਪਾ। **ਮਸ੍ਹਾਂ ਇਕ ਹਲ ਦੀ ਪੈਲੀ ਏ।** ਉਹਦੇ ਵਿਚ ਦੋਵੇਂ ਵੱਖੋ-ਵੱਖਰੇ ਹਲ ਬਣਾ ਕੇ ਕੀ ਕਮਾ ਲਵੋਗੇ? ਪਸ਼ੂਆਂ ਦੇ ਪੱਠੇ ਵੀ ਪੂਰੇ ਨਹੀਂ ਹੋਣੇ। ਏਸ ਤਰ੍ਹਾਂ ਕੱਜੀ ਕੰਨੀ ਪੜਦਾ ਬਣਿਆ ਹੋਇਆ ਏ। ਨਾਲੇ ਹਸਾਬ ਕਰਕੇ ਵੇਖ, ਧੰਨੇ ਸ਼ਾਹ ਦੇ ਦੇ ਕੇ ਤੇ ਮਾਂਬਲਾ ਤਾਰ ਕੇ ਬਾਕੀ ਕੀ ਬਚਦਾ ਏ?''

ਕਰਮ ਦੀਨ ਇਸ ਵਾਰ ਕਾਫ਼ੀ ਸਖ਼ਤ ਹੋਇਆ ਹੋਇਆ ਸੀ। ਉਹਨੇ ਇਲਮ ਦੀਨ ਦੀ ਥਾਂ ਸੱਜਣ ਸਿੰਘ ਨੂੰ ਸੰਬੋਧਨ ਕਰਕੇ ਕਿਹਾ, ''ਭਾਊ ਸੱਜਣ ਸਿਹਾਂ! ਜਦ ਮੈਂ ਦਾਣੇ ਅੱਧ ਦੇ ਵੰਡ ਲਵਾਂਗਾ, ਤਾਂ ਆਪਣੇ ਹਿੱਸੇ ਦਾ ਮਾਂਬਲਾ ਵੀ ਤਾਰਾਂਗਾ। ਮਾਂਬਲੇ ਬਾਰੇ ਮੈਂ ਜਾਣਾ ਤੇ ਲੰਬਰਦਾਰ ਜਾਣੇ। ਕੋਈ ਮੇਰਾ ਜਾਮਨ ਏਂ? ਬਾਕੀ ਰਹੀ ਧੰਨੇ ਸ਼ਾਹ ਦੀ ਗਲ। ਨਾ ਮੈਂ ਕਿਸੇ ਤੋਂ ਹਥ ਕਰਕੇ ਲਏ ਨੇ, ਨਾ ਦੇਣ ਦਾ ਜ਼ੁੰਮੇਂਵਾਰ ਆਂ। ਮੈਂ ਤਾਂ ਪਿੜ ਪਈ ਦਾ ਅੱਧ ਲੈਣਾ ਏਂ।''

ਇਲਮ ਦੀਨ ਨੇ ਵਿਉਂਤ ਸੋਚੀ ਕਿ ਅੰਬ ਵਾਲੇ ਖੇਤ ਦੇ ਦਾਣੇ ਸਿੱਧੇ ਸ਼ਹਿਰ

ਸੁਟ ਕੇ ਧੰਨੇ ਸ਼ਾਹ ਦਾ ਪਿਛਲਾ ਕਰਜ਼ਾ ਲਾਹ ਦਿੱਤਾ ਜਾਵੇ। ਬਾਕੀ, ਖੂਹ ਵਾਲਿਆਂ 'ਚੋਂ ਵੰਡ ਵੰਡਾਈ ਹੋਵੇ, ਤਾਂ ਹੁੰਦੀ ਫਿਰੇ, ਪਰ ਕਰਮ ਦੀਨ ਉਹਦੇ ਨਾਲੋਂ ਪੱਕਾ ਨਿਕਲਿਆ। ਉਹ ਇਲਮ ਦੀਨ ਦੀ ਚਾਲ ਤਾੜ ਗਿਆ ਸੀ। ਬੋਹਲ ਚੁਕ ਕੇ ਇਲਮ ਦੀਨ ਨੇ ਸਿੱਧੀ ਸ਼ਹਿਰ ਨੂੰ ਗਡ ਹਿੱਕੀ, ਤਾਂ ਕਰਮ ਦੀਨ ਸਾਹਮਣੇ ਡਾਂਗ ਕੱਢ ਖਲੋਤਾ। ਵੱਡੇ ਭਰਾ ਨੂੰ ਉਹਨੇ ਚੰਗੀ ਮਾੜੀ ਤਾਂ ਨਾ ਆਖੀ, ਪਰ ਸੱਜਣ ਸਿੰਘ ਨੂੰ ਸੰਬੋਧਨ ਕਰਕੇ ਚੇਤਾਵਨੀ ਦੇਂਦਿਆਂ ਦ੍ਰਿੜ੍ਹ ਸੁਰ ਵਿਚ ਕਿਹਾ, ''ਭਾਊ ਸਜਣ ਸਿਹਾਂ! ਦਾਣਿਆਂ ਦੀ ਗਡ ਸ਼ਹਿਰ ਨੂੰ ਨਹੀਂ ਜਾਏਗੀ। ਮੈਂ ਥਾਂ ਮਰ ਜਾਵਾਂਗਾ, ਪਰ ਆਪਣਾ ਹਿੱਸਾ ਨਹੀਂ ਜਾਣ ਦਿਆਂਗਾ। ਮੇਰੇ ਵੰਡ ਕੇ, ਆਪਣਾ ਹਿੱਸਾ ਜਿਧਰ ਕਿਸੇ ਦੀ ਮਰਜ਼ੀ ਏ, ਕੋਈ ਲੈ ਜਾਵੇ।''

''ਸੁਣਦਾ ਏਂ ਸਜਣ ਸਿਹਾਂ! **ਮੈਂ ਹੁਣ 'ਕੋਈ' ਹੋ ਗਿਆ ਈ।** ਏਸੇ ਵਾਸਤੇ ਮੈਂ ਇਹਨੂੰ ਨਿੱਕੇ ਜੇਹੇ ਨੂੰ ਪਾਲਿਆ ਵਿਆਹਿਆ ਸੀ, ਪਈ ਮੇਰੇ ਸਾਹਮਣੇ ਡਾਂਗ ਫੜ ਕੇ ਖਲੋ ਜਾਵੇ? ਇਹਨੂੰ ਆਖ, ਮਾਰੇ ਮੇਰੇ ਸਿਰ 'ਚ।'' ਇਲਮ ਦੀਨ ਨੇ ਹਿਰਖ ਨਾਲ ਸਿਰ ਝੁਕਾਅ ਦਿੱਤਾ।

''ਇਲਮ ਦੀਨਾ ਪਿੰਡ ਨੂੰ ਮੋੜ ਲੈ ਗਡ। ਭਾਵੇਂ ਭੁੱਖਾ ਰਹੁ, ਤਿਹਾਇਆ ਰਹੁ, ਇਹਦੇ ਹਿੱਸੇ ਦੇ ਇਹਨੂੰ ਵੰਡ ਦਿਹ ਚਲ ਕੇ। ਐਵੇਂ ਲੋਕਾਂ ਨੂੰ ਨਾ ਸੁਣਾਓ। ਅਖੇ: **ਕੁੱਕੜ ਖਿਹ ਉਡਾਈ ਤੇ ਆਪਣੇ ਸਿਰ ਪਾਈ।** ਤੂੰ ਵੱਡਾ ਏਂ, ਸਾਰਿਆਂ ਤੈਨੂੰ ਈਂ ਝੂਠਿਆਂ ਕਰਨਾ ਏਂ। ਚਲ ਮੋੜ।''

ਸੱਜਣ ਸਿੰਘ ਦੇ ਕਹਿਣ ਨਾਲ ਇਲਮ ਦੀਨ ਨੇ ਗਡ ਪਿੰਡ ਨੂੰ ਮੋੜ ਲਈ। ਪਹਿਲੇ ਦੀ ਸਿਆਣਪ ਨਾਲ ਭਰਾਵਾਂ ਭਰਾਵਾਂ ਦੀ ਲੜਾਈ ਟਲ ਗਈ।

ਘਰ ਪਹੁੰਚ ਕੇ ਕਰਮ ਦੀਨ ਨੇ ਵਿਹੜੇ ਵਿਚ ਦਾਣੇ ਢੇਰੀ ਕਰਾਏ। ਉਹਨੂੰ ਖ਼ਤਰਾ ਸੀ ਕਿ ਜੇ ਇਲਮ ਦੀਨ ਨੇ ਇਕ ਵਾਰ ਆਪਣੇ ਕੋਠੇ ਵਿਚ ਪਲਟ ਲਏ, ਤਾਂ ਫੇਰ ਉਹਨੂੰ ਕੁਛ ਨਹੀਂ ਮਿਲਣਾ। ਦੋ ਦਿਨ ਦਾਣੇ ਵਿਹੜੇ ਵਿਚ ਬਾਹਰ ਹੀ ਪਏ ਰਹੇ। ਦੋ ਵਾਰ ਸਾਰਾ ਪਿੰਡ ਕੱਠਾ ਹੋਇਆ, ਪਰ **ਉਹਨਾਂ ਦੀ ਗਲ ਮੁੱਕੀ ਨਾ।** ਇਲਮ ਦੀਨ ਆਹੰਦਾ ਸੀ ਕਿ ਜਿਹੜਾ ਕਿਸੇ ਦਾ ਹਥ ਉਧਾਰ ਦੇਣਾ ਏਂ, ਉਹ ਸਾਂਝੇ ਘਰ 'ਤੇ ਖ਼ਰਚ ਹੋਇਆ ਏ, ਉਹਦਾ ਹਿੱਸਾ ਕਰਮ ਦੀਨ ਵੀ ਸਾਂਵਾਂ ਦੇਵੇ। ਕਰਮ ਦੀਨ ਇਹ ਸ਼ਰਤ ਮੰਨਦਾ ਨਹੀਂ ਸੀ। ਉਹ ਕਹਿੰਦਾ ਸੀ ਕਿ ਘਰ ਦੀ ਆਮਦਨ ਸਾਰੀ ਇਲਮ ਦੀਨ ਦੇ ਹਥ ਵਿਚ ਰਹਿੰਦੀ ਸੀ, ਇਸ ਵਾਸਤੇ ਲਹਿਣੇ ਦੇਣੇ ਦਾ ਵੀ ਓਹਾ ਜ਼ਿੰਮੇਵਾਰ ਏ। ਇਲਮ ਦੀਨ ਨੇ ਨੇੜੇ-ਨੇੜੇ ਦੇ ਰਿਸ਼ਤੇਦਾਰ ਵੀ ਕੱਠੇ ਕੀਤੇ, ਜੋ ਦੋਹਾਂ

ਭਰਾਵਾਂ ਦੇ ਸਾਂਝੇ ਸਨ, ਪਰ ਕਰਮ ਦੀਨ ਨੇ ਆਪਣੀ ਜ਼ਿਦ ਨਾ ਛੱਡੀ। ਉਹ ਆਪਣੀ ਗਲ 'ਤੇ ਅੜਿਆ ਰਿਹਾ ਕਿ ਸਹੇ ਦੀਆਂ ਤਿੰਨੇ ਲੱਤਾਂ ਨੇ, ਚੌਥੀ ਹੈ ਹੀ ਨਹੀਂ।

''ਉਇ ਇਲਮ ਦੀਨਾ।'' ਸਜਣ ਸਿੰਘ ਨੇ ਅਖ਼ੀਰ ਖਿਝ ਕੇ ਕਿਹਾ, ''ਰਬ ਦੇਣ ਵਾਲਾ ਏ ਸਾਰਿਆਂ ਨੂੰ। **ਬੰਦੇ ਦੀ ਕੇਹੀ ਕਨੌੜ?** ਕਰਦੇ ਅਡ ਕਰਮ ਦੀਨ ਨੂੰ। ਵੰਡ ਦਿਹ ਸਭ ਕੁਛ।''

''ਵੰਡ ਦਿਹੋ, ਭਾਈਆ!'' ਇਲਮ ਦੀਨ ਨੇ ਮਹੋੜੇ ਨਾਲ ਕਿਹਾ। ''ਬਾਹਰੋਂ ਪੈਲੀ ਵੀ ਵੰਡ ਦਿਹੋ ਸੁ।

ਦੋਹਾਂ ਭਰਾਵਾਂ ਦਾ ਸਭ ਕੁਛ ਵੰਡਿਆ ਗਿਆ। ਬਾਹਰੋਂ ਖੇਤਾਂ ਦੇ ਵੀ ਦੋ-ਦੋ ਟੁਕੜੇ ਕਰ ਦਿੱਤੇ ਗਏ। ਇਹ ਕੰਮ ਕਰਮ ਦੀਨ ਨੂੰ ਹੀ ਸੌਂਪਿਆ ਗਿਆ। ਉਹਨੇ ਮਨ-ਮਰਜ਼ੀ ਨਾਲ ਪੈਲੀ ਦੇ ਦੋ ਦੋ ਹਿੱਸੇ ਬਣਾ ਦਿੱਤੇ, ਤੇ ਪਿੱਛੋਂ ਪਿੰਡ ਦੀ ਪੰਚਾਇਤ ਨੇ ਕੁਰ੍ਹੇ ਸੁਟ ਕੇ ਦੋਹਾਂ ਦੇ ਹਿੱਸਿਆਂ ਦਾ ਫ਼ੈਸਲਾ ਕਰ ਦਿੱਤਾ। ਤੂਤਾਂ ਵਾਲੇ ਖੂਹ ਦੀ ਪੈਲੀ ਦੀਆਂ ਢੇਰੀਆਂ ਬਨਾਉਣ ਲੱਗਿਆਂ ਕਰਮ ਦੀਨ ਨੇ ਕੁਛ ਬੇਈਮਾਨੀ ਕੀਤੀ। ਉਹਦਾ ਖ਼ਿਆਲ ਸੀ ਕਿ ਦੂਜੇ ਖੇਤਾਂ-ਵਿੱਚੋਂ ਮੈਂ ਆਖਾਂਗਾ-ਇਲਮ ਦੀਨ ਮਲ ਲਵੇ, ਤੇ ਖੂਹ ਤੋਂ ਮੈਂ ਪਹਿਲਾਂ ਮਲ ਲਵਾਂਗਾ। ਪਰ ਪਰ੍ਹੇ ਨੇ ਕੁਰ੍ਹੇ ਸੁਟ ਕੇ ਫ਼ੈਸਲਾ ਕਰਨ ਦੀ ਠਾਣ ਲਈ। **ਖੂਹ ਉੱਤੋਂ ਚੰਗੀ ਢੇਰੀ ਇਲਮ ਦੀਨ ਨੂੰ ਆ ਗਈ।** ਫਿਰ ਲੱਗਾ ਕਰਮ ਦੀਨ ਰੌਲਾ ਪਾਉਣ। ਉਹ ਆਖੇ: 'ਪਰ੍ਹੇ ਨੇ ਇਲਮ ਦੀਨ ਦੀ ਰਈ ਕੀਤੀ ਏ। ਮੈਂ ਫੇਰ ਢੇਰੀਆਂ ਪਾਵਾਂਗਾ। ਜਾਂ ਪਹਿਲਾਂ ਮੈਨੂੰ ਢੇਰੀ ਮਲ ਲੈਣ ਦਿਹੋ।'

ਪਰ੍ਹੇ ਨੇ ਕਰਮ ਦੀਨ ਦਾ ਇਹ ਦਾਹਵਾ ਨਾ ਮੰਨਿਆਂ। ਸਾਰਿਆਂ ਲੋਕਾਂ ਇਕ ਆਵਾਜ਼ ਕਿਹਾ, 'ਢੇਰੀਆਂ ਪਾਉਣ ਵਾਲੇ ਨੂੰ ਆਪ ਮਲਣ ਦਾ ਕੋਈ ਹਕ ਨਹੀਂ। ਜੇ ਮਲਣ ਦੀ ਗਲ ਏ, ਤਾਂ ਕਰਮ ਦੀਨ ਨੇ ਢੇਰੀਆਂ ਬਣਾਈਆਂ ਨੇ, ਇਲਮ ਦੀਨ ਮਲ ਲਵੇ। ਨਹੀਂ ਤਾਂ ਪਰ੍ਹੇ ਨੇ ਕੁਰ੍ਹੇ ਸੁਟ ਕੇ ਫ਼ੈਸਲਾ ਕੀਤਾ ਏ। ਇਹ ਤਾਂ ਆਪੋ ਆਪਣੀ ਕਿਸਮਤ ਏ। ਜੋ ਫ਼ੈਸਲਾ ਪਰ੍ਹੇ ਨੇ ਕਰ ਦਿੱਤਾ ਏ, ਓਹਾ ਪੱਕਾ ਰਹੇਗਾ।'

ਇਲਮ ਦੀਨ ਨੂੰ ਖਾਡੇ ਦੇ ਨੇੜੇ ਆ ਗਈ ਤੇ ਕਰਮ ਦੀਨ ਨੂੰ ਜ਼ਰਾ ਹਟਵੀਂ। ਕਰਮ ਦੀਨ ਬਥੇਰਾ ਰਿਝਦਾ ਰਿਹਾ, ਪਰ ਉਹ ਝੂਠਾ ਸੀ। ਇਸ ਵਾਸਤੇ ਉਹਦੀ ਸੁਣੀ ਕੋਈ ਨਾ ਗਈ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੧੯

ਸਾਂਝਾ ਘਰ

sā̃jā kàr

ਹਾੜ੍ਹੀ ਦੀ ਫ਼ਸਲ ਸੰਭਾਲਦਿਆਂ

hā́rī dī fasl sā̃bā̀ldiā̃

ਸਾਂਝੇ ਘਰ ਵਿਚ ਕੁਸ-ਕੁਸ ਮਰਦਾ ਏਂ ਪਿਆ
sā̃́je kàr wič kus kus mardā ẽ piā

ਤੇ ਤੇਰੇ ਹਥ ਵਸ ਕੀ ਏ
te tere hath was kī e

ਕਾਮਿਆਂ ਵਾਂਗ ਭਰਾ ਅੱਗੇ ਹਥ ਅੱਡਣਾ ਪੈਂਦਾ ਈ
kāmiā̃ wā̃g prā̀ agge hath aḍḍṇā pɛ̃dā ī

ਅਸੀਂ ਕਿਸੇ ਦਾ ਠੇਕਾ ਚੁੱਕਿਆ ਹੋਇਆ ਏ
asī̃ kise dā ṭhekā čukiā hoiā e

ਕੱਠਾ ਪਕਾਓ, ਸਾਂਝਾ ਹੰਢਾਓ
kaṭṭhā pakāo sā̃́jā hā̃ḍā̀o

ਹੇੜ੍ਹ ਦੀ ਹੇੜ੍ਹ
héṛ dī héṛ

ਸੌਣੀ ਸਾਰੀ ਉਹਨਾਂ ਦੇ ਢਿਡ ਵਿਚ ਈ ਪੈ ਗਈ
sɔṇī sārī ónā̃ de ṭìḍ wič ī pɛ gaī

ਸੌ ਹਥ ਰੱਸਾ ਤੇ ਸਿਰੇ 'ਤੇ ਗੰਢ
sɔ hath rassā te sire te gā̃́ḍ

ਖੂਹ ਜੋਅ
khū́ jo

ਪੱਠੇ ਵਢ
paṭṭhe wáḍ

ਹਰਨਾਲੀ ਲਾਹ ਲੈ
harnālī lā́ lɛ

ਪਹਿਲਾਂ ਇਹਨਾਂ ਨੂੰ ਪਾਣੀ ਤਾਂ ਡਹਾ ਲੈਂਦੋ
pɛ́lā̃ énā̃ nū̃ pāṇī tā̃ ḍā̀ lɛ̃do

ਵੱਡੀਆਂ ਨਬਾਬ ਜ਼ਾਦੀਆਂ
waḍḍīā̃ nbāb zādīā̃

ਮੈਂ ਖੇਤ 'ਚ ਫਾਹੇ ਦਿੱਤਾ ਹੋਵਾਂਗਾ
mɛ̃ khet ča phā́e dittā howā̃gā

ਮੈਂ ਕਿਤੇ ਲੰਙਾ ਲੂਲਾਂ
mɛ̃ kite lā̃ŋā lūlā̃

ਏਸ ਗਲ 'ਤੇ ਅੜੀ ਫੜ ਬੈਠਾ
es gal te aṛī phaṛ bɛṭhā

ਇਕਠ ਨਾਲ ਦੀ ਬਰਕਤ ਨਹੀਂ
ikkaṭh nāl dī barkat naī̃́

ਭਰਾਵਾਂ ਵਰਗਾ ਹੋਰ ਕੋਈ ਸਾਕ ਨਹੀਂ
prā̀wā̃ wargā hor koī sāk naī̃́

ਮਸ੍ਹਾਂ ਇਕ ਹਲ ਦੀ ਪੈਲੀ ਏ
masā̃́ ik hal dī pɛlī e

ਮੈਂ ਹੁਣ 'ਕੋਈ' ਹੋ ਗਿਆ ਈ
mɛ̃ huṇ koī ho giā ī

ਕੁੱਕੜ ਖਿਹ ਉਡਾਈ ਤੇ ਆਪਣੇ ਸਿਰ ਪਾਈ
kukkaṛ khé uḍāī te āpṇe sir pāī

ਉਹਨਾਂ ਦੀ ਗਲ ਮੁੱਕੀ ਨਾ

ónā̃ dī gal mukkī nā

ਬੰਦੇ ਦੀ ਕੇਹੀ ਕਨੋੜ
bāde dī kéī kanoṛ

ਖੂਹ ਉੱਤੋਂ ਚੰਗੀ ਢੇਰੀ ਇਲਮ ਦੀਨ ਨੂੰ ਆ ਗਈ
khū́ uttõ čãgī ṭèrī ilam dīn nū̃ ā gaī

**ਸਾਂਝੀ ਖੇਤੀ** sā̃jī khetī

ਵਿਸ਼ੇਸ਼ਣ/ਨਾਂਵ, ਇਸਤਰੀ ਲਿੰਗ
ਇੱਕਠੇ ਮਿਲ ਕੇ ਖੇਤੀ ਕਰਨ ਦੀ ਕਿਰਿਆ

**ਸਾਂਝੀ ਖੇਤੀ ਛਡ ਦਿੱਤੀ ਸੀ**

sā̃jī khetī čhad dittī sī

ਸਾਂਝੇ ਕੰਮ ਦਾ ਲਾਭ ਵੀ ਹੁੰਦਾ ਹੈ ਤੇ ਨੁਕਸਾਨ ਵੀ। ਸਾਂਝੇ ਕੰਮ ਵਿਚ ਆਪਣੀ ਸੁਤੰਤਰਤਾ ਜਾਂਦੀ ਰਹਿੰਦੀ ਹੈ। ਜੋ ਅਗਲਾ ਆਖੇ ਕਰਨਾ ਪੈਂਦਾ ਹੈ। ਜੇ ਸਾਂਝ ਵਿਚ ਇਕ ਧਿਰ ਛੋਟੀ ਜਾਂ ਕਮਜ਼ੋਰ ਹੋਵੇ ਤਾਂ ਹੋਰ ਵੀ ਕਸ਼ਟ ਹੁੰਦਾ ਹੈ। ਦੂਸਰੇ ਦੇ ਘਰ ਜਾ ਕੇ ਕੰਮ ਕਰਨਾ, ਦੂਸਰੇ ਦੇ ਮਾੜੇ ਮੋਟੇ ਕੰਮਾਂ ਵਿਚ ਹਿੱਸਾ ਵਟਾਉਣਾ ਸਰਦੇ ਪੁਜਦੇ ਘਰਾਂ ਦੇ ਪੁੱਤਾਂ ਵਾਸਤੇ ਬਹੁਤ ਦੁਖ ਦੀ ਅਤੇ ਘਿਰਨਾ ਦੀ ਗਲ ਹੁੰਦੀ ਹੈ। ਨਾਲੇ ਇੱਜ਼ਤ ਗਈ ਨਾਲੇ ਸਰੀਰ ਟੁੱਟਾ। ਬਾਪ ਅੱਗੇ ਹੀ ਬੀਮਾਰ ਸੀ। ਉਹ ਆਪ ਤੇ ਖੇਤੀ ਵਿਚ ਹਥ ਨਹੀਂ ਸੀ ਵਟਾਅ ਸਕਦਾ। ਛੋਟਾ ਲੜਕਾ ਇਹ ਸਭ ਕੁਝ ਝਲ ਰਿਹਾ ਸੀ। ਮਾਂ ਦਾ ਦਿਲ ਆਪਣੇ ਪੁੱਤ ਲਈ ਤੜਫਦਾ ਸੀ। ਬਾਪ ਨੂੰ ਵੀ ਬਹੁਤ ਤੌਖਲਾ ਸੀ ਪਰ ਦਮੇਂ ਦਾ ਮਰੀਜ਼ ਹੋਣ ਕਰਕੇ ਕੁਝ ਕਰ ਨਹੀਂ ਸੀ ਸਕਦਾ। ਗਰੀਬ ਕਿਸਾਨਾਂ ਦੀ ਇਹ ਦੁਰਦਸ਼ਾ ਹੁੰਦੀ ਹੈ। ਜਦੋਂ ਦਿਨ ਮਾੜੇ ਆਉਣ ਤਾਂ ਰਬ ਵੀ ਸਾਥ ਨਹੀਂ ਦੇਂਦਾ। ਵੱਡੇ ਲੜਕੇ ਦੀ ਪੜ੍ਹਾਈ ਵਾਸਤੇ ਕਰਜਾ ਹਰ ਰੋਜ਼ ਵੱਧਦਾ ਜਾਂਦਾ ਹੈ ਪਰ ਉਸ ਦਾ ਕੋਈ ਅੰਤ ਨਜ਼ਰ ਨਹੀਂ ਆਉਂਦਾ। ਅੱਗੇ ਵੱਧਣ ਦੀ ਲਾਲਸਾ ਹੈ। ਮਾੜੇ ਦਿਨਾਂ ਨੂੰ ਚੰਗੇ ਦਿਨਾਂ ਵਿਚ ਬਦਲਣ ਦਾ ਇਰਾਦਾ ਹੈ ਪਰ ਮਾੜੀ ਕਿਸਾਨੀ ਸਾਥ ਨਹੀਂ ਦੇਂਦੀ। ਇਹ ਦਸ਼ਾ ਸਾਰੇ ਦੇਸ਼ ਦੀ ਹੈ। ਕੋਈ ਆਰਥਕ ਸੁਧਾਰ ਨਹੀਂ ਹੋਇਆ। ਦੇਸ਼ ਗੁਲਾਮ ਹੈ। ਸਰਕਾਰ ਨੂੰ ਕਿਸਾਨਾਂ ਦਾ ਕੋਈ ਫਿਕਰ ਨਹੀਂ। ਹਾਕਮ ਤਾਂ ਚਾਹੁੰਦੇ ਹਨ ਕਿ ਦੇਸ਼ ਵਾਸੀ ਗਰੀਬ ਰਹਿਣ, ਕਮਜ਼ੋਰ ਰਹਿਣ ਤਾਂ ਕਿ ਉਹਨਾਂ ਤੇ ਰਾਜ ਕਰਨਾ ਸੁਖਾਲਾ ਹੋਵੇ। ਮਾੜੇ ਕਿਸਾਨ ਆਪਣਾ ਸਰੀਰ ਤੋੜਦੇ ਹਨ। ਆਪਣੇ ਟੱਬਰ ਨੂੰ ਦੋਜ਼ਕ ਵਿਚ ਪਾਉਂਦੇ ਹਨ ਪਰ ਰਾਹ ਕੋਈ ਨਹੀਂ ਨਜ਼ਰ ਆਉਂਦਾ। ਜਦੋਂ ਕਰਜ਼ਾ ਵੱਧ ਗਿਆ, ਸ਼ਾਹੂਕਾਰ ਨੇ ਨਹੀਂ ਛੱਡਣਾ।। ਸਰਕਾਰ ਨੇ ਸਦਾ ਖਾਂਦੇ ਪੀਂਦੇ ਚੱੜ੍ਹਤ ਵਾਲੇ ਦੀ ਮਨਣੀ ਹੈ। ਲੜਕੇ ਦੀ ਪੜ੍ਹਾਈ ਦਾ ਵੀ ਕੀ ਪਤਾ। ਜਿਨ੍ਹਾਂ ਘਰਾਂ ਵਿਚ ਪੜ੍ਹਾਈ ਲਿਖਾਈ ਦਾ ਕੋਈ ਮਾਹੌਲ ਨਾ ਹੋਵੇ, ਓਥੇ ਪੜ੍ਹਾਈ ਵੀ ਕੀ ਹੋਣੀ ਹੈ।

ਅਗਲੇ ਸਾਲ ਉਨ੍ਹਾਂ ਹਰੀ ਸਿੰਘ ਦੇ ਇਕ ਹੋਰ ਮੁਜ਼ਾਰੇ ਨਾਲ ਸਾਂਝੀ ਖੇਤੀ ਕਰ ਲਈ। ਬਿਜੈ ਸਿੰਘ ਤੇ ਦਇਆ ਕੌਰ ਦਾ

ਖ਼ਿਆਲ ਸੀ ਕਿ ਨਵਾਂ ਭਾਈਵਾਲ ਬਹੁਤ ਸਾਰੇ ਕੰਮ ਨੂੰ ਸੰਭਾਲ ਲਵੇਗਾ ਅਰ ਇਸ ਤਰ੍ਹਾਂ ਉਨ੍ਹਾਂ ਦੇ ਬੱਚੇ ਦਾ ਬੋਝ ਘਟ ਹੋ ਜਾਏਗਾ, ਪਰ ਉਨ੍ਹਾਂ ਦੀ ਇਹ ਆਸ ਪੂਰੀ ਨਾ ਹੋਈ।

**ਇਸ ਸਾਂਝੇ ਕੰਮ ਵਿਚ** ਸਰਦੂਲ ਨੂੰ ਖੇਤਾਂ ਵਿਚ ਕੰਮ ਕਰਨ ਦੀ ਜਗ੍ਹਾਂ ਹਰੀ ਸਿੰਘ ਦੇ ਘਰ ਪੱਠੇ ਕੁਤਰਨੇ ਅਰ ਡੰਗਰਾਂ ਦੀ ਦੇਖ ਭਾਲ ਕਰਨੀ ਪੈਂਦੀ ਸੀ। **ਕਈ ਵਾਰ ਉਹ ਚੋਖੀ ਰਾਤ ਗਏ ਥੱਕਿਆ ਹੁਟਿਆ ਘਰ ਔਂਦਾ।**

ਬੱਚੇ ਦੀ ਇਹ ਦਸ਼ਾ ਵੇਖ ਕੇ ਦਇਆ ਕੌਰ ਨੂੰ ਬੜਾ ਦੁਖ ਹੁੰਦਾ। ਇਸ ਸਾਂਝੇ ਕੰਮ ਤੋਂ ਪਹਿਲਾਂ ਉਹ ਕਈ ਵਾਰ ਥੱਕਿਆ ਹੋਇਆ ਨਾਂਹ ਨੁਕਰ ਕਰ ਛੱਡਦਾ ਸੀ ਕਿਉਂਕਿ ਉਹ ਆਪਣੇ ਮਾਪਿਆਂ ਦਾ ਕੰਮ ਕਰਦਾ ਸੀ ਪਰ ਹੁਣ ਉਹ ਨਾਂਹ ਨੁਕਰ ਵੀ ਨਹੀਂ ਸੀ ਕਰ ਸਕਦਾ। ਹੁਣ ਉਸ ਦੀ ਹਾਲਤ ਇਕ ਗ਼ੁਲਾਮ ਵਾਲੀ ਸੀ।

ਦਇਆ ਕੌਰ ਆਪਣੇ ਪੁੱਤਰ ਦੀ ਇਸ ਗ਼ੁਲਾਮੀ ਅਰ ਬਦ-ਕਿਸਮਤੀ ਲਈ ਬਿਜੈ ਸਿੰਘ ਨੂੰ ਦੋਸ਼ੀ ਠਹਿਰਾਂਦੀ ਸੀ। ਇਸ ਲਈ ਮਦਨ ਦੀ ਵਿੱਦਿਆ ਕਰਕੇ ਜਿਹੜੇ ਘਰ ਦੇ ਝਗੜੇ ਕੁਝ ਦੇਰ ਤੋਂ ਮੱਠੇ ਪੈ ਗਏ ਸਨ, ਮੁੜ ਤਾਜ਼ਾ ਹੋ ਗਏ।

**''ਤੂੰ ਮੇਰੇ ਪੁਤ ਨੂੰ ਕਮੀਨ ਬਣਾ ਦਿਤੈ'',** ਉਹ ਆਪੇ ਤੋਂ ਬਾਹਰ ਹੋ ਕੇ ਚੀਕ ਉਠਦੀ। ''ਤੂੰ ਜਿਹੜਾ ਵਿਹਲੀਆਂ ਗੱਪਾਂ ਮਾਰਦਾ ਰਹਿਨੈ, ਤੈਂ ਮੇਰੀ ਉਲਾਦ ਤੋਂ ਬਦਲਾ ਲੈਣੈ ਕੋਈ।'' ਉਹ ਬਿਜੈ ਸਿੰਘ ਨੂੰ ਭਸਮ ਕਰਕੇ ਰਖ ਦਿੰਦੀ ਜੇ ਕਠੋਰ ਬਚਨਾਂ ਅਰ ਘਿਰਣਾ ਭਰਪੂਰ ਨਜ਼ਰਾਂ ਵਿਚ ਅਜਿਹੀ ਸ਼ਕਤੀ ਹੁੰਦੀ।

ਬਿਜੈ ਸਿੰਘ ਵਿਚਾਰਾ ਬਹੁਤ ਕਰਕੇ ਚੁਪ ਕਰ ਰਹਿੰਦਾ। ਉਸ ਨੂੰ ਵੀ ਆਪਣੇ ਪੁੱਤਰ ਦੇ ਕਸ਼ਟ ਹੋਣ ਦਾ ਦੁਖ ਭਰਿਆ ਗਿਆਨ ਸੀ ਪਰ ਉਹ ਕਰ ਕੀ ਸਕਦਾ ਸੀ? ਦਮੇ ਨੇ ਉਸ ਦੇ ਸਰੀਰ ਨੂੰ ਸਿਥਲ ਕਰ ਦਿੱਤਾ ਸੀ ਅਰ ਉਸ ਦਾ ਸਾਹਸ ਵੀ ਟੁੱਟ ਚੁੱਕਾ ਸੀ। ਉਹ ਬਿਲਕੁਲ ਉਤਸਾਹ-ਹੀਣ ਹੋ ਕੇ ਰਹਿ ਗਿਆ ਸੀ। ਬਹੁਤ ਕਰਕੇ ਜੇ ਉਸ 'ਤੇ ਕੋਈ ਦੂਸ਼ਨ ਲਾਇਆ ਜਾਂਦਾ ਤਾਂ ਉਹ ਚੁਪ ਕਰ ਰਹਿੰਦਾ ਜਾਂ ਆਪਣੀ ਬੀਮਾਰੀ ਦਾ ਗਿਲਾ ਕਰਕੇ ਗਲ ਟਾਲ ਛੱਡਦਾ।

''ਜ਼ਾਲਮੇਂ, ਤੇਰੇ ਭਾ ਦਾ ਇਹਦੇ ਦੁਖ ਨੂੰ ਮੈਂ ਸਮਝਦਾ ਨਹੀਂ। ਜੇ ਮੇਰੇ 'ਚ ਸਾਹ ਸਤ ਹੁੰਦਾ ਤਾਂ ਮੈਂ ਇਹਨੂੰ ਕਿੰਨੇ ਸਾਲ ਹੋਰ ਮੌਜਾਂ ਮਾਨਣ ਦਿੰਦਾ। ਪਰ ਮੈਂ ਕਰਾਂ ਕੀ। **ਸਰੀਰ ਨੇ ਹਾਰ ਦੇ ਦਿੱਤੀ ਐ।** ਬਿਚਾਰੇ ਮੁੰਡੇ ਦੀ ਕਿਸਮਤ ਈ ਇਉਂ ਸੀ।''

''ਇਹ ਕਿਸਮਤ ਸਾਰਾ ਕਹਿਰ ਤੇਰੇ 'ਤੇ ਢਾਵੇ, ਮੇਰੇ ਪੁਤ ਨੂੰ ਕਿਉਂ ਦੁਖੀ ਕਰਦਾ ਇੰ?'' ਦਇਆ ਕੌਰ ਨੂੰ ਇਸ ਅਖਾਣ ਦੇ ਕਿ ਮਾਪਿਆਂ ਦੇ ਪਾਪ ਸੰਤਾਨ ਦੇ ਸਿਰ ਪੈਣਗੇ, ਇਨਸਾਫ਼ ਦੀ ਸਮਝ ਨਹੀਂ ਸੀ ਔਂਦੀ।

''ਵਾਹਿਗੁਰੂ ਜਾਣਦੈ, ਮੈਂ ਵੀ ਏਹੋ ਮੰਗਦਾਂ,'' ਬਿਜੈ ਸਿੰਘ ਸੱਚੇ ਦਿਲੋਂ ਆਖਦਾ। ਸਰਦੂਲ ਦੀ ਇਸ ਦੁਰਦਸ਼ਾ ਦਾ ਬਿਜੈ ਸਿੰਘ ਨੂੰ ਦਮੇ ਨਾਲੋਂ ਵੀ ਜ਼ਿਆਦਾ ਦੁਖ ਸੀ। ਦਮਾ ਉਸ ਦੀ ਜਾਨ ਖ਼ਤਮ ਕਰ ਸਕਦਾ ਸੀ, ਪਰ ਆਪਣੇ ਪੁੱਤਰ ਦੀ ਦੁਰਦਸ਼ਾ ਦੀ ਮਾਨਸਿਕ ਪੀੜ ਉਸ ਦੀ ਆਤਮਾ ਨੂੰ ਚੈਨ ਨਹੀਂ ਸੈ ਲੈਣ ਦਿੰਦੀ।

ਦੁਖ ਤੋਂ ਉਪਰੰਤ ਇਹ ਗਲ ਉਨ੍ਹਾਂ ਲਈ ਹੱਤਕ ਵਾਲੀ ਵੀ ਸੀ। ਉਨ੍ਹਾਂ ਨੇ ਕਦੇ ਦੂਜੇ ਦੇ ਘਰ ਕੰਮ ਨਹੀਂ ਸੀ ਕੀਤਾ। ਤੇ ਭਾਵੇਂ ਹਰੀ ਸਿੰਘ ਮਿੱਤਰ ਹੀ ਸੀ ਪਰ ਸਰਦੂਲ ਦਾ ਉਸਦੇ ਘਰ ਕੰਮ ਕਰਨਾ ਉਨ੍ਹਾਂ ਲਈ ਆਪਣੇ ਕਿਰਸਾਣੀ ਪੱਧਰ ਤੋਂ ਡਿੱਗ ਪੈਣ ਵਾਲੀ ਗਲ ਸੀ। ਇਸ ਲਈ ਅਗਲੇ ਸਾਲ **ਸਾਂਝੀ ਖੇਤੀ ਛਡ ਦਿੱਤੀ ਗਈ।**

ਲਹੂ ਮਿੱਟੀ, ਸੰਤ ਸਿੰਘ ਸੇਖੋਂ, 77

ਸਾਂਝੀ ਖੇਤੀ
sā̃jī khetī

ਇਸ ਸਾਂਝੇ ਕੰਮ ਵਿਚ
is sā̃je kām̃ wič

ਕਈ ਵਾਰ ਉਹ ਚੋਖੀ ਰਾਤ ਗਏ ਥੱਕਿਆ ਹੁਟਿਆ ਘਰ ਔਂਦਾ
kaī wār ó čokhī rāt gae thakkiā huṭiā kàr ɔ̃dā

ਤੂੰ ਮੇਰੇ ਪੁਤ ਨੂੰ ਕਮੀਨ ਬਣਾ ਦਿਤੈ
tū̃ mere put nū̃ kamīn baṇā ditɛ

ਸਰੀਰ ਨੇ ਹਾਰ ਦੇ ਦਿੱਤੀ ਐ
srīr ne hār de dittī ɛ

ਸਾਂਝੀ ਖੇਤੀ ਛਡ ਦਿੱਤੀ ਸੀ
sā̃jī khetī čhaḍ dittī sī

**ਸਾਂਝੀ** sā̃jī

ਨਾਂਵ ਇਸਤਰੀ ਲਿੰਗ
ਨੌਰਾਤਿਆਂ ਵਿਚ ਗੋਹੇ ਅਤੇ ਮਿੱਟੀ ਨਾਲ ਵਿਹੜੇ ਦੀ ਕੰਧ ਤੇ ਬਣਾਈ ਮੂਰਤੀ

**ਨੌਰਾਤਿਆਂ ਵਿਚ ਇਕ ਸਾਂਝੀ ਦਾ ਤਿਉਹਾਰ ਵੀ ਮਨਾਇਆ ਜਾਂਦਾ ਹੈ**
nɔrātiā̃ wič ik sā̃jī dā tiohār wī mnāiā jā̃dā hɛ

**ਨੌਰਾਤਿਆਂ ਵਿਚ ਇਕ ਸਾਂਝੀ ਦਾ ਤਿਉਹਾਰ ਵੀ ਮਨਾਇਆ ਜਾਂਦਾ ਹੈ।** ਪਹਿਲੇ ਨੌਰਾਤੇ ਵਿਚ ਇਕ

**ਕੰਧ ਉੱਤੇ ਗੋਹਾ-ਮਿੱਟੀ ਥਪ ਕੇ 'ਸਾਂਝੀ ਮਾਈ' ਦੀ ਮੂਰਤੀ ਬਣਾਈ ਜਾਂਦੀ ਹੈ।** 'ਗੋਹੇ ਮਿੱਟੀ ਦੀ ਇਸ ਸ਼ਿਲਪ-ਕਲਾ ਵਿਚ ਕੁੜੀਆਂ ਆਪਣੀ ਪ੍ਰਬੀਨਤਾ ਦੇ ਕਿਹੜੇ ਚਮਤਕਾਰ ਰਹਿ ਜਾਂਦੇ ਹਨ ਜੋ ਨਹੀਂ ਦਿਖਾਉਂਦੀਆਂ? ਸਾਂਝੀ ਦਾ **ਕੁਸੁਥਰਾ ਮੂੰਹ** ਉਸ ਦਾ ਕਲਪਤ ਗਹਿਣਿਆਂ ਨਾਲ ਭਰਿਆ ਮੱਥਾ, ਇਕ ਪਾਸਿਉਂ ਚੜ੍ਹਦਾ ਚੰਦ ਤੇ ਦੂਜੇ ਪਾਸੇ ਛਿਪਦਾ ਸੂਰਜ ਬਣਾ ਕੇ ਇਕ ਵਾਰੀ ਤਾਂ ਲੋਕ-ਕਲਾ ਦੀ ਸ਼ਾਮ ਸਵੇਰ ਦੀ ਸਾਰੀ **ਪ੍ਰਤਿਭਾ ਦਾ ਜਲੌ ਵਿਖਾ** ਦਿੱਤਾ ਜਾਂਦਾ ਹੈ। ਕੁੜੀਆਂ, ਖ਼ਾਸ ਕਰਕੇ **ਅਣ-ਵਿਆਹੀਆਂ ਕੁੜੀਆਂ** ਇਸ ਸਾਂਝੀ ਮਾਈ ਦੀ ਮੂਰਤੀ-ਪੂਜਾ ਲਈ ਹਰ ਰੋਜ਼ ਸ਼ਾਮ ਨੂੰ ਇਕੱਠੀਆਂ ਹੁੰਦੀਆਂ ਹਨ। **ਵਿਆਹ ਤੋਂ ਪਹਿਲਾਂ ਕਿਸੇ ਮਾਈਏਂ ਪਈ ਕੁੜੀ** ਮੁੰਡੇ ਵਾਂਗ ਇਹ ਪੂਜਾ ਖਾਸਾ ਸ਼ੁਗਲ ਮੇਲਾ ਬਣ ਜਾਂਦੀ ਹੈ। ਸਾਂਝੀ ਪੂਜਾ ਦਾ ਇਹ ਤਿਓਹਾਰ ਕੁੜੀਆਂ ਆਪਣੇ ਬਣਾਏ, ਜਾਂ **ਬੁੱਢੀਆਂ ਠੇਰੀਆਂ** ਤੋਂ ਸਿੱਖੇ ਇਹੋ ਜਿਹੇ ਗੀਤਾਂ ਨਾਲ ਬੜੀ ਰੰਗੀਨੀ ਤੇ ਸ਼ੌਕ ਨਾਲ ਮਨਾਉਂਦੀਆਂ ਹਨ:

'**ਉਠ ਮੇਰੀ ਸਾਂਝੀ ਖੋਲ੍ਹ ਪਟੜੇ**,
ਕੁੜੀਆਂ ਆਈਆਂ ਪੂਜਣ ਨੂੰ।'

ਇਸ ਪਹਿਲੀ '**ਮੰਗਲਾਚਰਨੀ ਧੁਨੀ**' ਤੋਂ ਬਾਅਦ ਹੱਲੇ ਦੀ ਧਾਰਨਾ ਵਾਂਗ ਫਿਰ ਲੰਮਾ ਗੀਤ ਸ਼ੁਰੂ ਹੋ ਜਾਂਦਾ ਹੈ:-

ਨੀ ਤੂੰ ਜਾਗ ਸਾਂਝੀ ਜਾਗ,
**ਮੱਥੇ ਤੇਰੇ ਭਾਗ,**
**ਤੇਰੇ ਪੱਟੀਆਂ ਸਿਰ ਸੁਹਾਗ,**
**ਮੱਥਾ ਤੇਰਾ ਹਰਿਆ,**
**ਤਿਲ ਚੌਲੀ ਸੱਕਰ ਭਰਿਆ।**
ਮੇਰੀ ਸਾਂਝੀ ਦੇ ਆਲੇ ਦੁਆਲੇ
ਹਰੀ ਹੈ ਚਲਾਈ।
ਮੈਂ ਪੁੱਛਾਂ ਤੈਨੂੰ ਸਾਂਝੀ ਕੈ ਕੁ ਤੇਰੇ ਭਾਈ।
ਅਠ ਸਤ ਭਤੀਜੇ ਭੈਣੋ ਮੇਰੇ,
ਸੋਲ੍ਹਾਂ ਮੇਰੇ ਭਾਈ।
ਮੇਰੀ ਸਾਂਝੀ ਦੇ ਆਲੇ ਦੁਆਲੇ
**ਹਰੀ ਹਰੀ ਚਲਾਈ।**

ਚਿੰਨ੍ਹ ਰੂਪ ਵਿਚ ਸਾਂਝੀ, **ਜੀਵਨ ਦੇ ਈਚ-ਘਚੋਲਿਆਂ** ਵਾਂਗ ਸਮਝ ਸੂਝ ਦੇ ਪਹਿਲੇ ਕਾਲ ਦੀਆਂ **ਜੀਵਨ ਸਾਂਝਾਂ ਦੇ ਤੰਦ-ਤਾਣੇ ਤਣਨ ਦੀ ਇਕ ਕਿਰਿਆ** ਹੀ ਹੁੰਦੀ ਹੈ। ਬਹੁਤ ਸਾਰੇ ਮਨੁੱਖ ਦੇ ਰਿਸ਼ਤੇ ਸਾਂਝੀ ਦੇ ਆਪੇ ਰਚੇ ਚਿਤ੍ਰ, ਖ਼ਿਆਲੀ ਪ੍ਰਗਟਾਏ ਰੂਪ ਵਿਚ ਲਟਕਾਏ ਜਾਂਦੇ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੯੬੧

ਸਾਂਝੀ
sā̃jī

ਨੌਰਾਤਿਆਂ ਵਿਚ ਇਕ ਸਾਂਝੀ ਦਾ ਤਿਉਹਾਰ ਵੀ ਮਨਾਇਆ ਜਾਂਦਾ ਹੈ
nɔrātiā̃ wič ik sā̃jī dā tiohār wī mnāiā jā̃dā hɛ

ਕੰਧ ਉੱਤੇ ਗੋਹਾ-ਮਿੱਟੀ ਥਪ ਕੇ 'ਸਾਂਝੀ ਮਾਈ' ਦੀ ਮੂਰਤੀ ਬਣਾਈ ਜਾਂਦੀ ਹੈ
kā́d utte gohā miṭṭī thap ke sā̃jī māī dī mūrtī bṇāī jā̃dī hɛ

ਕੁਸੁਥਰਾ ਮੂੰਹ
kusuthrā mū̃

ਪ੍ਰਤਿਭਾ ਦਾ ਜਲੌ ਵਿਖਾ
pratíbā dā jalɔ wikhā

ਅਣ-ਵਿਆਹੀਆਂ ਕੁੜੀਆਂ
aṇ wiā́īā̃ kuṛīā̃

ਵਿਆਹ ਤੋਂ ਪਹਿਲਾਂ ਕਿਸੇ ਮਾਈਏਂ ਪਈ ਕੁੜੀ
wiā́ tõ pɛ́lā̃ kise māīẽ paī kuṛī

ਬੁੱਢੀਆਂ ਠੇਰੀਆਂ
búḍīā̃ ṭherīā̃

ਉਠ ਮੇਰੀ ਸਾਂਝੀ ਖੋਲ੍ਹ ਪਟੜੇ
uṭh merī sā̃jī khól paṭṛe

ਮੰਗਲਾਚਰਨੀ ਧੁਨੀ
mãglāčarnī tùnī

ਮੱਥੇ ਤੇਰੇ ਭਾਗ
matthe tere pāg̀

ਤੇਰੇ ਪੱਟੀਆਂ ਸਿਰ ਸੁਹਾਗ
tere paṭṭīā̃ sir suhāg

ਮੱਥਾ ਤੇਰਾ ਹਰਿਆ
matthā terā hariā

ਤਿਲ ਚੌਲੀ ਸੱਕਰ ਭਰਿਆ
til čɔlī sakkar pàriā

ਹਰੀ ਹਰੀ ਚਲਾਈ
harī harī člāī

ਜੀਵਨ ਦੇ ਈਚ-ਘਚੋਲਿਆਂ
jīwan de īč kàčoliā̃

ਜੀਵਨ ਸਾਂਝਾਂ ਦੇ ਤੰਦ-ਤਾਣੇ ਤਣਨ ਦੀ ਇਕ ਕਿਰਿਆ
jīwan sā̃jā̃ de tãd tāṇe taṇan dī ik kiriā

**ਸਾਥ** sāth

ਨਾਂਵ ਪੁਲਿੰਗ
ਸੰਗ

**ਸਾਥ ਲਦੇਂਦੜੇ ਦੇਖ ਭਲਾ**
sāth ladẽdṛe dekh pàlā

ਹੁਣ ਵੇਲਾ ਹੈ, ਸਚ ਦਾ, ਸੱਚੇ ਤੇ ਸੁੱਚੇ ਜੀਵਨ ਦਾ। ਸਚ ਦਾ ਸਾਥ ਮਾਲਕ ਦਾ ਸਾਥ ਹੈ। ਇਸ ਵਿਚ ਸੰਯੋਗ ਹੈ। ਸਚ ਹੈ। ਸੰਜਮ ਹੈ। ਸਹਿਜ ਹੈ। ਇਹ ਵੇਲਾ ਹੈ, ਆਪਣੇ ਕਾਦਰ, ਆਪਣੇ ਮਾਲਕ ਦੀ ਯਾਦ ਦਾ। ਨੇਕ ਕੰਮਾਂ ਦਾ। ਸਹਿਜ ਸੰਤੋਖ ਦਾ। ਜੇ ਇਹ ਸੁਭਾਗਾ ਵੇਲਾ ਖੁੰਝ ਗਿਆ ਤੇ ਫਿਰ ਇਸ ਸਚ ਦਾ ਸਾਥ ਨਹੀਂ ਮਿਲਣਾ। ਫਿਰ ਝੂਠ ਦੇ ਅਡੰਬਰ ਬਣ ਜਾਣਗੇ। ਸਚ ਦਾ ਚੰਦਰਮਾ ਛਿਪ ਜਾਏਗਾ। ਇਹ ਨੂਰਾਨੀ ਜਗ ਹਨੇਰੇ ਵਿਚ ਬਦਲ ਜਾਵੇਗਾ। ਕਾਦਰ ਦਾ ਸਾਥ ਨਹੀਂ ਰਹੇਗਾ। ਕਾਦਰ ਦੇ ਸਾਥ ਵਿਚ, ਸਚ ਦੇ ਸਾਥ ਵਿਚ ਬਿਤਾਇਆ ਜੀਵਨ ਸੱਚਾ ਤੇ ਸੁੱਚਾ ਹੈ। ਇਹ ਜੀਵਨ ਕਾਦਰ ਦੀ ਦਰਗਾਹ ਵਿਚ ਕਬੂਲ ਹੋਵੇਗਾ। ਮਾਲਕ ਇਸ ਜੀਵਨ ਦੀ, ਇਸ ਸਾਥ ਦੀ ਕਦਰ ਕਰੇਗਾ। ਜੇ ਸਾਰੀ ਉਮਰ ਗ਼ਫਲਤ ਵਿਚ, ਸੁਸਤੀ ਵਿਚ, ਭੁਲੇਖੇ ਵਿਚ, ਕੁਕਰਮਾਂ ਵਿਚ ਗੁਜ਼ਰ ਗਈ ਤੇ ਸਭ ਕੁਝ ਹੱਥੋਂ ਛੁਟ ਜਾਏਗਾ। ਸਾਰੇ ਸਾਥ ਟੁਟ ਜਾਣਗੇ। ਸਾਰੇ ਸਿਦਕ ਯਕੀਨ ਕਿਸੇ ਕੰਮ ਨਹੀਂ ਆਉਣਗੇ।

**ਸਾਥ ਲਦੇਂਦੜੇ ਦੇਖ ਭਲਾ,**
ਜ਼ਰਾ ਸੱਚੋ ਤੂੰ ਆਪਣਾ ਹਾਲ ਮੀਆਂ।
**ਕਿੱਥੇ ਸੈਣ ਤੇਰੇ ਕਿਥੇ ਸਾਕ ਤੇਰੇ,**
ਹੋਏ ਖਵਾਬ ਦੇ ਵਾਂਗ ਕਮਾਲ ਮੀਆਂ।
ਉੱਠ ਅਖੀਆਂ ਖੋਲ੍ਹ ਕਵੇਲ ਹੋਈ,
**ਉਮਰ ਗੁਜ਼ਰ ਗਈ ਗ਼ਫ਼ਲਤ ਨਾਲ ਮੀਆਂ।**
ਅੱਜ ਕਲ ਗੁਲਾਮ ਨੂੰ ਸਦ ਹੋਸੀ,
**ਉੱਠ ਜਾਵਣਾ ਛੱਡ ਜੰਜਾਲ ਮੀਆਂ।**

ਗ਼ੁਲਾਮ ਰਸੂਲ, ਸੀਹਰਫੀ, ੨੩੧

ਸਾਥ
sāth

ਸਾਥ ਲਦੇਂਦੜੇ ਦੇਖ ਭਲਾ
sāth ladẽdṛe dekh pàlā

ਕਿੱਥੇ ਸੈਣ ਤੇਰੇ ਕਿਥੇ ਸਾਕ ਤੇਰੇ
kitthe sɛṇ tere kitthe sāk tere

ਉਮਰ ਗੁਜ਼ਰ ਗਈ ਗ਼ਫ਼ਲਤ ਨਾਲ ਮੀਆਂ
umar guzar gaī gaflat nāl mīā̃

ਉੱਠ ਜਾਵਣਾ ਛੱਡ ਜੰਜਾਲ ਮੀਆਂ
uṭh jāwṇā čhaḍ jãjāl mīā̃

**ਸਾਥ** sāth

ਨਾਂਵ ਪੁਲਿੰਗ
ਸੰਗ, ਦੋਸਤੀ

**ਸਤਿਵੰਤ ਦਾ ਮੈਂ ਕਦੇ ਸਾਥ ਨਹੀਂ ਛਡਾਂਗਾ**

satwãt dā mɛ̃ kade sāth naī̃ čhaḍḍā̃gā

ਇਕ ਬਜ਼ੁਰਗ ਆਪਣੇ ਆਖਰੀ ਸਵਾਸਾਂ ਤੇ ਆ ਕੇ ਆਪਣੇ ਅੱਗੇ ਪਾਸੇ ਸੋਚਦਾ ਹੈ। ਆਪਣੀ ਸੰਤਾਨ ਦੀ ਰਾਖੀ ਦਾ, ਉਸ ਦੇ

ਭਵਿਖ ਬਾਰੇ ਆਪਣੀਆਂ ਆਸਾਂ, ਉਮੀਦਾਂ ਦਾ ਖਿਆਲ ਕਰਦਾ ਹੈ। ਆਪਣੇ ਨਜ਼ਦੀਕ ਦੇ ਸਾਥੀ, ਦੋਸਤ, ਸੰਬੰਧੀ ਨੂੰ ਆਪਣੇ ਬੱਚੇ ਦਾ ਲੜ ਫੜਾਉਂਦਾ ਹੈ ਕਿ ਕਿਸੇ ਤਰ੍ਹਾਂ ਉਸ ਨੂੰ ਕੋਈ ਆਸਰਾ ਮਿਲੇ। ਉਸ ਦਾ ਕੋਈ ਵਾਲੀ ਵਾਰਸ ਬਣੇ। ਸਾਡੇ ਸਮਾਜ ਵਿਚ ਇਕ ਪੀਹੜੀ ਤੋਂ ਦੂਜੀ ਵਿਚ ਬਦਲੀ ਆਸਾਨ ਨਹੀਂ ਹੁੰਦੀ। ਕੋਈ ਨਾ ਕੋਈ ਸਿਰ ਤੇ ਹੋਣਾ ਚਾਹੀਦਾ ਹੈ। ਮਰਨਾ, ਪਰਨਾ ਜੀਊਣਾ ਜਾਗਣਾ ਬਹੁਤ ਗੁੰਝਲਦਾਰ ਮਰਹਲੇ ਹਨ। ਜ਼ਿੰਦਗੀ ਦੀ ਇਕ ਦਹਿਲੀਜ਼ ਤੋਂ ਦੂਜੀ ਤਕ ਪਹੁੰਚਣ ਲਈ ਬਹੁਤ ਉਪਰਾਲੇ ਕਰਨੇ ਪੈਂਦੇ ਹਨ। ਮਾਂ ਬਾਪ ਬਿਨਾਂ, ਸੰਜੋਗੀ ਸਾਥੀ ਬਿਨਾਂ ਇਸ ਜਗ ਦੇ ਝੰਜਟ ਸਾਂਭੇ ਨਹੀਂ ਜਾ ਸਕਦੇ। ਉਂਝ ਵੀ ਜ਼ਿੰਦਗੀ ਦੇ ਰਾਹ, ਜ਼ਿੰਦਗੀ ਦੇ ਸੰਘਰਸ਼ ਇਕੱਲਿਆਂ ਨਹੀਂ ਨਜਿੱਠੇ ਜਾ ਸਕਦੇ। ਬੰਦਾ ਬੰਦੇ ਦਾ ਦਾਰੂ ਹੈ। ਆਪਣੇ ਪਿਆਰੇ ਦਾ ਸਾਥ ਆਪਣਾ ਪਿਆਰਾ ਹੀ ਦੇ ਸਕਦਾ ਹੈ।

ਇਕ ਦਮ ਠਾਕਰ ਸਿੰਘ ਨੇ ਹੋਸ਼ ਸੰਭਾਲ ਲਈ ਤੇ ਨਾਨੇ ਨੂੰ ਮੁੜਕੇ ਆਖਣਾ ਸ਼ੁਰੂ ਕਰ ਦਿੱਤਾ ਕਿ **ਉਹ ਸਤਿਵੰਤ ਦੀ ਸਪ੍ਰਸਤੀ ਕਰੇ।** ਅੰਤ ਨੂੰ ਨਾਨੇ ਨੇ ਸਤਿਵੰਤ ਨੂੰ ਕੋਲ ਬੁਲਾ ਕੇ ਹੌਂਸਲਾ ਦਿੱਤਾ, ਪਰ ਉਹ ਜਾਣਦਾ ਸੀ ਕਿ ਠਾਕਰ ਸਿੰਘ ਦਾ **ਸੁਆਸ ਜਲਦੀ ਹੀ ਉਖੜ ਜਾਏਗਾ** ਤੇ ਦਮਾਂ ਪਲੋ ਪਲੀ ਵਿਚ ਉਸ ਦਾ ਬੁਰਾ ਹਾਲ ਕਰ ਦੇਵੇਗਾ। ਨਾਨੇ ਨੇ ਇਕ ਸਿਆਣੇ ਹਕੀਮ ਵਾਂਗ ਸਾਰੇ ਮੁਆਮਲੇ ਨੂੰ ਅਨੁਭਵ ਕਰ ਲਿਆ ਤੇ ਬੜੀ ਧਰਵਾਸ ਭਰੀ ਆਵਾਜ਼ ਵਿਚ ਆਖਿਆ ਵਾਹਿਗੁਰੂ ਵਾਹਿਗੁਰੂ ਕਰੋ ਜੀ, ਸਤਿਗੁਰੂ ਆਪਣੀ ਮੇਹਰ ਕਰੇਗਾ। ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਤੁਸੀਂ ਆਪ ਹੀ ਸਤਿਵੰਤ ਆਪਣੀ ਮੇਹਰ ਕਰੇਗਾ। ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਤੁਸੀਂ **ਆਪ ਹੀ ਸਤਿਵੰਤ ਦਾ ਕਾਰਜ ਸਿਰੇ ਚਾੜ੍ਹੋ,** ਨਹੀਂ ਭਾਈਆ, ਮੇਰਾ ਅੰਦਰਲਾ ਹੁਣ ਇਸ ਗਲ ਦੀ ਗਵਾਹੀ ਦੇਂਦਾ ਹੈ ਕਿ ਇਹ ਸੁਆਸਾਂ ਦੀ ਖੇਡ ਖਤਮ ਹੋਣ ਵਾਲੀ ਏ, **ਤੁਸੀਂ ਹੁਣ ਮੈਨੂੰ ਨਿਰਾਸ ਨਾ ਕਰੋ**' ਇਹ ਆਖਦਿਆਂ ਹੋਇਆਂ ਠਾਕਰ ਸਿੰਘ ਨੇ ਬੜੀ ਰੀਝ ਨਾਲ ਨਾਨੇ ਵਲ ਦੇਖਿਆ ਤੇ ਮੈਂ ਉਸ ਦੇ ਸਿਰਹਾਣੇ ਖੜਾ ਉਸ ਦੀਆਂ ਨਜ਼ਰਾਂ ਦੀ ਨਿਰਾਸਤਾ ਨੂੰ ਦੇਖ ਰਿਹਾ ਸਾਂ। ਮੈਨੂੰ ਇਸ ਤਰ੍ਹਾਂ ਮਲੂਮ ਹੋ ਰਿਹਾ ਸੀ ਕਿ **ਉਸ ਦੀਆਂ ਅੱਖੀਆਂ ਛਪਰਾਂ ਦੀ ਕੈਦ ਤੋਂ ਬਾਹਰ ਨਿਕਲ ਜਾਣਗੀਆਂ।** ਇਸ ਪਿੱਛੋਂ, ਨਾਨੇ ਨੇ ਸਤਿਵੰਤ ਨੂੰ ਆਖਿਆ 'ਸਤਿਵੰਤ ਪੁੱਤਰ ਤੂੰ ਫਿਕਰ ਨਾ ਕਰ। ਤੇਰਾ ਭਾਈਆ ਠੀਕ ਹੋ ਜਾਊ।'

'ਮੈਂ ਨਹੀਂ ਹੁਣ ਠੀਕ ਹੋਣਾ ਆਪਣਾ ਬਚਨ ਦੇ।' ਠਾਕਰ ਸਿੰਘ ਨੇ ਘਬਰਾਹਟ ਵਿਚ ਆਖਿਆ, ਨਾਨੇ ਨੇ ਆਖਰ ਆਖਿਆ 'ਠਾਕਰ ਸਿਉਂ ਜੀ ਤੁਸੀਂ

ਕੋਈ ਫਿਕਰ ਨਾ ਕਰੋ, **ਸਤਿਵੰਤ ਦਾ ਮੈਂ ਕਦੇ ਸਾਥ ਨਹੀਂ ਛਡਾਂਗਾ।'** ਠਾਕਰ ਸਿੰਘ ਦੀ **ਅਟਕੀ ਹੋਈ ਜਾਨ ਆਪਣੇ ਪਿੰਜਰੇ ਵਿੱਚੋਂ ਨਿਕਲਣ ਲਈ ਬੇਹਾਲ ਹੋ ਰਹੀ ਸੀ।** ਜਲਦੀ ਹੀ ਉਸ ਦਾ ਸਾਹ ਉਖੜ ਗਿਆ ਤੇ ਜ਼ਨਾਨੀਆਂ ਨੇ ਆਪਸ ਵਿਚ ਘੁਸਰ ਮੁਸਰ ਕਰਕੇ ਉਸ ਨੂੰ ਫਰਸ਼ ਤੇ ਲਾਹ ਲਿਆ।

ਠਾਕਰ ਸਿੰਘ ਨੇ ਬੜੀ ਸ਼ਾਂਤੀ ਨਾਲ ਆਪਣੇ ਸ੍ਵਾਸ ਤਿਆਗੇ ਤੇ ਉਸ ਪਿੱਛੋਂ ਸਾਰਾ ਕਿਰਿਆ ਕਰਮ ਦਾ ਖਰਚ ਆਦਿ ਵੀ ਨਾਨੇ ਨੇ ਕੀਤਾ ਤੇ ਸਤਿਵੰਤ ਸਾਡੇ ਘਰ ਆ ਕੇ ਰਹਿਣ ਲੱਗੀ। **ਮਰਨੇ ਪਰਨੇ ਦੀਆਂ ਸਾਰੀਆਂ ਰਸਮਾਂ ਨੂੰ ਬੜੀ ਸ਼ਾਂਤੀ ਨਾਲ ਪੂਰਾ ਕੀਤਾ ਗਿਆ** ਤੇ ਕਿਸੇ ਰਸਮ ਵਿਚ ਸ਼ਾਮਲ ਹੋਣ ਲਈ ਵੀ ਠਾਕਰ ਸਿੰਘ ਦਾ ਕੋਈ ਰਿਸ਼ਤੇਦਾਰ ਨਾ ਆਇਆ। ਮੈਂ ਇਸ ਬਾਰੇ ਕੁਝ ਵੀ ਨਹੀਂ ਸਾਂ ਜਾਣਦਾ ਕਿ ਉਸ ਦਾ ਕੋਈ ਰਿਸ਼ਤੇਦਾਰ ਹੈ ਵੀ ਸੀ ਜਾਂ ਨਹੀਂ ਜਾਂ ਉਸ ਦੇ ਰਿਸ਼ਤੇਦਾਰ ਉਸ ਦੀ ਗਰੀਬੀ ਕਰਕੇ ਉਸ ਦੇ ਨੇੜੇ ਨਾ ਆਏ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੧੦੫

ਸਾਥ
sāth

ਉਹ ਸਤਿਵੰਤ ਦੀ ਸਪ੍ਰਸਤੀ ਕਰੇ
ó satwãt dī sarprastī kare

ਸ੍ਵਾਸ ਜਲਦੀ ਹੀ ਉਖੜ ਜਾਏਗਾ
swās jaldī hī ukkhaṛ jāegā

ਆਪ ਹੀ ਸਤਿਵੰਤ ਦਾ ਕਾਰਜ ਸਿਰ ਚਾੜ੍ਹੋ
āp hī satwãt dā kāraj sir čā́ṛo

ਤੁਸੀਂ ਹੁਣ ਮੈਨੂੰ ਨਿਰਾਸ ਨਾ ਕਰੋ
tusī̃ huṇ mɛnū̃ nirās nā karo

ਉਸ ਦੀਆਂ ਅੱਖੀਆਂ ਛਪਰਾਂ ਦੀ ਕੈਦ ਤੋਂ ਬਾਹਰ ਨਿਕਲ ਜਾਣਗੀਆਂ
us dīā̃ akkhīā̃ čhaprā̃ dī kɛd tõ bā́r nikal jāṇgīā̃

ਸਤਿਵੰਤ ਦਾ ਮੈਂ ਕਦੇ ਸਾਥ ਨਹੀਂ ਛਡਾਂਗਾ
satwãt dā mɛ̃ kade sāth naī́̃ čhaḍḍā̃gā

ਅਟਕੀ ਹੋਈ ਜਾਨ ਆਪਣੇ ਪਿੰਜਰੇ ਵਿੱਚੋਂ ਨਿਕਲਣ ਲਈ ਬੇਹਾਲ ਹੋ ਰਹੀ ਸੀ
aṭkī hoī jān āpṇe pĩjre wiččõ niklaṇ laī behāl ho rahī sī

ਮਰਨੇ ਪਰਨੇ ਦੀਆਂ ਸਾਰੀਆਂ ਰਸਮਾਂ ਨੂੰ ਬੜੀ ਸ਼ਾਂਤੀ ਨਾਲ ਪੂਰਾ ਕੀਤਾ ਗਿਆ
marne parne dīā̃ sārīā̃ rasmā̃ nū̃ baṛī šāntī nāl pūrā kītā giā

**ਸਾਥੀ** sāthī

ਨਾਂਵ ਪੁਲਿੰਗ
ਜੀਵਾਤਮਾ, ਜੀਵ ਰੂਪ ਸਾਥੀ

**ਜਿਚਰੁ ਸਾਥੀ ਨਾਲਿ**
jiččar sāthī nāl

ਜਿੰਨੇ ਸਮੇਂ ਸਾਥੀ ਦਾ ਸਾਥ ਰਹਿੰਦਾ ਹੈ, ਸੁਹੇਲੜੀ ਸੁਖ ਨਾਲ ਵਸਦੀ ਹੈ, ਸਾਥੀ ਦੇ ਤੁਰ ਜਾਣ ਤੇ ਸਭ ਕੁਝ ਖਾਕ ਵਿਚ, ਮਿੱਟੀ ਵਿਚ ਰਲ ਜਾਂਦਾ ਹੈ।ਵਿਛੋੜੇ ਵਿਚ ਬੈਰਾਗ ਘਰ ਕਰ ਲੈਂਦਾ ਹੈ।ਕੰਤ ਦੇ, ਵਾਹਿਗੁਰੂ ਦੇ ਸਾਥ ਵਿਚ ਹੀ ਸੋਹਾਗਣੀ ਸੁਖ ਦਾ ਸਾਹ ਲੈਂਦੀ ਹੈ।ਗੁਰੂ ਦੇ ਮੇਲ ਵਿਚ ਸਭ ਦੁਖ ਦੂਰ ਹੋ ਜਾਂਦੇ ਹਨ।ਸਾਰੀ ਉਮਰ ਕੋਈ ਪੇਕੇ ਨਹੀਂ ਰਹਿ ਸਕਦੀ।ਸਭਨਾਂ ਨੇ ਸਹੁਰੇ ਜਾਣਾ ਹੈ, ਸਭਨਾਂ ਦਾ ਮੁਕਲਾਵਾ ਆਉਣਾ ਹੈ।

ਸਿਰੀਰਾਗੁ ਮਹਲਾ ੫ ॥ **ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ** ॥ ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥ ੧ ॥ ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥ **ਧੰਨੁ ਸੁ ਤੇਰਾ ਥਾਨੁ** ॥ ੧ ॥ ਰਹਾਉ ॥ ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥ **ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ** ॥ ੨ ॥ ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥ **ਗੁਰ ਮਿਲਿ ਚਜੁ ਅਚਾਰੁ** ਸਿਖੁ ਤੁਧੁ ਕਦੇ ਨ ਲਗੈ ਦੁਖੁ ॥ ੩ ॥ ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥ **ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ** ॥ ੪ ॥ ੨੩ ॥ ੯੩ ॥

ਅ.ਗ.ਮ.੫, ੫੦

**ਸਾਥੀ**
sāthī

**ਤਿਚਰੁ ਵਸਹਿ ਸੁਹੇਲੜੀ**
tiččar wassɛ suhelṛī

**ਜਿਚਰੁ ਸਾਥੀ ਨਾਲਿ**
jiččar sāthī nāl

**ਧੰਨੁ ਸੁ ਤੇਰਾ ਥਾਨੁ**
tàn so terā thān

**ਜਾ ਉਠੀ ਚਲਸੀ ਕੰਤੜਾ**
jā uṭṭhī čalsī kãtṛā

**ਤਾ ਕੋਇ ਨ ਪੁਛੈ ਤੇਰੀ ਬਾਤ**
tā koe na puččhɛ terī bāt

**ਗੁਰ ਮਿਲਿ ਚਜੁ ਅਚਾਰੁ**
gur mil čaj ačār

**ਨਾਨਕ ਧੰਨੁ ਸੋਹਾਗਣੀ**
nānak tàn sohāgaṇī

**ਜਿਨ ਸਹ ਨਾਲਿ ਪਿਆਰੁ**
jin sɛ́ nāl piār

**ਸਾਦਕਾਂ** sādkā̃

ਵਿਸ਼ੇਸ਼ਣ
ਸਿਦਕਵਾਨ, ਸ਼ਰਧਾ ਰੱਖਣ ਵਾਲੇ

**ਇਸ਼ਕ ਦੇ ਸਾਦਕਾਂ ਤਾਲਬਾਂ ਨੂੰ**
iṣq de sādkā̃ tālbā̃ nū

ਇਸ਼ਕ ਦੇ ਸਾਦਕ, ਇਸ਼ਕ ਦੇ ਤਾਲਬ, ਇਸ਼ਕ ਦੇ ਮਾਰੇ ਇਸ਼ਕ ਦੇ ਜਾਨੂਨ ਵਿਚ ਝੂਮਦੇ ਹਨ। ਉਹਨਾਂ ਨੂੰ ਇਸ਼ਕ ਦਾ ਜਾਨੂੰਨ ਪਾਗ਼ਲ ਬਣਾ ਦੇਂਦਾ ਹੈ। ਉਹ ਇਸ਼ਕ ਦੀ ਮਸਤੀ ਵਿਚ ਆਪਣੀ ਹੋਸ਼ ਗਵਾ ਲੈਂਦੇ ਹਨ। ਉਹਨਾਂ ਨੂੰ ਇਸ ਜਹਾਨ ਦੀ ਕੋਈ ਖ਼ਬਰ ਨਹੀਂ ਰਹਿੰਦੀ। ਉਹਨਾਂ ਵਾਸਤੇ ਮਰਨਾ ਜੀਊਣਾ ਇਕ ਬਰਾਬਰ ਹੈ। ਉਹ ਕੈਸ, ਮਜਨੂ ਵਾਂਗ ਸੁਕ ਕੇ ਪਿੰਜਰ ਬਣ ਜਾਂਦੇ ਹਨ ਪਰ ਆਪਣੇ ਇਸ਼ਕ ਨੂੰ ਦਾਗ਼ ਨਹੀਂ ਲੱਗਣ ਦੇਂਦੇ। ਸਿਦਕ ਤੇ ਸਬਰ ਵਿਚ ਕਾਇਮ ਫਕੀਰ ਆਪਣੇ ਕਾਦਰ ਦੇ ਇਸ਼ਕ ਵਿਚ ਕਾਠ ਦੀ ਰੋਟੀ ਨਾਲ ਜ਼ਿੰਦਗੀ ਗੁਜ਼ਾਰਦੇ ਹਨ।

**ਇਸ਼ਕ ਦੇ ਸਾਦਕਾਂ ਤਾਲਬਾਂ ਨੂੰ,**
**ਜਾਹਿਲ ਆਖਦੇ ਮਰਜ਼ ਜਨੂੰਨ ਦੀ ਏ,**
ਇਸਦੇ ਨਸ਼ੇ ਦੀ ਮਸਤੀ ਅਜੇਹੀ ਹੋਂਦੀ,
**ਰਹਿੰਦੀ ਸੁਰਤ ਨਾ ਮਰਨ ਨਾ ਜਿਊਣ ਦੀ ਏ।**
ਆਸ਼ਕ ਬੋਲਦਾ ਨਹੀਂ ਤੇ ਬੁਲਾਣ ਵਾਸਤੇ,
ਦੁਨੀਆਂ ਮੋਢਿਆ ਤੋਂ ਫੜ ਫੜ ਝੂਣ ਦੀ ਏ।
**'ਸਾਈਆਂ' ਕੈਸ ਦੇ ਵਾਂਗ ਸੁਕ ਜਿਸਮ ਜਾਵੇ,**
ਹੋਂਦੀ ਕਮੀ ਮਹਿਸੂਸ ਨਾ ਖ਼ੂਨ ਦੀ ਏ।

ਸਾਈਂ ਅਹਿਮਦ ਅਲੀ ਸਾਈਆਂ,
ਸੀਹਰਫੀ, ੩੨੮

ਸਾਦਕਾਂ
sādkā̃

ਇਸ਼ਕ ਦੇ ਸਾਦਕਾਂ ਤਾਲਬਾਂ ਨੂੰ
iṣq de sādkā̃ tālbā̃ nū

ਜਾਹਿਲ ਆਖਦੇ ਮਰਜ਼ ਜਨੂੰਨ ਦੀ ਏ
jāhil ākhde marz janūn dī e

ਰਹਿੰਦੀ ਸੁਰਤ ਨਾ ਮਰਨ ਨਾ ਜਿਊਣ ਦੀ ਏ
rɛ́dī surt nā marn nā jiūṇ dī e

ਸਾਈਆਂ ਕੈਸ ਦੇ ਵਾਂਗ ਸੁਕ ਜਿਸਮ ਜਾਵੇ
sāīā̃ kɛs de wā̃g suk jisam jāwe

**ਸਾਦ ਮੁਰਾਦੀਆਂ** sād murādīā̃

ਵਿਸ਼ੇਸ਼ਣ
ਭੋਲੀਆਂ ਭਾਲੀਆਂ

**ਇਹ ਅੱਖੀਂ ਸਾਦ ਮੁਰਾਦੀਆਂ ਨੇ**
é akkhī̃ sād murādīā̃ ne

ਇਹ ਅੱਖੀਆਂ ਸਾਦ ਮੁਰਾਦੀਆਂ ਹਨ, ਭੋਲੀਆਂ ਭਾਲੀਆਂ ਹਨ। ਇਹ ਆਪਣੇ

ਪਿਆਰੇ ਦੇ ਹੁਸਨ ਦੀ ਤਾਬ ਨਹੀਂ ਲਾ ਸਕਦੀਆਂ। ਇਹ ਸੰਗਦੀਆਂ ਹਨ, ਸ਼ਰਮਾਉਂਦੀਆਂ ਹਨ। ਆਪਣੇ ਸ਼ਹੁ ਦੀਆਂ ਖੂਬੀਆਂ ਦੇਖ ਕੇ ਇਹਨਾਂ ਨੂੰ ਕੁਝ ਸੁੱਝਦਾ ਨਹੀਂ। ਸ਼ਰਮਾਅ ਕੇ ਇਹਨਾਂ ਅੱਖੀਆਂ ਦਾ ਕੱਜਲ ਘੁਲ ਜਾਂਦਾ ਹੈ। ਇਹ ਧੁੰਦਲਾਅ ਜਾਂਦੀਆਂ ਹਨ। ਸੁਹਣੇ ਯਾਰ ਦਾ ਹੁਸਨ ਇਹਨਾਂ ਅੱਖੀਆਂ ਵਾਸਤੇ ਇਕ ਚਮਤਕਾਰ ਹੈ, ਇਕ ਰੂਹਾਨੀ ਨੂਰ ਹੈ ਜਿਸ ਅੱਗੇ ਇਹ ਝੁਕ ਜਾਂਦੀਆਂ ਹਨ। ਆਪਣੇ ਮਾਹੀ ਦੇ ਹੁਸਨ ਨੂੰ ਦੇਖਣ ਦਾ ਜਿਗਰਾ ਨਹੀਂ ਕਰ ਸਕਦੀਆਂ। ਮਾਹੀ ਦੇ ਹੁਸਨ ਦੀਆਂ ਤਿੱਖੀਆਂ ਲਹਿਰਾਂ, ਉਸ ਦੀ ਖੂਬਸੂਰਤੀ ਦੇ ਨਕਸ਼ ਇਹਨਾਂ ਅੱਖੀਆਂ ਵਾਸਤੇ ਚਮਕ ਵੀ ਰਖਦੇ ਹਨ ਤੇ ਤਪਸ਼ ਵੀ। ਇਹ ਸਾਦ ਮੁਰਾਦੀਆਂ ਅੱਖੀਆਂ ਏਨ ਚਾਨਣ ਨੂੰ ਸਹਾਰ ਨਹੀਂ ਸਕਦੀਆਂ। ਇਹ ਰੌਸ਼ਨੀ ਸਾਰੇ ਜਗ ਨੂੰ ਚਮਕਾ ਦੇਂਦੀ ਹੈ। ਸਾਰੇ ਸੰਸਾਰ ਦੇ ਅੰਧੇਰੇ ਦੂਰ ਕਰ ਦੇਂਦੀ ਹੈ। ਇਹ ਸਾਦ ਮੁਰਾਦੀਆਂ ਅੱਖੀਆਂ ਇਸ ਦੇ ਇੰਤਜ਼ਾਰ ਵਿਚ ਥਕ ਜਾਂਦੀਆਂ ਹਨ। ਆਪਣੇ ਪ੍ਰੀਤਮ ਦੀ, ਆਪਣੇ ਮਾਹੀ ਦੀ ਤਾਂਘ ਵਿਚ ਆਪਣੀ ਜ਼ਿੰਦਗੀ ਵਾਰ ਦੇਂਦੀਆਂ ਹਨ।

ਇਹ ਖੂਬੀਆਂ ਸੱਭੇ ਸ਼ਹੁ ਦੀਆਂ,
ਇਹ ਖੂਬੀਆਂ ਐਵੇਂ ਵਿਖਾਲੜਾ ਈ।
ਇਹ ਘਿੰਨਣ ਸਭ ਉਹਾ ਦੇ ਆਹੇ,
ਚੱਕੀ ਦੇ ਮੂੰਹ ਨਵਾਲੜਾ ਈ।
**ਇਹ ਅੱਖੀਂ ਸਾਦ ਮੁਰਾਦੀਆਂ ਨੇ,**
ਇਹ ਘੁਲਦਾ ਕੱਜਲ ਕਾਲੜਾ ਈ।
**ਲੁਟ ਪੁੱਟੀਆਂ ਵਸਣ ਅੱਖੀਆਂ,**
ਅਤੇ ਸੁਰਮੇ ਦੇ ਸਿਰ ਦੁੰਬਾਲੜਾ ਈ।
ਐਵੇਂ ਅੱਖੀਆਂ ਮਿਣ ਮਿਣ ਦੇਵਣ,
ਗ਼ੱਲਾ ਹਾਲੀ ਦੇ ਸਿਰ ਹਾਲੜਾ ਈ।
ਮੱਥੇ ਦਾ ਵਲ ਸੁਖ ਨਾ ਆਹਾ,
ਅੱਖੀਆਂ ਦਾ ਲੜ ਦੰਮਾਲੜਾ ਈ।
**ਤੇ.ਗ ਦੀ ਬੇਰੰਗ ਆਬ ਤ੍ਰਿਖੜੀ,**
ਨਾਹੀਂ ਤਾਂ ਪਾਣੀ ਹਥਾਲੜਾ ਈ।
**ਜੋ ਕੁਝ ਏਹੀ ਓਹੋ ਏਹੀ,**
ਬੀਬਾ ਸਭ ਕੁਸ਼ਾਲੜਾ ਈ।
**ਅੱਖੀਂ ਦੀ ਸਿਕ ਏਂਵੇ ਰਹਿੰਦੀ,**
ਨਾਹੀਂ ਤਾਂ ਮਰਨ ਸੁਖਾਲੜਾ ਈ।
ਥਾਨਾ ਤਾਕ ਨ ਚਮਕੇ ਹੈਦਰ,
ਚਾਨਣ ਸੂਰਜ ਵਾਲੜਾ ਈ।
ਕਲਾਮ ਅਲੀ ਹੈਦਰ, ੧੦੩

ਸਾਦ ਮੁਰਾਦੀਆਂ
sād murādīā̃

ਇਹ ਅੱਖੀਂ ਸਾਦ ਮੁਰਾਦੀਆਂ ਨੇ
é akkhī̃ sād murādīā̃ ne

ਲੁਟ ਪੁੱਟੀਆਂ ਵਸਣ ਅੱਖੀਆਂ
luṭ puṭṭīā̃ wsaṇ akkhīā̃

ਤੇ.ਗ ਦੀ ਬੇਰੰਗ ਆਬ ਤ੍ਰਿਖੜੀ
teg dī berā̃g āb trikhṛī

ਜੋ ਕੁਝ ਏਹੀ ਓਹੋ ਏਹੀ
jo kúj ehī oho ehī

ਅੱਖੀਂ ਦੀ ਸਿਕ ਏਂਵੇ ਰਹਿੰਦੀ
akkhī̃ dī sik ẽwe rẽ́dī

**ਸਾਦਿਕਾਂ** sādikā̃

ਵਿਸ਼ੇਸ਼ਣ
ਸਿਦਕਵਾਨ, ਸ਼ਰਧਾਵਾਨ

**ਸਾਦਿਕਾਂ ਸਾਬਰਾਂ ਸ਼ਾਕਰਾਂ ਨੇ**
sādikā̃ sābrā̃ šākrā̃ ne

ਤੈਨੂ ਸਿਦਕ, ਸਬਰ ਸਭ ਭੁਲ ਗਏ ਨੇ। ਆਪਣੇ ਕਾਦਰ ਦੇ ਦਰ ਤੇ ਜਾ ਕੇ ਵੀ ਤੈਨੂੰ ਕੁਝ ਯਾਦ ਨਹੀਂ। ਤੂੰ ਆਪਣੇ ਸ਼ੈਤਾਨ ਨਫ਼ਸ, ਖ਼ੁਦੀ ਦੇ ਆਖੇ ਲਗਦਾ ਹੈਂ। ਨੇਕ ਕੰਮ ਨਹੀਂ ਕਰਦਾ। ਤੂੰ ਕਦੀ ਆਪਣੇ ਮਾਲਕ ਦੀ ਯਾਦ ਵਿਚ ਦਿਨ ਨਹੀਂ ਬਿਤਾਉਂਦਾ। ਤੂੰ ਸਦਾ ਸ਼ੈਤਾਨ ਦੇ ਹੁਕਮ ਤੇ ਚਲਦਾ ਹੈਂ। ਤੂੰ ਆਪਣੇ ਕਾਦਰ ਨੂੰ ਭੁਲ ਕੇ ਇਸ ਦੁਨੀਆਂ ਦੇ ਐਸ਼ੋ ਇਸ਼ਰਤ ਵਿਚ ਪੈ ਜਾਂਦਾ ਹੈਂ। ਆਪਣੇ ਨਫ਼ਸ ਦੇ ਮਗਰ ਲਗ ਕੇ ਤੂੰ ਆਪਣਾ ਆਪ ਗੁਆ ਲਿਆ ਹੈ। ਤੈਨੂੰ ਆਪਣੀ ਨਿਜਾਤ, ਆਪਣੀ ਆਕਬਤ ਦਾ ਕੋਈ ਖ਼ਿਆਲ ਨਹੀਂ। ਇਹ ਦੁਨੀਆਂ ਚਾਰ ਦਿਹਾੜੇ ਹੈ। ਏਥੇ ਕਾਦਰ ਦੀ ਕੁਦਰਤ ਦੇ ਨਿਯਮਾਂ ਦੀ ਪਾਲਣਾ ਕਰ ਤੇ ਆਪ ਹੁਦਰੀ ਨਫ਼ਸ ਤੋਂ ਖਹਿੜਾ ਛੁਡਾ।ਸਿਦਕ ਤੇ ਸਬਰ ਤੇ ਸ਼ੁਕਰ ਦਾ ਜੀਵਨ ਬਿਤਾ।

**ਸਾਦਿਕਾਂ ਸਾਬਰਾਂ ਸ਼ਾਕਰਾਂ ਨੇ,**
ਕਿਹਾ ਸਬਰ ਤੇ ਸ਼ੁਕਰ ਦਰਕਾਰ ਤੈਨੂੰ।
**ਕਿਹਾ ਨਫ਼ਸ ਸ਼ੈਤਾਨ ਨਾ ਮੰਨਿਆ ਈ,**
ਮਤੀਂ ਦਿੱਤੀਆਂ ਲੱਖ ਹਜ਼ਾਰ ਤੈਨੂੰ।
**ਤੈਨੂੰ ਆਕਬਤ ਕਦੀ ਨਾ ਯਾਦ ਆਵੇ,**
ਨਿਤ ਖੇਡ ਦੇ ਨਾਲ ਪਿਆਰ ਤੈਨੂੰ।
**'ਮਹਿਰਮ ਸ਼ਾਹ' ਮੀਆਂ ਕੁੱਤੇ ਨਫ਼ਸ ਵਾਲੀ,**
ਰਹੀ ਜ਼ਰੂਰ ਹਮੇਸ਼ ਦਰਕਾਰ ਤੈਨੂੰ।
ਮਹਿਰਮ ਸ਼ਾਹ, ਸੀਹਰਫੀ, ੪੯੪

ਸਾਦਿਕਾਂ
sādikā̃

ਸਾਦਿਕਾਂ ਸਾਬਰਾਂ ਸ਼ਾਕਰਾਂ ਨੇ
sādikā̃ sābrā̃ šākrā̃ ne

ਕਿਹਾ ਨਫ਼ਸ ਸ਼ੈਤਾਨ ਨਾ ਮੰਨਿਆ ਈ
kihā nafs šɛtān nā mãniā ī

ਤੈਨੂੰ ਆਕਬਤ ਕਦੀ ਨਾ ਯਾਦ ਆਵੇ
tɛnū ākbat kadī nā yād āwe

ਮਹਿਰਮ ਸ਼ਾਹ ਮੀਆਂ ਕੁੱਤੇ ਨਫ਼ਸ ਵਾਲੀ
mɛ́ram šā́ mīā̃ kutte nafs wālī

**ਸਾਧ** sā́d

ਨਾਂਵ ਪੁਲਿੰਗ
ਉਹ ਮਨੁਖ ਜਿਸ ਨੇ ਆਪਣੇ ਆਪ ਨੂੰ ਸਾਧਿਆ ਹੋਇਆ ਹੈ, ਜਿਸ ਨੇ ਆਪਣੇ ਮਨ ਨੂੰ ਵੱਸ ਵਿਚ ਕੀਤਾ ਹੋਇਆ ਹੈ, ਗੁਰਮੁਖ

**ਸਾਧ ਕੈ ਸੰਗਿ ਮੁਖ ਊਜਲ ਹੋਤ**
sā́d kɛ sãg mukh ūjal hot

ਸਾਧ ਦੀ ਸੰਗਤ ਵਿਚ ਗੁਰਮੁਖ ਆਪਣੀ ਮਲ ਧੋ ਲੈਂਦਾ ਹੈ।ਉਸ ਦਾ ਮਨ, ਤਨ ਨਿਰਮਲ ਹੋ ਜਾਂਦਾ ਹੈ।ਸਾਧ ਦੇ ਸੰਗ ਵਿਚ ਗੁਰਮੁਖ ਕਰਤਾਰ ਵਿਚ ਧਿਆਨ ਲਾਉਂਦਾ ਹੈ, ਉਸ ਦੀ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ, ਅਗਿਆਨ ਤੋਂ ਸੁਗਿਆਨ ਵਲ ਤੁਰਦਾ ਹੈ।ਉਸ ਨੂੰ ਨਾਮ ਰਤਨ ਦੀ ਪ੍ਰਾਪਤੀ ਹੁੰਦੀ ਹੈ।ਕਰਤਾਰ ਦੀ ਸੋਭਾ ਕਰਦਾ ਕਰਦਾ ਉਹ ਆਪ ਪਾਰਬ੍ਰਹਮ ਵਿਚ ਸਮਾਅ ਜਾਂਦਾ ਹੈ।ਸਾਧ ਦੇ ਸੰਗ ਵਿਚ ਅਗਮ ਅਗੋਚਰ ਕਰਤਾਰ ਨਾਲ ਮੇਲ ਹੁੰਦਾ ਹੈ।ਉਸ ਦੀ ਸਿਫਤ ਸਾਲਾਹ ਕਰਦਿਆਂ, ਉਸ ਦਾ ਸਿਮਰਨ ਕਰਦਿਆਂ ਗੁਰਮੁਖ ਕਰਤਾਰ ਦੇ ਪਰਗਾਸ ਵਿਚ ਸੰਤੋਖ ਕਰਦਾ ਹੈ।ਆਪਣੇ ਆਪ ਨੂੰ ਤਜ ਕੇ, ਸਾਰੇ ਅਭਿਮਾਨਾਂ ਤੋਂ ਛੁਟਕਾਰਾ ਪਾ ਕੇ, ਸਾਰੇ ਕਾਮ ਕ੍ਰੋਧ ਛਡ ਕੇ ਵਾਹਿਗੁਰੂ ਦਾ ਸਿਮਰਨ ਕਰਦਾ ਹੈ।ਇਸ ਅਵੱਸਥਾ ਵਿਚ ਸਭ ਦੁਸ਼ਮਣ ਮਿਤ੍ਰ ਬਣ ਜਾਂਦੇ ਹਨ।ਸਭ ਪਾਸੇ ਸ਼ਾਂਤੀ ਤੇ ਸੁਖ ਹੁੰਦਾ ਹੈ।ਵੈਰ ਵਿਰੋਧ ਮਿਟ ਜਾਂਦੇ ਹਨ।ਸਭ ਨਾਲ ਬਣ ਆਉਂਦੀ ਹੈ।ਇਸ ਅਵੱਸਥਾ ਵਿਚ ਸਭ ਖਜ਼ਾਨੇ ਹਨ, ਸਭ ਨਿਧਾਨ ਹਨ।ਇਸ ਵਿਚ ਸਭ ਕੁਲਾਂ ਉਧਰ ਜਾਂਦੀਆਂ ਹਨ।ਅੰਮ੍ਰਿਤ ਦਾ ਗੁਨ ਗਾਇਨ ਹੁੰਦਾ ਹੈ।ਸਭ ਘਾਲਾਂ ਸਫਲ ਹੁੰਦੀਆਂ ਹਨ।ਪਾਰਬ੍ਰਹਮ ਹਿਰਦੇ ਵਿਚ ਵਸਦਾ ਹੈ।ਸਭ ਪਾਸੇ ਸਾਰੀ ਕੁਦਰਤ ਪਰਫੁੱਲਤ ਹੁੰਦੀ ਹੈ।ਸਭ ਪਾਸੇ ਦੈਵੀ ਪਰਗਾਸ ਹੁੰਦਾ ਹੈ।

ਸਲੋਕੁ ॥ **ਅਗਮ ਅਗਾਧਿ ਪਾਰਬ੍ਰਹਮੁ ਸੋਇ** ॥ ਜੋ ਜੋ ਕਹੈ ਸੁ ਮੁਕਤਾ ਹੋਇ ॥ ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥੧॥ ਅਸਟਪਦੀ ॥ **ਸਾਧ ਕੈ ਸੰਗਿ ਮੁਖ ਊਜਲ ਹੋਤ** ॥ **ਸਾਧਸੰਗਿ ਮਲੁ ਸਗਲੀ ਖੋਤ** ॥ ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥ ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ **ਸਾਧਸੰਗਿ ਸਭੁ ਹੋਤ ਨਿਬੇਰਾ** ॥ ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ ਏਕ ਊਪਰਿ ਜਤਨੁ ॥ ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥ ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥ ਸਾਧ ਕੈ ਸੰਗਿ ਅਗੋਚਰੁ ਮਿਲੈ ॥ ਸਾਧ ਕੈ ਸੰਗਿ ਸਦਾ ਪਰਫੁਲੈ ॥ ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ **ਸਾਧਸੰਗਿ ਅੰਮ੍ਰਿਤ ਰਸੁ ਭੁੰਚਾ** ॥ ਸਾਧਸੰਗਿ ਹੋਇ ਸਭ ਕੀ ਰੇਨ ॥ ਸਾਧ ਕੈ ਸੰਗਿ ਮਨੋਹਰ ਬੈਨ ॥ ਸਾਧ ਕੈ ਸੰਗਿ ਨ ਕਤਹੂੰ ਧਾਵੈ ॥ ਸਾਧਸੰਗਿ ਅਸਥਿਤਿ ਮਨੁ ਪਾਵੈ ॥ ਸਾਧ ਕੈ ਸੰਗਿ ਮਾਇਆ ਤੇ ਭਿੰਨ ॥ **ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ** ॥੨॥ ਸਾਧਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ ਮਹਾ ਪੁਨੀਤ ॥ ਸਾਧਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ ਪੈਰੁ ॥ ਸਾਧ ਕੈ ਸੰਗਿ ਨਾਹੀ ਕੋ

ਮੰਦਾ ॥ ਸਾਧਸੰਗਿ ਜਾਨੇ ਪਰਮਾਨੰਦਾ ॥ ਸਾਧ ਕੈ ਸੰਗਿ ਨਾਹੀ ਹਉ ਤਾਪੁ ॥ **ਸਾਧ ਕੈ ਸੰਗਿ ਤਜੈ ਸਭੁ ਆਪੁ** ॥ ਆਪੇ ਜਾਨੈ ਸਾਧ ਬਡਾਈ ॥ ਨਾਨਕ ਸਾਧ ਪ੍ਰਭੂ ਬਨਿ ਆਈ ॥ ੩ ॥ ਸਾਧ ਕੈ ਸੰਗਿ ਨ ਕਬਹੂ ਧਾਵੈ ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥ **ਸਾਧਸੰਗਿ ਬਸਤੁ ਅਗੋਚਰ ਲਹੈ** ॥ ਸਾਧੂ ਕੈ ਸੰਗਿ ਅਜਰੁ ਸਹੈ ॥ ਸਾਧ ਕੈ ਸੰਗਿ ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ ਮਹਲਿ ਪਹੂਚੈ ॥ ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥ ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥ **ਨਾਨਕ ਸਾਧੂ ਕੈ ਕੁਰਬਾਨ** ॥ ੪ ॥ ਸਾਧ ਕੈ ਸੰਗਿ ਸਭ ਕੁਲ ਉਧਾਰੈ ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥ ਸਾਧੂ ਕੈ ਸੰਗਿ ਸੋ ਧਨੁ ਪਾਵੈ ॥ ਜਿਸੁ ਧਨ ਤੇ ਸਭੁ ਕੋ ਵਰਸਾਵੈ ॥ ਸਾਧਸੰਗਿ ਧਰਮ ਰਾਇ ਕਰੇ ਸੇਵਾ ॥ **ਸਾਧ ਕੈ ਸੰਗਿ ਸੋਭਾ ਸੁਰਦੇਵਾ** ॥ ਸਾਧੂ ਕੈ ਸੰਗਿ ਪਾਪ ਪਲਾਇਨ ॥ ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥ ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥ ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥ ੫ ॥ ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥ ਸਾਧ ਕੈ ਸੰਗਿ ਕਲੂਖਤ ਹਰੈ ॥ ਸਾਧ ਕੈ ਸੰਗਿ ਨਰਕ ਪਰਹਰੈ ॥ ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥ **ਸਾਧਸੰਗਿ ਬਿਛੁਰਤ ਹਰਿ ਮੇਲਾ** ॥ ਜੋ ਇਛੈ ਸੋਈ ਫਲੁ ਪਾਵੈ ॥ ਸਾਧ ਕੈ ਸੰਗਿ ਨ ਬਿਰਥਾ ਜਾਵੈ ॥ ਪਾਰਬ੍ਰਹਮੁ ਸਾਧ ਰਿਦ ਬਸੈ ॥ ਨਾਨਕ ਉਧਰੈ ਸਾਧ ਸੁਨਿ ਰਸੈ ॥ ੬ ॥

ਅ.ਗ.ਮ.੫, ੨੭੧

ਸਾਧ
sáɖ

ਸਾਧ ਕੈ ਸੰਗਿ ਮੁਖ ਊਜਲ ਹੋਤ
sáɖ kɛ sãg mukh ūjal hot

ਅਗਮ ਅਗਾਧਿ ਪਾਰਬ੍ਰਹਮੁ ਸੋਇ
a'gam agáɖ pārbrám soe

ਸਾਧਸੰਗਿ ਮਲੁ ਸਗਲੀ ਖੋਤ
sáɖsãg mal saglī khot

ਸਾਧਸੰਗਿ ਸਭੁ ਹੋਤ ਨਿਬੇਰਾ
sáɖsãg sáb hot niberā

ਸਾਧਸੰਗਿ ਅੰਮ੍ਰਿਤ ਰਸੁ ਭੁੰਚਾ
sáɖsãg ãmrit ras pũ̀čā

ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ
sáɖsãg nānak práb suprasãn

ਸਾਧ ਕੈ ਸੰਗਿ ਤਜੈ ਸਭੁ ਆਪੁ
sáɖ kɛ sãg tajɛ sáb āp

ਸਾਧਸੰਗਿ ਬਸਤੁ ਅਗੋਚਰ ਲਹੈ
sáɖsãg bast agočar lahɛ

ਸਾਧ ਕੈ ਸੰਗਿ ਸੋਭਾ ਸੁਰਦੇਵਾ
sád kɛ sãg sóbā surdewā

ਨਾਨਕ ਸਾਧੂ ਕੈ ਕੁਰਬਾਨ
nānak sádū kɛ qurbān

ਸਾਧਸੰਗਿ ਬਿਛੁਰਤ ਹਰਿ ਮੇਲਾ
sádsãg bičhurt har melā

**ਸਾਧ** sád

ਨਾਂਵ ਪੁਲਿੰਗ
ਸਾਧਨਾ ਕਰਨ ਵਾਲਾ ਸੰਤ, ਜਿਸ ਨੇ ਵਿਸ਼ੇ ਵਿਕਾਰ ਮਾਰੇ ਹੋਣ ਅਤੇ ਧਿਆਨ ਵਿਚ ਰਹਿੰਦਾ ਹੋਵੇ

**ਚਰਨ ਸਾਧ ਕੇ ਧੋਇ ਧੋਇ ਪੀਉ**
čarn sád ke tòe tòe pīo

ਸਾਧ, ਮਹਾਤਮਾ, ਪਰਮ ਪੁਰਖ ਹੈ।ਗੁਰਮੁਖ ਉਸ ਦੇ ਚਰਨ ਧੋ ਧੋ ਪੀਂਦਾ ਹੈ।ਆਪਣਾ ਆਪ ਸਾਧ ਦੇ ਅਰਪਨ ਕਰਦਾ ਹੈ।ਸਾਧ ਦੀ ਧੂਰ ਦਾ ਇਸ਼ਨਾਨ ਕਰਦਾ ਹੈ।ਸਾਧ ਤੋਂ ਕੁਰਬਾਨ ਜਾਂਦਾ ਹੈ।ਕੋਈ ਵਡਭਾਗੀ ਗੁਰਮੁਖ ਹੀ ਸਾਧ ਦੀ ਸੇਵਾ ਕਰ ਸਕਦਾ ਹੈ।ਉਸ ਦੀ ਸੰਗਤਿ ਵਿਚ ਕੀਰਤਨ ਕਰਦਾ ਹੈ।ਸਾਧੂ ਦੀ ਮਿਹਰ ਹੋਵੇ ਤਾਂ ਮਨੁਖ ਨੂੰ ਸਾਰੇ ਬਿਘਨਾਂ ਤੋਂ ਦੂਰ ਰਖਦਾ ਹੈ।ਉਸ ਨੂੰ ਅੰਮ੍ਰਿਤ ਚਖਾਂਦਾ ਹੈ।ਸਾਧ ਮਿਰਤਕ ਨੂੰ ਜੀਵਾਲਦਾ ਹੈ, ਭੁੱਖੇ ਨੂੰ ਆਧਾਰ ਦੇਂਦਾ ਹੈ।ਸਾਧ ਸੰਗਤਿ ਵਿਚ ਗੁਰਮੁਖ ਨਿਰਮਲ ਜੀਵਨ ਜੀਊਂਦਾ ਹੈ।ਸੱਚੀ ਕਰਣੀ ਕਰਦਾ ਹੈ।

**ਚਰਨ ਸਾਧ ਕੇ ਧੋਇ ਧੋਇ ਪੀਉ** ॥ ਅਰਪਿ ਸਾਧ ਕਉ ਅਪਨਾ ਜੀਉ ॥ ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥ ਸਾਧ ਸੇਵਾ ਵਡਭਾਗੀ ਪਾਈਐ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥ **ਅਨਿਕ ਬਿਘਨ ਤੇ ਸਾਧੂ ਰਾਖੈ** ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥ **ਓਟ ਗਹੀ ਸੰਤਹ ਦਰਿ ਆਇਆ** ॥ ਸਰਬ ਸੂਖ ਨਾਨਕ ਤਿਹ ਪਾਇਆ ॥ ੬ ॥ ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥ ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥ **ਪੁਰਬ ਲਿਖੇ ਕਾ ਲਹਣਾ ਪਾਹਿ** ॥ ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥ **ਤਿਸੁ ਬਿਨੁ ਦੂਸਰ ਹੋਆ ਨ ਹੋਗੁ** ॥ ਜਪਿ ਜਨ ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ ਨਿਰਮਲ ਇਹ ਕਰਣੀ ॥ ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥ ਨਾਨਕ ਸੋ ਜਨੁ ਨਿਰਮਲੁ ਥੀਆ ॥ ੭ ॥

ਅ.ਗ.ਮ.ਪ, ੨੯੩

ਸਾਧ
sád

ਚਰਨ ਸਾਧ ਕੇ ਧੋਇ ਧੋਇ ਪੀਉ
čarn sád ke tòe tòe pīo

ਅਨਿਕ ਬਿਘਨ ਤੇ ਸਾਧੂ ਰਾਖੈ
anik bígan te sádū rākhɛ

**ਓਟ ਗਹੀ ਸੰਤਹ ਦਰਿ ਆਇਆ**
oṭ gahī sãtɛ dar āiā

**ਪੁਰਬ ਲਿਖੇ ਕਾ ਲਹਣਾ ਪਾਹਿ**
purb likhe kā lɛ́ṇā pāhe

**ਤਿਸੁ ਬਿਨੁ ਦੂਸਰ ਹੋਆ ਨ ਹੋਗੁ**
tis bin dūsar hoā na hog

**ਸਾਧ** sā́d

ਨਾਂਵ, ਪੁਲਿੰਗ

ਸੰਤ ਸਾਧ, ਭਲੇ ਪੁਰਸ਼, ਪਾਰਬ੍ਰਹਮ ਦੀ ਸਾਧਨਾ ਕਰਨ ਵਾਲੇ

## ਸਾਧ ਸਰਣੀ ਆਉ

sā́d sarṇī āo

ਸਭ ਸਿਆਣਪਾਂ ਛਡ ਕੇ ਗੁਰਮੁਖ ਸਾਧ ਸੰਗਤ ਕਰਦਾ ਹੈ। ਸੰਤ ਸਾਧ ਦੇ ਚਰਣੀ ਲਗ ਕੇ ਪ੍ਰਮੇਸ਼ਵਰ ਦੇ ਗੁਣ ਗਾਉਂਦਾ ਹੈ। ਸਤਿਗੁਰ ਦੀ ਬਾਣੀ ਦਾ ਸਿਮਰਨ ਕਰਦਾ ਹੈ। ਸਾਧ ਸੰਗਤ ਵਿਚ, ਸਾਧਾਂ ਦੀ ਨਿਰਮਲ ਗਤੀ ਵਿਧੀ ਵਿਚ ਸਤਿ ਹੈ, ਸੰਤੋਖ ਹੈ। ਗੁਰ ਸ਼ਬਦ ਦੀ ਆਰਾਧਨਾ ਹੈ। ਇਸ ਆਰਾਧਨਾ ਵਿਚ, ਇਸ ਸਿਮਰਨ ਵਿਚ ਸਭ ਦੁਖ, ਸਭ ਕਿਲਵਿਖ ਦੂਰ ਹੋ ਜਾਂਦੇ ਹਨ। ਸਭ ਅੜਕਣਾਂ ਸਾਫ ਹੋ ਜਾਂਦੀਆਂ ਹਨ। ਗੁਰਮੁਖ ਦਾ ਚਿਤ ਹਰ ਸਮੇਂ, ਹਰ ਖਿਨ ਪ੍ਰਮੇਸ਼ਵਰ ਦੀ ਕੁਦਰਤ ਦੇ ਰਹੱਸ ਨੂੰ ਸਮਝਣ ਵਿਚ ਲਗਦਾ ਹੈ। ਸਾਧ ਸੰਗਤ ਵਿਚ ਹਉਮੈ ਦੂਰ ਹੋ ਜਾਂਦੀ ਹੈ। ਲੋਭ ਮੋਹ ਤੋਂ ਛੁਟਕਾਰਾ ਮਿਲਦਾ ਹੈ। ਮਾਤ, ਪਿਤਾ, ਭਾਈ, ਸੁਤ ਦੇ ਮੋਹ ਤੋਂ ਨਿਰਲੇਪ ਹੋ ਕੇ ਗੁਰਮੁਖ ਇਕਾਗਰ ਮਨ ਨਾਲ, ਸਾਧਸੰਗਤ ਦੇ ਵਾਤਾਵਰਣ ਵਿਚ ਪਵਿਤ੍ਰ ਹੋ ਜਾਂਦਾ ਹੈ। ਉਸ ਦੇ ਜੀਵਨ ਦਾ ਸਾਰਾ ਕੂੜ ਧੋਤਾ ਜਾਂਦਾ ਹੈ। ਸਾਧੂ ਦੇ ਚਰਣਾਂ ਵਿਚ ਗੁਰਮੁਖ ਸੇਵਾ ਕਰਦਾ ਹੈ। ਉਹ ਆਪ ਇਸ ਭਵਜਲ ਨੂੰ ਪਾਰ ਕਰਦਾ ਹੈ ਤੇ ਦੂਸਰਿਆਂ ਨੂੰ ਪਾਰ ਕਰਾਉਂਦਾ ਹੈ। ਕਾਮ ਕ੍ਰੋਧ ਦੀ ਅਗਣੀ ਸੀਤਲ ਹੋ ਜਾਂਦੀ ਹੈ। ਉਹ ਸਤਿ ਵਿਚ, ਸੰਜਮ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਹਠੀਆਂ ਕਠੀਆਂ ਦੇ, ਯੋਗੀਆਂ ਸਿੱਧਾਂ ਦੇ ਕੋਟਿ ਯਤਨ ਕਿਸੇ ਕੰਮ ਨਹੀਂ ਆਉਂਦੇ। ਉਹ ਅਗਮ ਅਗੋਚਰ ਨਿਰੰਕਾਰ ਇਹਨਾਂ ਕਰਮਾਂ ਕਾਡਾਂ ਨਾਲ ਨਹੀਂ ਰੀਝਦਾ। ਸਾਧ ਸੰਗਤ ਵਿਚ, ਸਾਧਾਂ ਦੇ ਚਰਣਾਂ ਵਿਚ ਬੈਠਾ ਗੁਰਮੁਖ ਕੇਵਲ ਸਤਿਗੁਰ ਦੀ ਬਾਣੀ ਦਾ ਆਸਰਾ ਲੈਂਦਾ ਹੈ। ਇਸ ਦਾ ਸਿਮਰਨ ਕਰਦਾ ਹੈ। ਇਸ ਸਿਮਰਨ ਨਾਲ, ਇਸ ਧਿਆਨ ਨਾਲ ਉਸ ਨੂੰ ਕਾਦਰ ਦੀ ਕੁਦਰਤ ਦੀ ਸੋਝੀ ਆਉਂਦੀ ਹੈ ਤੇ ਉਹ ਆਵਾ ਗਵਣ ਦੇ ਚੱਕਰ ਤੋਂ ਬਾਹਰ ਹੋ ਜਾਂਦਾ ਹੈ। ਉਹ ਬਹੁਤ ਸਿਆਣਪਾਂ ਵਿਚ ਨਹੀਂ ਪੈਂਦਾ। ਗਿਆਨ ਧਿਆਨ ਬੇਦਾਂ ਕਤੇਬਾਂ ਵਿਚ ਨਹੀਂ ਹੈ। ਪੰਡਿਤ, ਕਾਜ਼ੀ ਆਪਣੀ ਸਿਆਣਪ ਦੇ ਦਾਅਵੇ ਕਰਦੇ ਹਨ। ਉਹ ਵਿਦਿਆ ਦੇ ਹੰਕਾਰ ਵਿਚ ਪ੍ਰਮਾਤਮਾ ਦੀ ਬਰਾਬਰੀ ਕਰਦੇ ਹਨ। ਉਹਨਾਂ ਦਾ ਰਾਹ ਪੂਜਾ ਪਾਠ ਦਾ, ਕਰਮਾਂ ਕਾਡਾਂ ਦਾ ਰਾਹ ਹੈ। ਗੁਰਮੁਖ ਇਹਨਾਂ ਰਾਹਾਂ ਤੇ ਨਹੀਂ ਤੁਰਦਾ। ਇਹਨਾਂ ਸਿਆਣਪਾਂ ਦਾ ਆਸਰਾ ਨਹੀਂ ਲੈਂਦਾ। ਉਹ ਬੇਦਾਂ ਕਤੇਬਾਂ ਦੀ ਹਉਮੈ ਤੋਂ ਬਚਦਾ ਹੈ। ਸਤਿਗੁਰ ਦੀ

ਬਾਣੀ ਦੇ ਸਿਮਰਨ ਨਾਲ ਉਹ ਕਰਤਾਰ ਦੇ ਸਤਿ ਨੂੰ, ਸਚੁ ਨੂੰ, ਸੰਜਮ ਨੂੰ ਸਮਝਣ ਦਾ ਯਤਨ ਕਰਦਾ ਹੈ।ਉਹ ਹਠ ਕਠ ਦੇ ਉਪਾਵ ਛਡ ਕੇ ਸਤਿ ਸੰਤੋਖ ਦਾ ਰਾਹ ਫੜਦਾ ਹੈ।ਇਸ ਰਾਹ ਵਿਚ ਕੋਈ ਦੁਬਿਦਾ ਨਹੀਂ, ਕੋਈ ਦੁਵੰਦ ਨਹੀਂ।ਇਸ ਰਾਹ ਵਿਚ ਚਿਤ ਸਤਿਗੁਰ ਦੇ ਚਰਣਾਂ ਵਿਚ ਲਗਦਾ ਹੈ।ਏਧਰ ਓਧਰ ਭਟਕਦਾ ਨਹੀਂ।ਕਾਦਰ ਦੀ ਕੁਦਰਤ ਦੇ ਸੰਜਮ ਵਿਚ ਇਕਾਗਰ ਮਨ ਨਾਲ ਇਕਸੁਰ ਹੁੰਦਾ ਹੈ।ਅਗਮ ਅਗੋਚਰ ਨਿਰੰਕਾਰ ਦੇ ਅਨਹਦ ਨਾਦ ਵਿਚ ਸੁਰ ਮਿਲਾ ਕੇ, ਉਸ ਦੀ ਜੋਤ ਵਿਚ ਜੋਤ ਮਿਲਾ ਕੇ ਅਟੱਲ ਤੇ ਅਡੋਲ ਰਹਿੰਦਾ ਹੈ।ਉਸ ਨੂੰ ਕੋਈ ਵਿਕਾਰ, ਕੋਈ ਦੁਬਿਧਾ ਛੁਹ ਨਹੀਂ ਸਕਦੇ।ਉਸ ਦੇ ਸਿਮਰਨ ਦੀ ਇਕਾਗਰਤਾ ਕਦੀ ਭੰਗ ਨਹੀਂ ਹੁੰਦੀ।ਇਕ ਮਨ, ਇਕ ਚਿਤ ਹੋ ਕੇ ਇਕਾਗਰਤਾ ਦਾ ਜੀਵਨ ਬਿਤਉਂਦਾ ਹੈ।ਉਸ ਨੂੰ ਉਹ ਸਭ ਕੁਝ ਮਿਲਦਾ ਹੈ ਜੋ ਉਸ ਦੇ ਸੰਯੋਗ ਵਿਚ ਧੁਰੋਂ ਲਿਖਿਆ ਹੈ।

ਛਾਡਿ ਸਗਲ ਸਿਆਣਪਾ **ਸਾਧ ਸਰਣੀ ਆਉ**॥ ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥੧॥ **ਰੇ ਚਿਤ ਚਰਣ ਕਮਲ ਅਰਾਧਿ** ॥ **ਸਰਬ ਸੂਖ ਕਲਿਆਣ ਪਾਵਹਿ** ਮਿਟੈ ਸਗਲ ਉਪਾਧਿ ॥੧॥ ਰਹਾਉ ॥ ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥ ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥ **ਕੋਟਿ ਜਤਨ ਉਪਾਵ ਮਿਥਿਆ** ਕਛੁ ਨ ਆਵੈ ਕਾਮਿ ॥ ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥੩॥ **ਅਗਮ ਦਇਆਲ ਪ੍ਰਭੂ ਊਚਾ** ਸਰਣਿ ਸਾਧੂ ਜੋਗੁ ॥ ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥

ਅ.ਗ.ਮ.੫, ੫੦੧

**ਸਾਧ**
sā́d

**ਸਾਧ ਸਰਣੀ ਆਉ**
sā́d sarṇī āo

**ਰੇ ਚਿਤ ਚਰਣ ਕਮਲ ਅਰਾਧਿ**
re čit čarṇ kamal arā́d

**ਸਰਬ ਸੂਖ ਕਲਿਆਣ ਪਾਵਹਿ**
sarb sūkh kaliāṇ pāwɛ

**ਕੋਟਿ ਜਤਨ ਉਪਾਵ ਮਿਥਿਆ**
koṭ jatan upāv mithiā

**ਅਗਮ ਦਇਆਲ ਪ੍ਰਭੂ ਊਚਾ**
agam dɛāl prábū ūčā

**ਸਾਧੀਐ** sā́dīɛ
ਕਿਰਿਆ
ਸਾਧਣਾ, ਅਭਿਆਸ ਕਰਨਾ

**ਜਪੁ ਤਪੁ ਸੰਜਮੁ ਸਾਧੀਐ**
jap tap sãjam sā́dīɛ

ਜਪ, ਤਪ ਦੇ ਸੰਜਮ ਵਿਚ, ਵਾਹਿਗੁਰੂ ਦੇ ਨਾਮ ਦੀ ਆਰਾਧਨਾ ਨਾਲ ਸਚੁ ਦੇ ਘਰ ਵਿਚ ਵਾਸ ਹੁੰਦਾ ਹੈ।ਮਨੁਖ ਜੇਹਾ ਬੀਜਦਾ ਹੈ ਉਹੀ ਲੁਣਦਾ ਹੈ, ਕਟਦਾ ਹੈ।ਬਿਨਾ ਚੰਗੇ ਕਰਮਾਂ ਦੇ, ਗੁਣਾਂ ਦੇ ਇਹ ਜਨਮ ਵਿਣਸ ਜਾਂਦਾ ਹੈ।ਗੁਰੂ ਸ਼ਬਦ ਬਿਨਾਂ ਸਭ ਕੂੜ ਹੀ ਹੈ।ਗੁਰਮੁਖ ਗੁਰ ਨਾਮ ਦਾ ਵਣਜ ਕਰਦਾ ਹੈ ਤੇ ਬ੍ਰਹਮੰਡ ਦੇ ਆਕਾਰ ਨੂੰ ਵਿਚਾਰਦਾ, ਘੋਖਦਾ ਹੈ।ਤਿੰਨਾਂ ਭਵਣਾਂ ਵਿਚ ਸਚੁ ਹੀ ਸਚੁ ਹੈ।ਗੁਰਮੁਖ ਇਸ ਸਚੁ ਵਿਚ ਰੱਤਿਆ ਗੁਰੂ ਨਾਲ ਜੁੜ ਜਾਂਦਾ ਹੈ।ਸੁਹਾਗਣ ਆਪਣੇ ਪਿਰ ਵਿਚ ਰੱਤੀ ਗੁਰ ਪ੍ਰੀਤ ਵਿਚ ਲੀਨ ਰਹਿੰਦੀ ਹੈ।ਇਕ ਏਕੰਕਾਰ ਤੋਂ ਦੂਸਰਾ ਹੋਰ ਕੋਈ ਨਹੀਂ ਹੈ।ਇਸ ਕੁਦਰਤ ਦਾ, ਇਸ ਬ੍ਰਹਮੰਡ ਦਾ ਕਰਤਾ ਆਪ ਸਿਰਜਣਹਾਰ ਹੈ।

ਸਿਰੀਰਾਗੁ ਮਹਲਾ ੧ ॥ **ਜਪੁ ਤਪੁ ਸੰਜਮੁ ਸਾਧੀਐ** ਤੀਰਥਿ ਕੀਚੈ ਵਾਸੁ ॥ ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥ **ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ** ॥ ੧ ॥ ਮੁੰਧੇ ਗੁਣ ਦਾਸੀ ਸੁਖੁ ਹੋਇ ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥ ੧ ॥ ਰਹਾਉ ॥ **ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ** ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥ **ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ** ॥ ੨ ॥ ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥ ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥ **ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ** ॥ ੩ ॥ ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥ ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥ **ਸਚੈ ਆਸਣਿ ਸਚਿ ਰਹੈ** ਸਚੈ ਪ੍ਰੇਮ ਪਿਆਰ ॥ ੪ ॥ ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ **ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ** ॥ ੫ ॥ **ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ** ॥ ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥ **ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ** ॥ ੬ ॥ ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥ ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥ ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥ ੭ ॥ **ਪੂਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥ ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ** ॥ ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੬ ॥

ਅ.ਗ.ਮ.੧, ੫੬

ਸਾਧੀਐ
sádīɛ

ਜਪੁ ਤਪੁ ਸੰਜਮੁ ਸਾਧੀਐ
jap tap sãjam sə́dīɛ
ਜੇਹਾ ਰਾਧੇ ਤੇਹਾ ਲੁਣੈ
jehā rə́de tehā luṇɛ
ਬਿਨੁ ਗੁਣ ਜਨਮੁ ਵਿਣਾਸੁ
bin guṇ janam wiṇās
ਵਿਣੁ ਰਾਸੀ ਵਾਪਾਰੀਆ
wiṇ rāsī wāpārīā
ਤਕੇ ਕੁੰਡਾ ਚਾਰਿ
take kũḍā čār
ਵਿਣੁ ਵਖਰ ਦੁਖੁ ਅਗਲਾ
wiṇ wakkhar dukh aglā
ਕੂੜਿ ਮੁਠੀ ਕੂੜਿਆਰਿ
kūṛ muṭṭhī kūṛiār
ਵਣਜਾਰਿਆ ਸਿਉ ਵਣਜੁ ਕਰਿ
waṇjāriā sio waṇj kar
ਗੁਰਮੁਖਿ ਬ੍ਰਹਮੁ ਬੀਚਾਰਿ
gurmukh brám bīčār
ਸਚੈ ਆਸਣਿ ਸਚਿ ਰਹੈ
saččɛ āsaṇ sač rahɛ
ਤ੍ਰਿਭਵਣਿ ਸੋ ਪ੍ਰਭੁ ਜਾਣੀਐ
tripàwaṇ so práb jāṇīɛ
ਸਾਚੋ ਸਾਚੈ ਨਾਇ
sāčo sāčɛ nāe

ਸਾ ਧਨ ਖਰੀ ਸੁਹਾਵਣੀ
sā tàn kharī suhāwaṇī
ਜਿਨਿ ਪਿਰੁ ਜਾਤਾ ਸੰਗਿ
jin pir jātā sãg
ਸਚਿ ਸੁਹਾਗਣਿ ਸਾ ਭਲੀ
sač suhāgaṇ sā pàlī
ਪਿਰਿ ਮੋਹੀ ਗੁਣ ਸੰਗਿ
pir mohī guṇ sãg
ਪੁਛਹੁ ਜਾਇ ਪਧਾਊਆ
puččho jāe pdāūā
ਚਲੇ ਚਾਕਰ ਹੋਇ
čalle čākar hoe
ਰਾਜਨੁ ਜਾਣਹਿ ਆਪਣਾ
rājan jāṇɛ āpṇā
ਦਰਿ ਘਰਿ ਠਾਕ ਨ ਹੋਇ
dar kàr ṭhāk na hoe

**ਸਾਧੀਐ** sə́dīɛ

ਕਿਰਿਆ
ਸੋਧਣਾ, ਸੰਜਮ ਵਿਚ ਲਿਆਉਣਾ

**ਭਰਮੁ ਮੋਹੁ ਭਉ ਸਾਧੀਐ**

pàrm mó pɔ̀ sə́dīɛ

ਗੁਰਮੁਖ ਸਤਿਗੁਰ ਦੀ ਮਿਹਰ ਨਾਲ ਪਰਮਾਤਮਾ ਦੀ ਆਰਾਧਨਾ ਕਰਕੇ ਸਭ

ਭਰਮ ਭਉ ਸਾਧ ਲੈਂਦਾ ਹੈ। ਸਭ ਦੁੱਖਾਂ ਤੇ ਕਾਬੂ ਪਾ ਲੈਂਦਾ ਹੈ। ਸਭ ਕਸ਼ਟ ਦੂਰ ਹੋ ਜਾਂਦੇ ਹਨ। ਗੁਰੂ ਦਾ ਸੇਵਕ ਸਹਿਜ ਵਿਚ ਸਤਿ ਸੰਤੋਖ ਵਿਚ ਜੀਵਨ ਬਿਤਾਉਂਦਾ ਹੈ। ਉਸ ਦੀ ਬੁਧੀ, ਉਸ ਦਾ ਬਲ ਕਰਤਾਰ ਦੀ ਸੁਰਤਿ ਵਿਚ ਨਿਰਮਲ ਹੋ ਜਾਂਦੇ ਹਨ। ਸਤਿਗੁਰੂ ਦੀ ਸਰਣਿ ਵਿਚ ਸੁਖ ਪ੍ਰਾਪਤ ਹੁੰਦਾ ਹੈ, ਮਨ ਸੀਤਲ ਹੁੰਦਾ ਹੈ। ਚਉਰਾਸੀ ਲਖ ਜੂਨਾਂ ਕੱਟੀਆਂ ਜਾਂਦੀਆਂ ਹਨ।

ਗਉੜੀ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ॥ **ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ** ॥ ੧ ॥ ਰਹਾਉ ॥ **ਬੇਦ ਪੁਰਾਣ ਸਿਮ੍ਰਿਤਿ ਭਨੇ** ॥ ਸਭ ਊਚ ਬਿਰਾਜਿਤ ਜਨ ਸੁਨੇ ॥ ੧ ॥ **ਸਗਲ ਅਸਥਾਨ ਭੈ ਭੀਤ ਚੀਨ** ॥ ਰਾਮ ਸੇਵਕ ਭੈ ਰਹਤ ਕੀਨ ॥ ੨ ॥ ਲਖ ਚਉਰਾਸੀਹ ਜੋਨਿ ਫਿਰਹਿ ॥ ਗੋਬਿੰਦ ਲੋਕ ਨਹੀ ਜਨਮਿ ਮਰਹਿ ॥ ੩ ॥ **ਬਲ ਬੁਧਿ ਸਿਆਨਪ ਹਉਮੈ ਰਹੀ** ॥ **ਹਰਿ ਸਾਧ ਸਰਣਿ ਨਾਨਕ ਗਹੀ** ॥ ੪ ॥ ੬ ॥ ੧੪੪ ॥

ਅ.ਗ.ਮ.ਪ, ੨੧੧

ਸਾਧੀਐ

sā́dīɛ

ਭਰਮੁ ਮੋਹੁ ਭਉ ਸਾਧੀਐ

pàrm mó pɔ̀ sā́dīɛ

ਸੰਤਸੰਗਿ ਹਰਿ ਮਨਿ ਵਸੈ

satsãg har man wasɛ

ਬੇਦ ਪੁਰਾਣ ਸਿਮ੍ਰਿਤਿ ਭਨੇ

bed purāṇ simrit pàne

ਸਗਲ ਅਸਥਾਨ ਭੈ ਭੀਤ ਚੀਨ

sagal asthān pɛ̀ pī̀t čīn

ਬਲ ਬੁਧਿ ਸਿਆਨਪ ਹਉਮੈ ਰਹੀ

bal búd siānap hɔmɛ rahī

ਹਰਿ ਸਾਧ ਸਰਣਿ ਨਾਨਕ ਗਹੀ

har sā́d sarṇ nānak gahī

**ਸਾਨੀ** sānī

ਵਿਸ਼ੇਸ਼ਣ

ਕੋਈ ਹੋਰ, ਦੂਸਰਾ, ਸਮਾਨ

**ਸਾਨੀ ਉਹਦੇ ਹੁਸਨ ਦਾ**

sānī óde husan dā

ਉਸ ਦੇ ਹੁਸਨ ਦਾ ਕੋਈ ਸਾਨੀ ਨਹੀਂ ਸੀ। ਕੋਈ ਉਸ ਦੇ ਹੁਸਨ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ। ਉਸ ਦੇ ਵਰਗਾ ਹੋਰ ਕੋਈ ਨਹੀਂ ਸੀ। ਓਸੇ ਨੇ ਹੀ ਇਲਾਹੀ ਇਸ਼ਕ ਪਾਲਣਾ ਸੀ। ਓਸੇ ਤੇ ਹੀ ਰਬ, ਰਹੀਮ ਦੀ ਮਿਹਰ ਸੀ। ਹਕ ਦੀ, ਇਸ਼ਕ ਦੀ ਜ਼ਰਬ, ਚੋਟ ਓਸੇ ਨੂੰ ਹੀ ਲੱਗੀ ਸੀ। ਰਬ ਨੇ ਉਸ ਨੂੰ ਹੁਸਨ ਵੀ ਦਿੱਤਾ ਸੀ ਤੇ ਹਕ ਹਕੂਕ ਤੇ ਇਸ਼ਕ ਮੁਹੱਬਤ ਵੀ। ਇਹ

ਰਬ ਦੀ ਦਾਤ ਸੀ। ਹੁਸਨ ਇਸ਼ਕ ਦਾ ਮੇਲ ਸੀ। ਇਹ ਹਕ ਅੱਲਾ ਦੀ ਰਹਿਮਤ ਸੀ। ਇਸ਼ਕ ਦੇ ਸਾਗਰ ਦੀਆਂ ਲਹਿਰਾਂ ਨੇ ਹੁਸਨ ਨੂੰ ਚੁੰਮ ਲਿਆ ਸੀ ਤੇ ਰਬ ਰਹੀਮ ਇਸ ਮੇਲ ਤੇ ਪ੍ਰਸੰਨ ਸੀ।

**ਸਾਨੀ ਉਹਦੇ ਹੁਸਨ ਦਾ,**
**ਐਸਾ ਹੋਰ ਨਾ ਕੋਇ।**
ਇਸ਼ਕ ਅਜੇਹਾ ਪਾਲਣਾ,
ਲਾਇਕ ਉਸੇ ਹੋਇ।
ਸਰਵਰ ਕਰ ਕੇ ਦਸਿਆ,
ਮਤਲਬ ਹੈ ਸੀ ਜੋਇ।
**ਜ਼ਰਬ ਚਲਾਈ ਹਕ ਦੀ,**
**ਇਸ਼ਕ ਹਕਾਨੀ ਸੋਇ।**

ਕਾਦਰਯਾਰ, 97

ਸਾਨੀ
sānī
ਸਾਨੀ ਉਹਦੇ ਹੁਸਨ ਦਾ
sānī óde husan dā
ਐਸਾ ਹੋਰ ਨਾ ਕੋਇ
ɛsā hor nā koe

**ਸਾਬਤ** sābat

ਵਿਸ਼ੇਸ਼ਣ
ਪੂਰਾ, ਅਖੰਡ, ਕਾਇਮ

**ਸੇ ਸਾਬਤ ਸਿਦਕ ਤੇ ਕਦਮ ਅਗੇਰੇ**
se sābat sidak te kadam agere

ਰੱਬ ਦੀ ਬੰਦਗੀ ਕਰਨ ਵਾਲਿਆਂ ਦੇ ਕਦਮ ਸਾਬਤ ਹੁੰਦੇ ਹਨ। ਉਹਨਾਂ ਦਾ ਸਿਦਕ, ਉਹਨਾਂ ਦਾ ਆਪਣੇ ਕਾਦਰ ਤੇ ਭਰੋਸਾ ਸਦਾ ਕਾਇਮ ਰਹਿੰਦਾ ਹੈ। ਆਪਣੇ ਮਾਲਕ ਦੇ ਪਿਆਰ ਵਿਚ ਉਹਨਾਂ ਦੇ ਕਦਮ ਕਦੀ ਨਹੀਂ ਡੋਲਦੇ। ਸਾਬਤ ਕਦਮ ਉਹ ਅਗਾਂਹ ਹੀ ਤੁਰੇ ਰਹਿੰਦੇ ਹਨ। ਇਸ਼ਕ, ਮੁਹੱਬਤ ਦੇ ਪੰਧ ਬਿਖੜੇ ਹਨ ਪਰ ਆਸ਼ਕ ਵੀ ਹਰ ਔਕੜ ਝੱਲਣ ਨੂੰ ਤਿਆਰ ਰਹਿੰਦੇ ਹਨ। ਕਦੀ ਸਿਦਕ ਨਹੀਂ ਹਾਰਦੇ। ਉਹਨਾਂ ਦੇ ਲੂੰ ਲੂੰ ਵਿਚ ਆਪਣੇ ਅੱਲਾ ਦਾ ਜ਼ਿਕਰ ਹੁੰਦਾ ਹੈ। ਲੂੰ ਲੂੰ ਵਿਚ ਅੱਲਾ ਨੂੰ ਯਾਦ ਕਰਦੇ ਹਨ। ਉਹ ਜ਼ਾਹਿਰ ਬਾਤਨ, ਬਾਹਰੋਂ ਅੰਦਰੋਂ ਸਾਫ ਸੁਥਰੇ, ਸੁੱਚੇ ਤੇ ਸੱਚੇ ਹੁੰਦੇ ਹਨ। ਉਹਨਾਂ ਨੂੰ ਹਰ ਦਮ, ਹਰ ਵੇਲੇ ਆਪਣੇ ਮਾਲਕ ਦਾ, ਆਪਣੇ ਪ੍ਰੀਤਮ ਦਾ ਨਾਂ ਸੁਣੀਂਦਾ ਹੈ। ਉਹਨਾਂ ਨੂੰ ਮੌਲਵੀ ਦੀ ਨਮਾਜ਼ ਦੀ ਲੋੜ ਨਹੀਂ ਰਹਿੰਦੀ। ਉਹ ਸਿਰਫ ਇਸ਼ਕ ਦੀ ਨਮਾਜ਼ ਪੜ੍ਹਦੇ ਹਨ। ਉਹਨਾਂ ਦਾ ਕਾਅਬਾ ਉਹਨਾਂ ਦਾ ਪਿਆਰ ਹੈ, ਪ੍ਰੀਤਮ ਹੈ। ਆਪਣੇ ਮਹਿਬੂਬ ਵਾਸਤੇ, ਆਪਣੇ ਪਿਆਰੇ ਵਾਸਤੇ ਉਹ ਆਪਣਾ ਸਭ ਕੁਝ ਅਰਪਣ ਕਰ ਦੇਂਦੇ ਹਨ। ਉਹਨਾਂ ਨੂੰ ਉਹਨਾਂ ਦਾ ਰੱਬ ਆਪਣੇ ਦਿਲ ਦੀਆਂ ਡੂੰਘਾਈਆਂ ਵਿਚ ਮਿਲਦਾ ਹੈ। ਉਹਨਾਂ ਨੂੰ ਕਿਸੇ ਹੋਰ ਉਪਰਾਲੇ ਦੀ ਲੋੜ ਨਹੀਂ ਹੁੰਦੀ। ਉਹਨਾਂ ਦੇ ਇਸ਼ਕ ਦੇ ਸਾਬਤ ਕਦਮ ਹੀ ਉਹਨਾਂ ਦਾ ਈਮਾਨ ਹੁੰਦਾ ਹੈ।

**ਸੇ ਸਾਬਤ ਸਿਦਕ ਤੇ ਕਦਮ ਅਗੇਰੇ,**
ਤਾਹੀਂ ਰੱਬ ਲਭੀਵੇ ਹੂ।

**ਲੂੰ ਲੂੰ ਦੇ ਵਿੱਚ ਜ਼ਿਕਰ ਅੱਲਾ ਦਾ,**
ਹਰ ਦਮ ਪਿਆ ਪੜ੍ਹੀਵੇ ਹੂ।
**ਜ਼ਾਹਿਰ ਬਾਤਨ ਐਨ ਸਿਆਣੀ,**
ਹੂ ਹੂ ਪਿਆ ਸੁਣੀਵੇ ਹੂ।
ਨਾਮ ਫਕੀਰ ਤਿਨ੍ਹਾਂ ਦਾ ਬਾਹੂ,
**ਕਬਰ ਜਿਨ੍ਹਾਂ ਦੀ ਜੀਵੇ ਹੂ।**
ਸੁਲਤਾਨ ਬਾਹੂ, ਸੀਹਰਫੀ, ੯

ਸਾਬਤ
sābat

ਸੇ ਸਾਬਤ ਸਿਦਕ ਤੇ ਕਦਮ ਅਗੇਰੇ
se sābat sidak te kadam agere

ਲੂੰ ਲੂੰ ਦੇ ਵਿੱਚ ਜ਼ਿਕਰ ਅੱਲਾ ਦਾ
lũ lũ de wič zikar allā dā

ਜ਼ਾਹਿਰ ਬਾਤਨ ਐਨ ਸਿਆਣੀ
zāhir bātan ɛn siāṇī

ਕਬਰ ਜਿਨ੍ਹਾਂ ਦੀ ਜੀਵੇ ਹੂ
kabar jínā̃ dī jīwe hū

ਜ਼ਰਬ ਚਲਾਈ ਹਕ ਦੀ
zarb člāī haq dī

ਇਸ਼ਕ ਹਕਾਨੀ ਸੋਇ
iṣq hqānī soe

**ਸਾਬਤ** sābat

ਵਿਸ਼ੇਸ਼ਣ
ਪੂਰਾ, ਜੋ ਅਧੂਰਾ ਨਹੀਂ, ਸਹੀ

**ਸਾਬਤ ਹੋਵੇ ਲੰਗੋਟੜੀ, ਸੁਣੀ, ਨਾਥਾ**
sābat howe lãgotṛī suṇī nāthā

ਜਦੋਂ ਗੁਰੂ ਗੋਰਖਨਾਥ ਨੇ ਰਾਂਝੇ ਦੇ ਕੰਨ ਪਾੜ ਦਿੱਤੇ, ਸਿਰ ਮੁੰਨ ਦਿੱਤਾ ਤੇ ਪਿੰਡੇ ਤੇ ਸਵਾਹ ਮਲ ਕੇ ਰਾਂਝੇ ਨੂੰ ਯੋਗੀ ਬਨਾਉਣ ਵਾਸਤੇ ਤਿਆਰੀ ਕਰ ਲਈ ਤਾਂ ਉਸ ਨੂੰ ਕਿਹਾ ਕਿ ਯੋਗੀ ਬਣ ਕੇ ਉਸ ਨੂੰ ਆਪਣੀ ਲੰਗੋਟੀ ਦੀ ਸਾਬਤੀ ਰਖਣੀ ਪਵੇਗੀ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਤਿਆਗਣਾ ਪਵੇਗਾ। ਯੋਗੀ ਬਣ ਕੇ ਸਹਿਜ ਤੇ ਸੰਜਮ ਦਾ ਜੀਵਨ ਬਿਤਾਉਣਾ ਪਵੇਗਾ ਤੇ ਖਾਸ ਕਰਕੇ ਤੀਵੀਆਂ ਦੇ ਇਸ਼ਕ ਤੋਂ ਦੂਰ ਰਹਿਣਾ ਪਵੇਗਾ। ਰਾਂਝਾ ਬੜੇ ਸ਼ਸ਼ੋਪੰਜ ਵਿਚ ਸੀ, ਦੁਬਿਧਾ ਵਿਚ ਸੀ। ਉਸਨੇ ਆਪਣੇ ਨਵੇਂ ਗੁਰੂ ਨੂੰ ਕਿਹਾ ਕਿ ਉਹ ਤੇ ਗੁਰੂ ਗੋਰਖਨਾਥ ਕੋਲ ਹੀਰ ਮੰਗਣ ਆਇਆ ਸੀ। ਜੇ ਉਸ ਨੇ ਇਸ਼ਕ ਦੇ, ਕਾਮ ਕ੍ਰੋਧ ਦੇ ਨੇੜੇ ਨਹੀਂ ਜਾਣਾ ਤਾਂ ਉਹ ਐਵੇਂ ਹੀ ਹੀਰ ਦੀਆਂ ਮੱਝਾਂ ਚਰਾਉਂਦਾ ਰਿਹਾ। ਉਹ ਤੇ ਅੱਗੇ ਹੀ ਸੜਿਆ ਬਲਿਆ ਹੈ। ਉਸ ਨੇ ਅੱਗੇ ਹੀ ਬੜਾ ਔਖਾ ਵੇਲਾ ਕੱਢਿਆ ਹੈ। ਉਹ ਹੋਰ ਸਭ ਨੂੰ ਮਾਂ, ਭੈਣ ਸਮਝੇਗਾ ਪਰ ਹੀਰ ਦੀ ਗਲ ਹੋਰ ਹੈ। ਉਹ ਗੁਰੂ ਗੋਰਖਨਾਥ ਦੇ ਟਿੱਲੇ ਤੇ ਆਇਆ ਹੀ ਇਸ ਕਰਕੇ ਸੀ ਕਿ ਗੁਰੂ ਜਾਣੀ ਜਾਣ ਹੈ। ਉਸ ਤੋਂ ਕੋਈ ਭੇਦ ਲੁਕਿਆ ਨਹੀਂ ਰਹਿ ਸਕਦਾ। ਉਹਦੇ ਸਬਰ, ਯਕੀਨ, ਸੰਜਮ ਦਾ ਇਮਤਿਹਾਨ ਲੈ ਲਓ। ਉਹ ਯੋਗ ਦੇ ਸਭ ਨਿਯਮ ਪਾਲਣ ਨੂੰ ਤਿਆਰ ਹੈ ਪਰ ਉਸ ਨੂੰ

ਹੀਰ ਦੀ ਦਾਤ ਦੇ ਦਿਓ। ਇਹੀ ਉਸ ਦਾ ਯੋਗ ਹੈ।

**ਸਾਬਤ ਹੋਵੇ ਲੰਗੋਟੜੀ, ਸੁਣੀ, ਨਾਥਾ,**
ਕਾਹੇ ਝੁਗੜਾ ਚਾਇ ਉਜਾੜਦਾ ਮੈਂ?
ਜੀਭ ਇਸ਼ਕ ਥੀਂ ਚੁਪ ਜੇ ਰਹੇ ਮੇਰੀ,
**ਐਡੇ ਪਾੜਨੇ ਕਾਸਨੂੰ ਪਾੜਦਾ ਮੈਂ?**
ਜੀਉ ਮਾਰ ਕੇ ਰਹਿਣ ਜੇ ਹੋਏ ਮੇਰਾ,
**ਐਡੇ ਮਾਮਲੇ ਕਾਸਨੂੰ ਧਾਰਦਾ ਮੈਂ?**
ਜੇ ਮੈਂ ਮਸਤ ਉਜਾੜ ਵਿਚ ਜਾ ਬਹਿੰਦਾ,
ਮਹੀਂ ਸਿਆਲਾਂ ਦੀਆਂ ਕਾਸਨੂੰ ਚਾਰਦਾ ਮੈਂ?
ਸਿਰ ਰੋਡ ਕਰਾਂ ਕਿਉਂ ਕੰਨ ਪਾਟਣ,
ਜੇਕਰ ਕਿਬਰ ਹੰਕਾਰ ਨੂੰ ਮਾਰਦਾ ਮੈਂ?
**ਜੇ ਮੈਂ ਜਾਣਦਾ ਕੰਨ ਤੂੰ ਪਾੜ ਦੇਣੇ,**
ਇਹੁ ਮੁੰਦਰਾਂ ਮੂਲ ਨਾ ਸਾੜਦਾ ਮੈਂ।
ਜੇ ਮੈਂ ਜਾਣਦਾ ਇਸ਼ਕ ਥੀਂ ਮਨਾ ਕਰਨਾ,
**ਤੇਰੇ ਟਿਲੇ ਤੇ ਧਾਰ ਨਾ ਮਾਰਦਾ ਮੈਂ।**
ਇਕੇ ਕੰਨ ਸਵਾਰ ਦੇ ਫੇਰ ਮੇਰੇ,
ਨਹੀਂ ਘੱਤਾਂਗਾ ਧੌਂਸ ਸਰਕਾਰ ਦਾ ਮੈਂ।
ਹੋਰ ਵਾਇਦਾ ਫ਼ਕਰ ਦਾ ਨਹੀਂ ਮੈਥੋਂ,
ਇਕ ਰਖ ਲਇਆ ਰਾਮ ਬਾਰ ਦਾ ਮੈਂ।

ਹੀਰ ਵਾਰਿਸ, ੧੪੫-੧੪੬

ਸਾਬਤ
sābat

ਸਾਬਤ ਹੋਵੇ ਲੰਗੋਟੜੀ, ਸੁਣੀ, ਨਾਥਾ
sābat howe lãgotṛī suṇī nāthā

ਐਡੇ ਪਾੜਨੇ ਕਾਸਨੂੰ ਪਾੜਦਾ ਮੈਂ
ɛḍe pāṛne kāsnū pāṛdā mɛ

ਐਡੇ ਮਾਮਲੇ ਕਾਸਨੂੰ ਧਾਰਦਾ ਮੈਂ
ɛḍe māmle kāsnū tàrdā mɛ

ਜੇ ਮੈਂ ਜਾਣਦਾ ਕੰਨ ਤੂੰ ਪਾੜ ਦੇਣੇ
je mɛ jāṇdā kān tū̃ pāṛ deṇe

ਤੇਰੇ ਟਿਲੇ ਤੇ ਧਾਰ ਨਾ ਮਾਰਦਾ ਮੈਂ
tere ṭile te tàr nā mārdā mɛ

**ਸਾਬਤੀ** sābtī

ਵਿਸ਼ੇਸ਼ਣ
ਪੂਰੀ, ਸੰਪੂਰਨ

**ਸਾਬਤੀ ਰਖ ਕੇ ਜੀਉ ਜਾਮਾ**
sābtī rakh ke jīu jāmā

ਪ੍ਰਸਿੱਧ ਸੂਫੀ ਗੰਜ ਬਖ਼ਸ਼ ਮਹੀਉਦੀਨ ਦਾ ਚੇਲਾ ਆਪਣੇ ਪੀਰ ਦੇ ਵਾਰਨੇ ਜਾਂਦਾ ਹੈ। ਉਸ ਦੇ ਪਿਆਰ ਦੇ ਸਿਦਕ ਵਿਚ ਆਪਣੀ ਜ਼ਿੰਦਗੀ ਗੁਜ਼ਾਰਦਾ ਹੈ। ਉਸ ਦਾ ਪੀਰ ਜ਼ਾਹਰਾ ਪੀਰ ਹੈ। ਉਸ ਉੱਤੇ ਰੱਬ ਦਾ ਹਥ ਹੈ। ਉਹ ਸਭ ਮੁਰਾਦਾਂ ਪੂਰੀਆਂ ਕਰਦਾ ਹੈ। ਉਸ ਦੀ ਪ੍ਰੀਤ ਦੇ ਸਿਦਕ ਵਿਚ, ਸਾਬਤੀ ਵਿਚ ਜੀਵਨ ਬੀਤਦਾ ਹੈ। ਇਹ ਪਿਆਰ ਦਾ ਸੰਬੰਧ ਸਾਬਤ ਹੈ। ਇਸ ਵਿਚ ਕੋਈ ਤੇੜ ਨਹੀਂ। ਇਹ ਇਸ਼ਕ ਮੁਹੱਬਤ ਕਦੀ

ਡੋਲਦੇ ਨਹੀਂ। ਸਦਾ ਸਾਬਤ ਰਹਿੰਦੇ ਹਨ। ਗੰਜ ਬਖ਼ਸ਼ ਜ਼ਾਹਰਾ ਪੀਰ ਹੈ। ਦੁਨੀਆਂ ਦੀਆਂ ਸਭ ਦੌਲਤਾਂ ਉਸ ਤੋਂ ਨਿਸ਼ਾਵਰ ਹਨ। ਉਹ ਦੀਨ ਦੁਨੀ ਦੇ ਮਾਲਕ ਦੇ ਰਹੱਸ ਦੀ ਰਮਜ਼ ਸਮਝਦਾ ਹੈ। ਫਕੀਰ ਉਸ ਪੀਰ ਦੀ ਦੀਦ ਦੀ ਸਿਕ ਵਿਚ ਜੀਊਂਦਾ ਹੈ। ਉਸ ਦੀ ਰਹਿਮਤ ਦੀ ਆਸ ਵਿਚ ਦਿਨ ਕਟਦਾ ਹੈ। ਉਸ ਦੀ ਯਾਦ ਵਿਚ, ਉਸ ਦੀ ਬੰਦਗੀ ਵਿਚ ਆਪਣਾ ਤਨ ਮਨ, ਆਪਣਾ ਜਾਮਾ ਵਾਰਦਾ ਹੈ।

**ਸਾਬਤੀ ਰਖ ਕੇ ਜੀਉ ਜਾਮਾ,**
**ਦਸਤਗੀਰ ਦੇ ਨਾਮ ਤੋਂ ਵਾਰਨੀ ਹਾਂ।**
**ਇਸਮ ਗ਼ੌਸ ਹਮਦਾਨੀ ਦਾ ਵਿਰਦ ਮੇਰਾ,**
ਇਕ ਘੜੀ ਨਾ ਮੂਲ ਵਿਸਾਰਨੀ ਹਾਂ।
ਗੰਜ ਬਖਸ਼ ਮਹੀਉਦੀਨ ਪੀਰ ਸੇਤੀ,
ਲੈ ਲੈ ਦੌਲਤਾਂ ਕਾਜ ਸਵਾਰਨੀ ਹਾਂ।
**ਮੁਕਬਲ ਮੰਨਿਆਂ ਜ਼ਾਹਰਾ ਪੀਰ ਮੀਰਾਂ,**
ਆਸਾਂ ਪੁੰਨੀਆਂ ਸ਼ੁਕਰ ਗੁਜ਼ਾਰਨੀ ਹਾਂ।

ਮੁਕਬਲ, ਸੀਹਰਫੀ, ੮੪

ਸਾਬਤੀ
sābtī

ਸਾਬਤੀ ਰਖ ਕੇ ਜੀਉ ਜਾਮਾ
sābtī rakh ke jīu jāmā

ਦਸਤਗੀਰ ਦੇ ਨਾਮ ਤੋਂ ਵਾਰਨੀ ਹਾਂ
dastgīr de nām tõ wārnī hā̃

ਇਸਮ ਗ਼ੌਸ ਹਮਦਾਨੀ ਦਾ ਵਿਰਦ ਮੇਰਾ
ism gos hamdānī dā wird merā

ਮੁਕਬਲ ਮੰਨਿਆਂ ਜ਼ਾਹਰਾ ਪੀਰ ਮੀਰਾਂ
mukbal mãniā̃ zárā pīr mīrā̃

**ਸਾਬਤੀ** sābtī
ਨਾਂਵ ਇਸਤਰੀਲਿੰਗ
ਸੰਪੂਰਨ, ਮੁਕੰਮਲ

**ਸਾਬਤੀ ਰਹੀ ਨਾ ਵਿਚ ਉਸ ਦੇ**
sābtī ráī nā wīč us de

ਪੂਰਨ ਗੋਰਖ ਨਾਥ ਨੂੰ ਆਪਣੀ ਵਿਥਿਆ ਸੁਣਾਉਂਦਾ ਹੈ। ਕਿਸ ਤਰ੍ਹਾਂ ਉਸ ਦੀ ਮਤਰੇਈ ਮਾਂ ਵਿਚ ਸਾਬਤੀ ਨਾ ਰਹੀ। ਕਿਸ ਤਰ੍ਹਾਂ ਉਸ ਨੇ ਆਪਣਾ ਧਰਮ ਤਿਆਗ ਦਿੱਤਾ ਤੇ ਪੂਰਨ ਉੱਤੇ ਮੁਹਤ ਹੋ ਗਈ। ਉਸ ਨੂੰ ਆਪਣਾ ਪੁਤ ਨਾ ਸਮਝਿਆ, ਆਪਣਾ ਮਹਿਬੂਬ ਬਣਾਉਣ ਲੱਗੀ। ਪੁਤ ਨੂੰ ਮਾਂ ਦਾ ਪਿਆਰ ਦੇਣ ਦੀ ਥਾਂ ਉਸਨੂੰ ਆਪਣਾ ਯਾਰ ਸਮਝ ਲਿਆ ਤੇ ਆਪਣੇ ਪਲੰਘ ਤੇ ਬਿਠਾਉਣ ਦਾ ਉਪਰਾਲਾ ਕੀਤਾ। ਕਾਦਰ ਦੀ ਕੁਦਰਤ ਦੇ ਨਿਯਮ ਤੋੜ ਕੇ ਜ਼ਮੀਨ ਅਸਮਾਨ ਦੇ ਪਾੜੇ ਨੂੰ ਮਿਲਾਉਣ ਲੱਗੀ। ਬੜੀ ਮੁਸ਼ਕਲ ਨਾਲ ਪੂਰਨ ਕੰਨੀ ਛੁਡਾ ਕੇ ਮਹਿਲਾਂ ਤੋਂ ਬਾਹਰ ਆਇਆ। ਜਦੋਂ ਰਾਣੀ ਰਾਜੇ ਨੂੰ ਮਿਲੀ ਤਾਂ ਪੂਰਨ ਤੇ ਝੂਠੀ ਤੋਹਮਤ ਲਾਈ ਕਿ ਉਸ ਨੂੰ ਪੂਰਨ ਨੇ ਹੱਥ ਪਾਇਆ ਸੀ। ਆਪਣੀ ਮਾਂ ਨੂੰ ਤ੍ਰੀਮਤ ਸਮਝ ਕੇ ਆਪਣਾ ਧਰਮ ਹਾਰ ਗਿਆ। ਰਾਣੀ ਰਾਜੇ

ਨੂੰ ਪੂਰਨ ਤੇ ਝੂਠੀਆਂ ਤੋਹਮਤਾਂ ਲਾ ਕੇ ਭਖਾਅ ਰਹੀ ਸੀ। ਰਾਜੇ ਦੇ ਕਹਿਰ ਨੂੰ ਅੱਗ ਲਾ ਰਹੀ ਸੀ।

**ਸਾਬਤੀ ਰਹੀ ਨਾ ਵਿਚ ਉਸ ਦੇ,**
ਮੈਨੂੰ ਪਕੜ ਕੇ ਪਾਸ ਬਹਾਣ ਲਗੀ।
ਗੁਰੂ ਨਾਥ ਜੀ ਗਲ ਨੂੰ ਸਮਝਿਆ ਜੇ,
**ਕੜਾ ਜ਼ਿਮੀ ਅਸਮਾਨ ਦਾ ਢਾਹਣ ਲਗੀ।**
ਕੰਨੀ ਖਿਚ ਮੈਂ ਅੰਦਰੋਂ ਬਾਹਰ ਆਇਆ,
**ਜਦੋਂ ਧਰਮ ਡਿਠਾ ਜਿੰਦ ਜਾਣ ਲਗੀ।**
ਕਾਦਰਯਾਰ ਰਾਤ ਨੂੰ ਆਇਆ ਰਾਜਾ,
**ਉਹਨੂੰ ਅਲਖਾਂ ਨਾਲ ਸਿਖਾਣ ਲਗੀ।**

ਕਾਦਰਯਾਰ, ਸੀਹਰਫੀ, ੧੫੪

ਸਾਬਤੀ
sābtī

ਸਾਬਤੀ ਰਹੀ ਨਾ ਵਿਚ ਉਸ ਦੇ
sābtī rahī nā wīč us de

ਕੜਾ ਜ਼ਿਮੀ ਅਸਮਾਨ ਦਾ ਢਾਹਣ ਲਗੀ
kaṛā zimī asmān dā ṭāṇ laggī

ਜਦੋਂ ਧਰਮ ਡਿਠਾ ਜਿੰਦ ਜਾਣ ਲਗੀ
jadõ tàrm ḍiṭṭhā jĩd jāṇ laggī

ਉਹਨੂੰ ਅਲਖਾਂ ਨਾਲ ਸਿਖਾਣ ਲਗੀ
ónū alkhã̄ nāl sikhāṇ laggī

**ਸਾਬਤੀ** sābtī

ਵਿਸ਼ੇਸ਼ਣ
ਪੂਰੀ, ਮੁਕੰਮਲ

**ਸਾਬਤੀ ਵਿਦਿਆ ਸਿਖ ਕੇ ਜੀ**
sābtī widiā sikh ke jī

ਬਾਰਾਂ ਸਾਲ ਬਾਅਦ ਪੂਰਨ ਸਬਰ, ਸਬੂਰ ਤੇ ਸੰਜਮ ਦੀ ਵਿਦਿਆ ਸਿਖ ਕੇ ਭੋਰੇ ਵਿੱਚੋਂ ਬਾਹਰ ਨਿਕਲਦਾ ਹੈ। ਪੂਰਨ ਦਾ ਜਨਮ ਹੀ ਕੁਲਹਿਣਾ ਸੀ। ਉਸ ਦੇ ਜੰਮਣ ਤੇ ਹੀ ਨਜੂਮੀਆਂ ਨੇ ਆਪਣੇ ਬਾਪ, ਰਾਜੇ ਤੇ ਭਾਰੂ ਦਸ ਕੇ ਬਾਰਾਂ ਸਾਲ ਭੋਰੇ ਵਿਚ ਪੁਆ ਦਿਤਾ ਸੀ ਤਾਂ ਕਿ ਪਿਉ ਪੁਤ ਇਕ ਦੂਜੇ ਨੂੰ ਦੇਖ ਨਾ ਸਕਣ। ਬਾਰਾਂ ਸਾਲ ਦੀ ਸਾਬਤੀ, ਸੰਜਮ ਪਿੱਛੋਂ ਪੂਰਨ ਆਪਣੇ ਰਾਜੇ ਬਾਪ ਨੂੰ ਮਿਲਣ ਜਾਂਦਾ ਹੈ। ਬਾਪ ਨੇ ਆਪਣੇ ਪੁਤ ਦਾ ਮੂੰਹ ਨਹੀਂ ਸੀ ਦੇਖਿਆ ਪਰ ਦੇਖਣ ਦੀ ਸਿਕ ਤਾਂ ਹੈ ਸੀ। ਜਦੋਂ ਪਹਿਲੀ ਵਾਰ ਪਿਉ ਪੁਤ ਇਕ ਦੂਜੇ ਦੇ ਸਾਹਮਣੇ ਹੁੰਦੇ ਹਨ ਤਾਂ ਦੋਹਾਂ ਦੀ ਸਾਬਤੀ ਨਹੀਂ ਰਹਿੰਦੀ। ਬਾਰਾਂ ਵਰ੍ਹਿਆਂ ਦੀ ਵਿਥ ਨੇ ਜਿਹੜਾ ਪਾੜ ਪਾਇਆ ਸੀ ਉਸ ਨੂੰ ਐਵੇਂ ਨਹੀਂ ਸੀ ਪੂਰਿਆ ਜਾ ਸਕਦਾ। ਰਾਜਾ ਆਪਣੇ ਸੁਹਣੇ

ਸੁਨੱਖੇ ਸ਼ਹਿਜ਼ਾਦੇ ਨੂੰ ਦੇਖ ਕੇ ਦੰਗ ਰਹਿ ਜਾਂਦਾ ਹੈ। ਉਸ ਨੂੰ ਬਾਪ ਦੀ ਹਿਰਸ ਆਉਂਦੀ ਹੈ। ਉਸ ਬਾਰੇ, ਉਸ ਦੇ ਭਵਿਖ ਬਾਰੇ, ਆਪਣੇ ਰਾਜ ਬਾਰੇ ਸੋਚਦਾ ਹੈ। ਇਹ ਅਨੋਖੀ ਪਹਿਲੀ ਮੁਲਾਕਾਤ ਨੂੰ ਸਾਬਤੀ ਨਾਲ ਸੰਭਾਲ ਨਹੀਂ ਸਕਦਾ। ਅੱਗੋਂ ਪੂਰਨ ਦਾ ਵੀ ਇਹੋ ਹਾਲ ਹੈ। ਜਿਸ ਪੁਤ ਨੇ ਆਪਣੇ ਰਾਜੇ ਬਾਪ ਦਾ ਬਾਰਾਂ ਵਰ੍ਹੇ ਮੂੰਹ ਨਾ ਵੇਖਿਆ ਹੋਵੇ, ਉਸ ਬਾਰੇ ਕੀ ਕੀ ਸੋਚਦਾ ਹੋਵੇਗਾ। ਆਖ਼ਿਰ ਦੋਹਾਂ ਵਿਚ ਆਪਣੇ ਆਚਰਣ ਦਾ ਸੰਤੁਲਣ ਨਹੀਂ ਰਹਿੰਦਾ। ਦੋਨੋ ਆਪਣੀ ਆਪਣੀ ਥਾਂ ਆਪਣੀ ਆਪਣੀ ਸਾਬਤੀ ਦੇ ਚੱਕਰ ਵਿਚ ਫਸੇ ਰਹਿੰਦੇ ਹਨ।

**ਸਾਬਤੀ ਵਿਦਿਆ ਸਿਖ ਕੇ ਜੀ,**
**ਬਾਰਾਂ ਬਰਸ ਗੁਜ਼ਰੇ ਖ਼ਬਰਦਾਰ ਹੋਇਆ।**
ਪੂਰਨ ਭਗਤ ਰਾਜੇ ਸਲਵਾਹਨ ਤਾਈਂ,
ਪਾਠ ਲੈ ਕੇ ਮਿਲਣ ਤਿਯਾਰ ਹੋਇਆ।
**ਚੜ੍ਹੀ ਹਿਰਸ ਰਾਜੇ ਸਲਵਾਨ ਤਾਈਂ,**
ਚੁਕ ਅੱਡੀਆਂ ਪੱਬਾਂ ਦੇ ਭਾਰ ਹੋਇਆ।
ਕਾਦਰਯਾਰ ਸੂਰਤ ਰਾਜੇ ਜਦੋਂ ਡਿੱਠੀ,
ਚੜ੍ਹੀ ਹਿਰਸ ਤੇ ਮਸਤ ਸੰਸਾਰ ਹੋਇਆ।

ਕਾਦਰਯਾਰ, 77–78

ਸਾਬਤੀ
sābtī

ਸਾਬਤੀ ਵਿਦਿਆ ਸਿਖ ਕੇ ਜੀ
sābtī widiā sikh ke jī

ਬਾਰਾਂ ਬਰਸ ਗੁਜ਼ਰੇ ਖ਼ਬਰਦਾਰ ਹੋਇਆ
bārā̃ bars guzre ḳhabardār hoiā

ਚੜ੍ਹੀ ਹਿਰਸ ਰਾਜੇ ਸਲਵਾਨ ਤਾਈਂ
čáṛī hirs rāje salwān tāī̃

**ਸਾਂਭਣਾ** sā̃bṇa

ਕਿਰਿਆ
ਜ਼ਿੰਮੇਵਾਰੀ ਚੁੱਕਣੀ

**ਮੱਖਣ ਦਾ ਸਾਰਾ ਕੰਮ ਓਸ ਮੱਖਣ ਬਣਕੇ ਸਾਂਭ ਲਿਆ**
makkhaṇ dā sārā kãm os makkhāṇ baṇke sā̃b liā

ਜ਼ਿੰਦਗੀ ਦੇ ਇਕ ਝਟਕੇ ਨਾਲ ਸਭ ਕੁਝ ਬਦਲ ਜਾਂਦਾ ਹੈ। ਕੋਈ ਵੇਲਾ ਸੀ ਲੱਖੀ ਪਿੰਡ ਦਾ ਸਭ ਤੋਂ ਸ਼ੌਕੀਨ ਮੁੰਡਾ ਸੀ। ਸੁਹਣੇ ਕਪੜੇ, ਸੁਚੱਜਾ ਸਰੀਰ ਉਸ ਦੀ ਭਾਅ ਸਹੀ ਨਹੀਂ ਸੀ ਜਾਂਦੀ। ਸਾਰਾ ਪਿੰਡ ਏਨੇ ਸੁਹਣੇ ਜਵਾਨ ਤੇ ਰਸ਼ਕ ਕਰਦਾ ਸੀ। ਸਵਾਣੀਆਂ ਦੇ ਸਾਹ ਖਲੋ ਜਾਂਦੇ ਸਨ। ਕੁੜੀਆਂ ਚਿੜੀਆਂ ਅਸ਼ ਅਸ਼ ਕਰਦੀਆਂ ਸਨ। ਪਰ ਆਪਣੇ ਮਿਤ੍ਰ ਦੀ ਮੌਤ ਬਾਅਦ ਸਭ ਕੁਝ ਬਦਲ ਗਿਆ ਹੈ ਜਿਵੇਂ ਉਸ ਨੇ ਕਦੀ ਉਹ ਲਿਸ਼ਕਦੀ ਪੁਸ਼ਕਦੀ ਦੁਨੀਆਂ ਦੇਖੀ ਹੀ ਨਾ ਹੋਵੇ। ਮਿੱਟੀ ਨਾਲ ਮਿੱਟੀ ਹੋਇਆ ਜਟ ਮੈਲੇ ਕੁਚੈਲੇ ਕਪੜਿਆਂ ਵਿਚ ਵਾਹੀ ਕਰਦਾ,

ਸਿਆੜ ਕਢਦਾ ਤੇ ਬਿਨਾਂ ਗਿਲੇ ਗੁੱਸੇ ਦੇ ਜਿਹੜੀ ਸਿਰ ਤੇ ਪੈ ਗਈ ਉਸ ਨੂੰ ਸਿਰ ਮੱਥੇ ਸਹਾਰੀ ਗਿਆ। ਮਿਹਨਤ ਮਜ਼ਦੂਰੀ ਨਾਲ ਰਾਤ ਦਿਨ ਇਕ ਕਰ ਦਿੱਤਾ। ਤਨ ਮਨ ਇੱਕੋ ਰੱਟੇ ਤੁਰ ਪਿਆ।

ਲੱਖੀ **ਜਿਹਨੇ ਮਾੜੇ ਮੋਟੇ ਕੰਮ ਤੋਂ ਬਿਨਾਂ ਕਦੇ ਕਖ ਭੰਨ ਕੇ ਵੀ ਦੋਹਰਾ ਨਹੀਂ ਸੀ ਕੀਤਾ ਮਿੱਟੀ ਦੇ ਨਾਲ ਮਿੱਟੀ ਹੋ ਗਿਆ। ਉਹਦੇ ਬੋਸਕੀ ਦੇ ਕੁੜਤੇ, ਲੱਠੇ ਦੀਆਂ ਖੜ ਖੜ ਕਰਦੀਆਂ ਚਾਦਰਾਂ, ਸੁੱਚੇ ਤਿੱਲੇ ਦੀਆਂ ਸਾਰੀਆਂ ਕੱਢੀਆਂ ਜੁੱਤੀਆਂ,** ਮਾਇਆ ਤੇ ਅਬਰਕ ਲੱਗੀ ਪਗ, ਹੱਥ ਵਿਚ ਹਰ ਵੇਲੇ ਲਿਸ਼ਕਦੀ ਫਲ ਵਾਲੀ ਛਵੀ, ਥੱਲੇ ਨਾੜ੍ਹਾ ਧੋਤਾ ਸ਼ੰਗਾਰਿਆ ਘੋੜਾ, ਲੋਕਾਂ ਨੂੰ ਇਕ ਖ਼ਾਬ ਖਿਆਲ ਦੀਆ ਗੱਲਾਂ ਲੱਗੀਆਂ। ਮੈਲੇ ਜਿਹੇ ਲੀੜੇ ਪਾਈ, ਸਿਰ ਤੇ ਮੈਲੀ ਜਿਹੀ ਪਗ ਵਲੇਟੀ, ਮੋਟੀ ਖਲ ਦੀ ਭਾਰੀ ਜੁੱਤੀ ਪੈਰੀ ਪਾਈ **ਸਾਰਾ ਦਿਨ ਕੰਮ ਵਿਚ ਖੁੱਭਿਆ ਜਟ ਰੁਲ ਗਿਆ।** ਪਰ ਉਹ ਖੁਸ਼ ਸੀ, **ਮੱਖਣ ਦਾ ਸਾਰਾ ਕੰਮ ਓਸ ਮੱਖਣ ਬਣਕੇ ਸਾਂਭ ਲਿਆ।** ਰਾਤ ਉਹ ਹਵੇਲੀ ਫ਼ੌਜਾ ਸਿੰਘ ਕੋਲ ਹੀ ਸੌਂਦਾ ਕਿਉਂ ਜੇ ਮੱਖਣ ਦੀ ਮੌਤ ਮਗਰੋਂ ਫ਼ੌਜਾ ਹਵੇਲੀ ਸੌਣ ਲਗ ਪਿਆ ਸੀ। **ਬਾਹਰ ਦੀ ਦੁਨੀਆਂ ਨਾਲ ਲੱਖੀ ਦੇ ਸਾਰੇ ਰਿਸ਼ਤੇ ਨਾਤੇ ਟੁੱਟ ਗਏ।**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੯੩

ਸਾਂਭਣਾ

sā̃bṇa

ਜਿਹਨੇ ਮਾੜੇ ਮੋਟੇ ਕੰਮ ਤੋਂ ਬਿਨਾਂ ਕਦੇ ਕਖ ਭੰਨ ਕੇ ਵੀ ਦੋਹਰਾ ਨਹੀਂ ਸੀ ਕੀਤਾ ਮਿੱਟੀ ਦੇ ਨਾਲ ਮਿੱਟੀ ਹੋ ਗਿਆ

jíne māṛe moṭe kãm tõ binā̃ kade kakh pȁn ke wī dorā naī̃ sī kītā miṭṭī de nāl miṭṭī ho giā

ਉਹਦੇ ਬੋਸਕੀ ਦੇ ਕੁੜਤੇ, ਲੱਠੇ ਦੀਆਂ ਖੜ ਖੜ ਕਰਦੀਆਂ ਚਾਦਰਾਂ, ਸੁੱਚੇ ਤਿੱਲੇ ਦੀਆਂ ਸਾਰੀਆਂ ਕੱਢੀਆਂ ਜੁੱਤੀਆਂ

óde boskī de kuṛte laṭṭhe dīā̃ khaṛ khaṛ kardīā̃ čādrā̃ sučče tille dīā̃ sārīā̃ káḍḍīā̃ juttīā̃

ਸਾਰਾ ਦਿਨ ਕੰਮ ਵਿਚ ਖੁੱਭਿਆ ਜਟ ਰੁਲ ਗਿਆ

sārā din kãm wič khúbbiā jaṭ rul giā

ਮੱਖਣ ਦਾ ਸਾਰਾ ਕੰਮ ਓਸ ਮੱਖਣ ਬਣਕੇ ਸਾਂਭ ਲਿਆ

makkhaṇ dā sārā kãm os makkhāṇ baṇke sā̃b liā

ਬਾਹਰ ਦੀ ਦੁਨੀਆਂ ਨਾਲ ਲੱਖੀ ਦੇ ਸਾਰੇ ਰਿਸ਼ਤੇ ਨਾਤੇ ਟੁੱਟ ਗਏ
bā́r dī dunīā̃ nāl lakkhī de sāre rište nāte ṭuṭ gae

**ਸਾਰ ਸੰਭਾਲੀ** sār sā̃bālī

ਨਾਂਵ ਇਸਤਰੀਲਿੰਗ
ਹਾਲਤ, ਕਾਰ ਸੰਭਾਲਣਾ

**ਇਹ ਕਦੀ ਨ ਸਾਰ ਸੰਭਾਲੀ ਗੋਲੀ**
é kadī nā sār sã̃bā̀lī golī

ਫਕੀਰ ਰਾਂਝੇ ਦੀਆਂ ਮਹੀਆਂ ਦੇ ਸਦਕੇ ਜਾਂਦਾ ਹੈ, ਇਹਨਾਂ ਨੇ ਕਦੀ ਆਪਣੀ ਸਾਰ ਨਹੀਂ ਸੰਭਾਲੀ। ਇਹ ਪਲ ਪਲ ਆਪਣੇ ਮਾਹੀ ਦੀ ਰਾਖੀ ਵਿਚ ਰਹਿੰਦੀਆਂ ਹਨ। ਇਹ ਮੱਝਾਂ ਮਾਣ ਮੱਤੀਆਂ ਹਨ। ਬੇਲਿਆਂ ਵਿਚ ਫਿਰਦੀਆਂ ਮਾਹੀ ਦੀ ਵੰਝਲੀ ਦੀ ਸੁਰੇਲੀ ਆਵਾਜ਼ ਨੂੰ ਸੁਣ ਕੇ ਮਸਤ ਰਹਿੰਦੀਆਂ ਹਨ। ਇਹਨਾਂ ਸੁਹਣੀਆਂ, ਸੁਲੱਖਣੀਆਂ ਕਾਲੀਆਂ ਮੱਝਾਂ ਦੇ ਸਰੀਰ ਸੁਹਣੇ, ਸੁਚੱਜੇ ਹਨ, ਨਰਮ ਹਨ, ਚਿਲਕਦੇ ਹਨ। ਇਹ ਸੁੰਭਲ, ਸੁਹਣੇ ਹਰੇ ਘਾ ਤੇ ਪਲੀਆਂ ਹਨ। ਬੇਲਿਆਂ ਵਿਚ ਅਲਬੇਲਿਆਂ ਵਾਂਗ ਫਿਰਦੀਆਂ ਰਾਂਝੇ ਦੇ ਇਸ਼ਾਰੇ ਤੇ ਘੁੰਮਦੀਆਂ ਹੀਰ ਵਾਂਗ ਇਹ ਵੀ ਇਸ਼ਕ ਵਿਚ ਰੱਤੀਆਂ ਗਈਆਂ ਹਨ। ਇਹਨਾਂ ਮੱਝਾਂ ਨੇ ਵੀ ਹੀਰ ਵਾਂਗ ਹਾਰ ਸ਼ਿੰਗਾਰ ਕੀਤਾ ਹੈ। ਇਹ ਵੀ ਆਪਣੇ ਮਾਹੀ ਦੇ ਪਿਆਰ ਵਿਚ ਵਜਦ ਵਿਚ ਆ ਜਾਂਦੀਆਂ ਹਨ। ਬੇਲੇ ਵਿਚ ਸੂਰਜ ਦੀਆਂ ਕਿਰਨਾਂ ਦੀ ਰੌਸ਼ਨੀ ਵਿਚ ਸਾਰਾ ਜਗ ਰੌਸ਼ਨ ਹੋ ਜਾਂਦਾ ਹੈ। ਸਾਰਾ ਬੇਲਾ ਇਸ਼ਕ ਵਿਚ ਰੱਤਿਆ ਜਾਂਦਾ ਹੈ।

ਮੈਂ ਕੌਣ ਜੱਟੀ ਲਈਂ ਨਾਉ ਰਾਂਝਣ,
ਮੈਂ ਸਦਕੇ ਮਹੀਂ ਕਾਲੀਆਂ ਥੋਂ।
**ਇਹ ਕਦੀ ਨ ਸਾਰ ਸੰਭਾਲੀ ਗੋਲੀ,**
**ਪਲ ਪਲ ਮਾਹੀ ਸੰਭਾਲੀਆਂ ਥੋਂ।**
**ਇਹ ਗਰਭ ਗਹੇਲੀਆਂ ਮਾਣੇ ਮੱਤੀਆਂ,**
**ਠਮ ਠੁਮ ਯਾਰ ਦੀਆਂ ਚਾਲੀਆਂ ਥੋਂ।**
ਕੀ ਸੂਰਜ ਦੀ ਘਟ ਕਾਲੀ ਥੋਂ,
ਗਲ ਹਿੱਕੀ ਸੁੰਬਲ ਪਾਲੀਆਂ ਥੋਂ।
ਨਾਹੀਂ ਲੱਗੇ ਫ਼ਾਇਦਾ ਕਿਆ ਵਤ,
ਮਹੀਂ ਦੀਆਂ ਐਵੇਂ ਵਿਖਾਲੀਆਂ ਥੋਂ।
ਭੁੱਲਾ ਮਹੀਂ ਦੇ ਕਾਨ ਸ਼ਿੰਗਾਰ ਕੀਚੋਂ,
ਹੈਦਰ ਪੁਛ ਸਿਆਲੀਆਂ ਨੂੰ।

ਕਲਾਮ ਅਲੀ ਹੈਦਰ, ੧੭੩

ਸਾਰ ਸੰਭਾਲੀ
sār sã̃bā̀lī

ਇਹ ਕਦੀ ਨ ਸਾਰ ਸੰਭਾਲੀ ਗੋਲੀ
é kadī nā sār sã̃bā̀lī golī

ਪਲ ਪਲ ਮਾਹੀ ਸੰਭਾਲੀਆਂ ਥੋਂ
pal pal māhī sã̃bā̀līā̃ thõ

ਇਹ ਗਰਭ ਗਹੇਲੀਆਂ ਮਾਣੇ ਮੱਤੀਆਂ
é gárb gahelīā̃ māṇe mattīā̃

ਠਮ ਠੁਮ ਯਾਰ ਦੀਆਂ ਚਾਲੀਆਂ ਥੋਂ
ṭham ṭhum yār dīā̃ čālīā̃ thõ

**ਸਾਰ** sār

ਨਾਂਵ ਇਸਤਰੀਲਿੰਗ
ਖ਼ਬਰ, ਜਾਣਕਾਰੀ, ਪ੍ਰਵਾਹ

**ਕੋਈ ਸਾਰ ਨਾ ਸੋਹਣੇ ਯਾਰ ਤਾਈਂ**
koī sār nā sóṇe yār tā̃ī

ਸੁਹਣੇ ਯਾਰ ਦੀ ਖ਼ਬਰ ਨਹੀਂ। ਕੋਈ ਸਾਰ ਨਹੀਂ। ਕੋਈ ਸੁਖ ਸੁਨੇਹੜਾ ਨਹੀਂ। ਹਿਜਰ ਵਿਚ, ਵਿਛੋੜੇ ਵਿਚ ਜਾਨ ਸੁੱਕੀ ਪਈ ਹੈ। ਤਨ ਵਿਚ ਲਹੂ ਦਾ ਕਤਰਾ ਨਹੀਂ ਰਿਹਾ। ਰੱਤ ਨਹੀਂ ਰਹੀ। ਸਿਰਫ ਮਾਸ ਹੀ ਮਾਸ ਰਹਿ ਗਿਆ ਹੈ। ਸੁਹਣੇ ਯਾਰ ਦੀ ਕੋਈ ਸਾਰ ਨਹੀਂ ਆਈ। ਰੋਂਦਿਆਂ ਰੋਂਦਿਆਂ ਆਸ਼ਕ ਪਿੰਜਰ ਹੋ ਗਿਆ ਹੈ। ਸੁਕ ਕੇ ਕਾਨਾ ਹੋ ਗਿਆ ਹੈ। ਯਾਰ ਦੇ ਬਿਨਾਂ ਵਕਤ ਗੁਜ਼ਰਦਾ ਨਹੀਂ। ਇਹ ਵਿਛੋੜਾ ਸਹਾਰਿਆ ਨਹੀਂ ਜਾਂਦਾ। ਰੋਂਦਿਆਂ ਰੋਂਦਿਆਂ ਸਾਰੀ ਉਮਰ ਵਿਹਾਅ ਚੱਲੀ ਹੈ ਪਰ ਹਾਲੀ ਵੀ ਕੋਈ ਸਾਰ ਨਹੀਂ। ਕੋਈ ਪਤਾ ਨਹੀਂ। ਇਹ ਨਿਮਾਣੀ ਜਿੰਦੜੀ ਗ਼ਮਾਂ ਵਿਚ ਡੁੱਬੀ ਪਈ ਹੈ। ਕੁਝ ਸਮਝ ਨਹੀਂ ਆਉਂਦੀ। ਯਾਰ ਦੇ ਦੀਦਾਰ ਬਿਨਾਂ, ਵਿਸਾਲ ਬਿਨਾਂ ਦਿਨ ਕਟਣੇ ਕਠਣ ਹੋ ਗਏ ਹਨ। ਆਸ਼ਕ ਹਾਲੋਂ ਬੇਹਾਲ ਹੋ ਗਿਆ ਹੈ। ਰੋਂਦਿਆਂ ਰੋਂਦਿਆਂ ਉਹਦੇ ਹੰਝੂ ਵੀ ਸੁਕ ਗਏ ਹਨ। ਤਨ ਮਨ ਪੀੜਿਆ ਪਿਆ ਹੈ ਪਰ ਯਾਰ ਦੀ ਕੋਈ ਸਾਰ ਨਹੀਂ, ਕੋਈ ਪਤਾ ਨਹੀਂ।

ਵਿਚ ਵਿਛੋੜਿਆਂ ਜਾਨ ਸੁੱਕੀ ਰੱਤੀ,
**ਰੱਤ ਨਾਹੀਂ ਮਾਸੇ ਮਾਸ ਹੋਇਆ।**
**ਕੋਈ ਸਾਰ ਨਾ ਸੋਹਣੇ ਯਾਰ ਤਾਈਂ,**
ਹੰਝੂ ਰੋਂਦਿਆਂ ਸਾਡੜਾ ਨਾਸ ਹੋਇਆ।
ਏ ਯਾਰ ਹੁਣ ਵਕਤ ਗੁਜ਼ਾਰ ਭਾਵੇਂ,
**ਸਾਡਾ ਜੀਉੜਾ ਬਹੁਤ ਉਦਾਸ ਹੋਇਆ।**
ਹੋਈ 'ਬੂਟਿਆ' ਰੋਂਦਿਆਂ ਉਮਰ ਮੈਨੂੰ,
**ਅੰਦਰ ਗ਼ਮਾਂ ਦੇ ਜੰਮਦਿਆਂ ਵਾਸ ਹੋਇਆ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੪

ਸਾਰ
sār

ਰੱਤ ਨਾਹੀਂ ਮਾਸੇ ਮਾਸ ਹੋਇਆ
rat nāhī̃ māse mās hoiā

ਕੋਈ ਸਾਰ ਨਾ ਸੋਹਣੇ ਯਾਰ ਤਾਈਂ
koī sār nā sóṇe yār tā̃ī

ਸਾਡਾ ਜੀਉੜਾ ਬਹੁਤ ਉਦਾਸ ਹੋਇਆ
sāḍā jīoṛā bót udās hoiā

ਅੰਦਰ ਗ਼ਮਾਂ ਦੇ ਜੰਮਦਿਆਂ ਵਾਸ ਹੋਇਆ
ãdar gamā̃ de jãmdiā̃ wās hoiā

**ਸਾਰ** sār

ਨਾਂਵ, ਇਸਤਰੀਲਿੰਗ
ਅਸਲੀਅਤ, ਸੱਚਾਈ

**ਮੈਂ ਮਨਤਾਰੂ ਸਾਰ ਕੀ ਜਾਣਾਂ**
mɛ̃ mantārū sār kī jāṇā̃

ਨਦੀ ਡੂੰਘੀ ਹੈ, ਤੁਲ੍ਹਾ ਪੁਰਾਣਾ ਹੈ। ਨਦੀਉਂ ਪਾਰ ਰਾਂਝਣ ਦਾ ਠਾਣਾ ਹੈ। ਦੂਸਰੇ ਪਾਸੇ ਜਾਣ ਲਈ ਫਕੀਰ ਕੋਲ ਕੁਝ ਵੀ ਨਹੀਂ। ਇਕ ਪਿਆਰ ਹੀ ਉਸ ਦਾ ਸਹਾਰਾ ਹੈ। ਉਸ ਨੂੰ ਇਸ ਔਖੀ ਘਾਟੀ ਚੱੜਣ ਦੀ, ਇਸ ਖ਼ੌਫਨਾਕ ਨਦੀ ਨੂੰ ਪਾਰ ਕਰਨ ਦੀ ਕੋਈ ਸਾਰ ਨਹੀਂ। ਉਸ ਨੂੰ ਕੋਈ ਰਾਹ ਨਹੀਂ ਸੁਝਦਾ। ਉਸ ਨੂੰ ਕੋਈ ਸਾਧਨ ਨਜ਼ਰ ਨਹੀਂ ਆਉਂਦਾ। ਦਰਿਆ ਵਿਚ ਡੂੰਘਾ ਪਾਣੀ ਬੜੇ ਜ਼ੋਰ ਸ਼ੋਰ ਨਾਲ ਘੁੰਮਣ ਘੇਰੀਆਂ ਲਾ ਰਿਹਾ ਹੈ। ਇਸ ਨੂੰ ਪਾਰ ਕਰਨਾ ਉਸ ਦੇ ਵਸ ਦਾ ਨਹੀਂ। ਫਿਰ ਵੀ ਮਾਹੀ ਦੀ ਤਾਂਘ ਉਸਨੂੰ ਆਰਾਮ ਨਾਲ, ਚੈਣ ਨਾਲ ਨਹੀਂ ਬੈਠਣ ਦੇਂਦੀ। ਮਾਹੀ ਦੇ ਪਿਆਰ ਦੀ ਚਿਣਗ ਭਾਂਬੜ ਬਣ ਰਹੀ ਹੈ। ਇਸ ਤਪਸ਼ ਨੂੰ ਮਾਹੀ ਦੇ ਪਿਆਰ ਦੀ ਨਦੀ ਦਾ ਪਾਣੀ ਹੀ ਠੰਡਾ ਕਰੇਗਾ। ਉਸ ਦੀਆਂ ਲਹਿਰਾਂ, ਉਸ ਦੀਆਂ ਘੁੰਮਣ ਘੇਰੀਆਂ ਵਿਚ ਹੀ ਫਕੀਰ ਦੀ ਨਜਾਤ ਹੈ, ਮੁਕਤੀ ਹੈ।

**ਮੈਂ ਮਨਤਾਰੂ ਸਾਰ ਕੀ ਜਾਣਾਂ,**
ਵੰਝ ਚੱਪਾ ਨਾ ਤੁਲ੍ਹਾਂ ਪੁਰਾਨਾ,
**ਘੁੰਮਣ ਘੇਰ ਨਾ ਟਾਂਗ ਟਿਕਾਣਾ,**
**ਰੋ ਰੋ ਫਾਟਾਂ ਤਲੀਆਂ।**
ਤਾਂਘ ਮਾਹੀ ਦੀ ਜਲੀਆਂ।
ਕਲਾਮ ਬੁੱਲ੍ਹੇ ਸ਼ਾਹ, ੬੬

ਸਾਰ
sār

ਮੈਂ ਮਨਤਾਰੂ ਸਾਰ ਕੀ ਜਾਣਾਂ
mɛ̃ mantārū sār kī jāṇā̃

ਘੁੰਮਣ ਘੇਰ ਨਾ ਟਾਂਗ ਟਿਕਾਣਾ
kũ̀maṇ kèr nā ṭā̃g ṭikāṇā

ਰੋ ਰੋ ਫਾਟਾਂ ਤਲੀਆਂ
ro ro phāṭā̃ talīā̃

**ਸਾਰ** sār

ਨਾਂਵ ਪੁਲਿੰਗ
ਕਦਰ, ਮੁੱਲ, ਤੱਤ, ਸੰਖੇਪ, ਨਿਚੋੜ

**ਤਿੱਖੇ ਦੀਦੜੇ ਤੈਂਡੜੇ ਸਾਰ ਦੇ ਨੀ**
tikkhe dīdṛe tɛ̃ḍṛe sār de nī

ਰਾਂਝਾ ਹੀਰ ਦੀ ਨਨਾਣ, ਸਹਿਤੀ, ਨਾਲ ਝਗੜਦਾ ਹੈ। ਉਹਦੀਆਂ ਤਿੱਖੀਆਂ ਅੱਖੀਆਂ ਦੀ ਸਾਰ ਤੋਂ ਨਹੀਂ ਡਰਦਾ। ਉਹਦੀਆਂ

ਘੂਰਦੀਆਂ ਅੱਖੀਆਂ ਰਾਂਝੇ ਨੂੰ ਆਪਣੇ ਇਰਾਦੇ ਤੋਂ ਮੋੜ ਨਹੀਂ ਸਕਦੀਆਂ। ਉਹਨੂੰ ਪਤਾ ਹੈ ਕਿ ਸਹਿਤੀ ਵੀ ਆਪਣੇ ਇਸ਼ਕ ਦਾ ਭੇਦ ਲੁਕਾ ਰਹੀ ਹੈ। ਉਸ ਦੇ ਤਾਅਨੇ ਮਿਹਣੇ ਰਾਂਝੇ ਨੂੰ ਧੋਖਾ ਨਹੀਂ ਦੇ ਸਕਦੇ। ਫਾਵ੍ਹੀਆਂ ਤੋਂ ਸ਼ੇਰ ਨਹੀਂ ਡਰਦੇ। ਕਾਵਾਂ ਦੇ ਕਹਿਣ ਤੇ ਢੋਰ, ਡੰਗਰ ਨਹੀਂ ਮਰਦੇ। ਲੜਾਈ ਦੇ ਢਾਈ ਫਟ ਹੀ ਹੁੰਦੇ ਹਨ। ਜਿਹੜਾ ਪਹਿਲੋਂ ਮਾਰ ਜਾਵੇ, ਓਸੇ ਦੀ ਜਿਤ ਹੁੰਦੀ ਹੈ। ਉਹ ਹਰ ਗਲ ਵਿਚ, ਹਰ ਝਗੜੇ ਝਾਂਜੇ ਵਿਚ ਸਹਿਤੀ ਨਾਲ ਜੋੜ ਤੋੜ ਕਰਨ ਨੂੰ ਤਿਆਰ ਹੈ। ਉਹ ਪੱਕਾ ਯੋਗੀ ਹੈ। ਉਸ ਦਾ ਯੋਗ ਪਰਵਰਦਗਾਰ ਨੇ ਕਬੂਲ ਕੀਤਾ ਹੈ। ਸਹਿਤੀ ਨੂੰ ਉਸ ਦੇ ਸਾਹਮਣੇ ਝੁਕਣਾ ਪਵੇਗਾ। ਯੋਗੀ ਨੂੰ ਖ਼ੈਰ ਪਾਇਆਂ ਕੋਈ ਗਰੀਬ ਨਹੀਂ ਹੋ ਜਾਂਦਾ। ਯੋਗੀ ਦੀ, ਫਕੀਰ ਦੀ ਆਹ ਨਾਲ ਸਭ ਕੁਝ ਬਰਬਾਦ ਹੋ ਜਾਂਦਾ ਹੈ। ਸਭ ਗੁਮਾਨ, ਹੰਕਾਰ ਨੀਵੇਂ ਪੈ ਜਾਂਦੇ ਹਨ। ਸਹਿਤੀ ਨੂੰ ਵੀ ਯੋਗੀ ਦੀ ਈਨ ਮੰਨਣੀ ਪਵੇਗੀ।

ਅਸੀਂ, ਸਹਿਤੀਏ, ਡਰਾਂ ਨਾ ਮੂਲ ਤੈਥੋਂ,
**ਤਿੱਖੇ ਦੀਦੜੇ ਤੈਂਡੜੇ ਸਾਰ ਦੇ ਨੀ।**
ਹਾਥੀ ਨਹੀਂ ਤਸਵੀਰ ਦਾ ਕਿਲਾ ਢਾਹੇ,
**ਸ਼ੇਰ ਫਾਵ੍ਹੀਆਂ ਤੋਂ ਨਹੀਂ ਹਾਰਦੇ ਨੀ।**
ਕਹੇ ਕਾਵਾਂ ਦੇ ਢੇਰ ਨਾ ਕਦੀ ਮੋਏ,
**ਭੂੰਡ ਮੱਖੀਆਂ ਕਦੇ ਨਾ ਮਾਰਦੇ ਨੀ।**
ਫਟ ਹੈਨ ਲੜਾਈ ਦੇ ਅਸਲ ਢਾਈ,
ਹੋਰ ਕੂੜ ਪਸਾਰ ਪਸਾਰਦੇ ਨੀ।
**ਇਕੇ ਮਾਰਨਾ ਤੇ ਇਕੇ ਆਪ ਮਰਨਾ,**
ਇਕੇ ਨਠ ਜਾਣਾ ਅੱਗੇ ਸਾਰ ਦੇ ਨੀ।
ਹਿੰਮਤ ਸੁਸਤ, ਭਰੋਟੜੇ ਚਰਨ ਭਾਰੇ,
ਓਹ ਗਭਰੂ ਕਿਸੇ ਨਾ ਕਾਰ ਦੇ ਨੀ।
ਬੰਨ੍ਹ ਤੋਰੀਏ ਜੰਗ ਨੂੰ ਧਕ ਕਰ ਕੇ,
ਸਗੋਂ ਅਗਲਿਆਂ ਨੂੰ ਪਿਛੋਂ ਮਾਰਦੇ ਨੀ।
ਸੜਨ ਕਪੜੇ ਹੋਣ ਤਹਿਕੀਕ ਕਾਲੇ,
ਜੇੜ੍ਹੇ ਗੋਸ਼ਟੀ ਹੋਣ ਲੁਹਾਰ ਦੇ ਨੀ।
**ਝੂਠੇ ਮੇਹਣਿਆਂ ਨਾਲ ਨਾ ਜੋਗ ਜਾਂਦਾ,**
ਸੰਗ ਗਲੇ ਨਾ ਨਾਲ ਫੁਹਾਰ ਦੇ ਨੀ।
ਖੈਰ ਦਿਤਿਆਂ ਮਾਲ ਨਾ ਹੋਵੇ ਥੋੜ੍ਹਾ,
**ਬੋਹਲ ਥੁੜੇ ਨਾ ਚੁਣੇ ਗਟਾਰ ਦੇ ਨੀ।**
ਜਦੋਂ ਚੂੜ੍ਹੀ ਨੂੰ ਜਿੰਨ ਚਾ ਕਰੇ ਦਖ਼ਲਾ,
ਝਾੜਾ ਕਰੀਦਾ ਨਾਲ ਪੈਜ਼ਾਰ ਦੇ ਨੀ।
ਤੈਂ ਤਾਂ ਫਿਕਰ ਕੀਤਾ ਸਾਡੇ ਮਾਰਨੇ ਦਾ,
ਤੈਨੂੰ ਵੇਖ ਲੈ ਯਾਰ ਹੁਣ ਮਾਰਦੇ ਨੀ।
ਜੇਹਾ ਕਰੇ ਕੋਈ ਤੇਹਾ ਪਾਉਂਦਾ ਏ,
**ਸੱਚੇ ਵਾਇਦੇ ਪਰਵਰਦਗਾਰ ਦੇ ਨੀ।**
ਵਾਰਿਸ ਸ਼ਾਹ ਮੀਆਂ, ਰੰਨ ਭੌਂਕਣੀ ਨੂੰ,
ਫ਼ਕਰ ਪਾਇ ਜੜੀਆਂ ਚਾਇ ਮਾਰਦੇ ਨੀ।

ਹੀਰ ਵਾਰਿਸ, ੧੯੬-੧੯੭

ਸਾਰ

sār

ਤਿੱਖੇ ਦੀਦੜੇ ਤੈਂਡੜੇ ਸਾਰ ਦੇ ਨੀ
tikkhe dīdṛe tẽḍṛe sār de nī

ਸ਼ੇਰ ਫਾਵ੍ਹੀਆਂ ਤੋਂ ਨਹੀਂ ਹਾਰਦੇ ਨੀ
šer fāẃīā̃ tõ nahī hārde nī

ਭੂੰਡ ਮੱਖੀਆਂ ਕਦੇ ਨਾ ਮਾਰਦੇ ਨੀ
pū̃ḍ makkhīā̃ kade nā mārde nī

ਇਕੇ ਮਾਰਨਾ ਤੇ ਇਕੇ ਆਪ ਮਰਨਾ
ikke mārnā te ikke āp marnā

ਝੂਠੇ ਮੇਹਣਿਆਂ ਨਾਲ ਨਾ ਜੋਗ ਜਾਂਦਾ
čū̃ṭhe méṇiā̃ nāl nā yog jā̃dā

ਬੋਹਲ ਥੁੜੇ ਨਾ ਚੁਣੇ ਗਟਾਰ ਦੇ ਨੀ।
ból thuṛe nā čuṇe gṭār de nī

ਸੱਚੇ ਵਾਇਦੇ ਪਰਵਰਦਗਾਰ ਦੇ ਨੀ
sačče wāide parwardgār de nī

**ਸਾਰਥ** sārth

ਵਿਸ਼ੇਸ਼ਣ
ਸ਼ੁਭ ਕਰਮ, ਵਿਆਹ ਸ਼ਾਦੀ ਦਾ ਸਮਾਂ

**ਵਰ੍ਹਿਆਂ ਪਿੱਛੋਂ ਉਹ ਸਾਰਥ ਲੱਗੇ ਨੇ ਕਰਨ**
wáriā̃ piččhõ ó sārth lagge ne karn

ਭਜਨ ਕੌਰ ਦੀ ਛੋਟੀ ਭੈਣ ਦਾ ਵਿਆਹ ਧਰਿਆ ਗਿਆ। ਹੁਣ ਵੱਡੀ ਭੈਣ ਨੇ ਪੇਕੇ ਵਿਆਹ ਤੇ ਜਾਣਾ ਸੀ। ਛੋਟੀ ਭੈਣ ਲਈ ਕੁਝ ਨਾ ਕੁਝ ਤੇ ਲੈ ਕੇ ਜਾਣਾ ਈ ਸੀ। ਘਰ ਵਿਚ ਕੁਝ ਜੁੜਿਆ ਜੁੜਾਇਆ ਤੇ ਹੈ ਨਹੀਂ ਸੀ। ਅੱਗੇ ਈ ਧੰਨੇ ਸ਼ਾਹ ਦਾ ਕਰਜ਼ਾ ਦੇਣਾ ਸੀ। ਮੱਝ ਦੇ ਪੈਸੇ ਹਾਲੀ ਮੋੜਨੇ ਸਨ। ਜਿਹੜੀ ਕਣਕ ਘਰ ਆਈ ਸੀ, ਉਹ ਵੀ ਹੁਣ ਧੰਨੇ ਸ਼ਾਹ ਦੇ ਪੇਟੇ ਪਵੇਗੀ। ਮੂਲ ਤੇ ਕੀ, ਸੂਦ ਵੀ ਨਹੀਂ ਸੀ ਲੱਥਣਾ। ਕਿਸਾਨਾਂ ਦੀ ਏਹੋ ਹਾਲਤ ਹੁੰਦੀ ਏ। ਖਰਚਣ ਲੱਗਿਆਂ ਕੋਈ ਸੰਕੋਚ ਨਹੀਂ ਕਰਦੇ। ਲੋੜ ਪੈਣ ਤੇ ਸ਼ਾਹਾਂ ਦੇ ਚੱਕਰ ਲਾਉਣ ਲਗ ਪੈਂਦੇ ਨੇ ਤੇ ਉਹ ਵੀ ਬੜੇ ਘੁਟਾਲੀਏ ਹੁੰਦੇ ਨੇ। ਘਰ ਵਿਚ ਵਿਆਹ ਸ਼ਾਦੀ ਹੋਵੇ। ਮੰਹਿ ਜਾਂ ਢੱਗਾ ਲੈਣਾ ਹੋਵੇ ਤਾਂ ਸ਼ਾਹ ਬਿਨਾਂ ਗਤ ਨਹੀਂ। ਉਹਨਾਂ ਦਿਨਾਂ ਵਿਚ ਕੋਈ ਬੈਂਕ ਤੇ ਹੈ ਨਹੀਂ ਸਨ, ਬਸ ਪਿੰਡ ਵਿਚ ਇਹ ਸ਼ਾਹ ਈ ਸੀ ਜਿਸ ਵਲ ਮੂੰਹ ਕੀਤਾ ਜਾਂਦਾ ਸੀ ਤੇ ਅੱਗੋਂ ਸ਼ਾਹ ਹੋਰੀਂ ਆਪਣੇ ਦਾਅ ਪੇਚ ਤਿਆਰ ਕਰੀ ਬੈਠੇ ਹੁੰਦੇ। ਕਰਜ਼ਾ ਦੇ ਦੇ ਕੇ ਤੇ ਕਰਜ਼ਾ ਲੈ ਲੈ ਕੇ ਘਰਾਂ ਦੇ ਘਰ ਉਜੜ ਜਾਂਦੇ ਤੇ ਸ਼ਾਹ ਛੋਟੇ ਤੋਂ ਵੱਡੇ ਹੁੰਦੇ ਜਾਂਦੇ। ਕਿਸਾਨਾਂ ਦੇ ਘਰ ਢਹਿੰਦੇ ਤੇ ਸ਼ਾਹਾਂ ਦੇ ਘਰ ਉਸਰਦੇ। ਪੰਜਾਬ ਦੀ ਸਾਰੀ ਕਿਸਾਨੀ ਇਸ ਕਰਜ਼ੇ ਦੇ ਹੇਰ ਫੇਰ ਵਿਚ ਈ ਤਬਾਹ ਹੋ ਗਈ। ਉਂਜ ਵੀ ਖੇਤੀ ਬਾੜੀ ਦੇ ਕੋਈ ਸਾਧਨ ਨਹੀਂ ਸਨ। ਜਿਹੜੀਆਂ ਈਜਾਂਦਾਂ ਯੂਰਪ ਵਿਚ ਅਠਾਰਵੀਂ ਉਨੀਵੀ ਸਦੀ ਵਿਚ ਆਈਆਂ ਉਹ ਅੰਗਰੇਜ਼ੀ ਸਮਰਾਜ ਨੇ ਏਥੇ ਕਿਤੇ ਨੇੜੇ ਤੇੜੇ ਨਹੀਂ ਆਉਣ ਦਿੱਤੀਆਂ। ਖੂਹ ਜੋਅ

ਜੋਅ ਕੇ ਤੇ ਹਲਾਂ ਨਾਲ ਪੈਲੀਆਂ ਵਾਹ ਕੇ ਕਿਨੀ ਕੁ ਕਣਕ ਉਗ ਸਕਦੀ ਸੀ। ਕਿਸਾਨ ਆਪਣੇ ਹੱਥਾਂ ਪੈਰਾਂ ਨਾਲ ਤੇ ਮਾੜੇ ਢਗਿਆਂ ਨਾਲ ਵਾਹੀ ਕਰਦੇ ਤੇ ਜੋ ਥੁਹੜਾ ਬਹੁਤ ਉਗਦਾ, ਉਹ ਸ਼ਾਹ ਦੇ ਪੇਟੇ ਪੈ ਜਾਂਦਾ ਤੇ ਸੱਜਣ ਸਿੰਘ ਤੇ ਭਜਨ ਕੌਰ ਵਰਗੇ ਕਰਜ਼ੇ ਥੱਲੇ ਦੱਬੇ ਦਿਨੋ ਦਿਨ ਅਗਾਹੇ ਨੂੰ ਵੱਧਣ ਦੀ ਬਜਾਏ ਪਿਛਾਂਹ ਨੂੰ ਧੱਕੇ ਜਾਂਦੇ।

ਵੀਰ ਸਿੰਘ ਤੋਂ ਢਾਈ ਸਾਲ ਛੋਟੀ ਇਕ ਹੋਰ ਲੜਕੀ ਹੋਈ। ਉਹਦਾ ਨਾਂ ਭਰਾ ਨਾਲ ਮਿਲਦਾ ਜੁਲਦਾ ਜਸਬੀਰ ਰੱਖਿਆ ਗਿਆ। ਜਸਬੀਰ ਵੀ ਪਲ ਕੇ ਇਕੀ ਸਾਲ ਦੀ ਜੁਆਨ ਹੋ ਗਈ। ਭਜਨ ਕੌਰ ਦੇ ਮਾਪੇ ਭਾਵੇਂ ਪਹਿਲਾਂ ਪੁਤਰ ਦਾ ਵਿਆਹ ਕਰਨਾ ਚਾਹੁੰਦੇ ਸਨ, ਪਰ ਵੀਰ ਸਿੰਘ ਦੇ ਸਾਹੁਰੇ-ਮੰਦੇ ਭਾਵਾਂ ਦਾ ਕਾਰਨ ਵਿਆਹ ਦੇਣ ਵਾਸਤੇ ਤਿਆਰ ਨਾ ਹੋਏ। ਓਧਰੋਂ ਜਸਬੀਰ ਦੇ ਸਾਹੁਰੇ ਵਿਆਹ ਲੈਣ ਵਾਸਤੇ ਜ਼ੋਰ ਪਾਉਣ ਲਗ ਪਏ। ਆਖ਼ਰ ਚੋਖੀ ਲੰਮੀ ਸੋਚ ਵਿਚਾਰ ਪਿੱਛੋਂ ਭਜਨ ਕੌਰ ਦੇ ਮਾਪਿਆਂ ਨੇ ਜਸਬੀਰ ਦਾ **ਵਿਆਹ ਬਾਈ ਹਾੜ੍ਹ ਦਾ ਪੱਕਾ ਕਰ ਦਿੱਤਾ।**

ਏਸੇ ਵਿਆਹ ਬਾਰੇ ਸੱਜਣ ਸਿੰਘ ਘਰ ਚਰਚਾ ਹੋ ਰਹੀ ਸੀ।

''ਵੇਖੋ ਨਾ! ਚੌਦਾਂ-ਪੰਦਰਾਂ ਵਰ੍ਹਿਆਂ ਦੀ ਮੈਂ ਓਸ ਘਰੋਂ ਲਿਔਣ ਲੱਗੀ ਆਂ। ਜਦੋਂ ਗਈ ਆਂ ਮੈਂ, ਉਹਨਾਂ ਕਦੇ ਖ਼ਾਲੀ ਨਹੀਂ ਮੋੜਿਆ। ਤੁਹਾਨੂੰ ਕੁਛ ਭੁੱਲਾ ਹੋਇਆ ਤਾਂ ਨਹੀਂ। **ਬਸ਼ਕੇ ਵੇਰੀਂ, ਮੁਰਕੀਆਂ ਦੋਹਤਰੇ ਨੂੰ ਤੇ ਡੰਡੀਆਂ ਮੈਨੂੰ ਪਾ ਗਏ ਸਨ।** ਫਿਰ...''

''ਉ, ਦੋਹਤਰੇ ਨੂੰ ਮੁਰਕੀਆਂ, ਧੀ ਨੂੰ ਡੰਡੀਆਂ, ਤੇ ਜਵਾਈ ਨੂੰ ਕੀ?'' ਸੱਜਣ ਸਿੰਘ ਨੇ ਜ਼ਰਾ ਹਾਸੇ ਦੇ ਰੌਂ ਵਿਚ ਕਿਹਾ।

''ਜਵਾਈ ਨੂੰ ਦੇ ਗਏ ਸਨ ਪੰਜ-ਕਾਪੜੀ। ਜਿਹੜਾ ਭੁਲ ਜਾਵੇ, ਉਹਦਾ ਕੀ ਦਾਰੂ?'' ਭਜਨ ਕੌਰ ਨੇ ਅੱਗੋਂ ਅੱਖਾਂ ਮਟਕਾ ਕੇ ਕਿਹਾ।

''ਫਿਰ ਵਿਤਕਰਾ ਹੋਇਆ ਨਾ। **ਧੀ ਨੂੰ ਤਿਉਰ ਨਾਲ ਡੰਡੀਆਂ** ਤੇ ਜਵਾਈ ਨੂੰ ਛੜੀ ਪੰਜ-ਕਾਪੜੀ।'' ਸੱਜਣ ਸਿੰਘ ਨੇ ਪੰਜ-ਕਾਪੜੀ ਦੇ ਪਹਿਲਾਂ ਹਲਕਾ ਵਿਸ਼ੇਸ਼ਣ ਲਾ ਕੇ ਉਹਦੀ ਕੀਮਤ ਹੋਰ ਘਟਾ ਦਿੱਤੀ।

''ਜਵਾਈ ਨੂੰ ਤਾਂ ਉਹਨਾਂ ਕੁਛ ਨਹੀਂ ਦਿੱਤਾ ਹੋਣਾ।'' ਗੁੱਝੀ ਰਮਜ਼ ਲਾਉਂਦਿਆਂ ਭਜਨ ਕੌਰ ਦੇ ਸਾਰੇ ਚਿਹਰੇ ਉੱਤੇ ਮਿੱਠੀ ਜੇਹੀ ਮੁਸਕਰਾਹਟ ਫੈਲ ਗਈ।

''ਭਈ, ਓਸ ਗੱਲੋਂ ਤਾਂ ਮੈਂ ਉਹਨਾਂ ਦਾ ਹਸਾਨ ਮੰਨਦਾ ਆਂ। ਤੂੰ ਬੱਸ਼ਕ ਹਰ ਮਹੀਨੇ ਬਾਪੂ ਦੀ ਥੇਈ ਰੱਖਿਆ ਕਰ। ਮੈਂ ਸਿਰਫ਼ ਵਿਤਕਰੇ ਦੀ ਗਲ ਕੀਤੀ ਏ। ਪਈ, ਧੀ ਨੂੰ ਸਾਰੇ ਈ ਜਵਾਈ ਨਾਲੋਂ ਚੰਗਾ ਜਾਣਦੇ ਨੇ।''

''**ਇਹ ਤਾਂ ਫਿਰ ਮੁੱਢੋਂ ਲਾਉਂ ਬਣੀ ਆਈ।** ਨਾਲੇ ਆਪਾਂ ਭਲਕੇ ਦੀਪੋ ਨੂੰ ਚੰਗਿਆਂ ਨਾ ਜਾਣਾਂਗੇ। ਪਰ ਇਹ ਵੀ ਐਵੇਂ ਕਰਨ ਨੂੰ ਈਂ ਗਲ ਬਣੀ ਹੋਈ ਏ। ਨਹੀਂ ਤਾਂ ਜਵਾਈਆਂ ਦਾ ਆਦਰ ਸਗੋਂ ਵਧੇਰੇ ਕਰਨਾ ਪੈਂਦਾ ਏ। **ਉਹ ਵੀ ਧੀਆਂ ਦੇ ਕੇ ਪੁਤਰ ਬਣਾਈ ਦੇ ਨੇ।** ਫਿਰ ਮੇਰੇ ਮਾਪਿਆਂ ਤਾਂ ਵਿਤਕਰਾ ਕਦੇ ਜਾਤਾ ਈ ਨਹੀਂ। ਬਾਪੂ ਮਰੇ ਤੋਂ ਤੁਹਾਨੂੰ ਵੀ ਪਗ ਉੱਤੇ ਛਾਪ ਦੇ ਗਏ ਸਨ। ਫਿਰ ਦੀਪੋ ਜੰਮੀ, ਤਾਂ ਕੁੜੀ ਵਾਰੀ ਵੀ ਉਹ ਮੁੰਡਿਆਂ ਵਰਗਾ ਸਭ ਕੁਛ ਕਰ ਗਏ। **ਅਜੇ ਤਾਂ ਕਲ੍ਹ ਦੀ ਗਲ ਏ,** ਪੱਪੂ ਵਾਰੀ ਵੀ ਮਾਂ ਸੌ ਰੁਪਈਆ ਲਾ ਗਈ ਸੀ। ਉਹਨਾਂ ਘਰ ਇਕ ਦਿਨ ਆਇਆ ਏ, ਤਾਂ ਝਿੱਸੀਆਂ ਵੱਟਦੇ ਜੇ।''

''ਮੈ ਝਿੱਸੀਆਂ ਵੱਟਦਾਂ? ਨਾਲੇ ਮੇਰੇ ਝਿੱਸੀ ਵੱਟਿਆਂ ਫ਼ਰਕ ਕੀ ਪੈਣ ਲੱਗਾ ਏ? ਹਥ ਵਸ ਤਾਂ ਹੋਈ ਤੇਰੇ। ਬੁੱਢੀ ਤਾਂ-ਆਹੰਦੇ ਨੇ-ਗਿਠ ਜਿੱਡੀ ਮਾਣ ਨਹੀਂ, ਤੇ ਤੂੰ ਤਾਂ ਸੁਖ ਨਾਲ ਕੋਠੇ ਜਿੱਡੀ ਹੋਈਓਂ।''

''ਐਵੇਂ ਹਾਸੇ 'ਚ ਗਲ ਨਾ ਟਾਲੋ। **ਇਹ ਗਡ ਦਾ ਪਹੀਆ ਪਾਸੇ-ਪਾਸੇ ਨਹੀਂ ਜਾਣਾ।** ਕਿਤੇ ਪੰਦਰਾਂ-ਸੋਲਾਂ **ਵਰ੍ਹਿਆਂ ਪਿੱਛੋਂ ਉਹ ਸਾਰਥ ਲੱਗੇ ਨੇ ਕਰਨ।** ਤੇ ਮੈਂ ਤਾਈਆਂ ਚਾਚੀਆਂ ਕੋਲੋਂ ਗੱਲਾਂ ਨਹੀਂ ਕਰਵੌਣੀਆਂ। ਪਈਆਂ ਮੂੰਹ ਜੋੜ-ਜੋੜ ਕੇ ਇਕ ਦੂਜੇ ਦੇ ਕੰਨਾਂ 'ਚ ਆਖਣਗੀਆਂ, 'ਹੈਂ ਨੀ! ਵੱਡੀ ਭੈਣ ਏਂ। ਕੀ ਕੁਛ ਲਿਆਈ ਏ?' ਜਿੰਨਾ ਉਹਨਾਂ ਹੁਣ ਤਕ ਦਿੱਤਾ ਏ, ਮੈਂ ਓਦੋਂ ਅੱਧਾ ਤਾਂ ਮੋੜਾਂ? ਤੇ ਤੁਸੀਂ ਕਿਹੜੀ ਗੱਲੋਂ ਅੰਦਰ ਬਾਹਰ ਜੀ ਪੌਂਦੇ ਜੇ। ਉਹ ਤੁਹਾਡਾ ਹਕ ਨਹੀਂ ਰਖਣ ਲੱਗੇ। ਸੱਚੀ ਗਲ ਏ, **ਛੋਟੀ ਭੈਣ ਦੇ ਸਾਰਥ 'ਤੇ** ਮੈਂ ਕੁਛ ਲਿਔਣਾ ਨਹੀਂ ਜੇ, ਤੇ ਵੀਰ ਦੇ ਵਿਆਹ ਵੇਰੀਂ ਕਸਰ ਛੱਡਦੀ ਨਹੀਂ।''

''ਬਸ਼ਕੇ ਦੀ ਮਾਂ!'' ਦੋ ਮਿੰਟ ਚੁਪ ਰਹਿਣ ਪਿੱਛੋਂ ਸੱਜਣ ਸਿੰਘ ਨੇ ਗੰਭੀਰਤਾ ਨਾਲ ਕਿਹਾ,''ਤੇਰੀ ਗਲ ਠੀਕ ਏ, ਪਰ ਸਮੇਂ ਦਾ ਰੰਗ ਵੇਖ ਲੈ। ਇਕ ਵਰ੍ਹਾ ਉਹ ਵਿਆਹ ਪਿੱਛੇ ਕਰ ਲੈਂਦੇ, ਤਾਂ ਚੰਗਾ ਸੀ।''

''ਉਹਨਾਂ ਤਾਂ ਬਥੇਰਾ ਜ਼ੋਰ ਲਾਇਆ ਸੀ, **ਪਰ ਅਗਲੇ ਨਹੀਂ ਸਨ ਮੰਨੇ। ਅੰਤ ਧੀਆਂ ਵਾਲਿਆਂ ਦੇ ਸਿਰ ਨੀਂਵੇਂ ਹੁੰਦੇ ਨੇ।''**

''ਪਰ ਜਾਣਦੀ ਏਂ, ਔਖੇ ਕਿੰਨੇ ਹੋਵਾਂਗੇ? ਦਾਣੇ ਤਾਂ ਸਭੋ ਦੋ-ਕੁ ਗੱਡੀਆਂ ਆਏ ਨੇ ਨਾ। ਸਾਰੇ ਵੀ ਵੇਚ ਦੇਈਏ, ਤਾਂ ਭੂਢ ਸੌ ਤੋਂ ਵਧ ਨਹੀਂ ਵੱਟਿਆ ਚੱਲਿਆ। ਤੇ ਧੰਨੇ ਸ਼ਾਹ ਦੇ-ਚੇਤਾ ਈ-ਕਿੰਨੇ ਨੇ?''

''ਸਭ ਚੇਤਾ ਏ। ਧੰਨੇ ਸ਼ਾਹ ਕਿਤੇ ਨੱਸਿਆ ਨਹੀਂ ਜਾਂਦਾ। ਸੌਣੀ ਨੂੰ ਉਹਦੇ ਵੀ ਨਬੇੜ ਦਿਆਂਗੇ। ਹੁਣ ਤਕ ਅਣ-ਵਿਹਾਰੇ ਸਨ, ਅਗ੍ਹਾਂ ਆਪਣਾ ਵਿਹਾਰ ਲਾ ਲਵੇਗਾ।''

''ਪਰ ਜਬਾਨ ਕੀ ਕੀਤੀ ਹੋਈ ਏ ਉਹਦੇ ਨਾਲ?''

''**ਜਬਾਨ ਨੂੰ ਅਸੀਂ ਕਿਤੇ ਮੁਕਰ ਤਾਂ ਨਹੀਂ ਚੱਲੇ।** ਲਾਹੀ ਮੋਹਰ ਦਿਆਂਗੇ ਉਹਦੇ। ਤੁਹਾਨੂੰ ਆਹੰਦਿਆਂ ਸ਼ਰਮ ਔਂਦੀ ਏ, ਤਾਂ ਮੈਂ ਨਾਲ ਚਲ ਫਿਰਾਂਗੀ। ਆਹੰਦਾ ਹੁੰਦਾ ਏ, ਬੀਬੀ ਮੇਰੀ ਧਰਮ ਦੀ ਭੈਣ ਏ, ਤਾਂ ਹੁਣ ਭੈਣ ਦੇ ਆਖੇ ਚਾਰ ਮਹੀਨੇ ਸਹਾਰਾ ਨਾ ਕਰੇਗਾ?

''ਸਹਾਰਾ ਤਾਂ ਆਖਿਆਂ ਵੇਖਿਆਂ ਕਰ ਈ ਲਵੇਗਾ, ਪਰ....। ਓਦੋਂ ਮਹਿੰ ਨਾ ਲੈਂਦੇ, ਤਾਂ ਚੰਗੇ ਮੰਦੇ ਦਿਹਾੜੇ ਲੰਘ ਈ ਜਾਣੇ ਸਨ।''

''ਊਂਹ! ਮਹਿੰ ਨਾ ਲੈਂਦੇ। ਅੰਞਾਣਿਆਂ ਦੀ ਤਾਂ ਖ਼ੈਰ ਸੀ, ਸਰਦਾਰ ਹੋਰਾਂ ਦੀਆਂ ਈ ਹੁਣ ਤਕ ਹੜਬਾਂ ਨਿਕਲ ਔਣੀਆਂ ਸਨ।'' ਭਜਨ ਕੌਰ ਨੇ ਐਸਾ ਜ਼ਾਹਰ ਕੀਤਾ, ਜਿਵੇਂ ਧੀਆਂ ਪੁੱਤਰਾਂ ਨਾਲੋਂ ਪਤੀ ਦੀ ਖ਼ੁਰਾਕ ਦਾ ਉਹਨੂੰ ਵਧੇਰੇ ਖ਼ਿਆਲ ਸੀ, ਤੇ ਉਹਨੇ ਉਚੇਚਾ ਸੱਜਣ ਸਿੰਘ ਵਾਸਤੇ ਹੀ ਮਹਿੰ ਖ਼ਰੀਦਣ 'ਤੇ ਜ਼ੋਰ ਦਿੱਤਾ ਸੀ।

ਤਿੰਨਾਂ-ਚੌਂਹ ਮਹੀਨਿਆਂ ਦੇ **ਖਾਣ ਜੋਗੇ ਰਖ ਕੇ** ਸੱਜਣ ਸਿੰਘ ਨੇ ਸਾਰੇ ਦਾਣੇ ਆੜ੍ਹਤ 'ਤੇ ਸੁਟ ਦਿੱਤੇ। ਹਿਸਾਬ ਕਰਨ ਲੱਗਿਆਂ ਉਹਨੇ ਝਿਜਕਦੇ-ਝਿਜਕਦੇ ਕਿਹਾ,''ਧੰਨੇ ਸ਼ਾਹ! ਤੇਰੇ ਵੀ ਦੇਣੇ ਨੇ, ਤੇ **ਇਕ ਹੋਰ ਵਿੱਡੀ ਵੀ ਪੈ ਗਈ ਏ।** ਬਸ਼ਕੇ ਦੀ ਮਾਸੀ ਦਾ ਵਿਆਹ ਆ ਗਿਆ ਏ।''

''ਸ. ਸੱਜਣ ਸਿਹਾਂ! ਏਹੋ ਜੇਹੇ ਸ਼ੁਭ ਕਾਰਜ ਨੂੰ ਤੂੰ ਵਿੱਡੀ ਦੱਸਦਾ ਏਂ? ਭੈਣ ਹੋਰੀਂ ਸੁਣਨ, ਤਾਂ ਕੀ ਆਖਣ? ਵਿੱਚੇ ਤੈਨੂੰ, ਵਿੱਚੇ ਮੈਨੂੰ।'' ਧੰਨੇ ਸ਼ਾਹ ਨੇ ਸ਼ਾਤਰਾਂ ਵਾਲੀ ਬੋਲੀ ਵਿਚ ਉਤਰ ਦਿੱਤਾ।

''ਗਲ ਤੇਰੀ ਠੀਕ ਏ, ਪਰ ਮਾਰ ਤਾਂ ਲਿਆ ਅਹਿਨਾਂ ਭਾਵਾਂ ਨੇ। ਜਿੰਨਾ ਚਿਰ ਤੇਰੇ ਅਗਲੇ ਨਾ ਨਬੇੜ ਲਈਏ, ਹੋਰ ਕਿਹੜੇ ਮੂੰਹ ਨਾਲ ਮੰਗੀਏ। ਫਿਰ ਉਹ ਸਾਕ ਵੀ ਛਡਣ ਵਾਲੇ ਨਹੀਂ।'' ਇਕ ਰੁਪਇਆ ਗਿਆਰਾਂ ਆਨੇ ਮਣ ਵਿਕੀ ਕਣਕ ਨੇ ਸੱਜਣ ਸਿੰਘ ਦਾ ਹੌਸਲਾ ਤੋੜ ਦਿੱਤਾ ਸੀ।

''ਸੱਜਣ ਸਿਹਾਂ! **ਓਦਰਦਾ ਕਿਹੜੀ ਗੱਲੋਂ ਏਂ?** ਧੰਨੇ ਸ਼ਾਹ ਨੇ ਇਕ ਵਾਰ ਜੀਹਦੀ ਬਾਂਹ ਫੜ ਲਈ ਏ; ਉਹਨੂੰ ਕਿਸੇ ਗੱਲੋਂ ਥੁੜਣ ਕਦੇ ਨਹੀਂ ਦਿੱਤਾ। ਫਿਰ ਬੀਬੀ ਭਜਨ ਕੌਰ ਨੂੰ ਤਾਂ ਅਸੀਂ ਭੈਣ ਕਹਿ ਬੈਠੇ ਆਂ। ਉਹਦੀ ਭੈਣ ਕੀ,

ਤੇ ਸਾਡੀ ਕੀ? ਜਿਨਸਾਂ ਦੇ ਮੰਦੇ ਵਾਲੀ ਤੇਰੀ ਗਲ ਠੀਕ ਏ, ਪਰ ਇਹ ਦਿਨ ਤਾਂ ਬੀਤ ਜਾਣਗੇ ਤੇ ਪਰਖ ਦਾ ਸਮਾਂ ਨਿਤ-ਨਿਤ ਨਹੀਂ ਆਉਣਾ। ਛੋਟੀ ਭੈਣ ਦਾ ਸਾਰਥ ਏ। ਬੀਬੀ ਭਜਨ ਕੌਰ ਨੂੰ ਕਿਸੇ ਗੱਲੋਂ ਨਾਰਾਜ਼ ਨਹੀਂ ਕਰਨਾ।'' ਧੰਨੇ ਸ਼ਾਹ ਨੇ ਬੜੇ ਖੁੱਲ੍ਹੇ ਦਿਲ ਨਾਲ ਹੌਸਲਾ ਵਧਾਊ ਸੁਰ ਵਿਚ ਕਿਹਾ।

''ਪਰ ਤੇਰੇ ਅਜੇ ਅਗਲੇ ਵੀ ਖਲੇ ਹੋਏ ਨਾ।'' ਸੱਜਣ ਸਿੰਘ ਨੇ ਸ਼ਾਹ ਦਾ ਅਹਿਸਾਨ ਮੰਨਦਿਆਂ ਕਿਹਾ।

''ਵੇਖ, ਉਹ ਤੇਰੇ ਮੇਰੇ ਅਣ-ਵਿਹਾਰੇ ਨੇ। ਧੰਨੇ ਸ਼ਾਹ ਜਿਹੜੀ ਜ਼ਬਾਨ ਕਰ ਲਵੇ, ਸਿਰ ਚਲਾ ਜਾਵੇਗਾ, ਪਰ ਜ਼ਬਾਨ ਨਹੀਂ ਫਿਰੇਗਾ। ਉਹਨਾਂ ਪੈਸਿਆਂ ਦੀ ਕੋਈ ਲਿਖਤ ਪੜ੍ਹਤ ਵੀ ਨਹੀਂ।''

**''ਲਿਖਤ ਪੜ੍ਹਤ ਨਹੀਂ, ਤਾਂ ਕੀ ਹੋਇਆ, ਰਬ ਤਾਂ ਜਾਮਨ ਹੈ ਨਾ।''** ਧੰਨੇ ਸ਼ਾਹ ਦੀ ਗਲ ਟੋਕ ਕੇ ਵਿੱਚੋਂ ਹੀ ਸਜਣ ਸਿੰਘ ਬੋਲ ਉੱਠਿਆ।

''ਓਹੋ, ਮੇਰਾ ਇਹ ਮਤਲਬ ਨਹੀਂ, ਪਈ ਤੂੰ ਮੁਕਰ ਗਿਆ ਏਂ। ਮੇਰਾ ਭਾਵ ਏ ਕਿ ਹਿਸਾਬ ਕਰਕੇ ਹਥ-ਰੋਕੀ ਰੁਪਏ ਕਟ ਲੈਂਦੇ ਆਂ। ਤੇ ਜਿੰਨੇ ਦੀ ਤੈਨੂੰ ਲੋੜ ਏ, ਹੁਣੇ ਲੈ ਜਾਹ। ਇਹ ਜ਼ਰਾ ਵਹੀ ਖਾਤੇ ਵਿਚ ਲਿਖਣੇ ਪੈਣਗੇ। ਇਨਕਮ ਟੈਕਸ ਵਾਲੇ ਜੁ ਆ ਗਲ 'ਚ ਰੱਸਾ ਪਾਉਂਦੇ ਹੋਏ। **ਵੀਹ ਤਾਂ ਪੁਆੜੇ ਪਾਏ ਹੋਏ ਨੇ ਸਰਕਾਰ ਨੇ।** ਦਸ, ਕਿੰਨੇ ਚਾਹੀਦੇ ਨੇ? ਇਹ ਧੰਨੇ ਸ਼ਾਹ ਏ, ਨਿਹਾਲੇ ਸ਼ਾਹ ਨਹੀਂ।'' ਸ਼ਕਾਰ ਫਸਦਾ ਵੇਖ ਕੇ ਧੰਨੇ ਸ਼ਾਹ ਚੋਗਾ ਖਿਲਾਰਨ ਵਾਸਤੇ ਦਲੇਰ ਹੋ ਗਿਆ ਸੀ।

''ਲੋੜ ਤਾਂ... ਦੋ ਸੌ ਤੋਂ ਘਟ ਨਹੀਂ ਸਰਨਾ।'' ਸੱਜਣ ਸਿੰਘ ਨੇ ਸੰਗਦਿਆਂ-ਸੰਗਦਿਆਂ ਕਿਹਾ।

''ਉਇ, ਓਪਰਿਆਂ ਵਾਂਗ ਸੰਗ-ਸੰਗ ਕੇ ਕਿਉਂ ਆਹੰਦਾ ਏਂ? ਖੁਲ੍ਹ ਕੇ ਬੋਲ ਖਾਂ। ਸਿਰਫ਼ ਇਕੋ ਗਲ ਚੇਤੇ ਰੱਖੀਂ ਕਿ ਰਕਮ ਮੋੜਣ ਲੱਗਿਆਂ ਵੀ ਏਹੋ ਅੱਖੀਂ ਰਹਿਣ।''

''ਸ਼ਾਹ! ਸੱਜਣ ਸੁੰਹ ਦੀਆਂ ਅੱਖਾਂ ਨਹੀਂ ਫਿਰਨ ਲੱਗੀਆਂ। ਏਸ ਗੱਲੋਂ ਬੇਫ਼ਿਕਰ ਰਹੀਂ।''

''ਮੈਨੂੰ ਇਤਬਾਰ ਏ; ਸਰਦਾਰਾ! ਨਹੀਂ ਤਾਂ ਅਸੀਂ ਲੋਕ ਕਿਸੇ 'ਤੇ ਟਕੇ ਡਬਲ ਦਾ ਵਿਸਾਹ ਨਹੀਂ ਕਰਦੇ। ਲੈ ਫੜ।'' ਧੰਨੇ ਸ਼ਾਹ ਨੇ ਸੌ-ਸੌ ਦੇ ਦੋ ਨੋਟ ਫੜਾਉਂਦਿਆਂ ਕਿਹਾ। ''ਦਸ, ਬਿਆਜ ਕੀ ਲਿਖਾਂ! ਲੋਕਾਂ ਕੋਲੋਂ ਤਾਂ ਘਟ ਤੋਂ ਘਟ ਟਕਾ ਰੁਪਇਆ ਤੇ ਕੇਈਆਂ ਕੋਲੋਂ ਆਨਾ ਰੁਪਇਆ ਵੀ ਲਾਈਦਾ ਏ। ਤੂੰ ਦਸ।''

''ਮੈਂ ਕੀ ਦੱਸਾਂ? ਜੋ ਤੇਰੀ ਮਰਜ਼ੀ ਏ।'' ਹਰ ਕਰਜ਼ ਲੈਣ ਵਾਲੇ ਜਟ ਵਾਂਗ ਸੱਜਣ ਸਿੰਘ ਨੇ ਸ਼ਾਹ ਉੱਤੇ ਸੁਟ ਦਿੱਤੀ।

''ਮੇਰੇ 'ਤੇ ਸੁੱਟੀ ਊ, ਤਾਂ ਤੇਰੇ ਕੋਲੋਂ ਦੋ ਰੁਪਏ ਮਹੀਨਾ। ਪਤਾ ਈ ਕੀ ਹਿਸਾਬ ਬਣਦਾ ਏ? ਡੂਢ ਪੈਸੇ ਤੋਂ ਵੀ ਘਟ। ਡੂਢ ਪੈਸੇ ਦੇ ਹਿਸਾਬ ਦੋ ਰੁਪੈ ਸਾਢੇ ਪੰਜ ਆਨੇ ਬਣਦੇ ਨੇ। ਸੱਜਣ ਸਿਹਾਂ! **ਤੇਰੇ ਨਾਲ ਭਰਾਵਾਂ ਵਾਲੀ ਸਾਂਝ ਪਾ ਲਈ ਏ,** ਸ਼ਾਹੂਕਾਰ ਤੇ ਸਾਮੀ ਵਾਲੀ ਨਹੀਂ।''

''ਸ਼ਾਹ! **ਅਸੀਂ ਵੀ ਕਿਸੇ ਗੱਲੋਂ ਮੋਢਾ ਮੋੜਨ ਵਾਲੇ ਨਹੀਂ।''** ਏਨੀ ਰਿਆਇਤ ਸੁਣ ਕੇ ਸੱਜਣ ਸਿੰਘ ਆਪਣੇ ਆਪ ਨੂੰ ਸ਼ਾਹ ਦੇ ਅਹਿਸਾਨ ਥੱਲੇ ਦੱਬਿਆ ਹੋਇਆ ਮਹਿਸੂਸ ਕਰ ਰਿਹਾ ਸੀ।

''ਆ, ਹੁਣ ਦਾਣਿਆਂ ਦਾ ਹਿਸਾਬ ਕਰੀਏ।'' ਦੋ ਸੌ ਕਰਜ਼ ਦੇ ਨਾਵੇਂ ਉੱਤੇ ਸੱਜਣ ਸਿੰਘ ਦਾ ਅੰਗੂਠਾ ਲੁਆ ਕੇ ਧੰਨੇ ਸ਼ਾਹ ਨੇ ਵਹੀ ਸੰਭਾਲਦਿਆਂ ਕਿਹਾ।

ਦਾਣਿਆਂ ਦਾ ਹਿਸਾਬ ਕਰਕੇ ਧੰਨੇ ਸ਼ਾਹ ਨੇ ਮਹਿੰ ਦੇ ਪੈਸੇ ਕਟ ਕੇ ਬਾਕੀ ਸੱਜਣ ਸਿੰਘ ਦੀ ਝੋਲੀ ਪਾ ਦਿੱਤੇ। ਸੱਜਣ ਸਿੰਘ ਬਹੁਤ ਖ਼ੁਸ਼ ਸੀ। ਇਕ ਤਾਂ ਸ਼ਾਹ ਨੇ ਕੀਤੀ ਜ਼ਬਾਨ ਮੁਤਾਬਕ ਮਹਿੰ ਦੇ ਪੈਸਿਆਂ ਨੂੰ ਬਿਆਜ ਨਹੀਂ ਸੀ ਲਾਇਆ ਤੇ ਦੂਜਾ ਮੂੰਹ ਮੰਗਿਆ ਕਰਜ਼ਾ ਹੋਰ ਮਿਲ ਗਿਆ ਸੀ।

''ਸੱਜਣ ਸਿਹਾਂ! ਭਈ ਇਕ ਸੁਨੇਹਾ ਲਈ ਜਾਹ।''

''ਦੱਸੋ ਸ਼ਾਹ ਜੀ!''

''ਭੈਣ ਹੋਰਾਂ ਨੂੰ ਪੱਕੀ ਕਰਨੀ, ਕਿ ਏਥੇ ਵਿਆਹ ਵਾਸਤੇ ਲੀੜੇ ਲੈਣ ਆਈ, ਜ਼ਰੂਰ ਮਿਲ ਕੇ ਜਾਏ।''

''ਕਿਉਂ, ਉਹਦਾ ਵੀ ਅੰਗੂਠਾ ਲੁਔਣਾ ਈਂ?'' ਸੱਜਣ ਸਿੰਘ ਨੇ ਆਪਣੇ ਸੁਭਾਅ ਅਨੁਸਾਰ ਹਾਸੇ ਨਾਲ ਕਿਹਾ।

''ਉ ਸਰਦਾਰਾ! ਅੰਗੂਠੇ ਬਿਗਾਨੇ ਪੁੱਤਾਂ ਦੇ ਲੁਆਈਦੇ ਨੇ, ਭੈਣਾਂ ਦੇ ਨਹੀਂ।'' ਧੰਨੇ ਸ਼ਾਹ ਨੇ ਇਸ ਢੰਗ ਨਾਲ ਕਿਹਾ, ਜਿਵੇਂ ਭਜਨ ਕੌਰ ਉਹਦੀ ਸਕੀ ਭੈਣ ਹੋਵੇ। ''ਤੂੰ ਮੇਰਾ ਸੁਨੇਹਾ ਦੇ ਦੇਈਂ।''

ਸ਼ਹਿਰ ਲੀੜੇ ਬਨਾਉਣ ਗਈ, ਭਜਨ ਕੌਰ ਧੰਨੇ ਸ਼ਾਹ ਦੀ ਆੜ੍ਹਤ ਉੱਤੇ ਪਤੀ ਨਾਲ ਗਈ। ਧੰਨੇ ਸ਼ਾਹ ਨੇ ਵਿਆਹ ਵਾਲੀ ਲੜਕੀ ਵਾਸਤੇ ਇਕ ਸੂਟ ਆਪਣੇ ਵੱਲੋਂ ਦਿੱਤਾ, ਜਿਸ ਉੱਤੇ ਉਹਦੇ ਸਵਾ ਚਾਰ ਰੁਪੈ ਖ਼ਰਚ ਆਏ ਸਨ। ਨਾਲ ਹੀ ਉਹਨੇ ਭਜਨ ਕੌਰ ਨੂੰ ਭਰੋਸਾ ਦੁਆਇਆ ਕਿ ਉਹ ਖ਼ਰਚ ਵੱਲੋਂ ਨਾ ਸੰਗੇ ਤੇ ਵਿਆਹ ਉੱਤੇ ਚੰਗੀ-ਚੰਗੀ ਕਰਕੇ ਆਵੇ। ਇਸ ਪ੍ਰੇਰਨਾ ਦਾ ਅਸਰ ਭਜਨ ਕੌਰ ਨੇ ਜ਼ਰਾ ਹਥ ਖੁੱਲ੍ਹਾ ਕਰ ਦਿੱਤਾ।

ਜਸਬੀਰ ਦਾ ਵਿਆਹ ਹੋ ਗਿਆ। **ਪੇਕੇ ਘਰ ਭਜਨ ਕੌਰ ਦੀ ਵਾਹ-ਵਾਹ ਹੋ ਗਈ** ਤੇ ਸਜਣ ਸਿੰਘ

ਦਾ **ਤਿੰਨ ਸੌ ’ਤੇ ਅੰਗੂਠਾ ਲਗ ਗਿਆ।**

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੧੧

ਸਾਰਥ
sārath

ਵਿਆਹ ਬਾਈ ਹਾੜ੍ਹ ਦਾ ਪੱਕਾ ਕਰ ਦਿੱਤਾ
wiá bāī hā́ṛ dā pakkā kar dittā

ਬਸ਼ਕੇ ਵੇਰੀਂ, ਮੁਰਕੀਆਂ ਦੋਹਤਰੇ ਨੂੰ ਤੇ ਡੰਡੀਆਂ ਮੈਨੂੰ ਪਾ ਗਏ ਸਨ
baške werī̃ murkīā̃ dótare nū̃ te ḍãḍīā̃ mɛnū̃ pā gae san

ਧੀ ਨੂੰ ਤਿਉਰ ਨਾਲ ਡੰਡੀਆਂ
tī̀ nū̃ tiur nāl ḍãḍīā̃

ਇਹ ਤਾਂ ਫਿਰ ਮੁੱਢੋਂ ਲਾਉਂ ਬਣੀ ਆਈ
é tā̃ phir múḍõ lāõ baṇī āī

ਉਹ ਵੀ ਧੀਆਂ ਦੇ ਕੇ ਪੁਤਰ ਬਣਾਈ ਦੇ ਨੇ
ó wī tī̀ā̃ de ke puttar baṇāī de ne

ਅਜੇ ਤਾਂ ਕਲ੍ਹ ਦੀ ਗਲ ਏ
aje tā̃ kál dī gal e

ਇਹ ਗਡ ਦਾ ਪਹੀਆ ਪਾਸੇ-ਪਾਸੇ ਨਹੀਂ ਜਾਣਾ
é gaḍ dā paíā pāse pāse naī̃́ jāṇā

ਵਰ੍ਹਿਆਂ ਪਿੱਛੋਂ ਉਹ ਸਾਰਥ ਲੱਗੇ ਨੇ ਕਰਨ
wáriā̃ pič̌čhõ ó sārath lagge ne karn

ਛੋਟੀ ਭੈਣ ਦੇ ਸਾਰਥ ’ਤੇ
čhoṭī pɛ̀ṇ de sārath te

ਪਰ ਅਗਲੇ ਨਹੀਂ ਸਨ ਮੰਨੇ
par agle naī̃́ san mãne

ਅੰਤ ਧੀਆਂ ਵਾਲਿਆਂ ਦੇ ਸਿਰ ਨੀਂਵੇਂ ਹੁੰਦੇ ਨੇ
ãt tī̀ā̃ wāliā̃ de sir nī̃wẽ hũde ne

ਜ਼ਬਾਨ ਨੂੰ ਅਸੀਂ ਕਿਤੇ ਮੁਕਰ ਤਾਂ ਨਹੀਂ ਚੱਲੇ
zabān nū̃ asī̃ kite mukar tā̃ naī̃́ čalle

ਖਾਣ ਜੋਗੇ ਰਖ ਕੇ
khāṇ joge rakh ke

ਇਕ ਹੋਰ ਵਿੱਡੀ ਵੀ ਪੈ ਗਈ ਏ
ik hor wiḍḍī wī pɛ gaī e

ਓਦਰਦਾ ਕਿਹੜੀ ਗੱਲੋਂ ਏਂ
odardā kéṛī gallõ ẽ

ਲਿਖਤ ਪੜ੍ਹਤ ਨਹੀਂ, ਤਾਂ ਕੀ ਹੋਇਆ, ਰਬ ਤਾਂ ਜਾਮਨ ਹੈ ਨਾ
likht páṛt naī̃́ tā̃ kī hoiā rab tā̃ jāman hɛ nā

ਵੀਹ ਤਾਂ ਪੁਆੜੇ ਪਾਏ ਹੋਏ ਨੇ ਸਰਕਾਰ ਨੇ
wī́ tā̃ puāṛe pāe hoe ne sarkār ne

ਤੇਰੇ ਨਾਲ ਭਰਾਵਾਂ ਵਾਲੀ ਸਾਂਝ ਪਾ ਲਈ ਏ
tere nāl prā̀wā̃ wālī sā̃́j pā laī e

ਅਸੀਂ ਵੀ ਕਿਸੇ ਗੱਲੋਂ ਮੋਢਾ ਮੋੜਨ ਵਾਲੇ ਨਹੀਂ
asī̃ wī kise gallõ móḍā moṛan wāle naī̃

ਪੇਕੇ ਘਰ ਭਜਨ ਕੌਰ ਦੀ ਵਾਹ-ਵਾਹ ਹੋ ਗਈ
peke kàr pàjan kɔr dī wā́ wā́ ho gaī

ਤਿੰਨ ਸੌ 'ਤੇ ਅੰਗੂਠਾ ਲਗ ਗਿਆ
tĩn sɔ te ãgūṭhā lag giā

**ਸਾਰ** sār

ਨਾਂਵ ਪੁਲਿੰਗ
ਕਦਰ, ਮੁਲ, ਟੇਕ, ਆਸਰਾ

## ਮਨੁਖ ਦੀ ਸਾਰ ਕੇਵਲ ਸਿਮਰਨ ਹੀ ਹੈ

manukh dī sār kewal simran hī hɛ

ਕਰਤਾਰ ਦਾ ਭਾਣਾ ਹੋ ਕੇ ਹੀ ਰਹਿੰਦਾ ਹੈ। ਮਨੁਖ ਨੇ ਜਿੰਨੇ ਸਵਾਸ ਲੈਣੇ ਹਨ, ਓਨੇ ਹੀ ਲੈਂਦਾ ਹੈ। ਜਦੋਂ ਆਖਰੀ ਵੇਲਾ ਆਉਂਦਾ ਹੈ, ਓਦੋਂ ਕੋਈ ਸਾਰ ਨਹੀਂ ਲੈਂਦਾ। ਮਨੁਖ ਦੀ ਸਾਰ ਕੇਵਲ ਸਿਮਰਨ ਹੀ ਹੈ। ਜਦੋਂ ਕਾਦਰ ਦਾ ਹੁਕਮ ਹੁੰਦਾ ਹੈ ਤਾਂ ਇਕ ਖਿਨ ਵਿਚ ਹੋਰ ਦਾ ਹੋਰ ਹੋ ਜਾਂਦਾ ਹੈ। ਸਭ ਆਸਾਂ ਨਿਰਾਸਾ ਵਿਚ ਬਦਲ ਜਾਂਦੀਆਂ ਹਨ। ਸਭ ਖੁਸ਼ੀਆਂ ਸੋਗ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਜੀਵਨ, ਮਰਨਾ ਉਸ ਅਗਮ ਅਗੋਚਰ ਪ੍ਰਭੂ ਦੇ ਹਥ ਵਿਚ ਹੈ। ਮਨਮੁਖ ਨੂੰ ਇਸ ਰਹੱਸ ਦੀ ਸੋਝੀ ਨਹੀਂ ਹੁੰਦੀ। ਉਹ ਖੁਆਰ ਹੁੰਦਾ ਹੈ। ਕਾਦਰ ਦੇ ਰੰਗ ਵਿਚ ਰੱਤਿਆ ਨਾ ਹੋਣ ਕਰਕੇ ਆਪਣੀ ਪਤਿ ਗੁਆ ਲੈਂਦਾ ਹੈ। ਉਹ ਮਨ ਤਨ ਨੂੰ ਆਪਣਾ ਆਪਣਾ ਕਹਿੰਦਾ ਹੈ ਤੇ ਹਉਮੇ ਵਿਚ, ਅੰਧੇਰੇ ਵਿਚ ਫਿਰਦਾ ਹੈ। ਜੇ ਉਸ ਕਰਤਾਰ ਦੀ ਨਦਰ ਹੋਵੇ ਤਾਂ ਕਾਦਰ ਦੀ ਕੁਦਰਤ ਦੀ ਸੋਝੀ ਆਉਂਦੀ ਹੈ। ਗੁਰਮੁਖ ਗੁਰ ਸ਼ਬਦ ਨੂੰ ਸੁਣਦਾ ਹੈ, ਸਲਾਹੁੰਦਾ ਹੈ ਤੇ ਉਸ ਦੇ ਰੰਗ ਵਿਚ ਰੱਤਿਆ ਰਹਿੰਦਾ ਹੈ। ਨਿਰਭਉ, ਨਿਰੰਕਾਰ, ਨਿਰਵੈਰ ਦੀ ਪੂਰਨ ਜੋਤ ਵਿਚ ਸਮਾਅ ਜਾਂਦਾ ਹੈ।

ਤਬ ਏਕ ਦਿਨਿ ਗੁਰੂ ਨਾਨਕੁ ਜੀ ਲਹੌਰ ਸਹਰ ਮਹਿ ਚਲਿਆ ਜਾਤਾ ਥਾ। ਜਬ ਦੇਖੈ, ਤਉ **ਏਕ ਜਨੇਤ ਚੜੀ** ਹੈ, ਅਰ ਅਨੇਕ ਅਨੇਕ ਭਾਂਤਿ ਕੇ ਵਾਜੇ ਵਜਤੇ ਹੈ। ਅਰੁ **ਗਭਰੂ ਕਉ ਭਲੇ ਭਲੇ ਉਤਮ ਬਸਤ੍ਰ ਪਹਿਰਾਏ ਹੈਂ**। ਅਰੁ ਸਾਥ ਕੇ ਜਨੇਤੀ ਜਿ ਹੈ, ਸਿ ਓਇ ਭਲੇ ਭਲੇ ਬਾਗੇ ਪਹਿਰਿ ਪਹਿਰਿ ਸਾਥਿ ਅਸਵਾਰ ਹੋਏ ਹੈ। ਚੰਦਨ ਅਰੁ ਕੇਸਰ ਸਾਥਿ ਕਪੜੇ ਛਿੜਕੇ ਹੈ। ਅਰੁ **ਕਸਤੂਰੀ ਚੋਏ**, **ਅਰਗਜੇ ਸਾਥਿ ਗਭੁਰੂ ਕੇ ਕਪੜੇ ਭਿਗਾਏ ਹੈ।** ਅਰੁ ਗਭਰੂ ਕੇ ਮਾਤਾ ਪਿਤਾ, ਭਾਈ ਕੁਟੰਬ **ਸਭਿ ਖੁਸੀ ਸਾਥਿ ਅਨੰਦ ਕੇਲ ਮੰਗਲ ਕਰਤੇ ਜਾਤੇ ਹੈਂ**। ਜਾਜਕ ਨਾਚਤੇ ਹੈ, ਅਰੁ ਵਾਜੰਤ੍ਰ ਭਾਂਤਿ ਕੇ ਵਾਜਤੇ ਹੈ। **ਧੂਗਾ, ਤੂਰੇ, ਛੇਣੇ, ਭੇਰੀ**

**ਸਹਨਾਈ ਵਜਤੇ ਹੈ।** ਅਰੁ ਨਗਰ ਹੀ ਬੀਚਿ ਉਸਿ ਗਭਰੂ ਕੇ ਸਾਹੁਰੇ ਥੇ। ਜਬ ਜਨੇਤ ਉਸ ਸਮਧੀ ਕੇ ਘਰ ਕੇ ਨਿਕਟਿ ਆਈ, ਤਬ ਆਗੇ ਤੇ ਗਭਰੂ ਕਾ ਸਹੁਰਾ, ਸਸੁ, ਸਾਲੇ ਅਰ ਅਉਰ ਕੁਟੰਬ ਲੋਕ, ਅਰੁ ਸਭੁ ਇਸਤ੍ਰੀਆਂ ਸਭੁ ਲੋਕ ਜਨੇਤ ਕਉ ਸਨਮੁਖ ਆਇ ਮਿਲੇ। **ਤਬ ਦੁਹਾਂ ਤਰਫਾਂ ਤੇ ਕੁਟੰਬ ਏਕਠੇ ਹੋਇ ਮਿਲੇ।** ਤਬ ਤਹਾਂ ਬਹੁਤ ਹੀ ਬਹੁਤੁ ਉਨ ਕਉ ਆਨੰਦ ਉਪਜਿਆ। ਤਬ ਤਹਾਂ ਗੁਰੂ ਬਾਬਾ ਨਾਨਕੁ ਜੀ ਉਨ ਕੀ ਤਰਫ ਦੇਖਿ ਕੈ ਖਲਾ ਹੋਇ ਗੈਆ। ਸੁ ਕਿਆ ਜਾਣਿ ਕਰਿ? ਜਿ ਗੁਰੂ ਬਾਬੇ ਜੀ ਕਉ, **ਅਗਮੁ ਹੋਵਣਹਾਰ ਦਿਸਟਿ ਆਇਆ।** ਜਿ ਹੇ ਮਹਾਰਾਜ ਇਸਿ ਬਾਲਕ ਕਾ ਤੋ ਚਲਣੇ ਕਾ ਸਮਾ ਨਿਕਟਿ ਆਇ ਲਾਗਾ ਹੈ। ਹੇ ਰਾਮ ਏਹ ਤੇ ਗਭਰੂ ਇਬ ਘੜੀ ਕਉ ਉਠਿ ਚਲਤਾ ਹੈ, ਅਰੁ ਇਸ ਕੇ ਮਾਤਾ ਪਿਤਾ, ਭਾਈ, ਕੁਟੰਬ, ਸਸੁ, ਸਹੁਰਾ ਸਾਲੇ ਸਭ ਲੋਕ ਉਸਿ **ਬਾਲਕ ਕਉ ਦੇਖਿ ਦੇਖਿ ਮਹਾਂ ਅਨੰਦਮਾਨ ਹੋਤੇ ਹੈ।** ਤਬ ਜਨੇਤ ਸਮੇਤਿ ਗਭਰੂ ਸਾਹੁਰੇ ਘਰ ਮਹਿ ਆਇ ਉਤਰਿਆ। **ਤਬ ਬੀਆਹ ਕਾ ਸਮਾ ਭੈਆ।** ਜਬ ਹੀ **ਬੀਆਹੁ ਹੋਇ ਨਿਬੜਿਆ**, ਤਬ ਤਿਤੀ ਸਮੈ ਪਰਮੇਸੁਰ ਕੀ ਐਸੀ ਆਗਿਆ ਭਈ, ਜਿ ਉਸੁ ਗਭਰੂ ਕੇ ਪ੍ਰਾਨ ਛੁਟਕਿ ਗਏ। ਤਬ ਜਿਓ ਓਇ ਲੋਕ ਆਨੰਦਮਾਨ ਥੇ, ਤਿਉ ਹੀ ਮਾਤਾ ਪਿਤਾ, ਭਾਈ ਕੁਟੰਬ, ਸਸੁ, ਸਹੁਰਾ, ਇਸਤ੍ਰੀ ਸਭ ਲੋਕ ਸਾਲੇ ਸਾਲੀਆਂ ਸਭ ਲਾਗੇ ਰੋਵਣੇ ਪਿਟਣੇ। **ਸਿਰ ਮਹਿ ਧੂੜਿ ਬਾਹਣੇ ਲਾਗੇ**, ਅਰੁ **ਮਹਾ ਬਿਲੀਪਾਤ ਲਗੇ ਕਰਣੇ।** **ਏਕ ਪਲਕ ਮਹਿ ਅਵਰ ਕੀ ਅਵਰ ਹੋਇ ਗਈ।** ਤਬ ਉਨ੍ਹ ਕੀ ਤਰਫ ਦੇਖਿ ਕੈ ਗੁਰੂ ਬਾਬਾ ਨਾਨਕੁ ਜੀ ਸੋਰਠਿ ਰਾਗ ਮਹਿ ਬਾਨੀ ਬੋਲਿ ਉਠਿਆ ਜਿ:-

**ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥**
**ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥1॥**
**ਮਨੁ ਮਾਨਿਆ ਨਾਮੁ ਸਖਾਈ ॥**
**ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ਰਹਾਉ॥ ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥ ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥ ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥ ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥2॥ ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥ ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥ ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥3॥**

**ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥ ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥ ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥ ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥4॥3॥**
[ਸੋਰਠ ਮਹਲਾ ੧ ਚਉਤੁਕੇ।੩।(੫੯੬)]

**ਪਰਮੇਸੁਰ ਕੀ ਪ੍ਰੀਤ ਬਿਨਾ ਅਰ ਨਾਮ ਸਿਮਰਨ ਬਿਨਾ ਸਕਲ ਬਾਦ ਹੈ। ਸਿਮਰਨ ਹੀ ਸਾਰੁ ਹੈ।** ਤਬ ਤਿਤਿ ਸਮੇ ਗੁਰੂ ਬਾਬੇ ਨਾਨਕ ਜੀ ਏਹੁ ਸਬਦੁ ਕੀਆ।
ਮਿਹਰਬਾਨ ਵਾਲੀ ਜਨਮ ਸਾਖੀ, ੧੯੫-੧੯੬

ਸਾਰ
sār

ਏਕ ਜਨੇਤ ਚੜੀ
ek janet čáṛī

ਗਭਰੂ ਕਉ ਭਲੇ ਭਲੇ ਉਤਮ ਬਸਤ੍ਰ ਪਹਿਰਾਏ ਹੈਂ
gábrū kɔ pàle pàle uttam bastr pέrāe hɛ̃

ਕਸਤੂਰੀ ਚੋਏ, ਅਰਗਜੇ ਸਾਥਿ ਗਭੁਰੂ ਕੇ ਕਪੜੇ ਭਿਗਾਏ ਹੈ
kastūrī čoe argaje sāth gábrū ke kappaṛe pigāe hɛ

ਸਭਿ ਖੁਸੀ ਸਾਥਿ ਅਨੰਦ ਕੇਲ ਮੰਗਲ ਕਰਤੇ ਜਾਤੇ ਹੈਂ
sáb khusī sāth anãd kel mãgal karte jāte hɛ̃

ਧੂਗਾ, ਤੂਰੇ, ਛੇਣੇ, ਭੇਰੀ ਸਹਨਾਈ ਵਜਤੇ ਹੈ
tràgā tūre čheṇe pèrī sέnāī wajte hɛ

ਤਬ ਦੁਹਾਂ ਤਰਫਾਂ ਤੇ ਕੁਟੰਬ ਏਕਠੇ ਹੋਇ ਮਿਲੇ
tab duhā̃ tarphā̃ te kuṭãb ekaṭṭhe hoe mile

ਅਗਮੁ ਹੋਵਣਹਾਰ ਦਿਸਟਿ ਆਇਆ
a'gam howaṇhār disṭ āiā

ਬਾਲਕ ਕਉ ਦੇਖਿ ਦੇਖਿ ਮਹਾਂ ਅਨੰਦਮਾਨ ਹੋਤੇ ਹੈ
bālak kɔ dekh dekh mahā̃ anãdmān hote hɛ

ਤਬ ਬੀਆਹ ਕਾ ਸਮਾ ਭੈਆ
tab bīā́ kā samā pὲā

ਬੀਆਹੁ ਹੋਇ ਨਿਬੜਿਆ
bīā́ hoe nibaṛiā

ਸਿਰ ਮਹਿ ਧੂੜਿ ਬਾਹਣੇ ਲਾਗੇ
sir mέ tū̀ṛ bā́ṇe lāge

ਮਹਾ ਬਿਲੀਪਾਤ ਲਗੇ ਕਰਣੇ
mahā bilīpāt lage karṇe

ਏਕ ਪਲਕ ਮਹਿ ਅਵਰ ਕੀ ਅਵਰ ਹੋਇ ਗਈ

ek palak mɛ́ awar kī awar hoe gaī

ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ

māe bāp ko beṭā nīkā sasurɛ čatur jwāī

ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ

bāl kãniā kɔ bāp piārā pāī kɔ at pāī

ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ

hukam pɛ̀iā bāhar kàr čhoḍiā khin mɛ́ paī prāī

ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ

pāe pro gur kɛ balihārɛ jin sāčī bū́j bujā̀ī

ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ

rãg na rātā ras nahī bédiā manmukh pat gwāī

ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ

man tan tàn apnā kar jāniā dar kī khabar na pāī

ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ

nirpɔ̀ nirãkār nirwɛr pūran jot smāī

ਪਰਮੇਸੁਰ ਕੀ ਪ੍ਰੀਤ ਬਿਨਾ ਅਰ ਨਾਮ ਸਿਮਰਨ ਬਿਨਾ ਸਕਲ ਬਾਦ ਹੈ

parmesar kī prīt binā ar nām simran binā sakal bād hɛ

ਸਿਮਰਨ ਹੀ ਸਾਰੁ ਹੈ

simran hī sār hɛ

**ਸਾਰਿਗਪਾਨੇ** sārigpāne

ਵਿਸ਼ੇਸ਼ਣ
ਸੁੱਚਾ ਤੇ ਸੱਚਾ ਪਾਣੀ

**ਜਪਿ ਜਪਿ ਜੀਵਾ ਸਾਰਿਗਪਾਨੇ**

jap jap jīwā sārigpāne

ਵਾਹਿਗੁਰੂ ਦੇ ਸਿਮਰਨ ਵਿਚ ਸੱਚਾ ਤੇ ਸੁੱਚਾ ਪਾਣੀ ਸੇਵਕ ਦੀ ਤ੍ਰਿਸ਼ਨਾ ਬੁਝਾਅ ਦੇਂਦਾ ਹੈ। ਇਸ ਧਿਆਨ ਨਾਲ, ਇਸ ਜਾਪ ਨਾਲ ਗੁਰਮੁਖ ਸਵੱਛ ਜੀਵਨ ਜੀਊਂਦਾ ਹੈ। ਉਸ ਦੇ ਸਾਰੇ ਮਨੋਰਥ ਪੂਰੇ ਹੁੰਦੇ ਹਨ। ਉਸ ਨੂੰ ਕਿਸੇ ਕਿਸਮ ਦੀ ਕੋਈ ਘਾਟ ਨਹੀਂ ਰਹਿੰਦੀ, ਕੋਈ ਲੋੜ ਨਹੀਂ ਰਹਿੰਦੀ। ਉਹ ਲੋਭ ਮੋਹ ਵਿਚ ਫਸਿਆ ਕਿਸੇ ਬਿਖੜੇ ਪੈਂਡੇ ਤੇ ਨਹੀਂ ਪੈਂਦਾ। ਉਸ ਨੂੰ ਦੂਜੇ ਭਾਇ ਵਿਚ ਕਾਮ ਕ੍ਰੋਧ ਦੇ ਵਿਕਾਰ ਛੁਹ ਨਹੀਂ ਸਕਦੇ। ਉਹ ਸਤਿ ਸੰਤੋਖ ਵਿਚ,

ਸਹਿਜ ਵਿਚ ਰਹਿ ਕੇ ਆਪਣੇ ਕਰਤਾਰ ਦਾ ਸਿਮਰਨ ਕਰਦਾ ਹੈ।ਗੁਰ ਪ੍ਰਸਾਦਿ ਨਾਲ, ਗੁਰੂ ਦੀ ਮਿਹਰ ਨਾਲ ਉਸ ਦਾ ਵਾਸਾ ਸਹਿਜ ਦੇ ਘਰ ਹੁੰਦਾ ਹੈ।ਉਸ ਦੀਆਂ ਸਭ ਦੁਬਿਧਾ, ਉਸ ਦੇ ਸਭ ਦੁਵੰਦ, ਉਸ ਦੇ ਸਭ ਅੰਧੇਰੇ ਮਿਟ ਜਾਂਦੇ ਹਨ ਤੇ ਉਸ ਦੇ ਮਨ ਤੇ ਗਿਆਨ ਦਾ ਪਰਗਾਸ ਹੁੰਦਾ ਹੈ।ਉਸ ਦੇ ਆਕਾਸ਼ ਵਿਚ ਸਚੁ ਦਾ ਚੰਦ ਚੜ੍ਹਦਾ ਹੈ।ਇਸ ਦੈਵੀ ਮਾਹੌਲ ਵਿਚ ਇਸ ਸੁਖ ਸ਼ਾਂਤੀ ਦੇ ਸਮੇਂ ਵਿਚ ਉਹ ਆਪਣੇ ਸੁਆਮੀ ਨੂੰ ਯਾਦ ਕਰਦਾ ਹੈ।ਉਸ ਦੀ ਪ੍ਰੀਤ ਵਿਚ ਉਸ ਦੇ ਧਿਆਨ ਵਿਚ ਮਸਤ ਆਪਣੇ ਆਲੇ ਦੁਆਲੇ ਦੇ ਕੁਕਰਮਾਂ ਨੂੰ ਭੁਲ ਜਾਂਦਾ ਹੈ।ਉਹ ਕਮਲ ਤੋਂ ਨਿਰਲੇਪ ਰਹਿੰਦਾ ਹੈ।ਉਹ ਅੰਮ੍ਰਿਤ ਸ਼ਬਦ ਪੀਂਦਾ ਹੈ ਤੇ ਉਸ ਨੂੰ ਪਰਮ ਗਤਿ ਦੀ ਪ੍ਰਾਪਤੀ ਹੁੰਦੀ ਹੈ।ਹਰੀ ਦੇ ਸਿਮਰਨ ਵਿਚ, ਸਾਧ ਸੰਗਤ ਵਿਚ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਰੱਤਿਆ ਗੁਰਮੁਖ ਕਿਸੇ ਭੰਬਲ ਭੂਸੇ ਵਿਚ ਨਹੀਂ ਵਸਦਾ।ਉਸਦਾ ਰਾਹ ਸਤਿ ਸੰਤੋਖ ਤੇ ਸੰਜਮ ਦਾ ਰਾਹ ਹੁੰਦਾ ਹੈ।ਉਹ ਸਭ ਵਿਕਾਂਰਾਂ ਤੋਂ ਨਿਰਲੇਪ ਆਪਣੇ ਕਾਦਰ ਦੀ ਕੁਦਰਤ ਨੂੰ ਗੁਰ ਸ਼ਬਦ ਰਾਹੀਂ ਸਮਝਣ ਦਾ ਯਤਨ ਕਰਦਾ ਹੈ।ਕੁਦਰਤ ਦੀ ਜੁਗਤ ਅਨੁਸਾਰ ਕਰਤਾਰ ਦੇ ਭਾਣੇ ਨੂੰ ਸਵੀਕਾਰ ਕਰਕੇ ਸੱਚੀ ਤੇ ਸੁੱਚੀ ਕਾਰ ਕਰਦਾ ਹੈ।ਉਹ ਆਪਣੇ ਜੀਵਨ ਵਿਚ ਸਚੁ ਤੇ ਸਤਿ ਦੇ ਬੀਜ ਬੀਜਦਾ ਹੈ ਤੇ ਸਚੁ ਤੇ ਸਤਿ ਦੇ ਹੀ ਫਲ ਖਾਂਦਾ ਹੈ।ਉਸ ਦੇ ਕਰਮਾਂ ਦਾ ਕੋਈ ਲੇਖਾ ਜੋਖਾ ਨਹੀਂ ਹੁੰਦਾ।ਉਸ ਨੂੰ ਜਮ ਪੋਹ ਨਹੀਂ ਸਕਦਾ।ਉਸ ਦੇ ਸੰਜਮ ਨਾਲ ਸਤਿਯੁਗ ਦੀ ਵਿਉਂਤ ਉਜਾਗਰ ਹੁੰਦੀ ਹੈ।ਇਹ ਸਤਿ ਕਾਦਰ ਦੀ ਕਾਇਨਾਤ ਦਾ ਆਧਾਰ ਹੈ।ਜਿਹੜਾ ਇਸ ਸਤਿ ਦੇ ਆਸਰੇ, ਇਸ ਦੇ ਧਿਆਨ ਵਿਚ, ਇਸ ਦੇ ਸਿਮਰਨ ਵਿਚ ਜੀਉਂਦਾ ਹੈ, ਜਾਗਦਾ ਹੈ, ਵਿਚਰਦਾ ਹੈ, ਉਹ ਸਦਾ ਅੰਮ੍ਰਿਤ ਪੀਂਦਾ ਹੈ, ਅੰਮ੍ਰਿਤ ਖਾਂਦਾ ਹੈ।ਉਹ ਗੁਰਬਾਣੀ ਦੇ ਇਸ ਅੰਮ੍ਰਿਤਸਰ ਵਿਚ ਨਹਾਉਂਦਾ ਹੈ ਤੇ ਸਦਾ ਨਿਰਮਲ ਪਵਿਤ੍ਰ ਰਹਿੰਦਾ ਹੈ।

ਆਸਾ ਮਹਲਾ ੫ ਦੁਪਦਾ ੧ ॥ ਸਾਧੂ ਸੰਗਿ ਸਿਖਾਇਓ ਨਾਮੁ ॥ **ਸਰਬ ਮਨੋਰਥ ਪੂਰਨ ਕਾਮ** ॥ ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥ **ਜਪਿ ਜਪਿ ਜੀਵਾ ਸਾਰਿਗਪਾਨੇ** ॥ ੧ ॥ ਕਰਨ ਕਰਾਵਨ ਸਰਨਿ ਪਰਿਆ ॥ ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥ ੧ ॥ ਰਹਾਉ ॥ **ਲਾਲ ਜਵੇਹਰ ਭਰੇ ਭੰਡਾਰ** ॥ ਤੋਟਿ ਨ ਆਵੈ ਜਪਿ ਨਿਰੰਕਾਰ ॥ ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥ ੨ ॥ ੪੧ ॥ ੯੨ ॥ ਆਸਾ ਘਰੁ ੭ ਮਹਲਾ ੫ ॥ ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ **ਸੰਗੀ ਸਾਥੀ ਸਗਲ ਤਰਾਂਈ** ॥ ੧ ॥ ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥ ੧ ॥ ਰਹਾਉ ॥ **ਤੇਰਾ ਕੀਆ**

**ਮੀਠਾ ਲਾਗੈ** ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥ ੨ ॥ ੪੨ ॥ ੯੩ ॥

ਅ.ਗ.ਮ.੫, ੩੯੩

ਸਾਰਿਗਪਾਨੇ
sārigpāne

ਜਪਿ ਜਪਿ ਜੀਵਾ ਸਾਰਿਗਪਾਨੇ
jap jap jīwā sārigpāne

ਸਰਬ ਮਨੋਰਥ ਪੂਰਨ ਕਾਮ
sarb mnorath pūran kām

ਲਾਲ ਜਵੇਹਰ ਭਰੇ ਭੰਡਾਰ
lāl jwehar pàre pā̃ḍār

ਸੰਗੀ ਸਾਥੀ ਸਗਲ ਤਰਾਂਈ
sãgī sāthī sagal trā̃ī

ਤੇਰਾ ਕੀਆ ਮੀਠਾ ਲਾਗੈ
terā kīā mīṭhā lāgɛ

**ਸਾਲਸਰਾਏ** sālsrāe

ਨਾਂਵ ਪੁਲਿੰਗ
ਵਿਅਕਤੀ ਦਾ ਨਾਂ

**ਮਰਦਾਨੇ ਨੂੰ ਸਾਲਸਰਾਏ ਪਾਸ ਭੇਜਿਆ**
mardāne nū̃ sālsrāe pās pèjiā

ਰਮਤੇ ਰਮਤੇ ਬਾਬਾ ਨਾਨਕ ਬਿਸੰਭਰਪੁਰ ਆ ਨਿਕਲੇ। ਮਰਦਾਨੇ ਨੂੰ ਬਹੁਤ ਭੁਖ ਲੱਗੀ ਸੀ। ਬਾਬਾ ਜੀ ਨੇ ਰੇਤ ਵਿਚ ਪੈਰ ਮਾਰਿਆ ਤੇ ਓਥੋਂ ਇਕ ਬਹੁਤ ਅਮੁੱਲਾ ਲਾਲ ਨਿਕਲਿਆ। ਬਾਬਾ ਜੀ ਨੇ ਮਰਦਾਨੇ ਨੂੰ ਲਾਲ ਦੇ ਕੇ ਕਿਹਾ ਉਹ ਉਸ ਨੂੰ ਬਿਸੰਭਰਪੁਰ ਦੇ ਕਿਸੇ ਜੌਹਰੀ ਨੂੰ ਵੇਚ ਕੇ ਭੋਜਨ ਲੈ ਆਵੇ। ਮਰਦਾਨਾ ਪੁਛਦਾ ਪੁਛਦਾ ਨਗਰ ਦੇ ਸਭ ਤੋਂ ਵੱਡੇ ਜੌਹਰੀ ਸਾਲਸਰਾਏ ਦੇ ਮਹੱਲ ਚਲਾ ਗਿਆ। ਜਦੋਂ ਸਾਲਸਰਾਏ ਨੇ ਲਾਲ ਦੇਖਿਆ ਤਾਂ ਬਹੁਤ ਹੈਰਾਨ ਹੋਇਆ। ਉਸ ਤੇ ਲਿਖਿਆ ਸੀ ਕਿ ਜਿਹੜਾ ਇਸ ਲਾਲ ਨੂੰ ਦੇਖੇ ਉਹ ਲਾਲ ਲਿਆਉਣ ਵਾਲੇ ਨੂੰ ਇਕ ਸੌ ਰੁਪਿਆ ਮਿਹਮਾਨੀ ਦੇਵੇ। ਸਾਲਸਰਾਏ ਨੇ ਮਰਦਾਨੇ ਨੂੰ ਇਕ ਸੌ ਰੁਪਿਆ ਦੇ ਦਿੱਤਾ ਤੇ ਨਾਲੇ ਲਾਲ ਵੀ ਮੋੜ ਦਿੱਤਾ। ਜਦੋਂ ਮਰਦਾਨਾ ਗੁਰੂ ਜੀ ਪਾਸ ਆਇਆ ਤਾਂ ਬਾਬਾ ਜੀ ਨੇ ਸੌ ਰੁਪੈ ਨਾ ਲਏ ਤੇ ਮਰਦਾਨੇ ਨੂੰ ਸਾਲਸਰਾਏ ਪਾਸ ਭੇਜ ਦਿੱਤਾ। ਸਾਲਸਰਾਏ ਕਾਦਰ ਦੇ ਇਸ ਰਹੱਸ ਨੂੰ ਸਮਝਣ ਦੇ ਅਸਮਰੱਥ ਸੀ ਪਰ ਫਿਰ ਵੀ ਬਾਬਾ ਜੀ ਦੀ ਦੈਵੀ ਸ਼ਕਤੀ ਦਾ ਅਨੁਮਾਣ ਲਾਉਣ ਲੱਗਾ। ਉਹ ਆਪਣੇ ਗੁਲਾਮ ਨੂੰ ਨਾਲ ਲੈ ਕੇ ਭੋਜਨ ਪਕਵਾ ਕੇ ਬਾਬਾ ਜੀ ਕੋਲ ਆਇਆ ਤੇ ਲਾਲ ਦਾ ਰਹੱਸ ਪੁੱਛਿਆ। ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਉਸ ਕਾਦਰ ਦੀ ਕੁਦਰਤ ਦਾ ਰਹੱਸ ਦੱਸਿਆ। ਇਹ ਲਾਲ ਉਸ ਨਿਰੰਕਾਰ ਦੀ ਬਖਸ਼ਿਸ਼ ਹੈ ਜਿਸ ਨੇ ਇਹ ਸਾਰੀ ਕਾਇਨਾਤ ਬਣਾਈ ਹੈ, ਜਿਹੜਾ ਇਸ ਸ੍ਰਿਸ਼ਟੀ ਦੇ ਥਾਪਣ ਉਥਾਪਣ ਦਾ ਕਾਰਨ ਹੈ, ਕਰਤਾ

ਹੈ। ਇਸ ਬ੍ਰਹਮੰਡ ਦੇ ਅਥਾਹ ਸਾਗਰ ਵਿਚ ਆਪਣੇ ਨਿਰਮਲ ਜਲ ਵਿਚ ਲਾਲ ਜਵਾਹਰ ਸਿਰਜਦਾ ਹੈ ਤੇ ਆਪਣੇ ਭਗਤਾਂ ਨੂੰ ਨਿਹਾਲ ਕਰਦਾ ਹੈ। ਇਸ ਸੰਸਾਰ ਸਾਗਰ ਵਿਚ ਉਸ ਦਾ ਅੰਮ੍ਰਿਤ ਹੀ ਮਨੁਖ ਨੂੰ ਮੁਕਤੀ ਦਿਵਾਉਂਦਾ ਹੈ। ਉਸ ਦੇ ਸ਼ਬਦ ਦੀ ਆਰਾਧਣਾ ਵਿਚ, ਉਸ ਦੇ ਸਿਮਰਨ ਵਿਚ ਸੇਵਕ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ, ਵਿਸਮਾਦ ਵਿਚ ਰਹਿੰਦਾ ਹੈ। ਮਨਮੁਖ ਆਪਣਾ ਆਪ ਨਹੀਂ ਛੱਡਦੇ। ਹਉਮੇ ਵਿਚ ਗਲਤਾਨ ਰਹਿੰਦੇ ਹਨ। ਗੁਰਮੁਖ ਸਭ ਕੁਝ ਤਿਆਗ ਕੇ ਆਪਣਾ ਆਪ ਸਤਿਗੁਰੂ ਦੀ ਸ਼ਰਨ ਵਿਚ ਅਰਪਣ ਕਰ ਦੇਂਦੇ ਹਨ। ਪਾਖੰਡੀ ਸਤਿਗੁਰ ਦੇ ਨਾਮ ਤੋਂ ਵਾਂਝੇ ਰਹਿੰਦੇ ਹਨ ਅਤੇ ਗੁਰਮੁਖ ਆਪਣੇ ਪੂਰਬ ਲਿਖੇ ਅਨੁਸਾਰ ਆਪਣੇ ਕਰਤਾਰ ਦੇ ਚਰਨਾਂ ਵਿਚ ਗੁਰ ਸ਼ਬਦ ਦਾ ਸਿਮਰਨ ਕਰਦੇ ਹਨ।

ਅਗੈ ਸੈਤਾਲੀਆ ਦਿਨਾ ਦਾ ਰਾਹੁ ਆਹਾ ਹਿਕ **ਮਰਦਾਨੇ ਨੂੰ ਡਾਢੀ ਭੁਖ ਲਗੀ** ਤਾਂ ਮਰਦਾਨੇ ਆਖਿਆ ਜੀ **ਹਉ ਤੁਰਿ ਨਾਹੀ ਸੰਘਦਾ**। ਤਾਂ ਗੁਰੂ ਕਹਿਆ ਚਲ ਮਰਦਾਨਾ **ਅਗੇ ਵਡਾ ਸਹਰ ਆਵਦਾ ਹੈ।** ਉਥੇ ਤੂੰ ਆਖੇਗਾ ਸੋ ਕਰੀਏਂਗੇ। ਮਰਦਾਨੇ ਆਖਿਆ ਜੀ ਪਲੇ ਤਾ ਕੁਝ ਨਾਹੀ। ਫੇਰਿ ਮਰਦਾਨੇ ਆਖਿਆ ਜੀ ਨਾ ਪਲੇ ਨਾ ਸਹਰੁ, ਮੁਰਦੇ ਨੂੰ ਲੈ ਜਾਸੋ। **ਤਾਂ ਗੁਰੂ ਨਾਨਕ ਪੈਰਾਂ ਨਾਲਿ ਰੇਤੁ ਫਰੋਲੀ ਵਿਚੋ ਲਾਲੁ ਨਿਕਲਿਆ**। ਆਖਿਓਸੁ ਲੈ ਮਰਦਾਨਾ ਚਾਇ ਲੈ। ਮਰਦਾਨੇ ਆਖਿਆ ਜੀ ਇਸ ਪਥਰ ਨੋ ਕਿਆ ਕਰਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਪਲਾ ਢੂਢਨਾ ਆਹੋ, ਲੈ ਪਲੇ ਬੰਨੁ। ਮਰਦਾਨੇ ਆਖਿਆ ਜੀ **ਪਲੇ ਬੰਨਿਆ ਭੁਖ ਨਾਹੀ ਜਾਂਦੀ ਪੇਟ ਪਏ ਬਾਝੂ।** ਗੁਰੂ ਨਾਨਕ ਕਹਿਆ ਮਰਦਾਨਾ ਉਹੁ ਦੇਖੁ ਸਹਰ ਨਦਰੀ ਆਂਵਦਾ ਹੈ। ਤਾਂ ਮਰਦਾਨੇ ਆਖਿਆ ਭਲਾ ਜੀ ਤ੍ਰਿਹੁ ਕੋਹਾਂ ਤੋਂ ਸਹਰੁ ਨਜਰੀ ਆਂਵਦਾ ਹੈ। **ਜਾਂਦੇ ਜਾਂਦੇ ਮਰਦਾਨਾ ਛਿਤਾ ਹੋਇ ਗਇਆ**। **ਮਸੇ ਮਸੇ ਸਹਰੁ ਆਇਆ**। ਜਾਂ ਸਹਰ ਆਇ ਵਡੇ ਤਾਂ ਮਰਦਾਨੇ ਆਖਿਆ ਜੀ ਕੁਝੁ ਆਖੁ। ਗੁਰੂ ਨਾਨਕ ਆਖਿਆ, ਮਰਦਾਨਾ ਏਸ ਸਹਰ ਦਾ ਨਾਉ ਜਾਣਦਾ ਹੈਂ। ਮਰਦਾਨੇ ਆਖਿਆ ਜੀ ਮੈ ਕਿਆ ਜਾਣਾ। ਤਾਂ ਗੁਰੂ ਨਾਨਕ ਅੰਤਰਿਜਾਮੀ ਆਹਾ ਆਖਿਆਸੁ, ਮਰਦਾਨਾ ਇਸ ਸਹਰ ਦਾ ਨਾਉ ਬਿਸੰਭਰਿਪੁਰਾ ਹਈ। ਮਰਦਾਨੇ ਆਖਿਆ ਜੀ ਨਾਉ ਭਾਵੈ ਕੁਝ ਹੋਵੈ **ਮੈਨੂੰ ਭੁਖ ਖਾਇ ਗਈ ਹੈ।** ਗੁਰੂ ਨਾਨਕ ਆਖਿਆ ਜਾਹਿ ਮਰਦਾਨਾ ਜਵਾਹਰੀ ਟੋਲੇ ਵਿਚਿ ਏਹੁ ਲਾਲ ਵੇਚਿ ਲਿਆਉ। ਮਰਦਾਨੇ ਆਖਿਆ ਜੀ ਏਸ ਦਾ ਮੁਲੁ ਕਿਆ ਹੈ। ਗੁਰੂ ਨਾਨਕ

ਕਹਿਆ, ਮਰਦਾਨਾ ਜੋ ਕੋਈ ਮੁਲ ਆਖੀਗਾ ਸੋ ਮੈਨੂੰ ਆਇ ਆਖੈ। ਮਰਦਾਨੇ ਜਾਇ ਹਿਕੁ ਜਵਾਹਰੀ ਨੂੰ ਲਾਲੁ ਦਿਖਾਇਆ। ਓਸ ਜਵਾਹਰੀ ਕਹਿਆ ਇਸ ਕੇ ਤੀਨ ਪੈਸੇ ਮੁਲੁ ਹੈ। ਮਰਦਾਨੇ ਵੀਚਾਰੁ ਕੀਤਾ ਲਾਲ ਦਾ ਮੁਲ ਬਹੁਤ ਆਖਦੇ ਹੈਨਿ ਮੈ ਪੁਛਿ ਆਵਾਂ। ਆਇ ਮਰਦਾਨੇ ਆਖਿਆ ਜੀ ਲਾਲ ਦੇ ਤਿਨ ਪੈਸੇ ਮਿਲਦੇ ਹੈਨਿ। ਗੁਰੂ ਨਾਨਕ ਕਹਿਆ, **ਮਰਦਾਨਾ ਵਡੇ ਜਵਾਹਰੀ ਪਾਸਿ ਜਾਹਿ**। ਮਰਦਾਨੇ ਆਖਿਆ ਜੀ ਮੈਂ ਤਾਂ ਵਡਾ ਅਤੇ ਛੋਟਾ ਨਾਹੀ ਜਾਣਦਾ ਤੁਸੀ ਮੈਨੂੰ ਦਸੋ। ਗੁਰੂ ਨਾਨਕ ਕਹਿਆ, ਮਰਦਾਨਾ ਸਾਲਿਸਰਾਇ ਜਉਹਰੀ ਦਾ ਦੁਕਾਨੁ ਕੇਹੜਾ ਹੈ। ਤਾਂ ਲੋਕਾਂ ਦਸਿਆ ਭਾਈ ਉਹ ਘਰੇ ਹੋਂਦਾ ਹੈ। ਤਾਂ ਮਰਦਾਨਾ ਉਸ ਦਾ ਘਰੁ ਪੁਛਾਇ ਕਰਿ ਗਇਆ। ਜਾਇ ਅਵਾਜ ਕੀਤੋਸੁ ਅੰਦਰੋ ਗੁਲਾਮੁ ਭੇਜਿ ਦਿਤਾ ਕਉਣੁ ਭਾਈ। ਮਰਦਾਨੇ ਕਹਿਆ ਜੀ ਕੁਝ ਸਉਦਾ ਵੇਚਣਾ ਹੈ। ਗੁਲਾਮ ਜਾਇ ਕਹਿਆ ਜੀ **ਕੋਈ ਬੰਦਾ ਸਾਹਬ ਕਾ ਹੈ ਕਹਤਾ ਹੈ ਕੁਝ ਸਉਦਾ ਵੇਚਣਾ ਹੈ**। ਜਉਹਰੀ ਕਹਿਆ ਅੰਦਰ ਲਿਆਉ। ਮਰਦਾਨੇ ਨੂੰ ਅੰਦਰਿ ਲੈ ਗਏ ਪੁਛਣ ਲਗੇਕਹੁ। **ਭਾਈ ਕਿਆ ਸਉਦਾ ਕਰਨਿ ਆਇਆ ਹੈਂ।** ਮਰਦਾਨਾ ਹਥਿ ਲਾਲੁ ਕਢਿ ਦਿਤਾ। ਜਉਹਰੀ ਹਥਿ ਲੈ ਕਰਿ ਦੇਖੇ ਤਾਂ ਕਿਆ ਦੇਖੇ ਜੋ ਇਸ ਲਾਲ ਉਪਰਿ ਲਿਖਿਆ ਹੈ, ਜੋ ਕੋਈ ਓਹੁ ਲਾਲੁ ਲਿਆਵੇ ਤਿਸ ਨੂੰ ਸਉ ਰੁਪਈਯਾ ਮਿਹਮਾਨੀ ਦੇਵਣੀ ਮੁਲੁ ਵਰਾਂਈ **ਭਾਵੇ ਖਾਂਵਦੁ ਵੇਚੇ ਭਾਵੇ ਨਾ ਵੇਚੇ।** ਜਵਾਹਰੀ ਸਉ ਰੁਪਯਾ ਗਿਣਿ ਮਰਦਾਨੇ ਨੂੰ ਹਥਿ ਦਿਤਾ ਅਤੇ ਲਾਲੁ ਆਪਣੇ ਪਾਸਿ ਰਖਿਅਉਸੁ। ਮਰਦਾਨੇ ਆਖਿਆ ਜੀ ਮੈਂ ਖਾਂਵਦੁ ਪਾਸੋ ਪੁਛਿ ਆਵਾਂ। ਜਾਹਿ ਪੁਛਿ ਆਉ। ਮਰਦਾਨੇ ਸਉ ਰੁਪਯਾ ਗੁਰੂ ਨਾਨਕ ਅਗੇ ਆਨਿ ਰਖਿਆ। ਗੁਰੂ ਨਾਨਕ ਆਖਿਆ ਮਰਦਾਨਾ ਏਹੁ ਕੇਹਾ ਲਿਆਇਆ ਹੈ ਮੁਲੁ। ਮਰਦਾਨੇ ਆਖਿਆ ਜੀ ਉਸ ਦਿਤਾ ਮੈਂ ਲੈ ਆਇਆ ਹਾਂ। ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਜਾਇ ਪੁਛ ਜੋ ਏਹੁ ਸਉ ਰੁਪਯਾ ਮੁਲੁ ਦਿਤਾ ਹੈ ਕਿ ਕੇਹਾ ਦਿਤਾ ਹੈ। ਮਰਦਾਨੇ ਆਖਿਆ ਭਲਾ ਜੀ ਮਰਦਾਨੇ ਫੇਰਿ ਜਉਹਰੀ ਨੂੰ ਜਾਇ ਪੁਛਿਆ, ਅਜੀ ਖਾਂਵਦੁ ਆਖਦਾ ਹੈ ਏਹੁ ਸਉ ਰੁਪਯਾ ਤੁਸਾਂ ਕੇਹਾ ਦਿਤਾ ਹੈ ਇਸਦਾ ਮੁਲੁ ਦਿਤਾ ਹੈ। ਉਸ ਜਉਹਰੀ ਕਹਿਆ ਭਾਈ ਇਸ ਲਾਲ ਤੇ ਲਿਖਿਆ ਹੈ ਜੋ ਕੋਈ ਏਹੁ ਲਾਲੁ ਲਿਆਵੇ ਭਾਵੇ ਵੇਚੇ ਭਾਵੇ ਨ ਵੇਚੇ ਉਸ ਤਾਈ **ਸਉ ਰੁਪਯਾ ਮਿਹਮਾਨੀ ਦੇਵਣੀ**। **ਤੇਰਾ ਲਾਲ ਅਮਾਨਤ ਪਇਆ ਹੈ** ਖਾਵਦੁ ਥੋਂ ਮੁਲੁ

ਪੁਛਿਆਉ। ਮਰਦਾਨੇ ਗੁਰੂ ਨਾਨਕ ਨੂੰ ਆਇ ਆਖਿਆ ਜੀ ਜਉਹਰੀ ਇਉ ਆਖਦਾ ਹੈ। ਜੋ ਇਸ ਲਾਲੁ ਤੇ ਲਿਖਿਆ ਹੈ ਜੋ ਕੋਈ ਇਸ ਲਾਲ ਨੂੰ ਵੇਚਿਣ ਲਿਆਵੇ ਤਿਸ ਨੂੰ ਸਉ ਰੁਪਯਾ ਮਿਹਮਾਨੀ ਦੇਵਣੀ ਭਾਵੇ ਵੇਚੋ ਭਾਵੇ ਨਾ ਵੇਚੇ। ਤਾਂ ਗੁਰੂ ਨਾਨਕ ਆਖਿਆ ਕਿਉ ਮਰਦਾਨਾ ਵੇਚਨਾ ਹੈ। ਮਰਦਾਨੇ ਕਹਿਆ ਜੀ ਮੈਂ ਕਿਆ ਜਾਣਾ ਤੂੰ ਜਾਣ। ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਤੁਹਿ ਨੂੰ ਮੈਂ ਕਿਸ ਵਾਸਤੇ ਪੁਛਦਾ ਹਾਂ। ਮਰਦਾਨੇ ਆਖਿਆ ਜੀ ਮੈਂ ਨਾਹੀ ਜਾਣਦਾ ਤੂੰ ਮੈਨੂੰ ਕਿਸ ਵਾਸਤੇ ਪੁਛਦਾ ਹੈਂ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਮੈ ਤੈਨੂੰ ਇਸ ਵਾਸਤੇ ਪੁਛਦਾ ਹਾਂ। **ਏਹੁ ਲਾਲ ਨਾਹੀ ਏਹੁ ਪਰਮੇਸਰ ਦਾ ਨਾਉ ਹੈ।** ਓਹੁ ਜਹੁਰੀ ਤਿਨ ਪੈਸੇ ਦੇਂਦਾ ਆਹਾ। ਉਸ ਦੀ ਉਹ ਨਜਰਿ ਆਹੀ ਅਤੇ ਉਹ ਜਉਹਰੀ ਸਉ ਰੁਪਯਾ ਮਿਹਮਾਨੀ ਦੇਵਣ ਲਗਾ ਵਿਣੁ ਮੁਲੁ ਲੀਤੇ ਤੇ ਏਹ ਕਰਤਾਰ ਦਾ ਨਾਉ ਲਾਲ ਹੀ ਭਾਵੇ ਵੇਚਿ ਭਾਵੇ ਰਖਿ **ਜੇ ਤੂੰ ਭੁਖ ਨੰਗੁ ਕਬੂਲ ਕਰੇ ਤਾਂ ਰਖੁ ਨਾਹੀ ਤਾਂ ਵੇਚ।** ਤਾਂ ਮਰਦਾਨਾ ਸਮਝ ਗਇਆ। ਮਰਦਾਨੇ ਆਖਿਆ ਜੀ ਹਉ ਨਾਹੀ ਵੇਚਦਾ। ਤਾਂ ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਨਾਹੀ ਵੇਚਦਾ ਤਾਂ ਸਉ ਰੁਪਯਾ ਉਸ ਦਾ ਫੇਰਿ ਦੇ ਆਉ ਅਤੇ ਲਾਲੁ ਆਪਣਾ ਲੈ ਆਉ। ਮਰਦਾਨੇ ਆਖਿਆ ਭਲਾ ਜੀਉ। ਮਰਦਾਨਾ ਉਸ ਜਉਹਰੀ ਪਾਸਿ ਗਇਆ। ਜਾਇ ਕਰਿ ਆਖਣ ਲਗਾ, ਸਾਹ ਜੀ ਤੁਸੀਂ ਸਉ ਰੁਪਯਾ ਆਪਣਾ ਲਉ ਅਰੁ ਲਾਲ ਫੇਰਿ ਦੇਉ ਖਾਂਵਦ ਨਾਹੀ ਵੇਚਦਾ। ਜਉਹਰੀ ਕਹਿਆ ਭਲਾ ਭਾਈ ਲੇ ਆਪਣਾ ਲਾਲ ਲੇਹ। ਲਾਲ ਮਰਦਾਨੇ ਦੇ ਹਥਿ ਦਿਤੋਸੁ ਮਰਦਾਨੇ ਆਪਣਾ ਲਾਲ ਲੀਤਾ ਅਤੇ ਮਰਦਾਨੇ ਸਉ ਰੁਪਯਾ ਜਉਹਰੀ ਦੇ ਅਗੇ ਰਖਿਆ। ਆਖਿਉਸੁ ਸਾਹ ਜੀ ਏਹੁ ਆਪਣਾ ਸਉ ਰੁਪਯਾ ਗਿਣਿ ਲਉ। ਜਉਹਰੀ ਮਰਦਾਨੇ ਨੂੰ ਆਖਿਆ ਰੇ ਭਾਈ ਇਸ ਲਾਲ ਪਰ ਲਿਖਿਆ ਹੈ ਜੋ ਕੋਈ ਏਹੁ ਲਾਲ ਲਿਆਵੇ ਤਿਸਕੋ ਸਉ ਰੁਪਯਾ ਮਿਹਮਾਨੀ ਦੇਣੀ। **ਹਮੋ ਤੋ ਆਪਣਾ ਧਰਮ ਰਖਣਾ** ਏਹ ਰੁਪਯੇ ਤੁਮਾਰੇ ਹੈਂ ਹਮਾਰੇ ਨਾਹੀ। ਭਾਵੇ ਲਾਲ ਵੇਚ ਭਾਵੇ ਨਾ ਵੇਚ। ਤਾਂ ਮਰਦਾਨਾ ਨਾਲੇ ਲਾਲ ਨਾਲੇ ਰੁਪਯੇ ਦੋਵੇਂ ਵਸਤੁ ਆਣਿ ਗੁਰੂ ਨਾਨਕ ਦੇ ਅਗੇ ਰਖੀਆਂ। ਗੁਰੂ ਨਾਨਕ ਆਖਿਆ ਮਰਦਾਨਾ ਏਹੁ ਰੁਪਯੇ ਕਿਉ ਲਿਆਇਓ। ਤਾਂ ਮਰਦਾਨੇ ਆਖਿਆ ਜੀ ਰੁਪਯੇ **ਮੈਂ ਦੇ ਰਹਿਆ ਓਹੁ ਲਏ ਨਹੀਂ**। ਉਹ ਆਖੇ ਅਤੇ ਭਾਈ ਹਮੋ ਆਪਣਾ ਧਰਮ ਰਖਣਾ ਹੈ ਲਾਲ ਪਰ ਲਿਖਿਆ ਹੈ ਜੋ ਕੋਈ ਇਹੁ

ਲਾਲ ਦਿਖਾਵੈ ਤਿਸ ਕਉ ਸਉ ਰੁਪਯੇ ਮਿਹਮਾਨੀ ਦੇਵਣੀ ਅਬੇ ਏਹ ਰੁਪਯੇ ਤੁਮਾਰੇ ਹੈਂ ਹਮਾਰੇ ਨਾਹੀ। ਮੈਂ ਕਿਆ ਕਰਾਂ। ਤਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਤੂੰ ਏਵ ਜਾਇ ਕਰਿ ਆਖੁ ਸਾਹ ਜੀ ਜੇ ਵੇਚੀਐ ਤਾਂ ਮਿਹਮਾਨੀ ਲੈਵੀਏ ਅਤੇ ਜੇ ਵੇਚੀਏ ਨਾਹੀ ਤਾਂ ਮਿਹਮਾਨੀ ਕੇਹੀ ਲੇਵੀਂਏ। ਮਰਦਾਨੇ ਆਖਿਆ ਭਲਾ ਜੀ। ਮਰਦਾਨਾ ਉਸ ਥੇ ਫੇਰਿ ਸਉ ਰੁਪਯਾ ਲੈ ਗਇਆ। ਜਾਇ ਕਰਿ ਆਖਿਓਸੁ ਸਾਹ ਜੀ ਅਸੀਂ ਰੁਪਯੇ ਕੇਹੇ ਲੇਈਏ। ਵੇਚੀਐ ਤਾਂ ਮਿਹਮਾਨੀ ਲੇਈਏ। **ਜਾ ਨ ਵੇਚੀਏ ਤਾ ਕੇਹੀ ਲਈਐ।** ਏਹ ਰੁਪਯੇ ਆਪਣੇ ਫੇਰਿ ਲਉ ਖਾਂਵਦੁ ਨਾਹੀ ਲੈਂਦਾ। ਜਉਹਰੀ ਲੈ ਨਾਹੀ। ਮਰਦਾਨੇ ਫੇਰਿ ਲੇ ਆਇਆ। ਗੁਰੂ ਨਾਨਕ ਰਖੇ ਨਾਹੀ ਅਤੇ ਜਉਹਰੀ ਲਏ ਨਾਹੀ ਤਾਂ ਸਤ ਫੇਰੇ ਮਰਦਾਨੇ ਪਾਏ। **ਮਰਦਾਨਾ ਛਿਤਾ ਹੋਇਆ**। ਛਿਤਾ ਹੋਇ ਕੇ ਰੁਪਯੇ ਜਉਹਰੀ ਦੇ ਅਗੇ ਸਟਿ ਆਇਆ। ਜਉਹਰੀ ਆਪਣੇ ਜੀ ਵਿਚਿ ਵਿਚਾਰ ਕੀਤਾ ਭਾਈ ਏਹ ਤਾਂ ਰੁਪਯੇ ਮੈਨੂੰ ਫੇਰਿ ਲੇਣੇ ਜੋਗੁ ਨਾਹੀ। ਅਤੇ ਏਹ ਵਸਤੁ ਅਜੇਹੀ ਹੈ ਜੋ ਇਸ ਸਨਕਾਦਕ ਬ੍ਰਹਮਾਦਕ ਮੋਹੇ ਹੈਨਿ ਅਤੇ **ਲਾਲ ਭੀ ਅਚੰਭੇ ਦਾ ਡਿਠਾ।** ਜਿਸ ਤੇ ਲਿਖਿਆ ਆਹੇ ਏਤਨੀ ਮੇਰੀ ਉਮਰ ਹੋਈ ਹੈ ਵਡੇ ਵਡੇ ਮੁਲ ਦੇ ਲਾਲ ਡਿਠੇ ਆਹੇ। ਏਹ ਮਿਹਮਾਨੀ ਕਿਸੀ ਤੇ ਲਿਖੀ ਨਾਹੀ **ਏਹੁ ਕੋਈ ਕੁਦਰਤੀ ਲਾਲੁ ਡਿਠਾ**। **ਪਰੁ ਉਸ ਖਾਂਵਦੁ ਨੂੰ ਭੀ ਡਿਠਾ ਚਾਹੀਐ**। ਏਹ ਵੀਚਾਰਿ ਕੈ ਉਸ ਆਪਣੇ ਅਧਰਕੇ ਗੁਲਾਂਮ ਨੂੰ ਕਹਿਆ ਅਧਰਕਾ ਤੂੰ ਦਉੜਿ। ਮਤਿ ਕਿਤੇ ਧਿਰਿ ਜਾਂਦੇ ਰਹਿਨ ਤਾਂ ਉਨਾ ਨੂ ਜਾਣ ਨਾ ਦੇਵੇ। ਅਤੇ ਮੈ ਭੀ ਆਵਨਾ ਹਾਂ ਤੂੰ ਚਲ। ਅਧਰਕਾ ਗੁਲਾਮ ਸਹਰੋ ਬਾਹਿਰ ਆਇਆ। ਆਇ ਕਰਿ ਦੇਖੈ ਤ੍ਰੈ ਬੈਠੇ ਹੈਨਿ ਅਧਰਕਾ ਦੂਰਿ ਬੈਠਿ ਰਹਿਆ। ਅਤੇ ਮਰਦਾਨਾ ਬੋਲਿ ਨਹੀਂ ਸਕਦਾ ਭੁਖ ਅਜੇਹੀ ਲਗੀ ਹੈ **ਜੋ ਆਖਣ ਦੀ ਸੁਧ ਨਾਹੀ ਪਰ ਡਰਦਾ ਕੁਝ ਮਹਹੁ ਆਖਦਾ ਨਾਹੀ।** ਅਤੇ ਗੁਰੁ ਨਾਨਕ ਅੰਦਰ ਹੀ ਹਸਦਾ ਹੈ। ਭਾਈ ਚੁਪ ਕਰਿ ਰਹਿਆ ਹੈ। **ਇਕ ਘੜੀ ਗੁਜਰੀ ਤਾਂ ਸਾਲਸਰਾਇ ਜਉਹਰੀ ਭਲੀ ਸਾਜਸਿ ਨਾਲਿ ਆਇਆ**। ਨਾਲੇ ਰੁਪਯੇ ਅਤੇ ਨਾਲੇ ਮੇਵਾ ਪਕਵਾਨ ਮਿਠਿਆਈ ਬਹੁਤ ਵਸਤੁ ਲੈ ਆਇਆ। ਨਫਰਾਂ ਦੇ ਸਿਰ ਤੇ ਆਇ ਕਰਿ ਰੁਪਯੇ ਵਸਤੁ ਆਨਿ ਅਗੇ ਰਖੀ ਰਖਿ ਕਰਿ, ਹਥਿ ਜੋੜਿ ਅਗੇ ਖੜਾ ਹੋਇਆ। ਤਾਂ ਗੁਰੂ ਨਾਨਕ ਆਖਿਆ ਜੀ ਕਿਉ ਤਾਂ ਸਾਲਸ ਰਾਇ ਆਖਿਆ ਏਹ ਸਉ ਰੁਪਯੇ ਤੁਮਾਰੇ ਹੈਨਿ ਏਹੁ

ਆਪਣੇ ਲੇਹੁ। ਤਾਂ ਗੁਰੂ ਕਹਿਆ ਸਾਲਸਰਾਇ ਜੀ ਜੇ ਵੇਚੀਏ ਤਾਂ ਲਈਏ। ਅਤੇ ਜੇ ਨਾ ਵੇਚੀਏ ਤਾਂ ਕੇਹੇ ਲਈਏ। ਫੇਰਿ ਜਉਹਰੀ ਕਹਿਆ ਜੀ ਮੈਂ ਨਹੀਂ ਜਾਣਿਤਾ ਕਿ ਉਹ ਲਾਲ ਥਾ ਕਿ ਤੁਮ ਲਾਲੁ ਹੋ **ਮੈਂ ਤੋ ਬਹੁਤ ਬਿਸਮਾਦ ਹੋਇ ਗਇਆ ਹੋਂ।** ਤਾਂ ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ:-

**ਲਾਲੋ ਲਾਲ ਉਪਾਇਆ ਲਾਲੋ ਲਾਲੁ ਦਿਸੰਨਿ**
**ਜਿਨਾ ਲਾਲੀ ਨੇਤ੍ਰ ਮਹਿ ਦੂਜਾ ਨ ਜਾਣੰਨਿ।...**

ਸਾਲਸਰਾਇ ਕਹਿਆ ਜੀ ਤੁਮਾਰਾ ਨਾਂਉ ਕਿਆ ਹੈ ਅਰੁ ਤੁਮ ਹੋਤੇ ਕਉਣੁ ਹੋ। ਅਰੁ **ਤੁਮਾਰੈ ਭੇਖੁ ਕਉਣੁ ਹੈਂ** ਹਮ ਕਉ ਹੈਰਾਨਗੀ ਲਗਿ ਰਹੀ ਹੈ। **ਬਡੇ ਬਡੇ ਅਤੀਤੀ ਖਟ ਦਰਸ਼ਨ ਦੇਖੇ ਹੈ** ਅਰ ਅਉਰ ਭੀ ਦੇਖੇ ਹੈਂ ਪਰ **ਤੁਮਾਰਾ ਭੇਖੁ ਕੋਈ ਪਾਇ ਜਾਤਾ ਨਾਹੀ**। ਮੈਂ ਤੋ ਬਿਸਮਾਦੁ ਹੋਇ ਰਹਿਆ ਹੋਂ ਤੁਮ ਆਪਿ ਹੀ ਬਤਾਵੋ। ਤਾਂ ਗੁਰੂ ਨਾਨਕ ਕਹਿਆ ਸੁਣਿ ਸਾਲਸਰਾਇ ਨਾਉ ਹਮਾਰਾ ਨਾਨਕ ਨਿਰੰਕਾਰੀ ਹੈ। **ਹੋਤੇ ਹੈ ਨਿਰੰਕਾਰ ਕੇ ਅਰ ਨਿਰੰਕਾਰ ਕੇ ਦੇਸ ਕੇ ਹੈ ਅਰੁ ਭੇਖੁ ਭੀ ਨਿਰੰਕਾਰੀ ਹੈ**। ਤਾਂ ਸਾਲਸਰਾਇ ਕਹਿਆ ਜੀ ਤੁਮੀ ਨਿਰੰਕਾਰ ਦੇਖਿਆ ਹੈ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ:-

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥1॥**
**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥1॥ਰਹਾਉ॥**
**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ 2॥**
**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥3॥**
**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥4॥**
**ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥**
**ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥5॥4॥**

[ਮਾਰੂ ਮਹਲਾ ੧ ਘਰੁ ੧।੪।(੯੯੦)]

ਤਾਂ ਉਸ ਜਉਹਰੀ ਕਹਿਆ ਜੀ ਮੈਨੂੰ ਨਿਹਾਲ ਕਰੋ ਏਹ ਰੁਪਯੇ ਲਉ। ਤਾਂ ਗੁਰੂ ਨਾਨਕ ਕਹਿਆ ਭਾਈ ਜਉਹਰੀ ਏਹ ਰੁਪਯੇ ਤੁਸਾਨੂੰ ਰਖਣੇ ਮਿਲੁ ਹੈਨਿ। ਤੁਸਾਡੇ ਹੀ ਕੰਮ ਦੇ ਹੈਨਿ। ਅਸਾਡੇ ਕੰਮ

ਦੇ ਨਾਹੀਂ ਤੁਸਾਨੂ ਸੋਂਹਦੇ ਹੈਨ **ਅਸੀਂ ਫਕੀਰ ਅਤੀਤ ਆਹੇ**। ਤਾਂ ਜਉਹਰੀ ਕਹਿਆ ਜੀ ਏਹ ਮੇਵਾ ਅਤੇ ਪਕਵਾਨ ਅਤੇ ਕੁਝ ਹੋਰੁ ਭੋਜਨ ਨੂੰ ਕਰੋ ਏਤਾ ਅਚੋ। ਗੁਰੂ ਨਾਨਕ ਅੰਗੀਕਾਰ ਕਰੇ ਨਾਹੀ। ਮਰਦਾਨੇ ਬੋਲੇ ਨਾਹੀ ਅਤੇ ਅੰਦਰੋ ਆਖੇ ਕਿਵੇਂ ਲੈਨਿ ਤਾਂ ਭਲਾ ਹੋਵੇ **ਮੈਂ ਖਰਾ ਭੁਖਾ ਹਾਂ**। ਤਾਂ ਗੁਰੂ ਨਾਨਕ ਰਾਗ ਮਾਰੂ ਵਿਚ ਸਬਦੁ ਬੋਲਿਆ:–

**ਪ੍ਰੀਤਿ ਪਕਵਾਨ ਸੋ ਭੋਜਨ ਕਹੀਏ ਲੁਚੀ ਲੋਚਾ ਪੂਰੀ।**
**ਮਿਠਿਆਈ ਰਸ ਕਰਿ ਬੋਲੇ ਤਾ ਮਨੁ ਰਹੇ ਹਜੂਰੀ।**

ਤਾਂ ਫੇਰਿ ਸਾਲਸਰਾਇ ਜਉਹਰੀ ਹਥਿ ਜੋੜਿ ਕਰਿ ਆਜਜੀ ਕੀਤੀ। ਜੀ ਮੇਰੀ ਗਤਿ ਕਰੋ **ਆਪਣੇ ਸਾਈ ਦੇ ਵਾਸਤੇ ਅਸਾਨੂੰ ਇਸ ਬਲਾਇ ਵਿਚੋਂ ਕਢੋ**। ਤਾਂ ਗੁਰੂ ਨਾਨਕ ਕਹਿਆ ਸੁਣਿ ਸਾਲਸਰਾਇ ਤੂੰ ਆਪਣੇ ਅਧਰਕਾ ਗੁਲਾਮ ਦੇ ਪੈਰਾਂ ਤੇ ਢਹਿ ਪਉ ਤਾਂ ਤੇਰੀ ਗਤਿ ਹੋਵੇ। ਤਾਂ ਸਾਲਸਰਾਇ ਕਹਿਆ ਗੁਰੂ ਜੀ ਅਧਰਕਾ ਤਾਂ ਸਾਧੂ ਹੈ ਜੇ ਤੁਸੀਂ ਆਖੋ ਤਾਂ ਸਭ ਦੀ ਪੈਰੀ ਪਵਾਂ। ਤਾਂ ਗੁਰੂ ਨਾਨਕ ਸਾਲਸਿ ਉਪਰਿ ਬਹੁਤੁ ਖੁਸ ਹੋਇਆ। ਆਖਿਉਸੁ ਸਾਲਸਿ ਰਾਇ ਕਰਤਾਰ ਅਗੇ ਮਥਾ ਟੇਕੁ। ਸਾਲਸਿ ਜਉਹਰੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ ਗੁਰੂ ਨਾਨਕ ਸਾਲਸਿ ਨੂੰ **ਆਪਣੇ ਸਿਰੋ ਲਾਹਿ ਕਰਿ ਅੰਗੋਛਾ ਦਿਤਾ**। ਆਖਿਉਸੁ ਭਾਈ ਸਾਲਸਿ ਰਾਏ ਸਿਰ ਤੇ ਬੰਨ। ਸਾਲਸਿ ਲੈ ਕਰਿ ਸਿਰ ਤੇ ਬਧਾ। **ਬੰਧਣਿ ਨਾਲਿ ਸਾਲਸਿ ਦੇ ਕਪਾਟਿ ਖੁਲ ਗਏ**। ਸਾਲਸਿ ਦਾ ਰੰਗੁ ਹੋਰੁ ਹੋਇ ਗਇਆ। ਸਾਲਸਿ ਨੂੰ ਸਬਦੁ ਪਰਾਪਤਿ ਹੋਇਆ।

**ਸਤਿਗੁਰੁ ਨਾਨਕ ਪੂਰਾ।**
**ਬਚਨਾ ਕਾ ਸੂਰਾ ਪੂਰਾ।**

ਤਾਂ ਗੁਰੂ ਨਾਨਕ ਬਿਸੰਭਰਪੁਰ ਵਿਚਿ ਅਧਰਕਾ ਗੁਲਾਮ ਨੂੰ ਅਤੇ ਸਾਲਸਿ ਜਉਹਰੀ ਨੂੰ ਦੁਹਾਂ ਨੂੰ ਸਤਿਗੁਰੁ ਕੀਤਾ ਵਡੀ ਮਿਹਰਵਾਨਗੀ ਕੀਤੀ। ਉਹ ਨੂੰ ਮੰਜੀ ਬਹਾਇਆ ਆਖਿਓਸੁ ਸੁਣਿ ਸਾਲਸਿ ਰਾਇ ਜਿਚਰੁ ਤੂੰ ਜੀਵੈ ਤਿਚਰ ਤੇਰੀ ਮੰਜੀ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੈ। ਹੋਰ ਤੇਰੀ ਅਉਲਾਦ ਦਾ ਕੰਮੁ ਨਾਹੀ। **ਪਹਲੇ ਹੀ ਮੰਜੀ ਇਸਦੀ ਆਹੀ** ਪਰੁ ਅਸਾਂ ਤੇਰਾ ਭਾਰੁ ਰਖਿਆ। ਕਿਉ ਜੋ ਹਿਕੁ ਤੂੰ ਇਸ ਦਾ ਸੈਸਾਰ ਸੁਤਿ ਵਿਚਿ ਸਾਹਿਬੁ ਹੈਂ ਅਤੇ ਦਿਨ ਭੀ ਥੋੜੇ ਆਇ ਰਹੇ ਹੈਨਿ ਵਰੇ ਦੁਇ ਤੇ ਸਤਿ ਮਹੀਨੇ ਤੈਂ ਜੀਵਣਾ ਹੈ ਫੇਰਿ ਤੇਰੀ ਦੇਹ ਛੁਟੇਗੀ। ਇਸ ਵਾਸਤੇ ਪਹਲੇ ਮੰਜੀ ਤੈਨੂੰ ਬੈਠਾਇਆ ਹੈ ਅਤੇ ਅਧਰਕੇ ਦੇ ਚਿਤਿ ਭਾਈ ਨਾਹੀ ਪਰ ਹੁਕਮੁ ਨਿਰੰਕਾਰ ਦਾ ਈਵੇ ਹੈ। ਉਥੇ

ਗੁਰੂ ਨਾਨਕ ਦੁਇ ਵਰੇ ਅਤੇ ਸਤਿ ਮਹੀਨੇ ਰਹਿਆ। ਮਰਦਾਨਾ ਆਖੇ ਜੀ ਤੂੰ ਇਥੇ ਰਹਣ ਆਇਆ ਹੈਂ ਕੇ ਉਦਾਸੀ ਹੋਇ ਨਿਕਲਿਆ ਹੈਂ। ਤਾਂ ਗੁਰੂ ਨਾਨਕ ਅਗੋ ਹਸੇ। ਅਤੇ ਜੀ ਮੈ ਬਾਲਾ ਜੋ ਆਹਾ ਸੋ ਮਨਿ ਵਿਚਿ ਗਿਣਤੀ ਖਾਵੈ ਦੇਖੋ ਵੋ ਏਹ ਡੂਮ ਕੀਆ ਨਾਹੀ ਛਡਦਾ ਪਰੁ ਮੁਹੋ ਕੁਝ ਆਖਾ ਨਾਹੀ ਚੁਪ ਕਰਿ ਰਹਾਂ। ਜਾਂ ਸਾਲਸਿ ਰਾਇ ਜਉਹਰੀ ਦੀ ਦੇਹ ਛੁਟੀ ਤਾਂ ਗੁਰੂ ਨਾਨਕ ਅਧਰਕੇ ਗੁਲਾਮ ਨੂੰ ਮੰਜੀ ਬੈਠਾਇ ਕਰਿ ਚਲਿਆ। **ਬਿਸਹਰ ਦੇਸ ਨੂੰ ਸਮੰਦ੍ਰ ਦੇ ਟਾਪੂ ਵਿਚਿ ਓਹੁ ਦੇਸੁ ਆਹਾ।** ਮਰਦਾਨੇ ਆਖਿਆ ਜੀ ਹੁਣਿ ਕਿਧਰ ਚਲਿਆ ਹੈਂ। ਤਾਂ ਗੁਰੂ ਨਾਨਕ ਕਹਿਆ ਸੁਣਿ ਮਰਦਾਨਾ **ਜਿਧਰ ਕਰਤਾਰ ਲੈ ਜਾਂਦਾ ਹੈ ਤਿਧਰ ਚਲਿਆ ਚਲੁ।** ਫੇਰਿ ਮਰਦਾਨੇ ਆਖਿਆ ਬਿਸੰਭਰਪੁਰੇ ਜੋ ਰਹਿਓ ਕਿਆ ਕੀਤੇ। ਤਾਂ ਗੁਰੂ ਨਾਨਕ ਕਹਿਆ ਸੁਣਿ ਮਰਦਾਨਾ **ਜੋ ਕੁਝ ਅਸਾਨੂੰ ਹੁਕਮੁ ਕਰਤਾਰ ਦਾ ਆਹਾ ਸੋਈ ਅਸਾ ਕੀਤਾ।** ਅਸਾ ਅਧਰਕੇ ਨੂੰ ਮੰਜੀ ਬਹਾਵਣਾ ਸੀ ਚਲੁ ਮਰਦਾਨਾ ਹੁਣ ਤਾਂ ਰਹਦੇ ਨਾਹੀ।

ਬਾਲੇ ਵਾਲੀ ਜਨਮ ਸਾਖੀ, ੨੬੦-੨੬੪

ਸਾਲਸਰਾਏ

sālsrāe

ਮਰਦਾਨੇ ਨੂੰ ਡਾਢੀ ਭੁਖ ਲਗੀ
mardāne nū̃ ḍáḍī pùkh laggī

ਹਉ ਤੁਰਿ ਨਾਹੀ ਸੰਘਦਾ
hɔ tur nāhī sə́gdā
ਅਗੇ ਵਡਾ ਸਹਰ ਆਵਦਾ ਹੈ
agge waḍḍā sɛ́r āwdā hɛ

ਤਾਂ ਗੁਰੂ ਨਾਨਕ ਪੈਰਾਂ ਨਾਲਿ ਰੇਤੁ ਫਰੋਲੀ ਵਿਚੋ ਲਾਲੁ ਨਿਕਲਿਆ
tã̄ gurū nānak pɛrā̃ nāl ret phrolī wiččo lāl nikliā

ਪਲੇ ਬੰਨਿਆ ਭੁਖ ਨਾਹੀ ਜਾਂਦੀ ਪੇਟ ਪਏ ਬਾਝੂ
palle bə̃́niā pùkh nāhī̃ jā̃dī peṭ pae bā́jū

ਜਾਂਦੇ ਜਾਂਦੇ ਮਰਦਾਨਾ ਛਿਤਾ ਹੋਇ ਗਇਆ
jā̃de jā̃de mardānā čhittā hoe gɛā

ਮਸੇ ਮਸੇ ਸਹਰੁ ਆਇਆ
mase mase sɛ́r āiā

ਮੈਨੂੰ ਭੁਖ ਖਾਇ ਗਈ ਹੈ
mɛnū̃ pùkh khāe gaī hɛ

ਮਰਦਾਨਾ ਵਡੇ ਜਵਾਹਰੀ ਪਾਸਿ ਜਾਹਿ
mardānā waḍḍe jwárī pās jāe

ਕੋਈ ਬੰਦਾ ਸਾਹਬ ਕਾ ਹੈ ਕਹਤਾ ਹੈ
ਕੁਝ ਸਉਦਾ ਵੇਚਣਾ ਹੈ
koī bā̃dā sāhab kā hɛ kɛ́tā hɛ kúj sɔdā wečṇā hɛ

ਭਾਈ ਕਿਆ ਸਉਦਾ ਕਰਨਿ ਆਇਆ ਹੈਂ
pā̀ī kiā sɔdā karn āiā hɛ̃

ਭਾਵੇ ਖਾਂਵਦੁ ਵੇਚੇ ਭਾਵੇ ਨਾ ਵੇਚੇ
pā̀we khā̃wad weče pā̀we nā weče

ਸਉ ਰੁਪਯਾ ਮਿਹਮਾਨੀ ਦੇਵਣੀ
sɔ rupɛā mɛ́mānī dewṇī

ਤੇਰਾ ਲਾਲ ਅਮਾਨਤ ਪਇਆ ਹੈ
terā lāl amānat pɛā hɛ

ਏਹੁ ਲਾਲ ਨਾਹੀ ਏਹੁ ਪਰਮੇਸਰ ਦਾ ਨਾਉ ਹੈ
é lāl nāhī é parmesar dā nāo hɛ

ਜੇ ਤੂੰ ਭੁਖ ਨੰਗੁ ਕਬੂਲ ਕਰੇ ਤਾਂ ਰਖੁ ਨਾਹੀ ਤਾਂ ਵੇਚ
je tū̃ pùkh nāg kabūl kare tā̃ rakh nāhī tā̃ weč

ਹਮੋ ਤੋ ਆਪਣਾ ਧਰਮ ਰਖਣਾ
hamo to āpṇā tàrm rakkhaṇā

ਮੈਂ ਦੇ ਰਹਿਆ ਓਹੁ ਲਏ ਨਹੀਂ
mɛ̃ de rɛ́iā ó lae nahī̃

ਜਾ ਨ ਵੇਚੀਏ ਤਾ ਕੇਹੀ ਲਈਐ
jā na wečīe tā kehī laīɛ

ਮਰਦਾਨਾ ਛਿਤਾ ਹੋਇਆ
mardānā čhittā hoiā

ਲਾਲ ਭੀ ਅਚੰਭੇ ਦਾ ਡਿਠਾ
lāl pī̀ ačā́be dā ḍiṭṭhā

ਏਹੁ ਕੋਈ ਕੁਦਰਤੀ ਲਾਲੁ ਡਿਠਾ
é koī kudartī lāl ḍiṭṭhā

ਪਰੁ ਉਸ ਖਾਂਵਦੁ ਨੂੰ ਭੀ ਡਿਠਾ ਚਾਹੀਐ
par us khā̃wad nū̃ pī̀ ḍiṭṭhā čāhīɛ

ਜੋ ਆਖਣ ਦੀ ਸੁਧ ਨਾਹੀ ਪਰ ਡਰਦਾ
ਕੁਝ ਮਹਹੁ ਆਖਦਾ ਨਾਹੀ
jo ākhaṇ dī súd nāhī par ḍardā kúj muho ākhdā nāhī

ਇਕ ਘੜੀ ਗੁਜਰੀ ਤਾਂ ਸਾਲਸਰਾਇ
ਜਉਹਰੀ ਭਲੀ ਸਾਜਸਿ ਨਾਲਿ ਆਇਆ
ik kàrī gujrī tā̃ sālsrāe jɔ́rī pàlī sājas nāl āiā

ਮੈਂ ਤੋ ਬਹੁਤ ਬਿਸਮਾਦ ਹੋਇ ਗਇਆ ਹੋਂ
mɛ̃ to bɔ́t bismād hoe gɛā hõ

ਤੁਮਾਰੈ ਭੇਖੁ ਕਉਣੁ ਹੈਂ
tumārɛ pèkh kɔṇ hɛ̃

ਬਡੇ ਬਡੇ ਅਤੀਤੀ ਖਟ ਦਰਸ਼ਨ ਦੇਖੇ ਹੈ
baḍe baḍe atītī khaṭ darṣan dekhe hɛ

ਤੁਮਾਰਾ ਭੇਖੁ ਕੋਈ ਪਾਇ ਜਾਤਾ ਨਾਹੀ
tumārā pèkh koī pāe jātā nāhī

ਹੋਤੇ ਹੈ ਨਿਰੰਕਾਰ ਕੇ ਅਰ ਨਿਰੰਕਾਰ ਕੇ ਦੇਸ ਕੇ ਹੈ ਅਰੁ ਭੇਖੁ ਭੀ ਨਿਰੰਕਾਰੀ ਹੈ
hote hɛ̃ nirãkār ke ar nirãkār ke des ke hɛ̃ ar pèkh pī nirãkārī hɛ

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ
bimal mjā̀r basis nirmal jal padman jāwal re

ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ
čãd kumudnī dūro niwsas anpò kāran re

ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ
ãmrit khãḍ dū́d mád sãčas tū ban čātur re

ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ
apnā āp tū kabo na čhoḍas suān pūčh jio re

ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ
pūrab likhiā pāwas nānak rasnā nām jap re

ਅਸੀਂ ਫਕੀਰ ਅਤੀਤ ਆਹੇ
asĩ faqīr atīt āhe

ਮੈਂ ਖਰਾ ਭੁਖਾ ਹਾਂ
mɛ̃ kharā pùkkhā hā̃

ਆਪਣੇ ਸਿਰੋ ਲਾਹਿ ਕਰਿ ਅੰਗੋਛਾ ਦਿਤਾ
āpṇe siro lā́e kar ãgočhā dittā

ਬੰਧਣਿ ਨਾਲਿ ਸਾਲਸਿ ਦੇ ਕਪਾਟਿ ਖੁਲ ਗਏ
bã́daṇ nāl sāls de kpāṭ khúl gae

ਪਹਲੇ ਹੀ ਮੰਜੀ ਇਸਦੀ ਆਹੀ
pɛ́le hī mãjī isdī āhī

ਜਿਧਰ ਕਰਤਾਰ ਲੈ ਜਾਂਦਾ ਹੈ ਤਿਧਰ ਚਲਿਆ ਚਲੁ
jídar kartār lɛ jā̃dā hɛ tídar čaliā čal

**ਸਾਲਸੀ** sālsī

ਨਾਂਵ ਇਸਤਰੀਲਿੰਗ
ਮਿਹਰ, ਹਮਦਰਦੀ, ਸਹਾਇਤਾ

**ਸਾਲਸੀ ਥੀਂ ਡਿੱਠਾ ਲਾਸਾਨੀ**
sālsī thĩ ḍiṭṭhā lāsānī

ਸਾਲਸੀ ਨਾਲ, ਹਮਦਰਦੀ ਨਾਲ, ਮਹਿਬੂਬ ਦੀ ਮਿਹਰ ਨਾਲ ਲਾਸਾਨੀ, ਜਿਸ ਦੀ ਕਦੀ ਬਰਾਬਰੀ ਨਹੀਂ ਹੋ ਸਕਦੀ, ਨੂੰ ਡਿੱਠਾ ਹੈ, ਦੇਖਿਆ ਹੈ। ਇਸ ਨੂਰਾਨੀ ਦੀਦ ਨਾਲ ਇਸ ਦੁਨੀਆਂ ਦੇ ਸਭ ਕਾਰ ਵਿਹਾਰ ਭੁਲ ਗਏ ਹਨ। ਫਕੀਰ ਨੇ ਖਾਕ ਦੀ, ਮਿੱਟੀ ਦੀ ਪੋਸ਼ਾਕ ਪਾਈ ਹੈ ਤੇ ਸਭ ਇਸ ਤੋਂ ਰਸ਼ਕ

ਖਾ ਰਹੇ ਹਨ। ਈਰਖਾ ਕਰਦੇ ਹਨ। ਸੜਦੇ ਹਨ। ਪਿਆਰ ਦਾ ਭੋਸ਼ਨ ਤਨ ਮਨ ਨੂੰ ਸੁਹਣਾ ਬਣਾ ਦੇਂਦਾ ਹੈ। ਪਿਆਰ ਦੀ ਸਾਲਸੀ ਸਭ ਤੋਂ ਕਾਰਗਰ ਸਾਲਸੀ ਹੈ। ਫਿਰ ਕਿਸੇ ਹੋਰ ਸਾਲਸ ਦੀ, ਵਿਚੋਲੇ ਦੀ ਲੋੜ ਨਹੀਂ ਰਹਿੰਦੀ। ਅਸੀਂ ਅੱਲਾਹ ਦੀ ਮਹਿਰਾਬ ਨੂੰ ਸਿਜਦਾ ਕਰਦੇ ਹਾਂ। ਸਾਨੂੰ ਮੁੱਲਾਂ ਨੂੰ ਸਿਜਦੇ ਕਰਨ ਦੀ ਲੋੜ ਨਹੀਂ। ਮੁੱਲਾਂ ਦੇ ਫ਼ਤਵੇ ਸਾਨੂੰ ਆਪਣੇ ਪਿਆਰੇ ਵੱਲੋਂ ਨਹੀਂ ਮੋੜ ਸਕਦੇ। ਅਸੀ ਆਪਣੇ ਕਾਦਰ ਦੇ ਪਿਆਰ ਦੇ ਫ਼ਤਵੇ ਦੀ ਪੈਰਵੀ ਕਰਦੇ ਹਾਂ। ਸਾਨੂੰ ਆਪਣੇ ਮਾਲਕ, ਆਪਣੇ ਅੱਲਾਹ ਦੇ ਪਿਆਰ ਦੀ ਲਾਲਸਾ ਹੈ। ਅਸੀਂ ਓਸੇ ਦੀ ਸਾਲਸੀ ਵਿਚ ਰਹਿੰਦੇ ਹਾਂ। ਓਸੇ ਲਾਸਾਨੀ ਨੂਰ ਦੀ ਰੌਸ਼ਨੀ ਵਿਚ ਰੌਸ਼ਨ ਰਹਿੰਦੇ ਹਾਂ। ਸਾਨੂੰ ਮਜ਼ਹਬਾਂ, ਧਰਮਾਂ, ਪੁਸਤਕਾਂ ਦੇ ਚਾਨਣ ਦੀ ਲੋੜ ਨਹੀਂ।

**ਸਾਲਸੀ ਥੀਂ ਡਿੱਠਾ ਲਾਸਾਨੀ,**
ਭੁਲ ਗਏ ਹਾਂ ਸਾਲਸਾਂ ਸਾਨੀਆਂ ਨੂੰ।
**ਪਾਈ ਖ਼ਾਕ ਦੀ ਅਲਫ਼ ਪੋਸ਼ਾਕ ਸੋਹਣੀ,**
ਹੋਈ ਤਕਦਿਆਂ ਰਸ਼ਕ ਆਸਮਾਨੀਆਂ ਨੂੰ।
**ਅਸਾਂ ਵਿਚ ਮਹਿਰਾਬ ਦੇ ਪਏ ਸਿਜਦੇ,**
ਚੁੰਮ ਲਿਆ ਏ ਨੂਰ ਨਿਸ਼ਾਨੀਆਂ ਨੂੰ।
**ਦਾਇਮ ਮੁਲਾਂ ਕਿਉਂ ਕੁਫ਼ਰ ਦੇ ਲਾਏ ਫ਼ਤਵੇ,**
ਜਾਨੀ ਮਿਲੇ ਨ ਆਪ ਜੇ ਜਾਨੀਆਂ ਨੂੰ।

ਦਾਇਮ ਇਕਬਾਲ ਦਾਇਮ, ਸੀਹਰਫੀ, ੫੨੫

ਸਾਲਸੀ
sālsī

ਸਾਲਸੀ ਥੀਂ ਡਿੱਠਾ ਲਾਸਾਨੀ
sālsī thĩ ḍiṭṭhā lāsānī

ਪਾਈ ਖ਼ਾਕ ਦੀ ਅਲਫ਼ ਪੋਸ਼ਾਕ ਸੋਹਣੀ
pāī ḳhāk dī alf pošāk sóṇī

ਅਸਾਂ ਵਿਚ ਮਹਿਰਾਬ ਦੇ ਪਏ ਸਿਜਦੇ
asā̃ wič mɛ́rāb de pae sijde

ਦਾਇਮ ਮੁਲਾਂ ਕਿਉਂ ਕੁਫ਼ਰ ਦੇ ਲਾਏ ਫ਼ਤਵੇ
dāim mullā̃ kiõ kufar de lāe fatwe

**ਸਾਲੀਆਂ** sālīā̃

ਨਾਂਵ ਇਸਤਰੀ ਲਿੰਗ
ਪਤਨੀ ਦੀਆਂ ਭੈਣਾਂ

**ਬੈਠ ਮੰਗਦੀਆਂ ਸਾਲੀਆਂ ਚੀਚ ਛੱਲਾ**

bɛṭh mā̃gdīā̃ sālīā̃ čīč čhallā

ਵਹੁਟੀ ਦੀਆਂ ਭੈਣਾਂ, ਸਹੇਲੀਆਂ, ਵਹੁਟੀ ਦੇ ਨੀਂਗਰ, ਲਾੜੇ ਕੋਲੋਂ ਚੀਚੀਆਂ, ਮੁੰਦਰੀਆਂ ਮੰਗਦੀਆਂ ਹਨ। ਹਾਸੇ ਮਖੌਲ ਵਿਚ ਉਸ ਨੂੰ ਤਰ੍ਹਾਂ ਤਰ੍ਹਾਂ ਦੇ ਸਵਾਲ ਕਰਦੀਆਂ ਹਨ। ਉਸ ਤੋਂ ਅਣਹੋਣੀਆਂ, ਅਨਹੋਣ ਵਾਲੀਆਂ ਮੰਗਾਂ

ਮੰਗਦੀਆਂ ਹਨ। ਚਿੜੀ ਦਾ ਦੁੱਧ, ਬਿਨਾਂ ਬਲ੍ਹਦਾਂ ਦੇ ਖੂਹ ਗੇੜਣਾਂ, ਥੰਮ੍ਹਾਂ ਬਾਝ ਤੰਬੂ ਤਾਨਣਾ, ਸੋਨੇ ਦੀ ਚਿੜੀ ਦਾ ਪਹੁੰਚਾ, ਹਾਥੀ ਨੂੰ ਕੁੱਜੇ ਵਿਚ ਪਾਉਣਾ, ਆਪਣੇ ਪਿੰਡ ਦੇ ਚਾਕ ਨੂੰ ਅੰਮਾ ਆਦਿ ਔਖੇ ਸਵਾਲ ਕਰਦੀਆਂ ਹਨ। ਨਾ ਇਹ ਕਦੀ ਹੋਏ ਹਨ ਨਾ ਹੀ ਹੋਣਗੇ। ਪਰ ਇਹਨਾਂ ਸਵਾਲਾਂ ਨਾਲ, ਇਹਨਾਂ ਮਖੌਲਾਂ ਨਾਲ ਵਿਆਹ ਦਾ ਮਾਹੌਲ ਸੁਹਾਵਣਾ ਹੋ ਜਾਂਦਾ ਹੈ। ਲਾੜਾ ਇਕ ਕੁੜੀ ਨੂੰ ਵਿਆਹੁਣ ਆਉਂਦਾ ਹੈ, ਅੱਗੋਂ ਸਠ ਸਹੇਲੀਆਂ, ਭੈਣਾਂ ਉਸ ਦਾ ਸਵਾਗਤ ਕਰਦੀਆਂ ਹਨ। ਏਨੀਆਂ ਸੁਹਣੀਆਂ, ਅਲਬੇਲੀਆਂ ਕੁੜੀਆਂ ਤੇ ਲਾੜੇ ਨੇ ਵੇਖੀਆਂ ਈ ਨਹੀਂ ਹੁੰਦੀਆਂ। ਉਸ ਦਾ ਜੀ ਫੁਲ ਗੁਲਾਬ ਵਾਂਗ ਖਿੜਦਾ ਹੈ। ਕੁੜੀਆਂ ਦੇ ਮਖੌਲਾਂ, ਚੁਹਲਾਂ ਵਿਚ ਉਹ ਸਭ ਕੁਝ ਭੁਲ ਜਾਂਦਾ ਹੈ ਤੇ ਸੋਚਦਾ ਹੈ ਕਿ ਵਿਆਹੁਤਾ ਜੀਵਨ, ਇਸ ਦਾ ਰੁਮਾਂਚਿਕ ਮਾਹੌਲ ਕਿੰਨਾ ਸੁਹਾਵਣਾ ਹੋਵੇਗਾ, ਸੁਖਾਲਾ ਹੋਵੇਗਾ। ਇਹ ਵਿਆਹ ਸ਼ਾਦੀ ਦਾ ਸਮਾਂ ਹੈ। ਹਾਸੇ ਠੱਠੇ ਦਾ ਸਮਾਂ ਹੈ, ਖੁਸ਼ੀ ਦਾ ਸਮਾਂ ਹੈ। ਜਦੋਂ ਵਿਆਹੁਤਾ ਜੀਵਨ ਸ਼ੁਰੂ ਹੋਵੇਗਾ ਤਾਂ ਇਹੋ ਜਿਹੇ ਹੀ ਸਵਾਲ ਉਸ ਦੀ ਵਹੁਟੀ ਕਰੇਗੀ ਜਿੰਨ੍ਹਾਂ ਦਾ ਜਵਾਬ ਉਹ ਸਾਰੀ ਉਮਰ ਨਹੀਂ ਦੇ ਸਕੇਗਾ। ਉਹਨਾਂ ਗੁੰਝਲਾਂ ਵਿੱਚੋਂ ਉਹ ਕਦੀ ਵੀ ਨਹੀਂ ਨਿਕਲ ਸਕੇਗਾ।

**ਬੈਠ ਮੰਗਦੀਆਂ ਸਾਲੀਆਂ ਚੀਚ ਛੱਲਾ,**
ਦੁਧ ਦੇਹ ਅਣਵਿਆਹੀ ਤੂੰ ਚਿੜੀ ਦਾ ਵੇ।
ਬਿਨਾਂ ਬਲ੍ਹਦਾਂ ਦੇ ਖੂਹ ਦੇ ਗੇੜ ਸਾਨੂੰ,
**ਅੱਡਾ ਖੜਕਦਾ ਕਾਠ ਦੀ ਘੜੀ ਦਾ ਵੇ।**
ਤੰਬੂ ਤਾਣ ਦੇ ਖਾਂ ਸਾਨੂੰ ਬਾਝ ਥੰਮ੍ਹਾਂ,
**ਪੌਂਚਾਂ ਦੇਹ ਖਾ ਸੋਨੇ ਦੀ ਚਿੜੀ ਦਾ ਵੇ।**
ਇਕ ਮੁਟਸ ਕਸੀਰੇ ਦਾ ਖੜੀ ਮੰਗੇ,
**ਹਾਥੀ ਪਾ ਕੁੱਜੇ ਵਿਚ ਫੜੀਦਾ ਵੇ।**
ਸਾਡੇ ਪਿੰਡ ਦੇ ਚਾਕ ਨੂੰ ਦੇਹ ਅੰਮਾਂ,
ਲੇਖਾ ਨਾਲ ਤੇਰੇ ਏਵੇਂ ਕਰੀਦਾ ਵੇ।
ਵਾਰਿਸ ਸ਼ਾਹ ਜੀਜਾ ਖਿੜਿਆ ਵਾਂਗ ਫੁੱਲਾਂ,
ਜਿਵੇਂ ਫੁਲ ਗੁਲਾਬ ਦਾ ਖਿੜੀਦਾ ਵੇ:

ਹੀਰ ਵਾਰਿਸ, ੧੦੭-੧੦੮

ਸਾਲੀਆਂ
sālīā̃

ਬੈਠ ਮੰਗਦੀਆਂ ਸਾਲੀਆਂ ਚੀਚ ਛੱਲਾ
bɛṭh mā̃gdīā̃ sālīā̃ čīč čhallā

ਅੱਡਾ ਖੜਕਦਾ ਕਾਠ ਦੀ ਘੜੀ ਦਾ ਵੇ
aḍḍā kharkdā kāṭh dī kàṛī dā we

ਪੌਂਚਾਂ ਦੇਹ ਖਾ ਸੋਨੇ ਦੀ ਚਿੜੀ ਦਾ ਵੇ
pɔ̃čā̃ dé khā sone dī čiṛī dā we

ਹਾਥੀ ਪਾ ਕੁੱਜੇ ਵਿਚ ਫੜੀਦਾ ਵੇ
hāthī pā kujje wič phaṛīdā we

**ਸਾਲੂ** sālū

ਨਾਂਵ, ਪੁਲਿੰਗ

ਸਾਲੂ, ਫੁਲਕਾਰੀ, ਸੁਹਾਗ ਦੇ ਓਢਣ ਵਾਲਾ ਪੱਟੂ

## ਸਾਲੂ ਸਹਿਜ ਹੰਡਾਇ ਲੈ ਨੀਂ

sālū sɛhij hãḍāe lɛ nĩ

ਸਾਲੂ, ਫੁਲਕਾਰੀ, ਪ੍ਰੀਤਮ ਦਾ ਪਿਆਰ ਵਿਗੁੱਤਾ, ਪੱਟੂ, ਸਹਿਜ, ਸੰਜਮ ਨਾਲ ਹੰਢਾਈਦਾ ਹੈ। ਇਹ ਸਾਲੂ ਕੀਮਤੀ ਹੈ, ਸੁਹਣਾ ਹੈ। ਇਹਦੇ ਵਰਗਾ ਹੋਰ ਕੋਈ ਸਾਲੂ ਨਹੀਂ ਹੋ ਸਕਦਾ। ਇਹ ਕਿਸੇ ਨੂੰ ਦਿੱਤਾ ਨਹੀਂ ਜਾ ਸਕਦਾ। ਕਿਸੇ ਨਾਲ ਵਟਾਇਆ ਨਹੀਂ ਜਾ ਸਕਦਾ। ਇਹ ਸਾਲੂ, ਸਾਲੂ ਨਹੀਂ, ਇਹ ਪਿਆਰ ਵਿਚ ਰੱਤਿਆ ਸੁਹਾਗਣ ਦਾ ਜੀਵਨ ਆਧਾਰ ਹੈ। ਇਸ ਨੂੰ ਸਹਿਜ ਨਾਲ, ਸੰਤੋਖ ਨਾਲ, ਸੱਚੇ ਤੇ ਸੁੱਚੇ ਹੱਥਾਂ ਨਾਲ ਓਢਣਾ ਹੈ। ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਵਿਚ, ਇਕ ਛੋਟੇ ਜਿਹੇ ਘਰ ਵਿਚ ਬੈਠੀ ਸੁਹਾਗਣ ਸੋਚਦੀ ਹੈ ਇਹ ਸਾਲੂ ਬਹੁਤ ਦੂਰੋਂ ਆਇਆ ਹੈ। ਇਹ ਬਿਖੜੇ ਪੈਂਡੇ ਕੱਟ ਕੇ ਉਹਦੇ ਤਾਈਂ ਪਹੁੰਚਿਆ ਹੈ। ਉਸ ਇਕ ਨਿਮਾਣੀ ਜਿਹੀ ਸੁਹਾਗਣ ਲਈ ਕਸ਼ਮੀਰ, ਮੁਲਤਾਨ, ਗੁਜਰਾਤ ਉਸ ਦੇ ਜਜ਼ਬਾਤੀ ਸੰਸਾਰ ਦੇ ਦੂਰ ਦੁਰਾਡੇ, ਉਸ ਦੀ ਸੋਚ ਸਮਝ ਤੋਂ ਕਿਤੇ ਨਿਵੇਕਲੇ ਥਾਂ ਹਨ ਜਿਨ੍ਹਾਂ ਬਾਰੇ ਉਹ ਅੰਦਾਜ਼ੇ ਹੀ ਲਾ ਸਕਦੀ ਹੈ। ਉਹਨਾਂ ਦੀ ਦੂਰੀ, ਉਹਨਾਂ ਦੀ ਵਿਲੱਖਣਤਾ ਬਾਰੇ ਸੋਚ ਕੇ ਉਹ ਕੰਬ ਉਠਦੀ ਹੈ, ਡਰਦੀ ਹੈ। ਇਹ ਸਾਲੂ ਧੁਰ ਕਸ਼ਮੀਰ ਤੋਂ ਆਇਆ ਹੈ। ਇਸ ਨੇ ਕਈ ਪਹਾੜ, ਕਈ ਦਰਿਆ ਲੰਘੇ ਹਨ। ਇਸ ਨੇ ਕਈ ਬਰਫਾਂ ਚੀਰੀਆਂ ਹਨ। ਜਿਨ੍ਹਾਂ ਰਾਹਾਂ ਤੋਂ ਇਹ ਗੁਜ਼ਰਿਆ ਹੈ, ਜਿਨ੍ਹਾਂ ਰਾਹਾਂ ਦੀ ਇਸਨੇ ਥਾਹ ਲਈ ਹੈ, ਜਿਨ੍ਹਾਂ ਰਾਹਾਂ ਨੂੰ ਇਸ ਦੀ ਛੁਹ ਲੱਗੀ ਹੈ, ਉਹ ਰਾਹ ਭਾਗਾਂ ਵਾਲੇ ਹਨ। ਉਹ ਰਾਹ ਉਸ ਦੇ ਪ੍ਰੀਤਮ ਦੇ ਰਾਹ ਹਨ। ਉਸ ਦੀ ਪਿਆਰ ਦੀ ਨਿਸ਼ਾਨੀ, ਉਸ ਦੇ ਸਾਲੂ ਦੇ ਰਾਹ ਹਨ। ਇਹ ਸਾਲੂ ਗੁਜਰਾਤ ਤੋਂ ਆਇਆ ਹੈ। ਇਹ ਸਾਲੂ ਦੀ ਛੁਹ ਨਾਲ ਸੁਹਾਗਣ ਨੂੰ ਆਪਣੇ ਪ੍ਰੀਤਮ ਨਾਲ ਪਹਿਲੀ ਮਿਲਣੀ ਦਾ, ਪਹਿਲੀ ਰਾਤ ਦਾ ਭਉ ਯਾਦ ਆਉਂਦਾ ਹੈ ਤੇ ਉਹ ਥਰਥਰਾ ਜਾਂਦੀ ਹੈ। ਪਹਿਲੀ ਮਿਲਣੀ ਦੇ ਭਉ ਤੇ ਡਰ ਨਾਲ ਉਹ ਹੋਰ ਵੀ ਨਿਮਾਣੀ ਹੋ ਜਾਂਦੀ ਹੈ। ਇਹ ਸਾਲੂ ਉਸ ਦੇ ਆਲ ਦਾ ਹੈ। ਉਸ ਨੂੰ ਪਤਾ ਨਹੀਂ ਲਗਦਾ ਕਿ ਉਹ ਕਿਸ ਨਾਲ ਆਪਣੇ ਮਹਿਰਮ ਦੀ ਗਲ ਕਰੇ, ਕਿਸ ਸਹੇਲੀ ਨਾਲ ਆਪਣੀ ਪ੍ਰੀਤ ਸਾਂਝੀ ਕਰੇ। ਇਹ ਸਾਲੂ ਇੱਕੋ ਇਕ ਪਿਆਰ ਵਿਗੁੱਤੀ ਨਿਸ਼ਾਨੀ ਹੈ। ਇਸ ਵਿਚ ਸਹਿਜ ਵੀ ਹੈ ਤੇ ਭਟਕਣ ਵੀ।ਇਸ ਵਿਚ ਇਤਮਿਨਾਨ ਵੀ ਹੈ ਤੇ ਭਉ ਵੀ। ਇਹ ਸਾਲੂ ਬਦਲਿਆ ਨਹੀਂ ਜਾ ਸਕਦਾ। ਇਹ ਪਿਆਰ ਹੋਰ ਕਿਸੇ ਪਾਸੇ ਨਹੀਂ ਜਾ ਸਕਦਾ। ਇਹ ਦਿਲ ਕਿਸੇ ਹੋਰ ਨਾਲ ਨਹੀਂ ਜੁੜ ਸਕਦਾ। ਉਸ ਦੀਆਂ ਸਭ ਸਹੇਲੀਆਂ ਕੋਲ ਸਾਲੂ ਹਨ ਪਰ ਉਸ ਦਾ ਸਾਲੂ ਸਭ ਤੋਂ ਸੁਹਣਾ, ਸਭ ਤੋਂ ਨਿਵੇਕਲਾ, ਸਭ ਤੋਂ ਪਿਆਰਾ ਹੈ। ਇਸ ਨਾਲ ਜੀਵਨ ਵਿਚ ਰੰਗ ਹੈ, ਰਾਜ਼ ਹੈ, ਪ੍ਰੀਤ ਹੈ, ਜਾਨ ਹੈ, ਜਹਾਨ

ਹੈ। ਪਰ ਇਹ ਦੁਨੀਆਂ ਚਾਰ ਦਿਨਾਂ ਦੀ ਖੇਢ ਹੈ। ਇਸ ਤੇ ਬਹੁਤਾ ਭਰੋਸਾ ਨਹੀਂ ਕੀਤਾ ਜਾ ਸਕਦਾ। ਇਸ ਜਗ ਨੇ, ਇਸ ਜਗ ਦੇ ਵਾਸੀਆਂ ਨੇ, ਇਸ ਸਾਲੂ ਨੇ, ਇਸ ਸਾਲੂ ਨਾਲ ਜੁੜੀਆਂ ਯਾਦਾਂ ਨੇ ਵਿਸਰ ਜਾਣਾ ਹੈ। ਸਾਲੂ ਦਾ ਰੰਗ ਗੂਹੜਾ ਹੈ, ਉਹਦੀ ਗੂਹੜੀ ਪ੍ਰੀਤ ਵਾਂਗ ਪੱਕਾ ਹੈ, ਪਧਰਾ ਹੈ, ਇਕ ਸੁਰ ਹੈ, ਇਕਸਾਰ ਹੈ ਪਰ ਇਸ ਰੰਗ ਨੇ ਵੀ ਇਸ ਜਗ ਦੀ ਰੀਤ ਨਿਭਾਉਣੀ ਹੈ, ਇਸ ਜਗ ਦੇ ਕਾਦਰ ਦੇ ਨਿਯਮ ਵਿਚ ਚਲਣਾ ਹੈ, ਉਸ ਦੇ ਸਚੁ ਵਿਚ ਢਲਣਾ ਹੈ। ਰਾਤ ਪੈ ਰਹੀ ਹੈ। ਜੰਗਲ ਬਿਆਬਾਨ ਹੈ। ਕੋਈ ਸਾਥੀ ਸਹੇਲੀ ਕੋਲ ਨਹੀਂ। ਹੁਣ ਬਿਖੜੇ ਰਾਹਾਂ ਤੇ ਤੁਰਨਾ ਹੈ। ਹੁਣ ਸਤਿ, ਸੰਤੋਖ ਤੇ ਸੰਜਮ ਦਾ ਵੇਲਾ ਹੈ। ਹੁਣ ਸਾਈਂ ਦੇ ਭਾਣੇ ਵਿਚ ਰਹਿਣ ਦਾ ਸਮਾਂ ਹੈ। ਉਸ ਡਾਢੇ ਬੇਪਰਵਾਹ ਦਾ ਸਾਥ ਦੇਣ ਦਾ ਵੇਲਾ ਹੈ। ਉਸ ਪਿਰ ਦੀ ਬੇਖੁਦੀ ਵਿਚ ਸਮਾਅ ਜਾਣ ਦਾ ਅਵਸਰ ਹੈ।

**ਸਾਲੂ ਸਹਿਜ ਹੰਡਾਇ ਲੈ ਨੀਂ,**
ਤੂੰ ਸਾਲੂ ਸਹਿਜ ਹੰਡਾਇ ਲੈ ਨੀਂ॥
ਸਾਲੂ ਮੇਰਾ ਕੀਮਤੀ,
ਕੋਈ ਦੇਖਣ ਆਈਆਂ ਤਰਮਤੀਂ,
ਗਈਆਂ ਸਭ ਸਲਾਹਿ॥
ਸਾਲੂ ਪਾਇਆ ਟੰਕਣੇ,
ਗਵਾਂਢਣ ਆਈ ਮੰਗਣੇ,
**ਦਿੱਤਾ ਕਹੀ ਨਾ ਜਾਹਿ॥**
ਸਾਲੂ ਧੁਰ ਕਸ਼ਮੀਰ ਦਾ,
ਕੋਈ ਆਇਆ ਬਰਫ਼ਾ ਚੀਰਦਾ,
**ਜਾਣਾ ਕਰ ਕੇ ਰਾਹਿ॥**
ਸਾਲੂ ਧੁਰ ਗੁਜਰਾਤ ਦਾ,
**ਕੋਈ ਮੈਂ ਭਉ ਪਹਿਲੀ ਰਾਤ ਦਾ,**
**ਕਿਤੇ ਢੰਗ ਬਿਹਾਇ॥**
ਸਾਲੂ ਧੁਰ ਮੁਲਤਾਨ ਦਾ,
**ਕੋਈ ਰਬ ਦਿਲਾਂ ਦੀਆਂ ਜਾਣਦਾ,**
**ਸੁੱਤੀ ਸਹੁ ਗਲ ਲਾਇ॥**
ਸਾਲੂ ਮੇਰਾ ਆਲ ਦਾ,
**ਕੋਈ ਮਹਿਰਮੁ ਨਾਹੀਂ ਹਾਲ ਦਾ,**
**ਕਿਸ ਪੈ ਆਖਾਂ ਜਾਇ॥**
ਸਾਲੂ ਭੇਛਣ ਜੋੜਿਆ,
**ਕੋਈ ਥੀਸੀ ਰਬ ਦਾ ਲੋੜਿਆ,**
**ਹੋਰ ਨ ਕੀਤਾ ਜਾਇ॥**
**ਸਭੇ ਸਾਲੂ ਵਾਲੀਆਂ,**
**ਕੋਈ ਇਕ ਬਿਰਖ ਦੀਆਂ**
**ਡਾਲੀਆਂ,**
ਤੇਰੇ ਤੁਲ ਨ ਕਾਇ॥
ਸਾਲੂ ਦਾ ਰੰਗ ਜਾਵਣਾ,
**ਕੋਈ ਫੇਰ ਨ ਇਸ ਜਗ ਆਵਣਾ,**
ਚਲੇ ਘੁਮ ਘੁਮਾਇ॥
ਸਾਲੂ ਮੇਰਾ ਉਣੀਦਾ,
ਕੋਈ ਸ਼ਾਮੁ ਬਿੰਦ੍ਰਾਬਨ ਸੁਣੀਦਾ,

**ਜਾਣਾ ਬਿਖੜੇ ਰਾਹਿ॥**
ਕਹੈ ਹੁਸੈਨ ਗਦਾਈਆ,
ਕੋਈ ਰਾਤ ਜੰਗਲ ਵਿਚ ਆਈਆ,
**ਰਬ ਡਾਢਾ ਬੇਪਰਵਾਹਿ॥**

ਸ਼ਾਹ ਹੁਸੈਨ, ੮੪

ਸਾਲੂ
sālū

ਸਾਲੂ ਸਹਿਜ ਹੰਡਾਇ ਲੈ ਨੀਂ
sālū sέj hā̃ḍàe lɛ nĩ

ਦਿੱਤਾ ਕਹੀ ਨਾ ਜਾਹਿ
dittā kahī nā jāe

ਜਾਣਾ ਕਰ ਕੇ ਰਾਹਿ
jāṇā kar ke rāhe

ਕੋਈ ਮੈਂ ਭਉ ਪਹਿਲੀ ਰਾਤ ਦਾ
koī mɛ̃ pɔ̀ pέlī rāt dā

ਕਿਤੇ ਢੰਗ ਬਿਹਾਇ
kite ṭā̀g bihāe

ਕੋਈ ਰਬ ਦਿਲਾਂ ਦੀਆਂ ਜਾਣਦਾ
koī rab dilā̃ dīā̃ jāṇdā

ਸੁੱਤੀ ਸਹੁ ਗਲ ਲਾਇ
suttī sɔ́ gal lāe

ਕੋਈ ਮਹਿਰਮੁ ਨਾਹੀਂ ਹਾਲ ਦਾ
koī mέram nāhĩ hāl dā

ਕਿਸ ਪੈ ਆਖਾਂ ਜਾਇ
kis pɛ ākhā̃ jāe

ਕੋਈ ਥੀਸੀ ਰਬ ਦਾ ਲੋੜਿਆ
koī thīsī rab dā loṛiā

ਹੋਰ ਨ ਕੀਤਾ ਜਾਇ
hor nā kītā jāe

ਸਭੇ ਸਾਲੂ ਵਾਲੀਆਂ
sábe sālū wālīā̃

ਕੋਈ ਇਕ ਬਿਰਖ ਦੀਆਂ ਡਾਲੀਆਂ
koī ik birkh dīā̃ ḍālīā̃

ਕੋਈ ਫੇਰ ਨ ਇਸ ਜਗ ਆਵਣਾ
koī pher nā is jag āwṇā

ਜਾਣਾ ਬਿਖੜੇ ਰਾਹਿ
jāṇā bikhṛe rāhe

ਰਬ ਡਾਢਾ ਬੇਪਰਵਾਹਿ
rab ḍā́ḍā beparwāhe

**ਸਾਵਣੁ** sāwaṇ

ਨਾਂਵ ਇਸਤਰੀਲਿੰਗ
ਇਕ ਦੇਸੀ ਮਹੀਨਾ

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ**

morī ruṇ jùṇ lāiā pèṇe sāwaṇ āiā

ਭੈਣੇ ਸਾਵਣ ਆ ਗਿਆ ਹੈ। ਮੋਰਾਂ ਨੇ ਰੁਣ ਝੁਣ ਲਾਇਆ ਹੈ। ਪੈਲਾਂ ਪਾ ਰਹੇ ਹਨ। ਕਾਦਰ ਦੀ ਪ੍ਰੀਤ ਵਿਚ ਨਚ ਰਹੇ ਹਨ।ਹੇ ਕਰਤਾਰ, ਹੇ ਪ੍ਰੀਤਮ ਤੇਰੀ ਮੁੰਧ ਇਸਤਰੀ ਦੇ ਸੁਹਣੇ ਨੈਣ ਕਟਾਖ ਕਰ ਰਹੇ ਹਨ। ਜੀਵ ਇਸਤਰੀ ਤੇਰੇ ਨਾਮ ਤੋਂ ਕੁਰਬਾਣ ਹੈ।ਤੇਰੇ ਦਰਸ਼ਨਾਂ ਨੂੰ ਤਰਸਦੀ ਹੈ। ਤੇਰੇ ਅਪਾਰ ਆਕਾਰ ਤੇ, ਸਾਕਾਰ ਤੇ ਮਾਣ ਕਰਦੀ ਹੈ। ਤੇਰੇ ਗੁਣ ਗਾਉਂਦੀ ਹੈ। ਤੇਰੇ ਪਿਆਰ ਵਿਚ ਹਾਰ ਸ਼ਿੰਗਾਰ ਕਰਦੀ ਹੈ।ਚੂੜੀਆਂ ਚੜ੍ਹਾਉਂਦੀ ਹੈ। ਮਾਂਗ ਲਗਾਉਂਦੀ ਹੈ। ਪਰ ਇਸ ਦਾ ਕੀ ਲਾਭ? ਇਹਨਾਂ ਚੂੜੀਆਂ ਨੂੰ ਭੰਨ ਦਿਉ ਜੇ ਪ੍ਰੀਤਮ ਅਵੇਸਲਾ ਹੈ। ਉਸ ਦੀ ਕਦਰ ਕਿਤੇ ਹੋਰ ਥਾਂ ਤੇ ਹੈ। ਕਿਸੇ ਹੋਰ ਜੀਵ ਇਸਤਰੀ ਤੇ ਹੈ। ਪ੍ਰੀਤਮ ਦੀ ਪ੍ਰੀਤ ਵਿਚ, ਉਸ ਦੇ ਸਿਦਕ ਵਿਚ, ਉਸ ਦੇ ਸਚ ਵਿਚ ਹੀ ਸੰਯੋਗ ਹੈ। ਪ੍ਰੀਤ ਮਿਲਣੀ ਹੈ। ਜਿਹੜੀਆਂ ਬਾਹਾਂ ਆਪਣੇ ਪ੍ਰੀਤਮ ਦੇ ਗਲ ਨਹੀਂ ਲਗਦੀਆਂ, ਉਹ ਸੜ ਬਲ ਜਾਣ। ਉਹਨਾਂ ਬਾਹਾਂ ਵਿਚ ਪਿਆਰ ਨਹੀਂ, ਵਿਯੋਗ ਹੈ। ਸਭ ਸਈਆਂ ਆਪਣੇ ਪ੍ਰੀਤਮਾਂ ਨਾਲ ਮਿਲ ਕੇ ਸੁਹਾਗ ਮਾਣ ਰਹੀਆਂ ਹਨ। ਇਹ ਜੀਵ ਇਸਤਰੀ ਉਦਾਸ ਹੈ। ਇਸ ਦਾ ਪ੍ਰੀਤਮ ਉਸ ਦੇ ਨਾਲ ਨਹੀਂ। ਵਿਯੋਗ ਵਿਚ ਉਹ ਸੋਚਦੀ ਹੈ। ਨੀਂਦ ਦੇ ਤਰਲੇ ਕਢਦੀ ਹੈ ਕਿ ਕਿਤੇ ਨੀਂਦ ਵਿਚ, ਸੁਪਨੇ ਵਿਚ ਹੀ ਉਸ ਦਾ ਪ੍ਰੀਤਮ ਮਿਲ ਜਾਵੇ। ਕਿਤੇ ਨੀਂਦ ਵਿਚ ਹੀ ਉਸ ਨੂੰ ਪ੍ਰੀਤ ਮਿਲਣੀ ਦਾ ਸੁਭਾਗ ਹਾਸਿਲ ਹੋਵੇ। ਆਪਣੇ ਮਾਲਕ, ਆਪਣੇ ਕਰਤਾ ਪੁਰਖ ਵਾਸਤੇ ਜੀਵ ਇਸਤਰੀ ਆਪਣਾ ਸਭ ਕੁਝ ਵਾਰ ਦੇਂਦੀ ਹੈ। ਉਹ ਆਪਣਾ ਸਿਰ ਵੀ ਆਪਣੇ ਪ੍ਰੀਤਮ ਦੇ ਹਵਾਲੇ ਕਰ ਦੇਂਦੀ ਹੈ। ਉਹ ਆਪਣੇ ਕਰਤਾਰ ਦੀ ਸੇਵਾ ਵਿਚ ਸਭ ਕਾਰ ਵਿਹਾਰ ਛਡ ਕੇ, ਇਕਾਗਰ ਮਨ ਤਨ ਨਾਲ ਇਕਸੁਰ ਹੋ ਕੇ ਬੈਠੀ ਹੈ। ਇਸ ਸਚ ਦੇ ਸੰਜਮ ਦੀ ਅਵੱਸਥਾ ਵਿਚ ਉਸ ਨੂੰ ਆਪਣੇ ਪ੍ਰੀਤਮ ਦਾ ਇੰਤਜ਼ਾਰ ਹੈ। ਇਸ ਇੰਤਜ਼ਾਰ ਵਿਚ, ਇਸ ਹਿਜਰ ਵਿਚ, ਇਸ ਵਿਯੋਗ ਵਿਚ ਉਹ ਆਪਣੇ ਨਿਰੰਕਾਰ ਨਿਰੰਜਨ ਦੀ ਮਨੋ ਤਨੋ ਨਿਰਮਲ ਹੋ ਕੇ ਆਰਾਧਨਾ ਕਰਦੀ ਹੈ। ਹੇ ਅੰਮਾਲੀ, ਹੇ ਸਖੀ, ਉਹ ਸੁਚੱਜੀ ਕਿਵੇਂ ਹੋ ਸਕਦੀ ਹੈ ਜਦੋਂ ਉਸ ਦਾ ਪ੍ਰੀਤਮ ਉਸ ਤੋਂ ਦੂਰ ਹੈ। ਉਸ ਦੇ ਆਪਣੇ ਪਿਆਰ ਦੀ ਮਿਹਰ ਨਹੀਂ ਕਰਦਾ। ਉਹ ਵਿਯੋਗ ਵਿਚ ਰੋਂਦੀ ਹੈ ਤੇ ਉਸ ਨਾਲ ਸਭ ਜੀਵ ਜੰਤ, ਸਭ ਪੰਖੇਰੂ, ਸਾਰਾ ਬ੍ਰਹਮੰਡ ਸੋਗ ਵਿਚ ਰੋਂਦਾ ਹੈ। ਇਸ ਬਿਰਹੋਂ ਦੀ ਅਵੱਸਥਾ ਵਿਚ ਸਾਰਾ ਵਾਯੂ ਮੰਡਲ ਉਸ ਦੇ ਨਾਲ ਹੈ। ਸਭ ਸਹੇਲੀਆਂ, ਸਭ ਪੰਖ ਪੰਖੇਰੂ ਉਸ ਦੇ ਸਹਿਜ ਵਿਚ ਆਪਣਾ ਸਹਿਜ ਮਿਲਾਉਂਦੇ ਹਨ। ਇਹ ਪਿਆਰ ਦੀ, ਵਿਯੋਗ ਦੀ ਸਹਿਜ ਅਵੱਸਥਾ ਹੈ ਜਦੋਂ ਜੀਵ ਇਸਤਰੀ ਆਪਣਾ ਆਪ ਵੀ ਭੁਲ ਜਾਂਦੀ ਹੈ। ਉਹ ਨੂੰ ਆਪਣੇ ਪ੍ਰੀਤਮ ਬਿਨਾਂ ਹੋਰ ਕੁਝ ਨਜ਼ਰ ਵੀ ਨਹੀਂ ਆਉਂਦਾ। ਪ੍ਰੀਤਮ ਉਸ ਦੇ ਕੋਲ ਨਹੀਂ। ਕੇਵਲ ਉਸ ਦੀ ਯਾਦ, ਉਸ ਦੇ ਪਿਆਰ ਦੀ ਤਾਂਘ ਹੀ ਉਸ ਦਾ ਆਸਰਾ ਹੈ। ਉਸ ਦਾ ਜੀਵਨ ਹੈ। ਇਸ ਪ੍ਰੀਤ ਦਾ ਕੋਈ ਆਕਾਰ ਨਹੀਂ, ਸਾਕਾਰ ਨਹੀਂ। ਕੋਈ ਚਿੰਨ੍ਹ ਨਹੀਂ, ਕੋਈ ਕੜੀ ਨਹੀਂ। ਪਰ ਉਹ ਉਸ ਦੇ ਪਿਆਰ ਵਿਚ ਰੱਤੀ ਹੋਈ ਉਸ ਅਦੁੱਤੀ

ਪ੍ਰੀਤ ਮਿਲਣੀ ਦੀ ਉਡੀਕ ਵਿਚ ਜੀਵਨ ਬਿਤਾ ਰਹੀ ਹੈ।

ਵਡਹੰਸੁ ਮਹਲਾ ੧ ਘਰੁ ੨ ॥ **ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ** ॥ ਤੇਰੇ ਮੁੰਧ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥ **ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ** ॥ ਚੂੜਾ ਭੰਨੁ ਪਲੰਘ ਸਿਉ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥ ਤੇਰੇ ਮੁੰਧੇ ਸਣੁ ਬਾਹੀ ਸਣੁ ਬਾਹਾ ॥ ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ **ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ** ॥ ਜੋ ਸਹ ਕੰਠਿ ਨ ਲਗੀਆ ਜਲਨੁ ਸੇ ਬਾਹੜੀਆਹਾ ॥ ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥ **ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ** ॥ ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥ ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ **ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ** ॥ ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥ ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥ ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ **ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ** ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥

ਅ.ਗ.ਮ.੧, ੫੫੭

ਸਾਵਣੁ
sāwaṇ

ਮੋਰੀ ਰੁਣ ਝੁਣ ਲਾਇਆ
morī ruṇ jùṇ lāiā

ਭੈਣੇ ਸਾਵਣੁ ਆਇਆ
pɛ̀ṇe sāwaṇ āiā

ਜਾ ਤੂ ਤਾ ਮੈ ਮਾਣੁ ਕੀਆ ਹੈ
jā tū tā mɛ māṇ kīā hɛ

ਤੁਧੁ ਬਿਨੁ ਕੇਹਾ ਮੇਰਾ ਮਾਣੋ
túd bin kehā merā māṇo

ਨਾ ਮਨੀਆਰੁ ਨ ਚੂੜੀਆ
nā manīār na čūṛīā

ਨਾ ਸੇ ਵੰਗੁੜੀਆਹਾ
nā se wãguṛīāhā

ਅੰਮਾਲੀ ਹਉ ਖਰੀ ਸੁਚਜੀ
ãmālī hɔ kharī sučajjī

ਤੈ ਸਹ ਏਕਿ ਨ ਭਾਵਾ
tɛ sɛ́ ek na pàwā

ਸੁਪਨੈ ਆਇਆ ਭੀ ਗਇਆ
supnɛ āiā pì gɛā

ਮੈ ਜਲੁ ਭਰਿਆ ਰੋਇ
mɛ jal pàriā roe

ਸੀਸੁ ਵਢੇ ਕਰਿ ਬੈਸਣੁ ਦੀਜੈ
sīs wáḍe kar bɛsaṇ dījɛ

ਵਿਣੁ ਸਿਰ ਸੇਵ ਕਰੀਜੈ
wiṇ sir sev krījɛ

**ਸਾਵਣਿ** sāwaṇ

ਨਾਂਵ ਪੁਲਿੰਗ
ਸਾਵਣ ਦਾ ਮਹੀਨਾ

**ਸਾਵਣਿ ਸਰਸੀ ਕਾਮਣੀ**

sāwaṇ sarsī kāmṇī

ਸਾਵਣਿ ਦੇ ਮਹੀਨੇ ਵਿਚ ਗੁਰ ਚਰਣ ਕਮਲ ਨਾਲ ਪਿਆਰ ਪੈਂਦਾ ਹੈ। ਸਤਿਗੁਰੂ ਦੇ ਸਚਿ ਨਾਲ ਗੁਰਮੁਖ ਦਾ ਮਨ ਰੱਤਿਆ ਜਾਂਦਾ ਹੈ। ਹਰ ਬੂੰਦ ਸੁਹਾਵਣੀ ਹੁੰਦੀ ਹੈ, ਅੰਮ੍ਰਿਤ ਹੁੰਦੀ ਹੈ। ਸਾਵਣ ਦੀ ਸੁਹਾਵਣੀ ਰੁਤ ਵਿਚ ਮਨ ਰਚਣਹਾਰ ਦੇ ਮੇਲ ਨੂੰ ਲੋਚਦਾ ਹੈ। ਜਿਹੜੀਆਂ ਸਖੀਆਂ ਨੂੰ ਪ੍ਰਭੂ, ਕੰਤ ਮਿਲਦਾ ਹੈ, ਉਹ ਸਦਾ ਨਿਸਚਿੰਤ ਹੁੰਦੀਆਂ ਹਨ। ਸਤਿਗੁਰ ਉਹਨਾਂ ਤੇ ਬਲਿਹਾਰ ਜਾਂਦਾ ਹੈ। ਓਹੀ ਇਸਤਰੀ ਸੋਹਾਗਣੀ ਹੈ ਜਿਹੜੀ ਆਪਣੇ ਕੰਤ ਦੇ ਪਿਆਰ ਵਿਚ ਰੱਤੀ ਹੈ ਤੇ ਸਚਿ ਦਾ ਜੀਵਣ ਜੀਉਂਦੀ ਹੈ।

**ਸਾਵਣਿ ਸਰਸੀ ਕਾਮਣੀ** ਚਰਨ ਕਮਲ ਸਿਉ ਪਿਆਰੁ ॥ **ਮਨੁ ਤਨੁ ਰਤਾ ਸਚ ਰੰਗਿ** ਇਕੋ ਨਾਮੁ ਅਧਾਰੁ ॥ **ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ** ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥ **ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ** ॥ ੬ ॥

ਅ.ਗ.ਮ.ਪ, ੧੩੪

ਸਾਵਣਿ
sāwaṇ

ਸਾਵਣਿ ਸਰਸੀ ਕਾਮਣੀ
sāwaṇ sarsī kāmṇī

ਮਨੁ ਤਨੁ ਰਤਾ ਸਚ ਰੰਗਿ
man tan rattā sač rãg

ਬਿਖਿਆ ਰੰਗ ਕੂੜਾਵਿਆ
bikhiā rãg kūṛāwiā

ਦਿਸਨਿ ਸਭੇ ਛਾਰੁ
dissan sábe čhār

**ਹਰਿ ਅੰਮ੍ਰਿਤ ਬੂੰਦ ਸੁਹਾਵਣੀ**
har ãmrit bū̃d suhāwaṇī

**ਸਾਵਣੁ ਤਿਨਾ ਸੁਹਾਗਣੀ**
sāwaṇ tinā suhāgaṇī

**ਜਿਨ ਰਾਮ ਨਾਮੁ ਉਰਿ ਹਾਰੁ**
jin rām nām ur hār

**ਸਾਵਨ** sāwan

ਨਾਂਵ ਪੁਲਿੰਗ
ਦੇਸੀ ਮਹੀਨਾ ਜੋ ਹਾੜ ਤੋਂ ਪਿੱਛੋਂ ਅਤੇ ਭਾਦੋ ਤੋਂ ਪਹਿਲਾ ਆਉਂਦਾ ਹੈ

**ਸਾਵਨ ਮਾਹ ਜਿਉਂ ਤੋਰੀ ਦਾ ਫੁਲ ਯਾਰਾ**
sāwan mā́ jiõ torī dā phul yārā

ਸਾਵਨ ਦੇ ਮਹੀਨੇ ਵਿਚ ਤੋਰੀਆਂ ਨੂੰ ਵੀ ਸੁਹਣੇ ਫੁਲ ਲਗਦੇ ਹਨ। ਚਾਰੇ ਪਾਸੇ ਹਰਿਆਵਲੀ ਹੀ ਹਰਿਆਵਲੀ ਹੁੰਦੀ ਹੈ। ਯਾਰ ਦੇ ਮਿਲਣ ਦੀ ਤਾਂਘ ਵੱਧਦੀ ਹੈ। ਆਸ਼ਕ ਦਾ ਆਪਣਾ ਵਿਤ ਕੁਝ ਨਹੀਂ ਹੁੰਦਾ। ਉਹ ਤੇ ਆਪਣੇ ਆਪ ਨੂੰ ਕੌਡੀ ਬਰਾਬਰ ਵੀ ਨਹੀਂ ਸਮਝਦਾ। ਉਸ ਦਾ ਯਾਰ, ਉਸ ਦਾ ਪ੍ਰੀਤਮ, ਉਸ ਦਾ ਕਾਦਰ ਸਭ ਕੁਝ ਹੈ। ਉਸ ਦੇ ਤੁਲ ਕੋਈ ਨਹੀਂ। ਸਾਵਨ ਦੀ ਹਰਿਆਵਲੀ ਵੀ ਫਕੀਰ ਨੂੰ ਆਪਣੇ ਕਾਦਰ ਦੇ ਬਰਾਬਰ ਨਹੀਂ ਬਣਾ ਸਕਦੀ। ਉਹ ਸਾਵਨ ਦੀ ਰੁਤ ਵਿਚ ਖੁਸ਼ ਹੈ। ਪ੍ਰੀਤ ਮਿਲਣੀ ਦੀ ਆਸ ਵਿਚ ਉਹ ਖਿੜਿਆ ਪਿਆ ਹੈ ਪਰ ਇਹ ਖੇੜਾ ਉਸ ਨੂੰ ਯਾਦ ਦਿਵਾਉਂਦਾ ਹੈ ਕਿ ਉਸ ਦੇ ਯਾਰ, ਕਾਦਰ ਦਾ ਖੇੜਾ ਕੁਝ ਹੋਰ ਹੀ ਹੈ। ਉਸ ਦਾ ਸਾਵਨ, ਉਸ ਦੀ ਕੁਦਰਤ, ਉਸ ਦੇ ਫੁਲ ਕੁਝ ਹੋਰ ਹੀ ਹਨ। ਉਸ ਦੀ ਮਿਹਰ ਬਿਨਾਂ ਉਹ ਕੁਝ ਵੀ ਨਹੀਂ।

ਜ਼ਰਦ ਵਸਾਰ ਦਾ ਰੰਗ ਮੇਰਾ,
**ਸਾਵਨ ਮਾਹ ਜਿਉਂ ਤੋਰੀ ਦਾ ਫੁਲ ਯਾਰਾ।**
**ਚਲੋ ਵੇਚ ਲਓ ਚੌਕ ਬਾਜ਼ਾਰ ਮੈਨੂੰ,**
ਕੌਡੀ ਇਕ ਨਾ ਪਵੇਗਾ ਮੁਲ ਯਾਰਾ।
ਅਸਾਂ ਭਾਲਿਆ ਮੁਲਕ ਜਹਾਨ ਸਾਰਾ,
**ਕੋਈ ਨਹੀਂ ਤੁਸਾਡੜੇ ਤੁਲ ਯਾਰਾ।**
**'ਅਬਦੀ' ਸਾਰੀਆਂ ਸੜਕਣਾਂ ਦੂਰ ਹੋਵਣ,**
ਜਾਏ ਮੇਹਰ ਦੀ ਵਾ ਜੇ ਝੁਲ ਯਾਰਾ।

ਅਬਦੀ ਕੈਸਰ ਸ਼ਾਹੀ, ਸੀਹਰਫੀ, ੨੮੧

ਸਾਵਨ
sāwan

ਸਾਵਨ ਮਾਹ ਜਿਉਂ ਤੋਰੀ ਦਾ ਫੁਲ ਯਾਰਾ
sāwan mā́ jiõ torī dā phul yārā

ਚਲੋ ਵੇਚ ਲਓ ਚੌਕ ਬਾਜ਼ਾਰ ਮੈਨੂੰ
čalo weč lɔ čɔk bāzār mɛnū

ਕੋਈ ਨਹੀਂ ਤੁਸਾਡੜੇ ਤੁਲ ਯਾਰਾ
koī nahī̃ tusāḍṛe tul yārā

ਅਬਦੀ ਸਾਰੀਆਂ ਸੜਕਣਾਂ ਦੂਰ ਹੋਵਣ
abdī sārīā̃ saṛkaṇā̃ dūr howaṇ

**ਸਿਆਣਾ** siāṇā

ਵਿਸ਼ੇਸ਼ਣ, ਪੁਲਿੰਗ
ਅਕਲਮੰਦ, ਸਮਝਦਾਰ

**ਤੂੰ ਕਦੀ ਤੇ ਹੋ ਸਿਆਣਾ**
tū̃ kadī te ho siāṇā

ਇਸ ਜਗ ਤੋਂ ਸਭ ਨੇ ਚਲੇ ਜਾਣਾ ਹੈ। ਮੁਲਕੁਲ-ਮੌਤ, ਮੌਤ ਦਾ ਫਰਿਸ਼ਤਾ ਪੂਰਾਂ ਦੇ ਪੂਰ ਇਸ ਦੁਨੀਆਂ ਤੋਂ ਪਾਰ ਲੰਘਾਅ ਰਿਹਾ ਹੈ। ਇਸ ਦੁਨੀਆਂ ਵਿਚ ਮਹਿਲਾਂ, ਮਾੜੀਆਂ, ਦੌਲਤਾਂ ਦੀ ਹਉਮੈ ਵਿਚ, ਹਕੂਮਤ ਦੇ ਗੁਮਾਨ ਵਿਚ ਨਿਮਾਣਿਆਂ ਲੋਕਾਂ ਤੇ ਜ਼ੋਰ ਜਬਰ ਕਰਨ ਨਾਲ ਕੁਝ ਹਾਸਿਲ ਨਹੀਂ ਹੋਣਾ। ਇਹ ਮਹਿਲ, ਇਹ ਮਾੜੀਆਂ ਸਭ ਏਥੇ ਹੀ ਰਹਿ ਜਾਣੇ ਹਨ। ਕਾਦਰ ਦਾ ਪਿਆਰ, ਕਾਦਰ ਦੀ ਕੁਦਰਤ ਸਾਹਮਣੇ ਹਲੀਮੀ ਹੀ ਆਖਰੀ ਵਾਰ ਬੰਦੇ ਦਾ ਸਾਥ ਦੇਣਗੇ। ਅਵਗਣਹਾਰਾ ਫਕੀਰ ਦੁਆ ਕਰਦਾ ਹੈ। ਆਪਣੇ ਕਾਦਰ, ਆਪਣੇ ਮਾਲਕ ਸਾਹਮਣੇ ਅਰਜ਼ੋਈ ਕਰਦਾ ਹੈ ਕਿ ਉਸ ਨੂੰ ਖੁਦਾ ਦੀ ਦਰਗਾਹ ਵਿਚ ਇਤਮਿਨਾਨ ਮਿਲੇ, ਸ਼ਾਂਤੀ ਮਿਲੇ। ਉਸ ਦੇ ਅਮਲਾਂ ਨੂੰ ਨਾ ਦੇਖਿਆ ਜਾਵੇ। ਉਸ ਦੇ ਕਰਮ ਕੁਕਰਮ ਅੱਖੋਂ ਉਹਲੇ ਕਰ ਕੇ ਬਖਸ਼ਿਸ਼ ਤੇ ਮਿਹਰ ਹੋਵੇ। ਹਲੀਮੀ ਵਿਚ, ਨਿਮਾਣਾ ਬਣ ਕੇ ਫਕੀਰ ਆਪਣੇ ਮਾਲਕ ਦਾ ਸੇਵਾਦਾਰ ਬਣਦਾ ਹੈ, ਉਸਦਾ ਫਕੀਰ ਬਣਦਾ ਹੈ, ਉਸ ਦੀ ਦਰਗਾਹ ਵਿਚ ਨਿਮਰਤਾ ਨਾਲ ਨਿਉਂ ਕੇ ਜਾਂਦਾ ਹੈ। ਆਪਣੀ ਭੁੱਲਾਂ ਬਖ਼ਸ਼ਾਉਂਦਾ ਹੈ।

ਪਿਆਰੇ ਬਿਨ ਮਸਲ੍ਹਤ ਉਠ ਜਾਣਾ।
**ਤੂੰ ਕਦੀ ਤੇ ਹੋ ਸਿਆਣਾ।**
**ਕਰਕੇ ਚਾਵੜ ਚਾਰ ਦਿਹਾੜੇ,**
**ਥੀਸੇਂ ਅੰਤ ਨਿਮਾਣਾ।**
ਜ਼ੁਲਮ ਕਰੇਂ ਤੇ ਲੋਕ ਸਤਾਵੇਂ,
ਛਡ ਦੇ ਜ਼ੁਲਮ ਸਤਾਣਾ।
ਪਿਆਰੇ ਬਿਨ ਮਸਲ੍ਹਤ ਉਠ ਜਾਣਾ।
**ਜਿਸ ਜਿਸ ਦਾ ਵੀ ਮਾਣ ਕਰੇਂ ਤੂੰ,**
**ਸੋ ਵੀ ਸਾਥ ਨੀ ਜਾਣਾ।**
ਸ਼ਹਿਰ-ਖਾਮੋਸ਼ਾਂ ਵੇਖ ਹਮੇਸ਼ਾਂ,
**ਜਿਸ ਵਿਚ ਜਗ ਸਮਾਣਾ।**
ਪਿਆਰੇ ਬਿਨ ਮਸਲ੍ਹਤ ਉਠ ਜਾਣਾ।
**ਭਰ ਭਰ ਪੂਰ ਲੰਘਾਵੇ ਡਾਢਾ,**
**ਮਲਕੁਲ-ਮੌਤ ਮੁਹਾਣਾ।**
ਐਥੇ ਹੈਨ ਤਨਤੇ ਸਭ,
**ਮੈਂ ਅਵਗੁਣਹਾਰ ਨਿਮਾਣਾ।**
ਪਿਆਰੇ ਬਿਨ ਮਸਲ੍ਹਤ ਉਠ ਜਾਣਾ।

ਕਲਾਮ ਬੁੱਲ੍ਹੇ ਸ਼ਾਹ, ੭੯

ਸਿਆਣਾ
siāṇā
ਤੂੰ ਕਦੀ ਤੇ ਹੋ ਸਿਆਣਾ

tũ̄ kadī te ho siāṇā

ਕਰਕੇ ਚਾਵੜ ਚਾਰ ਦਿਹਾੜੇ
karke čāwaṛ čār dihāṛe

ਥੀਸੇਂ ਅੰਤ ਨਿਮਾਣਾ
thīsẽ ãt nimāṇā

ਜਿਸ ਜਿਸ ਦਾ ਵੀ ਮਾਣ ਕਰੇਂ ਤੂੰ
jis jis dā wī māṇ karẽ tũ̄

ਸੋ ਵੀ ਸਾਥ ਨੀ ਜਾਣਾ
so wī sāth nī jāṇā

ਜਿਸ ਵਿਚ ਜਗ ਸਮਾਣਾ
jis wič jag smāṇā

ਭਰ ਭਰ ਪੂਰ ਲੰਘਾਵੇ ਡਾਢਾ
pàr pàr pūr lãgā̀we ḍā́ḍā

ਮਲਕੁਲ-ਮੌਤ ਮੁਹਾਣਾ
malkul-mɔt muhāṇā

ਮੈਂ ਅਵਗੁਣਹਾਰ ਨਿਮਾਣਾ
mɛ̃ awguṇhār nimāṇā

**ਸਿਆਣੀ** siāṇī

ਵਿਸ਼ੇਸ਼ਣ
ਸੂਝਵਾਨ, ਸਮਝਦਾਰ

**ਉਹ ਮੈਨੂੰ ਬੜੀ ਸਿਆਣੀ ਉਮਰ ਦੀ ਲੱਗੀ**

ó mɛnū̃ baṛī siāṇī umar dī laggī

ਹੀਰੇ ਦੀ ਭੈਣ ਸਿਆਣੀ ਉਮਰ ਦੀ ਸੀ। ਉਸ ਤੋਂ ਵੱਡੀ ਸੀ, ਸਿਆਣੀ ਸੀ। ਉਸ ਨੂੰ ਆਪਣੀ ਵੱਡੀ ਮਾਂਵਾਂ ਵਰਗੀ ਭੈਣ ਵੇਖ ਕੇ ਪਿਆਰ ਦਾ ਨਿੱਘ ਆਇਆ। ਹੀਰਾ ਤੇ ਸ਼ਿਵ ਕੌਰ ਦੋਨੋ ਮਾਂ ਮਿੱਟਰ ਸਨ। ਦੋਨਾਂ ਦੇ ਮਾਪੇ ਗੁਜ਼ਰ ਚੁਕੇ ਸਨ। ਹੀਰਾ ਆਪਣੇ ਨਾਨੇ ਕੋਲ ਰਹਿੰਦਾ ਸੀ ਤੇ ਉਸ ਦੀ ਭੈਣ ਸ਼ਿਵ ਕੌਰ ਆਪਣੇ ਮਾਮੇ ਕੋਲ। ਦੋਨਾਂ ਨੇ ਕਦੀ ਆਪਣੇ ਮਾਪਿਆਂ ਦਾ, ਆਪਣੇ ਘਰ ਦਾ ਨਿਘ ਨਹੀਂ ਸੀ ਮਾਣਿਆ। ਹੀਰੇ ਵਾਸਤੇ ਤੇ ਆਪਣੀ ਵੱਡੀ, ਸਿਆਣੀ ਭੈਣ ਨੂੰ ਮਿਲਣਾ, ਉਸ ਦੀ ਭੈਣ ਦੀ ਪੀੜਤਾ ਦੀ ਜੱਫੀ ਦਾ ਨਿਘ ਲੈਣਾ ਇਕ ਸਵਰਗ ਹੀ ਸੀ। ਭੈਣਾਂ ਭਰਾਵਾਂ ਦੇ ਸੰਬੰਧ, ਉਹ ਵੀ ਜਿਹੜੇ ਹੋਰ ਸਾਰੇ ਸੰਬੰਧਾਂ ਤੋਂ ਵਾਂਝੇ ਹੋਣ, ਕਿਸੇ ਹੋਰ ਹੀ ਜੀਵਨ ਤਜਰਬੇ ਦੀ ਸਾਖੀ ਭਰਦੇ ਹਨ। ਕੋਈ ਆਪਣੇ ਘਰ ਨਹੀਂ। ਆਪਣੇ ਪਿਆਰੇ ਸਤਿਕਾਰੇ ਕੋਲ ਨਹੀਂ। ਕਿਸੇ ਨੂੰ ਕਿਸੇ ਲਾਡ ਦਾ, ਕਿਸੇ ਨਿੱਘੇ ਪਿਆਰ ਦਾ ਸੇਕ ਨਹੀਂ ਮਿਲਿਆ। ਇਹ ਮੇਲ ਇਹ ਸੰਬੰਧ ਇਸ ਨਿਰਾਸ਼ਾ ਭਰੇ ਜਗ ਦੀ ਆਸ ਹਨ।

ਸ਼ਿਵ ਕੌਰ ਸਹਿਜ ਨਾਲ ਉੱਠੀ, ਪਰ ਉਸਦੀਆਂ ਬਾਹਵਾਂ ਦਾ ਕਾਹਲੀ ਨਾਲ ਉਲਰਨਾ ਇਸ ਗਲ ਦਾ ਸੂਚਕ ਸੀ ਕਿ ਉਹ ਮੇਰੇ ਵਲ ਕਿੰਨੀ ਤੇਜ਼ੀ ਨਾਲ ਆਉਣਾ ਚਾਹੁੰਦੀ ਸੀ। ਮੇਰੇ ਕੋਲ ਆ ਕੇ ਸ਼ਿਵ ਕੌਰ ਨੇ ਮੇਰੇ **ਮੱਥੇ ਨੂੰ ਚੁੰਮਿਆਂ**

**ਤੇ ਮੈਨੂੰ ਹਿਕ ਨਾਲ ਲਗਾ ਲੀਤਾ।** ਕੁਝ ਉਮਰ ਵਿਚ ਮਰੇ ਨਾਲੋਂ ਵੱਡੀ ਹੋਣ ਕਰਕੇ ਤੇ ਕੁਝ ਮਿਆਨੀ ਦੀ ਦਹਿਲੀਜ ਉੱਚੀ ਹੋਣ ਕਰਕੇ **ਉਹ ਮੈਨੂੰ ਬੜੀ ਸਿਆਣੀ ਉਮਰ ਦੀ ਲੱਗੀ** ਤੇ ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਬਿਅੰਤ ਵਰ੍ਹਿਆਂ ਪਿੱਛੋਂ ਕਿਸੇ ਨੇ ਆਪਣਾ ਪਿਆਰ ਮੈਨੂੰ ਦਿੱਤਾ ਹੈ। ਮੈਂ ਕੁਝ ਪਲਾਂ ਦੇ ਵਿਸਮਾਦ ਭਰੇ ਸੁਆਦ ਹੁਲਾਰੇ ਪਿੱਛੋਂ ਆਖਿਆ, 'ਭੈਣ, ਤੂੰ ਏਥੇ ਕੀ ਕਰਣੀ ਪਈ ਸੈਂ?

ਕੁਝ ਵੀ ਨਹੀਂ, ਏਵੇਂ ਬੈਠੀ ਹੋਈ ਸਾਂ:

'ਇਸ ਮਿਆਨੀ ਦੇ ਨ੍ਹੇਰੇ ਵਿਚ ਇਕਲਿਆਂ ਤੈਨੂੰ ਡਰ ਨਹੀਂ ਆਉਂਦਾ?'

''**ਮੈਂ ਕਿਹੜਾ ਏਥੇ ਸਾਰਾ ਦਿਨ ਬੈਠੀ ਰਹਿਣੀ ਹਾਂ।** ਬਸ ਸਵੇਰੇ ਕੁਝ ਕੁਝ ਥੋੜਾ ਜਿਹਾ ਚੱਕੀ ਵਿਚ ਆਟਾ ਪੀਹਣਾ ਹੁੰਦਾ ਏ, ਤੇ **ਫੇਰ ਕਦੇ ਕਦੇ ਵੱਡੇ ਮਾਮੇ ਲਈ ਸੌਂਫ ਤੇ ਸੁੰਢ ਦੀ ਫੱਕੀ ਕੁਟਨੀ ਤੇ ਪੀਸਨੀ ਹੁੰਦੀ ਏ,** ਵੱਡੇ ਮਾਮੇ ਵਿਚਾਰੇ ਦਾ ਦਮਾ ਬੜਾ ਬਿਗੜਿਆ ਹੋਇਆ ਏ।''

ਸ਼ਿਵ ਕੌਰ ਇਹ ਸਾਰੀ ਗੱਲਬਾਤ ਆਪਣੀ ਸੁਭਾਵਕ ਗੰਭੀਰਤਾ ਨਾਲ ਕਰ ਰਹੀ ਸੀ। ਉਹ ਸੁਭਾਵਕ ਗੰਭੀਰਤਾ ਜਿਸ ਵਿਚ ਮੈਂ ਕਦੇ ਵੀ ਉਦਾਸੀ ਨਹੀਂ ਸੀ ਦੇਖੀ। **ਉਸ ਦੀਆਂ ਕਾਲੀਆਂ ਲਿਸ਼ ਲਿਸ਼ ਕਰਦੀਆਂ ਅੱਖੀਆਂ ਆਪਣੇ ਸਿਆਹੀ ਮਾਇਲ ਹਲਕਿਆਂ ਵਿੱਚੋਂ ਉਭਰਦੀਆਂ ਹੋਈਆਂ ਹੋਰ ਵੀ ਚਮਕੀਲੀਆਂ ਹੋ ਗਈਆਂ ਸਨ।** ਮੈਂ ਆਪਣੀ ਭੈਣ ਵਲ ਇਕ ਬੱਚੇ ਦੀ ਸੋਚ ਹੀਣ ਰੀਝ ਨਾਲ ਦੇਖ ਰਿਹਾ ਸਾ ਤੇ ਉਸ ਦੀ ਤਕਣੀ ਵਿਚ ਇਕ ਇਹੋ ਜਿਹਾ ਨਿਘ ਭਰਿਆ ਸੁਆਦ ਸੀ, ਜਿਹਾ ਕਿ ਚੁਮਾਸੇ ਦੀ ਰੁਤ ਵਿਚ ਕਿਸੇ ਬਿਰਛ ਦੇ ਹੇਠਾਂ ਬੈਠਣ ਨਾਲ ਆਉਂਦਾ ਹੈ।

ਮੈਨੂੰ ਠੀਕ ਯਾਦ ਨਹੀਂ ਕਿ ਮੈਂ ਆਪਣੀ ਭੈਣ ਨੂੰ ਕੀ ਗਲ ਕਹਿਣ ਲਗਾ ਸਾ ਉਹ ਅੱਗੋਂ ਬੋਲੀ, 'ਹੀਰਿਆ, ਤੂੰ ਉੱਤੇ ਲੱਗਾ ਚਲ **ਮੈਂ ਦੋ ਮੁਠਾਂ ਕਣਕ ਦੀਆਂ ਹੋਰ ਚੱਕੀ ਵਿੱਚੋ ਕੱਢ ਲਵਾਂ।'**

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੧੪੬

ਸਿਆਣੀ

siāṇī

ਮੱਥੇ ਨੂੰ ਚੁੰਮਿਆਂ ਤੇ ਮੈਨੂੰ ਹਿਕ ਨਾਲ ਲਗਾ ਲੀਤਾ

matthe nũ čũmiã te mɛnũ hik nāl lagā lītā

ਉਹ ਮੈਨੂੰ ਬੜੀ ਸਿਆਣੀ ਉਮਰ ਦੀ ਲੱਗੀ
ó mɛnū̃ baṛī siāṇī umar dī laggī

ਮੈਂ ਕਿਹੜਾ ਏਥੇ ਸਾਰਾ ਦਿਨ ਬੈਠੀ ਰਹਿਣੀ ਹਾਂ
mɛ̃ kéṛā ethe sārā din bɛṭhī rɛ́ṇī hā̃

ਫੇਰ ਕਦੇ ਕਦੇ ਵੱਡੇ ਮਾਮੇ ਲਈ ਸੌਂਫ ਤੇ ਸੁੰਢ ਦੀ ਫੱਕੀ ਕੁਟਨੀ ਤੇ ਪੀਸਨੀ ਹੁੰਦੀ ਏ
pher kade kade waḍḍe māme laī sɔ̃f te sū̃ḍ dī phakkī kuṭnī te pīsnī hū̃dī e

ਉਸ ਦੀਆਂ ਕਾਲੀਆਂ ਲਿਸ਼ ਲਿਸ਼ ਕਰਦੀਆਂ ਅੱਖੀਆਂ ਆਪਣੇ ਸਿਆਹੀ ਮਾਇਲ ਹਲਕਿਆਂ ਵਿੱਚੋਂ ਉਭਰਦੀਆਂ ਹੋਈਆਂ ਹੋਰ ਵੀ ਚਮਕੀਲੀਆਂ ਹੋ ਗਈਆਂ ਸਨ
us dīā̃ kālīā̃ liš liš kardīā̃ akkhīā̃ āpṇe siāhī māil halkiā̃ wiččõ úbardīā̃ hoīā̃ hor wī čamkīlīā̃ ho gaīā̃ san

ਮੈਂ ਦੋ ਮੁੱਠਾਂ ਕਣਕ ਦੀਆਂ ਹੋਰ ਚੱਕੀ ਵਿੱਚੋ ਕੱਢ ਲਵਾਂ
mɛ̃ do muṭṭhā̃ kaṇk dīā̃ hor čakkī wiččõ káḍ lawā̃

**ਸਿਆਣੀ** siāṇī

ਵਿਸ਼ੇਸ਼ਣ
ਸਮਝਦਾਰ, ਡੂੰਘੇ ਵਿਚਾਰ ਵਾਲੀ

## ਸਿਆਣੀ ਈ ਬਲਾ ਐ
siāṇī ī balā ɛ

ਧਰਮ ਸਿੰਘ ਜ਼ਿਮੀਦਾਰ ਸੀ, ਜਗਸੀਰ ਉਸ ਦਾ ਸੀਰੀ ਪਰ ਉਹ ਦੋਵੇਂ ਭਰਾਵਾਂ ਵਾਂਗ ਰਹਿੰਦੇ ਸਨ। ਅਗਲੀ ਪੀਹੜੀ ਇਹ ਪੁਰਾਣੀਆਂ ਦੋਸਤੀਆਂ, ਪੁਰਾਣੇ ਲਿਹਾਜ਼ ਮੰਨਣ ਨੂੰ ਤਿਆਰ ਨਹੀਂ ਸੀ। ਆਖਿਰ ਜਗਸੀਰ ਕਿੰਨਾ ਵੀ ਚੰਗਾ ਕਾਮਾ ਹੋਵੇ, ਹੈ ਤਾਂ ਸੀਰੀ ਈ ਨਾ। ਭੰਤੇ ਨੇ ਖੇਤ ਦੀ ਟਾਹਲੀ ਵਢਾਅ ਦਿੱਤੀ ਤੇ ਨਾਲ ਈ ਜਗਸੀਰ ਦੇ ਵੱਡਿਆਂ ਦੀ ਮੜ੍ਹੀ ਵੀ ਪੁੱਟੀ ਗਈ। ਧਰਮ ਸਿੰਘ ਬੜਾ ਉਦਾਸ ਸੀ। ਸੋਚਾਂ ਵਿਚ ਪਿਆ ਆਪ ਮੁਹਾਰੇ ਤੁਰਿਆ ਆਉਂਦਾ ਸੀ। ਏਨੇ ਨੂੰ ਉਹਦੀ ਧੀ, ਭਿੱਲੀ ਪਿੰਡੋਂ ਰੋਟੀ ਲੈ ਕੇ ਆ ਗਈ ਤੇ ਗੱਲਾਂ ਗੱਲਾਂ ਵਿਚ ਉਹਨਾਂ ਦੱਸਿਆ ਕਿ ਉਹਦੀ ਮਾਂ ਕੱਟੀ ਨੂੰ ਏਵੇਂ ਮਾਰ ਰਹੀ ਸੀ। ਉਹਨੂੰ ਸਮਝ ਨਹੀਂ ਸੀ ਆਉਂਦੀ ਕਿ ਕੱਟੀ ਵਿਚਾਰੀ ਨੇ ਮਾਂ ਦਾ ਕੀ ਵਿਗਾੜਿਆਂ ਸੀ। ਪਸ਼ੂ ਵੀ ਤਾਂ ਸਾਡੇ ਵਰਗੇ ਈ ਹੁੰਦੇ ਨੇ। ਭਿੱਲੀ ਦੀ ਏਨੀ ਸਿਆਣੀ ਗਲ ਸੁਣ ਕੇ ਧਰਮ ਸਿੰਘ ਹੋਰ ਵੀ ਫਿਕਰਾਂ ਵਿਚ ਪੈ ਗਿਆ। ਛੋਟੀ ਬੱਚੀ, ਭਿੱਲੀ, ਈ ਸਭ ਨਾਲੋਂ ਸਿਆਣੀ ਸੀ। ਬੰਦਿਆਂ ਤੇ ਪਸ਼ੂਆਂ ਨੂੰ ਇੱਕੋ ਜਿਹਾ ਸਮਝਦੀ ਸੀ ਤੇ ਦੂਜੇ ਪਾਸੇ ਜ਼ਿਮੀਦਾਰ ਸੀਰੀ ਨੂੰ, ਬੰਦਾ ਬੰਦੇ ਨੂੰ ਬੰਦਾ ਈ ਨਹੀਂ ਸੀ ਸਮਝਦਾ।

ਧਰਮ ਸਿੰਘ ਜਦੋਂ ਜਗਸੀਰ ਦੇ ਘਰੋਂ ਮੁੜਿਆ ਤਾਂ ਘਰ ਜਾਣ ਦੀ ਥਾਂ ਖੇਤ ਨੂੰ ਚਲਾ ਗਿਆ। ਖੇਤ ਜਾ ਕੇ ਟਾਹਲੀ ਛਾਂਗਦੇ ਮਜੂਰਾਂ ਨੂੰ ਓਹਨੇ ਸਾਰੀ ਗਲ ਪੁੱਛੀ, ਉਹਨਾਂ ਨੇ ਦੱਸਿਆ ਕਿ ਭੰਤਾ ਮੰਡੀ ਵਾਲੇ ਸ਼ਾਹਾਂ ਨਾਲ ਏਹਦਾ ਸੌਦਾ ਕਰ ਆਇਆ ਸੀ। ਧਰਮ ਸਿੰਘ ਚੁਪ ਕਰਕੇ ਮੁੜ ਆਇਆ। **ਸਾਰੇ ਰਾਹ ਉਹ ਗੰਭੀਰ ਸੋਚਾਂ ਵਿਚ ਡੁੱਬਿਆ ਤੁਰਿਆ ਆਇਆ** ਤੇ ਘਰ ਆ **ਗਰੁਨਿਆਂ ਦੀ ਇਕ ਥੱਬੀ ਚੁਕ ਕੇ ਬਾਹਰਲੇ ਘਰ, ਵਾੜੇ ਵਿਚ ਜਾ ਬੈਠਾ।** ਧੰਨੋ ਨੇ ਨਿੱਕੀ ਕੁੜੀ ਦੇ ਹਥ ਉਹਦੀ ਰੋਟੀ ਭੇਜੀ ਤਾਂ ਧਰਮ ਸਿੰਘ ਕਿਸੇ ਆਉਣ ਵਾਲੀ ਵੱਡੀ ਸਮੱਸਿਆ ਦਾ ਖ਼ਿਆਲ ਕਰ ਕੇ ਕੰਬ ਗਿਆ। ਪਰ ਨਾਲ ਦੀ ਨਾਲ ਉਹਨੇ ਆਪਣੇ ਆਪ ਨੂੰ ਸਾਂਭ ਲਿਆ ਤੇ ਹਸ ਕੇ ਨਿੱਕੀ ਕੁੜੀ ਭਿੱਲੀ ਨੂੰ ਪੁੱਛਿਆ;

‘‘ਤੇਰੀ ਬੇਬੇ ਕੀ ਕਰਦੀ ਸੀ, ਪੁੱਤ ?’’

‘‘**ਉਹ ਤਾਂ ਕੱਟੀ ਦੇ ਪੁੜੇ ਈ ਭੰਨੀ ਜਾਂਦੀ ਸੀ ਬਾਪੂ।** ਸਾਰਾ ਦਿਨ ਬਾਪੂ ਉਹ ਭਲਾ ਬਚਾਰੇ ਪਸੂਆਂ ਨੂੰ ਕਿਉਂ ਕੁੱਟਦੀ ਰਹਿੰਦੀ ਐ ?’’

ਧਰਮ ਸਿੰਘ ਨੂੰ ਭਿੱਲੀ ਦੀ ਏਸ ਭੋਲੀ ਜਿਹੀ ਗਲ ਨੇ ਉਦਾਸ ਵਿਚਾਰਾਂ ਵਿੱਚੋਂ ਇੰਜ ਕਢ ਲਿਆਂਦਾ **ਜਿਵੇਂ ਖੂਹ ਵਿਚ ਡੁਬਦੇ ਦੇ ਹਥ ਕਿਸੇ ਲਾਸ ਫੜਾ ਦਿਤੀ ਹੋਵੇ।** ਉਹਨੇ ਖੁਲ੍ਹ ਕੇ ਠਹਾਕਾ ਮਾਰਿਆ ਤੇ ਭਿੱਲੀ ਤੋਂ ਰੋਟੀਆਂ ਫੜ ਕੇ ਰਖਦਿਆਂ ਬੋਲਿਆ:

‘‘ਜੇ ਪੁਤ ਓਹ ਪਸ਼ੂਆਂ ਨੂੰ ਨਾ ਕੁੱਟੇ ਤਾਂ ਫੇਰ ਪਸ਼ੂ ਸੂਤ ਕਿਵੇਂ ਆਉਣ ?’’

‘‘ਲੈ, ਕਿਉਂ ?’’ ਭਿੱਲੀ ਨੇ ਆਪਣੇ ਬਾਪੂ ਦੇ ਕੋਲ ਪੈਰਾਂ-ਭਾਰ ਬਹਿ ਕੇ ਗੋਡਿਆਂ ਨੂੰ ਬਾਹਾਂ ਦੀ ਬਲਾਂਗੜੀ ਪਾ ਲਈ ਤੇ **ਇੰਜ ਸਿਆਣਿਆਂ ਵਾਂਗ ਹਥ ਮਾਰ ਕੇ ਬੋਲੀ** ਜਿਵੇਂ ਉਹਦੇ ਬਾਪੂ ਨੂੰ ਅਜਿਹੀਆਂ ਗੱਲਾਂ ਦਾ ਕੋਈ ਪਤਾ ਈ ਨਹੀਂ ਸੀ। **‘‘ਪਸ਼ੂਆਂ ਨੂੰ ਕਿਤੇ ਅਕਲ ਨ੍ਹੀਂ ਹੁੰਦੀ ?** ਮੈਂ ਕੱਟੀ ਨੂੰ ਵੀਹ ਵਾਰੀ ਛਪੜ ਤੇ ਛਡ ਕੇ ਆਈ ਐਂ, ਆਪੇ ਘਰੇ ਆ ਜਾਂਦੀ ਐ। ਓਹ ਤਾਂ ਬਾਪੂ **ਸਿਆਣੀ ਈ ਬਲਾ ਐ। ਬੇਬੇ ਤਾਂ ਐਵੇਂ ਬਚਾਰੀ ਨੂੰ ਧੇ, ਧੇ ਕੁਟ ਧਰਦੀ ਐ, ਕੋਈ ਗਲ ਹੋਈ ? ਉਹਦੇ ’ਚ ਕਿਤੇ ਜਾਨ ਨ੍ਹੀਂ ਬਾਪੂ ?’’**

ਤੇ ਧਰਮ ਸਿੰਘ ਨੂੰ ਭਿੱਲੀ ਦੀ ਗਲ ਦਾ ਕੋਈ ਜਵਾਬ ਨਾ ਅਹੁੜਿਆ। **ਉਹਦੇ ਏਡੇ ਸਾਊ ਤੇ ਸਿਆਣੇ ਮੂੰਹ ਵਲ ਜਦੋਂ ਗਹੁ ਨਾਲ ਤੱਕਿਆ** ਤਾਂ

ਉਹਦੇ ਚਿਹਰੇ ਉਤੇ ਮੁੜ ਪਹਿਲਾਂ ਵਾਲੀ ਉਦਾਸੀ ਛਾ ਗਈ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੭੩

ਸਿਆਣੀ
siāṇī

ਸਾਰੇ ਰਾਹ ਉਹ ਗੰਭੀਰ ਸੋਚਾਂ ਵਿਚ ਡੁੱਬਿਆ ਤੁਰਿਆ ਆਇਆ
sāre rā́ ó gãbī̀r sočā̃ wič ḍubbiā turiā āiā

ਗਰ੍ਹਨਿਆਂ ਦੀ ਇਕ ਥੱਬੀ ਚੁਕ ਕੇ ਬਾਹਰਲੇ ਘਰ, ਵਾੜੇ ਵਿਚ ਜਾ ਬੈਠਾ
gárniā̃ dī ik thabbī čuk ke bā́rle kàr, wāṛe wič jā bɛṭhā

ਉਹ ਤਾਂ ਕੱਟੀ ਦੇ ਪੁੜੇ ਈ ਭੰਨੀ ਜਾਂਦੀ ਸੀ ਬਾਪੂ
ó tā̃ kaṭṭī de puṛe ī pā̀nī jā̃dī sī bāpū

ਜਿਵੇਂ ਖੂਹ ਵਿਚ ਡੁਬਦੇ ਦੇ ਹਥ ਕਿਸੇ ਲਾਸ ਫੜਾ ਦਿੱਤੀ ਹੋਵੇ
jiwẽ khū́ wič ḍubde de hath kise lās phṛā dittī howe

ਇੰਜ ਸਿਆਣਿਆਂ ਵਾਂਗ ਹਥ ਮਾਰ ਕੇ ਬੋਲੀ
ĩj siāniā̃ wā̃g hath mār ke bolī

ਪਸ਼ੂਆਂ ਨੂੰ ਕਿਤੇ ਅਕਲ ਨ੍ਹੀਂ ਹੁੰਦੀ
pašūā̃ nū̃ kite akal nī́ hũdī

ਸਿਆਣੀ ਈ ਬਲਾ ਐ
siāṇī ī balā ɛ

ਬੇਬੇ ਤਾਂ ਐਵੇਂ ਬਚਾਰੀ ਨੂੰ ਧੇ, ਧੇ ਕੁਟ ਧਰਦੀ ਐ, ਕੋਈ ਗਲ ਹੋਈ ? ਉਹਦੇ ’ਚ ਕਿਤੇ ਜਾਨ ਨ੍ਹੀਂ ਬਾਪੂ
bebe tā̃ ɛwẽ bčārī nū̃ tè tè kuṭ tàrdī ɛ koī gal hoī óde ča kite jān nī́ bāpū

ਉਹਦੇ ਏਡੇ ਸਾਊ ਤੇ ਸਿਆਣੇ ਮੂੰਹ ਵਲ ਜਦੋਂ ਗਹੁ ਨਾਲ ਤੱਕਿਆ
óde eḍe sāū te siāṇe mū̃́ wal jadõ gɔ́ nāl takkiā

## ਸਿਆਲ siāl

ਨਾਂਵ ਪੁਲਿੰਗ
ਠੰਢ ਦੀ ਰੁੱਤ

## ਸਿਆਲ ਦੀਆਂ ਰਾਤਾਂ ਲੰਬੀਆਂ

siāl dīā̃ rātā̃ lā̃bīā̃

ਸਿਆਲ ਦੀਆਂ ਰਾਤਾਂ ਲੰਬੀਆਂ ਹੁੰਦੀਆਂ ਹਨ। ਪੋਹ-ਮਾਘ ਦੀ ਠੰਢ ਵਿਚ ਦਰਖਤ ਵੀ ਕੁਮਲਾ ਜਾਂਦੇ ਹਨ। ਕਈ ਫਸਲਾਂ ਨੂੰ ਕੋਰਾ ਮਾਰ ਜਾਂਦਾ ਹੈ। ਲੋਕ ਸੂਰਜ ਛਿਪਦਿਆਂ ਹੀ ਖਾ ਪੀ ਕੇ ਰਜਾਈਆਂ ਵਿਚ ਬੈਠ ਜਾਂਦੇ ਹਨ।

ਸਿਆਲ ਦੀ ਠੰਢ ਵਿਚ ਪਿੰਡ ਦੀ ਸੱਥ ਵਿਚ ਆਥਣ ਹੁੰਦਿਆਂ ਹੀ ਧੂਣੀਆਂ ਤਪ ਜਾਂਦੀਆਂ ਹਨ। ਮੱਕੀ, ਚਰ੍ਹੀ, ਕੜਬ ਦੇ

ਸੁੱਕੇ ਟਾਂਡਿਆਂ ਦਾ ਖੋਰ, ਸਣ ਕੱਢ ਕੇ ਬਚੇ ਗਰੁਨਿਆਂ ਦੀਆਂ ਤੀਲਾਂ, ਕਮਾਦ ਚੂਪ ਕੇ ਸੁੱਕੇ ਛਿਲਕ, ਗੰਨਿਆਂ ਦੀ ਪਰਾਲੀ, ਸੱਥ ਵਿਚ ਡੰਗਰਾਂ ਦੇ ਸੁੱਕੇ ਗੋਹੇ ਆਦਿ ਬਾਲਣ ਧੂਈ ਦੇ ਟੋਏ ਵਿਚ ਦਿਨ ਖੜ੍ਹੇ ਹੀ ਪਾ ਦਿੱਤਾ ਜਾਂਦਾ ਹੈ।

ਖਾ ਪੀ ਕੇ ਪਿੰਡ ਦੇ ਬਜ਼ੁਰਗ, ਗਭਰੂ ਖੇਸੀਆਂ ਦੀਆਂ ਬੁੱਕਲਾਂ ਮਾਰ ਕੇ ਧੂਈ ਦੇ ਦੁਆਲੇ ਚੱਕਰ ਵਿਚ ਸੇਕਣ ਲਈ ਆ ਬੈਠਦੇ ਹਨ। ਸਿਆਲਾਂ ਦੀ ਧੂੰਈ ਨਿੱਘ ਤਾਂ ਦਿੰਦੀ ਹੀ ਹੈ, ਅਤੇ ਇਸਦੇ ਨਾਲ ਨਾਲ ਪਿੰਡ ਦੇ ਕਈ ਗਾਲੜੀ ਕਥਾ ਕਹਾਣੀਆਂ ਸੁਣਾ ਕੇ ਮਨੋਰੰਜਨ ਦਾ ਸਾਧਨ ਵੀ ਬਣ ਜਾਂਦੇ ਹਨ। ਧੂੰਈ ਦੁਆਲੇ ਬੈਠੇ ਇਹ ਮੂਕ ਸਰੋਤੇ ਹੁੰਗਾਰਾ ਵੀ ਭਰਦੇ ਜਾਂਦੇ ਹਨ ਅਤੇ ਨਾਲ ਨਾਲ ਡੱਕੇ ਨਾਲ ਅੱਗ ਫਰੋਲ ਕੇ ਸੇਕਦੇ ਰਹਿੰਦੇ ਹਨ। ਸਿਆਲ ਦੀਆਂ ਰਾਤਾਂ ਦੀ ਕਰੜੀ ਠੰਢ ਬਾਰੇ ਆਮ ਕਹਾਵਤ ਹੈ ਕਿ ''ਪਾਲੇ ਅਤੇ ਹਾਲੇ ਆਹਲੇ ਨਹੀਂ ਜਾਂਦੇ''। ਭਾਵ ਬੜੀ ਮੁਸ਼ਕਲ ਨਾਲ ਸਿਆਲ ਨਿਕਲਦਾ ਹੈ ਅਤੇ ਆਰਥਕ ਮੰਦੀ ਕਾਰਨ ਸਰਕਾਰੀ ਹਾਲਾ (ਮਾਮਲਾ) ਮਸਾਂ ਹੀ ਭਰਿਆ ਜਾਂਦਾ ਹੈ।

**ਸਿਆਲਾਂ ਦੀਆਂ ਲੰਮੀਆਂ, ਸੁੰਞੀਆਂ ਤੇ ਠੰਡੀਆਂ ਰਾਤਾਂ ਨੂੰ ਸੁਹਾਵਣੀਆਂ ਬਣਾਉਣਾ,** ਇਸ ਧੂਣੀ ਦਾ ਪਰਮ-ਮਨੋਰਥ ਹੁੰਦਾ ਹੈ। ਧੂਣੀ ਵਿਚ ਅਗ ਥੋੜ੍ਹੀ ਹੋਵੇ ਜਾਂ ਵਧ, **ਧੂਣੀ ਮਘਣ ਦਾ ਅੰਦਾਜ਼ਾ** ਉਸ ਦੇ ਸੇਕ ਤੋਂ ਹੀ ਲਗਾਇਆ ਜਾਂਦਾ, ਸਗੋਂ ਚੰਗੀ ਮਘੀ ਧੂਣੀ ਤਾਂ ਉਸ ਦਿਨ ਸਮਝੀ ਜਾਂਦੀ ਹੈ, ਜਿਸ ਦਿਨ **ਗੱਲਾਂ ਦੇ ਗਲ੍ਹਾਕੜੀਆਂ ਵੱਲੋਂ ਗੱਪਾਂ ਦੀ ਚੰਗੀ ਆਹੂਤੀ ਪਾਈ ਗਈ ਹੋਵੇ, ਜਾਂ ਕਿਸੇ ਵੱਡੇ ਗਾਲ੍ਹੜੀ ਨੇ ਨਵੀਆਂ ਪੁਰਾਣੀਆਂ ਗੱਪਾਂ ਨਾਲ,** ਧੂਣੀ ਸੇਕਣ ਵਾਲਿਆਂ ਦਾ ਵਧੇਰੇ ਜੀਅ ਖ਼ੁਸ਼ ਕੀਤਾ ਹੋਵੇ। ਇਹ **ਚੁਗਲੀ-ਨਿੰਦਿਆਂ, ਜਸ ਅਪਜਸ ਦੇ ਹਵਨ-ਕੁੰਡ ਦੇ ਓਦਾਲੇ ਜਦੋਂ ਪਰਨੇ ਵਿਛਾ ਕੇ,** ਜਾਂ ਕੋਲ ਪਏ ਇਟ ਰੋੜ ਦੇ ਸਹਾਰੇ **ਗੋਡਿਆਂ ਭਾਰ ਹੋ ਕੇ, ਡੱਕੇ ਨਾਲ ਧੂਣੀ ਫੋਲਦਾ ਹੋਇਆ** ਕੋਈ ਗਾਲ੍ਹੜੀ ਆਪਣੀਆਂ ਗੱਲਾਂ ਸ਼ੁਰੂ ਕਰਦਾ ਹੈ ਤਾਂ ਇਕ ਸਿਆਣੇ ਹੁੰਗਾਰਾ ਭਰਨ ਵਾਲੇ ਤੋਂ ਬਿਨਾਂ, ਬਾਕੀ ਸਭ 'ਸਰੋਤਾ-ਗਣ' ਬਣ ਕੇ ਬੈਠ ਜਾਂਦੇ ਹਨ। ਗੱਲਾਂ ਸ਼ੁਰੂ ਕਿਸੇ 'ਲੋਕ ਪੁਰਾਣ' ਦੇ ਮਹਾਂ ਵਾਕ ਨਾਲ ਕੀਤੀ ਜਾਂਦੀ ਹੈ-

**ਕੜਕ ਨਾ ਜਾਂਦੀ ਕੁੱਪਿਓਂ**
**ਰਹਿੰਦੇ ਤੇਲ ਭਰੇ।**
**ਕਿੱਕਰ ਜੰਡ ਕਰੀਰ ਨੂੰ**
**ਪੇਓਂਦ ਕਉਣ ਕਰੇ?**

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੯੨

ਸਿਆਲ
siāl

ਸਿਆਲ ਦੀਆਂ ਰਾਤਾਂ ਲੰਬੀਆਂ
siāl dīā̃ rātā̃ lābīā̃

ਸਿਆਲਾਂ ਦੀਆਂ ਲੰਮੀਆਂ, ਸੁੰਞੀਆਂ ਤੇ ਠੰਡੀਆਂ ਰਾਤਾਂ ਨੂੰ ਸੁਹਾਵਣੀਆਂ ਬਣਾਉਣਾ
siālā̃ dīā̃ lāmīā̃ sū́īā̃ te ṭhā̃ḍīā̃ rātā̃ nū̃ suhāwṇīā̃ baṇɔṇā

ਧੂਣੀ ਮਘਣ ਦਾ ਅੰਦਾਜ਼ਾ
tū̀ṇī mágṇ dā ãdāzā

ਗੱਲਾਂ ਦੇ ਗਲ੍ਹਾਕੜੀਆਂ ਵੱਲੋਂ ਗੱਪਾਂ ਦੀ ਚੰਗੀ ਆਹੂਤੀ ਪਾਈ ਗਈ ਹੋਵੇ ਜਾਂ ਕਿਸੇ ਵੱਡੇ ਗਾਲ੍ਹੜੀ ਨੇ ਨਵੀਆਂ ਪੁਰਾਣੀਆਂ ਗੱਪਾਂ ਨਾਲ
gallā̃ de glā̀kaṛīā̃ wallõ gappā̃ dī čā̃gī āhūtī pāī gaī howe jā̃ kise waḍḍe gā́lṛī ne nawīā̃ purāṇīā̃ gappā̃ nāl

ਚੁਗਲੀ-ਨਿੰਦਿਆਂ, ਜਸ ਅਪਜਸ ਦੇ ਹਵਨ-ਕੁੰਡ ਦੇ ਓਦਾਲੇ ਜਦੋਂ ਪਰਨੇ ਵਿਛਾ ਕੇ
čuglī nĩdiā̃ jas apjas de hawan kũḍ de odāle jdõ parne wičhā ke

ਗੋਡਿਆਂ ਭਾਰ ਹੋ ਕੇ, ਡੱਕੇ ਨਾਲ ਧੂਣੀ ਫੋਲਦਾ ਹੋਇਆ
goḍiā̃ pā̀r ho ke ḍakke nāl tū̀ṇī pholdā hoiā

ਕੜਕ ਨਾ ਜਾਂਦੀ ਕੁੱਪਿਓਂ ਰਹਿੰਦੇ ਤੇਲ ਭਰੇ
kaṛk nā jā̃dī kuppiõ rɛ̃́de tel pàre

ਕਿੱਕਰ ਜੰਡ ਕਰੀਰ ਨੂੰ ਪੇਓਂਦ ਕਉਣ ਕਰੇ
kikkar jā̃ḍ karīr nū̃́ peõd kɔṇ kare

**ਸਿਆੜ** siāṛ

ਨਾਂਵ ਪੁਲਿੰਗ
ਹਲ ਨਾ ਕੱਢਿਆ ਖੁੱਡ

**ਉਸ ਪੈਲੀ ਦੇ ਦੁਆਲ ਸਿਆੜ ਮਾਰਿਆ**
us pɛlī de duāl siāṛ māriā

ਜਟ ਦੀ ਜੂਨ ਬੁਰੀ। ਸਾਰੀ ਉਮਰ ਸਖ਼ਤ ਧਰਤੀ ਵਿਚ ਸਿਆੜ ਕਢਦਿਆਂ ਲੰਘ ਜਾਂਦੀ ਹੈ। ਜਦੋਂ ਘਰ ਵਾਲੀ ਛਾਹ ਵੇਲਾ ਲਿਆਉਂਦੀ ਹੈ ਤਾਂ ਥੁਹੜਾ ਸਾਹ ਆਉਂਦਾ ਹੈ। ਚੋਪੜੀਆਂ ਰੋਟੀਆਂ ਤੇ ਲੱਸੀ ਪੀ ਕੇ ਫਿਰ ਉਹ ਕੰਮ, ਉਹੀ ਜੋਖਾਂ। ਕਰੜੀ ਮਿੱਟੀ ਕਿਹੜਾ ਰਾਹ ਦੇਂਦੀ ਹੈ। ਵਾਹੀ ਐਵੇਂ ਕੋਈ ਜੋੜ ਮੇਲਾ ਨਹੀਂ। ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਹੈ। ਦੁਖ ਸੁਖ ਦਾ ਤੇ ਕੋਈ ਸਵਾਲ ਹੀ ਨਹੀਂ। ਮਾੜ੍ਹਾ ਮੋਟਾ ਸਾਹ ਲੈਣ ਲਈ ਵੀ ਕੋਈ ਥਾਂ ਨਹੀਂ ਹੁੰਦੀ। ਨਾ ਕੋਈ ਅੱਗਾ, ਨਾ ਪਿੱਛਾ। ਨਾ ਪਿੱਛੇ ਕੁਝ ਹੈ, ਨਾ ਅੱਗੋਂ ਕੋਈ ਆਸ। ਬਸ ਸਿਆੜ ਤੇ ਸਿਆੜ ਕੱਢੀ

ਜਾਓ। ਕਰੜੀ ਜ਼ਮੀਨ ਨਾਲ ਦਿਨ ਰਾਤ ਯੁਧ ਕਰੋ। ਸਾਰੇ ਸਾਲ ਦੀ ਮਜ਼ਦੂਰੀ ਪਿੱਛੋਂ ਸਾਰੇ ਵਰ੍ਹੇ ਦੀ ਘਾਲ ਪਿੱਛੋਂ ਮਸਾਂ ਖਾਣ ਜੋਗੇ ਦਾਣੇ ਹੋਣੇ ਹਨ।

ਇਕ ਦਿਨ ਹੱਸਦਾ ਖੇਡਦਾ ਰਾਜ਼ੀ ਬਾਜ਼ੀ **ਮੱਖਣ ਤਾਰਿਆਂ ਦੀ ਲੋਅ ਵਿਚ ਹਲ ਲੈ ਕੇ ਬੇਲੇ ਗੁਣੇ ਵਿਚ ਆਪਣੀਆਂ ਦੋ ਪੈਲੀਆਂ ਨੂੰ ਪਾੜ ਪਾਵਣ ਗਿਆ।** ਝੰਡੇ ਓਦਣ ਪਿੰਡ ਦੇ ਨਾਲ ਈ ਪੱਟੀਆਂ ਵਿਚ ਹਲ ਜੋਇਆ। ਛਾਹ ਵੇਲਾ ਲੈ ਕੇ ਮੱਖਣ ਦਾ ਜਦੋਂ ਦੀਪੋ ਬੇਲੇ ਗਈ ਤੇ ਮੱਖਣ ਇਕ ਅੱਧੀ ਪੈਲੀ ਨੂੰ ਪਾੜ ਪਾ ਬੈਠਾ ਸੀ। ਹਲ ਖਲ੍ਹਾਰ ਕੇ ਉਸ ਛਾਹ ਵੇਲਾ ਖਾਧਾ। **ਉਹੀ ਚੋਪੜੀਆਂ ਰੋਟੀਆਂ, ਮੱਖਣ, ਅਚਾਰ ਤੇ ਗੰਡੇ। ਮਗਰੋਂ ਰਜ ਕੇ ਲੱਸੀ ਪੀਤੀ** ਤੇ ਥਿੰਦੇ ਵਾਲੇ ਹਥ ਪਿੰਨੀਆਂ ਨੂੰ ਮਲ ਕੇ ਉਸ ਮੁੱਛਾਂ ਤੇ ਦਾੜ੍ਹੀ ਵਿਚ ਫਸੇ ਲੱਸੀ ਦੇ ਤਿਣਕੇ ਪੂੰਝੇ, **ਢਿੱਲੀ ਪਗ ਨੂੰ ਕਸ ਕੇ ਬੰਨ੍ਹਿਆਂ ਤੇ ਹਲ ਵਾਹਣ ਲਗ ਪਿਆ।** ਦੀਪੋ ਨੇ ਪੋਣੇ ਦਾ ਬਿੰਨੂ ਬਣਾ ਕੇ ਸਿਰ 'ਤੇ ਰੱਖਿਆ ਤੇ ਲੱਸੀ ਵਾਲਾ ਕੂੱਜਾ ਤੇ ਭਾਂਡੇ ਉੱਤੇ ਟਿਕਾਏ ਤੇ ਮੱਖਣ ਨੂੰ ਰਾਜ਼ੀ ਬਾਜ਼ੀ ਛਡ ਕੇ ਘਰ ਨੂੰ ਤੁਰ ਪਈ। **ਸੂਰਜ ਸਿਰ ਤੀਕਰ ਆਉਣ ਤਕ ਮਖਣ ਇਕ ਪੈਲੀ ਨੂੰ ਪਾੜ ਪਾ ਚੁਕਿਆ ਸੀ।** ਉਸ ਹਲ ਦੀ ਜੰਘੀ ਨੂੰ ਫੜ ਕੇ ਜ਼ਮੀਨ ਤੋਂ ਉਤਾਂਅ ਚੁਕ ਲਿਆ ਤੇ ਵਲੈਤੀ ਹਲ ਦੇ ਚੌੜੇ ਤਿੱਖੇ ਫਾਲੇ ਤੋਂ ਢੱਗਿਆਂ ਦੀਆਂ ਖੁਚਾਂ ਬਚਾਉਂਦਾ ਦੂਜੀ ਪੈਲੀ ਨੂੰ ਹਿਕ ਦਿੱਤੇ। ਪੈਲੀ ਦੀ ਵਟ 'ਤੇ ਉਸ ਮਿੱਟੀ ਨਾਲ ਭਰੀ ਹੋਈ ਮੋਟੀ ਖਲ ਦੀ ਉੱਚੇ ਅੱਡੇ ਵਾਲੀ ਭਾਰੀ ਜੁੱਤੀ ਲਾਹ ਕੇ ਰਖ ਦਿੱਤੀ। ਤੇ ਕਣਕ ਦੀਆਂ ਮਿੱਡਾ ਤੇ, ਤੇ ਪੋਲੀ ਦੇ ਕੰਡਿਆਂ ਦੀ ਪਰਵਾਹ ਕੀਤਿਆਂ ਵਗੈਰ ਹਲ ਤੇ ਪੈਰ ਰੱਖਕੇ **ਹਲ ਜ਼ਮੀਨ ਵਿਚ ਖੋਭ ਕੇ ਜੰਘੀ ਉੱਤੇ ਹਥ ਦਾ ਦਬਾਅ ਪਾ ਕੇ ਢੱਗਿਆਂ ਨੂੰ ਟਿਚਕਾਰੀ ਮਾਰੀ।** ਥੱਕੇ ਹੋਏ ਤੇ ਦਲੇਰ ਢੱਗੇ ਜ਼ੋਰ ਲਾਵਣ ਲਗ ਪਏ ਤੇ ਹਲ ਦਾ ਚੌੜਾ ਫਾਲਾ ਮਿੱਟੀ ਦੀਆਂ ਢੀਮਾਂ ਦੀਆਂ ਢੀਮਾਂ ਪਟ ਕੇ ਨਾਲ ਨਾਲ ਢੇਰੀ ਲਾਉਂਦਾ ਤੁਰਿਆ ਗਿਆ। **ਉਸ ਪੈਲੀ ਦੇ ਦੁਆਲੇ ਸਿਆੜ ਮਾਰਿਆ।** ਅਗਲੀ ਪਾੜ ਦੀ ਪਹਿਲੀ ਲੀਕ ਦੇ ਨਾਲ ਵਿਥ ਛਡ ਕੇ ਉਸ ਫੇਰ ਹਲ ਜ਼ਮੀਨ ਤੇ ਲਾਇਆ। ਫਾਲੇ ਅੱਗੇ ਆਉਂਦੀ ਪੋਹਲੀ ਦੇ ਇਕੱਠੇ ਹੋਏ ਤਿੰਨ ਚਾਰ ਬੂਟਿਆਂ ਤੋਂ ਦੀ ਪੈਰ ਰੱਖਦਾ ਲੰਘ ਗਿਆ। ਉਹਨੂੰ ਲੱਗਾਂ ਪੋਹਲੀ ਦੇ ਕੰਢਿਆਂ ਵਿਚ ਕੋਈ ਕਿੱਕਰ ਦੀ ਸੂਲ ਸੀ ਜਿਹੜੀ ਉਸ ਨੂੰ ਚੁੱਭ ਗਈ, ਪਰ ਉਸ ਪਰਵਾਹ ਨਾ ਕੀਤੀ। ਪੈਲੀ ਦੁਆਲੇ ਪੂਰਾ ਫੇਰਾ ਲਿਆਂਦਿਆਂ

ਲਿਆਂਦਿਆਂ ਪੀੜ ਦੀ ਤਰਾਟ ਪੈਣ ਲਗ ਪਈ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੮੮

ਸਿਆੜ
siāṛ

ਮੱਖਣ ਤਾਰਿਆਂ ਦੀ ਲੋਅ ਵਿਚ ਹਲ ਲੈ ਕੇ ਬੇਲੇ ਗੁਣੇ ਵਿਚ ਆਪਣੀਆਂ ਦੋ ਪੈਲੀਆਂ ਨੂੰ ਪਾੜ ਪਾਵਣ ਗਿਆ
makkhaṇ tāriā̃ dī loa wič hal lɛ ke bele guṇe wič āpṇīā̃ do pɛlīā̃ nū̃ pāṛ pāwaṇ giā

ਉਹੀ ਚੋਪੜੀਆਂ ਰੋਟੀਆਂ, ਮੱਖਣ, ਅਚਾਰ ਤੇ ਗੰਢੇ
ohī čopaṛīā̃ roṭīā̃ makkhaṇ ačār te gā̃ḍe

ਮਗਰੋਂ ਰਜ ਕੇ ਲੱਸੀ ਪੀਤੀ
magrõ raj ke lassī pītī

ਢਿੱਲੀ ਪਗ ਨੂੰ ਕਸ ਕੇ ਬੰਨ੍ਹਿਆਂ ਤੇ ਹਲ ਵਾਹਣ ਲਗ ਪਿਆ
ṭ̀illī pag nū̃ kas ke bā́niā̃ te hal wā́ṇ lag piā

ਸੂਰਜ ਸਿਰ ਤੀਕਰ ਆਉਣ ਤਕ ਮਖਣ ਇਕ ਪੈਲੀ ਨੂੰ ਪਾੜ ਪਾ ਚੁਕਿਆ ਸੀ
sūraj sir tīkar āoṇ tak makkhaṇ ik pɛlī nū̃ pāṛ pā čukiā sī

ਹਲ ਜ਼ਮੀਨ ਵਿਚ ਖੋਭ ਕੇ ਜੰਘੀ ਉੱਤੇ ਹਥ ਦਾ ਦਬਾਅ ਪਾ ਕੇ ਢੱਗਿਆਂ ਨੂੰ ਟਿਚਕਾਰੀ ਮਾਰੀ
hal zamīn wič khób ke jā́gī utte hath dā dbā pā ke ṭ̀aggiā̃ nū̃ ṭičkārī mārī

ਉਸ ਪੈਲੀ ਦੇ ਦੁਆਲੇ ਸਿਆੜ ਮਾਰਿਆ
us pɛḷī de duāle siāṛ māriā

**ਸਿਹਰਾ** sérā

ਨਾਂਵ ਪੁਲਿੰਗ
ਮਾਣ, ਰੁਤਬਾ, ਸਰਤਾਜ਼

## ਸਿਰ ਓਸ ਦੇ ਇਸ਼ਕ ਦਾ ਸਿਹਰਾ ਨੀ

sir os de išq dā sérā nī

ਖੇੜਿਆਂ ਦੀ ਧੀ ਹੀਰ ਦਾ ਸੁਨੇਹਾ ਲਿਆਉਂਦੀ ਹੈ। ਉਹ ਪਤਾ ਕਰਦੀ ਹੈ ਕਿ ਰਾਂਝਾ ਕਿੱਥੇ ਹੈ ਜਿਸਦੇ ਸਿਰ ਇਸ਼ਕ ਦਾ ਸਿਹਰਾ ਹੈ, ਜਿਹੜਾ ਇਸ਼ਕ ਦਾ ਸਰਤਾਜ ਹੈ, ਜਿਸ ਵਾਸਤੇ ਹੀਰ ਸਹੁਰੇ ਜਾ ਕੇ ਵੀ ਦਮ ਭਰਦੀ ਹੈ। ਉਸ ਦੇ ਹਿਜਰ ਵਿਚ, ਖੇੜਿਆਂ ਦੀ ਕੈਦ ਵਿਚ ਆਪਣੇ ਇਸ਼ਕ, ਆਪਣੀ ਪ੍ਰੀਤ ਦੇ ਸੁਹਲੇ ਗਾਉਂਦੀ ਹੈ। ਰਾਂਝੇ ਵਾਸਤੇ ਜੀਊਂਦੀ ਹੈ। ਰਾਂਝੇ ਵਾਸਤੇ ਮਰਦੀ ਹੈ। ਜੇ ਰਾਂਝੇ ਦੇ ਸਿਰ ਇਸ਼ਕ ਦਾ ਸਿਹਰਾ ਹੈ ਤਾਂ ਇਹ ਸਿਹਰਾ ਹੀਰ ਦੀ ਪ੍ਰੀਤ ਦਾ

ਸਿਹਰਾ ਹੈ। ਰਾਂਝਾ ਹੀਰ ਦੇ ਹਿਜਰ ਵਿਚ ਕਦੀ ਚੌਪਾਲ ਵਿਚ, ਸਥ ਵਿਚ, ਦਾਇਰੇ ਵਿਚ ਤੇ ਕਦੀ ਮਸਜਦ, ਮਸੀਤ ਵਿਚ ਘੁੰਮਦਾ ਫਿਰਦਾ ਹੈ। ਜਿਨ੍ਹਾਂ ਨੂੰ ਇਸ਼ਕ ਦੀ ਕਟਾਰੀ ਲਗਦੀ ਹੈ ਉਹ ਸਦਾ ਲਈ ਉਜੜ ਜਾਂਦੇ ਹਨ। ਉਹਨਾਂ ਦਾ ਕੋਈ ਘਰ ਘਾਟ, ਕੋਈ ਵਿਹੜਾ ਨਹੀਂ ਹੁੰਦਾ। ਉਹ ਇਸ਼ਕ ਦੇ ਫਕੀਰ ਰਾਂਝੇ ਨੂੰ ਲਭ ਕੇ ਹੀਰ ਦਾ ਸੁਨੇਹਾ ਦੇਂਦੀ ਹੈ।

ਵਹੁਟੀ ਆਣ ਕੇ ਸਹੁਰੇ ਜਦੋਂ ਪੁਜੀ,
ਪੁਛੇ ਚਾਕ ਸਿਆਲਾਂ ਦਾ ਕੇਹੜਾ ਨੀ।
ਮੰਗੂ ਚੂਚਕੇ ਦਾ ਜੇਹੜਾ ਚਾਰਦਾ ਸੀ,
ਮੁੰਡਾ ਤਖਤ ਹਜ਼ਾਰੇ ਦਾ ਜੇਹੜਾ ਨੀ।
ਜਿਹੜਾ ਆਸ਼ਕਾਂ ਵਿਚ ਮਸ਼ਹੂਰ ਰਾਂਝਾ,
**ਸਿਰ ਓਸ ਦੇ ਇਸ਼ਕ ਦਾ ਸਿਹਰਾ ਨੀ।**
ਕਿਤੇ ਦਾਇਰੇ ਕਿਤੇ ਮਸੀਤ ਹੁੰਦਾ,
ਮੇਰਾ ਓਸ ਨੂੰ ਦਿਓ ਸੁਨੇਹੜਾ ਨੀ।
**ਇਸ਼ਕ ਪਟ ਤ੍ਰੂਟੀਆਂ ਗਾਲੀਆਂ ਨੀ,**
**ਉਜੜ ਗਿਆਂ ਦਾ ਕਿਹੜਾ ਵਿਹੜਾ ਨੀ!**

ਹੀਰ ਵਾਰਿਸ, ੧੨੫-੧੨੬

ਸਿਹਰਾ
sérā

ਸਿਰ ਓਸ ਦੇ ਇਸ਼ਕ ਦਾ ਸਿਹਰਾ ਨੀ
sir os de iṣq dā sérā nī

ਇਸ਼ਕ ਪਟ ਤ੍ਰੂਟੀਆਂ ਗਾਲੀਆਂ ਨੀ
iṣq paṭ traṭīā̃ gālīā̃ nī

ਉੱਜੜ ਗਿਆਂ ਦਾ ਕਿਹੜਾ ਵਿਹੜਾ ਨੀ
ujjaṛ giā̃ dā kéṛā wéṛā nī

**ਸਿਹਰਾ** sérā

ਨਾਂਵ ਪੁਲਿੰਗ
ਸੁਨਹਿਰੀ ਤਿੱਲੇ ਦੀਆਂ ਲੜੀਆਂ ਜੋ ਵਿਆਹ ਸਮੇਂ ਲਾੜੇ ਦੇ ਸਿਰ ਤੇ ਬੰਨ੍ਹਦੇ ਹਨ

**ਲਾੜੇ ਦੇ ਸਿਰ ਸਿਹਰਾ ਬੰਨ੍ਹਿਆ ਜਾਂਦਾ ਹੈ**

lāṛe de sir sérā bániā jā̃dā hɛ

ਵਿਆਹ ਸਮੇਂ ਲਾੜੇ ਦੀ ਪੂਰੀ ਤਿਆਰੀ ਕਰਨ ਤੋਂ ਬਾਦ ਉਸਦੀ ਪੱਗ ਤੇ ਕਲਗੀ ਲਾਈ ਜਾਂਦੀ ਹੈ। ਮੱਥੇ ਨੂੰ ਢਕ ਰਿਹਾ ਪੱਗ ਉੱਤੇ ਸਿਹਰਾ ਬੰਨ੍ਹਿਆ ਜਾਂਦਾ ਹੈ। ਸਿਹਰਾ ਬਹੁਤ ਹੀ ਰੀਝਾਂ ਨਾਲ ਤਿਆਰ ਕਰਿਆ ਹੁੰਦਾ ਹੈ। ਹਰ ਇਕ ਪਰਿਵਾਰ ਦੀ ਆਰਥਿਕ ਹਾਲਤ ਅਨੁਸਾਰ ਸਿਹਰਾ ਕੀਮਤੀ ਲੜੀਆਂ ਨਾਲ ਗੁੰਦਿਆ ਹੁੰਦਾ ਹੈ। ਕਈ ਵਾਰ ਤਾਂ ਸਿਹਰਾ ਅਜਿਹਾ ਬੁਣਿਆ ਜਾਂਦਾ ਹੈ ਕਿ ਲਾੜੇ ਨੂੰ ਸਾਹਮਣੇ ਦੇਖਣਾ ਮੁਸ਼ਕਿਲ ਹੋ ਜਾਂਦਾ ਹੈ। ਵਿਆਹ ਵਾਲੀ ਲੜਕੀ ਵਾਲੇ ਘਰ ਪਹੁੰਚ ਕੇ ਆਨੰਦ ਕਾਰਜ ਦੀਆਂ ਲਾਵਾਂ ਦੇਣ ਸਮੇਂ ਸਿਹਰਾ ਦੁਲਹਨ ਦਾ ਪਿਤਾ ਖੋਲ੍ਹ ਦਿੰਦਾ ਹੈ। ਵਿਆਹ ਤੋਂ ਪਿੱਛੋਂ ਸਿਹਰਾ ਸੰਭਾਲ ਕੇ ਰੱਖਿਆ ਜਾਂਦਾ ਹੈ।

'ਧਰਮ ਅਸਥਾਨਾਂ' ਦੀ ਯਾਤਰਾ ਤੇ ਟੁਰਨ ਤੋਂ ਪਹਿਲਾਂ **ਲਾੜੇ ਦੇ ਸਿਰ ਸਿਹਰਾ ਬੰਨ੍ਹਿਆ ਜਾਂਦਾ ਹੈ,** ਕਈ ਸਿਹਰੇ ਤਾਂ ਪਤਲੀਆਂ ਤਾਰਾਂ ਵਾਲੇ ਹੁੰਦੇ ਹਨ, **ਕਈ ਬਲਦਾਂ ਦੇ ਮਖੇਰਨੇ ਵਾਂਗ ਇਤਨੇ ਸੰਘਣੇ ਤੇ ਭਾਰੂ ਹੁੰਦੇ ਹਨ** ਕਿ ਲਾੜੇ ਨੇ ਜੋ ਕੁਝ ਅੱਗੇ ਦੇਖਣਾ ਹੁੰਦਾ ਹੈ **ਘੁੰਡ ਕੱਢਣ ਵਾਲੀ ਬਹੂ ਵਾਂਗ ਸਿਹਰਾ ਹਥ ਨਾਲ ਉਠਾ ਕੇ ਹੀ ਵੇਖ ਸਕਦਾ ਹੈ।** ਸਿਹਰਾ ਬੰਨ੍ਹਣ ਵੇਲੇ ਇਸ 'ਸ਼ੁਭ ਰੀਤ' ਦਾ ਗੀਤ ਕੁੜੀਆਂ ਮਿੱਠੀ ਸੁਰ ਵਿਚ ਗਾਉਂਦੀਆਂ ਹਨ,

ਪੁੱਛਦੀ ਪੁੱਛਦੀ ਮਾਲਣ ਨਗਰੀ ਵਿਚ ਆਈ,
ਸ਼ਾਦੀ ਵਾਲਾ ਘਰ ਕਿਹੜਾ?
ਉੱਚੇ ਉੱਚੇ ਤੰਬੂ ਤੇ ਜ਼ਰਦ ਕਨਾਤਾਂ
ਹਸਤਿ ਝੂਲੇ ਦਰਬਾਰ ਨੀ ਹੇ....।
ਨੀ ਆ ਮੇਰੀ ਮਾਲਣ ਬੈਠ ਬਗੀਚੇ,
ਕਰ ਕੋਈ ਸਿਹਰੇ ਦਾ ਮੁੱਲ ਨੀ ਹੇ....।
ਤੂੰ ਬੰਨ੍ਹ ਸਿਹਰਾ ਮੇਰੇ ਨਿਜਾਇਆ ਬਾਬਲਾ,
ਤੂੰ ਬੰਨ੍ਹ ਪੁੱਤਰ ਦੇ ਮੱਥੇ ਨੀ ਹੇ....।
ਲੈ ਮੇਰੀ ਮਾਲਣ ਬੰਨ੍ਹ ਨੀ ਸਿਹਰਾ,
ਬੰਨ੍ਹ ਮੇਰੇ ਲਾਲ ਜੀ ਦੇ ਮੱਥੇ ਨੀ ਹੇ....।

ਸਿਹਰਾ ਬੰਨ੍ਹਦਿਆਂ ਨੂੰ ਘੋੜੀ ਆ ਪੁੱਜਦੀ ਹੈ, ਕਈ ਵਾਰ ਇਹ ਰਸਮ ਲਾੜੇ ਨੂੰ ਇਕ ਵਾਰ ਘੋੜੀ ਤੇ ਚਾੜ੍ਹ ਕੇ ਸਮੇਂ ਦੇ 'ਗੀਤ ਪਾਠ' ਪਿਛੋਂ ਹੀ ਪੂਰੀ ਹੋਈ ਸਮਝ ਲੈਂਦੇ ਹਨ। ਕਦੇ ਕਦੇ **ਜੰਡੀ ਦੇ ਟਕ ਲਾਉਣ ਤਕ** ਲਾੜੇ ਨੂੰ ਘੋੜੀ ਤੇ ਲਿਜਾਇਆ ਜਾਂਦਾ ਹੈ, **ਘੋੜੀ ਚੜ੍ਹਾਉਣਾ ਇਕ ਜ਼ਰੂਰੀ ਰਸਮ ਹੈ** ਜੋ ਲਾੜੇ ਦੀਆਂ ਭੈਣਾਂ ਦੇ ਇਸ ਮੌਕੇ ਦੇ ਗੀਤਾ ਨਾਲ ਪੂਰੀ ਹੁੰਦੀ ਹੈ:

ਘੋੜੀ ਤਾਂ ਤੇਰੀ ਵੇ ਚੰਨਾ,
ਸੁਹਣੀ ਉੱਤੇ ਸਜੇ ਕਾਠੀ ਹਾਰ,
ਮੈਂ ਵਾਰੀ ਵੇ ਚੰਨਾ,
ਕਾਠੀ ਲਖ ਤੇ ਹਜ਼ਾਰ।
ਚੜ੍ਹ ਕੇ ਬਾਗਾਂ ਵਿਚ ਜਾਈਂ
**ਚੋਟ ਨਗਾਰਿਆਂ ਤੇ ਲਾਈਂ,**
ਧੀ ਠਾਣੇਦਾਰ ਦੀ ਵੀ ਵਿਆਹੀਂ,
ਛਾਤੀ ਅੰਬੜੀ ਦੀ ਠਾਰ।
ਉਠ ਜੀ ਰਵੇਲ ਘੋੜੀ ਬਾਬੇ ਵਿਹੜੇ ਜਾਹ,
ਘੋੜੀ ਚੁਗਦੀ ਹਰਿਆ ਘਾਹ,
ਬਾਬੇ ਦੇ ਮਨ ਸ਼ਾਦੀਆਂ ਦਾਦੀ ਦੇ ਮਨ ਚਾ।
ਘੋੜੀ ਪਈ ਸਵੱਲੜੇ ਰਾਹ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੪੫

ਸਿਹਰਾ
séra
ਲਾੜੇ ਦੇ ਸਿਰ ਸਿਹਰਾ ਬੰਨ੍ਹਿਆ ਜਾਂਦਾ ਹੈ

lāṛe de sir sérā bániā jā̃dā hɛ

ਕਈ ਬਲ੍ਹਦਾਂ ਦੇ ਮਖੇਰਨੇ ਵਾਂਗ ਇਤਨੇ ਸੰਘਣੇ ਤੇ ਭਾਰੂ ਹੁੰਦੇ ਹਨ
kaī báldā̃ de makherne wā̃g itane sā́gṇe te pàrū hū̃de han

ਘੁੰਡ ਕੱਢਣ ਵਾਲੀ ਬਹੂ ਵਾਂਗ ਸਿਹਰਾ ਹਥ ਨਾਲ ਉਠਾ ਕੇ ਹੀ ਵੇਖ ਸਕਦਾ ਹੈ
kū̃ḍ káḍaṇ wālī bahū wā̃g sérā hath nāl uṭhā ke hī wekh sakdā hɛ

ਜੰਡੀ ਦੇ ਟਕ ਲਾਉਣ ਤਕ
jā̃ḍī de ṭak lāoṇ tak

ਘੋੜੀ ਚੜ੍ਹਾਉਣਾ ਇਕ ਜ਼ਰੂਰੀ ਰਸਮ ਹੈ
kòṛī čaṛàoṇā ik zarūrī rasm hɛ

ਚੋਟ ਨਗਾਰਿਆਂ ਤੇ ਲਾਈਂ
čoṭ nagāriā̃ te lāī̃

## ਸਿਕ sik

ਨਾਂਵ ਇਸਤਰੀਲਿੰਗ
ਰੁੱਚੀ, ਇੱਛਾ, ਚਾਹ, ਪ੍ਰੇਮ

### ਸਿਕ ਸੀਨੇ ਵਿਚ ਅੜਕ ਲੱਗੀ
sik sīne wič aṛk laggī

ਯਾਰ ਦੇ ਮਿਲਣ ਦੀ ਸਿਕ, ਚਾਹ, ਦਰਦ ਸੀਨੇ ਵਿਚ ਲਗਦੀ ਹੈ। ਇਹ ਭਖਦੀ ਸਿਕ ਤਨ ਮਨ ਸਾੜ ਦੇਂਦੀ ਹੈ। ਇਸ ਸਿਕ ਦੀ ਤਪਸ਼ ਵਿਚ ਆਸ਼ਕ ਆਪਣੇ ਮਹਿਬੂਬ ਦੀ ਯਾਦ ਵਿਚ ਭਖਦਾ ਹੈ। ਵਿਯੋਗ ਦੀ ਭੱਠੀ ਵਿਚ ਭੁਜਦਾ ਹੈ। ਉਹਦੇ ਲੂੰ ਲੂੰ ਵਿਚ ਵਿਛੋੜੇ ਦੀ ਅੱਗ ਬਲਦੀ ਹੈ। ਉਸ ਦਾ ਤਨ ਮਨ ਲੂਹ ਦੇਂਦੀ ਹੈ। ਆਪਣੇ ਪ੍ਰੀਤਮ ਦੀ ਰੂਹਾਨੀ ਸੂਰਤ ਦਾ ਚਿਰਾਗ਼ ਬਲਦਾ ਹੈ ਤੇ ਉਸ ਦੀ ਲਾਟ ਬਿਜਲੀ ਵਾਂਗ ਕੜਕ ਉਠਦੀ ਹੈ। ਤਰਲੋ ਮੱਛੀ ਹੋਇਆ ਆਸ਼ਕ ਆਪਣੇ ਪ੍ਰੀਤਮ ਦੀ ਯਾਦ ਦੀ ਠੰਢ ਵਿਚ ਸ਼ਾਂਤ ਹੋ ਜਾਂਦਾ ਹੈ। ਜਦੋਂ ਪ੍ਰੀਤਮ ਦੀ ਸਿਕ, ਤਾਂਘ ਉਠਦੀ ਹੈ ਤਾਂ ਅਚਨਚੇਤ ਸਾਰਾ ਅੰਦਰ ਬਾਹਰ, ਸਾਰਾ ਜਗ ਰੌਸ਼ਨ ਹੋ ਜਾਂਦਾ ਹੈ।ਉਸਦੀ ਬਿਜਲੀ ਵਰਗੀ ਕੜਕ ਡਰਾਉਂਦੀ ਵੀ ਹੈ ਤੇ ਆਪਣੇ ਪ੍ਰੀਤਮ ਦੀ ਆਮਦ, ਪ੍ਰੀਤਮ ਦੇ ਸੰਯੋਗ ਦਾ ਸੁਨੇਹਾ ਵੀ ਦੇਂਦੀ ਹੈ।

ਜਮਾਲ ਤੁਸਾਡੜੇ ਦੀ ਮੈਨੂੰ,
**ਸਿੱਕ ਸੀਨੇ ਵਿੱਚ ਅੜਕ ਲੱਗੀ।**
**ਅੜਕ ਕਹੇ ਕਾਈ ਭਾਹ ਤ੍ਰਿਖੜੀ ਨੂੰ,**
**ਲੂੰ ਲੂੰ ਦੇ ਵਿੱਚ ਭੜਕ ਲੱਗੀ।**
ਲਾਟ ਚਿਰਾਗ਼ ਤੁਸਾਡੜੇ ਦੀ ਮੈਨੂੰ,
ਬਿਜਲੀ ਦੇ ਵਾਂਗ ਕੜਕ ਲੱਗੀ।
ਹੈਦਰ ਤੋਪ ਬਿਰਹੋਂ ਵਾਲੀ ਛੁੱਟ ਕੇ ਤੇ,
**ਆ ਅਚਨਚੇਤ ਦੀ ਤੜਕ ਲੱਗੀ।**

ਅਲੀ ਹੈਦਰ, ਸੀਹਰਫੀ, ੫੧

ਸਿਕ
sik

ਸਿਕ ਸੀਨੇ ਵਿੱਚ ਅੜਕ ਲੱਗੀ
sik sīne wič aṛk laggī

ਅੜਕ ਕਹੇ ਕਾਈ ਭਾਹ ਤ੍ਰਿਖੜੀ ਨੂੰ
aṛk kahe kāī pȁ trikhṛī nū

ਲੂੰ ਲੂੰ ਦੇ ਵਿੱਚ ਭੜਕ ਲੱਗੀ
lū̃ lū̃ de wič pàṛk laggī

ਆ ਅਚਨਚੇਤ ਦੀ ਤੜਕ ਲੱਗੀ
ā ačančet dī taṛk laggī

**ਸਿਕਣੀ** sikṇī

ਕਿਰਿਆ
ਉਡੀਕਣਾ, ਤਰਸਣਾ

**ਸਿਕਣੀ ਹਾਂ ਤੇਰੇ ਵੇਖਣੇ ਨੂੰ**
sikṇī hã̄ tere wekhaṇe nū

ਯਾਰ ਦੀ ਦੀਦ ਲਈ ਪ੍ਰੇਮਕਾ ਸਿਕਦੀ ਹੈ। ਉਸ ਦੀ ਯਾਦ ਵਿਚ, ਉਸ ਦੇ ਇੰਤਜ਼ਾਰ ਵਿਚ ਸਿਕਦੀ ਰਹਿੰਦੀ ਹੈ। ਆਪਣੇ ਪਿਆਰੇ ਵਾਸਤੇ, ਆਪਣੇ ਦਿਲਬਰ ਵਾਸਤੇ, ਦਿਲ ਦੇ ਮਾਲਕ ਵਾਸਤੇ ਉਹ ਸਦਾ ਲੋਚਦੀ ਹੈ, ਸਿਕਦੀ ਹੈ। ਯਾਰ ਦੇ ਪਿਆਰ ਵਿਚ, ਇਸ਼ਕ ਵਿਚ ਉਹ ਅੰਦਰੋਂ ਅੰਦਰੀ ਖੋਖਲੀ ਹੁੰਦੀ ਜਾਂਦੀ ਹੈ ਜਿਵੇਂ ਉਹਨੂੰ ਘੁਣ ਖਾ ਗਿਆ ਹੋਵੇ। ਉਹਦੀ ਯਾਦ ਵਿਚ ਉਹ ਸਦਾ ਕੂਕਦੀ ਰਹਿੰਦੀ ਹੈ। ਤਰਲੇ ਕਢਦੀ ਹੈ। ਔਸੀਆਂ ਪਾਉਂਦੀ ਹੈ। ਆਪਣੇ ਯਾਰ ਬਿਨਾਂ ਉਸਦਾ ਸਾਹ ਵੀ ਰੁਕ ਰੁਕ ਕੇ ਆਉਂਦਾ ਹੈ। ਯਾਰ ਦਾ ਪਿਆਰ, ਯਾਰ ਦੀ ਪ੍ਰੀਤ, ਯਾਰ ਦੀ ਦੀਦ ਦਾ ਇੰਤਜ਼ਾਰ ਪ੍ਰੇਮੀ ਪ੍ਰੇਮਕਾ ਵਾਸਤੇ ਬਹੁਤ ਔਖੀਆਂ ਘੜੀਆਂ ਹਨ। ਯਾਰ ਬਿਨਾਂ ਨਾ ਜੀਊਣ ਹੈ ਨਾ ਮਰਨ ਹੈ। ਜੀਵਨ ਐਵੇਂ ਅਜਾਈਂ ਜਾ ਰਿਹਾ ਹੈ। ਭੁਖ ਤ੍ਰੇਹ ਨਾਲ ਕੈਸ ਵਾਂਗ, ਮਜਨੂ ਵਾਂਗ ਸਰੀਰ ਖੋਖਲਾ ਤੇ ਪਤਲਾ ਹੋਈ ਜਾਂਦਾ ਹੈ। ਯਾਰ ਦੀ ਦੀਦ ਦੇ ਇੰਤਜ਼ਾਰ ਵਿਚ, ਉਸ ਦੀ ਸਿਕ ਵਿਚ ਪ੍ਰੇਮਕਾ ਨੂੰ ਕੁਝ ਸੁਝਦਾ ਨਹੀਂ। ਉਹ ਆਪਣੇ ਦਿਲ ਦੇ ਜਾਨੀ ਵਾਸਤੇ, ਆਪਣੇ ਦਿਲਬਰ ਵਾਸਤੇ ਸਭ ਕੁਝ ਵਾਰਨ ਨੂੰ ਤਿਆਰ ਹੈ।

**ਸਿਕਣੀ ਹਾਂ ਤੇਰੇ ਵੇਖਣੇ ਨੂੰ,**
ਨਾ ਸਿਕਾ ਓ ਦਿਲਬਰਾ ਵਾਸਤਾ ਈ।
**ਤੇਰਾ ਇਸ਼ਕ ਜਿਵੇਂ ਘੁਣ ਲਕੜੀ ਨੂੰ,**
ਗਿਆ ਖਾ ਓ ਦਿਲਬਰਾ ਵਾਸਤਾ ਈ।
**ਤੈਨੂੰ ਕੂਕਦੀ ਕੂਕਦੀ ਥੱਕੀਆਂ ਮੈਂ,**
ਕਦੀ ਆ ਓ ਦਿਲਬਰਾ ਵਾਸਤਾ ਈ।
ਲਏ ਤੁੱਧ ਥੀਂ ਬਾਝ ਹਦਾਇਤੁੱਲਾ,
**ਉਭੇ ਸਾਹ ਓ ਦਿਲਬਰਾ ਵਾਸਤਾ ਈ।**
ਹਦਾਇਤੁੱਲਾ, ਸੀਹਰਫੀ, ੩੫੯

ਸਿਕਣੀ
sikṇī

ਸਿਕਣੀ ਹਾਂ ਤੇਰੇ ਵੇਖਣੇ ਨੂੰ
sikṇī hã̄ tere wekhaṇe nū

ਤੇਰਾ ਇਸ਼ਕ ਜਿਵੇਂ ਘੁਣ ਲਕੜੀ ਨੂੰ
terā iṣq jiwẽ kùṇ lakṛī nū

ਤੈਨੂੰ ਕੂਕਦੀ ਕੂਕਦੀ ਥੱਕੀਆਂ ਮੈਂ
tɛnū kūkdī kūkdī thakkīā̃ mɛ̃

ਉਭੇ ਸਾਹ ਓ ਦਿਲਬਰਾ ਵਾਸਤਾ ਈ
ubé sā́ o dilbarā wāstā ī

**ਸਿਕਦਾਰੁ** sikdār

ਨਾਂਵ, ਪੁਲਿੰਗ
ਚੌਧਰੀ, ਨਾਇਬ, ਸਰਦਾਰ

**ਕੂੜੁ ਹੋਆ ਸਿਕਦਾਰੁ**
kūṛ hoā sikdār

ਕਲਿਯੁਗ ਵਿਚ ਲੋਭ, ਮੋਹ, ਹੰਕਾਰ ਰਾਜੇ ਬਣ ਗਏ ਹਨ ਤੇ ਸਭ ਪਾਸੇ ਕੂੜ ਹੀ ਪਰਧਾਨ ਹੈ, ਸਿਕਦਾਰ ਹੈ। ਮਨੁਖ ਪਾਪਾਂ ਦੀ ਗਠੜੀ ਸਿਰ ਤੇ ਚੁੱਕੀ ਇਸ ਸੰਸਾਰ ਵਿਚ ਖੁਆਰ ਹੋ ਰਹੇ ਹਨ। ਕਿਸੇ ਦੀ ਕੋਈ ਗਤਿ ਨਹੀਂ, ਕੋਈ ਪਤਿ ਨਹੀਂ। ਮੂੰਹ ਕਾਲੇ ਤੇ ਅੰਦਰ ਅੰਧੇਰੇ ਮਨਮੁਖ ਕੂੜ ਦੀ ਭੱਠੀ ਵਿਚ ਸੜ ਰਹੇ ਹਨ। ਸਭ ਪਾਸੇ ਕੂੜ ਹੀ ਕੂੜ ਹੈ। ਸਭ ਨੇ ਸਚੁ ਨੂੰ ਤਲਾਂਜਲੀ ਦੇ ਦਿੱਤੀ ਹੈ। ਪਾਪਾਂ ਦੀ ਗੱਡੀ ਫਲ ਰਹੀ ਹੈ। ਕੂੜ ਦੇ ਰਥ ਦਾ ਰਥਵਾਲ ਸਿਕਦਾਰ ਹੈ। ਉਸ ਨੂੰ ਸਚਿ ਦੀ, ਸਤਿ ਦੀ ਸੋਝੀ ਨਹੀਂ। ਹਉਮੈ ਤੇ ਹੰਕਾਰ ਵਿਚ ਅੰਨ੍ਹਾ ਹੋਇਆ ਮਨਮੁਖ ਧੱਕੇ ਖਾਂਦਾ ਫਿਰਦਾ ਹੈ। ਸਿਰਜਣਹਾਰ ਦੀ ਜੁਗਤਿ ਤੋਂ, ਉਸ ਦੇ ਸੰਜਮ ਤੋਂ ਵਾਂਝਾ ਮਨੁਖ ਆਪ ਹੁਦਰਾ ਅੰਨ੍ਹੇ ਵਾਹ, ਅੰਨ੍ਹੀਆਂ ਗਲੀਆਂ ਵਿਚ ਚੱਕਰ ਲਾਉਂਦਾ ਹੈ। ਉਸ ਦੇ ਵਸ ਕੁਝ ਨਹੀਂ। ਕਾਮ ਕ੍ਰੋਧ ਦੇ ਨਸ਼ੇ ਨੇ ਉਸ ਨੂੰ ਬਉਰਾ ਤੇ ਬੋਲਾ ਕਰ ਦਿੱਤਾ ਹੈ। ਗਿਆਨ ਵਿਹੂਣਾ ਮੁਰਦਾਰ ਖਾਂਦਾ ਹੈ। ਸਤਿਗੁਰ ਦਾ ਸਚਿ ਅੰਮ੍ਰਿਤ ਹੈ। ਪਾਪਾਂ ਦਾ ਝੂਠ ਮੁਰਦਾਰ ਹੈ। ਕੁਕਰਮਾਂ ਨਾਲ ਭਰਿਆ ਹੋਇਆ ਕੋਈ ਥਾਹ ਨਹੀਂ ਲਾ ਸਕਦਾ। ਉਸ ਦੇ ਸਾਰੇ ਪੈਂਡੇ ਬਿਖੜੇ ਹਨ। ਉਸ ਦੇ ਸਭ ਰਾਹ ਮਨ ਦੀ ਉਜਾੜ ਹਨ। ਇਹਨਾਂ ਝੂਠ ਦੇ ਭਿਆਣਕ ਬਿਆਬਾਨਾਂ ਵਿਚ ਅੰਨ੍ਹਾਂ ਹੋਇਆ ਮਨੁਖ ਸਦਾ ਦੁਬਿਧਾ ਵਿਚ ਰਹਿੰਦਾ ਹੈ। ਉਸ ਨੂੰ ਸਤਿ, ਸੰਤੋਖ, ਸੰਜਮ ਦੀ ਕੋਈ ਸੋਝੀ ਨਹੀਂ। ਉਸ ਦੀ ਭਟਕਣ ਉਸ ਨੂੰ ਕਦੀ ਕੋਈ ਆਸਰਾ ਨਹੀਂ ਦੇਂਦੀ। ਉਸ ਨੂੰ ਕੋਈ ਚੈਨ ਨਹੀਂ, ਕੋਈ ਸ਼ਾਂਤੀ ਨਹੀਂ। ਮੂਰਖ ਪੰਡਿਤ ਆਪਣੀ ਵਿਦਿਆ ਦੀ ਹਉਮੈ, ਆਪਣੇ ਚੜ੍ਹਾਵੇ ਦੇ ਹੰਕਾਰ ਵਿਚ ਲੋਕਾਂ ਨੂੰ ਧੋਖਾ ਦੇਂਦਾ ਹੈ। ਉਸ ਦਾ ਮੰਦਰ ਝੂਠ ਦੀ ਦੁਕਾਨ ਹੈ। ਉਹ ਝੂਠ ਤੋਲਦਾ ਹੈ, ਝੂਠ ਵੇਚਦਾ ਹੈ। ਝੂਠ ਦਾ ਪਰਚਾਰ ਕਰਦਾ ਹੈ। ਇਸ ਝੂਠ ਨਾਲ, ਇਸ ਜੂਠ ਨਾਲ ਉਹ ਆਪਣੇ ਸਾਰੇ ਆਲੇ ਦੁਆਲੇ ਨੂੰ ਝੂਠਾ ਤੇ ਜੂਠਾ ਕਰ ਦੇਂਦਾ ਹੈ। ਓਥੇ ਸਚੁ ਤੇ ਸਤਿ ਦਾ ਕੋਈ ਝਲਕਾਰਾ ਨਹੀਂ ਪੈਂਦਾ। ਉਹ ਜਿੱਥੇ ਬੈਠਦਾ ਹੈ, ਜਿੱਥੇ ਉਠਦਾ ਹੈ, ਝੂਠ ਦਾ ਅੰਧੇਰਾ ਫੈਲਾਉਂਦਾ ਹੈ। ਯੋਗੀ, ਜਤੀ, ਸਤੀ ਆਪਣੀਆਂ ਕਰਾਮਾਤਾਂ ਵਿਚ ਫਸੇ ਆਪ ਧੋਖਾ ਖਾਂਦੇ ਹਨ ਤੇ ਅਣਜਾਣ ਲੋਕਾਂ ਨੂੰ ਧੋਖਾ ਦੇਂਦੇ ਹਨ। ਉਹਨਾਂ ਦੀ ਤਾਲ ਤੇ ਲੋਕ ਨਚਦੇ, ਗਾਉਂਦੇ ਹਨ। ਰੌਲਾ ਰੱਪਾ ਪਾਉਂਦੇ ਹਨ, ਪਰ ਇਸ ਅਵੱਸਥਾ ਵਿਚ ਸਿਮਰਨ ਨਹੀਂ ਕਰ ਸਕਦੇ। ਉਹਨਾਂ ਨੂੰ ਕਦੀ ਵੀ ਕਾਦਰ ਦੀ ਕੁਦਰਤ ਦੇ ਸੰਜਮ ਦੀ ਸੋਝੀ ਨਹੀਂ ਆ ਸਕਦੀ। ਪਿਆਸੀ ਮੱਛੀ ਵਾਂਗ ਤੜਫਦੇ ਉਹ ਸਦਾ ਗੁਰ ਸ਼ਬਦ ਦੇ ਅਨਹਦ ਨਾਦ ਤੋਂ ਵਾਂਝੇ ਰਹਿੰਦੇ ਹਨ। ਪੰਡਿਤ, ਯੋਗੀ,

ਜੰਗਮ ਆਪਣੀ ਵਿਦਿਆ ਵਿਚ, ਆਪਣੇ ਭੁਲੇਖਿਆਂ ਵਿਚ ਜਕੜੇ ਹਨ।ਪਾਪਾਂ ਦੀ ਗਠੜੀ ਭਾਰੀ ਹੁੰਦੀ ਜਾਂਦੀ ਹੈ।ਝੂਠ ਦੀ ਰਾਤ ਅੰਧੇਰੀ ਹੁੰਦੀ ਜਾਂਦੀ ਹੈ।ਸਚੁ ਦਾ ਚਾਨਣ ਝੂਠ ਦੀ, ਜੂਠ ਦੀ ਚਾਦਰ ਵਿਚ ਲੁਕ ਜਾਂਦਾ ਹੈ।ਕੂੜ ਦਾ, ਕਚਿ ਨਿਕਚਿ ਦਾ ਰਾਜ ਸਾਰੇ ਸੰਸਾਰ ਤੇ ਛਾ ਜਾਂਦਾ ਹੈ।

ਲਬੁ ਪਾਪੁ ਦੁਇ ਰਾਜਾ ਮਹਤਾ **ਕੂੜੁ ਹੋਆ ਸਿਕਦਾਰੁ** ॥ **ਕਾਮੁ ਨੇਬੁ ਸਦਿ ਪੁਛੀਐ** ਬਹਿ ਬਹਿ ਕਰੇ ਬੀਚਾਰੁ ॥ ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ **ਗਿਆਨੀ ਨਚਹਿ ਵਾਜੇ ਵਾਵਹਿ** ਰੂਪ ਕਰਹਿ ਸੀਗਾਰੁ ॥ **ਊਚੇ ਕੂਕਹਿ ਵਾਦਾ ਗਾਵਹਿ** ਜੋਧਾ ਕਾ ਵੀਚਾਰੁ ॥ ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ **ਧਰਮੀ ਧਰਮੁ ਕਰਹਿ ਗਾਵਾਵਹਿ** ਮੰਗਹਿ ਮੋਖ ਦੁਆਰੁ ॥ ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ **ਸਭੁ ਕੋ ਪੂਰਾ ਆਪੇ ਹੋਵੈ** ਘਟਿ ਨ ਕੋਈ ਆਖੈ ॥ ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥

ਅ. ਗ. ਮ. ੧, ੪੬੯

ਸਿਕਦਾਰੁ
sikdār

ਕੂੜੁ ਹੋਆ ਸਿਕਦਾਰੁ
kūṛ hoā sikdār

ਕਾਮੁ ਨੇਬੁ ਸਦਿ ਪੁਛੀਐ
kām neb sad pucčhīɛ

ਗਿਆਨੀ ਨਚਹਿ ਵਾਜੇ ਵਾਵਹਿ
giānī naččɛ wāje wāwɛ́

ਊਚੇ ਕੂਕਹਿ ਵਾਦਾ ਗਾਵਹਿ
ūče kūkɛ́ wādā gāwɛ́

ਧਰਮੀ ਧਰਮੁ ਕਰਹਿ ਗਾਵਾਵਹਿ
tàrmī tàrm karɛ gāwāwɛ́

ਸਭੁ ਕੋ ਪੂਰਾ ਆਪੇ ਹੋਵੈ
sáb ko pūrā āpe howɛ

**ਸਿੱਕਾ** sikkā

ਨਾਂਵ, ਪੁਲਿੰਗ
ਮੋਹਰਾ, ਹਕੂਮਤ ਦੀ ਨਿਸ਼ਾਨੀ

**ਸਿੱਕਾ ਨਿਜ਼ਾਮ ਉਲਮੁਲਕ ਦਾ ਏ**
sikkā nizām ulmulk dā e

ਇਹ ਸਿੱਕਾ, ਇਹ ਮੁਹਰਾਂ ਨਿਜ਼ਾਮ ਉਲਮੁਲਕ ਦੀਆਂ, ਬਾਦਸ਼ਾਹ ਦੀਆਂ ਹਨ। ਇਹ ਨੈਣ ਫਕੀਰ ਦੇ ਮਾਹੀ, ਉਸ ਦੇ ਬਾਦਸ਼ਾਹ ਦੇ ਹਨ। ਇਹਨਾਂ ਦੀ ਚਮਕ ਦਮਕ ਰੂਹਾਨੀ ਹੈ। ਇਹਨਾਂ ਦੀ ਸੂਰਤ, ਇਹਨਾਂ ਦੀ ਨਜ਼ਰ ਵਿਚ ਰਬ ਦਾ ਨੂਰ ਹੈ। ਇਹਨਾਂ ਦੇ ਚਾਨਣ ਵਿਚ ਰਬ ਦਾ ਹਜ਼ੂਰ ਹੈ। ਇਸ ਬਾਦਸ਼ਾਹ ਦੇ ਸਿਪਾਹੀ ਦਿਲ ਦੀ ਦਿੱਲੀ ਲੁਟ ਲੈਂਦੇ ਹਨ। ਇਹ ਸੁਹਣੇ ਹਨ।

ਇਹ ਸੁਲੱਖਣੇ ਹਨ। ਇਹ ਸੁਭਾਗੇ ਹਨ। ਇਹਨਾਂ ਦੇ ਕਦਮਾਂ ਦੀ ਖਾਕ ਪਾਕ ਹੈ, ਪਵਿਤ੍ਰ ਹੈ। ਇਹਨਾਂ ਚਸ਼ਮਾਂ, ਇਹਨਾਂ ਅੱਖੀਆਂ ਦਾ ਨੂਰ ਸਾਰੇ ਜਗ ਨੂੰ ਰੌਸ਼ਣ ਕਰਦਾ ਹੈ। ਫਕੀਰ ਇਸ ਰੂਹਾਨੀ ਸੂਰਤ ਦੇ ਸਦਕੇ ਜਾਂਦਾ ਹੈ। ਇਸ ਦੇ ਪਾਕ ਪਵਿਤ੍ਰ ਸੁਨੇਹੜੇ ਦੀ ਦੁਆ ਕਰਦਾ ਹੈ। ਇਹਨਾਂ ਦੇ ਮਨਸੂਬੇ, ਇਰਾਦਿਆਂ ਦੀ ਖੁਨਕ ਲੈਣ ਦਾ ਯਤਨ ਕਰਦਾ ਹੈ। ਰਬ ਦੀ ਰਜ਼ਾਅ ਵਿਚ ਮਸਤ ਫਕੀਰ ਹਰ ਵੇਲੇ ਆਪਣੇ ਪਿਆਰੇ ਦੀ ਪ੍ਰੀਤ ਵਿਚ ਰੱਤਿਆ ਰਹਿੰਦਾ ਹੈ।

**ਸਿੱਕਾ ਨਿਜ਼ਾਮ ਉਲਮੁਲਕ ਦਾ ਏ,**
ਇਹ ਨੈਣ ਮੈਂਡੇ ਬਾਦਸ਼ਾਹ ਦੇ ਨੇ।
**ਆਪ ਸਲੂਣੇ ਭਾਵੇਂ ਮਿੱਠੇ,**
ਮੁਨਕਰ ਲੂਨ ਦੇ ਰਾਹ ਦੇ ਨੇ।
**ਕਰ ਮਨਸੂਬਾ ਦਿੱਲੀ ਲੁਟੇਂਦੇ,**
ਇਹ ਅਮੀਰ ਸਿਪਾਹ ਦੇ ਨੇ।
ਹੈਦਰ ਦੌਰ ਕਮਰ ਭੀ ਸਦਕੇ,
ਉਸ ਮੂੰਹ ਸੋਹਣੇ ਮਾਹ ਦੇ ਨੇ।
ਕਲਾਮ ਅਲੀ ਹੈਦਰ, ੬੩

ਸਿੱਕਾ
sikkā

ਸਿੱਕਾ ਨਿਜ਼ਾਮ ਉਲਮੁਲਕ ਦਾ ਏ
sikkā nizām ulmulk dā e

ਆਪ ਸਲੂਣੇ ਭਾਵੇਂ ਮਿੱਠੇ
āp slūṇe pàwẽ miṭṭhe

ਕਰ ਮਨਸੂਬਾ ਦਿੱਲੀ ਲੁਟੇਂਦੇ
kar mansūbā dillī luṭẽde

**ਸਿਖ** sikh
ਨਾਂਵ, ਪੁਲਿੰਗ
ਸਿਖ ਧਰਮ ਦਾ ਧਾਰਨੀ

**ਸਿਖੁ ਭੀ ਸੋਧਿ ਕਰਨਾ**
sikh pī̀ sód karnā

ਆਪਣੀ ਉਦਾਸੀ ਵਿਚ ਬਾਬਾ ਨਾਨਕ ਤੇ ਉਹਨਾਂ ਦੇ ਸਾਥੀ ਭਾਈ ਮਰਦਾਨਾ ਤੇ ਭਾਈ ਬਾਲਾ ਇਸ ਧਰਤੀ ਤੋਂ ਕਈ ਹਜ਼ਾਰ ਜੋਜਨ ਉੱਪਰ ਚਲੇ ਗਏ। ਧਰਤੀ ਤੇ ਸੂਰਜ ਤੇ ਹੋਰ ਮੰਡਲ ਪਿੱਛੇ ਰਹਿ ਗਏ। ਮਰਦਾਨਾ ਉਹਨਾਂ ਨੂੰ ਪ੍ਰਸ਼ਨ ਕਰਦਾ ਰਿਹਾ ਤੇ ਬਾਬਾ ਜੀ ਉੱਤਰ ਦੇਂਦੇ ਰਹੇ। ਬਾਬਾ ਨਾਨਕ ਨੇ ਕਿਹਾ ਕਿ ਸੇਵਕ ਦਾ ਧਰਮ ਪ੍ਰਸ਼ਨ ਕਰਨਾ ਹੈ ਤੇ ਗੁਰੂ, ਮਹਾਂਪੁਰਖ ਦਾ ਕਰਤਵ ਸਹੀ ਉੱਤਰ ਦੇਣਾ ਹੈ। ਸੱਚਾ ਤੇ ਸੁੱਚਾ ਗੁਰੂ ਮਹਾਂਪੁਰਖ ਹੁੰਦਾ ਹੈ। ਉਹ ਆਪਣੇ ਸੇਵਕ, ਸਿਖ ਨੂੰ ਸਦਾ ਸਹੀ ਰਾਹ ਤੇ ਪਾਉਂਦਾ ਹੈ। ਸਿਖ ਨੂੰ ਆਪਣਾ ਗੁਰੂ ਸੋਚ ਸਮਝ ਕੇ ਧਾਰਨਾ ਚਾਹੀਦਾ ਹੈ। ਜੇ ਗੁਰੂ ਆਪ ਹੀ ਆਪ ਹੁਦਰਾ, ਮਨਮੁਖ ਹੋਵੇ ਤਾਂ ਉਹ ਸਿਖ ਨੂੰ ਕੀ ਦੱਸੇਗਾ। ਉਹ ਆਪ ਵੀ ਕੁਰਾਹੇ ਹੈ ਤੇ ਉਸ ਦਾ ਸਿਖ ਵੀ ਦੁਬਿਧਾ ਵਿਚ ਫਸਿਆ ਰਹੇਗਾ। ਏਸੇ ਤਰ੍ਹਾਂ ਮਹਾਂਪੁਰਖ ਗੁਰੂ ਨੂੰ ਵੀ ਓਸੇ ਮਨੁਖ ਨੂੰ ਆਪਣਾ ਸਿਖ ਬਣਾਉਣਾ ਚਾਹੀਦਾ ਹੈ ਜੋ ਸਤਿ ਸੰਤੋਖ ਵਿਚ ਰਹੇ। ਆਪਣੇ ਗੁਰੂ ਦੇ ਰਹੱਸ ਨੂੰ ਸਮਝੇ। ਮਨਮੁਖ

ਕਦੀ ਵੀ ਆਪਣੇ ਗੁਰੂ ਦੀ ਤੋਰ ਨਹੀਂ ਤੁਰ ਸਕਦਾ। ਉਹ ਸਦਾ ਕੁਰਾਹੇ ਪਿਆ ਰਹੇਗਾ। ਉਹ ਆਪ ਤੇ ਡੁੱਬੇਗਾ ਹੀ, ਆਪਣੇ ਗੁਰੂ ਨੂੰ ਨਾਲ ਹੀ ਲੈ ਜਾਵੇਗਾ। ਬਾਬਾ ਜੀ ਨੇ ਭਾਈ ਬਾਲੇ ਨੂੰ ਦੱਸਿਆ ਕਿ ਭਾਈ ਮਰਦਾਨਾ ਤੇ ਉਹ ਪੁਰਾਣੇ ਜਨਮ ਦੇ ਸਾਥੀ ਹਨ। ਭਾਈ ਮਰਦਾਨੇ ਦਾ ਧਰਮ ਪ੍ਰਸ਼ਨ ਪੁਛਣਾ ਹੈ ਤੇ ਉਹਨਾਂ ਦਾ ਕੰਮ ਉਸ ਕਾਦਰ ਦੀ ਕੁਦਰਤ ਦੇ ਰਹੱਸ ਤੇ ਚਾਨਣਾ ਪਾਉਣਾ ਹੈ ਤਾਂ ਕਿ ਅੱਗੋਂ ਆਉਣ ਵਾਲੇ ਸਿਖ ਇਹਨਾਂ ਸਾਖੀਆਂ ਨੂੰ ਪੜ੍ਹਣ, ਸੁਨਣ ਤੇ ਸਤਿ, ਸੰਤੋਖ ਤੇ ਸੰਜਮ ਦੇ ਰਾਹ ਚੱਲਣ ਤੇ ਕਰਤਾਰ ਦੀ ਰਜ਼ਾਅ ਵਿਚ ਰਹਿਣ।

ਫੇਰਿ ਮਰਦਾਨੇ ਪੁਛਿਆ, ਤਪਾ ਜੀ ਇਥੇ ਤਾਂ ਸੂਰਜ ਨਜਰਿ ਨਾਹੀਂ ਆਵਦਾਂ। **ਅਸੀਂ ਕਿਥੇ ਆਇ ਪਏ ਆਹੇ।** ਤਾਂ ਗੁਰੂ ਨਾਨਕ ਬਚਨੁ ਕੀਤਾ। ਮਰਦਾਨਾ ਅਸੀਂ ਸੂਰਜ ਥੋਉਂ ਤੇ ਆਏ ਆਹੇ। ਫਿਰਿ ਮਰਦਾਨੇ ਪੁਛਿਆ, ਜੀ ਅਸੀਂ ਸੂਰਜ ਪਾਸੋਂ ਕਿਤਨਾ ਕੁ ਉਪਰਿ ਆਏ ਆਹੇ। ਤਾਂ ਫਿਰਿ ਗੁਰੂ ਨਾਨਕ ਕਹਿਆ, **ਮਰਦਾਨਾ ਅਸੀਂ ਸੂਰਜ ਥੋਂ ਦੁਹਿ ਹਜਾਰ ਜੋਜਨ ਉਪਰ ਆਏ ਆਹੇ।** ਤਾਂ ਫੇਰਿ ਮਰਦਾਨੇ ਆਖਿਆ, ਜੀ ਜਿਸ ਧਰਤੀ ਤੇ ਅਸੀਂ ਵਸਦੇ ਆਹੇ ਉਸ ਤੋਂ ਸੂਰਜ ਕਿਤਨਾ ਉਚਾ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਉਸ ਤੋਂ ਪੰਝੀ ਹਜਾਰ ਜੋਜਨ ਉਚਾ ਹੈ। ਫੇਰਿ ਮਰਦਾਨੇ ਪੁਛਿਆ ਜੀ ਅਸੀਂ ਕਿਤਨੇ ਹਜਾਰ ਜੋਜਨ ਆਏ ਆਹੇ। ਤਾਂ ਫੇਰਿ ਗੁਰੂ ਨਾਨਕ ਬੋਲਿਆ ਮਰਦਾਨਾ ਤੇ ਸਤਾਈ ਹਜਾਰ ਜੋਜਨ ਆਏ ਹਾਂ। ਤਾਂ ਫੇਰਿ ਮਰਦਾਨੇ ਆਖਿਆ ਜੀ ਹਉ ਡਰਦਾ ਹਾਂ, **ਪੁਛੇ ਬਾਝੂ ਰਹਿਆ ਜਾਂਦਾ ਨਾਹੀਂ।** ਤਾਂ ਫੇਰਿ ਗੁਰੂ ਨਾਨਕ ਕਹਿਆ, **ਆਖੁ ਮਰਦਾਨਾ ਨਿਸੰਗ ਆਖੁ,** ਮੁਲਾਹਜਾ ਨਾ ਕਰੋ **ਮੁਲਾਹਜਾ ਕਰੇਗਾ ਤਾਂ ਅਉਗੁਣ ਹੋਵੀਗਾ। ਮਹਾਪੁਰਖ ਦਾ ਅਤੇ ਸੇਵਕ ਦਾ ਕਰਤਾਰ ਏਹੋ ਸੰਜੋਗ ਬਣਾਇਆ ਹੈ**, ਪੁਛਣ ਦਾ ਅਤੇ ਦਸਣ ਦਾ। **ਜਿ ਸਿਖ ਹੋਵੇ ਅਤੇ ਆਪਣੇ ਗੁਰੂ ਪਾਸੋਂ ਜੋ ਜੀ ਵਿਚਿ ਹੋਵੇ ਸੋ ਪੁਛੇ ਨਹੀਂ ਤਾਂ ਉਹ ਸਿਖ ਨਾਹੀਂ।** ਅਤੇ **ਜੇ ਸਿਖੁ ਪੁਛੇ ਅਤੇ ਗੁਰੂ ਦਸੇ ਨਾਹੀਂ ਅਕੇ ਗੁਸੇ ਹੋਵੇ ਤਾਂ ਉਹ ਗੁਰੂ ਨਾਹੀਂ** ਉਹੁ ਠਗੁ ਹੈ ਉਸ ਗੁਰੂ ਨੂੰ ਛਡਣਾ ਜੋਗੁ ਹੈ। ਜਿਸ ਤਾਈਂ ਆਪਣੇ ਪਿੰਡ ਦੀ ਖਬਰ ਨਾਹੀ ਸੋ ਸਿਖ ਨੂੰ ਕਦੇ ਤਾਰੇਗਾ। **ਗੁਰੂ ਸਮਝਿ ਕਰਿ ਕਰਨਾ ਆਇਆ ਹੈ। ਮਾਨੁਖ ਜਨਮੁ ਦੁਰਲੰਭ ਹੈ** ਅਤੇ ਗੁਰੂ ਸੋਧਿ ਕਰ ਕਰਨਾ ਅਤੇ ਗੁਰੂ ਨੂੰ ਭੀ ਵਰਨਿਆ ਹੈ ਜੋ **ਸਿਖੁ ਭੀ ਸੋਧਿ ਕਰਨਾ ਇਸ ਵਾਸਤੇ ਜੋ ਆਪੁ ਮਲੀਨ ਅਹਾਰ**

**ਕਰੇਗਾ ਸੋਈ ਗੁਰੂ ਅਗੇ ਆਨਿ ਰਖੇਗਾ।** ਓਹ ਅਹਾਰ ਜੇ ਗੁਰੂ ਲੈ ਰਖੇਗਾ। ਤਾਂ ਉਸੇ ਅਹਾਰੁ ਵਿਚਿ ਗੁਰੂ ਭੀ ਵਰਤੇਗਾ ਇਸ ਵਾਸਤੇ ਸਿਖ ਸੋਧਿ ਕਰਣਾ। ਆਖੁ ਮਰਦਾਨੇ ਨਿਸੰਗ ਆਖੁ, **ਪੁਛਣਾ ਹਈ ਸੋ ਪੁਛਿ ਲੈ ਮਤ ਕੋਈ ਅਰਮਾਨੁ ਰਹਿ ਜਾਈ, ਮਤੁ ਅਸਾਨੂੰ ਦੋਸੁ ਦੇਵੇਂ**। ਤਾਂ ਬਾਬਾ ਹਸਿਆ, ਤਾਂ ਮਰਦਾਨੇ ਆਖਿਆ ਜੀ ਹਉਂ ਨਾਹੀਂ ਪੁਛਦਾ। ਤਾਂ ਗੁਰੂ ਨਾਨਕ ਆਖਿਆ ਕਿਉਂ ਮਰਦਾਨਾ ਕਿਉਂ ਨਾਹੀਂ ਪੁਛਦਾ। ਤੈਨੂੰ ਕਿਸੇ ਮਨੇ ਕੀਤਾ। ਤਾਂ ਮਰਦਾਨੇ ਆਖਿਆ ਜੀ ਭਾਈ ਬਾਲਾ ਬੁਰਾ ਮੰਨਦਾ ਹੈ। ਗੁਰੂ ਨਾਨਕ ਕਹਿਆ ਕਿਉਂ ਭਾਈ ਬਾਲਾ ਤੁਧੁ ਬੁਰਾ ਕਿਉਂ ਮੰਨਿਆ। ਬਾਲੇ ਕਹਿਆ ਜੀ ਮੈਂ ਤਾਂ ਕੁਝ ਇਸ ਤਾਈਂ ਆਖਿਆ ਨਾਹੀ। ਅਤੇ ਮੈਂ ਜੋ ਹਸਿਆ ਸੋਇ ਇਸ ਵਾਸਤੇ ਹਸਿਆ **ਜੋ ਅਜਮਾਏ ਦਾ ਕਿਆ ਅਜਮਾਵਣਾ ਹੈ**। ਤਾਂ ਗੁਰੂ ਨਾਨਕ ਬਚਨ ਕੀਤਾ, ਭਾਈ ਏ ਜੋ ਮਰਦਾਨਾ ਸਾਥੋਂ ਪੁਛਦਾ ਹੈ ਅਤੇ ਅਸੀਂ ਦਸਦੇ ਆਹੇ ਏਹਿ ਪਿਛੈ ਸਾਖੀਆਂ ਹੋਵਨਗੀਆਂ। ਜੋ ਜੋ ਪਿਛੇ ਗੁਰਮੁਖਿ ਹੋਵਨਿਗੇ ਸੋ ਵੀਚਾਰਨਗੇ ਅਤੇ ਪਿਛੇ ਸੈਸਾਰੁ ਝੂਠਾ ਬਹੁਤ ਹੋਵੇਗਾ। **ਕੂੜੀਆਂ ਕਰਾਮਾਤਾਂ ਬਹੁਤੁ ਲਾਵਨਿਗੇ**, ਨਾਲੇ ਵੇਦਾਂ ਵਾਲੇ ਨਾਲੇ ਕਤੇਬਾ ਵਾਲੇ। **ਜੋ ਕੋਈ ਗੁਰਮੁਖਿ ਹੋਵਨਿਗੇ ਏਹ ਸਾਖੀਆਂ ਸੁਣਿ ਸੁਣਿ ਸਮਝਨਗੇ। ਅਤੇ ਹੋਰ ਉਨਾਂ ਦੇ ਰਿਦੇ ਤੇ ਕਾਈ ਨ ਲਗੇਗੀ।**

ਅਤੇ ਭਾਈ ਬਾਲਾ ਅਸੀਂ ਤੁਸੀਂ ਅਤੇ ਮਰਦਾਨਾ ਪੁਰਾਤਨ ਯਾਰ ਆਹੇ। ਤਾਂ ਬਾਲੇ ਉਠਿ ਕਰਿ ਹਥ ਜੋੜੇ ਅਤੇ ਮੁਹੋਂ ਅਖਿਓਸੁ, ਜੀ ਮੇਰੀ ਅਰਦਾਸਿ ਹੈ ਜੇ ਧਿਆਨ ਲਾਹਿ ਕਰਿ ਸੁਣੇਂ। ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਅਜੁ ਮੈ ਨਿਹਾਲੁ ਹੋਇਆ। ਅਜ ਅਸਾ ਤੇ ਕਰਤਾਰ ਬਹੁਤ ਮਿਹਰਵਾਨ ਹੋਇਆ ਜੋ **ਤੈਂ ਖੁਲ ਕਰਿ ਵਚਨੁ ਕੀਤਾ** ਭਾਈ ਬਾਲਾ ਜੋ ਕੁਝ ਆਖਣਾ ਹਈ **ਸੋ ਢਿਲ ਨਾ ਕਰ ਝਬ ਹੋ**। ਤਾਂ ਬਾਲੇ ਆਖਿਆ ਜੀ ਮਰਦਾਨਾ ਤੁਰਕੁ ਕਿਉਂ ਹੋਇਆ। ਤੁਸੀਂ ਆਖਦੇ ਹੋ ਪੁਰਾਤਮ ਯਾਰੁ ਹੈ। ਤਾਂ ਗੁਰੂ ਨਾਨਕ ਬਚਨ ਕੀਤਾ, ਭਾਈ ਬਾਲਾ ਏਹੁ ਮਰਦਾਨਾ ਤਦ ਭੀ ਮਿਰਾਸੀ ਆਹਾ।

ਤਾਂ ਫੇਰਿ ਮਰਦਾਨੇ ਨੇ ਕਿਹਾ ਜੀ ਕਿਵੇਂ ਧਰੂ ਦਾ ਭੀ ਦਰਸਨ ਹੋਵੇ। ਤਾਂ ਗੁਰੂ ਨਾਨਕ ਬਚਨ ਕੀਤਾ। ਕਿਉਂ ਭਾਈ ਬਾਲਾ ਮਰਦਾਨਾ ਕਿਆ ਆਖਦਾ ਹੈ। ਬਾਲੇ ਆਖਿਆ ਜੀ ਜੋ ਆਖਦਾ ਹੈ ਸੋ ਮੰਨੀਏ।

ਬਾਲੇ ਵਾਲੀ ਜਨਮ ਸਾਖੀ, ੨੮੭-੨੮੮

ਸਿਖ
sikh

ਅਸੀਂ ਕਿਥੇ ਆਇ ਪਏ ਆਹੇ
asī̃ kitthe āe pae āhe

ਮਰਦਾਨਾ ਅਸੀਂ ਸੂਰਜ ਥੋਂ ਦੁਹਿ ਹਜਾਰ ਜੋਜਨ ਉਪਰ ਆਏ ਆਹੇ
mardānā asī̃ sūraj thõ duhe hajār jojan uppar āe āhe

ਪੁਛੇ ਬਾਝੂ ਰਹਿਆ ਜਾਂਦਾ ਨਾਹੀਂ
pučč̌he bā́jū rɛ́ā jā̃dā nāhī̃

ਆਖੁ ਮਰਦਾਨਾ ਨਿਸੰਗ ਆਖੁ
ākh mardānā nisãg ākh

ਮੁਲਾਹਜਾ ਕਰੇਗਾ ਤਾਂ ਅਉਗੁਣ ਹੋਵੀਗਾ
mulā́zā karegā tā̃ ɔguṇ howīgā

ਮਹਾਪੁਰਖ ਦਾ ਅਤੇ ਸੇਵਕ ਦਾ ਕਰਤਾਰ ਏਹੋ ਸੰਜੋਗ ਬਣਾਇਆ ਹੈ
mahāpurkh dā ate sewak dā kartār eho sãyog bṇāiā hɛ

ਜਿ ਸਿਖ ਹੋਵੇ ਅਤੇ ਆਪਣੇ ਗੁਰੂ ਪਾਸੋਂ ਜੋ ਜੀ ਵਿਚਿ ਹੋਵੇ ਸੋ ਪੁਛੇ ਨਹੀਂ ਤਾਂ ਉਹ ਸਿਖ ਨਾਹੀਂ
je sikh howe ate āpṇe gurū pāsõ jo jī wič howe so pučč̌he nahī̃ tā̃ ó sikh nāhī̃

ਜੇ ਸਿਖੁ ਪੁਛੇ ਅਤੇ ਗੁਰੂ ਦਸੇ ਨਾਹੀਂ ਅਕੇ ਗੁਸੇ ਹੋਵੇ ਤਾਂ ਉਹ ਗੁਰੂ ਨਾਹੀਂ
je sikh pučč̌he ate gurū dasse nāhī̃ ake gusse howe tā̃ ó gurū nāhī̃

ਗੁਰੂ ਸਮਝਿ ਕਰਿ ਕਰਨਾ ਆਇਆ ਹੈ
gurū sámj kar karnā āiā hɛ

ਮਾਨੁਖ ਜਨਮੁ ਦੁਰਲੰਭ ਹੈ
mānukh janam durlā́b hɛ

ਸਿਖੁ ਭੀ ਸੋਧਿ ਕਰਨਾ ਇਸ ਵਾਸਤੇ ਜੋ ਆਪੁ ਮਲੀਨ ਅਹਾਰ ਕਰੇਗਾ ਸੋਈ ਗੁਰੂ ਅਗੇ ਆਨਿ ਰਖੇਗਾ
sikh pī̀ sód karnā is wāste jo āp malīn ahār karegā soī gurū agge ān rakkhegā

ਪੁਛਣਾ ਹਈ ਸੋ ਪੁਛਿ ਲੈ ਮਤ ਕੋਈ ਅਰਮਾਨੁ ਰਹਿ ਜਾਈ
pučč̌haṇā haī so puč̌h lɛ mat koī armān rɛ́ jāī

ਮਤੁ ਅਸਾਨੂੰ ਦੋਸੁ ਦੇਵੇਂ
mat asānū̃ dos dewẽ

ਜੋ ਅਜਮਾਏ ਦਾ ਕਿਆ ਅਜਮਾਵਣਾ ਹੈ
jo azmāe dā kiā azmāwṇā hɛ

ਕੂੜੀਆਂ ਕਰਾਮਾਤਾਂ ਬਹੁਤੁ ਲਾਵਨਿਗੇ
kūṛīā̃ krāmātā̃ bɔ́t lāwange

ਜੋ ਕੋਈ ਗੁਰਮੁਖਿ ਹੋਵਨਿਗੇ ਏਹ ਸਾਖੀਆਂ ਸੁਣਿ ਸੁਣਿ ਸਮਝਨਗੇ
jo koī gurmukh howange é sākhīā̃ suṇ suṇ sámjaṇge

ਅਤੇ ਹੋਰ ਉਨਾਂ ਦੇ ਰਿਦੇ ਤੇ ਕਾਈ ਨ ਲਗੇਗੀ
ate hor unā̃ de ride te kāī na laggegī

ਤੈਂ ਖੁਲ ਕਰਿ ਵਚਨੁ ਕੀਤਾ
tɛ̃ khúl kar wačan kītā

ਸੋ ਢਿਲ ਨਾ ਕਰ ਝਬ ਹੋ
so ṭ̣ìl nā kar čàb ho

**ਸਿਖ** sikh

ਨਾਂਵ ਇਸਤਰੀ ਲਿੰਗ
ਸਿਖਿਆ, ਬਿਧਿ, ਵਿਦਿਆ, ਗਿਆਨ

**ਗੁਰੂ ਕੀ ਸਿਖ ਸਮਝਾਈ**
gurū kī sikh samjā̀ī

ਇਕ ਵੇਰਾਂ ਬਾਬਾ ਨਾਨਕ ਜੀ ਨੂੰ ਨਗਰ ਦੇ ਰਾਜੇ ਨੇ ਪੁਛਿਆ ਕਿ ਕਾਦਰ ਦੀ ਕੁਦਰਤ ਅਵਗਣਤ ਹੈ। ਇਸ ਦਾ ਰਹੱਸ ਕੀ ਹੈ? ਇਸ ਲੋਕਾਈ ਵਿਚ ਕੋਈ ਚੋਰ ਹੈ, ਕੋਈ ਸਾਧ ਹੈ। ਕਈ ਚੰਗੇ ਕੰਮ ਕਰਦੇ ਹਨ। ਕਈ ਮਨੁਖਤਾ ਦੀ ਸੇਵਾ ਵਿਚ ਲੱਗੇ ਰਹਿੰਦੇ ਹਨ ਤੇ ਕਈ ਉਹਨਾਂ ਨੂੰ ਲੁਟਦੇ, ਮਾਰਦੇ, ਦੁਖੀ ਕਰਦੇ ਹਨ। ਉਸ ਕਰਤਾਰ ਦਾ ਸੰਜਮ ਕੀ ਹੈ? ਉਸ ਦੀ ਕੁਦਰਤ ਦਾ ਸਚ ਕੀ ਹੈ?

ਬਾਬਾ ਜੀ ਨੇ ਗੁਰ ਸ਼ਬਦ ਦੀ ਵਿਆਖਿਆ ਕੀਤੀ। ਇਸ ਕੁਦਰਤ ਵਿਚ ਜੋ ਉਪਜਦਾ ਹੈ, ਉਹ ਬਿਨਸਦਾ ਹੈ। ਜੋ ਘੜਿਆ ਗਿਆ ਹੈ, ਉਸ ਨੇ ਇਕ ਦਿਨ ਭਜਣਾ ਹੈ। ਮਨੁਖ ਇਸ ਨੂੰ ਨਹੀਂ ਸਮਝਦਾ ਤੇ ਮਾਇਆ ਵਿਚ ਗ੍ਰਸਿਆ ਕੁਕਰਮਾਂ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਕੁਝ ਮਨੁਖ ਕਮਲ ਵਾਂਗ ਨਿਰਮਲ ਰਹਿੰਦੇ ਹਨ। ਕੁਝ ਚਿੱਕੜ ਦੇ ਗੰਦ ਵਿਚ ਫਸੇ ਰਹਿੰਦੇ ਹਨ। ਗੁਰਮੁਖ ਤ੍ਰਿਭਵਣ ਦੀ ਦੈਵੀ ਜੋਤ ਦੇ ਰਹੱਸ ਦੀ ਸੋਝੀ ਪਾਉਂਦਾ ਹੈ ਤੇ ਸਤਿਗੁਰ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ। ਜਿਸ ਨੂੰ ਉਹ ਆਪ ਕਰਤਾਰ ਸੋਝੀ ਦੇਂਦਾ ਹੈ ਉਸੇ ਨੂੰ ਹੀ ਪਰਮ ਪਦ ਪ੍ਰਾਪਤ ਹੁੰਦਾ ਹੈ।

ਤਬ ਦਰਗਾਹ ਤੇ ਦਖਣ ਕੀ ਧਰਤੀ ਆਇਆ। **ਇਕਤੁ ਨਗਰਿ ਆਇ ਬੈਠਾ**। ਤਬ **ਉਹਾ ਦਖਣ ਮਹਿ ਬਹੁਤੁ ਗਉਗਾ ਉਠਿਆ ਬਾਬੇ ਨਾਨਕ ਜੀ ਕਾ** ਜਿ, ''ਇਕੁ ਐਸਾ ਐਸਾ ਫਕੀਰੁ ਪਛਮ ਕੀ ਧਰਤੀ ਥੀਂ ਈਂਹਾਂ ਆਇ ਪ੍ਰਗਟਿਆ ਹੈ, ਤਿਸ ਕੀ ਕਿਛੁ ਮਿਤਿ ਮਿਰਜਾਦਾ ਕਹੀ ਨਾਹੀ ਜਾਤੀ, **ਉਸ ਕੇ ਦਰਸਨ ਕੀ ਮਿਤਿ ਕਿਛੁ ਕਹੀ ਨਾਂਹੀ ਜਾਂਦੀ ਅਰੁ ਸਬਦੁ ਸੁਧਿ ਹੈ।** ਜੇ ਕਿਛੁ ਕਹਤਾ ਹੈ ਸੁ ਹੋਤਾ ਹੈ, ਜੇ ਕਿਛੁ ਬਾਤ ਕੋਈ ਪੂਛਤਾ ਹੈ ਸਾ ਬਾਤ ਪਰਵਾਨੁ ਕਰਿ ਦੇਤਾ ਹੈ, **ਬਡਾ ਮਹਾਂ ਪੁਰਖੁ ਹੈ**, ਨਾਨਕੁ ਨਾਮੁ,

ਜਾਤਿ ਕਾ ਬੇਦੀ ਖਤ੍ਰੀ ਹੈ। **ਜੇ ਕੋਈ ਦਰਸਨ ਕਰਤਾ ਹੈ ਸੋ ਨਿਹਾਲੁ ਹੋਤਾ ਹੈ,** ਐਸੀ ਉਸਤਤਿ ਦੱਖਣ ਦੀ ਮਾਹਿ ਚਲੀ''। ਤਬ ਦੱਖਣ ਕਾ ਰਾਜਾ ਜਗਨ ਨਾਥੁ, ਉਸੁ ਪਾਸਿ ਬਾਤਿ ਚਲੀ। ਤਬ ਰਾਜੇ ਕਹਿਆ ਜਿ, ''ਕਿਵ ਹੀ ਉਸ ਕਾ ਦਰਸਨੁ ਭੀ ਹੋਇ''। ਕਹੈ, ''ਜੀ, **ਭਾਗਿ ਪੜੀ ਹੋਇ ਤਉ ਉਸ ਕਾ ਦਰਸਨੁ ਹੋਇ''।** ਤਬ ਉਨਹੁ ਲੋਕਹੁ ਕਹਿਆ, ਕਹੈ ''ਜੀ, ਉਹੁ ਬਡਾ ਪੁਰਖੁ ਹੈ, ਤੀਰਥ ਕੈ ਊਪਰਿ ਬੈਠਾ ਹੈ, ਉਸ ਕੰਉ ਊਹਾਂ ਹੀ ਜਾਇ ਮਿਲੀਐ''। ਕਹੈ, ''ਜੀ, ਭਲੀ ਬਾਤੁ ਊਹਾਂ ਹੀ ਚਲੀਐ''। ਤਬ ਉਹੁ ਰਾਜਾ ਊਹਾਂ ਤੇ ਅਸਵਾਰੁ ਹੋਇ ਕਰਿ ਊਹਾਂ ਹੀ ਗਇਆ ਜਹਾਂ ਗੁਰੂ ਬਾਬਾ ਜੀ ਥਾ, ਤਹਾਂ ਜਾਇ ਰਹਿਆ। ਤਬ ਅਸਵਾਰੁ ਅਰੁ ਅਵਰੁ ਲੋਕ ਸਗਲੇ ਹਟਾਏ, ਇਕੋ ਰਾਜਾ, ਇਕੋ ਗੁਰੂ ਬਾਬਾ, ਕੇਈ ਕੇਈ ਜਿ ਸਮਝੇ ਥੇ ਲੋਕ ਤੇ ਭੀ ਬੁਲਾਇ ਲੀਏ। ਤਬ ਰਾਜੇ ਨਮਸਕਾਰੁ ਕੀਆ ਜਿ, ''ਗੁਰੂ ਜੀ! ਰਾਮ ਰਾਮ ਹੈ''। ਤਬ ਗੁਰੂ ਬਾਬੇ ਜੀ ਕਹਿਆ ਜਿ, ''ਆਵਹੁ ਜੀ, ਰਾਮ ਸਤਿ, ਗੁਰੂ ਸਤਿ''। ਤਬ ਰਾਜੇ ਕਿਛੁ ਏਕੁ ਮੇਵਾ ਅਗੈ ਲਿਜਾਇ ਰਖਿਆ। ਤਬ ਗੁਰੂ ਬਾਬੇ ਜੀ ਸਕਲ ਜੀਆਂ ਕਉ ਬਾਂਟਿ ਦੀਆ। ਤਬ ਰਾਜੇ ਏਕੁ ਪ੍ਰਸ਼ਨੁ ਕੀਆ ਜਿ, ''ਹਾਂ ਗੁਰੂ ਜੀ! ਦੈਆਲ ਹੋਹਿ ਇਕੁ ਪ੍ਰੀਛਾ ਹੈ ਹਮਾਰੇ ਅੰਤਰਿ, ਜੇ ਤੁਮ ਦੈਆਲੁ ਹੋਹੁ ਤਬ ਹਮ ਕਹਹ?'' ਤਬ ਗੁਰੂ ਬਾਬੇ ਜੀ ਕਹਿਆ ਜਿ, ''ਰਾਜਾ! **ਜੈਸੀ ਤੇਰੀ ਮਨਸਾ ਹੈ ਸੁ ਤੂ ਪੂਛੁ''।** ਤਬ ਰਾਜੇ ਕਹਿਆ ਜਿ,''ਏਹੁ ਸੈਂਸਾਰ ਜਿ ਹੈ ਸੁ ਕਿਆ ਅਰੁ ਪਰਮੇਸੁਰ ਜਿ ਹੈ ਸੁ ਕਿਆ ਹੈ।'' ''**ਏਹ ਗਹਨਗਤਿ ਕਿਛੁ ਪਾਈ ਨਾਹੀ ਜਾਤੀ,** ਏਹਿ ਜਿ ਪਰਮੇਸੁਰਿ ਜੀਵ ਕੀ ਏਸੁ 'ਕੋਈ ਕੈਸਾ ਹੈ, ਕੋਈ ਕੈਸਾ ਹੈ- **ਕੋਈ ਸਾਧੂ, ਕੋਈ ਚੋਰੁ'** ਪਰਮੇਸੁਰ ਕੀ ਗਹਨਗਤਿ ਕਿਆ ਹੈ?'' ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ:-

**ਏਕੋ ਸਰਵਰੁ ਕਮਲ ਅਨੂਪ ॥**
**ਸਦਾ ਬਿਗਾਸੈ ਪਰਮਲ ਰੂਪ ॥**
**ਊਜਲ ਮੋਤੀ ਚੂਗਹਿ ਹੰਸ ॥**
**ਸਰਬ ਕਲਾ ਜਗਦੀਸੈ ਅੰਸ ॥ 1 ॥**
**ਜੋ ਦੀਸੈ ਸੋ ਉਪਜੈ ਬਿਨਸੈ ॥**
**ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥ 1 ॥ ਰਹਾਉ ॥**
**ਬਿਰਲਾ ਬੂਝੈ ਪਾਵੈ ਭੇਦੁ ॥**
**ਸਾਖਾ ਤੀਨਿ ਕਹੈ ਨਿਤ ਬੇਦੁ ॥**
**ਨਾਦ ਬਿੰਦ ਕੀ ਸੁਰਤਿ ਸਮਾਇ ॥**
**ਸਤਿਗੁਰੁ ਸੇਵਿ ਪਰਮ ਪਦੁ ਪਾਇ ॥ 2 ॥**
**ਮੁਕਤੋ ਰਾਤਉ ਰੰਗਿ ਰਵਾਂਤਉ ॥**
**ਰਾਜਨ ਰਾਜਿ ਸਦਾ ਬਿਗਸਾਂਤਉ ॥**
**ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥**
**ਬੂਡਤ ਪਾਹਨ ਤਾਰਹਿ ਤਾਰਿ ॥ 3 ॥**
**ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥**
**ਉਲਟ ਭਈ ਘਰੁ ਘਰ ਮਹਿ ਆਣਿਆ ॥**
**ਅਹਿਨਿਸਿ ਭਗਤਿ ਕਰੇ ਲਿਵ ਲਾਇ ॥**
**ਨਾਨਕੁ ਤਿਨ ਕੈ ਲਾਗੈ ਪਾਇ ॥ 4 ॥ 12 ॥**

[ਆਸਾ ਮਹਲਾ ੧ ਚਉਪਦੇ ਘਰ ੨।੧੨। (੩੫੨)]

ਤਬ ਰਾਜੇ ਕਹਿਆ, "ਕਹੈ ਜੀ, ਤੁਮਰਾ ਬਚਨੁ ਹੈ, ਸੁ ਸਤਿ ਹੈ, ਪਣੁ ਜੀ ਮੇਰੇ ਮਨ ਕੰਉ ਸਾਂਤਿ ਨਾਹੀ ਆਵਤੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰੁ ਤੇਰਾ ਭਲਾ ਕਰੈਗਾ"। ਕਹੈ, "ਜੀ ਜਬ ਲਉ ਗੁਰੂ ਆਪਣੀ ਦੀਖਿਆ ਨ ਮੁਝ ਕੰਉ ਦੇਹਿ, ਤਬ ਲਉ ਮੇਰੈ ਮਨਿ ਸਾਂਤਿ ਨਾਹੀ ਆਵਤੀ"। ਤਬ ਗੁਰੂ ਬਾਬੇ ਨਾਨਕ ਉਹੁ ਰਾਜਾ ਸਿਖੁ ਕੀਆ, **ਗੁਰੂ ਕੀ ਸਿਖ ਸਮਝਾਈ, ਊਹਾਂ ਧਰਮਸਾਲਾ ਬਧੀ।** ਸਾਰਾ ਨਗਰੁ ਗੁਰੂ ਬਾਬੇ ਜੀ ਕਾ ਨਾਮੁ ਲਾਗਾ ਸਿਮਰਣੇ, ਨਾਨਕ ਪੰਥੀ ਹੋਆ। ਗੁਰੂ ਗੁਰੂ ਲਾਗਾ ਜਪਣੈ।

ਮਿਹਰਬਾਨ ਵਾਲੀ ਜਨਮ ਸਾਖੀ, ੧੨੬-੧੨੭

ਸਿਖ
sikh

ਇਕਤੁ ਨਗਰਿ ਆਇ ਬੈਠਾ
ikt nagar āe bɛṭhā

ਊਹਾ ਦਖਣ ਮਹਿ ਬਹੁਤੁ ਗਉਗਾ ਉਠਿਆ ਬਾਬੇ ਨਾਨਕ ਜੀ ਕਾ
ūhā dakkhaṇ mɛ́ bót gɔgā uṭṭhiā bābe nānak jī kā

ਉਸ ਕੇ ਦਰਸਨ ਕੀ ਮਿਤਿ ਕਿਛੁ ਕਹੀ ਨਾਂਹੀ ਜਾਂਦੀ
us ke darsan kī mit kič kahī nā̃hī jā̃dī

ਅਰੁ ਸਬਦੁ ਸੁਧਿ ਹੈ
ar sabad súd hɛ

ਬਡਾ ਮਹਾਂ ਪੁਰਖੁ ਹੈ
baḍā mahā̃ purkh hɛ

ਜੇ ਕੋਈ ਦਰਸਨ ਕਰਤਾ ਹੈ ਸੋ ਨਿਹਾਲੁ ਹੋਤਾ ਹੈ
je koī darsan kartā hɛ so nihāl hotā hɛ

ਭਾਗਿ ਪੜੀ ਹੋਇ ਤਉ ਉਸ ਕਾ ਦਰਸਨੁ ਹੋਇ
pàg paṛī hoe tɔ us kā darsan hoe

ਜੈਸੀ ਤੇਰੀ ਮਨਸਾ ਹੈ ਸੁ ਤੂ ਪੂਛੁ
jɛsī terī mansā hɛ so tū pūčh

ਏਹ ਗਹਨਗਤਿ ਕਿਛੁ ਪਾਈ ਨਾਹੀ ਜਾਤੀ
é gɛhangat kič pāī nāhī jātī

ਕੋਈ ਸਾਧੂ, ਕੋਈ ਚੋਰੁ
koī sádū koī čor

ਏਕੋ ਸਰਵਰੁ ਕਮਲ ਅਨੂਪ
eko sarwar kamal anūp

ਸਦਾ ਬਿਗਾਸੈ ਪਰਮਲ ਰੂਪ
sadā bigāsɛ parmal rūp

ਊਜਲ ਮੋਤੀ ਚੂਗਹਿ ਹੰਸ
ūjal motī čūgɛ́ hā̃s

ਸਰਬ ਕਲਾ ਜਗਦੀਸੈ ਅੰਸ
sarb kalā jagdīsɛ ā̃s

ਨਾਦ ਬਿੰਦ ਕੀ ਸੁਰਤਿ ਸਮਾਇ
nād bĩd kī surt smāe

ਸਤਿਗੁਰੁ ਸੇਵਿ ਪਰਮ ਪਦੁ ਪਾਇ
satgur sev parm pad pāe

ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ
tripàwaṇ mɛ jot tripàwaṇ mɛ jāṇiā

ਏਕੋ ਸਰਵਰੁ ਕਮਲ ਅਨੂਪ
eko sarwar kamal anūp

ਸਦਾ ਬਿਗਾਸਹਿ ਪਰਮਲ ਰੂਪ
sadā bigāsɛ parmal rūp

ਗੁਰੂ ਕੀ ਸਿਖ ਸਮਝਾਈ, ਊਹਾਂ ਧਰਮਸਾਲਾ ਬਧੀ
gurū kī sikh samjàī ūhā̃ tàrmsālā bádī

**ਸਿਖ ਮੁਸਲਮਾਨ** sikh musalmān

ਨਾਂਵ, ਪੁਲਿੰਗ
ਧਰਮਾਂ ਦਾ ਨਾਂਵ

**ਸਿਖ ਮੁਸਲਮਾਨ ਇਕੱਠੇ ਰਹਿੰਦੇ ਸਨ**
sikh musalmān ikaṭṭhe rɛ̃de san

ਕੋਈ ਜ਼ਮਾਨਾ ਸੀ, ਸਿਖ ਮੁਸਲਮਾਨ ਇਕੱਠੇ ਰਹਿੰਦੇ ਸਨ। ਬੜਾ ਇਤਫਾਕ ਸੀ, ਏਕਾ ਸੀ। ਸੱਜਣ ਸਿੰਘ ਤੇ ਇਲਮ ਦੀਨ ਨੇ ਕਦੀ ਸੋਚਿਆ ਵੀ ਨਹੀਂ ਸੀ ਕਿ ਉਹਨਾਂ ਦੇ ਧਰਮ ਵੱਖਰੇ ਵੱਖਰੇ ਹਨ। ਭਰਾਵਾਂ ਨਾਲੋਂ ਵੱਧ ਉਹਨਾਂ ਦਾ ਏਕਾ ਸੀ, ਇਕ ਦੂਜੇ ਲਈ ਜਾਨ ਦੇਣ ਨੂੰ ਤਿਆਰ ਸਨ। ਪਰ ਸਮੇਂ ਬਦਲ ਗਏ। ਆਪੋ ਧਾਪੀ ਪੈ ਗਈ। ਫਿਰ ਮੁਕੱਦਮੇਬਾਜ਼ੀ ਵਿਚ ਤੇ ਸਾਡੇ ਲੋਕ ਅੱਗੇ ਈ ਤੇਜ਼ ਹੁੰਦੇ ਹਨ। ਨੰਬਰਦਾਰੀ ਦੀ ਗਲ ਤੁਰੀ ਤੇ ਮਰਯਾਦਾ ਅਨੁਸਾਰ ਸੱਜਣ ਸਿੰਘ ਨੇ ਦਰਖਾਸਤ ਦੇ ਦਿੱਤੀ। ਇਲਮ ਦੀਨ ਨੂੰ ਕੋਈ ਖਾਸ ਈਰਖਾ ਨਹੀਂ ਸੀ ਪਰ ਧੰਨੇ ਸ਼ਾਹ ਵਰਗੇ ਲੋਕ ਵੀ ਤੇ ਸਾਡੇ ਸਮਾਜ ਵਿਚ ਹੁੰਦੇ ਹਨ। ਉਹਨਾਂ ਨੂੰ ਕੀ ਲੱਗੇ, ਕੋਈ ਸਿਖ ਹੋਵੇ, ਕੋਈ ਮੁਸਲਮਾਨ। ਉਹਨਾਂ ਨੇ ਤੇ ਚੁਆਤੀ ਲਾਉਣੀ ਹੈ। ਕਿਸੇ ਤਰ੍ਹਾਂ ਮੁਕੱਦਮਾ ਚੱਲੇ। ਦੋਵੇਂ ਧਿਰਾਂ ਕਰਜ਼ਾ ਲੈ ਲੈ ਕੇ ਕੰਗਾਲ ਹੋ ਜਾਣ ਤੇ ਉਸ ਦੀਆਂ ਪੌਂ ਬਾਰਾਂ। ਕੋਠੇ ਮੰਡਪ ਮਾੜੀਆਂ ਇਸ ਤਰ੍ਹਾਂ ਈ ਬਣਦੀਆਂ ਹਨ। ਪਾਪਾਂ ਬਾਝ ਧੰਨ ਦੌਲਤ ਇਕੱਠਾ ਨਹੀਂ ਹੁੰਦਾ। ਦੂਸਰੇ ਧਰਮ ਦੇ ਆਗੂਆਂ ਨੂੰ ਹੋਰ ਕੀ ਚਾਹੀਦਾ ਹੈ। ਮੁਸਲਮ ਲੀਗ ਮੁਸਲਮਾਨਾਂ ਵਾਸਤੇ ਤੇ ਅਕਾਲੀ ਸਿੱਖਾਂ ਵਾਸਤੇ। ਲਗਾਤਾਰ ਧੂੰਏਧਾਰ ਤਕਰੀਰਾਂ ਕਰੀ ਜਾਓ ਤੇ ਧੁਖਦੀ ਕਿਸੇ ਦਿਨ ਆਪੇ ਭਾਂਬੜ ਬਣ ਕੇ ਮੱਚੇਗੀ। ਹਿੰਦੋਸਤਾਨ ਪਾਕਸਤਾਨ ਬਨਣਗੇ, ਭਰਾਅ ਭਰਾਅ ਨਾਲੋਂ ਅਡ ਹੋਣਗੇ। ਇਕ ਦੂਜੇ ਨੂੰ ਮਾਰਨਗੇ, ਲੁੱਟਣਗੇ। ਇਕ ਦੂਜੇ ਦੀਆਂ ਧੀਆਂ ਭੈਣਾਂ ਦੀ ਇਜ਼ਤ ਤੇ ਹਮਲੇ ਹੋਣਗੇ, ਜਿਹੜੀ ਗਲ ਕਦੀ ਸੋਚੀ, ਚਿਤਵੀ ਨਹੀਂ ਸੀ ਜਾ ਸਕਦੀ। ਜਿਹੜਾ ਤਸ਼ੱਦਦ, ਜਿਹੜਾ ਜ਼ੁਲਮ, ਜਿਹੜੀ ਬਦਚਲਣੀ ਅੰਗਰੇਜ਼ਾਂ ਨੇ ਸੌ ਸਾਲ ਵਿਚ ਨਹੀਂ ਸੀ ਕੀਤੀ, ਉਹ ਅਸੀਂ ਆਪ

ਕਰਾਂਗੇ। ਸਾਡੇ ਨੇਤਾ, ਸਾਡੇ ਲੀਡਰ ਵੱਧ ਚੜ੍ਹ ਕੇ ਬਲਦੀ ਤੇ ਤੇਲ ਪਾਉਣਗੇ। ਕਦੀ ਇਸਲਾਮ ਖਤਰੇ ਵਿਚ, ਕਦੀ ਪੰਥ ਤੇ ਭੀੜ, ਬਸ ਅਮਨ ਸ਼ਾਂਤੀ ਦਾ ਕੋਈ ਨਾਮ ਕਿਸ਼ਾਨ ਨਹੀਂ। ਗੁਰੂਆਂ ਪੀਰਾਂ ਦੇ ਨਾਂ ਤੇ ਉਹ ਕਤਲੇਆਮ, ਉਹ ਤਸ਼ੱਦਦ, ਉਹ ਤਬਾਹੀ ਜਿਹਦੀ ਮਿਸਾਲ ਸਾਰੇ ਸੰਸਾਰ ਦੇ ਇਤਿਹਾਸ ਵਿਚ ਨਹੀਂ ਮਿਲਦੀ। ਧੰਨੇ ਸ਼ਾਹ ਨੂੰ ਆਪਣੇ ਸੂਦ ਦੀ ਪਈ ਹੈ ਤੇ ਲੀਡਰਾਂ ਨੂੰ ਖਾਣ ਪੀਣ ਦੀ ਤੇ ਬਲਾਤਕਾਰੀ ਦੀ। ਕੋਈ ਕਿਸੇ ਨੂੰ ਪੁਛਣ ਵਾਲਾ ਨਹੀਂ। ਜਿਸ ਦੇਸ਼ ਦੀ ਆਜ਼ਾਦੀ ਵਾਸਤੇ ਪੰਜਾਹ ਸਾਲ ਲੋਕੀਂ ਜੇਹਲਾਂ ਵਿਚ ਗਏ, ਸ਼ਾਂਤਮਈ ਜਲੂਸ ਨਿਕਲੇ, ਨਿਹੱਥੇ ਸੰਗਰਾਮੀਆਂ ਨੇ ਡਾਂਗਾਂ ਖਾਹਦੀਆਂ ਤੇ ਹਰ ਤਰ੍ਹਾਂ ਦੇ ਤਸੀਹੇ ਸਹੇ, ਉਹ ਹੀ ਹੁਣ ਦੂਜੇ ਪਾਸੇ ਮੁੜ ਪਏ। ਅਗ ਤਾਂ ਲਾਈ ਸੀ ਅੰਗਰੇਜ਼ ਸਮਾਜ ਨੂੰ ਸਾੜਨ ਵਾਸਤੇ, ਆਖਿਰ ਆਪਣਾ ਈ ਝੁੱਗਾ ਲੂਹ ਲਿਆ। ਸਾਰਾ ਘਰ, ਸਾਰਾ ਦੇਸ਼ ਧਰਮ ਦੇ ਭਾਂਬੜਾਂ ਵਿਚ ਸੜ ਕੇ ਸੁਆਹ ਹੋ ਗਿਆ। ਸਿਖ, ਮੁਸਲਮਾਨ ਭਰਾਵਾਂ ਦੀ ਥਾਂ ਰਾਕਸ਼ ਬਣ ਗਏ। ਜਿਹੜੇ ਦੇਵਤਿਆਂ ਦੀ ਪੂਜਾ ਕਰਦੇ ਸੀ, ਕੁਰਾਨੇ ਪਾਕ ਦੀ ਸਹੁੰ ਖਾਂਦੇ ਸੀ, ਗੁਰਦੁਆਰਿਆਂ ਨੂੰ ਮਹੰਤਾਂ ਕੋਲੋਂ ਆਜ਼ਾਦ ਕਰਾਉਣ ਲਈ ਹਰ ਕਿਸਮ ਦੀ ਕੁਰਬਾਨੀ ਵਾਸਤੇ ਤਿਆਰ ਸੀ, ਹੁਣ ਇਕ ਦੂਜੇ ਦੀ ਧੀ ਭੈਣ ਦੀ ਪਤ ਲਾਹੁਣ ਲਈ ਸਭ ਤੋਂ ਅੱਗੇ ਹੋ ਗਏ। ਮਿਤੱਰਤਾ ਦਾ ਨਿੱਘਾ ਲਹੂ ਨਫਰਤ ਦਾ, ਈਰਖਾ ਦਾ, ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਗੰਦਾ ਪਾਣੀ ਬਣ ਗਿਆ। ਪਰ ਵੇਖਣ ਵਾਲੀ ਗਲ ਹੈ ਕਿ ਇਸ ਦਾ ਜ਼ਿਮੇਵਾਰ ਕੌਣ ਹੈ। ਅਸੀਂ ਕਦੀ ਅੰਗਰੇਜ਼ਾਂ ਨੂੰ, ਕਦੀ ਕੁਝ ਕੁਰਾਹੇ ਪਏ ਆਗੂਆਂ ਨੂੰ ਨਿੰਦਦੇ ਹਾਂ ਪਰ ਉਹਨਾਂ ਦੀਆਂ ਚਾਲਾਂ ਵਿਚ ਅਸੀਂ ਕਿਉਂ ਆਏ। ਅਸੀਂ ਏਨੇ ਈ ਮੂਰਖ ਤੇ ਭੋਲੇ ਭਾਲੇ ਹਾਂ ਕਿ ਸਾਨੂੰ ਆਪਣੇ ਦੇਸ਼, ਆਪਣੇ ਧਰਮ, ਆਪਣੀਆਂ ਧੀਆਂ ਭੈਣਾਂ ਦੀ ਇੱਜ਼ਤ ਦਾ ਕੋਈ ਖਿਆਲ ਈ ਨਹੀਂ। ਅਸੀਂ ਏਨੇ ਈ ਅੰਨ੍ਹੇ ਹਾਂ ਕਿ ਸਾਡੀਆਂ ਅੱਖੀਆਂ ਕੁਝ ਵੇਖ ਈ ਨਹੀਂ ਸਕਦੀਆਂ। ਸਾਡੇ ਸਾਹਮਣੇ ਪਾਪਾਂ ਦੀ ਜੰਜ ਚੜ੍ਹ ਰਹੀ ਹੋਵੇ ਤੇ ਅਸੀਂ ਖਿਲ੍ਹੀਆਂ ਪਾਈਏ। ਜਿਹੜੇ ਕਲ੍ਹ ਸਾਡੇ ਭਰਾਅ ਸਨ, ਸਾਡੀਆਂ ਧੀਆਂ ਭੈਣਾਂ ਸਨ, ਉਹ ਸਭ ਓਪਰੇ ਹੋ ਗਏ। ਅਸੀਂ ਆਪੇ ਈ ਆਪਣੇ ਭਰਾਵਾਂ ਨੂੰ ਕਤਲ ਕੀਤਾ, ਲੁੱਟਿਆ ਮਾਰਿਆ। ਆਪੇ ਈ ਆਪਣੀਆਂ ਧੀਆਂ ਭੈਣਾਂ ਦੀ ਇੱਜ਼ਤ ਲੁੱਟੀ ਤੇ ਸਾਨੂੰ ਸ਼ਰਮ ਵੀ ਨਾ ਆਈ। ਇਨਸਾਨ ਹੈਵਾਨ ਬਣ ਗਏ। ਫਰਿਸ਼ਤਿਆਂ ਨੇ ਸ਼ੈਤਾਨ ਦਾ ਰੂਪ ਧਾਰ ਲਿਆ।

ਧੰਨੇ ਸ਼ਾਹ ਦੀ ਕਿਰਪਾ ਨਾਲ, ਪੀਰੂਵਾਲੇ ਦੀ ਨੰਬਰਦਾਰੀ ਦਾ ਮੁਕੱਦਮਾ ਮਜ਼ਬੀ ਮਸਲਾ ਬਣ ਗਿਆ। ਧੰਨੇ ਸ਼ਾਹ ਨੇ ਆਪਣੇ ਨੌਕਰ ਬਿੱਲੂ ਨੂੰ ਸਿਖਾ ਕੇ ਮੁਸਲਮਲੀਗ ਦੇ ਆਗੂਆਂ ਕੋਲ ਭੇਜਿਆ। ਉਸ ਵੇਲੇ ਕਸੂਰ ਵਿਚ ਮੁਸਲਮ ਲੀਗ ਦਾ ਕੰਮ ਕਰਨ ਵਾਲਾ ਬੰਦਾ ਫ਼ਜ਼ਲ ਹਕ ਸੀ। ਉਹ ਕੋਟ ਮੁਰਾਦ ਖ਼ਾਂ ਦਾ ਕਸਾਈ, ਹਰ-ਤਰ੍ਹਾਂ,

ਚਲਦਾ-ਪੁਰਜ਼ਾ ਤੇ ਪੁਜ ਕੇ ਸ਼ਰਾਰਤੀ ਸੁਭਾਅ ਦਾ ਸੀ। ਉਹ ਬਿੱਲੂ - ਜਾਂ ਮਾਪਿਆਂ ਦਾ ਬੁਲੰਦ ਖ਼ਾਂ ਕਹਿ ਲਉ - ਦਾ **ਬਚਪਨ ਦਾ ਬੇਲੀ ਸੀ।** ਦੋਵੇਂ ਇਕੋ ਟਬਰ ਵਿੱਚੋਂ ਸਨ। ਫ਼ਜ਼ਲ ਹਕ ਦੇ ਘਰ ਦੀ ਹਾਲਤ ਵੀ ਬਹੁਤੀ ਚੰਗੀ ਨਹੀਂ ਸੀ। ਕਦੇ ਉਹ ਵੀ ਨਿਰਾ ਫੱਜਾ ਹੀ ਹੁੰਦਾ ਸੀ। ਪਰ ਉਹ ਮੁਸਲਮ ਲੀਗ ਵਿਚ ਰਲ ਕੇ ਫੱਜੇ ਤੋਂ ਫ਼ਜ਼ਲ ਹਕ ਬਣ ਗਿਆ ਸੀ। ਉਹ ਆਪਣੀ ਤਾਕਤ ਨੂੰ ਵਧਾ ਚੜ੍ਹਾ ਕੇ ਦਸਣ ਵਿਚ ਬੜਾ ਉਸਤਾਦ ਸੀ। ਏਸ ਤਰ੍ਹਾਂ ਉਹ ਸਾਧਾਰਣ ਲੋਕਾਂ ਉੱਤੇ ਰੁਹਬ ਪਾਉਣ ਵਿਚ ਸਫਲ ਹੋ ਜਾਂਦਾ ਸੀ। ਉਹਦੇ ਵਿਚ ਇਕ ਗੁਣ ਵੀ ਸੀ। ਉਹ ਅਣਥਕ ਕਾਮਾ (ਵਰਕਰ) ਸੀ। ਰਾਤ ਦਿਨੇ ਪਾਰਟੀ ਦੇ ਕੰਮ ਵਿਚ ਭੱਜਾ ਫਿਰਦਾ **ਉਹ ਕਦੇ ਅੱਕਦਾ ਨਹੀਂ ਸੀ।** ਫਿਰ ਹਰ ਵੱਡਾ ਛੋਟਾ ਕੰਮ ਕਰਨ ਵਾਸਤੇ ਉਹ ਹਰ ਵੇਲੇ ਤਿਆਰ ਰਹਿੰਦਾ ਸੀ। ਜਿੱਥੇ ਉਹ ਛੋਟਿਆਂ ’ਤੇ ਦਬਾਅ ਪਾਉਣਾ ਜਾਣਦਾ ਸੀ, ਓਥੇ ਆਪ ਤੋਂ **ਵੱਡਿਆਂ ਦੀ ਖ਼ੁਸ਼ਾਮਦ ਕਰਨ ਵਿਚ ਵੀ ਤਾਕ ਸੀ।** ਵੱਡੇ, ਅਮੀਰ ਤੇ ਸੁਖ-ਰਹਿਣੇ ਲੀਡਰਾਂ ਦੇ ਦਿਲਾਂ ਵਿਚ ਥਾਂ ਬਨਾਉਣ ਦਾ ਹੁਨਰ ਉਹਨੂੰ ਆਉਂਦਾ ਸੀ। ਤੇ ਇਹਨਾਂ ਗੁਣਾਂ ਵਾਲੇ ‘ਸੇਵਕ’ ਦੀ ਲੋੜ ਹਰ ‘ਨਾਮ-ਧਰੀਕ ਲੀਡਰ’ ਨੂੰ ਹੁੰਦੀ ਹੈ। ਏਹਾ ਕਾਰਨ ਸੀ ਕਿ ਫ਼ਜ਼ਲ ਹਕ ਸਾਰੇ ਸ਼ਹਿਰ ਵਿਚ ਮਸ਼ਹੂਰ ਹੋ ਗਿਆ ਸੀ।

ਬਿੱਲੂ ਰਾਹੀਂ ਸੁਨੇਹਾ ਮਿਲਦਿਆਂ ਸਾਰ ਫ਼ਜ਼ਲ ਹਕ ਧੰਨੇ ਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ‘‘ਸ਼ਾਹ ਜੀ! ਸ਼ੁਕਰ ਏ, ਜੇ ਆਪ ਨੇ ਯਾਦ ਫੁਰਮਾਇਆ ਏ। ਅਸੀਂ ਤਾਂ ਆਪ ਦੇ ਬੱਚੇ ਆਂ।’’ ਉਹਨੇ ਬੜੇ ਖ਼ੁਸ਼ਾਮਦੀ ਢੰਗ ਨਾਲ ਕਿਹਾ, ‘‘ਹੁਕਮ ਕਰੋ। ਆਪਾਂ ਤੁਹਾਡੇ ਵਰਗੇ ਬਜ਼ੁਰਗਾਂ ਦੀ ਥਾਂ ਜਾਨ ਕੁਰਬਾਨ ਕਰ ਦਿਆਂਗੇ।’’

‘‘ਮੀਆਂ ਫ਼ਜ਼ਲ ਹਕ ਜੀ!’’ ਲੋੜ ਵੇਲੇ ਧੰਨੇ ਸ਼ਾਹ ਛੋਟੇ ਤੋਂ ਛੋਟੇ ਬੰਦੇ ਨੂੰ ਵੀ ਬੜਾ ਸਤਕਾਰ ਨਾਲ ਬੁਲਾਉਂਦਾ ਸੀ। ‘‘ਤੁਸ਼ਾਂ ਬਿੱਲੂ ਕੋਲੋਂ ਸਾਰੀ ਗਲ ਬਾਤ ਸੁਣ ਲਈ ਹੋਵੇਗੀ।’’

‘‘ਹਾਂ, ਬੁਲੰਦ ਖ਼ਾਂ ਨੇ ਮੈਨੂੰ ਕੁਛ-ਕੁਛ ਦੱਸਿਆ ਏ।’’ ਫ਼ਜ਼ਲ ਹਕ ਨੇ ‘ਬੁਲੰਦ ਖ਼ਾਂ’ ਸ਼ਬਦ ਉੱਤੇ ਉਚੇਚਾ ਜ਼ੋਰ ਦਿੱਤਾ। ਉਸ ਦਾ ਮਤਲਬ ਇਹ ਜ਼ਾਹਰ ਕਰਨਾ ਸੀ ਕਿ ਧੰਨੇ ਸ਼ਾਹ ਨੂੰ ਇਕ ਮੁਸਲਮਾਨ ਦਾ ਨਾਮ ਏਨਾ ਛੁਟਿਆ ਕੇ ਨਹੀਂ ਲੈਣਾ ਚਾਹੀਦਾ।

‘‘ਪਰ ਆਪ ਸਿੱਧਾ ਹੁਕਮ ਕਰੋ ਕਿ ਮੈਥੋਂ ਕੀ ਕਰੌਣਾ ਚੌਹੰਦੇ ਓ? ਬੰਦਾ ਆਪ ਦੀ ਖ਼ਿਦਮਤ ਕਰਕੇ ਖ਼ੁਸ਼ ਹੋਵੇਗਾ।’’

‘‘ਵੇਖੋ ਨਾ ਚੌਧਰੀ ਫ਼ਜ਼ਲ ਹਕ ਜੀ!’’ ਧੰਨੇ ਸ਼ਾਹ ਨੇ ਵਾਜ ਨੂੰ ਹੋਰ ਮੁਲਾਇਮ

ਬਣਾ ਕੇ ਕਿਹਾ, ''ਸਿੱਖਾਂ ਦੇ ਹੱਕਾਂ ਵਾਸਤੇ ਅਕਾਲੀ ਦਲ ਸਾਰੇ ਤਾਣ ਨਾਲ ਲੜ ਰਿਹਾ ਹੈ। ਸਿਖ ਘਟ ਗਿਣਤੀ ਵਿਚ ਹੁੰਦੇ ਹੋਏ ਵੀ ਪੰਜਾਬ ਦੇ ਮਾਲਕ ਬਣੇ ਬੈਠੇ ਨੇ। ਪਿੰਡਾਂ ਦੀ ਨੰਬਰਦਾਰੀ ਤੋਂ ਲੈ ਕੇ ਪੁਲਸ ਕਪਤਾਨ ਤੇ ਫ਼ੌਜ ਵਿਚ ਜਰਨੈਲੀ ਦੇ ਅਹੁਦਿਆਂ ਤਕ ਅਪੜੇ ਹੋਏ ਨੇ। ਅਸੀਂ ਹਿੰਦੂ ਕਾਸੇ ਜੋਗੇ ਹੋਏ ਈ ਨਾ। ਬਸ, ਇਹ ਤਾਂ ਸਮਝੋ, ਦਿਹ-ਸ਼ਾਮਲਾਤ ਨੇ, **ਜੀਹਦਾ ਬਲ ਪਵੇ, ਮਲ ਮਾਰ ਲਵੇ।** ਸਾਡੀ ਹਿੰਦੂ ਮਹਾਂ ਸਭਾ ਜੇਹੀ ਹੋਈ, ਤੇਹੀ ਨਾ ਹੋਈ। ਹਾਂ, ਮੁਸਲਮਾਨਾਂ ਦੇ ਹੱਕਾਂ ਵਾਸਤੇ ਮੁਸਲਮ ਲੀਗ ਬਰਾਬਰ ਦਾ ਕੰਮ ਕਰ ਰਹੀ ਹੈ। ਅਸੀਂ ਸਮਝਦੇ ਆਂ, ਤੁਹਾਡੇ ਆਸਰੇ ਅਸੀਂ ਵੀ ਬਚੇ ਰਹਾਂਗੇ। ਜਿਵੇਂ ਦੋ ਸ਼ੇਰਾਂ ਦੇ ਵਿਚ ਗ਼ਰੀਬ ਲੇਲਾ ਬਚਿਆ ਰਹਿੰਦਾ ਏ।''

''ਤਾਬਿਆਦਾਰ ਆਂ, ਸ਼ਾਹ ਜੀ! ਪਰ ਹੁਕਮ ਕਰੋ, ਤੁਹਾਡੀ ਖ਼ਾਹਸ਼ ਕੀ ਏ?'' ਸਭ ਕੁਛ ਜਾਣਦਾ ਹੋਇਆ ਵੀ ਫ਼ਜ਼ਲ ਹਕ, ਧੰਨੇ ਸ਼ਾਹ ਦੇ ਮੂੰਹੋਂ ਸੁਣਨਾ ਚਾਹੁੰਦਾ ਸੀ।

''ਵੇਖੋ ਨਾ ਚੌਧਰੀ ਸਾਹਿਬ!'' ਧੰਨੇ ਸ਼ਾਹ ਨੇ ਸਿੱਧੀ ਆਪਣੇ ਮਤਲਬ ਦੀ ਗਲ ਸ਼ੁਰੂ ਕਰ ਦਿੱਤੀ, ''ਪੀਰੂਵਾਲਾ ਸਹੀ ਅਰਥਾਂ ਵਿਚ ਮੁਸਲਮਾਨਾਂ ਦਾ ਪਿੰਡ ਏ। ਸਿੱਖਾਂ ਦੀ ਅਬਾਦੀ ਤਿੱਜੇ ਹਿੱਸੇ ਨਾਲੋਂ ਵੀ ਘਟ ਏ। ਤੇ ਓਥੋਂ ਦਾ ਨੰਬਰਦਾਰ ਸੀ ਸਿਖ ਚੇਤ ਸਿੰਘ। ਇਕ ਸਿਖ ਨੰਬਰਦਾਰ ਸਾਰੇ ਪਿੰਡ 'ਤੇ ਰਾਜ ਕਰਦਾ ਰਿਹਾ ਏ। ਸਾਡਾ ਵਾਹ ਵਧੇਰੇ ਓਥੋਂ ਦੇ ਮੁਸਲਮਾਨਾਂ ਨਾਲ ਏ।''

''ਯਾਨੀ ਕਿ ਤੁਸੀਂ ਦੋਵੇਂ ਰਲ ਕੇ ਮੁਸਲਮਾਨਾਂ ਨੂੰ ਲੁੱਟਦੇ ਰਹੇ ਓ।'' ਫ਼ਜ਼ਲ ਹਕ ਨੇ ਠੱਠੇ ਨਾਲ ਕਿਹਾ। ਉਹਦੇ ਚੇਹਰੇ ਉੱਤੇ ਵਿਅੰਗ ਭਰੀ ਮੁਸਕਰਾਹਟ ਫੈਲੀ ਹੋਈ ਸੀ।

''ਉ ਭਈ, ਲੁਟਣਾ ਲੁਟਾਉਣਾ ਕੀ ਏ? ਇਹ ਤਾਂ ਸੱਜਾ ਧੋਵੇ ਖੱਬੇ ਨੂੰ ਤੇ ਖੱਬਾ ਧੋਵੇ ਸੱਜੇ ਨੂੰ। ਅਸੀਂ ਵੇਲੇ ਕੁਵੇਲੇ ਉਹਨਾਂ ਦੀ ਗ਼ਰਜ਼ ਪੂਰੀ ਕਰ ਦੇਂਦੇ ਆਂ, ਤੇ ਉਹ ਨੇਕ ਇਨਸਾਨ ਘਰ ਆ ਕੇ ਵਾਪਸ ਕਰ ਜਾਂਦੇ ਨੇ। ਕੋਈ ਥੋੜ੍ਹਾ ਬਹੁਤਾ ਨਾਲ ਦੇ ਗਿਆ, ਤਾਂ ਵਾਹਵਾ, ਨਹੀਂ ਤਾਂ ਉਹਦੀ ਮਰਜ਼ੀ। ਪਰ ਭਈ, ਮੈਂ ਵੇਖਿਆ ਏ, ਜਿੰਨਾ ਮੁਸਲਮਾਨ ਵਰਤਣ ਦੇ ਹਕ ਵਿਚ ਚੰਗਾ ਤੇ ਸਾਫ਼ ਦਿਲ ਏ, ਹੋਰ ਕੋਈ ਨਹੀਂ।'' ਧੰਨੇ ਸ਼ਾਹ ਨੇ ਜ਼ਰਾ ਧੌਣ ਅਕੜਾ ਕੇ ਕਿਹਾ, ਜਿਵੇਂ ਉਹਦੇ ਇਹ ਸ਼ਬਦ ਸਾਰੀ ਮੁਸਲਮਾਨ ਕੌਮ ਵਾਸਤੇ ਸਨਦ ਵਜੋਂ ਸੋਨੇ ਵਿਚ ਮੜ੍ਹਾ ਕੇ ਰੱਖਣ ਯੋਗ ਹੋਣ।

''ਇਹ ਵਫ਼ਾਦਾਰ ਕੌਮ ਏਂ, ਸ਼ਾਹ ਜੀ! **ਸਾਡੇ ਵਰਗਾ ਲੱਗੀਆਂ-ਨਭੌਣ ਵਾਲਾ ਹੋਰ ਕੋਈ ਨਹੀਂ**

**ਮਿਲੇਗਾ।''** ਫ਼ਜ਼ਲ ਹਕ ਨੇ ਵੀ ਅੱਗੋਂ ਓਸੇ ਲਹਿਜੇ ਵਿਚ ਕਿਹਾ।

**ਦੋਵੇਂ ਸ਼ਕਾਰੀ ਆਪੋ ਆਪਣੇ ਪੈਂਤੜੇ ਮੱਲੀ ਖਲੇ ਸਨ।** ਹਰ ਇਕ ਦੀ ਆਪੋ ਆਪਣੀ ਗ਼ਰਜ਼ ਸੀ।

''ਇਹ ਗਲ ਮੰਨਣ ਵਾਲੀ ਏ। ਏਸ ਵਾਸਤੇ ਮੈਂ ਆਪਣੇ ਮਿਤਰ ਚੌਧਰੀ ਇਲਮ ਦੀਨ ਦੀ ਮਦਦ ਕਰਨਾ ਚਾਹੁੰਦਾ ਹਾਂ। ਤੇ ਤੁਹਾਡਾ ਤਾਂ ਇਹ ਮਜ਼ਬੀ ਫ਼ਰਜ਼ ਹੋਇਆ।'' ਕਹਿੰਦਾ-ਕਹਿੰਦਾ ਧੰਨੇ ਸ਼ਾਹ ਰੁਕ ਗਿਆ। ਉਹ ਫ਼ਜ਼ਲ ਹਕ ਦੇ ਚਿਹਰੇ 'ਤੇ ਅੱਖਾਂ ਗੱਡੀ ਘੂਰ ਰਿਹਾ ਸੀ, ਜਿਵੇਂ ਆਪਣੀ ਗਲ ਦਾ ਉਤਰ ਉਡੀਕ ਰਿਹਾ ਹੋਵੇ।

ਫ਼ਜ਼ਲ ਹਕ ਨੇ ਅੱਗੋਂ - ਮੂੰਹੋਂ ਕੁਛ ਕਹਿਣ ਦੀ ਥਾਂ - ਸਿਰਫ਼ 'ਹਾਂ' ਵਿਚ ਸਿਰ ਹਿਲਾ ਛੱਡਿਆ। ਉਹਦੀ ਮਰਜ਼ੀ ਸੀ ਕਿ ਧੰਨੇ ਸ਼ਾਹ ਆਪਣੇ ਮੂੰਹੋਂ ਸਭ ਕੁਛ ਸਾਫ਼-ਸਾਫ਼ ਕਹੇ।

''ਹੁਣ ਇਕ ਪਾਸਿਓਂ ਤਾਂ ਚੌਧਰੀ ਇਲਮ ਦੀਨ ਨੇ ਨੰਬਰਦਾਰੀ ਵਾਸਤੇ ਦਰਹਖ਼ਾਸਤ ਦਿੱਤੀ ਹੋਈ ਏ, ਤੇ ਇਕ ਪਾਸਿਓਂ ਸੱਜਣ ਸਿਹੁੰ ਨੇ।'' ਇਲਮਦੀਨ ਦੇ ਨਾਂ ਤੋਂ ਪਹਿਲਾਂ 'ਚੌਧਰੀ' ਸ਼ਬਦ ਜੋੜਨਾ ਨਹੀਂ ਸੀ ਭੁੱਲਦਾ ਧੰਨੇ ਸ਼ਾਹ। ''ਉਂਵ ਚੌਧਰੀ ਇਲਮਦੀਨ ਦਾ ਇਨਸਾਫ਼ ਵੇਖ ਲੋ। ਉਹਨੇ ਦਰਖ਼ਾਸਤ ਵਿਚ ਲਿਖਿਆ ਏ ਕਿ 'ਪਿੰਡ ਵਿਚ ਦੋ ਕੌਮਾਂ ਵਸਦੀਆਂ ਨੇ : ਸਿਖ ਤੇ ਮੁਸਲਮਾਨ। ਇਕ ਨੰਬਰਦਾਰ ਮੁਸਲਮਾਨ ਬਣਾ ਦਿਹੋ, ਇਕ ਸਿਖ।' **ਨਿਆਂ ਦੀ ਗਲ ਹੋਈ ਨਾ**। ਤੇ ਸਜਣ ਸਿਹੁੰ ਕਹਿੰਦਾ ਏ, 'ਮੈਂ ਕੱਲੇ ਨੰਬਰਦਾਰ ਬਣਨਾ ਏਂ। ਮੁਸਲਮਾਨਾਂ ਦਾ ਕੋਈ ਹਕ ਨਹੀਂ।' **ਹੈ ਕਿ ਨਹੀਂ ਨਿਰਾ ਹਿਕ ਦਾ ਧੱਕਾ।''**

''ਹਾਂ, ਹਾਂ। ਠੀਕ ਆਹੰਦੇ ਓ।'' ਫ਼ਜ਼ਲ ਹਕ ਨੇ ਐਵੇਂ ਹੁੰਗਾਰਾ ਭਰਨ ਵਜੋਂ ਕਿਹਾ।

''ਫਿਰ ਆਪਾਂ ਤਾਂ ਏਸ ਇਨਸਾਫ਼ ਦੀ ਖ਼ਾਤਰ ਚੌਧਰੀ ਇਲਮ ਦੀਨ ਦੀ ਮਦਦ ਕਰ ਰਹੇ ਆਂ, ਤੇ ਤੁਹਾਡੇ ਵਾਸਤੇ ਇਹ ਮਜ਼ਬ ਦੀ ਇਜ਼ਤ ਦਾ ਸਵਾਲ ਹੈ। ਸੋ ਤੁਹਾਡਾ ਫ਼ਰਜ਼ ਹੈ ਕਿ...।''

''ਸ਼ਾਹ ਜੀ!'' ਫ਼ਜ਼ਲ ਹਕ ਵਿੱਚੋਂ ਹੀ ਗਲ ਟੋਕ ਕੇ ਬੋਲ ਉਠਿਆ, ''ਜਿਵੇਂ ਹੁਕਮ ਕਰੋ, ਮੈਂ ਤਾਬਿਆਦਾਰ ਆਂ। ਪਰ ਮੁਸਲਮਲੀਗ ਦੀ ਪਾਲਸੀ ਏਹੋ ਜੇਹੇ ਛੋਟੇ-ਛੋਟੇ ਕੰਮਾਂ ਵਿਚ ਉਲਝਣਾ ਨਹੀਂ। ਫਿਰ ਮੈਂ ਕੀ ਕਰ ਸਕਦਾ ਹਾਂ?'' ਉਹ ਜਾਣ ਬੁਝ ਕੇ ਆਪਣੇ ਦਾਅ ਉੱਤੇ ਭਾਰਾ ਪੈ ਰਿਹਾ ਸੀ।

''ਇਓਂ ਨਹੀਂ ਗਲ ਬਣਨੀ, ਚੌਧਰੀ ਸਾਹਿਬ ਜੀ! ਮੈਨੂੰ ਤੁਹਾਡੇ ਉੱਤੇ ਬਹੁਤ ਮਾਣ ਹੈ। ਤੇ ਮੈਂ ਚੌਧਰੀ ਇਲਮ ਦੀਨ ਨਾਲ ਵਾਹਦਾ ਕਰ ਬੈਠਾ ਆਂ। ਹਾਹੋ।''

**ਧੰਨੇ ਸ਼ਾਹ ਨੇ ਡਾਢੇ ਹੰਮੇ ਨਾਲ ਕਿਹਾ,** ਜਿਸ ਵਿਚ ਅਸਲੀਅਤ ਨਾਲੋਂ ਵਿਖਾਵਾ ਬਹੁਤਾ ਸੀ।

''ਮੈਂ ਤਾਂ ਤੁਹਾਡਾ ਬੱਚਾ ਆਂ ਸ਼ਾਹ ਜੀ! ਪਰ ਮੇਰੇ ਕੀ ਵਸ ਏ? ਅਖ਼ਤਿਆਰ ਤਾਂ ਚੱਲਣਾ ਹੋਇਆ ਵੱਡੇ ਲੀਡਰਾਂ ਦਾ। ਨਾਲੇ ਇਹ ਕੰਮ ਹੋਇਆ ਪੈਸਿਆਂ ਦਾ। ਤੇ ਮੇਰੀ ਹਾਲਤ ਤਾਂ ਆਪ ਜਾਣਦੇ ਈ ਓ।'' ਫ਼ਜ਼ਲ ਹਕ ਅਸਲੀ ਗਲ ਵਲ ਆ ਗਿਆ।

''ਚੌਧਰੀ ਸਾਹਿਬ! ਧੰਨੇ ਸ਼ਾਹ ਦੀ ਧੌਣ ਹਾਜ਼ਰ ਏ। ਅਸਾਂ ਤਾਂ ਇਕ ਗਲ ਪੁਜਾਉਣੀ ਏਂ। ਸੁਣੋ।''

ਤੇ ਪਿੱਛੋਂ ਚੋਖਾ ਚਿਰ ਦੋਹਾਂ ਵਿਚ ਕੁਛ ਗੁਪਤ ਗੱਲਾਂ ਹੁੰਦੀਆਂ ਰਹੀਆਂ।

ਦੋ ਘੰਟੇ ਪਿੱਛੋਂ ਫ਼ਜ਼ਲ ਹਕ ਧੰਨੇ ਸ਼ਾਹ ਕੋਲੋਂ ਵਿਦਿਆ ਹੋਇਆ। ਸੱਜੇ ਹਥ ਨਾਲ ਉਹ ਪਾਸੇ ਦੀ ਜੇਬ ਨੂੰ ਟੂੰਹਦਾ ਜਾ ਰਿਹਾ ਸੀ, ਭਾਵੇਂ ਉਹਨੂੰ ਉਹ ਰਕਮ ਬਹੁਤ ਥੋੜ੍ਹੀ ਜਾਪਦੀ ਸੀ।

ਚੌਥੇ ਦਿਨ ਪਿੱਛੋਂ ਕਸੂਰ ਦੀ ਮੁਸਲਮਲੀਗ ਵੱਲੋਂ ਉਰਦੂ ਵਿਚ ਇਕ ਇਸ਼ਤਿਹਾਰ ਨਿਕਲਿਆ:

''ਪੀਰੂਵਾਲਾ ਕੇ ਮੁਸਲਮਾਨੋਂ ਕੀ ਹਕ ਤਲਫ਼ੀ

''ਬੇ-ਇਨਸਾਫ਼ੀ ਔਰ ਸੀਨਾ-ਜ਼ੋਰੀ

''ਪੀਰੂਵਾਲਾ ਮੁਸਲਮ-ਅਕਸਰੀਅਤ ਕਾ ਗਾਉਂ ਹੈ। ਕਿਸੀ ਜ਼ਮਾਨੇ ਮੇਂ ਵੁਹ ਮੁਸਲਮਾਨ ਪੀਰ ਹਜ਼ਰਤ 'ਜ਼ਾਹਿਰ ਸ਼ਾਹ' ਨੇ ਆਬਾਦ ਕੀਆ ਥਾ। ਪੀਰ ਕੇ ਮਕਬਰੇ ਕੇ ਨਸ਼ਾਨਾਤ ਅਭੀ ਤਕ ਹੋਰੀ ਕੇ ਕਨਾਰੇ ਪਰ ਮੌਜੂਦ ਹੈਂ। ਸਿੱਖੋਂ ਕੇ ਯਕਤਰਫ਼ਾ ਰਾਜ ਕੇ ਜ਼ਮਾਨੇ ਮੇਂ ਕੁਛ ਸਿਖ ਭੀ ਗਾਉਂ ਮਜ਼ਕੂਰ ਮੇਂ ਆਬਾਦ ਹੋ ਗਏ। ਉਨ੍ਹੋਂ ਨੇ ਹਕੂਮਤ ਕੇ ਜ਼ੋਰ ਪਰ ਮੁਸਲਮਾਨੋਂ ਕੀ ਨਿਸਫ਼ ਜ਼ਮੀਨ ਛੀਨ ਕਰ ਅਪਨੇ ਕਬਜ਼ੇ ਮੇਂ ਕਰ ਲੀ। ਯਿਹ ਸਾਬਤ ਕਰਨੇ ਕੇ ਲੀਏ ਕਿ ਵੁਹ ਗਾਉਂ ਕੇ ਸਹੀ ਆਬਾਦਕਾਰ ਹੈ, ਉਨ੍ਹੋਂ ਨੇ ਪੀਰ ਕਾ ਮਕਬਰਾ ਗਿਰਾ ਕਰ ਅਪਨੇ ਬਜ਼ੁਰਗ ਕੀ ਸਮਾਧੀ ਮਸ਼ਹੂਰ ਕਰ ਦੀ। ਅਬ ਵੁਹ ਉਸ ਜਗ੍ਹਾ ਕੋ 'ਜਠੇਰੇ' ਕਹਿ ਕਰ ਉਸ ਕੀ ਪੂਜਾ ਕਰਤੇ ਹੈਂ। ਪੂਜਾ ਕਿਆ ਕਰਤੇ ਹੈਂ, ਪੀਰ ਕੇ ਮਕਬਰੇ ਪਰ ਬੱਕਰੇ ਝਟਕਾਤੇ ਹੈਂ। ਕਿਆ ਇਸ ਮਕਰੂਹ ਕਾਮ ਸੇ ਹਜ਼ਰਤ ਪੀਰ ਜ਼ਾਹਿਰ ਸ਼ਾਹ ਕੀ ਰੂਹ ਤੜਪਤੀ ਨਹੀਂ ਹੋਗੀ? ਔਰ ਕਿਆ ਇਸ ਧੱਕੇ-ਸ਼ਾਹੀ ਕੋ ਇਸਲਾਮ ਪਰ ਹਮਲਾ ਸਮਝਨੇ ਮੇਂ ਹਮ ਹਕ-ਬਜਾਨਬ ਨਹੀਂ ਹੈਂ?

''ਔਰ ਸੁਨੀਏ। ਅੰਗਰੇਜ਼ੋਂ ਨੇ ਸਿੱਖੋਂ ਕੋ ਖ਼ੁਸ਼ ਕਰਨੇ ਕੇ ਲੀਏ, ਗਾਉਂ ਮਜ਼ਕੂਰ ਕਾ ਨੰਬਰਦਾਰ ਏਕ ਸਿਖ ਕੋ ਬਨਾ ਰੱਖਾ ਥਾ। ਕੁਛ ਅਰਸਾ ਹੂਆ, ਵੁਹ ਨੰਬਰਦਾਰ ਫ਼ੌਤ ਹੋ ਚੁੱਕਾ ਹੈ। ਅਬ ਨੰਬਰਦਾਰੀ ਕੇ ਲੀਏ ਦੋ ਉਮੀਦਵਾਰ

ਅਦਾਲਤ ਮੇਂ ਹੈਂ। ਏਕ ਤੋ ਸੱਜਣ ਸਿੰਘ ਨਾਮੇ ਸਿਖ ਹੈ, ਔਰ ਏਕ ਗਾਉਂ ਕਾ ਬਾ-ਵਕਾਰ ਆਦਮੀ ਚੌਧਰੀ ਇਲਮ ਦੀਨ। ਚੌਧਰੀ ਇਲਮ ਦੀਨ ਕਾ ਮੁਤਾਲਬਾ ਬੜਾ ਵਾਜਬ ਔਰ ਇਨਸਾਫ਼ ਪਰ ਮਬਨੀ ਹੈ। ਵੁਹ ਕਹਿਤਾ ਹੈ ਕਿ ਗਾਉਂ ਮੇਂ ਦੋ ਕੌਮੇਂ ਆਬਾਦ ਹੈਂ। ਇਸ ਲੀਏ ਏਕ ਨੰਬਰਦਾਰ ਸਿਖ ਔਰ ਏਕ ਮੁਸਲਮਾਨ ਬਨਾ ਦੀਆਂ ਜਾਏ। ਇਸ ਤਰਹਿ ਦੋਨੋਂ ਮਜ਼ਬੋਂ ਕੋ ਬਰਾਬਰ ਕੀ ਨੁਮਾਇੰਦਗੀ ਮਿਲ ਜਾਏਗੀ।

''ਮਗਰ ਦੂਸਰੇ ਫ਼ਰੀਕ ਸੱਜਣ ਸਿੰਘ ਕਾ ਮੁਤਾਲਬਾ ਨਾ-ਵਾਜਬ ਔਰ ਵਾਹਯਾਤ ਹੈ। ਵੁਹ ਕਹਿਤਾ ਹੈ ਕਿ ਨੰਬਰਦਾਰੀ ਪਰ ਸਿਰਫ਼ ਉਸੀ ਕਾ ਹਕ ਹੈ, ਕਿਉਂਕਿ ਸਾਬਕਾ ਨੰਬਰਦਾਰ ਸਿਖ ਥਾਂ।

''ਹਮ ਸਰਕਾਰ ਕੋ ਵਾਜ਼ਿਹ ਕਰ ਦੇਨਾ ਚਾਹਤੇ ਹੈਂ ਕਿ ਮੁਕੱਦਮੇ ਕਾ ਫ਼ੈਸਲਾ ਸੋਚ ਸਮਝ ਕਰ ਕੀਆ ਜਾਏ। ਹਮ ਮਾਨਤੇ ਹੈਂ ਕਿ ਮੌਜ਼ਾ ਪੀਰੂਵਾਲਾ ਕੀ ਨੰਬਰਦਾਰੀ ਪਰ ਸਿੱਖੋਂ ਕਾ ਕੋਈ ਹਕ ਨਹੀਂ। ਕਿਉਂਕਿ ਗਾਉਂ ਮੇਂ ਮੁਸਲਮਾਨੋਂ ਕੀ ਅਕਸਰੀਅਤ ਹੈ। ਮਗਰ ਮੁਸਲਮਲੀਗ ਕੀ ਪਾਲਿਸੀ ਅਕਲੀਅਤੋਂ ਸੇ ਰਵਾਦਾਰੀ ਕਾ ਸਲੂਕ ਕਰਨੇ ਕੀ ਹੈ, ਇਸ ਲੀਏ ਹਮ ਮਨਜ਼ੂਰ ਕਰ ਲੇਂਗੇ ਕਿ ਗਾਉਂ ਕਾ ਏਕ ਨੰਬਰਦਾਰ ਸਿਖ ਔਰ ਏਕ ਮੁਸਲਮਾਨ ਬਨਾ ਦੀਆ ਜਾਏ। ਅਗਰ ਕਿਸੀ ਭੀ ਅਦਾਲਤ ਨੇ ਹਮਾਰੀ ਨੇਕ ਸਲਾਹ ਕੇ ਖ਼ਿਲਾਫ਼ ਫ਼ੈਸਲਾ ਦੇ ਦੀਆ, ਤੋ ਹਮ ਉਸ ਫ਼ੈਸਲੇ ਕੇ ਬਰਖ਼ਿਲਾਫ਼ ਐਜੀਟੇਸ਼ਨ ਕਰਨੇ ਪਰ ਮਜਬੂਰ ਹੋਂਗੇ। ਮੁਸਲਮਲੀਗ ਇਸ ਮਸਲੇ ਕੋ ਅਪਨੇ ਹਾਥ ਮੇਂ ਲੇ ਲੇਗੀ। ਔਰ ਯਾਦ ਰੱਖੀਏ, ਹਿੰਦੁਸਤਾਨ ਕੇ ਨੌ ਕਰੋੜ ਮੁਸਲਮਾਨ ਇਸ ਬੇ-ਇਨਸਾਫ਼ੀ ਕੇ ਖ਼ਿਲਾਫ਼ ਲੜਨੇ ਕੇ ਲਿਏ ਤਿਆਰ ਹੋਂਗੇ।''

ਇਸ਼ਤਿਹਾਰ ਦੇ ਹੇਠਾਂ ਸੈਕਟਰੀ ਮੁਸਲਮਲੀਗ ਕਸੂਰ ਦੇ ਦਸਤਖ਼ਤ ਸਨ। ਇਸ਼ਤਿਹਾਰ ਸ਼ਹਿਰ ਕਸੂਰ ਤੇ ਪੀਰੂਵਾਲੇ ਪਿੰਡ ਦੀਆਂ ਕੰਧਾਂ ਉੱਤੇ ਲਾਇਆ ਗਿਆ।

ਇਸ਼ਤਿਹਾਰ ਦੀ ਭੜਕਾਊ ਬੋਲੀ ਨੇ ਅੰਧ-ਵਿਸ਼ਵਾਸੀ ਲੋਕਾਂ ਉੱਤੇ ਕਾਫ਼ੀ ਅਸਰ ਕੀਤਾ। ਉੱਤੋਂ ਅਗਲੇ ਸ਼ੁਕਰਵਾਰ ਫ਼ਜ਼ਲ ਹਕ ਸ਼ਹਿਰ ਦੇ ਇਕ ਮੌਲਵੀ ਨੂੰ ਨਾਲ ਲੈ ਕੇ ਪੀਰੂਵਾਲੇ ਆ ਧਮਕਿਆ। ਉਸ ਰਾਤ ਪਿੰਡ ਦੇ ਅੱਸੀ ਫ਼ੀ ਸਦੀ ਮੁਸਲਮਾਨ ਮਰਦ ਮਸੀਤ ਵਿਚ ਇੱਕਠੇ ਹੋਏ। ਪਹਿਲਾਂ ਫ਼ਜ਼ਲ ਹਕ ਨੇ ਸਭ ਨੂੰ ਇਸ਼ਤਿਹਾਰ ਪੜ੍ਹ ਕੇ ਸੁਣਾਇਆ। ਫਿਰ ਉਹਨੇ ਉਸ ਦੀ ਵਿਆਖਿਆ ਕਰਦਿਆਂ ਦੱਸਿਆ ਕਿ ਉਹਨਾਂ ਸਾਹਮਣੇ ਸਿਰਫ਼ ਇਕ ਪਿੰਡ ਦੀ ਨੰਬਰਦਾਰੀ ਦਾ ਹੀ

ਸਵਾਲ ਨਹੀਂ। ਸਗੋਂ ਪਾਕਸਤਾਨ ਬਣਨ ਵੇਲੇ ਫ਼ੈਸਲਾ ਏਸੇ ਗਲ 'ਤੇ ਹੋਣਾ ਹੈ ਕਿ ਇਸ ਇਲਾਕੇ ਵਿਚ ਮੁਸਲਮਾਨ ਨੰਬਰਦਾਰ ਕਿੰਨੇ ਹਨ ਤੇ ਗ਼ੈਰ-ਮੁਸਲਮਾਨ ਕਿੰਨੇ। ਫਿਰ ਉਹਨੇ ਕਿਹਾ ਕਿ ਚੌਧਰੀ ਇਲਮ ਦੀਨ ਦੀ ਨੰਬਰਦਾਰੀ ਦੀ ਦਰਖ਼ਾਸਤ ਸਾਰੀ ਦੁਨੀਆਂ ਦੇ ਮੁਸਲਮਾਨਾਂ ਦੀ ਇਜ਼ਤ ਦਾ ਸਵਾਲ ਬਣ ਗਈ ਹੈ।

ਫਿਰ ਉੱਠਿਆ ਮੌਲਵੀ ਸੈਫ਼ੁੱਦੀਨ। **ਉਹਦੀ ਤਕਰੀਰ ਪਹਿਲੇ ਨਾਲੋਂ ਵੀ ਵਧੇਰੇ ਭੜਕਾਊ ਤੇ ਜ਼ਹਿਰੀਲੀ ਸੀ।** ਉਹਨੇ ਮੁਸਲਮਾਨ ਪੈਗ਼ੰਬਰਾਂ ਤੇ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਵਾਸਤੇ ਪਾ ਕੇ ਕਿਹਾ, ''....ਦੇਖੋ ਮੁਸਲਮਾਨ ਮੁਜਾਹਿਦੋ! ਆਪ ਕੇ ਬਜ਼ੁਰਗੋਂ ਨੇ ਹਜ਼ਾਰ-ਹਾ ਕੁਰਬਾਨੀਆਂ ਕਰਕੇ ਇਸ ਮੁਲਕ ਮੇਂ ਮੁਸਲਮ ਹਕੂਮਤ ਕਾਇਮ ਕੀ ਥੀਂ। ਬਦ-ਕਿਸਮਤੀ ਸੇ ਹਮਾਰੇ ਨੁਮਾਇੰਦੋਂ ਮੇਂ ਫੂਟ ਪੜ ਗਈ। ਔਰ ਸਿੱਖੋਂ ਨੇ ਧੋਖੇ ਸੇ ਹਮਾਰਾ ਰਾਜ ਛੀਨ ਲੀਆ। ਉਸ ਕੇ ਬਾਅਦ ਅੰਗਰੇਜ਼ ਆਏ। ਉਨ੍ਹੋਂ ਨੇ ਭੀ ਸਿੱਖੋਂ ਕੀ ਮਦਦ ਕੀ ਔਰ ਹਮਾਰੇ ਹਕੂਕ ਕੋ ਨਜ਼ਰ-ਅੰਦਾਜ਼ ਕੀਏ ਰੱਖਾ। ਅਬ ਅੰਗਰੇਜ਼ ਜਾਨੇ ਵਾਲੇ ਹੈਂ। ਤੋ ਸਵਾਲ ਪੈਦਾ ਹੋਤਾ ਹੈ, ਅੰਗਰੇਜ਼ੋਂ ਕੇ ਜਾਨੇ ਕੇ ਬਾਅਦ ਇਸ ਮੁਲਕ ਮੇਂ ਹਿੰਦੂਓਂ ਸਿੱਖੋਂ ਕਾ ਰਾਜ ਹੋ ਯਾ ਮੁਸਲਮਾਨੋਂ ਕਾ? ਹਮਾਰਾ ਮੁਤਾਲਬਾ ਹੈ ਕਿ ਜਿਨ ਸੂਬੋਂ ਮੇਂ ਮੁਸਲਮਾਨੋਂ ਕੀ ਅਕਸਰੀਅਤ ਹੈ, ਵਹਾਂ ਮੁਸਲਮਾਨੋਂ ਕੀ ਹਕੂਮਤ ਹੋ। ਇਸ ਗਾਉਂ ਕੀ ਨੰਬਰਦਾਰੀ ਕੋਮੁਸਲਮ-ਹਕੂਮਤ ਕੀ ਬੁਨਯਾਦ ਸਮਝੀਏ। ਯਹਾਂ ਹਮਾਰੀ ਅਕਸਰੀਅਤ ਹੈ। ਇਸ ਗਾਉਂ ਕਾ ਨੰਬਰਦਾਰ ਮੁਸਲਮਾਨ ਹੋਨਾ ਚਾਹੀਏ। ਹਜ਼ਰਤ ਸਾਹਿਬ ਸ਼ਰ੍ਹਾ ਮੇਂ ਫ਼ੁਰਮਾਤੇ ਹੈਂ, ਜੋ ਮੁਸਲਮਾਨ ਹੋ ਕਰ ਮੁਸਲਮਾਨੋਂ ਕੇ ਹਕੂਕ ਕੇ ਲੀਏ ਨਹੀਂ ਲੜਤਾ, ਵੁਹ ਮੁਸਲਮਾਨ ਨਹੀਂ। ਯਾਦ ਰਖੀਏ, ਅਗਰ ਆਪ ਨੇ ਇਸ ਸਵਾਬ ਕੇ ਕਾਮ ਮੇਂ ਚੌਧਰੀ ਇਲਮ ਦੀਨ ਕੀ ਮਦਦ ਨਾ ਕੀ, ਤੋ ਖ਼ੁਦਾ ਕੇ ਘਰ ਸੇ ਤੁਮ੍ਹੇਂ ਕਾਫ਼ਰ ਹੋਨੇ ਕਾ ਫ਼ਤਵਾ ਦੀਆ ਜਾਏਗਾ।.....''

**ਹੋਰ ਵੀ ਜਿੰਨਾ ਜ਼ਹਿਰ ਉਸ ਤੋਂ ਉਗਲਿਆ ਗਿਆ, ਉਹਨੇ ਕਸਰ ਨਾ ਛੱਡੀ। ਇਕ ਦਿਨ ਵਿਚ ਹੀ ਉਹਨੇ ਸਿੱਖਾਂ ਨਾਲੋਂ ਮੁਸਲਮਾਨਾਂ ਦੇ ਦਿਲ ਦੂਰ ਕਰ ਦਿੱਤੇ।**

ਉਸ ਵੇਲੇ ਮੁਸਲਮਲੀਗ ਨੇ ਅਜੇ ਵੱਖਰਾ ਮੁਲਕ ਲੈਣ ਦਾ ਪਾਰਟੀ ਦੇ ਤੌਰ 'ਤੇ ਐਲਾਨ ਨਹੀਂ ਸੀ ਕੀਤਾ, ਪਰ ਮੁਸਲਮਾਨਾਂ ਦੇ ਦਿਲਾਂ ਦਮਾਗ਼ਾਂ ਵਿਚ ਪਾਕਿਸਤਾਨ ਦਾ ਖ਼ਿਆਲ ਭਰਿਆ ਜਾ ਰਿਹਾ ਸੀ।

ਫ਼ਜ਼ਲ ਹਕ ਤੇ ਮੌਲਵੀ ਨੇ ਰਾਤ ਪੀਰੂਵਾਲੇ ਹੀ ਕੱਟੀ। ਅਗਲੇ ਦਿਨ ਉਹ ਇਲਮ ਦੀਨ ਨੂੰ ਨਾਲ ਲੈ ਕੇ ਧੰਨੇ ਸ਼ਾਹ ਦੀ ਆੜ੍ਹਤ 'ਤੇ ਜਾ ਪਹੁੰਚੇ। ਇਸ਼ਤਿਹਾਰਾਂ ਆਦਿ ਦੇ ਖ਼ਰਚ ਵਜੋਂ ਸੌ ਦਾ ਨੋਟ ਫ਼ਜ਼ਲ ਹਕ ਦੀ ਜੇਬ ਵਿਚ ਚਲਾ ਗਿਆ ਤੇ ਇਲਮ ਦੀਨ ਨੇ ਧੰਨੇ ਸ਼ਾਹ ਦੀ ਵਹੀ ਉੱਤੇ ਅੰਗੂਠਾ ਲਾ ਦਿੱਤਾ।

ਇਲਮ ਦੀਨ ਨਾਲ ਫ਼ਜ਼ਲ ਹਕ ਨੇ ਇਕਰਾਰ ਕੀਤਾ ਕਿ ਉਹ ਅਗਲੇ ਜੁੰਮੇਂ ਨੂੰ ਇਕ ਹੋਰ ਮੌਲਵੀ ਤੇ ਮੁਸਲਮਲੀਗ ਦੇ ਆਹਲਾ ਲੀਡਰ ਨੂੰ ਨਾਲ ਲੈ ਕੇ ਆਵੇਗਾ ਤੇ ਪੀਰੂਵਾਲੇ ਦੇ ਸਾਰੇ ਮੁਸਲਮਾਨਾਂ ਦੇ ਅੰਗੂਠੇ ਲੁਆ ਕੇ ਇਕ ਮੇਜਰ ਨਾਵਾਂ ਅਦਾਲਤ ਵਿਚ ਪੇਸ਼ ਕੀਤਾ ਜਾਵੇਗਾ।

ਪਿੰਡ ਵਿਚ ਮੁਸਲਮ ਲੀਗੀਆਂ ਦੇ ਦੋ-ਤਿੰਨ ਫੇਰੇ ਵਜਣ ਪਿੱਛੋਂ ਅਕਾਲੀਆਂ ਨੂੰ ਪਤਾ ਲੱਗਾ, ਤਾਂ ਉਹ ਵੀ ਜੱਥਾ ਬਣਾ ਕੇ ਸੱਜਣ ਸਿੰਘ ਦੇ ਘਰ ਆ ਧਮਕੇ। ਇਲਾਕੇ ਦੇ ਦਸ-ਬਾਰਾਂ ਅਕਾਲੀ ਦਿਨ ਛਿਪਦੇ ਨਾਲ ਸੱਜਣ ਸਿੰਘ ਦੇ ਘਰ ਆਏ। ਸਜਣ ਸਿੰਘ ਨੂੰ ਨਾ ਉਹਨਾਂ ਦੇ ਆਉਣ ਦੀ ਖ਼ਬਰ ਸੀ, ਨਾ ਆਸ ਤੇ ਲੋੜ। ਬਿਨ ਬੁਲਾਏ ਮਹਿਮਾਨ ਫ਼ਤਹਿ ਬੁਲਾ ਕੇ ਮੰਜਿਆਂ 'ਤੇ ਆਣ ਸਜੇ।

''ਆਉ ਜਥੇਦਾਰ ਜੀ! ਕਿਵੇਂ ਦਰਸ਼ਨ ਦਿੱਤੇ ਨੇ।'' ਸੱਜਣ ਸਿੰਘ ਨੇ ਫ਼ਤਹਿ ਬਲਾਉਣ ਪਿੱਛੋਂ ਭੂਰਿਆਂ ਵਾਲੇ ਬੁੱਢੇ ਅਕਾਲੀ ਸੁੰਦਰ ਸਿੰਘ ਨਾਲ ਹਥ ਮਿਲਾਉਂਦਿਆਂ ਪੁੱਛਿਆ।

''ਉਇ, ਤੂੰ ਪੁੱਛਦਾ ਏਂ, ਕਿਵੇਂ ਦਰਸ਼ਨ ਦਿੱਤੇ ਨੇ?'' ਸੁੰਦਰ ਸਿੰਘ ਨੇ ਮੱਥੇ 'ਤੇ ਤਿਊੜੀ ਪਾ ਕੇ ਕਿਹਾ, ''ਅਸੀਂ ਤੇਰੇ ਥਾਂ ਸਿਰ ਦੇਣ ਲਈ ਤਿਆਰ ਹੋ ਕੇ ਆਏ ਆਂ, ਤੇ ਤੈਨੂੰ ਸਾਡੇ ਦਰਸ਼ਨਾਂ ਦਾ ਈ ਪਤਾ ਨਹੀਂ? ਓਹਾ ਗਲ ਹੋਈ ਨਾ, ਅਖੇ: **''ਮੁਦਈ ਸੁਸਤ ਤੇ ਉਗਾਹ ਚੁਸਤ।''**

''ਮਿਹਰਬਾਨੀ ਤੁਹਾਡੀ, ਪਰ...।'' ਸੱਜਣ ਸਿੰਘ ਨੇ ਹਥ ਮਲਦਿਆਂ ਕਿਹਾ। ਉਹ ਆਉਣ ਵਾਲਿਆਂ ਦਾ ਅਧ-ਪਚੱਧ ਮਤਲਬ ਸਮਝ ਗਿਆ ਸੀ।

''ਉ, ਮਿਹਰਬਾਨੀ ਕਾਹਦੀ? **ਅਸਾਂ ਕਿਸੇ ਸਿਰ ਸ੍ਹਾਨ ਕਰਨਾ ਏਂ?** ਇਹ ਤਾਂ ਪੰਥ ਦਾ ਕੰਮ ਹੋਇਆ।'' ਸੁੰਦਰ ਸਿੰਘ ਨੇ ਬੜੇ ਰੁਹਬ ਪਾਊ ਲਹਿਜੇ ਵਿਚ ਕਿਹਾ। ''ਤੇ ਉਹ ਜੱਥੇਦਾਰ ਕਰਮ ਸੁੰਹ ਕਿੱਥੇ ਆ, ਬਾਬਾ 'ਕਾਲੀਆ।''

''ਉਹ ਤਾਂ ਹਜ਼ੂਰ ਸੈਹਬ ਯਾਤਰਾ ਵਾਸਤੇ ਗਿਆ ਹੋਇਆ ਏ।'' ਸੱਜਣ ਸਿੰਘ ਨੇ ਸਮਝਿਆ ਕਿ ਸ਼ਾਇਦ ਬਾਬੇ ਅਕਾਲੀ ਦੇ ਪਰਾਹੁਣੇ ਸਿਰਫ਼ ਰਾਤ ਕਟਣ ਵਾਸਤੇ ਉਹਦੇ ਘਰ ਆ ਗਏ ਹਨ। ਜੋ ਉਹਨੇ ਪਹਿਲਾਂ ਸਮਝਿਆ ਸੀ, ਉਹ ਗ਼ਲਤ ਸੀ।

''ਤਾਹੀਏਂ।'' ਸੁੰਦਰ ਸਿੰਘ ਨੇ ਸਿਰ ਹਿਲਾਉਂਦਿਆਂ ਕਿਹਾ। ''ਅਸਾਂ ਸੋਚਿਆ, ਬਾਬਾ 'ਕਾਲੀ ਤਾਂ ਐਨੀ ਅਨਗਹਿਲੀ ਕਰਨ ਵਾਲਾ ਨਹੀਂ। ਉਹਨੇ ਝਟ ਸਾਨੂੰ ਖ਼ਬਰ ਦੇਣੀ ਸੀ। ਭਾਵੇਂ ਪਿਛਲੇ ਕਾਂਗਰਸ ਦੇ ਮੋਰਚੇ ਵਿਚ ਜਾ ਕੇ ਉਹ ਕੁਛ-ਕੁਛ ਢਿਲੜ ਜੇਹਾ ਹੋ ਗਿਆ ਏ। ਫਿਰ ਵੀ ਉਹਨੇ ਅਕਾਲੀ ਮੋਰਚੇ ਵਿਚ ਬੜੀ ਕੁਰਬਾਨੀ ਕੀਤੀ ਏ। ਪਰ ਤੇਰੀ ਬੇਵਕੂਫ਼ੀ ਬਾਰੇ ਕੀ ਆਖੀਏ? ਤੂੰ ਸਾਡੇ ਕੋਲ ਬੇਨਤੀ ਕਿਉਂ ਨਾ ਕੀਤੀ। ਇਹ ਤਾਂ ਸਾਨੂੰ ਤੇਰੇ ਮਿਤਰ ਧੰਨੇ ਸ਼ਾਹ ਕੋਲੋਂ ਪਤਾ ਲੱਗਾ, ਨਹੀਂ ਤਾਂ ਸਾਡੇ ਸੁੱਤਿਆਂ-ਸੁੱਤਿਆਂ ਈ ਭਾਵੇਂ....।'' ਉਹਦੀ ਸੁਰ ਬਹੁਤ ਤਾੜਨਾ ਭਰੀ ਸੀ।

''ਸੱਚੀ ਗਲ ਏ, ਜਥੇਦਾਰਾ! ਮੈਂ ਤੁਹਾਡੀ ਗਲ ਪੂਰੀ ਤਰ੍ਹਾਂ ਸਮਝਿਆ ਨਹੀਂ।'' ਸਜਣ ਸਿੰਘ ਚਾਹੁੰਦਾ ਸੀ, ਕਿਵੇਂ ਇਹ ਬਲਾ ਪਾਸੇ-ਪਾਸੇ ਟਲ ਜਾਏ।

''ਸਾਡੀ ਗਲ ਸਮਝਿਆ ਨਹੀਂ?'' ਸੁੰਦਰ ਸਿੰਘ ਨੇ ਗੁੱਸੇ ਨਾਲ ਘੂਰੀ ਵਟ ਕੇ ਕਿਹਾ, ''ਲੌ, ਸੁਣ ਲੋ ਭਈ ਜਥੇਦਾਰੋ!'' ਸਾਰੇ ਜਥੇਦਾਰ ਹੀ ਤਾਂ ਇਕੱਠੇ ਹੋ ਕੇ ਆਏ ਸਨ।

''ਓਹੋ, ਇਹਦੇ ਵਿਚ ਗ਼ੁੱਸੇ ਹੋਣ ਵਾਲੀ ਕਿਹੜੀ ਗਲ ਏ? ਮੇਰੇ ਵਰਗੇ ਅਨਪੜ੍ਹ ਤੇ ਅਣਜਾਣ ਬੰਦੇ ਤੋਂ ਗ਼ਲਤੀ ਵੀ ਤਾਂ ਹੋ ਸਕਦੀ ਏ। ਤੁਸੀਂ ਜ਼ਰਾ ਧੀਰਜ ਨਾਲ ਸਮਝਾ ਦਿਹੋ।'' ਸੱਜਣ ਸਿੰਘ ਨੇ ਨਿਰਦੋਸ਼ ਦੋਸ਼ੀ ਵਾਂਗ ਧੀਮੀ ਜੇਹੀ ਸੁਰ ਵਿਚ ਕਿਹਾ।

''ਵੇਖ, ਫੇਰ ਓਹਾ ਗਲ।'' ਸੁੰਦਰ ਸਿੰਘ ਨੇ ਪਹਿਲਾਂ ਨਾਲੋਂ ਵੀ ਉੱਚੀ ਵਾਜ ਵਿਚ ਕਿਹਾ। ''ਫੇਰ ਸਾਰੇ ਤੇਰੇ ਤੇ ਤੇਰੇ ਯਾਰ ਦੇ, ਤੇ ਸਮਝਾ ਅਸੀਂ ਦੇਈਏ? ਤੇਰੇ ਮੂਰਖ-ਪੁਣੇ ਨੇ ਸਾਰੇ ਪੰਥ ਨੂੰ ਵਖਤ ਪਾ ਦਿੱਤਾ ਏ। ਉ ਕਮਲਿਆ! ਕਦੇ ਮੁਸਲਮਾਨ ਵੀ ਮਿਤਰ ਬਣਿਆਂ ਏਂ? ਡਿੱਠਾ ਈ, ਇਲਮ ਦੀਨ ਵੱਲੋਂ ਭਰਪਾਅ ਤਰਦਾ?''

''ਹੱਛਾ, ਉਹ ਲੰਬਰਦਾਰੀ ਦੇ ਝਗੜੇ ਦੀ ਗਲ ਕਰਦੇ ਓ।'' ਸੱਜਣ ਸਿੰਘ ਨੇ ਐਸਾ ਭਾਵ ਪ੍ਰਗਟ ਕਰਦਿਆਂ ਕਿਹਾ, ਜਿਵੇਂ ਪਹਿਲਾਂ ਉਹ ਸੱਚਮੁਚ ਹੀ ਅਸਲੀ ਗਲ ਨੂੰ ਨਹੀਂ ਸੀ ਸਮਝਿਆ। ''ਉਹ ਤਾਂ ਜਥੇਦਾਰਾ! ਬੜੀ ਮਮੂਲੀ ਗਲ ਏ। ਝਗੜਾ ਅਦਾਲਤ ਵਿਚ ਏ, ਜੋ ਅਦਾਲਤ ਫ਼ੈਸਲਾ ਕਰੇਗੀ, ਵੇਖੀ ਜਾਏਗੀ।''

''ਵੇਖ ਉਇ, ਐਵੇਂ ਮੈਨੂੰ ਗ਼ੁੱਸਾ ਚੜ੍ਹੌਣ ਡਿਹਾ ਹੋਇਐ। ਅਖੇ: ਮਮੂਲੀ ਗਲ ਏ। ਏਸੇ ਤਰ੍ਹਾਂ ਤੇਰੇ ਵਰਗੇ ਪੰਥ ਦੀ ਕੰਡ ਲੁਆ ਦੇਂਦੇ ਨੇ ਨਾ। ਜੇ ਮਮੂਲੀ ਗਲ ਸੀ, ਤਾਂ ਮੁਸਲਮਲੀਗੀਏ ਏਥੇ ਦਸ ਵੇਰਾਂ ਕੀ ਲੈਣ ਆਏ ਨੇ?'' ਜਥੇਦਾਰ ਦਾ ਕ੍ਰੋਧ ਜਿਵੇਂ ਬੇ-ਕਾਬੂ ਹੁੰਦਾ ਜਾ ਰਿਹਾ ਸੀ।

''ਉਹ ਤਾਂ ਕੁਛ ਸ਼ਰਾਰਤੀ ਬੰਦਿਆਂ ਦਾ ਕੰਮ ਏਂ, ਜਿਨ੍ਹਾਂ ਨੂੰ ਅਗ ਲੌਣ ਤੋਂ ਬਿਨਾਂ ਕੋਈ ਕੰਮ ਨਹੀਂ ਹੁੰਦਾ। ਤੇ ਆਪਾਂ ਵੀ....।''

''ਮੈਂ ਆਹਨਾਂ, ਇਹਦੀ ਮਤ ਨੂੰ ਕੀ ਹੋ ਗਿਆ ਏ?'' ਸੁੰਦਰ ਸਿੰਘ ਨੇ ਸਾਥੀਆਂ ਵਲ ਤਕਦਿਆਂ ਕਿਹਾ, ''ਆਹ ਐਡਾ ਵੱਡਾ ਇਸ਼ਤਿਹਾਰ ਕਿਸੇ ਮਮੂਲੀ ਸ਼ਰਾਰਤੀ ਬੰਦੇ ਦਾ ਕੰਮ ਏਂ?'' ਸੁੰਦਰ ਸਿੰਘ ਨੇ ਜੇਬ ਵਿੱਚੋਂ ਉਰਦੂ ਦਾ ਇਸ਼ਤਿਹਾਰ ਕਢ ਕੇ ਸਾਹਮਣੇ ਖਲਾਰ ਦਿੱਤਾ। **''ਇਹ ਮੁਸਲਮਲੀਗ ਦੀ ਗਿਣੀ ਮਿਥੀ ਸਾਜ਼ਸ਼ ਏ।** ਉਹ ਸਾਡੀਆਂ ਜੱਦੀ ਲੰਬਰਦਾਰੀਆਂ ਤੇ ਸਫੈਦਪੋਸ਼ੀਆਂ 'ਤੇ ਕਬਜ਼ਾ ਕਰਕੇ ਇਹ ਸਾਬਤ ਕਰਨਾ ਚੌਹੁੰਦੀ ਏ ਕਿ ਪੰਜਾਬ ਵਿਚ ਉਹਨਾਂ ਦੀ ਬਹੁ-ਗਿਣਤੀ ਏ ਤੇ ਪੰਜਾਬ ਮੁਸਲਮਾਨਾਂ ਨੂੰ ਮਿਲਣਾ ਚਾਹੀਦਾ ਏ। ਤੇ ਅਸਾਂ ਵੀ ਅੱਗੋਂ 'ਆਜ਼ਾਦ ਪੰਜਾਬ' ਦੀ ਸਕੀਮ ਬਣਾ ਲਈ ਏ। ਅੰਗਰੇਜ਼ਾਂ ਨੇ....।''

''ਦੀਪੋ, ਚਾਹ ਧਰ ਦਿਹੋ, ਜਥੇਦਾਰਾਂ ਵਾਸਤੇ।'' ਕਿਸੇ ਬਹਾਨੇ ਵੀ ਮੁਸੀਬਤ ਨਾ ਟਲਦੀ ਵੇਖ ਕੇ, ਸੱਜਣ ਸਿੰਘ ਨੇ ਘਰ ਹੁਕਮ ਦੇ ਦਿੱਤਾ, ''ਰੋਟੀ ਬਣਦਿਆਂ ਤਾਂ ਅਜੇ ਡੇਰ ਲਗ ਜਾਏਗੀ।''

''ਮੈਂ ਤਾਂ ਚਾਹ ਨਹੀਂ ਪੀਣੀ। ਰੋਟੀ ਪਿੱਛੋਂ ਦੁਧ ਦਾ ਗਲਾਸ ਜ਼ਰੂਰ ਚਾਹੀਦਾ ਏ, ਦਵਾਈ ਖਾਣੀ ਏਂ ਸੌਣ ਲੱਗਿਆਂ।'' ਰਾਮ ਸਿੰਘ ਨੇ ਆਪਣਾ ਪ੍ਰੋਗਰਾਮ ਦਸ ਦਿੱਤਾ। ਉਹ ਕਿਤੇ ਵੀ ਜਾਵੇ, ਆਪਣੇ ਖਾਣ-ਪੀਣ ਦੇ ਮਸਲੇ ਵਿਚ ਬੜਾ ਚੇਤੰਨ ਰਿਹਾ ਕਰਦਾ ਸੀ।

''ਰਾਮ ਸਿਹਾਂ, ਕਿਉਂ ਫ਼ਿਕਰ ਪੈ ਗਿਆ ਤੈਨੂੰ ਅਗੇਤਰਾ ਈ। ਕਿਸੇ ਭੁੱਖੇ ਨੰਗੇ ਘਰ ਨਹੀਂ ਬੈਠੇ ਹੋਏ ਤੁਸੀਂ। ਚਾਹ ਵੀ ਪੀ ਲੌ ਤੇ ਰੋਟੀ ਪਿੱਛੋਂ ਦੁੱਧ ਵੀ ਮਿਲ ਜਾਏਗਾ ਸਾਰਿਆਂ ਨੂੰ।'' ਸੁੰਦਰ ਸਿੰਘ ਨੂੰ ਖ਼ਤਰਾ ਪੈ ਗਿਆ ਸੀ ਕਿ ਸੱਜਣ ਸਿੰਘ ਕਿਤੇ ਇਕੋ ਆਦਮੀ ਜੋਗਾ ਹੀ ਦੁੱਧ ਦਾ ਪ੍ਰਬੰਧ ਨਾ ਕਰਦਾ ਹੋਵੇ। ''ਪਹਿਲਾਂ ਐਧਰ ਧਿਆਨ ਦਿਹੋ। ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸੁੰਹ ਤੋਂ ਪੰਜਾਬ ਅਮਾਨਤ ਵਜੋਂ ਲਿਆ ਸੀ। ਹੁਣ ਸਾਡੀ ਮੰਗ ਏ ਕਿ ਉਹ ਜਾਂਦੇ ਹੋਏ ਸਾਡਾ ਪੰਜਾਬ ਸਾਨੂੰ ਦੇ ਜਾਣ। ਸੋ, ਪੰਥ ਨੇ ਫ਼ੈਸਲਾ ਕਰ ਲਿਆ ਏ ਕਿ ਮੁਸਲਮਲੀਗ ਨੂੰ **ਹਰ ਗਲ ਦਾ ਜਵਾਬ ਇਟ ਦੀ ਥਾਂ ਪਥਰ ਨਾਲ ਦੇਣਾ ਏਂ।''** ਆਪਣੀ ਚੌਂਹ ਬੰਦਿਆਂ ਦੀ ਸਲਾਹ ਨੂੰ ਹੀ ਉਹ ਸਾਰੇ ਪੰਥ ਦਾ ਫ਼ੈਸਲਾ ਆਖੀ ਜਾ ਰਿਹਾ ਸੀ। ''ਐਧਰ ਵੇਖੋ।''

ਉਹਨੇ ਇਕ ਹੋਰ ਪੰਜਾਬੀ ਦਾ ਇਸ਼ਤਿਹਾਰ ਸਾਹਮਣੇ ਧਰ ਦਿੱਤਾ। ਉਹ ਪਹਿਲੇ ਉਰਦੂ ਦੇ ਇਸ਼ਤਿਹਾਰ ਨਾਲੋਂ ਆਕਾਰ ਵਿਚ ਛੋਟਾ ਸੀ।

''ਅਸਾਂ ਅਗਲੇ ਮਹੀਨੇ ਦੀ ਪਹਿਲੀ ਦੂਜੀ ਨੂੰ ਏਥੇ ਅਕਾਲੀ ਕਾਨਫ਼ਰੰਸ ਰਖ ਦਿੱਤੀ ਏ। ਮੁਸਲਮਲੀਗ ਨਾਲੋਂ ਸਾਡੇ ਬਹੁਤ ਲੀਡਰ ਏਥੇ ਕੱਠੇ ਹੋਣਗੇ।'' ਸੁੰਦਰ ਸਿੰਘ ਨੇ ਆਪਣੀ ਜੁੰਡਲੀ-ਜਾਂ ਜਿਵੇਂ ਉਹ ਆਹੰਦਾ ਹੁੰਦਾ ਸੀ, ਸਾਰੇ ਪੰਥ-ਦਾ ਹੁਕਮ ਸੁਣਾ ਦਿੱਤਾ।

''ਜਥੇਦਾਰਾ! ਏਡੇ ਵੱਡੇ ਕੰਮ ਬਾਰੇ ਤਾਂ ਸਾਰੇ ਪਿੰਡ ਨਾਲ ਸਲਾਹ ਕਰਨੀ ਪਵੇਗੀ ਪਹਿਲਾਂ।'' ਜਥੇਦਾਰ ਦਾ ਪ੍ਰੋਗਰਾਮ ਸੁਣ ਕੇ ਸਜਣ ਸਿੰਘ ਘਬਰਾ ਗਿਆ ਸੀ।

''ਅਸਾਂ ਸਲਾਹ ਕੀਹਥੋਂ ਲੈਣੀ ਹੋਈ। ਇਹ ਪੰਥ ਦਾ ਕੰਮ ਏਂ। ਤੇ ਸਾਰੇ ਪਿੰਡ ਨੂੰ ਪੰਥ ਦਾ ਹੁਕਮ ਮੰਨਣਾ ਪਵੇਗਾ। ਏਥੇ ਕਾਨਫਰੰਸ ਹੋਵੇਗੀ। ਸੁੰਦਰ ਸਿੰਘ ਨੇ ਗੋਡੇ 'ਤੇ ਹਥ ਮਾਰ ਕੇ ਕਿਹਾ, ''ਜਿਹੜੀ ਗੱਲੋਂ ਤੂੰ ਡਰਦਾ ਏਂ, ਖ਼ਰਚ ਵਾਸਤੇ ਇਲਾਕੇ ਵਿੱਚੋਂ ਉਗਰਾਹੀ ਕੀਤੀ ਜਾਵੇਗੀ। ਤੇ ਤੁਸੀਂ ਪਿੰਡ ਵਾਲੇ ਆਏ ਦਸਾਂ ਬੰਦਿਆਂ ਨੂੰ ਰੋਟੀਆਂ ਖੁਔਣ ਜੋਗੇ ਵੀ ਨਹੀਂ? ਅਸੀਂ ਮੁਸਲਮਲੀਗੀਆਂ ਨੂੰ ਦਸ ਦਿਆਂਗੇ ਕਿ ਗੁਰੂ ਮਹਾਰਾਜ ਦਾ ਪੰਥ ਕੀ ਚੀਜ਼ ਹੈ? ਲੋੜ ਪਈ 'ਤੇ ਏਥੇ ਜੈਤੋ ਵਾਂਗ ਮੋਰਚਾ ਲਾ ਦਿੱਤਾ। ਜਾਵੇਗਾ।'' ਸੁੰਦਰ ਸਿੰਘ ਨੇ ਸਾਰੀਆਂ ਗੱਲਾਂ ਦਾ ਆਪ ਹੀ ਫ਼ੈਸਲਾ ਦੇ ਦਿੱਤਾ।

ਦਸ ਕੁ ਸਾਲ ਪਹਿਲਾਂ ਸੁੰਦਰ ਸਿੰਘ ਅਕਾਲੀ ਜਥਾ ਜ਼ਿਲ੍ਹਾ ਲਾਹੌਰ ਦਾ ਜਥੇਦਾਰ ਰਿਹਾ ਸੀ ਤੇ ਰਾਮ ਸਿੰਘ ਮੀਤ ਜਥੇਦਾਰ। ਉਸ ਤੋਂ ਪਿੱਛੋਂ ਅਕਾਲੀ ਦਲ ਦੀ ਚੋਣ ਹੁੰਦੀ ਰਹੀ ਤੇ ਇਲਾਕੇ ਦੇ ਜਥੇਦਾਰ ਬਦਲਦੇ ਰਹੇ। ਸੁੰਦਰ ਸਿੰਘ ਦੀ ਫੇਰ ਕਦੇ ਵਾਰੀ ਨਹੀਂ ਸੀ ਆਈ ਜੱਥੇਦਾਰ ਬਣਨ ਦੀ। ਪਰ ਉਹ ਇਕ ਵਾਰ ਜੁ ਜਥੇਦਾਰ ਰਹਿ ਚੁੱਕਾ ਸੀ। ਇਸ ਵਾਸਤੇ ਉਹ ਆਪਣੇ ਆਪ ਨੂੰ ਸਾਰੀ ਉਮਰ ਵਾਸਤੇ ਜਥੇਦਾਰ ਸਮਝ ਬੈਠਾ ਸੀ। ਹਾਂ, ਇਕ ਗੁਰ ਉਹਨੂੰ ਚੰਗਾ ਹਥ ਆ ਗਿਆ ਸੀ। ਜੋ ਕੰਮ ਵੀ ਉਹਨੇ ਕਰਨਾ ਹੁੰਦਾ, ਉਹ ਬੜਾ ਜ਼ੋਰ ਦੇ ਕੇ ਕਹਿੰਦਾ, 'ਇਹ ਪੰਥ ਦਾ ਹੁਕਮ ਹੈ।'

ਉਹਨਾਂ ਦਸਾਂ-ਪੰਦਰਾਂ ਆਦਮੀਆਂ ਦਾ ਆਪਣਾ ਹੀ ਇਕ ਪੱਕਾ ਜੱਥਾ ਬਣਿਆ ਹੋਇਆ ਸੀ। ਤੇ ਉਹਾ ਹੀ ਉਹਨਾਂ ਵਾਸਤੇ 'ਪੰਥ' ਸੀ। ਉਹ ਥੋੜ੍ਹਾ ਜਿਹਾ ਕਿਤੇ ਮੌਕਿਆ ਬਣਿਆਂ ਵੇਖਦੇ, ਤਾਂ ਝਟ 'ਧਾਰਮਕ ਦੀਵਾਨ, ਜਾਂ ਅਕਾਲੀ ਕਾਨਫਰੰਸ, ਦਾ ਇਸ਼ਤਿਹਾਰ ਛਾਪ ਕੇ ਪਿੰਡੋਂ-ਪਿੰਡ ਉਗਰਾਹੀ ਕਰਨੀ ਸ਼ੁਰੂ ਕਰ ਦੇਂਦੇ। ਏਸੇ ਕੰਮੋਂ ਕੇਈ ਵਾਰ ਉਹਨਾਂ ਨੂੰ ਅਕਾਲੀ ਦਲ ਤੇ ਇਲਾਕੇ ਦੇ ਅਕਾਲੀ ਜੱਥੇ ਦੇ ਅਹੁਦੇਦਾਰਾਂ ਨੇ ਵਰਜਿਆ ਵੀ, ਪਰ ਉਹ ਕਿਸੇ ਦੀ ਪਰਵਾਹ ਨਾ ਕਰਦੇ। ਸਗੋਂ ਕੇਈ ਵਾਰ ਉਹ ਅੱਗੋਂ ਬੜੇ ਔਖੇ ਹੋ ਕੇ ਕਹਿੰਦੇ, ''ਉਇ ਤੁਸੀਂ ਸਾਨੂੰ ਮੱਤਾਂ ਦੇਣ ਵਾਲੇ ਨਵੇਂ ਜਥੇਦਾਰ

ਕਿਥੋਂ ਜੰਮ ਪਏ ਜੇ? ਅਖੇ: **ਕਲ੍ਹ ਦੀ ਭੂਤਨੀ ਤੇ ਸਿਵਿਆਂ ’ਚ ਅੱਧ।** ਬੀ. ਟੀ. ਦੀਆਂ ਡਾਂਗਾਂ ਖਾਣ ਨੂੰ ਤੇ ਜੇਹਲਾਂ ਕਟਣ ਨੂੰ ਅਸੀਂ, ਤੇ ਹੁਣ ਅਕਾਲੀ ਦਲ ਦੇ ਮਾਲਕ ਤੁਸੀਂ ਬਣ ਬੈਠੇ ਓ। ਓਹਾ ਗਲ ਹੋਈ ਨਾ, ਅਖੇ: **ਖਾਣ-ਪੀਣ ਨੂੰ ਭਾਗਭਰੀ ਤੇ ਧੌਣ ਭਨੌਣ ਨੂੰ ਜੁੰਮਾ।** ਅਸਾਂ ਪੰਥ ਵਾਸਤੇ ਕੁਰਬਾਨੀਆਂ ਕੀਤੀਆਂ ਨੇ, ਤੇ ਕਰਦੇ ਰਹਾਂਗੇ। ਅਸੀਂ ਕਿਸੇ ਦੇ ਭਰੋਸੇ ’ਤੇ ਪੰਥ ਦਾ ਕੰਮ ਨਹੀਂ ਛਡ ਸਕਦੇ।’’ ਸੱਚਮੁਚ ਹੀ ਉਹ ‘ਆਪਣੇ ਪੰਥ’ ਦਾ ਭਾਰ ਕਿਸੇ ਨੂੰ ਨਹੀਂ ਸਨ ਸੌਂਪ ਸਕਦੇ।

ਹੈਰਾਨ ਹੋਣ ਵਾਲੀ ਗਲ ਨਹੀਂ, ਸ਼ਾਇਦ ਹਰ ਲਹਿਰ ਪਿੱਛੋਂ ਕੁਛ ਏਹੋ ਜੇਹੇ ਬੰਦੇ ਪਿੱਛੇ ਰਹਿ ਜਾਇਆ ਕਰਦੇ ਹਨ। ਉਹਨਾਂ ਦਾ ਆਪਣੀ ਪੁਰਾਣੀ ਜੱਥੇਬੰਦੀ, ਧਰਮ ਜਾਂ ਕੌਮ ਨਾਲ ਕੋਈ ਵਾਸਤਾ ਨਹੀਂ ਹੁੰਦਾ। ਉਹਨਾਂ ਆਪਣੇ ਵਾਸਤੇ ਆਪਣੇ ਜੀਵਨ ਦਾ ਇਕ ਨਿਸ਼ਚਿਤ ਪ੍ਰੋਗਰਾਮ ਬਣਾ ਲਿਆ ਹੁੰਦਾ ਹੈ।

ਅਕਾਲੀ ਦਲ ਨੇ ਕਦੇ ‘ਆਜ਼ਾਦ ਪੰਜਾਬ’ ਦੀ ਗਲ ਛੇੜੀ ਸੀ। ਉਸ ਦੇ ਅਰਥ ਸਮਝੇ ਬਿਨਾਂ ਹੀ ਸੁੰਦਰ ਸਿੰਘ ਜੁੰਡਲੀ ਨੇ ਸਮਝ ਲਿਆ ਸੀ ਕਿ ਬਸ ਅੰਗਰੇਜ਼ਾਂ ਦੇ ਜਾਣ ਪਿੱਛੋਂ ਪੰਜਾਬ ਵਿਚ ਫੇਰ ਸਿੱਖਾਂ ਦਾ ਰਾਜ ਹੋਣ ਵਾਲਾ ਹੈ। ਕੇਈ ਵਾਰ ਉਹ ਆਪਸ ਵਿਚ ਬੈਠਿਆਂ ਸੋਚਿਆ ਕਰਦੇ,‘‘ਜੱਥੇਦਾਰ ਜੀ! ਫਿਰ ਸਿੱਖਾਂ ਦਾ ਬਾਦਸ਼ਾਹ ਕਿਹੜਾ ਬਣੇਗਾ, ਤੈਵਜ਼ੀਰ ਕੌਣ?’’ ਪਰ ਅਫ਼ਸੋਸ, ਕੇਈ ਵਾਰ ਸੋਚਣ ’ਤੇ ਵੀ ਉਹ ਇਕ ਨਾਂ ਉੱਤੇ ਸਹਿਮਤ ਨਾ ਹੋ ਸਕਦੇ।

ਪੀਰੂਵਾਲੇ ਦੀ ਨੰਬਰਦਾਰੀ ਬਾਰੇ ਉਹਨਾਂ ਮੁਸਲਮਲੀਗ ਦਾ ਇਸ਼ਤਿਹਾਰ ਪੜ੍ਹਿਆ, ਤਾਂ ਉਹਨਾਂ ਨੂੰ ਇਕ ਨਵਾਂ ਪ੍ਰੋਗਰਾਮ ਮਿਲ ਗਿਆ। ਉਹਨਾਂ ਝਟ ਛੋਟਾ ਜਿਹਾ ਇਸ਼ਤਿਹਾਰ ਛਪਾਇਆ ਤੇ ਸਿੱਧਾ ਪੀਰੂਵਾਲੇ ਉੱਤੇ ਧਾਵਾ ਬੋਲ ਦਿੱਤਾ।

‘‘ਲੌ, ਚਾਹ ਲੈ ਜੋ।’’ ਭਜਨ ਕੌਰ ਦੀ ਚੌਂਕੇ ਵਿੱਚੋਂ ਵਾਜ ਆਈ। ਅਸਲ ਵਿਚ ਉਹਦਾ ਮਨਸ਼ਾ ਸੱਜਣ ਸਿੰਘ ਨੂੰ ਕੋਲ ਬੁਲਾਉਣ ਦਾ ਸੀ, ਨਹੀਂ ਤਾਂ ਚਾਹ ਉਹ ਬਸ਼ਕੇ ਹਥ ਵੀ ਭੇਜ ਸਕਦੀ ਸੀ।

ਸੱਜਣ ਸਿੰਘ ਇਸ਼ਾਰਾ ਸਮਝ ਕੇ ਚੌਂਕੇ ਦੀ ਕੰਧ ਕੋਲ ਜਾ ਖਲਾ।

‘‘ਹੁਣ ਏਸ ਧੱਚੜੇ ਵਾਸਤੇ ਰੋਟੀਆਂ ਵੀ ਪੱਕਣੀਆਂ ਨੇ?’’ ਭਜਨ ਕੌਰ ਨੇ ਘ੍ਰਿਣਾ ਭਰੀ ਸੁਰ ਵਿਚ ਕਿਹਾ। ਉਹ ਅਣਸੱਦੇ ਤੇ ਅਣਭਾਉਂਦੇ ਪਰਾਹੁਣਿਆਂ ਦੀ ਸੇਵਾ ਨੂੰ ਬੇਇਨਸਾਫ਼ੀ ਵਾਲੀ ਵੰਗਾਰ ਸਮਝ ਰਹੀ ਸੀ।

‘‘ਉ, ਪਰ ਮੈਂ ਕਿਸੇ ਨੂੰ ਸਦਣ ਗਿਆ ਸਾਂ? ਉਹ ਤਾਂ ‘ਸੱਦੀ ਨਾ ਬੁਲਾਈ ਤੇ ਮੈਂ

ਮੁੰਡੇ ਦੀ ਤਾਈ' ਵਾਂਗ ਮੱਲੋ-ਮੱਲੀ ਧਰਨਾ ਮਾਰ ਬੈਠੇ ਨੇ। ਹੁਣ ਦਸ, ਘਰ ਆਏ ਨੂੰ ਬਾਂਹੋਂ ਫੜ ਕੇ ਤਾਂ ਕੋਈ ਕੱਢਣੋਂ ਰਿਹਾ।'' ਸੱਜਣ ਸਿੰਘ ਨੇ ਆਪਣੀ ਨਿਰਦੋਸ਼ਤਾ ਪਰਗਟ ਕਰਦਿਆਂ ਕਿਹਾ।

''ਸਿਆਪਾ। ਅਜੇ ਆਹੰਦੇ ਨੇ ਏਥੇ 'ਕਾਲੀ ਕਾਨਫ਼ਰੰਸ ਕਰਨੀ ਏਂ। **ਇਹ ਜਿਹੜੇ ਵਿਹੜੇ ਆ ਵੜੇ ਨੇ, ਕੋਠੇ ਦੀਆਂ ਕੜੀਆਂ ਵਕਾਅ ਕੇ ਈ ਪਿੱਛਾ ਛੱਡਣਗੇ।''** ਆਪਣੀ ਸਮਝ ਅਨੁਸਾਰ ਭਜਨ ਕੌਰ ਨੇ ਪੇਸ਼ੀਨਗੋਈ ਕਰਦਿਆਂ ਕਿਹਾ।

''ਸਾਡੀ ਤਾਂ **'ਫਸੀ ਨੂੰ ਫਟਕਣ ਕੇਹਾ'** ਵਾਲੀ ਗਲ ਬਣ ਗਈ ਏ।'' ਕਹਿੰਦਾ ਹੋਇਆ ਸੱਜਣ ਸਿੰਘ ਚਾਹ ਵਾਲੀ ਬਾਲਟੀ ਚੁਕ ਕੇ ਤੁਰ ਪਿਆ।

ਬਸ਼ਕਾ ਨਾਲ ਗਲਾਸ ਫੜ ਕੇ ਹੋ ਤੁਰਿਆ।

ਸੁੰਦਰ ਸਿੰਘ ਦੀ ਢਾਣੀ ਹਵੇਲੀ ਦੇ ਬਾਹਰਲੇ ਬੂਹੇ ਦੇ ਅੰਦਰਵਾਰ ਮੰਜੇ ਡਾਹ ਕੇ ਬੈਠੀ ਹੋਈ ਸੀ। ਚਾਹ ਵਰਤਣ ਲੱਗੀ, ਤਾਂ ਨਾ ਪੀਣ ਦਾ ਐਲਾਨ ਕਰਨ ਵਾਲੇ ਰਾਮ ਸਿੰਘ ਨੇ ਸਭ ਤੋਂ ਪਹਿਲਾਂ ਗਲਾਸ ਅਗ੍ਹਾਂ ਕੀਤਾ। ਚਾਹ ਦੀ ਦਸ-ਬਾਰਾਂ ਸੇਰ ਦੀ ਬਾਲਟੀ ਵਿਹੰਦਿਆਂ-ਵਿਹੰਦਿਆਂ ਵਿਹਲੀ ਹੋ ਗਈ।

ਫੇਰ ਰੋਟੀਆਂ ਦੀ ਵਾਰੀ ਆਈ। ਰੋਟੀਆਂ ਚੋਪੜਨ ਵਿਚ ਭਜਨ ਕੌਰ ਨੇ ਬੜਾ ਚਾਤਰੀ ਤੋਂ ਕੰਮ ਲਿਆ। ਉਹ ਤੱਤੇ ਕੀਤੇ ਹੋਏ ਘਿਉ ਵਿਚ ਰੂੰ ਦਾ ਫੰਭਾ ਭਿਉਂ ਕੇ ਰੋਟੀ ਉੱਤੇ ਇਕ ਦੋ ਥਾਂਵਾਂ 'ਤੇ ਛੁਹਾ ਲੈਂਦੀ, ਤੇ ਉਹਦੇ ਉੱਤੇ ਦੂਜੀ ਰੋਟੀ ਘਸਾ ਕੇ ਦੋਹਾਂ ਨੂੰ ਚੋਪੜੀਆਂ ਹੋਈਆਂ ਸਮਝ ਲੈਂਦੀ। ਪਰ ਛੇਤੀ ਹੀ ਉਹਨੂੰ ਪਤਾ ਲਗ ਗਿਆ ਕਿ ਕੁਛ ਲੋਗ ਕਣਕ ਵਿੱਚੋਂ ਘਿਉ ਕੱਢਣਾ ਜਾਣਦੇ ਹਨ।

''ਰਾਮ ਸਿਹਾਂ! ਦੁਆਈ ਖਾਣੀ ਊ, ਦੁੱਧ ਜੋਗਾ ਥਾਂ ਰਖ ਲਈ।'' ਰਾਮ ਸਿੰਘ ਨੂੰ ਪੰਜਵੀਂ ਰੋਟੀ ਰਖਾਉਂਦਿਆਂ ਵੇਖ ਕੇ ਕੋਲੋਂ ਹਰੀ ਸਿੰਘ ਨੇ ਚੇਤਾ ਕਰਾਇਆ। ਅਸਲ ਵਿਚ ਏਸ ਬਹਾਨੇ ਉਹ ਸੱਜਣ ਸਿੰਘ ਨੂੰ ਦੁੱਧ ਦਾ ਚੇਤਾ ਕਰਾਉਣਾ ਚਾਹੁੰਦਾ ਸੀ।

''ਭਾਊ! ਖਾਣਾ-ਪੀਣਾ ਕੀ ਏ? ਜੇਹਲਾਂ ਵਿਚ ਭੁਖ ਹੜਤਾਲਾਂ ਕਰ-ਕਰ ਮਰ ਗਏ ਆਂ। ਹੁਣ ਪਚਦਾ ਈ ਕੁਛ ਨਹੀਂ।'' ਅੱਗੋਂ ਰਾਮ ਸਿੰਘ ਨੇ ਓਸ ਭੁਖ ਹੜਤਾਲ ਦਾ ਚੇਤਾ ਕਰਾਇਆ, ਜੋ ਉਹਨੇ ਸਾਥੀਆਂ ਦੇ ਦਬਾਅ ਥੱਲੇ ਆ ਕੇ ਮਾਰੀ ਦਿਆਂ ਤਿੰਨ ਦਿਨ ਰਖੀ ਸੀ।

ਪਹਿਲਾ ਆਟਾ ਮੁਕ ਜਾਣ ਪਿੱਛੋਂ ਭਜਨ ਕੌਰ ਨੂੰ ਪਕਾਉਂਦਿਆਂ-ਪਕਾਉਂਦਿਆਂ ਦੁਹਰੀ ਵਾਰ ਗੁੰਨ੍ਹਣਾ ਪਿਆ। ਰੋਟੀਆਂ ਪਕਾਉਣ

ਤੇ ਉਹਨੇ ਦੀਪੋ ਨੂੰ ਬਿਠਾ ਦਿੱਤਾ ਸੀ। ਉਤੋਂ ਦੁੱਧ ਦੀ ਚੇਤਾਵਨੀ ਉਹਨੇ ਦੂਹਰੀ ਵਾਰ ਸੁਣ ਲਈ। ਉਹਦਾ ਤਾਂ ਇਰਾਦਾ ਸੀ, ਕਿ ਸਿਰਫ਼ ਦਵਾਈ ਖਾਣ ਵਾਲੇ ਵਾਸਤੇ ਇਕ ਗਲਾਸ ਭੇਜ ਦੇਵੇ, ਪਰ ਸੱਜਣ ਸਿੰਘ ਨਾ ਮੰਨਿਆਂ। ਆਖ਼ਰ ਏਹੋ ਜਹੇ ਉਪਕਾਰੀ ਬੰਦਿਆਂ ਦੀ ਸੇਵਾ ਕਰਨਾ ਉਹਦਾ ਫ਼ਰਜ਼ ਵੀ ਤਾਂ ਬਣਦਾ ਸੀ। ਇਕ ਗਲ ਤੋਂ ਉਹ ਦੋਵੇਂ ਅਣਜਾਣ ਸਨ ਕਿ ਰਾਮ ਸਿੰਘ ਦੇ ਪੱਲੇ ਦਵਾਈ ਦੀ ਥਾਂ ਘਸਮੇਲੇ ਰੰਗ ਦੀ ਦੇਸੀ ਖੰਡ ਦੀਆਂ ਪੁੜੀਆਂ ਬੱਧੀਆਂ ਹੋਈਆਂ ਸਨ।

ਭਜਨ ਕੌਰ ਨੇ ਕੱਚੇ ਦੁੱਧ ਵਿਚ ਦੋ ਹਿੱਸੇ ਹੰਘਾਲ ਪਾ ਕੇ ਤੱਤਾ ਧਰਿਆ। ਹੋਰ ਵਿਚਾਰੀ ਕਰਦੀ ਵੀ ਕੀ? ਫੇਰ ਵੀ ਉਹਨੂੰ ਸਾਰਿਆਂ ਨੂੰ ਗਲਾਸ-ਗਲਾਸ ਪੂਰਾ ਆਉਂਦਾ ਨਹੀਂ ਸੀ ਦਿਸਦਾ। ਉਹਨੇ ਕਾਹੜਨੀ ਦੀ ਮਲਾਈ ਪਾਸੇ ਕਰ ਕੇ ਹੈਠੋਂ ਦੋ ਛੰਨੇ ਦਿਨ ਦਾ ਕੜ੍ਹਿਆ ਹੋਇਆ ਵੀ ਕਢ ਲਿਆ। ਏਸ ਤਰ੍ਹਾਂ ਉਹਨੇ ਮਰ ਪਿਟ ਕੇ ਘਰ ਦਾ ਨਮੂਜ ਢੱਕਿਆ।

**ਸੁਖ ਸੁੱਖਾਂ ਦੀ ਰਾਤ ਨਿਭੀ।** ਸਵੇਰੇ ਉਠ ਕੇ ਚਾਹ ਦੇ ਦੋ-ਦੋ ਗਲਾਸ ਪੀ ਕੇ ਸੁੰਦਰ ਸਿੰਘ ਹੋਰੀਂ ਚਲੇ ਗਏ ਤੇ ਸਾਰੇ ਪਿੰਡ ਨੂੰ 'ਅਕਾਲੀ ਕਾਨਫ਼ਰੰਸ' ਦਾ ਫ਼ਿਕਰ ਲਾ ਗਏ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੯੨

ਸਿਖ ਮੁਸਲਮਾਨ
sikh musalman

ਬਚਪਨ ਦਾ ਬੇਲੀ ਸੀ
bačpan dā belī sī

ਉਹ ਕਦੇ ਅਕਦਾ ਨਹੀਂ ਸੀ
ó kade akdā nahĩ sī

ਵੱਡਿਆਂ ਦੀ ਖ਼ੁਸ਼ਾਮਦ ਕਰਨ ਵਿਚ ਵੀ ਤਾਕ ਸੀ
waḍḍiā̃ dī ḳhušāmad karn wič wī tāk sī

ਜੀਹਦਾ ਬਲ ਪਵੇ, ਮਲ ਮਾਰ ਲਵੇ
jī́dā bal pawe mal mār lawe

ਸਾਡੇ ਵਰਗਾ ਲੱਗੀਆਂ-ਨਭੌਣ ਵਾਲਾ ਹੋਰ ਕੋਈ ਨਹੀਂ ਮਿਲੇਗਾ
sāḍe wargā laggīā̃ nabɔṇ wālā hor koī nahĩ milegā

ਦੋਵੇਂ ਸ਼ਕਾਰੀ ਆਪੋ ਆਪਣੇ ਪੈਂਤੜੇ ਮੱਲੀ ਖਲੇ ਸਨ
dowẽ škārī āpo āpṇe pɛ̃tṛe mallī khale san

ਨਿਆਂ ਦੀ ਗਲ ਹੋਈ ਨਾ
niā̃ dī gal hoī nā

ਹੈ ਕਿ ਨਹੀਂ ਨਿਰਾ ਹਿਕ ਦਾ ਧੱਕਾ
hɛ ki nahĩ nirā hik dā tàkkā

ਧੰਨੇ ਸ਼ਾਹ ਨੇ ਡਾਢੇ ਹੰਮੇ ਨਾਲ ਕਿਹਾ
tȁne šǻ ne ḍǻḍe hãme nāl kiǻ

ਉਹਦੀ ਤਕਰੀਰ ਪਹਿਲੇ ਨਾਲੋਂ ਵੀ ਵਧੇਰੇ ਭੜਕਾਊ ਤੇ ਜ਼ਹਿਰੀਲੀ ਸੀ
ódī takrīr pɛ́le nālõ wī wdère paṛkȁū te zɛ́rīlī sī

ਹੋਰ ਵੀ ਜਿੰਨਾ ਜ਼ਹਿਰ ਉਸ ਤੋਂ ਉਗਲਿਆ ਗਿਆ, ਉਹਨੇ ਕਸਰ ਨਾ ਛੱਡੀ
hor wī jĩnā zɛ́r us tõ ugliā giā óne kasar nā čhaḍḍī

ਇਕ ਦਿਨ ਵਿਚ ਹੀ ਉਹਨੇ ਸਿੱਖਾਂ ਨਾਲੋਂ ਮੁਸਲਮਾਨਾਂ ਦੇ ਦਿਲ ਦੂਰ ਕਰ ਦਿੱਤੇ
ik din wič hī óne sikkhā̃ nālõ musalmānā̃ de dil dūr kar ditte

ਮੁਦਈ ਸੁਸਤ ਤੇ ਉਗਾਹ ਚੁਸਤ
mudaī sust te ugǻ čust

ਅਸਾਂ ਕਿਸੇ ਸਿਰ ਸ੍ਹਾਨ ਕਰਨਾ ਏਂ
asā̃ kise sir sȁn karnā ẽ

ਇਹ ਮੁਸਲਮ ਲੀਗ ਦੀ ਗਿਣੀ ਮਿੱਥੀ ਸਾਜ਼ਸ਼ ਏ
é muslam līg dī giṇī mitthī sāzaš e

ਹਰ ਗਲ ਦਾ ਜਵਾਬ ਇਟ ਦੀ ਥਾਂ ਪਥਰ ਨਾਲ ਦੇਣਾ ਏਂ
har gal dā jwāb iṭ dī thā̃ patthar nāl deṇā ẽ

ਕਲ੍ਹ ਦੀ ਭੂਤਨੀ ਤੇ ਸਿਵਿਆਂ 'ਚ ਅਧ
kál dī pȕtnī te siwiā̃ ča ád

ਖਾਣ-ਪੀਣ ਨੂੰ ਭਾਗਭਰੀ ਤੇ ਧੌਣ ਭਨੌਣ ਨੂੰ ਜੁੰਮਾ
khāṇ-pīṇ nū̃ pȁgparī te tòn pnɔ̀ṇ nū̃ jũmā

ਇਹ ਜਿਹੜੇ ਵਿਹੜੇ ਆ ਵੜੇ ਨੇ, ਕੋਠੇ ਦੀਆਂ ਕੜੀਆਂ ਵਕਾਅ ਕੇ ਈ ਪਿੱਛਾ ਛੱਡਣਗੇ
é jéṛe wéṛe ā waṛe ne koṭhe dīā̃ kaṛīā̃ wakā ke ī piččhā čhaḍḍaṇge

ਫਸੀ ਨੂੰ ਫਟਕਣ ਕੇਹਾ
phasī nū phaṭkaṇ kehā

ਸੁਖ ਸੁੱਖਾਂ ਦੀ ਰਾਤ ਨਿਭੀ
sukh sukkhā̃ dī rāt níbī

**ਸਿੱਖਿਆ** sikhiā

ਨਾਂਵ ਇਸਤਰੀ ਲਿੰਗ
ਗਿਆਨ, ਵਿੱਦਿਆ, ਪੜ੍ਹਾਈ

**ਗੁਰਮਖੀ ਸਿਖਣ ਆਉਂਦੀ ਏ**

gurmukhī sikkhaṇ ɔ̃dī e

ਪੁਰਾਣੇ ਸਮੇਂ ਵਿਚ ਥੁਹੜੀ ਬਹੁਤ ਪੜ੍ਹਾਈ ਧਰਮਸ਼ਾਲਾ, ਗੁਰਦਵਾਰੇ ਵਿਚ ਹੀ ਹੁੰਦੀ ਸੀ। ਆਮ ਧਰਮਸਾਲਾ ਵਿਚ ਗੁਰੂ ਗ੍ਰੰਥ

ਸਾਹਿਬ ਦਾ ਪਰਕਾਸ਼ ਛੋਟੀ ਜਿਹੀ ਮੰਜੀ ਤੇ ਹੁੰਦਾ ਸੀ ਤੇ ਖੱਦਰ ਦੀ ਚਾਦਰ ਵਿਚ ਹੀ ਲਪੇਟਿਆ ਜਾਂਦਾ ਸੀ। ਗੁਰਦੁਵਾਰੇ ਦਾ ਗ੍ਰੰਥੀ, ਭਾਈ ਜੀ, ਆਪ ਕੋਈ ਪੜ੍ਹਿਆ ਨਹੀਂ ਸੀ ਹੁੰਦਾ। ਆਂਢ ਗੁਆਂਢ ਦਾ ਭਾਈਚਾਰਾ ਹੀ ਏਥੇ ਆਉਂਦਾ ਸੀ ਤੇ ਸਭ ਇਕ ਦੂਜੇ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਆਪਣੇ ਮੁੰਡੇ ਕੁੜੀਆਂ ਨੂੰ ਵੀ ਏਥੇ ਹੀ ਗੁਰਮੁਖੀ ਦੇ ਚਾਰ ਅੱਖਰ ਸਿੱਖਣ ਲਈ ਭੇਜ ਦੇਂਦੇ ਸਨ। ਏਥੇ ਹੀ ਕੁੜੀਆਂ ਮੁੰਡਿਆਂ ਦਾ ਮੇਲ ਹੁੰਦਾ ਸੀ ਤੇ ਕਦੀ ਕਦਾਈਂ ਉਹਨਾਂ ਦੀ ਦੋਸਤੀ ਉਮਰ ਦੀਆਂ ਗੰਢਾਂ ਵਿਚ ਬਦਲ ਜਾਂਦੀ ਸੀ। ਮਿਰਜ਼ੇ ਸਾਹਿਬਾਂ ਦਾ ਪਿਆਰ ਵੀ ਮਸਜ਼ਦ ਵਿਚ ਪੜ੍ਹਦਿਆਂ ਹੀ ਪਿਆ ਸੀ। ਧਰਮਸਾਲਾ, ਗੁਰਦਵਾਰਾ, ਮਸਜ਼ਦ ਸਾਡੇ ਪੁਰਾਣੇ ਭਾਈਚਾਰੇ ਦੇ ਥੰਮ ਸਨ।

ਦੂਸਰੇ ਦਿਨ ਜਦੋਂ ਨਾਨਾ ਦੁਪਹਿਰਾਂ ਨੂੰ ਦੁਕਾਨ ਬੰਦ ਕਰ ਕੇ ਧਰਮਸ਼ਾਲਾ ਗਿਆ ਤਾਂ ਉਸ ਨੇ ਆਪਣੀ ਨਿੱਯਤ ਕੋਠੜੀ ਵਿਚ ਜਾਣ ਦੀ ਥਾਂ **ਉਪਰਲੀ ਛਤ ਤੇ ਜਾਣ ਲਈ ਮੂੰਹ ਮੋੜ ਲਿਆ। ਮੈਂ ਨੀਵੀਂ ਪਾਈ ਨਾਨੇ ਦੇ ਪਿੱਛੇ ਪਿੱਛੇ ਪੌੜੀਆਂ ਚੜ੍ਹ ਰਿਹਾ ਸਾਂ।** ਧਰਮਸ਼ਾਲਾ ਦਾ ਭਾਈ ਆਪਣੇ ਕਮਰੇ ਵਿਚ ਨਹੀਂ ਸੀ, ਇਸ ਲਈ ਅਸੀਂ **ਵਿਹੜੇ ਦੀ ਵਲਗਣ ਨੂੰ ਲੰਘ ਕੇ ਬਾਬੇ ਦੇ ਕਮਰੇ ਵਿਚ ਚਲੇ ਗਏ।** ਜਿਸ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਹੁੰਦਾ ਸੀ, ਉਸ ਕਮਰੇ ਨੂੰ ਧਰਮਸ਼ਾਲਾ ਵਿਚ ਆਉਣ ਜਾਣ ਵਾਲੇ ਸਾਰੇ ਲੋਕ ਬਾਬੇ ਦਾ ਕਮਰਾ ਆਖਦੇ ਸਨ। ਇਹ ਕਮਰਾ ਵਿਹੜੇ ਦੀਆਂ ਕੋਠੜੀਆਂ ਤੇ ਪਹਿਲੀ ਛਤ ਦੇ ਕਮਰਿਆਂ ਦੇ ਟਾਕਰੇ ਵਿਚ **ਦੂਣਾ ਵੱਡਾ ਸੀ।** ਇਸ ਕਮਰੇ ਦੇ ਵਿਚਕਾਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਰੱਖੀ ਹੋਈ ਸੀ, ਜਿਹੜੀ ਮੰਜੀ ਸਾਹਿਬ ਤੇ ਪੀਲੇ ਰੰਗ ਦੇ ਖੱਦਰ ਵਿਚ ਲਪੇਟੀ ਹੋਈ ਪਈ ਸੀ। **ਫਰਸ਼ ਉੱਤੇ ਸਾਫ ਤੇ ਸੂੱਛ ਚਿੱਟੇ ਖੱਦਰ ਦੀ ਚੱਦਰ ਵਿੱਛੀ ਹੋਈ ਸੀ** ਤੇ ਕਮਰੇ ਵਿਚਲੀ ਚਿੱਟੀ ਚੱਦਰ ਦੀ ਚੌੜੱਤਨ ਅੱਖੀਆਂ ਨੂੰ ਠੰਡਕ ਦੇਂਦੀ ਸੀ। **ਧਰਮਸ਼ਾਲਾ ਦਾ ਭਾਈ ਅੱਧਖੜ ਉਮਰ ਦਾ ਆਦਮੀ ਸੀ** ਤੇ ਇਹ ਗੁਰੂ ਗ੍ਰੰਥ ਸਾਹਿਬ ਦੀ ਬੀੜ ਪਿੱਛੇ ਬੈਠਾ ਹੋਇਆ ਸੀ, ਅਸਾਂ ਇਕ ਦੂਸਰੇ ਨੂੰ ਫਤਹਿ ਬੁਲਾਈ। ਭਾਈ, ਸਾਡੇ ਕਮਰੇ ਵਿਚ ਦਾਖਲ ਹੋਣ ਤੇ ਉਠ ਖੜੋਤਾ ਤੇ ਨਾਨੇ ਨੂੰ ਮੁਸਕਰਾਂਦਾ ਹੋਇਆ ਆਖਣ ਲੱਗਾ, ਸੁਣਾਉ ਭਾਈਆ ਜੀ, ਕਿਸ ਤਰ੍ਹਾਂ ਦਰਸ਼ਨ ਦਿੱਤੇ ਕੋਈ ਸੇਵਾ ਦੱਸੋ? ‘ਨਾਨੇ ਨੇ ਅੱਗੋਂ ਪੁਛਿਆ, ਸੁਣਾਉ ਭਾਈ ਜੀ ਸਿਹਤ ਦਾ ਕੀ ਹਾਲ ਜੇ? ਕਿੰਨੇ ਦਿਨਾਂ ਤੋਂ ਮੇਲ ਨਹੀਂ ਹੋਇਆ।’

ਜਿਸ ਵੇਲੇ ਨਾਨਾ ਇਹ ਗਲ ਬਾਤ ਕਰ ਰਿਹਾ ਸੀ ਤਾਂ ਮੇਰਾ ਜੀਅ ਕੀਤਾ

ਕਿ ਉੱਚੀ ਸਾਰੀ ਚੀਕ ਕੇ ਭਾਈ ਨੂੰ ਦਸ ਦੇਵਾਂ ਕਿ ਮੈਂ ਤਾਂ ਕੋਈ ਲਟੋਰ ਨਹੀਂ ਫਿਰਿਆ। ਇਹ ਦੁਪਹਿਰ ਦੀ ਛੁੱਟੀ ਵੀ ਤਾਂ ਥੋੜੀ ਦੇਰ ਤੋਂ ਹੀ ਤੇ ਉਹ ਵੀ ਕਦੇ ਸਿਰ ਨੂੰ ਘੁਟਣ ਕਦੇ ਪਿੰਨੀਆਂ ਪਲੋਸਣ ਲਈ ਨਾਨਾ ਧਰਮਸ਼ਾਲਾ ਵਿਚ ਨਾਲ ਹੀ ਲੈ ਆਉਂਦਾ ਹੈ।

ਪਰ ਮੈਂ ਇਹ ਸਭ ਕੁਝ ਕਹਿ ਨਾ ਸਕਿਆ ਤੇ ਮੈਂ ਆਪਣੇ ਬੁਲ੍ਹਾਂ ਨੂੰ ਪੀਡਿਆਂ ਕਰਕੇ ਘੁਟ ਲਿਆ। **ਮੇਰੀ ਰੀੜ੍ਹ ਦੀ ਹੱਡੀ ਵਿਚ ਸੀਤ ਦੀ ਇਕ ਲਹਿਰ ਚਾਕੂ ਦੀ ਤਰ੍ਹਾਂ ਕਾਟ ਕਰਦੀ ਹੋਈ ਕਮਰੇ ਵਿਚ ਚੋਭ ਜਿਹੀ ਛਡ ਕੇ ਗੁੰਮ ਹੋ ਗਈ।** ਇਸ ਅਵਸਥਾ ਵਿਚ ਮੈਨੂੰ ਕੁਝ ਪਤਾ ਨਹੀਂ ਰਿਹਾ ਕਿ ਨਾਨੇ ਨੇ ਆਪਣੀ ਗਲ ਬਾਤ ਨੂੰ ਕਿਸ ਤਰ੍ਹਾਂ ਖਤਮ ਕੀਤਾ। ਮੈਂ ਕੇਵਲ ਭਾਈ ਨੂੰ ਇਹ ਕਹਿੰਦਿਆਂ ਸੁਣਿਆ, ਚੰਗਾ ਜੀ, ਦੁਪਹਿਰਾਂ ਨੂੰ ਹੀ ਹੀਰੇ ਨੂੰ ਨਾਲ ਲੈ ਆਇਆ ਕਰੋ। ਸਰਦਾਰ ਠਾਕੁਰ ਸਿੰਘ ਦੀ ਧੀ ਵੀ ਤਾਂ **ਗੁਰਮਖੀ ਸਿਖਣ ਆਉਂਦੀ ਏ, ਇਸ ਨੂੰ ਵੀ ਤਪੜ ਤੇ ਬਹਾ ਦਿਆ ਕਰਾਂਗੇ।'**

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੮੦

ਸਿੱਖਿਆ
sikkhiā

ਉਪਰਲੀ ਛਤ ਤੇ ਜਾਣ ਲਈ ਮੂੰਹ ਮੋੜ ਲਿਆ
uparlī čhat te jāṇ laī mū̃ moṛ liā

ਮੈਂ ਨੀਵੀਂ ਪਾਈ ਨਾਨੇ ਦੇ ਪਿੱਛੇ ਪਿੱਛੇ ਪੌੜੀਆਂ ਚੜ੍ਹ ਰਿਹਾ ਸਾਂ
mɛ̃ nīwī̃ pāī nāne de piččhe piččhe pɔṛīā̃ čáṛ rihā sā̃

ਵਿਹੜੇ ਦੀ ਵਲਗਣ ਨੂੰ ਲੰਘ ਕੇ ਬਾਬੇ ਦੇ ਕਮਰੇ ਵਿਚ ਚਲੇ ਗਏ
wéṛe dī walgaṇ nū̃ lā́g ke bābe de kamre wič čhale gae

ਦੂਣਾ ਵੱਡਾ ਸੀ
dūṇā waḍḍā sī

ਫਰਸ਼ ਉੱਤੇ ਸਾਫ ਤੇ ਸੁੱਛ ਚਿੱਟੇ ਖੱਦਰ ਦੀ ਚੱਦਰ ਵਿੱਛੀ ਹੋਈ ਸੀ
pharš utte sāf te swač čiṭṭe khaddar dī čadar wiččhī hoī sī

ਧਰਮਸ਼ਾਲਾ ਦਾ ਭਾਈ ਅੱਧਖੜ ਉਮਰ ਦਾ ਆਦਮੀ ਸੀ
tàrmšālā dā pāī ádkhaṛ umar dā ādmī sī

ਮੇਰੀ ਰੀੜ੍ਹ ਦੀ ਹੱਡੀ ਵਿਚ ਸੀਤ ਦੀ ਇਕ ਲਹਿਰ ਚਾਕੂ ਦੀ ਤਰ੍ਹਾਂ ਕਾਟ ਕਰਦੀ ਹੋਈ ਕਮਰੇ ਵਿਚ ਚੋਭ ਜਿਹੀ ਛਡ ਕੇ ਗੁੰਮ ਹੋ ਗਈ

merī ŕīṛ dī haḍḍī wič sīt dī ik lɛ́r čākū dī tarā̃ kāṭ kardī hoī kamre wič čób jihī čhaḍ ke gũm ho gaī

ਗੁਰਮਖੀ ਸਿਖਣ ਆਉਂਦੀ ਏ, ਇਸ ਨੂੰ ਵੀ ਤਪੜ ਤੇ ਬਹਾ ਦਿਆ ਕਰਾਂਗੇ

gurmkhī sikkhan ɔ̃dī e is nū̃ wī tappaṛ te bahā diā karā̃ge

**ਸਿਜਦਾ** sijdā

ਨਾਂਵ ਪੁਲਿੰਗ
ਸਿਰ ਝੁਕਾਉਣਾ

**ਆਸ਼ਿਕ ਸਿਜਦਾ ਕਰਦੇ ਮੁਖ ਯਾਰ ਦੇ ਨੂੰ**
āšik sijdā karde mukh yār de nū̃

ਫਕੀਰ ਕਾਫ਼ਿਰ ਹੋ ਕੇ ਆਪਣੇ ਯਾਰ ਨੂੰ, ਆਪਣੇ ਮਾਹੀ ਨੂੰ ਸਿਜਦਾ ਕਰਦਾ ਹੈ। ਉਸ ਅੱਗੇ ਸਿਰ ਝੁਕਾਉਂਦਾ ਹੈ। ਉਹ ਕਾਅਬੇ ਦੀ ਬਜਾਇ ਆਪਣੇ ਪ੍ਰੀਤਮ ਵਲ ਮੂੰਹ ਮੋੜਦਾ ਹੈ। ਉਹਦੇ ਲਈ ਇਹੋ ਮਗ਼ਰਬ ਹੈ, ਪੱਛਮ ਹੈ। ਉਸ ਨੂੰ ਪੂਰਬ ਪੱਛਮ ਦੇ ਨਿਖੇੜੇ ਦੀ ਲੋੜ ਨਹੀਂ। ਜਿਧਰ ਉਸ ਦਾ ਮਾਹੀ ਹੈ, ਓਧਰ ਹੀ ਉਹਦਾ ਕਾਅਬਾ ਹੈ। ਉਹ ਓਧਰ ਹੀ ਸੀਸ ਨਿਵਾਉਂਦਾ ਹੈ। ਉਹ ਮਜ਼ਹਬ ਦੀਆਂ ਸਾਰੀਆਂ ਸ਼ਰਾਅ, ਸਾਰੇ ਕਾਨੂੰਨ, ਸਾਰੇ ਤੌਰ ਤਰੀਕੇ ਛਡ ਕੇ ਪਿਆਰ ਦੇ ਰਾਹ ਚਲਦਾ ਹੈ। ਉਹ ਤਸਬੀਹ ਨੂੰ ਗਲੋਂ ਲਾਹ ਕੇ ਪਿਆਰ ਦਾ ਜੰਜੂ ਪਾ ਲੈਂਦਾ ਹੈ। ਫਕੀਰ ਉਹਨਾਂ ਆਸ਼ਕਾਂ ਦੇ ਵਾਰੇ ਜਾਂਦਾ ਹੈ, ਉਹਨਾਂ ਦੀ ਸ਼ਲਾਘਾ ਕਰਦਾ ਹੈ, ਉਹਨਾਂ ਤੇ ਘੋਲ ਘੁੰਮਦਾ ਹੈ ਜਿਹੜੇ ਇਸ ਜ਼ਿੰਦਗੀ ਦਾ ਸਭ ਕੁਝ ਕੁਰਬਾਨ ਕਰਕੇ, ਆਪਣੇ ਰਿਵਾਇਤੀ ਮਜ਼ਹਬ ਤੋਂ ਵੀ ਮੂੰਹ ਮੋੜ ਕੇ ਪ੍ਰੀਤ ਦਾ ਰਾਹ ਫੜਦੇ ਹਨ। ਆਪਣੇ ਯਾਰ, ਆਪਣੇ ਮਾਹੀ ਨੂੰ ਆਪਣਾ ਕਾਅਬਾ ਮੰਨਦੇ ਹਨ।

ਕਾਫ਼ਿਰ ਹੋਈ ਸੋਹਣੇ ਯਾਰ ਪਿੱਛੇ,
ਮੁੱਲਾਂ ਡਿੰਗੀ ਨਮਾਜ਼ ਪੜ੍ਹਾਵੰਦੇ ਨੇ।
**ਆਸ਼ਿਕ ਸਿਜਦਾ ਕਰਦੇ ਮੁੱਖ ਯਾਰ ਦੇ ਨੂੰ,**
**ਲੋਕ ਕਾਬੇ ਨੂੰ ਸੀਸ ਨਿਵਾਵੰਦੇ ਨੇ।**
**ਦੀਨ ਮਜ਼੍ਹਬ ਨਹੀਂ ਓ ਇਨਹਾਂ ਆਸ਼ਿਕਾਂ ਦਾ,**
**ਤਸਬੀਹ ਤੋੜ ਜੰਜੂ ਗਲ ਪਾਵੰਦੇ ਨੇ।**
ਹੈਦਰ ਵਾਰੇ ਜਾਈਏ ਇਨ੍ਹਾਂ ਆਸ਼ਿਕਾਂ ਦੇ,
ਜਿਹੜੇ ਕੁਫ਼ਰੋਂ ਰਾਹ ਨੂੰ ਪਾਵੰਦੇ ਨੇ।
ਕਲਾਮ ਅਲੀ ਹੈਦਰ, ੧੬੯

ਸਿਜਦਾ
sijdā

ਆਸ਼ਿਕ ਸਿਜਦਾ ਕਰਦੇ ਮੁਖ ਯਾਰ ਦੇ ਨੂੰ
āšik sijdā karde mukh yār de nū̃

ਲੋਕ ਕਾਬੇ ਨੂੰ ਸੀਸ ਨਿਵਾਵੰਦੇ ਨੇ
lok kā'be nū̃ sīs niwā̃wde ne

ਦੀਨ ਮਜ਼ਬ ਨਹੀਂ ਓ ਇਨਹਾਂ ਆਸ਼ਿਕਾਂ ਦਾ
dīn mazhab nahī̃ o énā̃ āšiqā̃ dā

ਤਸਬੀਹ ਤੋੜ ਜੰਜੂ ਗਲ ਪਾਵੰਦੇ ਨੇ
tasbī́ toṛ jā̃jū gal pāwā̃de ne

**ਸਿਜਦਿਆਂ** sijdiā̃

ਕਿਰਿਆ
ਘਾਲਣਾ ਘਾਲਦਿਆ, ਤਪੱਸਿਆ ਕਰਦਿਆਂ

**ਸਿਜਦਿਆਂ ਨੂੰ ਬਾਰਾਂ ਸਾਲ ਹੋਏ**
sijdiā̃ nū bārā̃ sāl hoe

ਇਸ ਦੁਨੀਆਂ ਦੇ ਕੰਮਾਂ ਕਾਜਾਂ ਵਿਚ ਰੁੱਝਿਆਂ ਸਿਜਦਿਆਂ ਬਾਰਾਂ ਸਾਲ ਗੁਜ਼ਰ ਹੋ ਗਏ। ਫਿਰ ਵੀ ਕੁਝ ਨਸੀਬ ਨਾ ਹੋਇਆ। ਫਕੀਰ ਨੇ ਸਿਦਕ ਸਬਰ ਦੇ ਆਸਰੇ, ਕਾਠ ਦੀ ਰੋਟੀ ਦੇ ਆਸਰੇ ਆਪਣੇ ਕਾਦਰ ਦੇ ਈਮਾਨ ਵਿਚ ਜ਼ਿੰਦਗੀ ਗੁਜ਼ਾਰੀ। ਦੂਸਰੇ ਇਸ ਜਹਾਨ ਦੇ ਝੰਜਟਾਂ ਵਿਚ ਰੁੱਝੇ ਰਹੇ। ਰਬ ਨੂੰ ਢੂੰਡਣ ਵਾਲੇ ਰਬ ਦੀ ਰਜ਼ਾਅ ਵਿਚ ਰਹਿੰਦੇ ਹਨ। ਉਹ ਕਿਸੇ ਕਾਇਦੇ ਕਾਨੂੰਨ ਵਿਚ ਨਹੀਂ ਫਸਦੇ। ਉਹਨਾਂ ਦੀ ਸ਼ਰੀਅਤ ਕਾਦਰ ਦੇ ਪਿਆਰ ਦੀ ਸ਼ਰੀਅਤ ਹੁੰਦੀ ਹੈ। ਜੋ ਉਹਨਾਂ ਦੇ ਮਾਲਕ ਨੂੰ ਭਾਉਂਦਾ ਹੈ, ਉਹ ਉਹੀ ਕਰਦੇ ਹਨ। ਉਹਦੇ ਦਮ ਤੇ ਹੀ ਦਮ ਭਰਦੇ ਹਨ। ਉਹਦੀ ਰਜ਼ਾਅ ਵਿਚ ਰਹਿੰਦੇ ਹਨ। ਫਕੀਰੀ ਦਾ ਜਾਮਾ ਪਾ ਕੇ ਇਸ ਜਹਾਨ ਦੇ ਐਸ਼ੋ ਇਸ਼ਰਤ ਤਿਆਗ ਦੇਂਦੇ ਹਨ।

**ਸਿਜਦਿਆਂ ਨੂੰ ਬਾਰਾਂ ਸਾਲ ਹੋਏ,**
**ਘਰ ਗਏ ਤਾਂ ਮਾਈ ਇਲਜ਼ਾਮ ਦਿਤਾ।**
**ਰੋਟੀ ਕਾਠ ਦੀ ਪੁਸ਼ਤ ਈਮਾਨ ਤੇਰਾ,**
ਫਲ ਇਸ ਨੇ ਇਹੁ ਨਾਮ ਦਿਤਾ।
ਨਾ ਕੁਛ ਖਾਵਣੇ ਵਲ ਧਿਆਨ ਕੀਤਾ,
**ਨਾ ਕੁਝ ਹੋਇਆ ਨਾ ਰੱਬ ਦੇ ਨਾਮ ਦਿਤਾ।**
ਜਾਇ ਢੂੰਡ ਖ਼ੁਦਾਇ ਨੂੰ 'ਪੀਰ ਬਖਸ਼ਾ',
ਜਿਸ ਦਾ ਅਸੀਂ ਤੈਨੂੰ ਕਰ ਗੁਲਾਮ ਦਿਤਾ।

ਪੀਰ ਬਖ਼ਸ਼ ਆਸੀ, ਸੀਹਰਫੀ, ੩੦੫

ਸਿਜਦਿਆਂ
sijdiā̃

ਸਿਜਦਿਆਂ ਨੂੰ ਬਾਰਾਂ ਸਾਲ ਹੋਏ
sijdiā̃ nū bārā̃ sāl hoe

ਘਰ ਗਏ ਤਾਂ ਮਾਈ ਇਲਜ਼ਾਮ ਦਿਤਾ
kàr gae tā̃ māī ilzām dittā

ਰੋਟੀ ਕਾਠ ਦੀ ਪੁਸ਼ਤ ਈਮਾਨ ਤੇਰਾ
roṭī kāṭh dī pušt īmān terā

ਨਾ ਕੁਝ ਹੋਇਆ ਨਾ ਰੱਬ ਦੇ ਨਾਮ ਦਿਤਾ
nā kúj hoiā nā rab de nām dittā

**ਸਿੱਟਿਆਂ** siṭṭiā̃

ਨਾਂਵ ਪੁਲਿੰਗ

ਬਾਜਰੇ, ਜੁਆਰ ਦਾ ਨਿਸਾਰ

### ਅੱਸੂ ਸਿੱਟਿਆਂ ਤੇ ਬੂਰ ਦਾ ਮਹੀਨਾ ਹੈ

assū siṭiā̃ te būr dā mahīnā hɛ

ਸਾਉਣ ਦੀਆਂ ਝੜੀਆਂ ਵਿਚ ਬੀਜੀਆਂ ਫਸਲਾਂ, ਭਾਦੋਂ ਦੀ ਧੁੱਪ ਦੇ ਕੜਾਕੇ ਸਹਿਕੇ, ਬਗੋਲਿਆਂ ਵਿਚ ਆ ਜਾਂਦੀਆਂ ਹਨ। ਮੱਕੀਆਂ ਦੇ ਬਾਬੂ ਬੂਰ ਲੈ ਆਉਂਦੇ ਹਨ, ਜੁਆਰ ਅਤੇ ਬਾਜਰੇ ਦੇ ਖੇਤ ਸਿੱਟੇ ਕੱਢਣ ਲਗ ਪੈਂਦੇ ਹਨ। ਭਾਦੋਂ ਵਿਚ ਪਏ ਛੜਾਕੇ ਫਸਲ ਨੂੰ ਹੋਰ ਵੀ ਨਿਖਾਰ ਦੇਂਦੇ ਹਨ। ਕਿਸਾਨ ਬਾਜਰੇ, ਜੁਆਰ ਦੇ ਖੇਤਾਂ ਵਿਚਕਾਰ ਮਨ੍ਹੇ ਬਣਾ ਕੇ, ਗੋਪੀਏ ਲੈ ਕੇ ਘੁੱਗੀਆਂ ਅਤੇ ਚਿੜੀਆਂ ਆਦਿ ਪੰਛੀਆਂ ਨੂੰ ਉਡਾਉਣ ਲਈ ਮਨ੍ਹਿਆਂ ਤੇ ਚੜ੍ਹ ਜਾਂਦੇ ਹਨ। ਅੱਸੂ ਦਾ ਮਹੀਨਾ ਕਿਸਾਨ ਲਈ ਕੱਤਕ ਵਾਂਗ ਰੁਝੇਵਿਆਂ ਭਰਿਆ ਹੁੰਦਾ ਹੈ। ਸਾਉਣੀ ਦੀਆਂ ਫਸਲਾਂ ਸਿੱਟੇ ਕੱਢਦੀਆਂ ਹਨ। ਕਿਸਾਨ ਹਾੜ੍ਹੀ ਬੀਜਣ ਲਈ ਖੇਤਾਂ ਨੂੰ ਵਾਹ ਕੇ ਸੁਹਾਗਾ ਮਾਰ ਮਾਰ ਕੇ ਗਿੱਲ ਸੰਭਾਲਦਾ ਹੈ। ਜੇਕਰ ਅੱਸੂ ਵਿਚ ਸਿੱਟੇ ਕਢਦੀ ਫਸਲ ਤੇ ਮੀਂਹ ਪੈ ਜਾਵੇ ਤਾਂ ਸਿੱਟਿਆਂ ਦਾ ਬੂਰ ਰੁੜ ਜਾਂਦਾ ਹੈ। ਇਸ ਨਾਲ ਸਾਉਣੀ ਦੀ ਫਸਲ ਦੀ ਝਾੜ ਘਟ ਜਾਂਦਾ ਹੈ। ਕਈ ਵਾਰ ਜੁਆਰ ਅਤੇ ਬਾਜਰੇ ਦੇ ਸਿੱਟੇ ਕਿਰਸਾਨ ਖੜ੍ਹੀ ਫਸਲ ਵਿਚੋਂ ਹੀ ਡੁੰਗ ਲੈਂਦਾ ਹੈ।

**ਅੱਸੂ ਸਿੱਟਿਆਂ ਤੇ ਬੂਰ ਦਾ ਮਹੀਨਾ ਹੈ।'ਨੌਂ ਨਰਾਤੇ ਤੇ ਦਸਵਾਂ ਦੁਸਹਿਰਾ'** ਇਹ ਮਹੀਨੇ ਦੇ ਸਾਰੇ ਦਿਨ, **ਤਿਉਹਾਰਾਂ ਦੀ ਮਾਲਾ ਵਿੱਚ ਪਰੋਤੇ** ਪਏ ਹਨ। **ਮਾਰੂ ਹਾੜੀ ਦੀ ਬਿਜਾਈ** ਲਈ ਇਸ ਮਹੀਨੇ **ਪਿਛੇਤੇ ਨਹੀਂ ਰਹਿਣਾ ਚਾਹੀਦਾ,** ਨਹੀਂ ਤਾਂ **'ਅਗੇਤਾ ਝਾੜ ਪਿਛੇਤੀ ਸੱਥਰੀ'**ਵਾਲੀ ਗਲ ਹੋ ਜਾਂਦੀ ਹੈ।ਕਣਕ ਲਈ ਜ਼ਮੀਨ ਏਸੇ ਮਹੀਨੇ ਤਿਆਰ ਕੀਤੀ ਜਾਂਦੀ ਹੈ। ਜ਼ਿਮੀਂ ਵਾਹ ਕੇ **ਪਾੜ ਖੁੱਲ੍ਹੇ ਛੱਡਣ ਨਾਲੋਂ ਸੁਹਾਗਾ ਦੇਣਾ ਜ਼ਰੂਰੀ ਹੈ, ਇਕ ਸੁਹਾਗਾ ਸੌ ਵਾਹਾਂ** ਜਿੰਨੀ ਅਸਰ ਰੱਖਦਾ ਹੈ–

**ਸੌ ਸੀਈ ਤੇ ਇਕ ਸੁਹਾਗਾ।**

ਕਹਿੰਦੇ : ਇੱਕ ਰਾਜੇ ਨੂੰ ਕਿਸੇ ਰਾਜੇ ਨੇ ਕਈ ਸਾਲ ਭੋਰੇ ਵਿੱਚ ਕੈਦ ਕਰੀ ਰੱਖਿਆ। ਉਸ ਨੂੰ ਇੱਕ ਵਾਰੀ ਇਹ ਸ਼ਰਤ ਸੁਣਾ ਦਿਤੀ ਕਿ ਜੇ ਤੂੰ ਇਹ ਦੱਸ ਦੇਵੇਂਗਾ ਕਿ ਹੁਣ ਅਮਕਾ ਮਹੀਨਾ ਹੈ ਤਾਂ ਛੱਡ ਦਿਤਾ ਜਾਵੇਂਗਾ। ਉਸ ਵਿਚਾਰੇ ਨੂੰ ਭੋਰੇ ਵਿਚ ਕਿਵੇਂ ਪਤਾ ਲੱਗੇ ਕਿ ਕਿਹੜੀ ਰੁੱਤ ਤੇ ਕਿਹੜਾ ਮਹੀਨਾ ਹੈ?

ਜਦੋਂ ਇਸ ਗੱਲ ਦਾ ਪਤਾ ਉਸ ਦੇ ਮਰਾਸੀ ਨੂੰ ਲੱਗਿਆ, ਤਾਂ ਉਹ ਝਟ ਆਪਣੇ ਗੁੱਡੇ ਨੂੰ ਸੱਤ
ਰੰਗੀਆਂ ਲੀਰਾਂ ਦੀਆਂ ਧੁਜਾ ਲਹਿਰਾ ਕੇ ਉਸ ਭੋਰੇ ਦੇ ਆਸ ਪਾਸ ਗੇੜੇ ਕੱਢਣ ਲੱਗ ਪਿਆ।ਮਰਾਸੀ, ਨਾਲੇ ਇਧਰ ਓਧਰ ਘੁੰਮੀ ਜਾਵੇ ਤੇ ਨਾਲੇ ਇਹ ਟੱਪਾ ਗਾਈ ਜਾਵੇ–

**ਸਿੱਟੀਂ ਪਿਆ ਬੂਰ ਕਾਹੀਂ ਨਿਸਾਰ ਤੇ।**

ਹੋ ਜਜਮਾਨਾ ਸਮਝ ਮੀਰ ਪੁਕਾਰਦੇ।

ਕਹਿੰਦੇ, ਰਾਜੇ ਨੇ ਇਸ ਅਖਾਣ ਤੋਂ ਮਹੀਨਾ ਸਮਝ ਲਿਆ, ਕਿ **ਸਿਟਿਆਂ ਨੂੰ ਬੂਰ ਤੇ ਕਾਹੀ ਦਾ ਨਿਸਾਰ,** ਅੱਸੂ ਦੇ ਮਹੀਨੇ ਹੀ ਹੁੰਦਾ ਹੈ। ਉਸ ਨੇ ਝੱਟ ਮਹੀਨਾ ਦੱਸ ਦਿੱਤਾ ਤੇ ਦਿੱਤੇ ਬਚਨ ਮੁਤਾਬਕ ਕੈਦ ਕਰਨ ਵਾਲੇ ਰਾਜੇ ਨੂੰ ਉਹ ਬੰਦੀ-ਮੁਕਤ ਕਰਨਾ ਪਿਆ। ਇਸ ਅਖਾਣ ਦਾ ਦ੍ਰਿਸ਼ਟਾਂਤ ਤੇ ਮਰਾਸੀ ਜਾਤ ਦੀ ਵਫ਼ਾ ਸਮਝਾਉਂਦਿਆਂ, ਇਹ ਗੱਲ ਮੈਨੂੰ ਸਾਡੇ ਪੁੰਨੇ ਮਰਾਸੀ ਨੇ ਸੁਣਾਈ ਸੀ।

ਅੱਸੂ ਦੇ ਮਹੀਨੇ ਜੇ ਹੜ੍ਹ ਈ ਨਾ ਆ ਜਾਣ ਜਾਂ ਬੂਰ ਨੂੰ ਈ ਝਾਂਜਾਂ ਨਾ ਮਾਰ ਜਾਵੇ ਤਾਂ ਥੋੜ੍ਹਾ ਬਹੁਤਾ ਮੀਂਹ ਪੈਣਾ ਮਾੜਾ ਨਹੀਂ ਹੁੰਦਾ–

**ਹਾੜ੍ਹ ਹੜ੍ਹੇ ਸਾਵਨ ਝੜੀ,**

**ਇਕ ਵਰਖਾ ਭਾਦੋਂ ਕਰੇ।**
**ਥੋੜ੍ਹਾ ਬਹੁਤਾ ਅੱਸੂ ਪਵੇ,**
**ਹਾੜ੍ਹੀ ਸਾਉਣੀ ਪਾਰ ਪੜੇ।**

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੧੪

ਸਿੱਟਿਆਂ
siṭṭiā̃

ਅੱਸੂ ਸਿੱਟਿਆਂ ਤੇ ਬੂਰ ਦਾ ਮਹੀਨਾ ਹੈ
assū siṭṭiā̃ te būr dā mahīnā hɛ

ਨੌਂ ਨਰਾਤੇ ਤੇ ਦਸਵਾਂ ਦੁਸਹਿਰਾ
nɔ nrāte te daswā̃ dushirā

ਤਿਉਹਾਰਾਂ ਦੀ ਮਾਲਾ ਵਿੱਚ ਪਰੋਤੇ
tiohārā̃ dī mālā wič parote

ਮਾਰੂ ਹਾੜ੍ਹੀ ਦੀ ਬਿਜਾਈ
mārū hāṛī dī bijāī

ਪਿਛੇਤੇ ਨਹੀਂ ਰਹਿਣਾ
pičhete naī̃ rɛ́ṇā

ਅਗੇਤਾ ਝਾੜ ਪਿਛੇਤੀ ਸੱਥਰੀ
agetā čā̃ṛ pičhetī satthrī

ਪਾੜ ਖੁੱਲ੍ਹੇ ਛੱਡਣ ਨਾਲੋਂ ਸੁਹਾਗਾ ਦੇਣਾ ਜ਼ਰੂਰੀ ਹੈ
pāṛ khúlle čhaḍaṇ nālõ suhāgā deṇā zarūrī hɛ

ਇਕ ਸੁਹਾਗਾ ਸੌ ਵਾਹਾਂ

ik suhāgā sɔ wāhā̃

ਸਿੱਟੀਂ ਪਿਆ ਬੂਰ ਕਾਹੀਂ ਨਿਸਾਰ ਤੇ
siṭṭī̃ piā būr kāhī̃ nisār te

ਸਿਟਿਆਂ ਨੂੰ ਬੂਰ ਤੇ ਕਾਹੀ ਦਾ ਨਿਸਾਰ
siṭṭiā̃ nū̃ būr te kāhī dā nisār

ਹਾੜ੍ਹ ਹੜ੍ਹੇ ਸਾਵਨ ਝੜੀ
hāṛ háṛe sāwan čàṛī

ਇਕ ਵਰਖਾ ਭਾਦੋਂ ਕਰੇ
ik warkhā pā̀dõ kare

ਥੋੜ੍ਹਾ ਬਹੁਤਾ ਅੱਸੂ ਪਵੇ
thóṛā bɔ́tā assū pawe

ਹਾੜ੍ਹੀ ਸਾਉਣੀ ਪਾਰ ਪੜੇ
hā́ṛī sɔṇī pār paṛe

**ਸਿਤਮ** sitam

ਨਾਂਵ ਪੁਲਿੰਗ
ਜ਼ੁਲਮ, ਕਠਨਾਈ

**ਬਾਬਤ ਮਸ਼ਕ ਸਿਤਮ ਦੀ ਕਰਦੇ**
bābat mašk sitam dī karde

ਇਸ਼ਕ ਦੇ ਰਾਹ ਵਿਚ ਸਿਤਮ ਹਨ, ਜ਼ੁਲਮ ਹਨ। ਫਕੀਰ ਨੇ ਇਹ ਰਾਹ ਫੜ ਕੇ ਆਪਦੇ ਸਿਦਕ ਦਾ ਇਮਤਿਹਾਨ ਦਿੱਤਾ ਹੈ। ਉਹ ਆਪਣੇ ਮਾਹੀ ਦੇ ਸੁਹਣੇ ਮੁਖੜੇ ਤੇ ਉਹਦੇ ਸੋਨੇ ਦੇ ਜ਼ੇਵਰ ਨਾਲ ਚਮਕਦੀ ਸੂਰਤ ਤੇ ਮੋਹਿਤ ਹੈ। ਉਸ ਦੇ ਸੁਹੱਪਣ ਦੀ ਝਲਕ ਸਹਿਣ ਦਾ ਯਤਨ ਕਰਦਾ ਹੈ। ਉਸ ਦੀ ਕਾਲੀ ਜ਼ੁਲਫ ਦੀ ਗਜ਼ਾਂ ਭਰੀ ਰਾਤ ਵਿਚ ਝੂੰਮਦਾ ਹੈ। ਉਸ ਦੇ ਕੁੰਡਲ ਉਸ ਲਈ ਇਸ਼ਕ ਦੇ ਫੰਧੇ ਹਨ। ਉਹਨਾਂ ਵਿਚ ਜਕੜਿਆ ਫਕੀਰ ਇਸ਼ਕ ਵਿਚ ਰੱਤਿਆ ਜਾਂਦਾ ਹੈ। ਉਸ ਦੇ ਮੁਸ਼ਕੀ, ਕਾਲੇ ਵਾਲ ਸੰਘਣੇ ਬੇਲੇ ਹਨ। ਉਹ ਗ਼ੈਰ ਦੀ ਈਰਖਾ ਤੋਂ ਡਰਦਾ ਹੈ। ਉਹ ਸਦਕੇ ਜਾਂਦਾ ਹੈ ਤੇ ਨਾਲ ਹੀ ਥਰ ਥਰ ਕੰਬਦਾ ਹੈ। ਇਸ਼ਕ ਦੀ ਹਨੇਰੀ ਦਾ ਝਲ ਝਲਣਾ ਔਖਾ ਹੈ। ਉਸ ਦੇ ਸੰਘਣੇ ਕਾਲੇ ਵਾਲਾਂ ਦੀ ਬਿਜਲੀ ਬਹੁਤ ਸੁਲੱਖਣੀ ਹੈ ਤੇ ਬਹੁਤ ਚਮਕਦਾਰ ਹੈ ਜਿਸ ਦੀ ਚਮਕ ਝਲਣੀ ਔਖੀ ਘਾਟੀ ਹੈ, ਜਿਸ ਦਾ ਸਿਤਮ ਝਲਣਾ ਬਹੁਤ ਕਠਣ ਹੈ।

**ਬਾਬਤ ਮਸ਼ਕ ਸਿਤਮ ਦੀ ਕਰਦੇ,**
ਜ਼ਾਲਿਮ ਲਿੱਖਣ ਵਾਲੜੇ ਨੇ।
**ਖ਼ਤ ਉੱਤੇ ਸਿਰੋਪਾ ਸੁਨਹਰੀ,**
ਕੰਨ ਸੋਨੇ ਦੇ ਵਾਲੜੇ ਨੇ।
**ਜ਼ੁਲਫ਼ ਦੀ ਰਾਤ ਕੁਨੋ ਜਲ ਕੁੰਡਲ,**
ਬਿਜਲੀ ਘਤ ਵਿਖਾਲੜੇ ਨੇ।
ਹੈਦਰ ਮੁਸ਼ਕੀ ਵਾਲਾਂ ਵਾਲੜੇ,
ਗ਼ੈਰ ਦੇ ਅੱਖਰ ਵਾਲੜੇ ਨੇ।
ਕਲਾਮ ਅਲੀ ਹੈਦਰ, ੬੨

ਸਿਤਮ
sitam

ਬਾਬਤ ਮਸ਼ਕ ਸਿਤਮ ਦੀ ਕਰਦੇ
bābat mašk sitam dī karde

ਖ਼ਤ ਉੱਤੇ ਸਿਰੋਪਾ ਸੁਨਹਰੀ
ḳhat utte siropā sunɛ́rī

ਜ਼ੁਲਫ਼ ਦੀ ਰਾਤ ਕੁਨੋ ਜਲ ਕੁੰਡਲ
zulf dī rāt kuno jal kũḍal

**ਸਿੱਥਲ** sitthal

ਵਿਸ਼ੇਸ਼ਣ
ਸੁਸਤ, ਆਲਸੀ

### ਮੇਰਾ ਦਿਮਾਗ ਸਿੱਥਲ ਹੋ ਕੇ ਰਹਿ ਜਾਂਦਾ

merā dimāg sitthal ho ke rɛ́ jā̃dā

ਗ਼ਮ ਨਾਲ, ਸੋਚਾਂ ਨਾਲ, ਢਹਿੰਦੀਆਂ ਕਲਾਂ ਵਿਚ ਰੁਝਿਆ ਦਿਮਾਗ ਸਿੱਥਲ ਹੋ ਜਾਂਦਾ ਹੈ। ਕੁਝ ਸੁਝਦਾ ਨਹੀਂ, ਕੀ ਕੀਤਾ ਜਾਵੇ। ਆਪਣੇ ਪਿਉ ਦੀ ਮੌਤ ਦਾ ਬਦਲਾ ਲੈਣ ਦੀ ਰੁਚੀ ਤੇ ਇਸ ਨਾਲ ਲਗਦੀਆਂ ਸਭ ਗੱਲਾਂ ਚੈਨ ਨਾਲ ਨਹੀਂ ਬੈਠਣ ਦੇਂਦੀਆਂ। ਨਾ ਘਰ ਚੈਨ, ਨਾ ਬਾਹਰ। ਹਰ ਵੇਲੇ ਇਹੀ ਧੁਖਣਾ ਧੁਖਦੀ ਰਹਿੰਦੀ ਕਿ ਕੀ ਹੋਇਆ ਸੀ। ਪਿਉ ਦੀ ਮੌਤ ਦਾ ਅਸਲ ਰਾਜ਼ ਕੀ ਹੈ? ਕੌਣ ਜ਼ਿਮੇਦਾਰ ਹੈ? ਕੀ ਕੀਤਾ ਜਾਵੇ? ਹਥ ਪੈਰ ਕੰਮ ਕਰਨੋ ਰੁਕ ਜਾਂਦੇ ਹਨ। ਹਰ ਵੇਲੇ ਪਿਉ ਦੀ ਅਣਹੋਂਦ ਤੇ ਉਸ ਦੀ ਮੌਤ ਦੇ ਜ਼ਿਮੇਦਾਰਾਂ ਦੀ ਹੋਂਦ ਸਤਾਉਂਦੀ ਹੈ। ਅੰਦਰ ਦੀ ਬੇਚੈਨੀ, ਅੰਦਰ ਦੀ ਦੁਬਿਦਾ ਕਿਸੇ ਪਾਸੇ ਤੁਰਨ ਨਹੀਂ ਦੇਂਦੀ। ਬੱਚੇ ਦਾ ਦਿਮਾਗ਼ ਹੀ ਨਹੀਂ, ਸਾਰਾ ਸਰੀਰ ਹੀ ਸਿੱਥਲ, ਨਾਕਾਰਾ, ਨਿਹਚਲ ਹੋ ਜਾਂਦਾ ਹੈ।

ਜਦੋਂ ਮੈਂ ਨਾਨੇ ਦੀ ਇਸ ਦੁਰਦਸ਼ਾ ਨੂੰ ਦੇਖਦਾ ਤਾਂ **ਮੈਨੂੰ ਸ਼ੈਤਾਨੀ ਖੁਸ਼ੀ ਹੁੰਦੀ ਸੀ।** ਜਦੋਂ ਹੰਦੇ ਵਾਲੇ ਪੰਡਤ ਨਾਲ ਨਾਨੀ ਦੀਆਂ ਗੱਲਾਂ ਨੂੰ ਯਾਦ ਕਰਕੇ ਗੁੱਸੇ ਹੁੰਦਾ ਸਾਂ। ਮੈਂ ਕਈ ਵਾਰ ਇਸ ਬਾਰੇ ਸੋਚਿਆ ਸੀ ਕਿ ਜੇ ਕਰ ਨਾਨੇ ਨੇ ਮੇਰੇ ਪਿਉ ਨੂੰ ਸਪ ਦੇ ਖਜ਼ਾਨੇ ਲਈ ਮਾਰਿਆ ਸੀ ਤਾਂ ਉਸ ਖਜ਼ਾਨੇ ਦਾ ਕੀ ਬਣਿਆ ਤੇ ਉਸ ਖਜ਼ਾਨੇ ਦੇ ਹੁੰਦਿਆਂ ਹੋਇਆਂ ਨਾਨੇ ਦੀ ਇਹ ਦੁਰਦਸ਼ਾ ਕਿਉਂ ਹੈ? ਨਾਨੇ ਦੀ ਦੁਕਾਨ ਦਾਰੀ ਨਾਲ **ਘਰ ਦੇ ਲੂਣ ਤੇਲ ਦਾ ਹੀ ਖਰਚ ਚਲਦਾ ਸੀ।** ਨਾਨੀ ਨੂੰ ਹਮੇਸ਼ਾਂ ਬੁਰੇ ਹਾਲੀਂ ਹੀ ਦੇਖਦਾ ਸੀ। ਹਰ ਵਾਰ **ਮੇਰਾ ਦਿਮਾਗ ਸਿੱਥਲ ਹੋ ਕੇ ਰਹਿ ਜਾਂਦਾ।** ਆਂਢ ਗੁਆਂਢ ਵਿਚ ਕਿਸੇ ਨੇ ਇਸ ਬਾਰੇ ਕਦੇ ਗਲ ਨਹੀਂ ਸੀ ਕੀਤੀ। **ਆਪਣੀ ਬੇਬਸੀ ਤੇ ਪੈਸੇ ਦੀ ਤੰਗੀ ਕਰ ਕੇ** ਮੈਨੂੰ ਸਪ ਦੇ ਖਜ਼ਾਨੇ ਦਾ ਰਹਿ ਰਹਿ ਕੇ ਖ਼ਿਆਲ ਆਉਂਦਾ ਸੀ, ਪਰ ਆਪਣੇ ਪਿਉ ਦੀ ਮੌਤ ਦਾ ਬਦਲਾ ਲੈਣ ਲਈ ਮੈਂ ਬੜਾ ਵਿਆਕੁਲ ਸਾਂ। ਜਦੋਂ ਕਿਸੇ ਨਿਖਰੀ ਹੋਈ ਰਾਤ ਨੂੰ ਮੈਂ ਇਨ੍ਹਾਂ ਸੋਚਾਂ ਵਿਚ ਗੁੰਮ ਹੋਇਆ **ਅਬੜਵਾਹੇ ਆਪਣੀ ਮੰਜੀ ਤੋਂ ਉਠ ਬੈਠਦਾ** ਤਾਂ

ਮੇਰੇ ਦਿਲ ਵਿਚ ਕਈ ਵਾਰ ਇਹ ਖ਼ਿਆਲ ਆਉਂਦਾ ਕਿ ਮੈਂ ਨਾਨੇ ਦਾ ਸੁਤੇ ਪਿਆਂ ਹੀ ਗਲਾਂ ਘੁਟ ਦਿਆਂ।

ਕਈ ਵਾਰ ਮੈਂ ਪੋਲੇ ਪੈਰੀਂ ਨਾਨੇ ਦੀ ਮੰਜੀ ਵਲ ਵਧਿਆ ਸਾਂ, ਪਰ ਹਰ ਵਾਰ ਬਾਹੀ ਤੋਂ ਪਰਤ ਆਉਂਦਾ ਸਾਂ। **ਕੋਈ ਅਗੰਮੀ ਤਾਕਤ ਮੈਨੂੰ ਵਾਪਸ ਖਿਚ ਲਿਆਉਂਦੀ ਸੀ** ਤੇ ਕਈ ਵਾਰ ਆਪ ਮੁਹਾਰੇ ਮੇਰਾ ਦਿਲ ਕਹਿਣਾ ਸ਼ੁਰੂ ਕਰ ਦੇਂਦਾ ਕਿ ਸ਼ਾਇਦ ਨਾਨਾ ਨਿਰਦੋਸ਼ ਹੀ ਹੋਵੇ ਪਰ ਮੇਰੇ ਦਿਲ ਦੀ ਹਰ ਇਕ ਧੜਕਣ ਮੈਨੂੰ ਨਾਨੀ ਤੇ ਹੰਦੇ ਵਾਲੇ ਪੰਡਤ ਦੀ ਗਲ ਬਾਤ ਯਾਦ ਕਰਾਉਂਦੀ ਸੀ।

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੭੮

ਸਿੱਥਲ
sitthal

ਮੈਨੂੰ ਸ਼ੈਤਾਨੀ ਖੁਸ਼ੀ ਹੁੰਦੀ ਸੀ
mɛnū̃ šɛtānī khušī hū̃dī sī

ਘਰ ਦੇ ਲੂਣ ਤੇਲ ਦਾ ਹੀ ਖਰਚ ਚਲਦਾ ਸੀ
kàr de lūṇ tel dā hī kharč čaldā sī

ਮੇਰਾ ਦਿਮਾਗ ਸਿੱਥਲ ਹੋ ਕੇ ਰਹਿ ਜਾਂਦਾ
merā dimāg sitthal ho ke rɛ́ jā̃dā

ਆਪਣੀ ਬੇਬਸੀ ਤੇ ਪੈਸੇ ਦੀ ਤੰਗੀ ਕਰ ਕੇ
āpṇī bebasī te pɛse dī tā̃gī kar ke

ਅਬੜਵਾਹੇ ਆਪਣੀ ਮੰਜੀ ਤੋਂ ਉਠ ਬੈਠਦਾ
abaṛwāhe āpṇī mā̃jī tõ uṭh bɛṭhdā

ਕੋਈ ਅਗੰਮੀ ਤਾਕਤ ਮੈਨੂੰ ਵਾਪਸ ਖਿਚ ਲਿਆਉਂਦੀ ਸੀ
koī agā̃mī tākat mɛnū̃ wāpas khič liāõdī sī

**ਸਿਦਕ** sidak

ਨਾਂਵ ਪੁਲਿੰਗ
ਵਿਸ਼ਵਾਸ਼, ਦਿਲ ਦੀ ਸਫਾਈ

**ਸਿਦਕ ਦੇ ਨਾਲ ਹੈ ਨਿਹੁੰ ਲਗਾ**
sidak de nāl hɛ niő laggā

ਕਾਦਰ ਨਾਲ ਪ੍ਰੀਤ ਵਿਚ ਸਿਦਕ ਹੈ, ਸਹਿਜ ਹੈ, ਸੰਜਮ ਹੈ। ਇਸ ਸੰਬੰਧ ਵਿਚ ਕੋਈ ਦੁਵੰਦ ਨਹੀਂ, ਕੋਈ ਵਿਤਕਰਾ ਨਹੀਂ। ਇੱਕੋ ਪ੍ਰੀਤਮ ਨਾਲ ਜੋੜ ਹੈ, ਸੰਯੋਗ ਹੈ। ਨੇਕ ਬੰਦਾ ਕਦੀ ਵੀ ਕਿਸੇ ਹੋਰ ਪਾਸੇ ਨਹੀਂ ਦੇਖੇਗਾ। ਕਿਸੇ ਹੋਰ ਨਾਲ ਜੋੜ ਨਹੀਂ ਜੋੜੇਗਾ। ਉਹ ਕਦੀ ਵੀ ਮਾਲਕ ਤੋਂ ਮੁਨਕਿਰ ਨਹੀਂ ਹੋਵੇਗਾ। ਇਸ ਪਿਆਰ ਵਿਚ ਸਿਦਕ ਹੈ, ਭਰੋਸਾ ਹੈ, ਯਕੀਨ ਹੈ। ਇਹ ਪਿਆਰ ਕਦੀ ਵੀ ਨਹੀਂ ਡੋਲੇਗਾ। ਇਹ ਪ੍ਰੀਤ ਪੱਕੀ, ਸੱਚੀ ਤੇ ਸੁੱਚੀ ਹੈ। ਇਹ ਕਦੀ ਵੀ ਕਿਸੇ ਹੋਰ ਪਾਸੇ ਨਹੀਂ ਝੁਕੇਗੀ।

ਇਸ ਦਾ ਸਿਦਕ ਕਦੀ ਵੀ ਨਹੀਂ ਥਿੜਕੇਗਾ।

**ਸਿਦਕ ਦੇ ਨਾਲ ਹੈ ਨਿਹੁੰ ਲਗਾ,**
ਕਦੀ ਜੀਉਂਦੀ ਮੁਖ ਨ ਮੋੜਸਾਂ ਮੈਂ।
**ਉਹ ਗੰਢ ਪਿਆਰੇ ਦੇ ਨਾਲ ਮੇਰੀ,**
ਹੋਰ ਨਾਲ ਤੇ ਮੂਲ ਨ ਜੋੜਸਾਂ ਮੈਂ।
ਪਥਰ ਮਾਰ ਕੇ ਵਿਰਦ ਦਾ ਜਾਨੀਆਂ,
ਵੇ ਸ਼ੀਸ਼ਾ ਨੰਗ ਨਾਮੂਸ ਦਾ ਤੋੜਸਾਂ ਮੈਂ।
**ਭਾਵੇਂ ਬੋਲੀਆਂ ਮਾਰ ਕੇ ਲੋਕ ਸਾੜਨ,**
**ਗ਼ੈਰ ਨਾਲ ਪ੍ਰੀਤ ਨ ਜੋੜਸਾਂ ਮੈਂ।**

ਗ਼ੁਲਾਮ ਰਸੂਲ, ਸੀਹਰਫੀ, ੨੩੧

ਸਿਦਕ
sidak

ਸਿਦਕ ਦੇ ਨਾਲ ਹੈ ਨਿਹੁੰ ਲਗਾ
sidak de nāl hɛ níṍ laggā

ਉਹ ਗੰਢ ਪਿਆਰੇ ਦੇ ਨਾਲ ਮੇਰੀ
ó gã́ḍ piāre de nāl merī

ਭਾਵੇਂ ਬੋਲੀਆਂ ਮਾਰ ਕੇ ਲੋਕ ਸਾੜਨ
pā̀wẽ bolīā̃ mār ke lok sāṛan

ਗ਼ੈਰ ਨਾਲ ਪ੍ਰੀਤ ਨ ਜੋੜਸਾਂ ਮੈਂ
gɛr nāl prīt nā joṛsā̃ mɛ̃

**ਸਿਦਕ** sidak

ਨਾਂਵ ਪੁਲਿੰਗ
ਸਿਰੜ, ਇਕਰਾਰ, ਵਾਅਦਾ, ਇਰਾਦਾ

**ਅਸਾਂ ਓਸ ਦੇ ਨਾਲ ਚਾ ਸਿਦਕ ਕੀਤਾ**
asā̃ os de nāl čā sidak kītā

ਆਖ਼ਿਰ ਕਾਜ਼ੀ ਅਤੇ ਮਾਂ ਬਾਪ ਨੇ ਇਕਰਾਰ ਕੀਤਾ ਕਿ ਹੀਰ ਰਾਂਝੇ ਨਾਲ ਹੀ ਵਿਆਹੁਣੀ ਹੈ। ਉਸ ਨੂੰ ਸਿਦਕ, ਭਰੋਸਾ, ਯਕੀਨ ਦਿਵਾਇਆ ਕਿ ਹੁਣ ਇਹ ਸੰਬੰਧ ਪੱਕਾ ਹੋਏਗਾ। ਇਹ ਮੇਲ, ਇਹ ਪ੍ਰੀਤ ਗੋਰ, ਕਬਰ ਤਾਈਂ ਰਹਿਣਗੇ। ਇਹ ਜੋੜ ਕਦੀ ਨਹੀਂ ਟੁੱਟੇਗਾ। ਅੰਤ ਹੀਰ ਤੇ ਰਾਂਝੇ ਦਾ ਮੇਲ ਹੋਵੇਗਾ। ਉਹਨਾਂ ਦਾ ਪਿਆਰ, ਉਹਨਾਂ ਦਾ ਸਿਦਕ, ਇਕਰਾਰ ਪੂਰੇ ਉਤਰਣਗੇ। ਪਰ ਹੀਰ ਨਹੀਂ ਸੀ ਜਾਣਦੀ ਕਿ ਇਹ ਤਾਂ ਸ਼ੇਰ ਦੀ ਚੀਜ਼ ਗੱਧੇ ਨੂੰ ਮਿਲ ਰਹੀ ਹੈ। ਹੀਰ ਵਰਗੀ ਮੋਤੀਆਂ, ਹੀਰਿਆਂ, ਜਵਾਹਰਾਤਾਂ ਵਾਲੀ ਕੁੜੀ ਰਾਂਝੇ ਵਰਗੇ ਕਮਲੇ ਰਮਲੇ ਦੇ ਵਸ ਪਾਈ ਜਾ ਰਹੀ ਹੈ। ਕਿਸਮਤ ਦੇ ਪਲਣੇ ਕੋਈ ਨਹੀਂ ਦਸ ਸਕਦਾ। ਪਰਵਰਦਗਾਰ ਕਿਨ੍ਹਾਂ ਨੂੰ ਜੋੜਦਾ ਹੈ ਤੇ ਕਿਨ੍ਹਾਂ ਨੂੰ ਨਿਖੇੜਦਾ ਹੈ। ਕਿਨ੍ਹਾਂ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ ਤੇ ਕਿਹੜੇ ਸਾਰੀ ਉਮਰ ਧੱਕੇ ਖਾਂਦੇ ਹਨ। ਸਿਦਕ, ਯਕੀਨ ਸਭ ਉਸ ਕਾਦਰ ਦੇ ਦਰ ਤੇ ਰੱਖੇ ਜਾਂਦੇ ਹਨ। ਉਹਨਾਂ ਦਾ ਸਿੱਟਾ ਕੀ ਨਿਕਲਦਾ ਹੈ ਇਹ ਸਭ ਉਸ ਪਰਵਰਦਗਾਰ ਦੇ ਆਪਣੇ ਹਥ ਹੈ।

ਕਾਜ਼ੀ, ਮਾਉਂ ਤੇ ਬਾਪ ਇਕਰਾਰ ਕੀਤਾ,
ਹੀਰ ਰਾਂਝੇ ਦੇ ਨਾਲ ਵਿਆਹੁਣੀ ਏਂ।
**ਅਸਾਂ ਓਸ ਦੇ ਨਾਲ ਚਾ ਸਿਦਕ ਕੀਤਾ,**
**ਗਲ ਗੋਰ ਦੇ ਤੀਕ ਨਿਬਾਹੁਣੀ ਏਂ।**
ਅੰਤ ਰਾਂਝੇ ਨੇ ਹੀਰ ਪਰਣਾਇ ਲੈਣੀ,
**ਕੋਈ ਰੋਜ਼ ਦੀ ਏਹ ਪਰਾਹੁਣੀ ਏਂ।**
ਵਾਰਿਸ ਸ਼ਾਹ ਨਾ ਜਾਣਦੀ ਮੰਝ ਕਮਲੀ,
**ਖਰਸ਼ ਸ਼ੇਰ ਦੀ ਗਧੇ ਨੂੰ ਪਾਉਣੀ ਏਂ।**

ਹੀਰ ਵਾਰਿਸ, ੧੧੩

ਸਿਦਕ
sidak

ਅਸਾਂ ਓਸ ਦੇ ਨਾਲ ਚਾ ਸਿਦਕ ਕੀਤਾ
asā̃ os de nāl čā sidak kītā

ਗਲ ਗੋਰ ਦੇ ਤੀਕ ਨਿਬਾਹੁਣੀ ਏਂ
gal gor de tīk nibáoṇī ẽ

ਕੋਈ ਰੋਜ਼ ਦੀ ਏਹ ਪਰਾਹੁਣੀ ਏਂ
koī roz dī é práoṇī ẽ

ਖਰਸ਼ ਸ਼ੇਰ ਦੀ ਗਧੇ ਨੂੰ ਪਾਉਣੀ ਏਂ
kharš šer dī gáde nū pāoṇī ẽ

**ਸਿਦਕ** sidak

ਨਾਂਵ, ਪੁਲਿੰਗ
ਮਨ ਲਾ ਕੇ ਕੀਤਾ ਕੰਮ, ਹਠ

**ਆਖ਼ਰ ਸਾਡੇ ਸਿਦਕ ਦਾ ਸਿਲਾ ਵੀ ਤਾਂ ਮਿਲਨਾ ਈਂ, ਨਾ**
ākhar sāḍe sidak dā silā wī tā̃ milanā ī̃ nā

ਜੇ ਬੰਦਾ ਸਿਦਕ ਰੱਖੇ ਤਾਂ ਕਦੀ ਨਾ ਕਦੀ ਤੇ ਕਿਸਮਤ ਬਦਲ ਹੀ ਜਾਂਦੀ ਹੈ। ਕਿਸਾਨਾਂ ਦੇ ਮੁੰਡੇ ਪੜ੍ਹ ਲਿਖ ਕੇ ਵੀ ਕਈ ਵਾਰੀ ਕਾਮਯਾਬ ਨਹੀਂ ਹੁੰਦੇ। ਜੇ ਚੰਗੇ ਨੰਬਰ ਨਾ ਆਉਣ ਤਾਂ ਕੋਈ ਵੱਡੀ ਸਰਦਾਰੀ ਨੌਕਰੀ ਦੀ ਆਸ ਨਹੀਂ ਹੁੰਦੀ, ਪਰ ਬੰਦਾ ਲੋੜ ਵਾਸਤੇ ਕੀ ਕੁਝ ਨਹੀਂ ਕਰਦਾ? ਮਦਨ ਨੇ ਬੀ. ਏ. ਪਿੱਛੋਂ ਵਕਾਲਤ ਕਰ ਲਈ ਤੇ ਵਕਾਲਤ ਦੇ ਸਾਰੇ ਦਾਅ ਪੇਚ ਸਿਖ ਲਏ। ਕਿਸੇ ਦੇ ਹਕ ਵਾਸਤੇ ਲੜਨਾ, ਕਿਸੇ ਦਾ ਹਕ ਮਾਰਨ ਵਾਸਤੇ। ਜਿਹੜਾ ਵੀ ਮੁਕਦਮਾ ਲੇ ਕੇ ਕੋਈ ਆ ਜਾਵੇ, ਵਕੀਲ ਨੇ ਓਸੇ ਦੀ ਵਕਾਲਤ ਕਰਨੀ ਹੈ। ਏਥੇ ਸਚ ਝੂਠ ਦਾ ਤੇ ਸਵਾਲ ਹੀ ਨਹੀਂ ਪੈਦਾ ਹੁੰਦਾ। ਸਰਕਾਰੀ ਕਚਹਿਰੀਆਂ ਵਿਚ ਇਵੇਂ ਹੀ ਹੁੰਦਾ ਹੈ। ਪਛਮੀ ਵਿੱਦਿਆ ਨੇ, ਪਛਮੀ ਇਨਸਾਫ ਨੇ ਏਹੋ ਕੁਝ ਹੀ ਸਿਖਾਇਆ ਹੈ। ਚੁੰਜ ਚਰਚਾ, ਦਲੀਲਬਾਜੀ ਕਰੋ। ਸਚ ਝੂਠ ਕੁਝ ਨਹੀਂ ਹੁੰਦਾ। ਇਹ ਹਕ ਹੁਕ ਵਾਲੀ ਗਲ ਪੁਰਾਣੀ ਸਭਿਅਤਾ ਦੀ ਹੈ ਜਦੋਂ ਪੰਚਾਇਤ ਵਿਚ, ਭਾਈਚਾਰੇ ਵਿਚ ਬੈਠ ਕੇ ਫੈਸਲੇ ਹੁੰਦੇ ਸਨ। ਜਦੋਂ ਸਭ ਨੂੰ ਪਤਾ ਸੀ ਕਿ ਕਸੂਰ ਕਿਸਦਾ ਹੈ, ਕਿਸ ਨੇ ਕੀ ਕੀਤਾ ਹੈ, ਕੀ ਨਹੀਂ ਕੀਤਾ। ਕਚਹਿਰੀ ਵਿਚ ਤਾਂ ਵਕੀਲ ਤੇ

ਨਿਰਭਰ ਹੈ, ਉਹ ਕਿਨਾ ਪੜ੍ਹਿਆ ਹੈ। ਉਹ ਕਿਹੋ ਜਿਹੀਆਂ ਦਲੀਲਾਂ ਦੇ ਸਕਦਾ ਹੈ। ਵਕਾਲਤ ਚੰਗੀ ਤੁਰ ਪਵੇ ਤਾਂ ਪਉਂ ਬਾਰਾਂ। ਜੇ ਕੋਈ ਵਕੀਲ ਕੁਝ ਮੁਕਦਮੇ ਜਿਤ ਲਵੇਂ ਤਾਂ ਸਭ ਉਹਦੇ ਕੋਲ ਆਉਂਦੇ ਹਨ, ਖਾਸ ਕਰਕੇ ਉਹ ਜਿਨ੍ਹਾਂ ਨੇ ਜ਼ਿਆਦਾ ਮਾਰਾਂ ਮਾਰੀਆਂ ਹੋਣ। ਹੌਲੀ ਹੌਲੀ ਵਕੀਲ ਸਿਆਸਤ ਵਿਚ ਵੀ ਪੈ ਜਾਂਦੇ ਹਨ ਕਿਉਂਕਿ ਸਿਆਸਤ ਵਿਚ ਤਾਂ ਝੂਠ ਦੇ ਸਿਵਾ ਹੋਰ ਕੁਝ ਹੈ ਹੀ ਨਹੀਂ। ਮਦਨ ਇਹ ਸਭ ਕੁਝ ਸਮਝ ਗਿਆ ਸੀ। ਉਹ ਹਰ ਗਲ ਵਿਚ ਅੰਗਰੇਜ਼ਾਂ ਦੀ ਨਕਲ ਮਾਰਨ ਲਗ ਪਿਆ ਸੀ। ਉਹਨਾਂ ਦੇ ਸੁਭਾਅ ਨੂੰ, ਉਹਨਾਂ ਦੀ ਫੂਲ ਪਰੱਸਤੀ ਨੂੰ, ਉਹਨਾਂ ਦੇ ਦਰਸ਼ਨ ਨੂੰ ਅੰਮ੍ਰਿਤ ਸਮਝਦਾ ਸੀ। ਅੰਗਰੇਜ਼ ਸਿਆਣੇ ਸਨ, ਬੁੱਧੀ ਜੀਵ ਸਨ, ਹਰ ਹੁਨਰ ਵਿਚ, ਹਰ ਕੰਮ ਵਿਚ ਉਹਨਾਂ ਦਾ ਕੋਈ ਸਾਨੀ ਨਹੀਂ ਸੀ। ਏਸੇ ਕਰਕੇ ਹੁਣ ਉਹਨਾਂ ਦਾ ਰਾਜ ਸੀ। ਉਹ ਰਾਜੇ ਸਨ। ਰਾਜੇ ਰਬ ਦੇ ਘੱਲੇ ਦੇਵਤੇ ਹੁੰਦੇ ਹਨ। ਉਹਨਾਂ ਦੀ ਪੂਜਾ ਕਰਨਾ, ਉਹਨਾਂ ਦੀ ਗੁਲਾਮੀ ਕਰਨਾ ਹਰ ਗੁਲਾਮ ਦਾ ਧਰਮ ਹੈ। ਮਦਨ ਇਸ ਰਸਤੇ ਤੇ ਪਿਆ। ਉਸ ਦੀ ਵਕਾਲਤ ਚਲ ਪਈ। ਘਰ ਪੈਸੇ ਆਉਣ ਲਗ ਪਏ। ਮਾਂ ਬਾਪ ਸੁਖਾਲੇ ਹੋ ਗਏ। ਕਿਸਮਤ ਨੇ ਪਾਸਾ ਪਲਟ ਲਿਆ।

ਕੁਝ ਫ਼ਤਹ ਸਿੰਘ ਅਰ ਕੁਝ ਹੋਰ ਰਿਸ਼ਤੇਦਾਰਾਂ ਦੀ ਸਹਾਇਤਾ ਨਾਲ ਮਦਨ ਨੇ ਦੋ ਸਾਲ ਲਾ ਕੇ ਵਕਾਲਤ ਪਾਸ ਕਰ ਲਈ। ਛੇ ਮਹੀਨੇ ਹੋਰ ਇਕ ਵਕੀਲ ਨਾਲ ਸਹਾਇਕ ਦੇ ਰੂਪ ਵਿਚ ਲਗਾ ਕੇ ਉਸ ਨੇ ਇਸ ਮਹਾਨ ਕਿਰਤ ਦੇ ਝੂਠ ਸਚ, ਪਾਖੰਡ ਪਲਾਲ ਦੀ ਜਾਣਕਾਰੀ ਵੀ ਪ੍ਰਾਪਤ ਕਰ ਲਈ ਅਰ ਉਹ ਆਪ ਅਲਗ ਵਕੀਲ ਬਣ ਬੈਠਾ, ਕੁਝ ਲੋਕਾਂ ਨੂੰ ਕਾਨੂੰਨ ਦੇ ਦੰਡ ਅਰ ਕ੍ਰੋਪੀ ਤੋਂ ਬਚਾਣ ਲਈ ਅਰ ਕਈਆਂ ਨੂੰ ਇਸ ਦੁਆਰਾ ਬਦਲਾ ਕੱਢਣ ਵਿਚ ਅਰ ਜ਼ੁਲਮ, ਠੱਗੀ ਕਰਨ ਵਿਚ ਸਹਾਇਤਾ ਦੇਣ ਲਈ।

ਮਦਨ ਨੇ ਵਕਾਲਤ ਦਾ ਕਿੱਤਾ ਕਿਉਂ ਧਾਰਨ ਕੀਤਾ? **ਇਸ ਦੇ ਕਈ ਸਬੱਬ ਸਨ।** ਉਸ ਦੇ ਬੀ.ਏ. ਅਰ ਵਕਾਲਤ ਦੇ ਨਤੀਜੇ ਇਤਨੇ ਉਤਸਾਹ ਜਨਕ ਨਹੀਂ ਸਨ ਕਿ ਮਦਨ ਇਕ ਦੋ ਸਾਲ ਹੋਰ ਸਰਕਾਰੀ ਨੌਕਰੀ ਦੇ ਇਮਤਿਹਾਨਾਂ ਦੀ ਤਿਆਰੀ ਵਿਚ ਲਗਾਂਦਾ। ਉਸ ਪਾਸ ਹੁਣ ਕਿਸੇ ਪਾਸੇ ਤੋਂ ਵੀ ਇਨ੍ਹਾਂ ਤਿਆਰੀਆਂ ਲਈ ਰੁਪਿਆ ਨਹੀਂ ਸੀ ਆ ਸਕਦਾ। **ਸੋ ਚੰਗੀ ਸਰਕਾਰੀ ਨੌਕਰੀ ਦੀ ਝਾਕ ਮਦਨ ਨੇ ਛਡ ਦਿੱਤੀ।** ਪਰ ਜੇ ਉਸ ਨੇ ਇਸ ਪਾਸੇ ਆਪਣੀ ਹਵਸ ਨੂੰ ਘੋੜੇ ਦੌੜਾਨ ਤੋਂ ਰੋਕ ਲਿਆ ਸੀ ਤਾਂ ਇਸ ਦਾ ਮਤਲਬ ਇਹ ਨਹੀਂ ਸੀ ਕਿ ਉਹ ਬਿਲਕੁਲ ਹੀ ਸਾਧਾਰਣ ਆਸਾਂ ਤੇ ਗੁਜ਼ਾਰਾ ਕਰਨ ਲਗ ਪੈਂਦਾ। ਉਹ ਵਧੇਰੇ ਆਸਾਨੀ ਨਾਲ ਇਕ ਸਕੂਲ ਮਾਸਟਰ ਬਣ ਕੇ ਆਪਣਾ ਟੱਬਰ ਪਾਲ ਸਕਦਾ, ਪਰ **ਇਸ ਜੀਵਣ ਨੂੰ ਉਹ ਘਟੀਆ ਸਮਝਦਾ ਸੀ। ਇਸ**

**ਵਿਚ ਉਸ ਦੀਆਂ ਰੀਝਾਂ ਅਰ ਆਸਾਂ ਦਾ ਕਤਲ ਹੋਣਾ ਜ਼ਰੂਰੀ ਸੀ।** ਵਕਾਲਤ ਹੀ ਉਸ ਨੂੰ ਇਕ ਅਜਿਹਾ ਪੇਸ਼ਾ ਜਾਪਿਆ ਜਿਸ ਵਿਚ ਪ੍ਰਵੇਸ਼ ਕਰਕੇ ਉਹ ਆਪਣਾ ਟੱਬਰ ਵੀ ਪਾਲ ਸਕਦਾ ਸੀ ਅਰ ਵਡਿਆਈ ਪਰਾਪਤ ਕਰਨ ਲਈ ਯਤਨ ਵੀ ਕਰ ਸਕਦਾ ਸੀ। ਥੋੜ੍ਹਾ ਚਿਰ ਵਕਾਲਤ ਵਿਚ ਮਿਹਨਤ ਕਰਨ ਤੋਂ ਬਾਅਦ ਉਸ ਨੂੰ ਆਸ ਸੀ ਕਿ ਉਹ ਰਾਜਸੀ ਮਾਮਲਿਆਂ ਵਿਚ ਹਿੱਸਾ ਲੈਣ ਦੀ ਸਮਰਥਾ ਪਰਾਪਤ ਕਰ ਲਵੇਗਾ। **ਇਹ ਸਮਰਥਾ ਹੀ ਉਸ ਦੇ ਜੀਵਨ ਦਾ ਉਦੇਸ਼ ਸੀ।**

ਇਸ ਕਿੱਤੇ ਵਿਚ ਵੀ ਪਹਿਲੇ ਕੁਝ ਸਾਲ ਬੜੀਆਂ ਮੁਸ਼ਕਲਾਂ ਪੇਸ਼ ਔਣ ਦਾ ਡਰ ਸੀ। ਪਰ ਪਹਿਲੇ ਮਹੀਨੇ ਹੀ ਮਦਨ ਨੂੰ ਸੋ ਕੁ ਰੁਪਏ ਫ਼ੀਸਾਂ ਦੁਆਰਾ ਆ ਗਏ। ਇਹ ਇਕ ਵੇਲੇ ਦੀ ਕਰਾਮਾਤ ਹੀ ਸੀ। ਕੁਟੰਬ ਦੇ ਸੰਘ ਖੁਸ਼ਕ ਹੋ ਰਹੇ ਸਨ ਕਿ **ਮਦਨ ਨੇ ਪਾਣੀ ਦਾ ਚਸ਼ਮਾ ਲਭ ਲਿਆ ਸੀ!** ਜੇ ਇਹ ਚਸ਼ਮਾ ਇਸ ਮੌਕੇ ਨਾ ਲਭਦਾ ਤਾਂ ਖ਼ਬਰੇ ਨਹੀਂ ਪਿਆਸਿਆਂ ਦੀ ਕੀ ਹਾਲਤ ਹੁੰਦੀ। ਇਉਂ ਜਾਪਦਾ ਹੈ ਕਿ ਮਦਨ ਦੀ ਕਿਸਮਤ ਇੱਥੋਂ ਤਕ ਤਾਂ ਮਦਦ ਕਰਨ ਲਈ ਤਿਆਰ ਸੀ ਕਿ ਉਸ ਨੂੰ ਅਰ ਉਸ ਦੇ ਕੁਟੰਬ ਨੂੰ ਭੁੱਖਾ ਪਿਆਸਾ ਨਾ ਮਰਨ ਦੇਵੇ। ਇਸ ਤੋਂ ਵਧ ਹਾਲੀ ਤਕ ਇਸ ਨੇ ਮਦਨ ਦੀ ਕੋਈ ਸਹਾਇਤਾ ਨਹੀਂ ਸੀ ਕੀਤੀ। ਬੀ.ਏ. ਅਰ ਵਕਾਲਤ ਦੇ ਸਾਧਾਰਣ ਨਤੀਜਿਆਂ ਤੋਂ ਮਦਨ ਦਾ ਆਪਣੀ ਕਿਸਮਤ ਵਿਚ ਵਿਸ਼ਵਾਸ ਕਝ ਘਟ ਗਿਆ ਸੀ। ਜੇ ਕਿਸਮਤ ਚੰਗੀ ਹੁੰਦੀ ਤਾਂ ਇਹ ਨਤੀਜੇ ਚੰਗੇ ਹੁੰਦੇ ਅਰ ਉਹ ਉੱਚੀ ਸਰਕਾਰੀ ਮੁਲਾਜ਼ਮਤ ਦੇ ਇਮਤਿਹਾਨਾਂ ਵਿਚ ਬੈਠਣ ਦਾ ਸਾਹਸ ਕਰ ਸਕਦਾ। ਪਰ ਫਿਰ ਮਦਨ ਇਹ ਖ਼ਿਆਲ ਕਰਦਾ ਜੋ ਸ਼ਾਇਦ ਸਰਕਾਰੀ ਮੁਲਾਜ਼ਮਤ ਦੀ ਮੱਧਮ ਸਫ਼ਲਤਾ ਤੋਂ ਬਚਾਣ ਲਈ ਕਿਸਮਤ ਨੇ ਉਸ ਨੂੰ ਇਸ ਮੌਕੇ ’ਤੇ ਉਤਸ਼ਾਹ ਨਹੀਂ ਸੀ ਦਿੱਤਾ। ਕਿਸਮਤ ਉਸ ਨੂੰ ਵਡੇਰੀ ਪਦਵੀ ’ਤੇ ਲੈ ਜਾਣਾ ਚਾਹੁੰਦੀ ਸੀ ਜੋ ਕੇਵਲ ਵਕਾਲਤ ਅਰ ਰਾਜਸੀ ਕੰਮ ਰਾਹੀਂ ਹੋ ਸਕਦਾ ਸੀ। ਆਸ਼ਾ ਹੀ ਤਾਂ ਹੈ ਇਨਸਾਨ ਦੀ ਕਿਸਮਤ। **ਬਦਕਿਸਮਤ ਉਹ ਹੈ ਜੋ ਨਿਰਾਸ਼ ਹੋ ਕੇ ਬੈਠ ਜਾਂਦਾ ਹੈ।**

ਪਹਿਲੇ ਮਹੀਨੇ ਦਾ ਇਹ ਸੌ ਰੁਪਿਆ(ਚਾਤ੍ਰਿਕ ਲਈ ਸਾਂਤ ਬੂੰਦ) ਵੀ ਕਾਫ਼ੀ ਭੈ-ਜਲ ਦੇਣ ਤੋਂ ਬਾਅਦ ਮਿਲਿਆ ਸੀ। ਪਹਿਲੇ ਪੰਦਰਾਂ ਦਿਨਾਂ ਵਿਚ ਉਸ ਨੂੰ ਕੇਵਲ ਪੰਦਰਾਂ ਰੁਪਏ ਆਏ ਸਨ। ਇਕ ਰੁਪਿਆ ਰੋਜ਼ਾਨਾ ਉਸ ਦੇ ਦੋਸਤਾਂ ਦਾ ਮਖ਼ੌਲ ਬਣ ਗਿਆ ਸੀ। ਪਰ ਇਉਂ ਜਾਪਦਾ ਸੀ ਜੋ ਇਹ

ਮਖ਼ੌਲ ਉਸ 'ਤੇ ਨਹੀਂ ਸੀ, ਉਸ ਦੀ ਕਿਸਮਤ 'ਤੇ ਘਟ ਰਿਹਾ ਸੀ।

''ਹਾਂ, ਇਸ ਸਾਰੇ ਪਾਖੰਡ ਦੀ ਮਜ਼ਦੂਰੀ ਰੁਪਿਆ ਦਿਹਾੜੀ ਮਿਲ ਰਹੀ ਹੈ'', ਉਹ ਇਕ ਹਾਰ ਰਹੇ ਜੁਆਰੀਏ ਦੀ ਮੁਸਕਰਾਹਟ ਨਾਲ ਹਸ ਕੇ ਮੰਨ ਲੈਂਦਾ।

ਇਨ੍ਹਾਂ ਪੰਦਰਾਂ ਦਿਨਾਂ ਦੇ ਫਲ ਤੋਂ ਪ੍ਰਭਾਵਿਤ ਹੋ ਕੇ ਉਸ ਦੇ ਮਿੱਤਰ ਬਲਵੰਤ ਨੇ ਜੋ ਖ਼ੁਦ ਵੀ ਵਕਾਲਤ ਤੋਂ ਨਿਰਾਸ਼ ਹੋ ਚੁੱਕਾ ਸੀ ਅਰ ਸਕੂਲ ਮਾਸਟਰ ਬਣਨ ਦਾ ਫ਼ੈਸਲਾ ਕਰ ਚੁੱਕਾ ਸੀ, ਉਸ ਨੂੰ ਵਕਾਲਤ ਦਾ ਕੰਮ ਛਡ ਦੇਣ ਦੀ ਪ੍ਰੇਰਣਾ ਕੀਤੀ। ਮਦਨ ਵੀ ਇਸ ਹਦ ਤਕ ਮੰਨ ਗਿਆ ਕਿ ਉਹ ਆਪਣੇ ਪਿੰਡ ਜਾ ਕੇ ਘਰ ਦੀ ਇਕ ਟੂਮ ਗਹਿਣੇ ਰਖ ਕੇ ਸੌ ਰੁਪਿਆ ਲੈ ਆਵੇ ਤਾਂ ਜੋ ਲਾਹੌਰ ਜਾ ਕੇ ਉਸਤਾਦਾਂ ਦੇ ਟਰੇਨਿੰਗ ਕਾਲਜ ਵਿਚ ਦਾਖ਼ਲ ਹੋ ਜਾਵੇ। ਪਰ ਜਦ ਦੂਜੇ ਦਿਨ ਤੜਕੇ ਲਾਹੌਰ ਦੀ ਗੱਡੀ ਲਈ ਉੱਠਣ ਦਾ ਵਕਤ ਆਇਆ ਤਾਂ ਮਦਨ ਦੇ ਅੰਤਹਕਰਣ ਨੇ ਪੂਰਨ ਭਾਂਤ ਨਾਂਹ ਕਰ ਦਿੱਤੀ।

**''ਓਇ, ਕਿਉਂ ਭੁੱਖਾ ਮਰਨ 'ਤੇ ਲਕ ਬੰਨ੍ਹ ਲਿਆ?''** ਬਲਵੰਤ ਨੇ ਵੰਗਾਰਿਆ।

''ਮੈਂ ਭੁੱਖਾ ਮਰ ਜਾਵਾਂਗਾ ਪਰ ਸਕੂਲ ਮਾਸਟਰ ਨਹੀਂ ਬਣਾਂਗਾ,'' ਮਦਨ ਨੇ ਮਜ਼ਬੂਤੀ ਨਾਲ ਜਵਾਬ ਦਿੱਤਾ।

ਮਦਨ ਦੀ ਇਸ ਮਜ਼ਬੂਤੀ ਦਾ ਫਲ ਇਹ ਹੋਇਆ ਕਿ ਬਲਵੰਤ ਨੇ ਵੀ ਸਕੂਲ ਮਾਸਟਰੀ ਕਰਨ ਦਾ ਇਰਾਦਾ ਛਡ ਦਿੱਤਾ।

ਉਸ ਦਿਨ ਜਦ ਮਦਨ ਕਚਿਹਰੀ ਨੂੰ ਗਿਆ ਤਾਂ ਉਸ ਦੇ ਦਿਲ ਨੇ ਕਿਸਮਤ ਦਾ ਪਰਤਿਆਵਾ ਲੈਣ ਦੀ ਧਾਰੀ ਹੋਈ ਸੀ। ਜੇ ਉਸ ਦਿਨ ਕੋਈ ਚੰਗੀ ਫ਼ੀਸ ਵਾਲਾ ਮੁਕੱਦਮਾ ਆ ਗਿਆ ਤਾਂ ਸਮਝ ਲਓ ਕਿਸਮਤ ਨੂੰ ਉਸ ਦਾ ਕੁਝ ਖਿਆਲ ਹੈ, ਨਹੀਂ ਤਾਂ ਉਸ ਵੱਲੋਂ ਜਵਾਬ ਹੀ ਸੀ। ਅਜ ਦਾ ਦਿਨ ਦਸ ਦੇਵੇਗਾ ਕਿ ਮੈਂ ਸਕੂਲ ਮਾਸਟਰੀ ਦਾ ਇਰਾਦਾ ਛਡ ਕੇ ਸਿਆਣਪ ਕੀਤੀ ਹੈ ਯਾ ਮੂਰਖਤਾ, ਮਦਨ ਨੇ ਆਪਣੇ ਮਨ ਨੂੰ ਆਖਿਆ। ਅਜ ਦੇ ਦਿਨ (ਇਕ ਦਿਨ) 'ਤੇ ਇਤਨੀ ਜ਼ਿਮੇਦਾਰੀ ਰਖ ਦੇਣੀ ਇਕ ਵਹਿਮ ਤੋਂ ਸਿਵਾ ਹੋਰ ਕੁਝ ਨਹੀਂ ਸੀ। ਪਰ **ਇਹ ਉਸ ਦਾ ਕਿਸਮਤ ਨੂੰ ਪਰਤਿਆਣ ਦਾ ਮਨ ਭਾਉਂਦਾ ਤਰੀਕਾ ਸੀ। 'ਹੁਣ ਜਾਂ ਕਦੇ ਨਹੀਂ,'** ਦਾ ਫ਼ੈਸਲਾ ਕਰਕੇ ਉਸ ਨੂੰ ਤਸੱਲੀ ਹੁੰਦੀ ਸੀ। ਕਈ ਵਾਰੀ ਉਸ ਨੂੰ ਇਸ ਤੋਂ ਨਿਰਾਸ਼ਾ ਵੀ ਹੁੰਦੀ ਸੀ, ਪਰ ਉਸ ਦਾ ਵਹਿਮ ਸੀ ਕਿ ਜਦੋਂ ਉਹ ਕਿਸਮਤ ਨੂੰ ਇਸ ਤਰ੍ਹਾਂ

ਵੰਗਾਰਦਾ ਸੀ ਤਾਂ ਕਿਸਮਤ ਰਾਸ ਆ ਜਾਂਦੀ ਸੀ।

ਸੋ ਇਹ ਦਿਨ ਕਿਸਮਤ ਦੇ ਪਰਤਿਆਵੇ ਦਾ ਦਿਨ ਸੀ। ਮਦਨ ਨੂੰ ਬੜੀ ਮਾਯੂਸੀ ਹੋਈ, ਜਦ ਕਿਸਮਤ ਨੇ ਉਸ ਦਿਨ ਉਸ ਦੀ ਕੋਈ ਪਰਵਾਹ ਨਾ ਕੀਤੀ। ਉਸ ਦਿਨ ਵੀ ਉਸ ਨੂੰ ਕੋਈ ਫ਼ੀਸ ਨਾ ਆਈ। ਉਸ ਨੇ ਮਜਬੂਰਨ ਕਿਸਮਤ ਨੂੰ ਇਕ ਹੋਰ ਦਿਨ ਦੀ ਮੁਹਲਤ ਦੇ ਦਿੱਤੀ।

ਦੂਜੇ ਦਿਨ ਸਵੇਰ ਨੂੰ ਮਦਨ ਅਰ ਇਕ ਦੋਸਤ, ਨਰਾਇਣ, ਜੋ ਇਕ ਸਕੂਲ ਦਾ ਹੈੱਡਮਾਸਟਰ ਸੀ, ਸੈਰ ਨੂੰ ਨਿਕਲੇ। ਸੂਰਜ ਨਿਕਲ ਕੇ ਲਾਲ ਤੇ ਭੜਕੀਲੀ ਭਾਹ ਮਾਰ ਰਿਹਾ ਸੀ। ਗਰਮੀ ਦੀ ਰੁੱਤ ਸੀ, ਦੁਪਹਿਰ ਨੇ ਖੂਬ ਤਪਣਾ ਸੀ। ਸਵੇਰ ਦੀ ਠੰਡ, ਜੋ ਰਾਤ ਦੀ ਬਚੀ ਖੁਚੀ ਦਾਤ ਸੀ, ਥੋੜਾ ਹੀ ਚਿਰ ਰਹਿਣ ਵਾਲੀ ਚੀਜ਼ ਸੀ ਅਰ ਸ਼ਹਿਰ ਦੇ ਲੋਕ ਜੋ ਇਸ ਦਾ ਵੱਧ ਤੋਂ ਵੱਧ ਲਾਭ ਉਠਾਣ ਲਈ ਸਵੇਰੇ ਉਠ ਕੇ ਸੈਰਾਂ ਨੂੰ ਗਏ ਸਨ, ਤਿੰਨ ਚਾਰ ਮੀਲ ਦਾ ਪੰਧ ਮਾਰ ਕੇ ਵਾਪਸ ਮੁੜ ਰਹੇ ਸਨ। ਮਦਨ ਅਰ ਨਰਾਇਣ ਨੂੰ ਸੈਰ ਦੀ ਇਤਨੀ ਪਰਵਾਹ ਨਹੀਂ ਸੀ, ਪਰ ਤਾਂ ਵੀ ਇਸ ਘੰਟੇ ਅਧ ਘੰਟੇ ਨੂੰ ਚੰਗੀ ਤਰ੍ਹਾਂ ਬਿਲੇ ਲਾਣ ਲਈ ਉਹ ਕਮੇਟੀ ਦੇ ਬਾਗ਼ ਵਿਚ ਆ ਗਏ ਸਨ।

ਉਹ ਫੁੱਲਾਂ ਦੀਆਂ ਕਿਆਰੀਆਂ ਵਲ ਨੂੰ ਢਲੇ। ਇਥੇ ਗੁਲ ਦਾਉਦੀਆਂ ਅਰ ਸੌਸਨਾਂ ਨੇ ਰੰਗ ਦਾ ਮੀਂਹ ਬਰਸਾਇਆ ਹੋਇਆ ਸੀ। ਉਹ ਇੱਥੇ ਆ ਕੇ ਠਹਿਰ ਗਏ।

''ਕਿਹਾ ਖ਼ੂਬਸੂਰਤ ਨਜ਼ਾਰਾ ਹੈ'', ਹੈੱਡਮਾਸਟਰ ਨੇ ਆਖਿਆ। ਮਦਨ ਸਮਝਦਾ ਸੀ ਕਿ ਨਰਾਇਣ ਨੂੰ ਖ਼ੂਬਸੂਰਤੀ ਦਾ ਉਹ ਅਨੁਭਵ ਨਹੀਂ ਸੀ ਜਿਸ ਦਾ ਉਹ ਦਾਅਵਾ ਕਰ ਰਿਹਾ ਸੀ। ਸਾਧਾਰਣ ਹਿੰਦੁਸਤਾਨੀ ਨੂੰ ਕੁਦਰਤ ਵਿਚ ਇਤਨੀ ਸੱਚੀ ਦਿਲਚਸਪੀ ਨਹੀਂ, ਜਿਤਨੀ ਉਹ ਅੰਗਰੇਜ਼ਾਂ ਦੀ ਰੀਸ ਵਿਚ ਪਰਗਟ ਕਰਦਾ ਹੈ, ਮਦਨ ਦਾ ਵਹਿਮ ਸੀ। ਦੁਪਹਿਰ ਦੀ ਗਰਮੀ ਵਿਚ ਠੰਡੀ ਛਾਂ, ਖ਼ਾਸ ਕਰਕੇ ਜਦ ਇਹ ਕਿਸੇ ਪੰਧ ਵਿਚ ਪਰਾਪਤ ਹੋਵੇ ਜਾਂ ਸਰਿਹੋਂ ਦੇ ਸੁਨਹਿਰੀ ਅਰ ਕਣਕ ਦੇ ਜ਼ਮੁਰਦ ਖੇਤਾਂ ਦਾ ਦਰਿਸ਼ ਸਿਆਲ ਵਿਚ ਉਸ ਨੂੰ ਠੀਕ ਪਰਭਾਵਤ ਕਰਦੇ ਸਨ, ਕਿਉਂ ਜੋ ਇਹ ਦਰਿਸ਼ ਆਰਾਮ ਅਥਵਾ ਖਾਣ ਪੀਣ ਦੀ ਦਾਤ ਦੇ ਸੂਚਕ ਹਨ। ਪਰ ਫੁੱਲ? ਇਹ ਇਕ ਫ਼ੈਸ਼ਨ ਹੈ ਜਿਸ ਨੂੰ ਅਸਾਡੇ ਅਚੇਤ ਮਨ ਨੇ ਹਾਲੀ ਆਪਣਾ ਸੁਭਾਅ ਨਹੀਂ ਬਣਾਇਆ। ਹਿੰਦੁਸਤਾਨੀ ਆਤਮਾ ਨੂੰ ਫੁੱਲਾਂ ਦੀ ਸੁੰਦਰਤਾ ਦਾ ਪੂਰਾ ਪੂਰਾ ਅਨੁਭਵ ਹਾਲੀ ਤਕ ਨਹੀਂ ਹੋਇਆ। ਅਜ ਤੋਂ ਚਾਰ ਸੌ ਵਰ੍ਹੇ ਪਹਿਲਾਂ, ਇਸ

ਦੇਸ਼ ਨੂੰ ਫ਼ਤਹ ਕਰਨ ਵਾਲੇ ਬਾਬਰ ਨੇ ਹਿੰਦੁਸਤਾਨੀ ਸੁਭਾਵ ਦੀ ਇਸ ਕਮੀ ਨੂੰ ਭਲੀ-ਭਾਂਤ ਸਮਝ ਲਿਆ ਸੀ। ''ਜਦ ਇਕ ਹਿੰਦੁਸਤਾਨੀ ਦਰਿਆ ਦੇ ਕੰਡੇ 'ਤੇ ਉਤਰਦਾ ਹੈ,'' ਉਹ ਆਪਣੀ ਜੀਵਨੀ ਵਿਚ ਲਿਖਦਾ ਹੈ, ''ਤਾਂ ਉਹ ਆਪਣੇ ਤੰਬੂ ਦਾ ਮੂੰਹ ਪਾਣੀ ਵਲ ਨਹੀਂ ਰੱਖਦਾ।'' ਇਹ ਗਲ, ਅਜ ਤਕ ਠੀਕ ਕਹੀ ਜਾ ਸਕਦੀ ਹੈ। ਸ਼ਾਇਦ **ਕੁਦਰਤ ਦੇ ਬਹੁਤਾ ਨੇੜੇ ਰਹਿਣ ਕਰਕੇ ਉਹ ਇਸ ਵਲ ਕੁਝ ਅਵੇਸਲਾ ਹੋ ਗਿਆ ਹੈ।** ਅੰਗਰੇਜ਼ੀ ਸਾਹਿੱਤ ਦੇ ਕੁਦਰਤ ਬਾਰੇ ਅਲਹਾਦ ਨੂੰ ਉਹ ਉਪਭਾਵਕ ਜਿਹਾ ਪ੍ਰਤਿਕਰਮ ਸਮਝਦਾ ਹੈ। ਉਹ ਇਸ ਦੀ ਨਕਲ ਜ਼ਰੂਰ ਕਰਦਾ ਹੈ, ਆਪਣੀ ਫੈਸ਼ਨੇਬਲ ਰਹਿਣੀ ਬਹਿਣੀ ਵਿਚ, ਅਰ ਆਪਣੇ ਸਾਹਿੱਤ ਵਿਚ, ਪਰ ਉਹ ਇਸ ਲਈ ਕਿ ਆਪਣੇ ਜੇਤੂ ਦੀ ਹਰ ਚੀਜ਼ ਚੰਗੀ ਹੋਣੀ ਜ਼ਰੂਰੀ ਹੈ, ਨਹੀਂ ਤਾਂ ਉਹ ਅਸਾਨੂੰ ਜਿੱਤ ਕਿਵੇਂ ਸਕਦਾ ਸੀ? ਧਰਮ ਅਰ ਜ਼ਾਤ-ਪਾਤ ਤੋਂ ਸਿਵਾ ਹਰ ਗਲ ਵਿਚ ਹਿੰਦੁਸਤਾਨੀ ਅੰਗਰੇਜ਼ ਦੀ ਬਿਹਤਰੀ ਦਾ ਕਾਇਲ ਹੈ।

ਹੈਂਡਮਾਸਟਰ ਨੇ ਵੀ ਇਸ ਤਰ੍ਹਾਂ ਹੀ ਫੁੱਲਾਂ ਨਾਲ ਪਿਆਰ ਕਰਨਾ ਸਿੱਖਿਆ ਹੋਇਆ ਸੀ। ''ਕਿਆ ਸੋਹਣਾ ਫੁਲ ਐ।'' ਉਸ ਨੇ ਇਕ ਗੁਲਾਬ ਨੂੰ ਤੋੜਦੇ ਆਖਿਆ।

''ਅਜ ਮੈਨੂੰ ਪੰਜਾਹ ਰੁਪਏ ਦਾ ਮੁਕੱਦਮਾ ਆ ਰਿਹਾ ਇ,'' ਮਦਨ ਨਿਆਏ ਦੇ ਕਿਸੇ ਸਿਧਾਂਤ ਅਨੁਸਾਰ ਜਿਸ ਨੂੰ ਉਹ ਹੀ ਜਾਣਦਾ ਸੀ, ਜਵਾਬ ਦਿੱਤਾ। ''ਅਰ ਭਲਕੇ ਸਵੇਰੇ ਮੈਂ ਵੀ ਇਥੇ ਆ ਕੇ ਇਕ ਫੁਲ ਤੋੜ ਕੇ ਕਹਾਂਗਾ, ''ਆਹਾ, ਕਿਆ ਸੋਹਣਾ ਇੰ!'' ਤੂੰ ਕਲ ਤਕ ਇੱਥੇ ਹੀ ਹੈਂ ਨ, ਨਰਾਇਣ?''

''ਕਿਉਂ ਏਨਾ ਫ਼ਿਕਰ ਕਰਦੈਂ? **ਬਥੇਰੇ ਮੁਕੱਦਮੇ ਮਿਲਣਗੇ ਤੈਨੂੰ'',** ਨਰਾਇਣ ਨੇ ਹਸ ਕੇ ਜਵਾਬ ਦਿੱਤਾ। ''ਤੂੰ ਇਕ ਕਾਮਯਾਬ ਵਕੀਲ ਹੋਵੇਂਗਾ।''

''ਹਾਂ, ਹਾਂ, ਮੈਂ ਜ਼ਰੂਰ ਕਾਮਯਾਬ ਹੋਵਾਂਗਾ'', ਮਦਨ ਨੇ ਜਾਣੇ ਕਿਸਮਤ ਤੋਂ ਇਕਰਾਰ ਕਰਵਾਇਆ।

''ਲਾਰਡ ਸਿਨਹਾ ਨੂੰ ਪਹਿਲੇ ਮਹੀਨੇ ਸਿਰਫ਼ ਤੀਹ ਰੁਪਏ ਆਏ ਸਨ'', ਨਰਾਇਣ ਨੇ ਕਿਹਾ। ਹਿੰਦੁਸਤਾਨ ਵਿਚ ਹਰ ਇਕ ਵਕੀਲ ਆਪਣੀ ਵਕਾਲਤ ਦੇ ਆਰੰਭ ਵਿਚ ਕਾਮਯਾਬੀ ਦੀ ਥੁੜ ਉੱਤੇ ਲਾਰਡ ਸਿਹਨਾ ਦੀ ਮਿਸਾਲ ਯਾਦ ਕਰਕੇ ਦਿਲ ਨੂੰ ਹੌਸਲਾ ਦੇਂਦਾ ਹੈ। ਸਚ ਹੋਵੇ ਯਾ ਝੂਠ, **ਇਹ ਗਲ ਇਕ ਰਿਵਾਜੀ ਹੱਲਾਸ਼ੇਰੀ ਬਣ ਗਈ ਹੈ।**

''ਤਾਂ ਤਾਂ ਮੈਂ ਲਾਰਡ ਸਿਨਹਾ ਜਿੰਨਾ ਕਾਮਯਾਬ ਹਾਂ'', ਮਦਨ ਨੇ ਹਸ ਕੇ

ਆਖਿਆ। ''ਇਕ ਰੁਪਿਆ ਦਿਹਾੜੀ।''

**ਪਰ ਕਿਸਮਤ ਉਸ ਵਲ ਇਤਨੀ ਅਵੇਸਲੀ ਨਹੀਂ ਸੀ।** ਉਸੇ ਦਿਨ ਇਕ ਸੱਜਣ ਜੋ ਡਿਸਟਰਿਕਟ ਬੋਰਡ ਦਾ ਮੈਂਬਰ ਸੀ ਅਰ ਮਦਨ ਦੀ ਲਿਆਕਤ ਵਿਚ ਵਿਸ਼ਵਾਸ ਰੱਖਦਾ ਸੀ, ਉਸ ਪਾਸ ਇਕ ਮੁਕੱਦਮਾ ਲੈ ਆਇਆ ਅਰ ਉਸ ਮੁਕੱਦਮੇ ਦੀ ਫ਼ੀਸ ਵੀ ਮਦਨ ਨੂੰ ਪੰਜਾਹ ਰੁਪੈ ਮਿਲੀ, ਜਾਣੋ ਉਸ ਦੀ ਸਵੇਰ ਵਾਲੀ ਬੜ ਨੂੰ ਸੱਚਾ ਕਰਨ ਕਿਸਮਤ ਨੂੰ ਮਨਜ਼ੂਰ ਸੀ।

**ਮਦਨ ਨੂੰ ਕੁਦਰਤੀ ਤੌਰ ਤੇ ਇਕ ਵਿਜਈ ਵਾਲੀ ਖ਼ੁਸ਼ੀ ਸੀ।** ਉਸ ਨੇ ਇਸ ਮੁਕੱਦਮੇ 'ਤੇ ਪੂਰੀ ਮਿਹਨਤ ਕਰਨ ਦਾ ਦ੍ਰਿੜ੍ਹ ਪਰਣ ਕੀਤਾ, ਕਿਉਂਕਿ **ਇਸ ਮੁਕੱਦਮੇ ਦੇ ਜਿੱਤਣ ਨਾਲ ਉਸ ਦੀ ਸਾਖ ਬੱਝਣ ਵਿਚ ਬਹੁਤ ਮਦਦ ਮਿਲਣ ਦੀ ਆਸ ਸੀ।**

ਨਾਰਾਇਣ, ਇਸ ਵਿਜੇ ਨੂੰ ਮਨਾਣ ਖ਼ਾਤਰ ਨਹੀਂ, ਆਪਣੇ ਕਿਸੇ ਕੰਮ ਕਰਕੇ ਹੀ ਉਸ ਰਾਤ ਮਦਨ ਪਾਸ ਠਹਿਰ ਗਿਆ। ਹਾਂ ਉਸ ਨੂੰ ਮਦਨ ਦੀ ਸਵੇਰ ਵਾਲੀ ਪੇਸ਼ੀਨਗੋਈ ਦੇ ਸੱਚਾ ਹੋਣ 'ਤੇ ਹੈਰਾਨੀ ਜ਼ਰੂਰ ਸੀ।

**''ਤੇਰਾ ਆਤਮ ਵਿਸ਼ਵਾਸ ਦ੍ਰਿੜ੍ਹ ਹੈ'',** ਉਸ ਨੇ ਮਦਨ ਨੂੰ ਵਧਾਈ ਵਜੋਂ ਕਿਹਾ। ''ਤੇਰਾ ਇਰਾਦਾ ਪੱਕਾ ਹੈ ਅਰ ਤੂੰ ਜ਼ਰੂਰ ਕਾਮਯਾਬ ਹੋਵੇਂਗਾ।''

ਮਦਨ ਨੇ ਉਸ ਦਾ ਧੰਨਵਾਦ ਕੀਤਾ ਅਰ ਕਿਹਾ, ''ਇਸ ਇਕ ਗਲ ਤੋਂ ਤਾਂ ਅਨੁਮਾਨ ਨਹੀਂ ਲਗਾਇਆ ਜਾ ਸਕਦਾ। ਪਰ ਖ਼ੈਰ, ਦਿਲ ਰੱਖਣ ਨਾਲ ਕੁਝ ਸੰਵਰਦਾ ਹੀ ਹੈ, ਵਿਗੜਦਾ ਤਾਂ ਨਹੀਂ।

ਚਾਲੀ ਰੁਪੇ ਦਾ ਇਕ ਹੋਰ ਮੁਕੱਦਮਾ ਮਦਨ ਨੂੰ ਇਨ੍ਹਾਂ ਦਿਨਾਂ ਵਿਚ ਆ ਗਿਆ। ਆਪਣੀ ਮਹੀਨੇ ਦੀ ਜੀਵਕਾ ਵਲੋਂ ਨਿਸ਼ਚਿੰਤ ਹੋ ਕੇ ਉਸ ਨੇ ਦੋ ਮੁਕੱਦਮੇ ਚਾਰ-ਚਾਰ ਪੰਜ-ਪੰਜ ਰੁਪਏ ਫ਼ੀਸ ਵਾਲੇ ਮੋੜ ਵੀ ਦਿੱਤੇ।

''ਇਹੋ ਜਿਹੇ ਮੁਕੱਦਮੇ ਲੈਣ ਦੇ ਦੋ ਨੁਕਸਾਨ ਹਨ'', ਉਸ ਨੇ ਸਿਆਣਪ ਭਰੇ ਸ਼ਬਦਾਂ ਵਿਚ ਆਪਣੇ ਦੋਸਤਾਂ ਨੂੰ ਕਹਿਣਾ ਸ਼ੁਰੂ ਕੀਤਾ। ''ਇਕ ਤਾਂ ਤੁਸੀਂ ਆਪਣੀ ਕੀਮਤ ਘਟਾਂਦੇ ਹੋ। ਦੂਜੇ ਅਜਿਹੇ ਮੁਕੱਦਮੇ ਕਰੀਬ-ਕਰੀਬ ਬੇਅਰਥ ਝਗੜੇ ਹੁੰਦੇ ਹਨ ਜਿਨ੍ਹਾਂ ਵਿਚ ਹਾਰ ਨਿਸ਼ਚਿਤ ਹੁੰਦੀ ਹੈ। ਇਸ ਤਰ੍ਹਾਂ ਤੁਸੀਂ ਆਪਣਾ ਜਸ ਵੀ ਘਟਾਂਦੇ ਹੋ।''

ਘਟ ਤੋਂ ਘਟ ਇਸ ਇਕ ਮਹੀਨੇ ਲਈ ਉਹ ਇਸ ਸਿਧਾਂਤ 'ਤੇ ਅਮਲ ਕਰ ਸਕਦਾ ਸੀ।

ਇਸ ਮਹੀਨੇ ਵਿਚ ਉਸ ਨੂੰ ਇਕ ਸੌਂ ਤੀਹ ਰੁਪੈ ਆਮਦਨੀ ਹੋਈ। ਉਸ ਦਾ ਮੁਨਸ਼ੀ ਸੰਤੁਸ਼ਟ ਸੀ, ਜੋ ਇਕ ਵਕੀਲ ਲਈ ਬੜੀ ਦਿਲਜਮੀ ਦੀ ਗਲ ਹੈ। ਮਦਨ ਨੇ ਬਲਵੰਤ ਨੂੰ ਇਕ ਤਸੱਲੀ-ਭਰੀ ਚਿੱਠੀ ਲਿਖੀ। ਦੋਵੇਂ ਦੋਸਤ ਚੰਗੇ ਜਾ ਰਹੇ ਸਨ ਅਰ **ਸਕੂਲ ਮਾਸਟਰੀ ਦੀ ਖਪਣ ਤੋਂ ਬਚ ਕੇ ਖ਼ੁਸ਼ ਸਨ।**

''ਤੈਥੋਂ ਬਿਨਾਂ ਮੇਰਾ ਵੀ ਟਰੇਨਿੰਗ ਕਾਲਜ ਵਿਚ ਜਾਣ ਦਾ ਦਿਲ ਨਾ ਕੀਤਾ'', ਬਲਵੰਤ ਨੇ ਜਵਾਬ ਵਿਚ ਲਿਖ ਭੇਜਿਆ, ''ਮੇਰੀ ਆਤਮਾ ਨੂੰ ਸਹਾਰਾ ਨਾ ਰਿਹਾ ਅਰ ਮੈਂ ਸਕੂਲ ਮਾਸਟਰੀ ਦਾ ਇਰਾਦਾ ਮੂਲੋਂ ਹੀ ਤਰਕ ਕਰ ਦਿੱਤਾ। ਫੇਰ ਕਿਸਮਤ ਨਾਲ ਇਹ ਥਾਂ ਮਿਲ ਗਈ। ਖ਼ੈਰ, ਕਿਸਮਤ ਬਹੁੜਦੀ ਹੈ ਆਪਣੀ ਚਾਲ। ਮੈਂ ਤੇਰੀ ਕਿਸਮਤ ਨੂੰ ਵੰਗਾਰਨ ਦੀ ਬੜੀ ਕਦਰ ਕਰਦਾ ਹਾਂ।''

''ਭੋਲੇ ਬਲਵੰਤ'', ਮਦਨ ਨੇ ਸਿਆਣਾ ਬਣ ਕੇ ਦਿਲ ਵਿਚ ਆਖਿਆ। ''ਜਦ ਮੈਂ ਭੁੱਖਾ ਮਰਨ ਦੀਆਂ ਗੱਲਾਂ ਕਰ ਰਿਹਾ ਸਾਂ, ਤਾਂ ਇਹ ਕਿਸਮਤ ਨੂੰ ਵੰਗਾਰਨਾ ਨਹੀਂ ਸੀ। ਉਹ ਤਾਂ ਇਕ ਤਰ੍ਹਾਂ ਦੀ ਅਰਦਾਸ ਸੀ।''

ਦੋਵੇਂ ਸੱਚੇ ਸਨ। ਭੁੱਖੇ ਮਰਨ ਲਈ ਰਜ਼ਾਮੰਦੀ ਕਿਸਮਤ ਨੂੰ ਵੰਗਾਰਨਾ ਵੀ ਸੀ, ਅਰਦਾਸ ਵੀ। **ਕੁਝ ਵੀ ਹੋਵੇ, ਇਹ ਰਾਸ ਆ ਗਈ ਸੀ।** ਜੇ ਉਸ ਦਿਨ ਮਦਨ ਟਰੇਨਿੰਗ ਕਾਲਜ ਲਈ ਤੁਰ ਪੈਂਦਾ ਤਾਂ ਬਲਵੰਤ ਨੂੰ ਉਹ ਨੌਕਰੀ ਨਹੀਂ ਸੀ ਮਿਲਣੀ ਅਰ ਮਦਨ ਨੇ ਲਾਰਡ ਸਿਨਹਾ ਨੂੰ ਮਾਤ ਨਹੀਂ ਸੀ ਪਾਣਾ।

ਜਦ ਮਹੀਨੇ ਦੇ ਆਖ਼ਰੀ ਸ਼ਨਿਚਰਵਾਰ ਮਦਨ ਘਰ ਗਿਆ ਤਾਂ ਸਾਰੇ ਬੜੇ ਖ਼ੁਸ਼ ਸਨ। ਮਦਨ ਕਰਾਮਾਤਾਂ ਹੀ ਤਾਂ ਦਿਖਾ ਰਿਹਾ ਸੀ।

''ਆਪਣੇ ਆਪ ਵਿਚ ਭਰੋਸੇ ਅਰ ਰਬ 'ਤੇ ਡੋਰੀ ਨਾਲ ਸਭ ਕੰਮ ਠੀਕ ਹੋ ਜਾਂਦੇ ਨੇ,'' ਬੁੱਢੇ ਬਿਜੈ ਸਿੰਘ ਨੇ ਫੂਲ ਕੇ ਆਖਿਆ। **ਆਖ਼ਰ ਸਾਡੇ ਸਿਦਕ ਦਾ ਸਿਲਾ ਵੀ ਤਾਂ ਮਿਲਨਾ ਇੰ, ਨਾ?** ਮੈਂ ਕੋਈ ਐਡੇ ਗੁਨਾਹ ਤਾਂ ਨਹੀਂ ਕੀਤੇ ਜੋ ਮੈਨੂੰ ਤੇ ਮੇਰੀ ਉਲਾਦ ਨੂੰ ਵਾਹਿਗੁਰੂ ਭੁਲਾ ਈ ਛੰਡੇ।''

ਇਸ ਇਕ ਸੌ ਤੀਹ ਰੁਪਏ ਨੂੰ ਬਿਜੈ ਸਿੰਘ ਆਪਣੀ ਨੇਕੀ ਦਾ ਇਵਜ਼ਾਨਾ ਸਮਝਦਾ ਸੀ। ਉਸ ਵਿਚ ਗ਼ਰੀਬੀ ਅਰ ਨਿਮਰਤਾ ਬਹੁਤ ਸੀ, ਪਰ ਆਪਣੇ ਧਰਮੀ ਹੋਣ ਦਾ ਖ਼ਿਆਲ ਵੀ ਅਭਿਮਾਨ ਦੀ ਹਦ ਤਕ ਪਹੁੰਚਿਆ ਹੋਇਆ ਸੀ।

ਮਦਨ ਦੀ ਮਾਹਵਾਰ ਆਮਦਨੀ ਇਕ ਸੌ ਵੀਹਾਂ ਤੋਂ ਥਲੇ ਕਦੀ ਨਾ ਗਈ। ਕਿਸੇ ਕਿਸੇ ਮਹੀਨੇ ਤਾਂ ਉਹ ਦੋ ਸੌ ਨੂੰ ਢੁਕਦਾ। ਇਕ ਸਾਲ ਤੋਂ ਬਾਅਦ ਉਸ ਨੇ ਟਬਰ ਨੂੰ ਚਕ 22 ਤੋਂ ਕਢ ਕੇ ਰਵੇਲਪੁਰ

ਪੁਚਾ ਦਿੱਤਾ। ਇਹ ਉਸ ਦੇ ਜੀਵਨ ਦਾ ਆਰੰਭਕ ਚਮਤਕਾਰ ਹੀ ਸੀ ਪਰ ਬਿਜੈ ਸਿੰਘ ਅਰ ਦਇਆ ਕੌਰ ਦੇ ਜੀਵਨ ਸੰਗਰਾਮ ਦੀ ਇਹ ਪੂਰਨ ਸਫ਼ਲਤਾ ਤੋਂ ਕੁਝ ਹੀ ਘਟ ਸੀ। ਉਹ ਬਹੁਤ ਖ਼ੁਸ਼ ਸਨ। ਪੂਰਨ ਸਫ਼ਲਤਾ ਵੀ ਦੂਰ ਨਹੀਂ ਸੀ ਦਿਸਦੀ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, ੯੬

ਸਿਦਕ
sidak

ਇਸ ਦੇ ਕਈ ਸਬੱਬ ਸਨ
is de kaī sbab san

ਸੋ ਚੰਗੀ ਸਰਕਾਰੀ ਨੌਕਰੀ ਦੀ ਝਾਕ ਮਦਨ ਨੇ ਛਡ ਦਿੱਤੀ
so čãgī sarkārī nɔkrī dī čàk madan ne čhaḍ dittī

ਇਸ ਜੀਵਣ ਨੂੰ ਉਹ ਘਟੀਆ ਸਮਝਦਾ ਸੀ
is jīwaṇ nū̃ ó kàṭīā sámajdā sī

ਇਸ ਵਿਚ ਉਸ ਦੀਆਂ ਰੀਝਾਂ ਅਰ ਆਸਾਂ ਦਾ ਕਤਲ ਹੋਣਾ ਜ਼ਰੂਰੀ ਸੀ
is wič us dīā̃ ríjā̃ ar āsā̃ dā qatal hoṇā zrūrī sī

ਇਹ ਸਮਰਥਾ ਹੀ ਉਸ ਦੇ ਜੀਵਨ ਦਾ ਉਦੇਸ਼ ਸੀ
é samrathā hī us de jiwan dā udeš sī

ਮਦਨ ਨੇ ਪਾਣੀ ਦਾ ਚਸ਼ਮਾ ਲਭ ਲਿਆ ਸੀ
madan ne pāṇī dā čašmā láb liā sī

ਬਦਕਿਸਮਤ ਉਹ ਹੈ ਜੋ ਨਿਰਾਸ਼ ਹੋ ਕੇ ਬੈਠ ਜਾਂਦਾ ਹੈ
badqismat ó hɛ jo nirāš ho ke bɛṭh jā̃dā hɛ

ਓਇ ਕਿਉਂ ਭੁੱਖਾ ਮਰਨ ’ਤੇ ਲਕ ਬੰਨ੍ਹ ਲਿਆ
oe kiõ pùkkhā marn te lak bā́n liā

ਇਹ ਉਸ ਦਾ ਕਿਸਮਤ ਨੂੰ ਪਰਤਿਆਣ ਦਾ ਮਨ ਭਾਉਂਦਾ ਤਰੀਕਾ ਸੀ
é us dā qismat nū̃ partiāṇ dā man pā̀õdā trīkā sī

ਹੁਣ ਜਾਂ ਕਦੇ ਨਹੀਂ
huṇ jā̃ kade naĩ́

ਕੁਦਰਤ ਦੇ ਬਹੁਤਾ ਨੇੜੇ ਰਹਿਣ ਕਰਕੇ ਉਹ ਇਸ ਵਲ ਕੁਝ ਅਵੇਸਲਾ ਹੋ ਗਿਆ ਹੈ
qudrat de bɔ́tā neṛe rɛ́ṇ karke ó is wal kúj aweslā ho giā hɛ

ਬਥੇਰੇ ਮੁਕੱਦਮੇ ਮਿਲਣਗੇ ਤੈਨੂੰ
bathere mukadme milaṇge tɛnū̃

ਇਹ ਗਲ ਇਕ ਰਿਵਾਜੀ ਹੱਲਾਸ਼ੇਰੀ ਬਣ ਗਈ ਹੈ
é gal ik riwājī hallāšerī baṇ gaī hɛ

ਪਰ ਕਿਸਮਤ ਉਸ ਵਲ ਇਤਨੀ ਅਵੇਸਲੀ ਨਹੀਂ ਸੀ

par qismat us wal itnī aweslī naı̃ sī

ਮਦਨ ਨੂੰ ਕੁਦਰਤੀ ਤੌਰ ਤੇ ਇਕ ਵਿਜਈ ਵਾਲੀ ਖ਼ੁਸ਼ੀ ਸੀ

madan nū̃ qudartī tɔr te ik wijaī wālī ḳhušī sī

ਇਸ ਮੁਕੱਦਮੇ ਦੇ ਜਿੱਤਣ ਨਾਲ ਉਸ ਦੀ ਸਾਖ ਬੱਝਣ ਵਿਚ ਬਹੁਤ ਮਦਦ ਮਿਲਣ ਦੀ ਆਸ ਸੀ

is mukadme de jittaṇ nāl us dī sākh bájjan wič bɔ́t madad milaṇ dī ās sī

ਤੇਰਾ ਆਤਮ ਵਿਸ਼ਵਾਸ ਦ੍ਰਿੜ੍ਹ ਹੈ

terā ātam wišwās dríṛ hɛ

ਸਕੂਲ ਮਾਸਟਰੀ ਦੀ ਖਪਣ ਤੋਂ ਬਚ ਕੇ ਖ਼ੁਸ਼ ਸਨ

sakūl māsṭrī dī khapaṇ tõ bač ke ḳhuš san

ਕੁਝ ਵੀ ਹੋਵੇ ਇਹ ਰਾਸ ਆ ਗਈ ਸੀ

kúj wī howe é rās ā gaī sī

ਆਖ਼ਰ ਸਾਡੇ ਸਿਦਕ ਦਾ ਸਿਲਾ ਵੀ ਤਾਂ ਮਿਲਨਾ ਈਂ, ਨਾ

āḳhar sāḍe sidak dā silā wī tã̄ milnā ī̃ nā

**ਸਿਦਕੁ** sidak

ਨਾਂਵ ਪੁਲਿੰਗ
ਵਿਸ਼ਵਾਸ, ਭਰੋਸਾ, ਯਕੀਨ

**ਸਿਦਕੁ ਸਬੂਰੀ ਸਾਦਿਕਾ**
sidak sbūrī sādikā

ਵਾਹਿਗੁਰੂ ਕੇ ਸਿਦਕ ਵਿਚ ਗੁਰਮੁਖ ਆਪਣੇ ਗੁਰੂ ਨਾਲ ਜੁੜਦਾ ਹੈ।ਉਹ ਪਰਮਾਤਮਾ ਸਭ ਥਾਈਂ ਵਿਗਸਦਾ ਹੈ।ਅੰਦਰ ਬਾਹਰ ਸਾਰੇ ਬ੍ਰਹਮੰਡ ਵਿਚ ਉਹ ਆਪ ਵਰਤਦਾ ਹੈ।ਗੁਰਮੁਖ ਸਤਿਗੁਰੂ ਦੇ ਨੇਹੁ ਵਿਚ ਆਪਣਾ ਸਭ ਕੁਝ ਵਾਰ ਦੇਂਦਾ ਹੈ।ਉਸ ਵਾਸਤੇ ਆਪਣੇ ਗੁਰੂ ਤੋਂ ਬਿਨਾ ਜੀਵਨ ਧ੍ਰਿਗ ਲਗਦਾ ਹੈ।ਦੈਵੀ ਸਿਦਕ ਵਿਚ ਉਹ ਕਾਦਰ ਦੀ ਕੁਦਰਤ ਨਾਲ ਜੁੜਦਾ ਹੈ।ਆਪਣੇ ਇਸ਼ਟ ਨੂੰ ਸਿਦਕ, ਸਬੂਰੀ ਨਾਲ ਸਿਜਦਾ ਕਰਦਾ ਹੈ।ਸੱਤਾਂ ਦੀਪਾਂ ਵਿਚ, ਨਵਾਂ ਖੰਡਾਂ ਵਿਚ ਵਿਚਰਦਾ ਹੈ।

ਮਃ ੧ ॥ **ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ** ॥ ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥ ੨ ॥ ਪਉੜੀ ॥ ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥ ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥ ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥ **ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ** ॥ ਹਰਿ ਤਿਸੈ ਧਿਆਵਹੁ ਸੰਤ ਜਨਹੁ

ਜੋ ਲਏ ਛਡਾਈ ॥ ੨ ॥ ਸਲੋਕ ਮਃ ੧ ॥ **ਫਕੜ ਜਾਤੀ ਫਕੜੁ ਨਾਉ** ॥ **ਸਭਨਾ ਜੀਆ ਇਕਾ ਛਾਉ** ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥ ੧ ॥ ਮਃ ੨ ॥ **ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ** ॥ **ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ** ॥ ੨ ॥ ਪਉੜੀ ॥ ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥ ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥ **ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ** ॥ ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥ ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥ ੩ ॥ ਸਲੋਕ ਮਃ ੧ ॥ ਕੁਦਰਤਿ ਕਰਿ ਕੈ ਵਸਿਆ ਸੋਇ ॥ **ਵਖਤੁ ਵੀਚਾਰੇ ਸੁ ਬੰਦਾ ਹੋਇ** ॥ ਕੁਦਰਤਿ
ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤ ਕਹੀ ਨ ਜਾਇ ॥ **ਸਰੈ ਸਰੀਅਤਿ ਕਰਹਿ ਬੀਚਾਰੁ** ॥ **ਬਿਨੁ ਬੂਝੇ ਕੈਸੇ ਪਾਵਹਿ ਪਾਰੁ** ॥ **ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ** ॥ **ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ** ॥ ੧ ॥ ਮਃ ੩ ॥ ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥ ੨ ॥ ਪਉੜੀ ॥ ਸਪਤ ਦੀਪ ਸਪਤ ਸਾਗਰਾ **ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ** ॥ ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥ ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥ ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥ **ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ** ॥ ੪ ॥

ਅ.ਗ.ਮ.੧,੨,੩, ੮੩

ਸਿਦਕੁ
sidak

ਸਿਦਕੁ ਸਬੂਰੀ ਸਾਦਿਕਾ
sidak sbūrī sādikā

ਸਬਰੁ ਤੋਸਾ ਮਲਾਇਕਾਂ
sabar tosā mlāikā̃

ਤੂੰ ਆਪੇ ਆਪਿ ਵਰਤਦਾ
tū̃ āpe āp wartdā

ਸਭਨੀ ਹੀ ਥਾਈ
sábnī hī thāī

ਫਕੜ ਜਾਤੀ ਫਕੜੁ ਨਾਉ
phakkaṛ jātī phakkaṛ nāo

ਸਭਨਾ ਜੀਆ ਇਕਾ ਛਾਉ
sábnā jīā ikkā čhāo

ਜਿਸੁ ਪਿਆਰੇ ਸਿਉ ਨੇਹੁ

jis piāre sio né

ਤਿਸੁ ਆਗੈ ਮਰਿ ਚਲੀਐ
tis āgɛ mar čallīɛ

ਧ੍ਰਿਗੁ ਜੀਵਣੁ ਸੰਸਾਰਿ
trìg jiwaṇ sãsār

ਤਾ ਕੈ ਪਾਛੈ ਜੀਵਣਾ
tā kɛ pāčhɛ jīwṇā

ਇਕਨਾ ਨੋ ਹਰਿ ਲਾਭੁ ਦੇਇ
iknā no har lā́b de

ਜੋ ਗੁਰਮੁਖਿ ਥੀਵੇ
jo gurmukh thīwe

ਵਖਤੁ ਵੀਚਾਰੇ ਸੁ ਬੰਦਾ ਹੋਇ
wakht wīčāre so bãdā hoe

ਸਰੈ ਸਰੀਅਤਿ ਕਰਹਿ ਬੀਚਾਰੁ
sarɛ srīat karɛ bīčār

ਬਿਨੁ ਬੂਝੇ ਕੈਸੇ ਪਾਵਹਿ ਪਾਰੁ
bin bū́je kɛse pāwɛ pār

ਸਿਦਕੁ ਕਰਿ ਸਿਜਦਾ
sidak kar sijdā

ਮਨੁ ਕਰਿ ਮਖਸੂਦੁ
man kar makhsūd

ਜਿਹ ਧਿਰਿ ਦੇਖਾ
jé tìr dekhā

ਤਿਹ ਧਿਰਿ ਮਉਜੂਦੁ
té tìr mɔjūd

ਨਵ ਖੰਡ ਚਾਰਿ ਵੇਦ
nav khãḍ čār ved

ਦਸ ਅਸਟ ਪੁਰਾਣਾ
das asṭ purāṇā

ਤੂੰ ਆਪੇ ਆਪਿ ਵਰਤਦਾ
tū̃ āpe āp wartdā

ਕਰਿ ਚੋਜ ਵਿਡਾਣਾ
kar čoj wiḍāṇā

**ਸਿਦਕੁ** sidak

ਨਾਂਵ ਪੁਲਿੰਗ
ਨਿਸਚਾ, ਸ਼ਰਧਾ

**ਮਿਹਰ ਮਸੀਤਿ ਸਿਦਕੁ ਮੁਸਲਾ**
mér msīt sidak musallā

ਮਿਹਰ ਤੇ ਸਿਦਕ ਨਾਲ ਹੀ ਹਕ ਦੀ ਕਮਾਈ ਹੁੰਦੀ ਹੈ ਅਤੇ ਕੁਰਾਨ ਸ਼ਰੀਫ ਦੀ ਸਹੀ ਮਰਿਆਦਾ ਸਮਝਣੀ ਚਾਹੀਦੀ ਹੈ।ਸਰਮ ਤੇ ਸੀਲ ਸੁਭਾਅ ਦਾ ਹੀ ਰੋਜ਼ਾ ਰੱਖੋ।ਸੱਚੀ ਤੇ ਸੁੱਚੀ ਕਰਣੀ ਹੀ ਕਾਅਬੇ ਦੀ ਜ਼ਿਆਰਤ ਹੈ।ਜੇ ਉਸ ਖੁਦਾ, ਅੱਲਾਹ ਨੂੰ ਭਾਵੇਗਾ ਤਾਂ ਹੀ ਤਸਬੀ ਫੇਰਨ ਦਾ ਕੋਈ ਲਾਭ ਹੈ।ਦੂਜੇ ਦਾ ਹਕ ਮਾਰਨਾ ਹਿੰਦੂਆਂ ਵਾਸਤੇ ਗਾਂ ਖਾਣ ਦੇ ਬਰਾਬਰ ਹੈ ਤੇ ਮੁਸਲਮਾਨਾਂ ਵਾਸਤੇ ਸੂਰ ਖਾਣ

ਵਰਗਾ।ਗੁਰੂ ਕਰਤਾਰ, ਪੀਰ ਤਾਂ ਹੀ ਸੇਵਕ ਦੀ ਹਾਮੀ ਭਰਨਗੇ ਜੇ ਉਹ ਦੂਜਿਆਂ ਦਾ ਹਕ ਨਾ ਮਾਰੇ, ਮੁਰਦਾਰ ਨਾ ਖਾਏ।ਕੇਵਲ ਸੱਚੇ ਤੇ ਸੁੱਚੇ ਜੀਵਨ ਨਾਲ ਹੀ ਭਿਸਿਤ ਵਿਚ ਸੁਆਗਤ ਹੁੰਦਾ ਹੈ।

ਸਲੋਕੁ ਮਃ ੧ ॥ **ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ** ॥ **ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ** ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੧ ॥ ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ **ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ** ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥

ਅ.ਗ.ਮ.੧, ੧੪੦

ਸਿਦਕੁ
sidak

ਮਿਹਰ ਮਸੀਤਿ ਸਿਦਕੁ ਮੁਸਲਾ
mér msīt sidak musallā

ਹਕੁ ਹਲਾਲੁ ਕੁਰਾਣੁ
hak halāl qurāṇ

ਸਰਮ ਸੁੰਨਤਿ ਸੀਲੁ ਰੋਜਾ
sarm sũnnat sīl rozā

**ਹੋਹੁ ਮੁਸਲਮਾਣੁ**
ho musalmāṇ

**ਗੁਰੁ ਪੀਰੁ ਹਾਮਾ ਤਾ ਭਰੇ**
gur pīr hāmā tā pàre

**ਜਾ ਮੁਰਦਾਰੁ ਨ ਖਾਇ**
jā murdār na khāe

**ਸਿਧ** síd

ਨਾਂਵ ਪੁਲਿੰਗ
ਸਾਧੂ, ਤਪਸਵੀ, ਯੋਗੀ

**ਕੋਈ ਅਸਾਂ ਜੇਹਾ ਵਲੀ ਸਿਧ ਨਾਹੀਂ**
koī asā̃ jehā walī síd nāhī̃

ਰਾਂਝਾ ਯੋਗੀ ਬਣ ਕੇ ਆਖਦਾ ਹੈ ਕਿ ਉਹਦੇ ਵਰਗਾ ਕੋਈ ਸਿਧ ਨਹੀਂ। ਉਹ ਸਬਰ ਤੇ ਸੰਤੋਖ ਵਾਲਾ ਸਿਧ ਹੈ। ਉਸ ਦੀ ਸਿੱਧੀ ਪਰਵਰਦਗਾਰ ਦੀ ਦਰਗਾਹ ਵਿਚ ਕਬੂਲ ਹੋਈ ਹੈ। ਫਿਰ ਉਹ ਆਪਣੇ ਨਾਲ ਹੋਰ ਵੀ ਜਿਹੜੇ ਆਪਣੇ ਆਪ ਵਿਚ ਸਾਬਤ ਹਨ, ਲਾਸਾਨੀ ਹਨ, ਉਹਨਾਂ ਦਾ ਜ਼ਿਕਰ ਕਰਦਾ ਹੈ। ਕਸ਼ਮੀਰ ਜਿਹਾ ਸੁਹਣਾ ਤੇ ਸੁਲੱਖਣਾ ਕੋਈ ਦੇਸ਼ ਨਹੀਂ। ਢੋਲ ਦੂਰੋਂ ਹੀ ਸੁਹਾਵਣੇ ਲਗਦੇ ਹਨ। ਲਾਹੌਰ ਵਰਗਾ ਕੋਈ ਸ਼ਹਿਰ ਨਹੀਂ। ਖੇੜਿਆਂ ਵਰਗਾ ਕੋਈ ਨੇਕ ਨਹੀਂ। ਹੀਰ ਦੀ ਨਨਾਣ, ਸਹਿਤੀ, ਵਰਗਾ ਕੋਈ ਝਗੜਾਲੂ ਨਹੀਂ। ਬੰਦਾ ਗੁਨਾਹਗਾਰ ਹੈ ਤੇ

ਰਬ ਵਰਗਾ ਕੋਈ ਬਖ਼ਸ਼ਣਹਾਰ ਨਹੀਂ। ਇਸ ਦੁਨੀਆਂ ਵਿਚ ਚੰਗੇ ਤੋਂ ਚੰਗੇ ਬੰਦੇ ਹਨ। ਚੰਗੇ ਤੋਂ ਚੰਗੇ ਕੰਮ ਕਰਨ ਵਾਲੇ ਹਨ। ਰਾਂਝਾ ਆਪਣੇ ਆਪ ਨੂੰ ਸਭ ਤੋਂ ਵੱਧ ਸਬਰ ਸੰਤੋਖ ਵਾਲਾ, ਸਭ ਤੋਂ ਵੱਧ ਸਿੱਧੀ ਵਾਲਾ ਸਿਧ ਆਖਦਾ ਹੈ ਤੇ ਇਸ ਦੀ ਪੁਸ਼ਤੀ ਵਿਚ ਹੋਰ ਵੀ ਜਿਹੜੇ ਸਿਖਰ ਤੇ ਪਹੁੰਚੇ ਹਨ, ਉਹਨਾਂ ਦੀਆਂ ਮਿਸਾਲਾਂ ਦੇਂਦਾ ਹੈ। ਦੂਸਰਿਆਂ ਦੀ ਸਿਫਤ ਕਰਨ ਨਾਲ ਆਪਣੀ ਸਿਫਤ ਪੱਕੀ ਹੋ ਜਾਂਦੀ ਹੈ। ਈਰਖਾ ਕਰਨ ਵਾਲਿਆਂ ਦਾ ਧਿਆਨ ਦੂਜੇ ਪਾਸੇ ਚਲਾ ਜਾਂਦਾ ਹੈ।

**ਕੋਈ ਅਸਾਂ ਜੇਹਾ ਵਲੀ ਸਿਧ ਨਾਹੀਂ,**
ਜਗ ਆਉਂਦਾ ਨਜ਼ਰ ਜ਼ਹੂਰ ਜੇਹਾ।
ਦਸਤਾਰ ਬਿਜਵਾੜਿਓਂ ਖ਼ੂਬ ਆਵੇ,
ਅਤੇ ਬਾਫ਼ਤਾ ਨਹੀਂ ਕਸੂਰ ਜੇਹਾ।
ਕਸ਼ਮੀਰ ਜੇਹਾ ਕੋਈ ਮੁਲਕ ਨਾਹੀਂ,
**ਨਾਹੀਂ ਚਾਨਣਾ ਚੰਦ ਤੇ ਸੂਰ ਜੇਹਾ।**
ਅੱਗੇ ਨਜ਼ਰ ਦੇ ਮਜ਼ਾ ਮਾਸ਼ੂਕ ਦਾ ਏ,
ਅਤੇ ਢੋਲ ਸੁਹਾਉਂਦਾ ਦੂਰ ਜੇਹਾ।
ਨਹੀਂ ਰੰਨ ਕੁਲੱਛਣੀ ਤੁਧ ਜੇਹੀ,
**ਨਾਹੀਂ ਜ਼ਲਜ਼ਲਾ ਹਸ਼ਰ ਦੇ ਸੂਰ ਜੇਹਾ।**
ਸਿੰਘਾਂ ਜੇਡ ਨਾ ਮੁਫ਼ਤ ਦਾ ਹੁਕਮ ਕਿਸ ਥੇਂ,
ਕੋਈ ਨਹੀਂ ਮਕਾਨ ਲਾਹੌਰ ਜੇਹਾ।
ਖੇੜਿਆਂ ਜੇਡ ਨਾ ਨੇਕ-ਨਸੀਬ ਕੋਈ,
ਕੋਈ ਥਾਉਂ ਨਾ ਬੈਤ ਮਾਮੂਰ ਜੇਹਾ।
**ਸਹਿਤੀ ਜੇਡ ਨਾ ਹੋਰ ਝਗੜੈਲ ਕੋਈ,**
ਅਤੇ ਸੋਹਣਾ ਹੋਰ ਨਾ ਹੂਰ ਜੇਹਾ।
**ਸਹਿਜ ਹਸਦਿਆਂ ਜੇਡ ਨਾ ਭਲਾ ਕੋਈ,**
ਬੁਰਾ ਨਾਹੀਂ ਜੋ ਕੰਮ ਫ਼ਤੂਰ ਜੇਹਾ।
ਵਾਰਿਸ ਸ਼ਾਹ ਜੇਹਾ ਗੁਨਹਗਾਰ ਨਾਹੀਂ,
ਬਖ਼ਸ਼ਣਹਾਰ ਨਾ ਰਬ ਗ਼ਫ਼ੂਰ ਜੇਹਾ।
ਹੀਰ ਵਾਰਿਸ, ੧੯੩

ਸਿਧ
síd

ਕੋਈ ਅਸਾਂ ਜੇਹਾ ਵਲੀ ਸਿਧ ਨਾਹੀਂ
koī asā̃ jehā walī síd nāhī̃

ਨਾਹੀਂ ਚਾਨਣਾ ਚੰਦ ਤੇ ਸੂਰ ਜੇਹਾ
nāhī̃ čānṇā čā̃d te sūr jehā

ਨਾਹੀਂ ਜ਼ਲਜ਼ਲਾ ਹਸ਼ਰ ਦੇ ਸੂਰ ਜੇਹਾ
nāhī̃ zalzalā hašar de sūr jehā

ਸਹਿਤੀ ਜੇਡ ਨਾ ਹੋਰ ਝਗੜੈਲ ਕੋਈ
sɛ́tī jeḍ nā hor čagṛɛ̀l koī

ਸਹਿਜ ਹਸਦਿਆਂ ਜੇਡ ਨਾ ਭਲਾ ਕੋਈ
sɛ́j hasdiā̃ jeḍ nā pàlā koī

**ਸਿਧ** síd
ਨਾਂਵ, ਪੁਲਿੰਗ

ਰਿੱਧੀ ਸਿੱਧੀ ਦੇ ਮਾਲਕ, ਜਪ ਤਪ ਸੰਜਮ ਵਿਚ ਰਹਿਣ ਵਾਲੇ

## ਸਭ ਸਿਧ, ਸਾਧੂ ਪਰਮਾਤਮਾ ਦੇ ਸੇਵਕ ਹਨ

sáb síd sádū parmātmā de sewak han

ਰਮਤੇ ਰਮਤੇ ਬਾਬਾ ਨਾਨਕ ਤੇ ਉਹਨਾਂ ਦੇ ਸਾਥੀ, ਭਾਈ ਮਰਦਾਨਾ ਤੇ ਭਾਈ ਬਾਲਾ ਪਰਬਤਾਂ ਉੱਤੇ ਜਾ ਨਿਕਲੇ। ਓਥੇ ਉਹਨਾਂ ਦੀ ਕਈ ਸਿੱਧਾਂ ਨਾਲ ਗੋਸ਼ਟਿ ਹੋਈ। ਮਰਦਾਨੇ ਦੇ ਪੁੱਛਣ ਤੇ ਬਾਬਾ ਜੀ ਨੇ ਦੱਸਿਆ ਕਿ ਜਗਤ ਵਿਚ ਨੌਂ ਨਾਥ, ਛੇ ਜਤੀ ਤੇ ਚੌਰਾਸੀ ਸਿਧ ਹੋਏ ਹਨ। ਇਹਨਾਂ ਵਿੱਚੋਂ ਬਹੁਤ ਰਿੱਧੀਆਂ ਸਿੱਧੀਆਂ ਵਿਚ ਹੀ ਜਕੜੇ ਹੋਏ ਹਨ ਪਰ ਕੁਝ ਐਸੇ ਵੀ ਹਨ ਜੋ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝਦੇ ਹਨ, ਸਤਿ ਸੰਤੋਖ ਵਿਚ ਰਹਿੰਦੇ ਹਨ। ਇਹ ਆਪਣੀ ਸਿੱਧੀ ਕਰਕੇ, ਆਪਣੀ ਸਾਧਨਾ ਕਰਕੇ ਏਨੀ ਉਚਾਈ ਤੇ ਨਿਵਾਸ ਕਰਦੇ ਹਨ। ਰਿੱਧੀਆਂ ਸਿੱਧੀਆਂ ਨਾਲ ਇਹਨਾਂ ਦਾ ਹੰਕਾਰ ਵਧ ਗਿਆ ਹੈ। ਇਹ ਮਨੁਖ ਜਾਤੀ ਨੂੰ, ਮਨੁਖਤਾ ਨੂੰ ਛਡ ਗਏ ਹਨ। ਹੁਣ ਇਹਨਾਂ ਨੂੰ ਲੋਕਾਂ ਦੇ ਦੁਖ ਸੁਖ ਦਾ ਕੋਈ ਧਿਆਨ ਨਹੀਂ, ਕੇਵਲ ਆਪਣੇ ਆਪ ਵਿਚ ਹੀ ਮਸਤ ਹਨ। ਇਹਨਾਂ ਵਿੱਚੋਂ ਬਹੁਤੇ ਤਾਂ ਮਧ, ਦਾਰੂ ਪੀਂਦੇ ਹਨ। ਕਈ ਤਰ੍ਹਾਂ ਦੀਆਂ ਜੜੀਆਂ ਬੂਟੀਆਂ ਘੋਟ ਘੋਟ ਪੀਂਦੇ ਹਨ ਤੇ ਆਪਣੀ ਹੋਸ਼ ਗੁਆ ਬੈਠਦੇ ਹਨ।

ਬਾਬਾ ਨਾਨਕ ਉਡਾਰੀ ਲਾ ਕੇ ਹਜ਼ਾਰਾਂ, ਲੱਖਾਂ ਜੋਜਨ ਆਕਾਸ ਵਿਚ, ਸਾਰੇ ਬ੍ਰਹਮੰਡ ਵਿਚ ਰਮਤੇ ਰਹੇ। ਮਰਦਾਨਾ ਤੇ ਬਾਲਾ ਹੈਰਾਨ ਸਨ ਕਿ ਇਹ ਕਿਵੇਂ ਹੋ ਰਿਹਾ ਹੈ। ਇਹ ਸਾਰਾ ਬ੍ਰਹਮੰਡ ਕਿੰਨਾ ਵੱਡਾ ਹੈ। ਇਸ ਦੇ ਪਾਸਾਰ ਦਾ ਕੋਈ ਆਰ ਪਾਰ ਨਹੀਂ। ਬਾਬਾ ਜੀ ਨੇ ਕਿਹਾ ਕਿ ਇਹ ਸਭ ਕਰਤਾਰ ਦੇ ਹਥ ਹੈ। ਉਸ ਦੀ ਕੁਦਰਤ ਦਾ ਕੋਈ ਅੰਤ ਨਹੀਂ। ਇਹ ਸਿਧ ਸਮਝਦੇ ਹਨ ਕਿ ਇਹਨਾਂ ਨੇ ਸਿੱਧੀ ਪ੍ਰਾਪਤ ਕਰ ਲਈ ਹੈ, ਇਸ ਕਰਕੇ ਹੁਣ ਆਮ ਮਨੁਖ ਨਹੀਂ ਰਹੇ। ਇਹਨਾਂ ਦੀ ਦੇਹ ਵੀ ਸੁੰਦਰ ਤੇ ਸਵੱਛ ਹੈ ਤੇ ਇਹ ਅੰਮ੍ਰਿਤ ਪੀਂਦੇ ਹਨ। ਆਮ ਮਨੁਖਾਂ ਵਾਂਗ ਕੰਦ ਮੂਲ਼ ਨਹੀਂ ਖਾਂਦੇ। ਧਰਤੀ ਦੇ ਮਨੁਖਾਂ ਦੀ ਦੇਹ ਮਲੀਨ ਹੈ ਉਹ ਇਹਨਾਂ ਪਰਬਤਾਂ ਦੀ ਪਵਿੱਤਰਤਾ ਨੂੰ ਭੰਗ ਕਰਦੇ ਹਨ। ਉਹ ਏਥੇ ਨਹੀਂ ਪਹੁੰਚ ਸਕਦੇ। ਉਹ ਹੈਰਾਨ ਸਨ ਕਿ ਬਾਬਾ ਨਾਨਕ ਤੇ ਉਹਨਾਂ ਦੇ ਸਾਥੀ ਸਾਧਾਰਨ ਮਨੁਖ ਲਗਦੇ ਹਨ। ਉਹਨਾਂ ਦੀ ਮਾਨਸ ਦੇਹ ਮਲੀਨ ਹੈ। ਉਹ ਏਥੇ ਕਿਵੇਂ ਤੇ ਕਿਉਂ ਆਏ। ਜਦੋਂ ਪਹੁੰਚੇ ਹੋਏ, ਸਾਧਨਾ ਵਾਲੇ ਸਿੱਧਾਂ ਨੇ ਵੇਖਿਆ ਕਿ ਨਾਨਕ ਨਿਰੰਕਾਰੀ ਸਭ ਸਿੱਧਾਂ ਤੋਂ ਉੱਚਾ ਤੇ ਸੁੱਚਾ ਹੈ, ਆਪ ਨਿਰੰਜਨ ਨਿਰਮਲ ਹੈ ਤੇ ਉਹਨਾਂ ਨੇ ਬਾਬਾ ਜੀ ਨੂੰ ਆਦੇਸ ਕਿਹਾ ਤੇ ਉਹਨਾਂ ਦੀ ਬਹੁਤ ਆਓ ਭਗਤ ਕੀਤੀ। ਸਭ ਸਿਧ, ਸਾਧੂ, ਫਕੀਰ, ਅਤੀਤ ਪਰਮਾਤਮਾ ਦੇ ਸੇਵਕ ਹਨ। ਪਰਮਾਤਮਾ ਉਹਨਾਂ ਵਿਚ ਸਮਾਇਆ ਹੋਇਆ ਹੈ। ਉਸ ਸਿਰਜਣਹਾਰ ਨੇ ਇਹਨਾਂ ਭਗਤਾਂ ਨੂੰ ਦੈਵੀ ਸੁਰਤਿ ਦਿੱਤੀ ਹੈ। ਇਹਨਾਂ ਨੂੰ ਕਾਦਰ ਦੀ ਕੁਦਰਤ ਦੀ ਸੋਝੀ ਹੋ ਗਈ ਹੈ। ਜਿਹੜੇ ਸਿਧ ਆਪਣੀਆਂ ਰਿੱਧੀਆਂ ਸਿੱਧੀਆਂ ਕਰਾਮਾਤਾਂ

ਕਾਰਨ ਭਟਕਦੇ ਫਿਰਦੇ ਹਨ, ਉਹ ਦੁਬਿਧਾ ਵਿਚ ਫਸੇ ਹਨ, ਉਹ ਇਹਨਾਂ ਪਵਿੱਤਰ ਪਰਬਤਾਂ ਤੇ ਰਹਿ ਕੇ ਵੀ ਪਵਿੱਤਰ ਨਹੀਂ। ਉਹਨਾਂ ਦੀ ਦੇਹ ਮਲੀਨ ਹੈ ਤੇ ਬੇਮੁਖ ਮਨੁਖਾਂ ਵਾਂਗ ਉਹ ਆਪਣੇ ਸੁਆਮੀ ਪਰਮਾਤਮਾ ਨੂੰ ਭੁਲ ਗਏ ਹਨ। ਕਾਦਰ ਦਾ ਰਹੱਸ ਸਤਿ, ਸੰਤੋਖ ਤੇ ਸੰਜਮ ਵਿਚ ਹੈ, ਰਿੱਧੀਆਂ ਸਿੱਧੀਆਂ ਤੇ ਹਠ ਯੋਗ ਵਿਚ ਨਹੀਂ। ਦੇਹ ਨੂੰ ਦੁਖ ਦੇਣਾ, ਕਠਨ ਤਪੱਸਿਆ ਕਰਨੀ, ਜਪ ਤਪ ਵਿਚ ਆਪਣੇ ਸਰੀਰ ਨੂੰ ਕਸ਼ਟ ਦੇਣ ਨਾਲ ਕਰਤਾਰ ਦੀ ਆਰਾਧਨਾ ਨਹੀਂ ਹੁੰਦੀ। ਪ੍ਰਭੂ ਦੇ ਪ੍ਰੇਮ ਵਿਚ, ਇਸ ਅਥਾਹ ਬ੍ਰਹਮੰਡ ਦੇ ਸਿਰਜਣਹਾਰ ਦੀ ਪ੍ਰੀਤ ਵਿਚ ਹੀ ਗੁਰਮੁਖ ਆਪਣੇ ਸੁਆਮੀ ਨੂੰ ਮਿਲਦਾ ਹੈ। ਸਤਿ ਸੰਜਮ ਤੇ ਸਚੁ ਵਿਚ ਹੀ ਵਾਹਿਗੁਰੂ ਨਾਲ ਮੇਲ ਹੁੰਦਾ ਹੈ। ਬਾਬਾ ਨਾਨਕ ਨੇ ਮਰਦਾਨੇ ਨੂੰ ਕਿਹਾ ਕਿ ਉਹ ਕਾਹਲਾ ਨਾ ਪਵੇ, ਇਹ ਲੜਾਈ, ਯੁਧ, ਗੋਸ਼ਟਿ ਸ਼ਬਦਾਂ ਦੀ ਹੈ। ਏਥੇ ਸਚਿ ਦਾ ਤੇ ਸਤਿ ਦਾ ਆਦਰ ਹੋਣਾ ਹੈ ਤੇ ਝੂਠ ਤੇ ਕਰਾਮਾਤਾਂ ਦਾ ਨਿਰਾਦਰ। ਆਤਮਕ ਸ਼ਕਤੀ ਰਿੱਧੀਆਂ ਸਿੱਧੀਆਂ ਨਾਲ ਨਹੀਂ ਆਉਂਦੀ। ਇਹ ਸਿੱਧਾਂ ਦਾ ਭੁਲੇਖਾ ਹੈ। ਇਹ ਯੋਗੀਆਂ ਦੀ ਭਟਕਣਾ ਹੈ। ਸਚਿ ਤੇ ਸੁਚ ਦਾ ਨਿਸਤਾਰਾ ਉਸ ਕਰਤਾਰ ਦੇ ਦਰਬਾਰ ਵਿਚ ਹੁੰਦਾ ਹੈ ਜਿੱਥੇ ਸਚਿ ਹੀ ਤਰਾਜੂ ਹੈ, ਸਚਿ ਹੀ ਵਸਤੂ ਹੈ ਤੇ ਸਚਿ ਹੀ ਤੋਲਣ ਵਾਲਾ ਹੈ। ਇਹ ਸੌਦਾ ਸਚਿ ਦਾ ਹੈ। ਬਾਬਾ ਨਾਨਕ ਦਾ ਕਰਤਾਰ ਸਚਿ ਦਾ ਸੋਮਾ ਹੈ। ਇਹ ਸਾਰਾ ਬ੍ਰਹਮੰਡ, ਇਹ ਸਾਰੀ ਕਾਇਨਾਤ ਸਚਿ ਦੇ ਆਸਰੇ ਚਲ ਰਹੀ ਹੈ। ਇਸ ਸਾਰੇ ਪਾਸਾਰੇ ਦਾ ਆਧਾਰ ਸਚਿ ਹੈ। ਇਹ ਸਚਿ ਆਦਿ ਅਨਿਲ ਹੈ। ਇਸ ਬ੍ਰਹਮੰਡ ਦੇ ਪਰਗਾਸ ਤੋਂ ਪਹਿਲਾਂ ਵੀ ਸੀ। ਇਸ ਨੇ ਹੀ ਸਾਰੇ ਬ੍ਰਹਮੰਡ ਨੂੰ ਇਕਸਾਰ ਜੁਗਤ ਵਿਚ ਬੱਧਾ ਹੈ। ਇਹ ਸਚਿ ਹੀ ਇਸ ਦੀ ਵਿਉਂਤ ਹੈ ਤੇ ਇਸ ਸਚਿ ਕਰਕੇ ਹੀ ਸਭ ਜੀਅ ਜੰਤ, ਸਭ ਸਿਧ ਸਾਧੂ ਦੈਵੀ ਸਤਿ ਸੰਤੋਖ ਤੇ ਸੰਜਮ ਵਿਚ ਰਹਿੰਦੇ ਹਨ। ਸਾਰੀ ਵਾਰਤਾਲਾਪ ਪਿਛੋਂ, ਸਾਰੇ ਪ੍ਰਸ਼ਨ ਉਤਰਾਂ ਪਿਛੋਂ ਗੋਰਖ ਨਾਥ, ਮਛਿੰਦਰ ਨਾਥ ਆਦਿ ਮਹਾਨ ਪੁਰਖਾਂ, ਸਿੱਧਾਂ ਨੇ ਸਵੀਕਾਰ ਕੀਤਾ ਕਿ ਬਾਬਾ ਨਾਨਕ ਨਿਰੰਕਾਰੀ ਹੈ, ਸਿੱਧਾਂ ਦਾ ਸਿੱਧ ਹੈ, ਯੋਗੀਆਂ ਦਾ ਯੋਗੀ ਹੈ, ਸਭ ਜਪੀਆਂ ਤਪੀਆਂ ਦਾ ਰਖੀਸਰ ਹੈ। ਸਤਿ ਸਰੂਪ ਨਿਰੰਕਾਰ ਹੈ।

ਸਿਰਧਾਰ ਪਰਬਤ ਤੋਂ ਚਲੇ ਅਗੇ ਊਨਾਰ ਪਰਬਤ ਤੇ ਗਏ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਇਸ ਪਰਬਤ ਦਾ ਨਾਉਂ ਕਿਆ ਹੈ? ਇਤਨਾ ਵੀਚਾਰੁ ਕਰਦੇ ਆਹੇ। ਤਾਂ ਗੋਰਖ ਸਿਧ ਮੰਡਲੀ ਵਿਚਿ ਵਚਨੁ ਕੀਤਾ। **ਅਗੇ ਸਿਧੋ ਨਾਥੋ ਜਤੀਉ ਈਹਾ ਮੈਲੀਨ ਦੇਹਿ ਕੀ ਜਾਹਗਾ ਨਾਹੀਂ**। ਅਰੁ ਏਕ ਨਾਨਕ ਤਪਾ ਮਤ ਲੋਕ ਤੇ ਮਲਮੂਤ ਕੀ ਦੇਹਿ ਲਿਆਇਆ ਹੈ। ਕੋਈ ਸਿਧ ਨਾਥੁ ਜਤੀ ਜਾਉ ਉਸ ਕੋ ਜੀਤੋ। **ਤਉ ਈਹਾ ਆਵਣੇ ਨਾ ਪਾਏ**। ਮਛਿੰਦ੍ਰਨਾਥ ਕਹਿਆ, ਮੈਂ ਜਾਤਾ ਹੋਂ ਕਉਣ ਮਾਈ ਮੂਡਾ ਹੈ। ਆਇ ਮਛਿੰਦ੍ਰ ਨਾਥਿ ਗੁਰੂ

ਨਾਨਕ ਨੂੰ... ਦਿਤੀ। ਆਇ ਬਚਨ ਕੀਤੋਸੁ, ਆਖਿਉਸੁ, ਅਰੇ ਬਾਲਾ ਇਹਾ ਤੂੰ ਆਇਆ ਹੈ **ਕੁਛ ਸਕਤ ਰਾਖਤਾ ਹੈਂ**। ਗੁਰੂ ਨਾਨਕ ਕਹਿਆ, ਆ ਮੰਗ ਮਛਿੰਦ੍ਰ ਨਾਥਿ ਜੋ ਮੰਗੇ ਸੋ ਤੈਨੂੰ ਕਰਤਾਰ ਪਾਸੋਂ ਦੇਵਾਈਏ। **ਮਛਿੰਦ੍ਰ ਨਾਥਿ ਤਮਕ ਖਾਇ ਕਰਿ ਬਚਨੁ ਕਹਿਆ**:

ਤਾਂ ਮਛਿੰਦ੍ਰ ਨਾਥਿ ਜਾਇ ਗੋਰਖ ਪਾਸਿ ਕਹਿਆ ਸੁਣੋ, ਨਾਥ ਜੀਉ, ਵੋ ਅਉਰ ਰੂਪ ਹੈ ਉਸਕੀ ਮਲ ਮੂਤ ਕੀ ਤੋ ਦੇਹੀ ਨਾਹੀ। ਤਉ ਭਰਥਰੀ ਨਾਥ ਕਹਿਆ, ਗੁਰੂ ਜੀ ਮੈਂ ਜਾਤਾ ਹੋਂ। ਭਰਥਰੀ ਆਇ ਕੇ ਆਖਿਉਸੁ ਅਦੇਸ ਹੋ ਬਾਲੇ ਆਦੇਸ। ਗੁਰੂ ਨਾਨਕ ਕਹਿਆ ਅਦੇਸੁ ਹੋ ਭਰਥਰੀ ਨਾਥ **ਏਕੰਕਾਰ ਕੋ ਆਦੇਸ**। ਫੇਰਿ ਭਰਥਰੀ ਕਹਿਆ ਅਰੇ ਬਾਲੇ ਕਹਾ ਸੋ ਆਇਆ ਕਉਣ ਹੋਤੇ ਹੋ ਕਉਣ ਨਾਂਉ ਹੈ। **ਹੋਤੇ ਹੈਂ ਨਿਰੰਕਾਰ ਕੇ ਆਏ ਹੈਂ ਬੇਗਮ ਪੁਰ ਤੇ ਨਾਉਂ ਹੈ ਨਾਨਕ ਨਿਰੰਕਾਰੀ।**

ਤਾਂ **ਭਰਥਰੀ ਨਾਥ ਭੀ ਹਉਲਾ ਹੋਇ ਗਇਆ।** ਜਾ ਇਤਨੀ ਗੁਰੂ ਅੰਗਦ ਹਕੀਕਤ ਸੁਣੀ ਤਾਂ ਗੁਰੂ ਅੰਗਦ ਬਾਲੇ ਨੂੰ ਪੁਛਿਆ, ਭਾਈ ਬਾਲਾ ਏਹ ਤੇਰੇ ਹਜੂਰ ਹੋਈ ਹੈ। ਤਾਂ ਬਾਲੇ ਸੰਧੂ ਆਖਿਆ ਗੁਰੂ **ਮੇਰੇ ਹਜੂਰ ਹੋਈ ਹੈ**। ਤਾਂ ਗੁਰੂ ਅੰਗਦ ਮਗਨ ਹੋਇ ਗਇਆ। ਸਤਿ ਦਿਨ ਅਤੇ ਸਤਿ ਰਾਤੀ ਬਿਦੇਹ ਰਹਿਆ ਕੋਈ ਬੁਲਾਇ ਸੰਘੇ ਨਾਹੀ ਨਾ ਕੁਝ ਖਾਵਣ ਨ ਕੁਝ ਪੀਵਣ ਨਾ ਨਾਵ੍ਹਣੁ ਨਾ ਧੋਵਣ, ਏਹਾ ਧੁਮ ਪਇ ਗਈ ਜੋ ਗੁਰੂ ਅੰਗਦ **ਸਮਾਇ ਗਇਆ**। ਜਾ ਅਠਵਾ ਦਿਨ ਹੋਇਆ ਤਾਂ ਸਵਾ ਪਹਿਰ ਦਿਨ ਚੜਿਆ ਸੀ ਤਾਂ ਗੁਰੂ ਅੰਗਦ **ਦੇਹਿ ਵਿਚਿ ਆਇਆ**। ਤਾਂ ਗੁਰੂ ਅੰਗਦ ਬੋਲਿਆ, ਭਾਈ ਬਾਲੇ ਨੂੰ ਸਦੋ। ਬਾਲੇ ਸੰਧੂ ਆਇ ਮਥਾ ਟੇਕਿਆ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਏਹ ਸਭੋ ਅੰਬ੍ਰਿਤ ਤੇਰੇ ਹਿਸੇ ਆਹਾ।

ਆਖੁ ਭਾਈ ਬਾਲਾ ਆਖੁ, ਅਗੇ ਕਿਆ ਹੋਇਆ। ਫੇਰਿ ਬਾਲਾ ਸੰਧੂ ਬੋਲੇ ਨਾਹੀ। **ਸਤ ਪਹਰ ਬਿਦੇਹ ਰਹਿਆ**। ਜਾਂ ਬਾਲਾ ਦੇਹਿ ਵਿਚਿ ਆਇਆ ਤਾਂ ਬਾਲਾ ਲਗਾ ਲਿਖਾਵਣ। ਤਾਂ **ਫੇਰਿ ਗੁਰੂ ਨਾਨਕ ਸਿਲਕਾ ਪਰਬਤ ਤੇ ਜਾਇ ਚੜੇ। ਤਾਂ ਚੰਦ੍ਰਮਾ ਦਿਸਿਆਵਣੋ ਰਹਿ ਗਇਆ।** ਤਾਂ ਫੇਰਿ ਮਰਦਾਨੇ ਪੁਛਿਆ ਜੀ ਹੁਣ ਤਾਂ ਚੰਦ੍ਰਮਾ ਨਜਰ ਨਾਹੀ ਆਵਦਾ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਹੇਠਿ ਦੇਖ। ਮਰਦਾਨਾ ਹੇਠਿ ਲਗਾ ਦੇਖਣ ਦੇਖੇ ਤਾਂ ਚੰਦ੍ਰਮਾ ਹੇਠਿ ਨਜਰਿ ਆਂਵਦਾ ਹੈ। ਤਾਂ ਫੇਰਿ ਮਰਦਾਨੇ

ਪੁਛਿਆ ਗੁਰੂ ਜੀ ਅਸੀਂ ਚੰਦ੍ਰਮੇ ਕੋਲੋਂ ਉਪਰਿ ਆਏ। ਤਾਂ ਫੇਰਿ ਗੁਰੂ ਨਾਨਕ ਬੋਲਿਆ ਮਰਦਾਨਾ ਅਗੇ ਵਡੀਆ ਜਾਹਗਾ ਹੈਨਿ। ਫੇਰਿ ਮਰਦਾਨੇ ਆਖਿਆ, ਜੀ ਕੇਹੀਆ ਜੇਹੀਆ ਹੈਨਿ। ਤਾਂ ਫੇਰਿ ਗੁਰੂ ਨਾਨਕ ਆਖਿਆ ਮਰਦਾਨਾ **ਅਗੇ ਸੁਮੇਰ ਤੇ ਸਿਧ ਮੰਡਲੀ, ਹੋਰ ਉਥੇ ਦਤਾ ਤ੍ਰੂਉ ਅਉਰ ਧਰੂ ਤਾਰਾ ਹੈ।** ਅਤੇ ਕੁਬੇਰ ਰਖੀਸੁਰ ਹੈ। ਜਿਸ ਦੇ ਹਵਾਲੇ ਸਾਰੀ ਮਾਇਆ ਹੈ। ਅਤੇ **ਉਸ ਅਗੇ ਮਹਾ ਦੇਉ ਭੰਡਾਰੀ ਹੈ ਅਤੇ ਉਹ ਆਪ ਪਿੰਗੁਲਾ ਹੈ ਅਤੇ ਉਸ ਉਪਰਿ ਕਉਲਾਸ ਹੈ। ਜਿਥੈ ਧਰੂ ਭਗਤ ਕਾ ਮੰਡਲ ਹੈ।** ਤਿਸ ਤੇ ਉਪਰਿ ਨਿਰੰਕਾਰ ਕਰਤਾਰ ਬੈਠਾ ਹੈ, ਜੋਤਿਸਰੂਪੀ। ਤਾਂ ਮਰਦਾਨੇ ਫੇਰਿ ਪੁਛਿਆ ਜੀ ਇਥੋ ਸੁਮੇਰ ਕਿਤਨਾ ਹੈ। ਤਾਂ ਫੇਰ ਗੁਰੂ ਨਾਨਕ ਬੋਲਿਆ। ਮਰਦਾਨਾ **ਇਥੋਂ ਤਿਹਤਰ ਹਜਾਰ ਜੋਜਨ ਹੈ।**

**ਇਤਨੀ ਗੋਸਟ ਹੋਂਦੀ ਆਹੀ।** ਜੋ ਭੰਗਰ ਨਾਥ ਜੋਗੀ ਪਹੁਚਿ ਕਰ ਆਇਆ। ਆਉਂਦੇ ਹੀ ਲਗਾ ਆਖਣ ਅਰੇ ਮਾਈ ਮੁੰਡੇ ਅਗੇ ਕਹਾਂ ਆਵਤਾ ਹੈ ਤੇਰੀ ਤੋ ਗਮ ਨਾਹੀਂ। ਤਾਂ ਗੁਰੂ ਸਬਦ ਅੰਗ ਸਲੋਕ ਕਹਿਆ:

**ਮਾਈ ਹਮਾਰੀ ਮਨਸਾ ਹੋਤੀ ਤਿਸ ਕਾ ਮੂੰਡ ਮੁੰਡਾਇਆ।**
**ਦੁਰਮਤਿ ਹਮਾਰੀ ਦਾਦੀ ਕਹੀਏ ਤਿਸ ਕਾ ਕੰਨ ਛਿਦਾਇਆ।**
**ਮਾਨੁ ਹਮਾਰਾ ਦਾਦਾ ਕਹੀਏ ਸੋ ਤੋ ਸਬਦ ਜਲਾਇਆ.....**

ਤਾਂ ਭੰਗਰ ਨਾਥ ਭੀ **ਹਉਲਾ ਹੋਇ ਗਇਆ** ਤਾਂ ਫੇਰਿ ਗੁਰੂ ਨਾਨਕ ਕਹਿਆ, ਕਿਉ **ਭਾਈ ਬਾਲਾ ਕਿਉਂ ਰਜਾਇ ਹੈ**। ਤਾਂ ਬਾਲੇ ਆਖਿਆ, ਜੀ ਜੋ ਤੁਸਾਡੀ ਰਜਾਇ। ਫੇਰਿ ਗੁਰੂ ਨਾਨਕ ਆਖਿਆ ਮਰਦਾਨੇ ਨੂੰ ਪੁਛਿਆ, ਕਿਉਂ ਮਰਦਾਨਾ ਕਿਉਂ ਕਰਿ ਰਜਾਇ ਹੈ। ਤਾਂ ਮਰਦਾਨੇ ਆਖਿਆ ਜੀ ਵਤ ਕਦ ਇਧਰ ਆਂਵਦੇ। ਆਹ ਦੇਖਿ ਜਾਈਏ। ਤਾਂ ਗੁਰੂ ਨਾਨਕ ਕਹਿਆ ਭਲਾ ਮਰਦਾਨਾ ਤੇਰਾ ਆਖਿਆ ਮੰਨਣਾ।

ਉਥੋਂ ਕੂਨਾ ਪਰਬਤ ਨੂੰ ਚਲੇ.... ਕਨੀਫਾ ਸਿਧਾ ਆਇਆ। ਤਾਂ ਗੁਰੂ ਨਾਨਕ ਨੂੰ ਮਰਦਾਨੇ ਪੁਛਿਆ, ਗੁਰੂ ਜੀ ਤੁਸੀਂ ਕਿਉਂ ਹਸੇ। ਤਾਂ ਫੇਰਿ ਗੁਰੂ ਨਾਨਕ ਬੋਲਿਆ ਮਰਦਾਨਾ ਏਹੁ ਜੋਗੀ ਜੋ ਆਇਆ ਦੇਖਨਾ ਹੈ, ਸੋ ਗੋਰਖ ਦਾ ਚੇਲਾ ਹੈ। **ਗੋਰਖ ਅਸਾਂ ਉਪਰ ਚੜ੍ਹਤਾਂ ਕਰਿ ਕਰਿ ਭੇਜਦਾ ਹੈ।** ਮਰਦਾਨੇ ਆਖਿਆ ਜੀ ਜੇ ਮੈਨੂੰ ਆਖੋ ਤਾਂ ਏਸਿ ਜੋਗੀ ਨੂੰ ਚੜਿਉ ਗਟਿਉ ਕਰ ਮਾਰਾ। ਤਾਂ ਗੁਰੂ ਨਾਨਕ ਕਹਿਆ

ਮਰਦਾਨੇ ਇਥੇ ਚੜਿਆ ਗਟਿਆ ਦੀ ਲੜਾਈ ਨਹੀਂ। **ਏਥੇ ਜੋ ਹੈ ਸੋ ਸਬਦ ਦੀ ਲੜਾਈ ਹੈ**। ਤਾਂ ਮਰਦਾਨੇ ਕਹਿਆ, ਜੀ ਭਲਾ ਹੋਵੇ ਜੀ ਤਾਂ ਕਨੀਫੇ ਕਹਿਆ ਸੁਣ ਤੋ ਰੇ ਬਾਲੇ ਤੂੰ ਈਹਾਂ ਕਿਉਂ ਕਰਿ ਆਇਆ ਹੈਂ। ਤਾਂ ਗੁਰੂ ਨਾਨਕ ਕਹਿਆ, ਹਮ ਆਏ ਹੈਂ ਨਿਰੰਕਾਰ ਦੇ ਦਰਸਨ ਤਾਈਂ। ਤਾਂ ਕਨੀਫੇ ਕਹਿਆ ਰੇ ਬਾਲਾ ਅਗੇ ਭੀ ਨਿਰੰਕਾਰ ਕਾ ਦਰਸਨ ਕੀਆ ਹੈ। ਕੇ ਅਬੀ ਆਇਆ ਹੈਂ। ਤਾਂ ਗੁਰੂ ਨਾਨਕ ਕਹਿਆ, ਸੁਣਿ ਕਨੀਫਾ ਜੋਗੀਆ ਹਮੇ ਅਗੇ ਭੀ ਦਰਸ਼ਨ ਕੀਆ ਹੈ ਤੋ ਅਬ ਭੀ ਆਏ ਹੈਂ। ਜੋ ਅਗੇ ਨਾ ਕੀਆ ਹੋਤਾ ਤੋ ਅਬ ਕਹਾ ਸੇ ਆਵਤੇ।

ਤਾਂ ਕਨੀਫਾ ਸਿਧ ਭੀ ਫਿਰਿ ਗਇਆ। ਤਾਂ ਮਰਦਾਨੇ ਆਖਿਆ ਜੀ ਹੁਣਿ ਅਗੇ ਚਲੋ। ਤਾਂ ਗੁਰੂ ਨਾਨਕ ਆਖਿਆ, **ਕਿਉਂ ਮਰਦਾਨਾ ਉਤਾਵਲਾ ਹੋਇਆ ਹੈਂ** ਅਜੇ ਤਾਂ ਸਿਧ ਦਾ ਤਮਾਸਾ ਦੇਖ। ਤਾਂ ਮਰਦਾਨੇ ਆਖਿਆ ਭਲਾ ਜੀ।

ਤਾਂ ਫੇਰਿ ਹਨੀਫਾ ਸਿਧ ਆਇਆ ਆਇ ਕਰਿ ਆਖਿਆਉਸ ਆਦੇਸ ਹੋ ਬਾਲਾ ਆਦੇਸ। ਤਾਂ ਗੁਰੂ ਨਾਨਕ ਬੋਲਿਆ ਆਦੇਸ। ਨਿਰੰਕਾਰ ਪੁਰਖ ਕੋ ਆਦੇਸ ਆਉ ਹਨੀਫਾ ਸਿਧੁ। ਤਾਂ ਹਨੀਫਾ ਚਮਕਿਆ ਕਹਿਉਸੁ ਰੇ ਬਾਲਾ ਤੂੰ ਮੁਝੇ ਕਿਆ ਜਾਣਤਾ ਹੈ। ਤਾਂ ਗੁਰੂ ਨਾਨਕ ਕਹਿਆ ਹਨੀਫਾ ਤੂੰ ਰਾਜੇ ਕੰਕਕਰਨਿ ਕਾ ਬੇਟਾ ਥਾ ਤੁਮਾਰਾ ਨਗਰ ਸੀਲਾ ਪੁਰ ਥਾ।

ਤਾਂ ਹਨੀਫਾ ਗੁਰੂ ਨਾਨਕ ਦੇ ਚਰਣਾ ਤੇ ਹਥੁ ਰਖਿ ਕੇ ਜਾਂਦਾ ਰਹਿਆ।

ਤਾਂ ਫੇਰਿ ਗੋਪੀ ਚੰਦ ਨੂੰ ਆਖਿਆ ਗੋਰਖ, ਰੇ ਪੂਤਾ ਤੂੰ ਜਾਇ ਕਰਿ ਉਪਦੇਸਿ ਲਿਆਉ। ਗੋਪੀ ਚੰਦ ਕਹਿਆ, ਪਿਤਾ ਜੀ ਭਲਾ। ਗੋਪੀ ਚੰਦ ਆਇ ਨਾਨਕ ਨੂੰ ਆਦੇਸ ਕਹਿਆ, ਆਦੇਸ ਤਪਾ ਆਦੇਸ। ਤਾਂ ਗੁਰੂ ਨਾਨਕ ਕਹਿਆ, ਆਦੇਸ ਏਕੰਕਾਰ ਕੋ ਆਦੇਸ।

ਤਾਂ ਗੋਪੀ ਚੰਦ ਕਹਿਆ, ਚਲੋ ਨਾਨਕ ਤਪਾ ਸਿਧ ਮੰਡਲੀ ਦਰਸਨ ਲੇਹੋ ਦੇਹੋ। ਤਾਂ ਗੁਰੂ ਨਾਨਕ ਕਹਿਆ, ਚਲੋ ਗੋਪੀ ਚੰਦ **ਹਮ ਸਹਿਜ ਸਿਉ ਆਵੇਂਗੇ**। **ਗੋਪੀ ਚੰਦ ਸੁਪ੍ਰਸੰਨ ਹੋਇ ਗਇਆ।** ਗੋਰਖ ਗੋਪੀ ਚੰਦ ਨੂੰ ਪੁਛਿਆ, ਕਹੁ ਰੇ ਬਾਲੇ ਕਿਆ ਦੇਖਿਆ। ਗੋਪੀ ਚੰਦ ਕਹਿਆ ਸੁਣੋ ਪਿਤਾ ਜੀ **ਉਹ ਤੋ ਤਤ ਸਰੂਪੀ ਹੈ**। ਆਪੇ ਹੀ ਆਵਤਾ ਹੈ। ਤਬ ਭਰਥਰੀ ਆਪਣੇ ਚਿਤਿ ਕਰੋਧਮਾਨ ਹੋਇ ਕਰਿ ਕਹਿਉਸੁ, ਗੁਰੂ ਜੀ ਫੇਰਿ ਮੈਂ ਜਾਤਾ ਹੋਂ।

ਤਬ ਗੋਰਖ ਕਹਿਆ, ਜਾਹ ਭਰਥਰੀ ਜਾਉ ਉਪਦੇਸ ਲਿਆਉ।

ਫੇਰ ਭਰਥਰੀ ਕਹਿਆ, ਚਲੁ ਰੇ ਨਾਨਕ, ਈਹਾ ਤਕ ਆਇ ਪਹੁਚਾਹਿ ਕਿਉ ਖਾਲੀ ਫਿਰ ਜਾਤਾ ਹੈ। ਭਰਥਰੀ ਵਾਚ:-

**ਲੇਹੁ ਪਿਆਲਾ ਨਾਨਕ ਪੀਉ।**
**ਅੰਮ੍ਰਿਤ ਰਸਨਾ ਮਨੁ ਹੋਵੀ ਖੀਉ।**

ਤਾਂ ਗੁਰੂ ਨਾਨਕ ਸਬਦ ਬੋਲਿਆ:-

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥1॥**
**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥1॥ਰਹਾਉ॥**
**ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥**
**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥2॥**
**ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥3॥**
**ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥4॥4॥38॥**

[ਆਸਾ ਮਹਲਾ ੧ ।੩੮।(੩੬੦)]

ਭਰਥਰੀ ਬੀ ਦੂਸਰੀ ਵਾਰੀ ਹਉਲਾ ਹੋਇ ਗਇਆ। ਫੇਰਿ ਭੂਤਵਾ ਸਿਧੁ ਆਇਆ।....ਤਾਂ ਭੂਤਵਾ ਸਿਧ ਭੀ ਫਿਰਿ ਗਇਆ। ਤਾਂ ਫੇਰਿ ਲਹੂ ਰੂਪ ਸਿਧੁ ਆਇਆ। ਤਾਂ ਲਹੂ ਰੂਪੇ ਸਿਧ ਗੁਰੂ ਨਾਨਕ ਨੂੰ ਆਇ ਆਦੇਸ ਕਹਿਆ, ਆਦੇਸ ਹੋ ਨਾਨਕ ਬਾਲਾ ਆਦੇਸੁ।

ਲਹੂਰੂਪਾ ਸਿਧ ਭੀ ਬੋਲਿ ਗਇਆ। ਤਾਂ ਗੋਰਖ ਲਹੂਰੂਪੇ ਨੂੰ ਪੁਛਿਆ, ਕਿਉਂ ਬਾਲੇ ਦੇਹ ਬਾਤਾਂ। ਤਾਂ ਲਹੂਰੂਪੇ ਕਹਿਆ, ਨਾਥ ਜੀ ਉਹ ਤੋ ਅਟਕਤਾ ਕਹੀ ਨਾਹੀ....ਤਾਂ ਗੋਰਖ ਨਾਥ ਕਹਿਆ ਪੂਤਾ ਗੋਪੀ ਚੰਦ ਮੈਂ ਜਾਣਤਾ ਹੋਂ ਪਰੁ ਏਹ ਸਿਧੋ ਕਾ ਮਾਨੁ ਉਤਰਨੇ ਦੇ। ਤਾਂ ਚਰਪਟ ਨਾਥ ਜੋਗੀ ਆਇਆ।

ਤਾਂ ਚਰਪਟ ਨਾਥ ਭੀ ਫਿਰਿ ਗਇਆ। ਜਾਇ ਗੋਰਖ ਨੂੰ ਕਹਿਆ, ਉਸ ਕਹਿਆ ਸੁਣਿ ਨਾਥ ਜੀ **ਨਾਨਕ ਪੂਰਾ ਜੋਗੀ ਸਰੂਪ ਹੈ**। ਤਾਂ ਗੋਰਖ ਕਹਿਆ, ਹਾਂ ਚਰਪਟ ਨਾਥ ਮੈਂ ਜਾਣਤਾ ਹੋਂ। ਤਾਂ ਗੋਰਖ ਕਹਿਆ, ਕਿਉ ਝੰਗਰ ਨਾਥ। ਤਾਂ ਝੰਗਰ ਨਾਥ ਕਹਿਆ ਮੈਂ ਜਾਤਾ ਹੋ ਨਾਥ ਜੀ ਦੇਖੋ ਕੈਸਾ ਕੁ ਮਾਈ ਮੂੰਡਾ ਹੈ। ਤਾਂ ਭੰਗਰ ਨਾਥ ਬਹੁਤ ਸਰਮਿੰਦਾ ਹੋਇ ਗਇਆ।

ਤਾਂ ਮਰਦਾਨੇ ਆਖਿਆ, ਜੀ ਅਗੇ ਸੁਮੇਰੁ ਕਿਤਨਾ ਰਹਿਆ। ਗੁਰੂ ਨਾਨਕ ਆਖਿਆ, ਦਸ ਹਜਾਰ ਜੋਜਨ ਰਹਿਆ....ਤਾਂ ਮਰਦਾਨੇ ਆਖਿਆ, ਜੀ **ਇਹ ਭੀ ਨਿਸਾ ਹੋਈ** ਪਰੁ ਹੁਣਿ ਚਲੋ

ਸੁਮੇਰ ਉਤੇ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨੇ ਅਜੇ ਸਿਧ ਮੰਡਲੀ ਨੂੰ ਵਿਚਿ ਵੀਚਾਰਿ ਹੋਂਦੇ ਹੈਨਿ। ਦੇਖੁ ਕਾਈ ਸਾਇਤ, ਮਰਦਾਨੇ ਆਖਿਆ, ਭਲਾ ਜੀ। ਤਾਂ ਸਿਧ ਮੰਡਲੀ ਨੂੰ ਗੋਰਖ ਪੁਛਿਆ, ਕਿਉ ਰੇ ਸਿਧੋ। ਤਾਂ ਸੰਘਰ ਨਾਥ ਕਹਿਆ, ਕਿਉ ਨਾਥ ਜੀ ਆਗਿਆ ਕਰੋ ਤੋ ਮੈਂ ਜਾਤਾ ਹੋਂ। ਤਾਂ ਗੋਰਖ ਕਹਿਆ, ਸੰਘਰ ਨਾਥ ਬੋਲਣੇ ਕੀ ਸਕਤ ਹੈ। ਤਾਂ ਸੰਘਰ ਨਾਥ ਕਹਿਆ, ਗੁਰੂ ਜੀ ਕਿਆ ਨਾਨਕ ਤਪਾ ਹੈ। ਗੋਰਖ ਕਹਿਆਂ, ਜਾਉ ਨਾਥ ਜੀ। ਤਾਂ ਸੰਘਰ ਨਾਥ ਆਇਆ ਪਰੁ ਵਡੇ ਤਾਉ ਨਾਲਿ। ਆਉਂਦੇ ਹੀ ਆਖਿਉਸੁ' ਅਰੇ ਮਾਈ ਮੂੰਡੇ ਆਦੇਸੁ। ਨਾਨਕ ਬੋਲਿਆ ਨਾਹੀਂ ਪਰ ਹੋਂਠਾਂ ਵਿਚ ਮੁਸਕਿਆ। ਤਾਂ ਫੇਰਿ ਸੰਘਰ ਨਾਥ ਕਹਿਆ, ਅਰੇ ਮਾਈ ਮੂੰਡੇ ਬੋਲਤਾ ਕਿਉਂ ਨਾਹੀ। ਤਾਂ ਗੁਰੂ ਨਾਨਕ ਬੋਲਿਆ:–

**ਮਾਈ ਮੂੰਡਾ ਗੋਰਖ ਕਹੀਏ ਜਿਨਿ ਤੁਮ ਕੋ ਅਕਲਿ ਨ ਦੀਨੀ।**

ਸੰਘਰ ਨਾਥ ਭੀ ਸਰਮਿੰਦਾ ਹੋਇ ਗਇਆ। ਤਾਂ ਮਰਦਾਨੇ ਆਖਿਆ, ਜੀ ਮੈਂ ਇਥੇ ਵਡਾ ਤਮਾਸਾ ਡਿਠਾ। ਫੇਰਿ ਗੁਰੂ ਨਾਨਕ ਕਹਿਆ, ਆਖੁ ਮਰਦਾਨਾ, ਕਹੇ ਤਮਾਸਾ ਡਿਠੋ। ਫੇਰਿ ਮਰਦਾਨੇ ਆਖਿਆ, ਜੀ ਏ ਜੋ ਪਹਾੜੁ ਹੈ ਏਹੁ ਕੇਹੀਆਂ ਲਹਿਰਾਂ ਦੇਂਦਾ ਹੈ। **ਨਾ ਜਾਪਦਾ ਹੈ ਸੁਇਨਾ ਨਾ ਜਾਪਦਾ ਹੈ ਰੂਪਾ ਨਾ ਜਾਪਦਾ ਹੈ ਮੋਤੀ** ਹੈਨਿ। ਨਾ ਜਾਪਦੇ ਹੈਨਿ ਲਾਲ ਜਵਾਹਰ ਹੈਨਿ ਨਾ ਜਾਪਦਾ ਹੈ ਹੀਰਾ ਪੰਨਾ ਹੈ। ਅਜੀ ਏਸ ਪਹਾੜ ਦਾ ਕੁਝ ਮਲੂਮ ਨਾਹੀ ਹੋਂਦਾ। ਤਾਂ ਗੁਰੂ ਨਾਨਕ ਆਖਿਆ, ਸੁਣਿ ਮਰਦਾਨਾ ਏਹੁ ਮੀਨਾ ਇਸੇ ਵਾਸਤੇ ਆਖੀਦਾ ਹੈ। ਜੋ ਇਸ ਤੇ ਕੁਦਰਤਿ ਦੀ ਮੀਨਾਕਾਰੀ ਹੋਈ ਹੈ।

ਤਾਂ ਮਰਦਾਨੇ ਆਖਿਆ ਹੁਣਿ ਚਲੋ ਸੁਮੇਰ ਉਪਰਿ। ਤਾਂ ਗੁਰੂ ਨਾਨਕ ਆਖਿਆ, **ਮਰਦਾਨਾ ਉਤਾਵਲਾ ਨਾ ਹੋ।** ਮਰਦਾਨੇ ਆਖਿਆ, ਭਲਾ ਜੀ।ਫਿਰਿ ਮੰਗਲ ਨਾਥ ਜੋਗੀ ਨੂੰ ਗੋਰਖ ਕਹਿਆ, ਕਿਉ ਨਾਥ ਜੀ। ਮੰਗਲ ਨਾਥ ਕਹਿਆ, ਗੁਰੂ ਜੀ ਦੇਖਣੇ ਭੇਜਤੇ ਹੋ, ਕੇ ਝਗੜਾ ਕਰਨੇ ਭੇਜਤੇ ਹੋ, ਕੇ ਉਪਦੇਸ ਦੇਣੇ ਕੋ ਭੇਜਤੇ ਹੋ। ਤਾਂ ਗੋਰਖ ਨਾਥ ਕਹਿਆ, ਨਾਥ ਜੀ ਜੋ **ਤੁਮਾਰੇ ਜੀ ਆਵੇ ਸੋ ਕਰੋ।** ਤਾਂ ਫਿਰਿ ਮੰਗਲ ਨਾਥ ਕਹਿਆ, ਗੁਰੂ ਜੀ ਤੁਮ ਤੋ ਪੂਰੇ ਜੋਗੀ ਸਰੂਪ ਹੋ। ਅਰੁ ਉਹ ਭੀ ਪੂਰਾ ਜੋਗੀ ਸਰੂਪ ਹੈ **ਤਿਸਕਾ ਦੇਖਣਾ ਅਰੋ ਖੋਜਣਾ ਕਿਆ**। ਇਕ ਬਾਰ ਖੋਜਿਆ ਦੋ ਬਾਰ ਖੋਜਿਆ ਕਹੋ ਤੋ ਬੁਲਾਇ ਲਿਆਉ। ਤਾਂ ਗੋਰਖ ਨਾਥ ਕਹਿਆ, ਸੁਣੋ ਮੰਗਲ ਨਾਥ ਐਸੀ ਤਰਾਂ ਲਿਆਉ

ਜੋ ਸੇਵਕ ਹੋਇ ਆਵੇ। ਤਾਂ ਫੇਰਿ ਮੰਗਲ ਨਾਥ ਕਹਿਆ, ਗੁਰੂ ਜੀ ਸੇਵਕ ਤਿਸ ਕੋ ਕੀ ਜੀਤਾ ਹੈ ਆਪਸ ਤੇ ਨੀਚਾ ਹੋਤਾ ਹੈ ਅਰ ਆਪ ਜੈਸਾ ਹੋਵੇ ਯਾ ਆਪਸ ਤੇ ਊਚਾ ਹੋਵੇ ਤੋ ਉਹ ਕਿਉ ਕਰਿ ਸੇਵਕ ਹੋਤਾ ਹੈ। ਅਰੁ ਜੇ ਉਸ ਕੇ ਆਗੇ ਨਿਉ ਚਲੀਏ। ਅਰੁ **ਉਸ ਕੇ ਅੰਤਰਿ ਗਿਆਨੁ ਉਪਜਿਆ ਹੋਵੇ** ਤੋ ਵਹ ਭੀ ਆਗੇ ਸੋ ਨਿਵਿ ਖੜਾ ਹੋਵੇ। ਅਰੋ ਜੋ ਆਪ ਸੇ ਊਚਾ ਹੋਵੇ ਤੇ ਉਸ ਕੀ ਖੁਸੀ ਆਵੇ ਤੋ ਨਿਵੈ ਨਹੀਂ ਤੋ ਨ ਨਿਵੇਂ। ਅਰੁ ਜੇ ਕਹੋ ਤੋ ਜਾਤਾ ਹੋ। ਤਾਂ ਗੋਰਖ ਕਹਿਆ ਮੰਗਲ ਨਾਥ ਤੈ ਕੁਝ ਅਰੁ ਗੋਪੀ ਚੰਦ ਸਮਝਿਆ ਹੈ। ਅਰੁ ਘੁਘੂ ਨਾਥ ਤੋ ਬੋਲਤਾ ਨਾਹੀ। ਅਰੁ ਚਰਪਟ ਨਾਥ ਸਭੋ ਕਾ ਏਕ ਜੈਸਾ ਹੈ। ਅਰੁ ਅਉਰੁ ਨਾਥ ਸਿਧ ਖੇਸੁ ਫੇਸੂ ਹੈ। ਤੁਮਾਰੀ ਖੁਸੀ ਹੈ ਤਾਂ ਜਾਉ ਨਾਹੀਂ ਤਾਂ ਨਾ ਜਾਉ। ਮੰਗਲ ਨਾਥ ਕਹਿਆ ਗੁਰੂ ਜੀ ਮੈ ਜਾਤਾ ਹੋ। ਗੋਰਖ ਕਹਿਆ, ਜਾਉ ਤਾਂ ਮੰਗਲ ਨਾਥ ਗੁਰੂ ਨਾਨਕ ਪਾਸਿ ਆਇਆ। ਪਰਸਿਉ ਦੇ ਮੁਕਾਂਮ ਆਇਆ। ਆਇ ਕਰਿ ਆਖਿਉਸੁ, ਆਦੇਸ ਹੋ ਨਾਨਕ ਤਪਾ ਜੋਗੀ, **ਸਰ ਭਲਾ ਕੀਆ ਦਰਸਨ ਦੀਆ ਕੇਤਾਰਥੁ ਕੀਆ**। ਗੁਰੂ ਨਾਨਕ ਅੰਤਰਿਜਾਮੀ ਆਹਾ ਉਸ ਦਾ ਭਾਉ ਦੇਖ ਕੇ ਗੁਰੂ ਨਾਨਕ ਉਸ ਦੇ ਹਥ ਪਕੜਿ ਲੀਤੇ। ਅਤੇ ਆਪਣੇ ਹਥ ਮੰਗਲ ਨਾਥ ਦੇ ਪੈਰਾਂ ਤੇ ਰਖੇ। ਅਤੇ ਮੁਹੋ ਭੀ ਬਚਨੁ ਬੋਲੇ ਆਦੇਸ ਏਕੰਕਾਰ ਕੋ ਆਦੇਸ। ਆਉ ਮੰਗਲ ਨਾਥ ਪੂਰਨ ਜੋਗੀਸਰੁ। ਤਾਂ ਮੰਗਲ ਨਾਥ ਕਹਿਆ, ਤਪਾ ਜੀ ਈਹਾਂ ਕਉਨ ਮਨੋਰਥ ਆਏ। ਤਾਂ ਗੁਰੂ ਨਾਨਕ ਕਹਿਆ, ਸੁਣੋ ਮੰਗਲ ਨਾਥ ਜੀ ਹਮ ਤੁਮਾਰੇ ਦਰਸਨ ਪਰਸਨ ਆਏ ਹੈਂ। ਤਾਂ ਮੰਗਲ ਨਾਥ ਕਹਿਆ, **ਧੰਨ ਹਮਾਰੇ ਭਾਗ**। ਤਪਾ ਜੀ ਤੁਮੋ ਹਮ ਕੋ ਦਰਸਨ ਦੀਆ ਹੈ। ਚਲੋ ਸਿਧ ਮੰਡਲੀ ਦਰਸਨ ਲੇਹੋ ਦੇਹੋ। ਗੁਰੂ ਨਾਨਕ ਕਹਿਆ, ਭਲਾ ਮੰਗਲ ਨਾਥ ਜੀ ਤੁਮ ਚਲੋ ਹਮ ਆਵਤੇ ਹੈਂ। ਤਾਂ ਮੰਗਲ ਨਾਥ ਕਹਿਆ, ਭਲਾ ਤਪਾ ਜੀ ਜਿਉ ਤੁਮਾਰੀ ਖੁਸੀ। ਅਰੁ ਜੋ ਕਹੋ ਤੋ ਈਹਾ ਹੀ ਭਗਤਿ ਲਿਆਵੇਂ। ਤਾਂ ਗੁਰੂ ਕਹਿਆ, ਸੁਣਿ ਮੰਗਲ ਨਾਥ ਜੀ:

**ਹਮ ਕਉ ਭਗਤਿ ਤੁਮਾਰਾ ਭਾਉ।**
**ਸੁਪ੍ਰਸਿੰਨ ਕੀਆ ਆਤਮ ਰਾਉ।**

ਤਬ ਮੰਗਲ ਨਾਥ ਕਹਿਆ, ਪਰੁ ਆਪਿ ਭੀ ਖੁਸੀ ਗਇਆ। ਅਤੇ ਗੁਰੂ ਨਾਨਕ ਨੂੰ ਭੀ ਖੁਸੀ ਕਰਿ ਗਇਆ। ਤਾਂ ਮਰਦਾਨੇ ਆਖਿਆ ਗੁਰੂ ਜੀ ਏਹੁ ਤਾਂ ਕੋਈ ਅਜਬ ਜੋਗੀ ਆਹਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ **ਭੇਖਾ ਵਿਚਿ ਸਭੋ ਇਕੋ ਜੇਹੇ ਨਾਹੀ ਹੋਂਦੇ। ਕੋਈ ਪੂਰਨ ਕੋਟ ਮੰਧੇ ਕੋਈ ਹਿਕੁ ਅਧੁ ਹੋਂਦਾ ਹੈ। ਭੇਖੀ ਬਹੁਤ**

**ਹੋਂਦੇ ਹੈਨਿ। ਜੇ ਸਭੇ ਪੂਰਨ ਹੋਂਦੇ ਹੋਵਨ ਤਾਂ ਸਭ ਸਿਸਟਿ ਉਧਰਿ ਜਾਵੇ। ਪਰੁ ਕੋਈ ਹਿਕੁ ਅਧੁ ਹੋਂਦਾ ਹੈ। ਜਿਸ ਤੇ ਪੂਰਨ ਕਿਰਪਾ ਹੋਂਦੀ ਹੈ।** ਅਤੇ ਜਿਸ ਦੀ ਵਾਰੀ ਆਂਵਦੀ ਹੈ। ਤਾਂ ਮਰਦਾਨੇ ਆਖਿਆ, ਜੀ ਹੁਣ ਤਾਂ ਚਲਦੇ ਹੋ ਨਾ। ਤਾਂ ਗੁਰੂ ਨਾਨਕ ਕਹਿਆ, **ਮਰਦਾਨਾ ਹਿਕੁ ਜੋ ਸੰਭੂਨਾਥ ਹੈ ਉਸ ਭੀ ਆਪ ਨੂੰ ਬਹੁਤ ਛਿਕਦਾ ਹੈ**। ਉਹ ਭੀ ਮਿਲਿ ਜਾਵੇ ਤਾਂ ਚਲਦੇ ਆਹੇ। ਤਾਂ ਮਰਦਾਨੇ ਆਖਿਆ, ਜੀ ਉਸ ਮੰਗਲ ਨਾਥ ਪਾਸੋ ਵਧਿ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਮੰਗਲ ਨਾਥੁ ਸਿਧਾ ਵਿਚਿ ਨਾਹੀ ਭੇਖੁ ਸਿਧਾ ਦਾ ਹੈ ਪਰੁ ਹੈ ਸਤਿਗੁਰ। ਤਾਂ ਫੇਰਿ ਮਰਦਾਨੇ ਆਖਿਆ ਜੀ ਜੇ ਸਤਗੁਰੂ ਹੈ ਤਾਂ ਗੋਰਖ ਦਾ ਸਿਖੁ ਕਿਉ ਹੋਇਆ। ਅਤੇ ਜੋਗੀਆ ਦਾ ਭੇਖੁ ਕਿਉ ਲੀਤਾਸੁ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਉਸ ਤਾਈ ਗੋਰਖ ਹੀ ਮਿਲਿਆ ਆਹਾ। ਪਰੁ **ਜਿਸੁ ਨੂੰ ਆਪੁ ਕਰਤਾਰ ਆਪਣੀ ਵਲਿ ਛਿਕਿ ਲੈ ਤਾਂ ਕਿਸੇ ਦਾ ਕੰਮੁ ਹੈ ਜੋ ਮੰਨੇ ਕਰਿ ਸਕੇ। ਉਹੁ ਤਾਂ ਭਾਣੇ ਦਾ ਸਾਹਿਬ (ਹੈ) ਨਾ।** ਤਾਂ ਫੇਰਿ ਮਰਦਾਨੇ ਆਖਿਆ, ਜੀ ਏਹ ਨਜਰ ਕਰਤਾਰ ਤੁਸਾਂ ਨੂੰ ਬਖਸੀ ਹੈ।

ਤਿਚਰ ਨੂੰ ਸ਼ੰਭੂ ਨਾਥ ਜੋਗੀ ਆਇਆ। ਪਰੁ ਕਿਸ ਤਰਾਂ ਆਇਆ, ਇਕਿ ਮੁੰਦੇ ਇਕ ਫਰੂਆ ਏਕ ਬੈਰਾਗਨਿ ਲੀਤੀ ਆਇਆ। ਆਵਦੇ ਕਹਿਉਸ, ਆਦੇਸ ਹੋ ਨਾਨਕ ਬਾਲੇ ਆਦੇਸ। ਤਾਂ ਗੁਰੂ ਨਾਨਕ ਕਹਿਆ, ਏਕੰਕਾਰ ਕੋ ਆਦੇਸ। ਆਉ ਸੰਭੂ ਨਾਥ ਜੋਗੀ ਆਉ।

**ਸੰਭੂ ਨਾਥ ਭੀ ਫਾਵਾ ਖਪਿ ਗਇਆ**। ਅਗੇ ਗੋਰਖ ਨਾਥ ਪੁਛਿਆ, ਕਿਉ ਸੰਭੂ ਨਾਥ ਜੀ ਦੇਹ ਜਬਾਬੁ। **ਕਿਆ ਕਿਆ ਬਚਨੁ ਕੀਆ** ਕਿਆ ਕਿਆ ਬਚਨੁ ਸੁਣਿਆ। ਤਾਂ ਸੰਭੂ ਨਾਥ ਬੋਲਿਆ, ਨਾਥ ਜੀ **ਉਹ ਤਾਂ ਅਉਰੀਆ ਬਉਰੀਆਂ ਬਾਤਾ ਕਰਤਾ ਹੈ**। ਤਾਂ ਮੰਗਲ ਨਾਥ ਕਹਿਆ, ਨਾਥ ਜੀ **ਆਪਣੇ ਬਿਰਦ ਕੀ ਹਾਣ ਕੀਈ ਨਾਹੀ ਜਾਤੀ। ਪਰੁ ਜੇ ਸਚੁ ਕੋ ਝੂਠੁ ਕਹੀਐ ਤਾਂ ਪਤਿ ਗਿਰੀ ਹੋਈਤਾ ਹੈ। ਜੈਸਾ ਹੈ ਤੈਸਾ ਤੁਮ ਆਪੀਂ ਦੇਖੋਗੇ।** ਤਾਂ ਸੰਭੂ ਨਾਥ ਕਹਿਆ, ਨਾਥ ਜੀ **ਮੰਗਲ ਨਾਥ ਕੁਛੁ ਉਸੁ ਕਾ ਅੰਗੁ ਰਾਖਤੇ ਹੈਂ।** ਤਾਂ ਮੰਗਲ ਨਾਥ ਕਹਿਆ, ਸੁਣੋ ਜੋਗੀਸਿਰੋ ਤੇਰੇ ਕਹੇ ਉਹੁ ਕੁਛ ਕਮੀ ਨਾ ਹੋਵੇਗਾ। **ਏਹ ਬਾਤਾਂ ਜੋਗ ਕੀਆਂ ਨਾਹੀ। ਜੋ ਭਲੇ ਕੋ ਬੁਰਾ ਕਹੀਏ ਪੂਛ ਦੇਖ**

**ਗੁਰੂ ਗੋਰਖ ਨਾਥ ਕੋ।** ਸੰਭੂ ਨਾਥ ਕਹਿਆ, ਮੰਗਲ ਨਾਥ ਜੀ ਤੂੰ ਭੀ ਉਸ ਕੇ ਚੇਲੇ ਜਾਇ ਹੋਵੇ। ਤਾਂ ਮੰਗਲ ਨਾਥ ਕਹਿਆ, ਸੁਣਿ ਸੰਭੂ ਨਾਥ ਏਕ ਬਿਰੀਆ ਕੇ ਦਸ ਬਿਰੀਆ। ਐਸੀ ਬਾਤ ਕੋ ਦੋਖੁ ਕੋਈ ਨਾਹੀ **ਸਾਧ ਕੇ ਆਗੇ ਸਾਧ ਹੀ ਨਿਵੇਗਾ ਅਰੁ ਚੋਰੁ ਕੇ ਆਗੇ ਚੋਰੁ ਨਿਵੇਗਾ। ਹੰਕਾਰੀ ਸਾਧ ਕੇ ਆਗੇ ਨਿਵਤੇ ਨਾਹੀ।** ਸੰਭੂ ਨਾਥ ਜੀ ਇਨੋ ਬਾਤੋਂ ਜੋਗ ਪੂਰਨ ਨਾਹੀ ਹੋਤਾ। ਪੂਛੋ ਗੋਰਖ ਨਾਥ ਕੋ। ਤਾਂ ਸੰਭੂ ਨਾਥ ਸਰਮਿੰਦਾ ਹੋਇ ਕਰਿ ਗੋਰਖ ਨਾਥ ਨੂੰ ਪੁਛਣ ਲਗਾ। ਕਿਉ ਗੁਰੂ ਜੀ ਮੰਗਲ ਨਾਥ ਕਿਆ ਕਹੰਦਾ ਹੈ। ਤਾਂ ਗੋਰਖ ਨਾਥ ਬੋਲੇ ਨਾਹੀਂ। ਤਾਂ ਗੋਪੀ ਚੰਦ ਬੋਲਿਆ, ਅਰੇ ਭਾਈਓ ਸਿਧੋ ਜਤੀਓ ਨਾਥੋ ਤੁਮੋ ਆਪਣੇ ਘਰੇ ਮੈ ਝਗੜਾ ਕਿਉ ਮੇਲਿਆ ਹੈ। **ਉਹ ਹੈ ਜੈਸਾ ਹੈ ਤੈਸਾ ਹੈ। ਕੁਛ ਉਸ ਸੋ ਸਰੀਕਤ ਤੋ ਨਾਹੀ ਪੜੀ। ਕਿਆ ਹਮੀ ਤੁਮੀ ਸਾਧ ਸਿਧ ਹੈਂ ਅਉਰ ਭੀ ਸਭ ਨਿਰੰਞਨ ਕੇ ਕੀਏ ਹੂਏ ਹੈਂ ਨਾ। ਅਰੁ ਅਤੀਤ ਫਕੀਰ ਕੋ ਇਉਂ ਬਰਨੀ ਹੈ ਜੋ ਆਪਸ ਤੇ ਸਭ ਕੋ ਭਲਾ ਕਰਿ ਜਾਣੇ।** ਅਰੁ ਆਪਸ ਕੋ ਸਭ ਤੇ ਨੀਚਾ ਕਰਿ ਜਾਣੇ ਅਰੁ ਯਉ ਨਾ ਕਹੀਏ ਜੋ ਮਹੀ ਗਿਆਨੀ ਧਿਆਨੀ ਹੋਂ ਅਉਰ ਕੋਈ ਨਾਹੀ। ਤਾਂ ਸੰਭੂ ਨਾਥ ਜਲਿ ਗਇਆ ਅਤੇ **ਗੋਰਖ ਨਾਥ ਮੋਨਿ ਹੋਇ ਗਇਆ।** ਮੰਗਲ ਨਾਥ ਕਹਿਆ, ਸੁਣੋ ਗੋਪੀ ਚੰਦ ਜੀ ਤੁਮ ਮਤੁ ਕੁਝ ਕਹੋ। ਤਾਂ ਫੇਰਿ ਗੋਪੀ ਚੰਦ ਮੰਗਲ ਨਾਥ ਨੂੰ ਕਹਿਆ, ਸੁਣੋ ਗੁਰੂ ਜੀ ਜੋ ਕੁਝ ਤੁਮ ਬਚਨ ਕਰਤੇ ਹੋ ਸੋ ਪੂਰਨ ਕਰਤੇ ਹੋਂ ਪਰੁ ਫਕੀਰ ਅਤੀਤ ਕੋ ਨਿਤ ਕਰਨਾ ਨਾਹੀ ਆਇਆ। **ਅਰੁ ਜੇ ਚਰਚਾ ਕਰੀਏ ਤੋ ਸਹਜ ਕੇ ਘਰਿ ਮੈ ਕਰੀਏ**। ਭਲਿਓ ਸਾਧ ਪੁਰਖੋ ਕੇ ਬਚਨੁ ਹੈਂ। ਜੋ ਗਿਆਨੀ ਧਿਆਨੀ ਗੁਰੂ ਹੈ। **ਫਕੀਰੋਂ ਕਾ ਬਿਰਦੁ ਸਭੀ ਏਕੋ ਹੈ।** ਭਿਨ ਭੇਦੁ ਕੁਝ ਨਾਹੀ। ਤਾਂ ਮੰਗਲ ਨਾਥ ਕਹਿਆ ਹਾਂ ਭਾਈ ਤੂੰ ਪੂਰਾ ਬਚਨੁ ਕਹਤਾ ਹੈ। ਗੁਰ ਉਪਦੇਸ ਐਸਾ ਹੀ ਚਾਹੀਤਾ ਹੈ। ਪਰੁ ਜਿਸ ਕੋ ਨਿਰੰਜਨ ਕਿਰਪਾ ਹੋਵੇ।

ਫੇਰਿ ਮਰਦਾਨੇ ਕਹਿਆ, ਜੀ ਹੁਣ ਤਾਂ ਸੁਮੇਰ ਉਪਰਿ ਚਲੋ। ਤਾਂ ਗੁਰੂ ਕਹਿਆ, ਮਰਦਾਨਾ ਚਲਿਦੇ ਹਾਂ। ਤਾਂ **ਮੀਨਾ ਪਰਬਤ ਤੋਂ ਉਡਾਰੀ ਲੀਤੀ ਜਾਇ ਸੁਮੇਰ ਉਪਰ ਚੜਿ ਖੜੇ ਹੋਏ। ਅਗੇ ਸਿਧ ਮੰਡਲੀ ਨਉ ਨਾਥ ਚਉਰਾਸੀ ਸਿਧ ਛਿਅ ਜਤੀ ਬੈਠੇ ਬਾਤਾਂ ਕਰਦੇ ਹੈਨਿ ਗਿਆਨ ਧਿਆਨ ਦੀਆਂ**। ਗੁਰੂ ਨਾਨਕ ਅਤੇ

ਬਾਲੇ ਅਤੇ ਮਰਦਾਨੇ ਤ੍ਰਿਹਾਂ ਜਾਇ ਦਿਖਾਈ ਦਿਤੀ। ਜਾਇ ਗੁਰੂ ਨਾਨਕ ਕਹਿਆ, ਆਦੇਸ ਹੋ ਨਾਥੋ ਸਿਧੋ ਜਤੀਉ। ਤਾਂ ਗੋਰਖ ਨਾਥ ਬੋਲਿਆ ਆਦਿ ਪੁਰਖ ਕੋ ਆਦੇਸੁ ਆਉ ਹੋ ਨਾਨਕ ਬਾਲੇ। ਗੋਰਖ ਬਚਨੁ ਕੀਤਾ ਅਰੇ ਸਿਧੋ ਇਸ ਬਾਲੇ ਕੋ ਅੰਮ੍ਰਿਤ ਕਾ ਪਿਆਲਾ ਦੇਹੋ। ਝੰਗਰ ਨਾਥ ਪਿਆਲਾ ਭਰਿ ਕਰਿ ਮਦ ਨਾਲਿ ਲੀਏ ਆਇਆ। ਆਨਿ ਗੁਰੂ ਨਾਨਕ ਦੇ ਅਗੇ ਰਖਿਉਸੁ। ਪੀਉ ਨਾਨਕ ਬਾਲੇ ਪੀਉ। ਤਾਂ ਗੁਰੂ ਨਾਨਕ ਪੁਛਿਆ ਏਹੁ ਕੇਹਾ ਪਾਣੀ ਹੈ। ਤਾਂ ਝੰਗਰ ਨਾਥ ਕਹਿਆ, ਏਹੁ ਅੰਬ੍ਰਿਤ ਹੈ ਏਸ ਕੋ ਪੀਏ ਲਿਉ ਲਾਗਤੀ ਹੈ। ਗੁਰੂ ਨਾਨਕ ਕਹਿਆ, ਏਹੁ ਕਿਉ ਕਰਿ ਹੋਤਾ ਹੈ! ਤਾਂ ਸਿਧ ਝੰਗਰ ਨਾਥ ਬੋਲਿਆ, ਅਰੇ ਬਾਲੇ:

**ਭਾਠੀ ਸਾਜੋ ਲਾਹੁਣ ਮੰਡੋ ਕਸਕੋ ਬੀਚ ਸਮਾਉ।**
**ਨਿਰਮਨ ਧਾਰਨ ਲੀਹੋ ਚਲਤੀ ਤਬ ਯਹ ਅੰਬ੍ਰਿਤ ਪਾਉ।**

ਤਾਂ ਗੁਰੂ ਨਾਨਕ ਉਤਰ ਦਿਤਾ:

**ਗਿਆਨ ਧਿਆਨ ਕੀ ਲਾਹੁਣ ਮਾਂਡੀ ਕਰਣੀ ਕੀ ਕਸੁ ਪਾਈ।**
**ਭਉ ਭਠੀ ਮੈ ਪ੍ਰੇਮ ਸਮਾਣਾ ਬ੍ਰਹਮ ਕੀ ਅਗਨਿ ਜਲਾਈ।**

ਤਾਂ ਦੁਹਾਂ **ਆਪਿ ਵਿਚਿ ਚਰਣ ਬੰਦਨਾ ਕੀਤੀ** ਖਰੇ ਰਾਜੀ ਰਹੇ।

ਤਾਂ ਫੇਰਿ ਚੰਬਾ ਨਾਥ ਬੋਲੇ ਨਾਹੀ **ਮਗਨੁ ਹੋਇ ਰਹਿਆ।** ਤਾਂ ਗੁਰੂ ਆਖਿਆ, ਭਾਈ ਬਾਲੇ ਤੇ ਮਰਦਾਨੇ ਏਹ ਚੰਬਾ ਨਾਥ ਬੋਲਦਾ ਨਾਹੀ। ਤਾਂ ਮਰਦਾਨਾ ਉਤਾਵਲਾ ਹੋਇ ਕਰਿ ਬੋਲਿ ਉਠਿਆ ਅਜੀ ਬੁਲਾਈਏ। ਤਾਂ ਗੁਰੂ ਨਾਨਕ ਬਚਨੁ ਕੀਤਾ ਬੋਲਿ ਹੋ ਚੰਬਾ ਨਾਥ ਬੋਲਤੇ ਕਿਉ ਨਾਹੀ।

ਚੰਬੇ ਅਤੇ ਨਾਨਕ ਆਪਸ ਵਿਚ ਬਹੁਤ ਚਰਨ ਬੰਦਨਾ ਕੀਤੀ ਬਹੁਤ ਪ੍ਰਸੰਨ ਰਹੇ। ਘੁਘੂ ਨਾਥ ਅਤੇ ਚੰਬਾ ਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਏਤਨੇ ਬਹੁਤ ਖੁਸੀ ਹੋਏ ਲਗੇ ਆਖਣਜੀ, ਹਮ ਨਿਹਾਲ ਹੂਏ **ਅਜ ਹਮ ਕੋ ਅਲੇਖ ਪੁਰਖ ਕਾ ਦਰਸਨੁ ਹੂਆ।** ਤਾਂ ਗੁਰੂ ਨਾਨਕ ਬੋਲਿਆ, ਨਾਥ ਜੀ ਅਸੀਂ ਤੁਸਾਡੇ ਦਰਸ਼ਣ ਨੂੰ ਬਹੁਤ ਤਰਸਦੇ ਆਹੇ। ਭਲਾ ਆਈ, ਜੋ ਅਸਾਂ ਕਰਤਾਰ ਨਿਰੰਕਾਰ ਦਾ ਦਰਸਨ ਹੋਇਆ। ਨਿਰੰਕਾਰ ਅਤੇ ਤੁਸਾਡੇ ਦਰਸਨ ਵਿਚਿ ਭਿੰਨ ਭੇਦ ਕੁਛ ਨਾਹੀ ਅਸਾਨੂੰ ਨਿਰੰਕਾਰ ਦਾ ਦਰਸਨ ਹੋਇਆ। ਜਾ ਇਤਨੇ ਨਾਥ ਖੁਸੀ ਹੋਏ। ਤਾਂ ਸੁਰਤਿ ਸਿਧ ਨਿਰਤ ਸਿਧੁ ਅਤੇ ਕਨਕ ਸਿਧੁ ਕਿਤਨੇ ਕੁ ਸਿਧੁ ਤਮਕਿ ਗੁਸੇ ਹੋਏ ਤਾਂ ਮੰਗਲ ਨਾਥ ਕਹਿਆ, ਸੁਣੋ ਭਾਈ ਗੋਪੀ ਚੰਦ ਬਾਲੇ ਇਹ ਸਿਧ ਕਿਆ ਕੈਸਾ ਹੰਕਾਰ ਕਰਤੇ ਹੈਂ। ਤਾਂ ਗੋਪੀ ਚੰਦੁ ਕਹਿਆ, ਗੁਰੂ ਨਾਥ

ਜੀ ਤੁਮ ਦੇਖੋ ਤਮਾਸਾ ਨਾਨਕ ਤਪਾ ਤੇ ਕੁਛ ਕਮੀ ਨਹੀਂ ਇਨ ਪਾਸਿ ਤੇ। ਏਹ ਤੋ ਤੁਮਾਰੇ ਅਗੇ ਨਿਵਾ ਹੈ ਕਿਉਂ ਕੇ ਜੋਗ ਤੁਮ ਮੋਨਿ ਹੋਇ ਜਾਵੋ ਬੋਲੇ ਨਾਹੀ। ਤੁਮ ਆਪੇ ਤਮਾਸਾ ਦੇਖੋਗੇ। ਕੈਸੇ ਸਰਮਿੰਦੇ ਹੋਵੇਗੇ। ਤਾਂ ਉਨਾਂ ਸਿਧਾਂ ਕਰਾਮਾਤਾਂ ਲਾਈਆਂ ਕਿਆ ਕੀਤਾ ਮਿਰਗੰਨੀ ਉਡਾਇਲੋ। ਸਿੰਙੀ ਵਜਾਇਲੋ। ਫਰੂਆਦ ਉੜਾਇਲੋ। ਮੁੰਦ੍ਰਾ ਅਕਾਸ ਲੋ। ਜਿਤਨੇ **ਸਿਧ ਤਮਕ ਰੂਪੀ ਹੋਏ ਆਹੇ ਸਭਨਾ ਆਪਣੇ ਸਾਜਿ ਉਡਾਏ**। ਤਾਂ **ਗੁਰੂ ਨਾਨਕ ਚੁਪ ਕਰਿ ਮਚਲਾ ਹੋਇ ਬੈਠਾ।** ਤਾਂ ਸਿਧ ਲਗੇ ਕਲਾ ਮਾਰਨ ਜਾਂ ਗੁਰੂ ਨਾਨਕ ਬੋਲੇ ਨਾਹੀਂ ਤਾਂ ਝੰਗਰ ਸੰਘਰ ਨਾਥਿ ਕਹਿਆ, ਅਰੇ ਨਾਨਕ ਅਬ ਤੁਝ ਕੋ ਕਿਆ ਹੂਆ?

ਤਾਂ ਗੋਰਖ ਨਾਥ ਕਹਿਆ, ਹਾਂ ਮੰਗਲ ਨਾਥ ਜੀ ਹਮ ਉਸ ਕੇ ਪੋਤੇ ਉਪਦੇਸ਼ ਦੀਆ। ਤਾਂ ਗੁਰੂ ਗੋਰਖ ਨਾਥ ਕਹਿਆ....ਹਾਂ ਮੰਗਲ ਨਾਥ ਜੀ ਹਮ ਉਸ ਕੋ ਦੇਖਤੇ ਥੇ ਦਿਖਾਂ ਜਿ ਪੂਰਨ ਪਿੰਡ ਹੈ। ਤਾਂ ਮੰਗਲ ਨਾਥ ਕਹਿਆ, ਗੁਰੂ ਗੋਰਖ ਨਾਥ ਜੀ **ਜੈਸਾ ਦੇਖੀਏ ਤੈਸਾ ਬਖਾਨੀਏ, ਫਕੀਰ ਦਾ ਬਿਰਦੁ ਐਸਾ ਹੈ।** ਤਾਂ ਗੋਰਖ ਕਹਿਆ ਹਾਂ ਮੰਗਲ ਨਾਥ ਜੀ ਤੁਮ ਸਤਿ ਬਚਨ ਕਹਤੇ ਹੋ।

ਇਤਨੀ ਰਦ ਬਦਲਿ ਹੋਈ ਆਹੀ। ਜੋ ਪ੍ਰਾਨ ਨਾਥ ਉਠਿ ਕਰਿ ਆਸਣ ਤੇ ਆਇ ਬੋਲਿਆ।

ਤਦ ਫੇਰਿ ਪ੍ਰਾਣ ਨਾਥ ਗੁਰੂ ਦੇ ਚਰਣਾ ਨੂੰ ਦਉੜਿਆ। ਗੁਰੂ ਨਾਨਕ ਪ੍ਰਾਣ ਨਾਥ ਦੇ ਚਰਣਾ ਨੂੰ ਦਉੜਿਆ। ਦੁਹਾ ਆਪਿ ਵਿਚ ਮਥੇ ਟੇਕੇ ਬਹੁਤ ਸੁਪ੍ਰਸੰਨ ਹੋਏ। ਪ੍ਰਾਨ ਨਾਥ ਬਚਨੁ ਬੋਲਿਆ, ਤਪਾ ਨਾਨਕ ਜੀ **ਅਬ ਹਮ ਕੋ ਨਿਰੰਜਨ ਪੁਰਖ ਸਵਾਧਾਨ ਦਰਸਨੁ ਹੂਆ।** ਤਪਾ ਜੀ ਇਸ ਬਚਨੁ ਮੈ ਭਿਨ ਭੇਦ ਕਿਛੁ ਨਾਹੀ। ਤਾਂ ਗੁਰੂ ਨਾਨਕ ਬਚਨੁ ਬੋਲਿਆ, ਪ੍ਰਾਨ ਨਾਥ ਜੀ ਤੁਮ ਅਰੁ ਨਿਰੰਜਨ ਮੈਂ ਭੇਦ ਨਾਹੀ। **ਤੁਮ ਅਰੁ ਨਿਰੰਜਨ ਮੈ ਭੇਦੁ ਜਾਨਤਾ ਹੈ ਜੋਗੀਸਿਰੁ ਨਾਹੀ।** ਅਰੁ ਹਮ ਤੋ ਇਉਹ ਜਾਣਤੇ ਹੈਂ ਜੋ ਤੁਮ ਨਿਰੰਜਨ ਕੀ ਮੂਰਤਿ ਹੋ **ਸਤਿ ਪ੍ਰਤੀਤਿ ਕਰਿ ਜਾਣਤੇ ਹੈਂ**। ਤਾਂ ਪ੍ਰਾਨ ਨਾਥ ਕਹਿਆ, ਹਾਂ ਨਾਨਕ ਤਪਾ ਤੁਮ ਊਪਰਿ ਨਿਰੰਜਨ ਕੀ ਐਸੀ ਹੀ ਕਿਰਪਾ ਹੈ। ਤਾਂ ਮੰਗਲ ਨਾਥ ਕਹਿਆ, ਕਿਉ ਪ੍ਰਾਨ ਨਾਥ ਜੀ ਨਾਨਕ ਤਪਾ ਦੇਖਿਆ। ਪ੍ਰਾਨ ਨਾਥ ਬੋਲਿਆ, ਹਾਂ ਮੰਗਲ ਨਾਥ ਜੀ **ਜੈਸਾ ਤੁਮ ਕਹਿਤੇ ਥੇ ਤੈਸਾ ਹੀ ਦੇਖਿਆ**। **ਹਮ ਤੋਇ ਉਹੀ ਜਾਣਤੇ ਹੈਂ ਜੋ ਨਿਰੰਜਨ ਕਾ ਦਰਸਨ ਪਾਇਆ।**

**ਅਗੇ ਤੁਮਾਰੀ ਤੁਮਿ ਜਾਨੋ।** ਤਾਂ ਮੰਗਲ ਨਾਥ ਕਹਿਆ, ਨਾਥਿ ਜੀ ਜੋ ਨਿਰੰਜਨ ਸਾਧ ਕੀਏ ਹੈਂ ਤਿਨੋ ਅਰੁ ਨਿਰੰਜਨ ਮੈ ਭੇਦੁ ਕੁਛ ਨਾਹੀ। ਹਾਂ ਗੁਰੂ ਮੰਗਲ ਨਾਥ ਜੀ ਤੁਮ ਪੂਰਨ ਬਚਨ ਕਹਤੇ ਹੋ। ਪ੍ਰਾਨ ਨਾਥ ਆਪਣੇ ਆਸਣਿ ਜਾਇ ਬੈਠਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਗੁਰੂ ਜੀ ਇਹ ਜੋ ਪ੍ਰਾਣ ਨਾਥ ਆਹਾ ਏਹ ਤਾਂ ਉਚੇ ਬਚਨ ਬੋਲਿਦਾ ਆਹਾ। ਤਾਂ ਫੇਰਿ ਗੁਰੂ ਨਾਨਕ ਬਚਨ ਬੋਲਿਆ, **ਸੁਣਿ ਮਰਦਾਨਾ ਜਿਨਾ ਉਪਰਿ ਕਰਤਾਰ ਦੀ ਮਿਹਰ ਹੋਂਦੀ ਹੈ ਸੋ ਏਈ ਬਚਨ ਬੋਲਿਦੇ ਹੋਂਦੇ ਹੈਨਿ। ਕਚੁ ਪਿਚੁ ਬੋਲਦੇ ਨਾਹੀ ਹੋਂਦੇ**। ਏਹੁ ਅਸਲੀ ਨਾਥ ਆਹਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਹੁਣਿ ਤਾਂ ਨਾਥਾਂ ਦਾ ਨਾਉ ਦਸੀਏ ਦਿਖਾ ਅਸਲੀ ਨਾਥ ਕੇਹੜੇ ਹੈਂ। ਤਾਂ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਨਾਥ ਦੇ ਨਾਉ ਪਹਲੇ ਗੋਰਖ ਨਾਥ ਹੈ ।੧। ਦੂਜੇ ਮਛਿੰਦ੍ਰ ਨਾਥ ਹੈ ।੨। ਤੀਜੇ ਚਰਪਟ ਨਾਥ ਹੈ ।੩। ਚਉਥੇ ਮੰਗਲ ਨਾਥ ਹੈ ।੪। ਪੰਜਵੇਂ ਘੁਘੂ ਨਾਥ ਹੈ ।੫। ਛਿਵੇਂ ਗੋਪੀ ਨਾਥ ਹੈ ।੬। ਸਤਵੇਂ ਪ੍ਰਾਨ ਨਾਥ ਹੈ ।੭। ਅਠਵੇਂ ਸੂਰਤਿ ਨਾਥ ਹੈ ।੮। ਨਾਵੇ ਚੰਬਾ ਨਾਥ ਹੈ ।੯।

**ਮਰਦਾਨਾ ਏਹ ਨਉ ਨਾਥ ਹੈਨਿ**। ਹੋਰੁ ਆਖਣਿ ਨੋ ਬਹੁਤੇਰੇ ਹੈਨਿ ਫੇਰਿ ਮਰਦਾਨੇ ਪੁਛਿਆ **ਜੀ ਛਿਅ ਜਤੀ ਕੇਹੜੇ ਹੈਨਿ**। ਗੁਰੂ ਨਾਨਕ ਆਖਿਆ ਜਤੀ। ਗੋਰਖ ਜਤੀ ।੧। ਦੱਤ ਜਤੀ ।੨। ਹਨਿਵੰਤ ਜਤੀ ।੩। ਭੀਖਮ ਜਤੀ ।੪। ਭੈਰਓ ਜਤੀ ।੫। ਲਛਮਨ ਜਤੀ ।੬। **ਏ ਛਿਅ ਜਤੀ ਹੈਨਿ ਹੋਰੁ ਆਖਨ ਨੂੰ ਬਹੁਤੇਰੇ ਹੈਨਿ ਹੋਰ ਚਉਰਾਸੀ ਸਿਧ ਜੋ ਆਖਦੇ ਹੈਨਿ ਸੋ ਕੇਹੜੇ ਕੇਹੜੇ ਹੈਨਿ।** ਤਾਂ ਗੁਰੂ ਨਾਨਕ ਕਹਿਆ ਭਲਾ ਮਰਦਾਨਾ ਓ ਭੀ ਦਸਹੀਏਗੇ। ਪਹਿਲੇ ਭਗਰ ।੧। ਦੂਜੇ ਸਾਗਰ ।੨। ਤੀਜੇ ਸੰਘਰ ।੩। ਚਉਥੇ ਝੰਗਰ ।੪। ਪੰਜਵੇਂ ਉਰਮ ।੫। ਛਿਵੇ ਧੂਰਮ ।੬। ਸਤਵੇਂ ਕਨੀਫਾ ।੭। ਅਠਿਵੇਂ ਹਨੀਫਾ ।੮। ਨਾਵੇ ਲਹਰੂਪਾ ।੯। ਦਸਵੇਂ ਸੰਗਰ ।੧੦। ਯਾਰਵੇਂ ਸੰਘਰ ।੧੧। ਬਾਰਵੇਂ ਹਾਜੀ ਰਤਨ ।੧੨। ਤੇਰਵੇ ਪੂਰਨਨਾਸਕਾ ।੧੩। ਚਉਦਵੇਂ ਬਿਬਕਲਾ ।੧੪। ਪੰਦ੍ਰਵੇਂ ਜਾਲਕਾ ।੧੫। ਸੋਲਵੇਂ ਖਿੰਥੜਾ ।੧੬। ਸਤਾਰਵੇਂ ਸੁਰਤ ਸਿਧੁ ।੧੭। ਅਠਾਰਵੇਂ ਨਿਰਤਬੁਧਿ ।੧੮। ਉਨੀਹਵੇਂ ਕੇਵਲ ਕਰਨ ।੧੯। ਬੀਹਵੇਂ ਸਮਰਤ ।੨੦। ਇਕੀਹਵੇਂ ਗਉਨਗੁਲਾ ।੨੧। ਬਾਈਹਵੇ ਅਸਰਨਿਧਿ ।੨੨। ਤੇਈਹਵੇ ਚਤਰਬੈਨ

।੨੩। ਚਉਵੀਹਵੇ ਰਾਇ ਐਨਿ ।੨੪। ਪਚੀਹਵੇ ਕੇਲਕਰਿਨ ।੨੫। ਛਬੀਹਵੇ ਅਉਘੜ ।੨੬। ਸਤਾਈਵੇ ਪਰਬਤ ।੨੭। ਅਠਾਈਵੇਂ ਈਸਰ ।੨੮। ਉਨਤੀਹਵੇ ਭਰਥਰੀ ।੨੯। ਤੀਹਵੇ ਭੂਤਵੇਂ ।੩੦। ਇਕਤੀਹਵੇ ਕੰਨਕਾ ।੩੧। ਬਤੀਹਵੇ ਸੰਭੂ ।੩੨। ਤੇਤੀਹਵੇ ਅਛਦੇਨਾ ।੩੩। ਚਉਤੀਸਵੇ ਪਲਕਨਿਧਿ ।੩੪। ਪੈਂਤੀਸਵੇ ਪਿਪਲਕਾ ।੩੫। ਛਤੀਸਵੇ ਸੋਰਾਮਾ ।੩੬। ਸੈਂਤੀਹਵੇ ਗਿਰਬੋਧ ।੩੭। ਅਠਤੀਹਵੇ ਸਾਲਸਾ ।੩੮। ਉਣਤਾਲੀਵੇ ਕੇਸਕਰਿਨ ।੩੯। ਚਾਲੀਹਵੇ ਗੈਲਸਾ ।੪੦। ਇਕਤਾਲੀਹਵੇ ਮੇਗ਼ਨਧਾਰ ।੪੧। ਬੈਤਾਲੀਹਵੇ ਮੁਕਤੀਸਾਰ ।੪੨। ਤਿਤਾਹਲੀਵੇ ਚਲਨਨਾ ਚਿਤੋ ।੪੩। ਚਉਤਾਲੀਵੇ ਹਵੇਸੁਰਐਨ ।੪੪। ਪੈਤਾਲੀਹਵੇ ਸੰਧਿਸੈਨਿ ।੪੫। ਛਿਤਾਲੀਵੇ ਗਿਰਵਗ ।੪੬। ਸੈਤਾਲੀਹਵੇ ਜੋਤਿ ਲਗਨਾ ।੪੭। ਅਠਤਾਲੀਹਵੇਂ ਜੋਤਿਮਗਨ ।੪੮। ਉਣਵੰਜਵੇਂ ਬਿਮਲ ਜੋਤਿ ।੪੯। ਪੰਜਾਹਵੇ ਸੀਤਲ ਜਲ ।੫੦। ਇਲਵੰਜਵੇ ਅਘਰਘਨਾ ।੫੧। ਬਵੰਜਵੇ ਤੁਲਸਜੋਗ ।੫੨। ਤਿਵੰਜਵੇ ਪ੍ਰਿਤਪਾਨਾ ।੫੩। ਚਉਰੰਜਵੇ ਅਕਾਲ ਨਿਸਿ ।੫੪। ਪਚਵੰਜਵੇ ਭੋਲ ਸਰ ।੫੫। ਛਿਵੰਜਹਵੇਂ ਰਾਮ ਕੁਆਰ ।੫੬। ਸਤਵੰਜਵੇ ਕਿਸਨ ਕੁਆਰ ।੫੭। ਅਠਵੰਜਵੇ ਬਿਸਨ ਪਾਤਾ ।੫੮। ਉਣਹਠਵੇ ਸੰਕਰਜੋਗ ।੫੯। ਸਠਵੇਂ ਬਰਮ ਜੋਰਮ ।੬੦। ਇਕਾਹਠਵੇਂ ਮੀਰ ਉਸੈਨੀ ।੬੧। ਬਾਹਠਵੇਂ ਮੀਰ ਜਿਬੀਲੀ ਕੰਧਾਰੀ ।੬੨। ਤ੍ਰੇਹੇਠਵੇ ਕਲਿੰਦ੍ਰ ਨੈਨੀ ।੬੩। ਚਉਠਵੇ ਨਲਿੰਦ੍ਰ ਨੈਨੀ ।੬੪। ਪੈਹਠਵੇਂ ਸੂਰਸਤੀ ।੬੫। ਛਿਆਹਠਵੇਂ ਗੋਰਧਾਨ ਸੈਨਾ ।੬੬। ਸਤਾਹਠਵੇਂ ਵੈਗੁਫਾਬਾਸੀ ।੬੭। ਅਠਾਹਠਵੇਂ ਅਲਨਾਸੀ ।੬੮। ਉਨਹਤਰਵੇਂ ਕਲਾ ਕਸੰਗੀ ।੬੯। ਸਤਰਵੇ ਬੇਕਰੰਗੀ ।੭੦। ਇਕਤਰਵੇ ਕੇਵਲ ਚਰਮੀ ।੭੧। ਬਹਤਰਵੇਂ ਕਰਮਨਾਸੀ ।੭੨। ਤਿਹਤਰਵੇ ਕੁਲਿਬਿਲਾਸੀ ।੭੩। ਚਉਹਤਰਵੇ ਮੂਲ ਮੰਤ੍ਰੀ ।੭੪। ਪਜਤ੍ਰਿਵੇਂ ਜੋਗ ਜਤੀ ।੭੫। ਛਿਹਤਰਵੇ ਜੋਗ ਗਹਰੇ ।੭੬। ਸਤਤ੍ਰਿਵੇ ਦੀਪਰੰਗੀ ।੭੭। ਅਠਤਰਵੇਂ ਆਪਰੂਪੀ ।੭੮। ਉਣਾਸੀਵੇ ਏ ਕਲੇਸਧੂਪੀ ।੭੯। ਅਸੀਵੇ ਏ ਬਿਹਠਹਿਰੇ ।੮੦। ਇਕਾਸੀਵੇਂ ਖਲਾਸਮੁਗਲਭੋਗੀ ।੮੧। ਬਿਆਸੀਵੇ ਏਕਿਦਾਰ ਜੋਗੀ ।੮੨। ਤ੍ਰਿਹਾਸੀਵੇ ਸੰਭਾਲਕਾਕਰੀਐ ।੮੩। ਚਉਰਾਸੀਏ ਜੋਗੀ ਬਚਤ੍ਰਹੀਸੈ ।੮੪। ਗੁਰੂ ਨਾਨਕ ਕਹਿਆ ਸੁਣਿ ਮਰਦਾਨਾ ਚਉਰਾਸੀ ਸਿਧਾ ਕੇ ਨਾਉਂ। ਏਹ ਚਉਰਾਸੀ ਸਿਧ

ਹੈਨਿ। ਅਤੇ ਉਹ ਨਉਂ ਨਾਥ ਹੈਨਿ। ਅਤੇ ਉਹੇ ਛਿ ਜਤੀ ਹੈਨਿ।

ਤਾਂ ਉਥੇ ਉਡਾਰੀ ਲੀਤੀ ਤਾਂ ਸੀਲਾ ਪਰਬਤ ਤੇ ਆਏ। ਤਾਂ ਮਰਦਾਨੇ ਪੁਛਿਆ, ਜੀ ਅਸੀ ਕਿਤਨੇ ਜੋਜਨ ਫਿਰਿ ਆਏ। ਤਾਂ ਗੁਰੂ ਆਖਿਆ, ਮਰਦਾਨਾ ਅਸੀਂ ਯਾਰਾਂ ਲਖ ਜੋਜਨ ਆਏ। ਸਭੇ ਤੇਰਾਂ ਲਖ ਜੋਜਨ ਫਿਰੇ ਆਹੇ। ਤਾਂ ਮਰਦਾਨੇ ਫੇਰਿ ਪੁਛਿਆ ਜੀ ਈਨਾ ਪਰਬਤੁ ਧਰੂ ਕੋਲੋਂ ਉਚਾ ਕਿਤਨਾ ਹੈ। ਗੁਰੂ ਨਾਨਕ ਕਹਿਆ, ਮਰਦਾਨਾ ਪੰਜੀ ਹਜਾਰ ਜੋਜਨ ਉਚਾ। ਫਿਰਿ ਬਾਲੇ ਪੁਛਿਆ, ਜੀ ਅਖੰਡ ਪਰਬਤ ਧਰੂ ਭਗਤ ਪਾਸੋਂ ਕਿਤਨਾ ਉਰੇ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਪੰਜ ਹਜਾਰ ਜੋਜਨ ਉਚਾ ਹੈ। ਫੇਰਿ ਬਾਲੇ ਪੁਛਿਆ, **ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਆਹਾ** ਉਹ ਪਰਬਤ ਕਿਤਨਾ ਆਹਾ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਅਖੰਡ ਪਰਬਤ ਪਾਸੋਂ ਪੰਝੀ ਹਜਾਰ ਜੋਜਨ ਹੈ। ਤਾਂ ਫੇਰਿ ਬਾਲੇ ਪੁਛਿਆ, ਜੀ ਉਸ ਪਰਬਤ ਦਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਉਸ ਪਰਬਤ ਦਾ ਨਾਉ ਨਿਰਬਕਾਰ ਪਰਬਤੁ ਹੈ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕੋਈ ਇਥੇ ਭੀ ਸਾਧੂ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਨਾਹੀ ਪਰੁ ਅਗਲੇ ਪਰਬਤ ਉਪਰਿ ਹੈ। ਤਾਂ ਮਰਦਾਨੇ ਆਖਿਆ, ਜੀ ਚਲੋ ਤਾਂ, ਤਾਂ ਗੁਰੂ ਕਹਿਆ ਮਰਦਾਨਾ ਕੁਝ ਭੁਖ ਲਗੀ ਹਈ। ਕੁਛੁ ਖਾਂਦਾ ਹੈਂ। ਤਾਂ ਮਰਦਾਨੇ ਆਖਿਆ, ਜੀ **ਇਥੇ ਤਾਂ ਪੰਖੀ ਨਾਹੀ ਨਜਰਿ ਆਂਵਦੇ ਆਦਮੀਆਂ ਦੀ ਕਿਆ ਖਾਣੀ ਹੈ।** ਖਾਵੁਣੁ ਨੂੰ ਕਿਸ ਆਨਿ ਅਗੇ ਰਖਿਆ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਉਂਜ ਉਚੀ ਪਹਾੜੀ ਦੇਖੁ ਉਸ ਉਪਰਿ ਜਾਇ ਕਰਿ ਫਲ ਜਿਤਨੇ ਖੁਸੀ ਆਵਨੀ ਤਿਤਨੇ ਖਾਇ ਅਤੇ ਤੋੜਿ ਭੀ ਲਿਆਉ। ਮਰਦਾਨਾ ਜਾਇ ਕਰਿ ਦੇਖੇ ਤਾਂ ਕਿਆ ਦੇਖੇ ਜੁ ਕੁਦਰਤਿ ਦੇ ਬਿਰਛ ਫਲੇ ਖੜੇ ਹੈਨਿ ਮਰਦਾਨੇ ਹਥਿ ਨਾਲ ਤੋੜਿ ਕਰਿ ਮੁਹਿ ਪਾਏ। **ਜਾ ਸੁਆਦ ਲਗਾ ਸੁ ਤਾਂ ਛਡਿ ਸਕੇ ਨਾਹੀ।** ਬਹੁਤ ਖਾਧੇ ਸੁ ਅਤੇ ਬਹੁਤ ਤੋੜਿ ਆਂਦੇਸੁ। ਆਨਿ ਗੁਰੂ ਨਾਨਕ ਦੇ ਅਗੇ ਰਖਿਆਸਿ। ਗੁਰੂ ਨਾਨਕ ਕਹਿਆ ਭਾਈ ਬਾਲਾ। ਬਾਲੇ ਆਖਿਆ, ਜੀ ਤੁਸੀਂ ਖਾਉ। ਥੋੜੇ ਜੇਹੇ ਅਸਾਨੂੰ ਦੇਹੁ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ। ਮਰਦਾਨੇ ਕਹਿਆ, ਜੀ ਮੇਰਾ ਪੇਟ ਭਰਿਆ ਪਰੁ ਹਿਕ ਦੁਇ ਦੇ ਦੇਵੋ। ਤਾਂ ਬਾਲੇ ਆਖਿਆ, ਜੀ ਉਥੇ ਗਇਆ ਮਰਦਾਨਾ ਭੁਖਾ ਕਿਉਂ ਆਉਂਦਾ ਹੈ। ਤਾਂ ਮਰਦਾਨੇ ਆਖਿਆ, ਜੀ ਤੁਸਾਂ ਮੈਨੂੰ ਆਪੇ ਖਾਵਣ

ਨੂੰ ਭੇਜਿਆ ਆਹਾ। ਗੁਰੂ ਨਾਨਕ ਕਹਿਆ, ਮਰਦਾਨਾ ਅਸਾਂ ਤੈਨੂੰ ਕਿਆ ਆਖਿਆ ਹਾ। ਅਸਾਂ ਤੈਨੂੰ ਕੁਝ ਆਖਿਆ ਨਾਹੀਂ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਏਹ ਅੰਮ੍ਰਿਤ ਫਲ ਈਵੇ ਜਾਂਦੇ ਹੈਨਿ ਕੋਈ ਖਾਵਣ ਵਾਲਾ ਕਉਣ ਹੈ। ਇਥੇ ਤਾਂ ਗੁਰੂ ਨਾਨਕ ਕਹਿਆ, **ਮਰਦਾਨਾ ਜੇ ਖਾਵਣ ਵਾਲੇ ਨਾ ਹੋਵਣਿ ਨਿਤ ਪੈਦਾ ਕਿਉ ਹੋਵਨਿ।** ਤਾਂ ਮਰਦਾਨੇ ਆਖਿਆ, ਜੀ ਇਥੇ ਤਾਂ ਅਸਾਨੂੰ ਨਜਰ ਕੋਈ ਨਾਹੀ ਆਂਵਦਾ। ਅਤੇ ਤੁਸਾਨੂੰ ਕੋਈ ਨਜਰ ਆਂਵਦਾ ਹੈ ਤਾਂ ਤੁਸੀਂ ਦਸੋ। ਤਾਂ ਗੁਰੂ ਨਾਨਕ ਕਹਿਆ, **ਮਰਦਾਨੇ ਏਹੁ ਕੁਦਰਤ ਦਾ ਅਹਾਰ ਹੈ।** ਏਹੁ ਗੁਪਤੁ ਮਹਾ ਪੁਰਖ ਹੈਨਿ ਤਿਨਾਂ ਦੇ ਵਾਸਤੇ ਕੀਤੇ ਹੈਨਿ। ਤਾਂ ਮਰਦਾਨੇ, ਆਖਿਆ ਜੀ ਅਸੀਂ ਤਾਂ ਗੁਪਤੁ ਨਾਹੀਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਪੂਰਨ ਪੁਰਖਾ ਅਤੇ ਗੁਪਤੁ ਵਿਚਿ ਭੇਦੁ ਕੋਈ ਨਾਹੀਂ। ਤਾਂ ਫੇਰਿ ਮਰਦਾਨੇ ਆਖਿਆ, ਜੀ ਹੁਣਿ ਇਥੇ ਹੀ ਰਹੋ। ਤਾਂ ਗੁਰੂ ਨਾਨਕ ਕਹਿਆ, ਕਿਉਂ ਮਰਦਾਨਾ ਸੁਆਦੁ ਅਛਾ ਲਗਾ ਹੀ। ਤਾਂ ਮਰਦਾਨੇ ਆਖਿਆ, ਜੀ ਉਥੇ ਕਿਆ ਕਰਨਾ ਹਈ। ਤੇ ਇਥੇ ਕਿਆ ਨਾਹੀਂ ਕਰਣਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਜੋ ਉਥੇ ਕਰਨਾ ਹੈ। ਤਾਂ ਫੇਰਿ ਮਰਦਾਨੇ ਆਖਿਆ, ਜੀ ਭਲਾ ਚਲੋ। ਤਾਂ ਗੁਰੂ ਆਖਿਆ, ਚਲੁ ਭਾਈ।

ਉਥੋਂ ਉਡਾਰੀ ਲੀਤੀ ਉਹਾਰ ਪਰਬਤ ਤੇ ਆਏ। ਮਰਦਾਨੇ ਪੁਛਿਆ, ਅਸੀਂ ਹੁਣਿ ਕਿਥੇ ਆਏ। ਗੁਰੂ ਨਾਨਕ ਕਹਿਆ, ਅਸੀਂ ਉਹਾਰ ਪਰਬਤ ਤੇ ਆਏ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕਿਤਨੇ ਜੋਜਨ ਆਏ। ਤਾਂ ਗੁਰੂ ਕਹਿਆ, ਮਰਦਾਨਾ ਨਉ ਲਖ ਜੋਜਨ ਆਏ। ਸਭੈ ਬਾਈ ਲਖ ਜੋਜਨ ਆਏ। ਤਾਂ ਮਰਦਾਨੇ ਆਖਿਆ, ਜੀ ਤੁਸੀਂ ਜੋ ਇਥੈ ਸਾਧੁ ਆਖਦੇ ਆਹੇ ਸੁ ਕਿਥੇ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਹੀ ਹੈ। ਤਾਂ ਮਰਦਾਨੇ ਆਖਿਆ, ਜੀ ਚਲੋ ਦੇਖੈਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਉਤਾਵਲਾ ਨਾ ਹੋਆ ਕਰ। ਜਾਂ ਕੁਟੀ ਵਿਚੋਂ ਸਾਧੁ ਨਿਕਲਿਆ। ਗੁਰੂ ਨਾਨਕ ਨੂੰ ਪੁਛਿਆ, ਉਸ ਅਰੈ ਸਾਧ ਤੁਸੀਂ ਕਉਨ ਹੋ ਜੋ ਈਹਾਂ ਆਇ ਪਹੁਚੇ ਹੋ। ਤਾਂ ਗੁਰੂ ਨਾਨਕ ਕਹਿਆ, **ਹਮ ਕਰਤਾਰ ਕੇ ਬੰਦੇ ਹੈਂ**। ਤਾਂ ਉਸ ਸਾਧ ਪੁਛਿਆ ਤੇਰਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਮੇਰਾ ਨਾਉ ਨਾਨਕ ਨਿਰੰਕਾਰੀ ਹੈ। ਤਾਂ ਉਹ ਸਾਧੁ ਬੋਲਿਆ, ਅਰੇ ਭਾਈ ਤੇਰਾ ਨਾਉ ਤੋ ਹਮੋ ਨਾਨਕ ਤਪਾ ਸੁਣਿਆ ਥਾ। ਤਾਂ ਗੁਰੂ ਨਾਨਕ ਕਹਿਆ, ਤੂੰ ਕਿਆ ਜਾਣਤਾ ਹੈਂ। ਤਾਂ

ਉਸ ਕਹਿਆ, ਮੁਝ ਕੋ ਗੁਰੂ ਬਤਾਇਆ ਥਾ। ਤਾਂ ਉਸ ਗੁਰੂ ਨਾਨਕ ਕਹਿਆ, ਭਾਈ ਤੇਰਾ ਨਾਉ ਕਿਆ ਹੈ? ਅਤੇ ਤੇਰੇ ਗੁਰੂ ਕਾ ਕਿਆ ਨਾਉ ਹੈ? ਤਾਂ ਉਸ ਸਾਧੁ ਕਹਿਆ, ਭਾਈ ਨਾਨਕ ਤਪਾ, ਗੁਰੂ ਕਾ ਨਾਉਂ ਸੀਲਸੈਨ ਅਰੁ ਮੇਰਾ ਨਾਉ ਕਲਿਆਨ ਹੈ। ਤਾਂ ਗੁਰੂ ਨਾਨਕ ਕਹਿਆ, ਹਮ ਕੋ ਅਪਨੇ ਗੁਰੂ ਕਾ ਦਰਸਨੁ ਦਿਖਾਉ। ਜਾਇ ਗੁਰੂ ਨਾਨਕ ਕਹਿਆ। ਤਾਂ ਅਗੋਂ ਸੀਲਸੈਨਿ ਕਹਿਆ, ਆਉ ਭਾਈ ਸਤਿਕਰਤਾਰ ਆਉ ਬੈਠੋ ਭਾਈ। ਤਾਂ ਤ੍ਰੈ ਬੈਠਿ ਗਏ।

ਫੇਰਿ ਬਾਲੇ ਪੁਛਿਆ, ਜੀ ਅਸੀਂ ਤੁਸੀਂ ਸੀਲਾ ਪਰਬਤ ਤੋ ਜੋ ਫਿਰਿ ਉਪਰਿ ਚੜੇ ਇਖਨ ਪਰਬਤ ਤੇ। ਸੀਲਾ ਪਰਬਤ ਥੋਂ ਇਤਨਾ ਊਚਾ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਲਖ ਜੋਜਨ ਊਚਾ ਹੈ। ਤਾਂ ਫੇਰਿ ਲਖ ਜੋਜਨ ਆਏ। ਤਾਂ ਮਰਦਾਨੇ ਪੁਛਿਆ, ਜੀ ਇਸ ਪਰਬਤ ਕਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਸ ਪਰਬਤ ਦਾ ਨਾਉ ਘਿਰਾਨਿ ਪਰਬਤ ਹੈ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕੋਈ ਸਾਧ ਭੀ ਇਥੇ ਹੈ। ਤਾਂ ਗੁਰੂ ਨਾਨਕ ਕਹਿਆ, **ਮਰਦਾਨਾ ਇਥੇ ਹਿਕੁ ਰਖੀਸਰੁ ਹੈ।** ਤਾਂ ਮਰਦਾਨੇ ਆਖਿਆ, ਜੀ ਉਸ ਰਖੀ ਨੂੰ ਦੇਖੋਗੇ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਉਹ ਆਪੇ ਅਸਾਨੂੰ ਦੇਖੇਗਾ। ਤਾਂ ਮਰਦਾਨੇ ਆਖਿਆ, ਭਲਾ ਜੀ। ਉਸ ਪਹਾੜ ਤੇ ਬਡਾ ਤਲਾਉ ਕੁਦਰਤਿ ਦੇ ਜਲ ਨਾਲ ਭਰਿਆ ਖੜਾ ਆਹਾ। ਗੁਰੂ ਨਾਨਕ ਇਸਨਾਨ ਲਗਾ ਕਰਨਿ। ਤਾਂ ਉਹ ਰਥੀ ਸਰੂਪ ਆਇਆ ਆਹਾ। ਤਾਂ ਉਸ ਆਂਵਦੇ ਹੀ ਬਚਨੁ ਕੀਤਾ ਨਾਨਕ ਤਪਾ ਕਲਜੁਗ ਮੈ ਤੂਹੀ ਹੂਆ ਹੈਂ। ਜਨਕ ਬਿਦੇਹੀ ਕਾ ਸੇਵਕੁ। ਤਾਂ ਗੁਰੂ ਨਾਨਕ ਕਹਿਆ, ਹਾਂ ਰਖੀਸਰ ਮੈਂ ਹੀ ਹੋਂ। ਅਰੁ ਰਖੀਸਰ ਤੇਰਾ ਨਾਉ ਕਿਆ ਹੈ? ਅਰੇ ਤਪਾ ਮੇਰਾ ਨਾਉ ਸੁਖਚੈਨ ਰਖੀਸਰੁ ਹੈ। ਤਾਂ ਗੁਰੂ ਨਾਨਕ ਕਹਿਆ, ਅਰੇ ਭਾਈ ਤੂੰ ਉਹੀ ਸੁਖਚੈਨ ਹੈ ਜਨਕ ਬਿਦੇਹੀ ਕਾ ਸਿਹਿਜਾਹਰੂ ਜੋਧਾ। ਤਾਂ ਰਖੀਸਰ ਕਹਿਆ, ਹਾਂ ਭਾਈ ਮੈਂ ਉਹੀ ਹੋ। ਤਾਂ ਗੁਰੂ ਨਾਨਕ ਉਸ ਦੇ ਪੈਰਾਂ ਤੇ ਢਹਿ ਪਇਆ। ਅਗੋਂ ਉਸ ਗਲਿ ਵਿਚ ਲੀਤਾ। ਤਾਂ ਰਖੀਸਰ ਕਹਿਆ ਚਲੋ ਭਾਈ ਕੁਟੀ ਮੈ। **ਤਾਂ ਗੁਰੂ ਨਾਨਕ ਰਜਾਇ ਮੰਗੀ। ਖੁਸੀ ਕਰਿ ਉਡਾਰੀ ਲੀਤੀ।**

ਬਾਲੇ ਵਾਲੀ ਜਨਮ ਸਾਖੀ, ੨੯੮-੨੯੯

ਸਿਧ
síd

ਅਗੇ ਸਿਧੋ ਨਾਥੋ ਜਤੀਉ ਈਹਾ ਮੈਲੀਨ
ਦੇਹਿ ਕੀ ਜਾਹਗਾ ਨਾਹੀਂ

agge sído nātho jatīo īhā mɛlīn dé kī jā̃gā nāhī̃

ਤਉ ਈਹਾ ਆਵਣੇ ਨਾ ਪਾਏ
tɔ īhā āwṇe nā pāe

ਕੁਛ ਸਕਤ ਰਾਖਤਾ ਹੈਂ
kuč sakt rākhtā hɛ̃

ਮਛਿੰਦ੍ਰ ਨਾਥਿ ਤਮਕ ਖਾਇ ਕਰਿ ਬਚਨੁ ਕਹਿਆ
mačhī̃dar nāth tamak khāe kar bačan kɛ́ā

ਏਕੰਕਾਰ ਕੋ ਆਦੇਸ
ekā̃kār ko ādes

ਹੋਤੇ ਹੈਂ ਨਿਰੰਕਾਰ ਕੇ ਆਏ ਹੈਂ ਬੇਗਮ ਪੁਰ ਤੇ ਨਾਉਂ ਹੈ ਨਾਨਕ ਨਿਰੰਕਾਰੀ
hote hɛ̃ nirā̃kār ke āe hɛ̃ begam pur te nāõ hɛ nānak nirā̃kārī

ਭਰਥਰੀ ਨਾਥ ਭੀ ਹਉਲਾ ਹੋਇ ਗਇਆ
pàrthrī nāth pì hɔlā hoe gɛā

ਮੇਰੇ ਹਜੂਰ ਹੋਈ ਹੈ
mere hazūr hoī hɛ

ਸਮਾਇ ਗਇਆ
smāe gɛā

ਦੇਹਿ ਵਿਚਿ ਆਇਆ
dé wič āiā

ਸਤ ਪਹਰ ਬਿਦੇਹ ਰਹਿਆ
sat pɛ́r bidé rɛ́ā

ਫੇਰਿ ਗੁਰੂ ਨਾਨਕ ਸਿਲਕਾ ਪਰਬਤ ਤੇ ਜਾਇ ਚੜੇ
pher gurū nānak silkā parbat te jāe čáṛe

ਤਾਂ ਚੰਦ੍ਰਮਾ ਦਿਸਿਆਵਣੋ ਰਹਿ ਗਇਆ
tā̃ čā̃darmā disiāwṇo rɛ́ gɛā

ਅਗੇ ਸੁਮੇਰ ਤੇ ਸਿਧ ਮੰਡਲੀ, ਹੋਰ ਉਥੇ ਦਤਾ ਤ੍ਰਉ ਅਉਰ ਧਰੂ ਤਾਰਾ ਹੈ
agge sumer te síd mā̃ḍlī hor utthe datā trɔ ɔr trū̀ tārā hɛ

ਉਸ ਅਗੇ ਮਹਾ ਦੇਉ ਭੰਡਾਰੀ ਹੈ ਅਤੇ ਉਹ ਆਪ ਪਿੰਗੁਲਾ ਹੈ ਅਤੇ ਉਸ ਉਪਰਿ ਕਉਲਾਸ ਹੈ
us agge mahā deo pā̃ḍ̀ārī hɛ ate ó āp pī̃gulā hɛ ate us upar kɔlās hɛ

ਜਿਥੈ ਧਰੂ ਭਗਤ ਕਾ ਮੰਡਲ ਹੈ
jitthɛ trū̀ pàgat kā mā̃ḍal hɛ

ਇਥੋਂ ਤਿਹਤਰ ਹਜਾਰ ਜੋਜਨ ਹੈ
ithõ tihattar hazār jojan hɛ

ਇਤਨੀ ਗੋਸਟ ਹੋਂਦੀ ਆਹੀ
itnī gost hõdī āhī

ਹਉਲਾ ਹੋਇ ਗਇਆ
hɔlā hoe gɛā

ਭਾਈ ਬਾਲਾ ਕਿਉਂ ਰਜਾਇ ਹੈ
pā̀ī bālā kiõ razāe hɛ

ਗੋਰਖ ਅਸਾਂ ਉਪਰ ਚੜਤਾਂ ਕਰਿ ਕਰਿ ਭੇਜਦਾ ਹੈ
gorkh asā̃ upar čáṛtā̃ kar kar pèjdā hɛ

ਏਥੇ ਜੋ ਹੈ ਸੋ ਸਬਦ ਦੀ ਲੜਾਈ ਹੈ
ethe jo hɛ so sabad dī lṛāī hɛ

ਕਿਉਂ ਮਰਦਾਨਾ ਉਤਾਵਲਾ ਹੋਇਆ ਹੈਂ
kiõ mardānā utāwlā hoiā hɛ̃

ਹਮ ਸਹਿਜ ਸਿਉ ਆਵੇਂਗੇ
ham sɛ́j sio āwẽge

ਗੋਪੀ ਚੰਦ ਸੁਪ੍ਰਸੰਨ ਹੋਇ ਗਇਆ
gopī čãd suprasãn hoe gɛā

ਉਹ ਤੋ ਤਤ ਸਰੂਪੀ ਹੈ
ó to tat srūpī hɛ

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ
guṛ kar giān tiā̀n kar tā̀wɛ kar karṇī kas pāīɛ

ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹ ਗਹਿਆ
ɛ́nis banī prem liv lāgī sabad anā́ gɛ́ā

ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ
ãmrit kā wāpārī howɛ kiā mad čhūčhɛ pā̀o tàre

ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ
gur kī sākhī ãmrit bāṇī pīwat hī parwāṇ pɛ̀ā

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ
siftī ratā sad bɛrāgī jūɛ janam na hārɛ

ਨਾਨਕ ਪੂਰਾ ਜੋਗੀ ਸਰੂਪ ਹੈ
nānak pūrā yogī srūp hɛ

ਇਹ ਭੀ ਨਿਸਾ ਹੋਈ
é pī̀ nisā hoī

ਨਾ ਜਾਪਦਾ ਹੈ ਸੁਇਨਾ
nā jāpdā hɛ suinā

ਨਾ ਜਾਪਦਾ ਹੈ ਰੂਪਾ
nā jāpdā hɛ rūpā

ਨਾ ਜਾਪਦਾ ਹੈ ਮੋਤੀ
nā jāpdā hɛ motī

ਮਰਦਾਨਾ ਉਤਾਵਲਾ ਨਾ ਹੋ
mardānā utāwlā nā ho

ਤੁਮਾਰੇ ਜੀ ਆਵੇ ਸੋ ਕਰੋ
tumāre jī āwe so karo

ਤਿਸਕਾ ਦੇਖਣਾ ਔਰੋ ਖੋਜਣਾ ਕਿਆ
tiskā dekhṇā ɔro khojṇā kiā

ਉਸ ਕੇ ਅੰਤਰਿ ਗਿਆਨੁ ਉਪਜਿਆ ਹੋਵੇ
us ke ãtar giān upjiā howe

ਸਰ ਭਲਾ ਕੀਆ ਦਰਸਨ ਦੀਆ ਕੇਤਾਰਥੁ ਕੀਆ
sar pàlā kīā darsan dīā ketārth kīā
ਧੰਨ ਹਮਾਰੇ ਭਾਗ
tàn hmāre pàg

ਭੇਖਾ ਵਿਚਿ ਸਭੋ ਇਕੋ ਜੇਹੇ ਨਾਹੀ ਹੋਂਦੇ
pèkhā wič sábo iko jehe nāhī hõde

ਕੋਈ ਪੂਰਨ ਕੋਟ ਮੰਧੇ
koī pūran koṭ mấde

ਕੋਈ ਹਿਕੁ ਅਧੁ ਹੋਂਦਾ ਹੈ
koī hik ád hõdā hɛ

ਭੇਖੀ ਬਹੁਤ ਹੋਂਦੇ ਹੈਨਿ
pèkhī bɔ́t hõde hɛn

ਜੇ ਸਭੇ ਪੂਰਨ ਹੋਂਦੇ ਹੋਵਨ ਤਾਂ ਸਭ ਸਿਸਟਿ ਉਧਰਿ ਜਾਵੇ
je sábe pūran hõde howan tã sáb sisṭ údar jāwe

ਪਰੁ ਕੋਈ ਹਿਕੁ ਅਧੁ ਹੋਂਦਾ ਹੈ
par koī hik ád hõdā hɛ

ਜਿਦ ਤੇ ਪੂਰਨ ਕਿਰਪਾ ਹੋਂਦੀ ਹੈ
jid te pūran kirpā hõdī hɛ

ਮਰਦਾਨਾ ਹਿਕੁ ਜੋ ਸੰਭੂਨਾਥ ਹੈ
mardānā hik jo sấbunāth hɛ

ਉਸ ਭੀ ਆਪ ਨੂੰ ਬਹੁਤ ਛਿਕਦਾ ਹੈ
us pì āp nũ bɔ́t čhikdā hɛ

ਜਿਸੁ ਨੂੰ ਆਪੁ ਕਰਤਾਰ ਆਪਣੀ ਵਲਿ ਛਿਕਿ ਲੈ ਤਾਂ ਕਿਸੇ ਦਾ ਕੰਮੁ ਹੈ ਜੋ ਮੰਨੇ ਕਰਿ ਸਕੇ
jis nũ āp kartār āpṇī wal čhik lɛ tã kise dā kãm hɛ jo mãne kar sake

ਉਹ ਤਾਂ ਭਾਣੇ ਦਾ ਸਾਹਿਬ (ਹੈ) ਨਾ।
ó tã pàṇe dā sāhib hɛ nā

ਸੰਭੂ ਨਾਥ ਭੀ ਫਾਵਾ ਖਪਿ ਗਇਆ
sấbū nāth pì fāwā khap gɛā

ਕਿਆ ਕਿਆ ਬਚਨੁ ਕੀਆ
kiā kiā bačan kīā

ਉਹ ਤਾਂ ਅਉਰੀਆ ਬਉਰੀਆਂ ਬਾਤਾ ਕਰਤਾ ਹੈ
ó tã ɔrīã bɔrīã bātā kartā hɛ

ਆਪਣੇ ਬਿਰਦ ਕੀ ਹਾਣ ਕੀਈ ਨਾਹੀ ਜਾਤੀ
āpṇe bird kī hāṇ 'kī nāhī jātī

ਪਰੁ ਜੇ ਸਚੁ ਕੋ ਝੂਠੁ ਕਹੀਐ ਤਾਂ ਪਤਿ ਗਿਰੀ ਹੋਈਤਾ ਹੈ

par je sač ko čũṭh kahīɛ tā̃ pat girī hoītā hɛ

ਜੈਸਾ ਹੈ ਤੈਸਾ ਤੁਮ ਆਪੀਂ ਦੇਖੋਗੇ
jɛsā hɛ tɛsā tum āpī̃ dekhoge

ਮੰਗਲ ਨਾਥ ਕੁਛ ਉਸੁ ਕਾ ਅੰਗੁ ਰਾਖਤੇ ਹੈਂ
mãgal nath kučh us kā ãg rākhte hɛ̃

ਏਹ ਬਾਤਾਂ ਜੋਗ ਕੀਆਂ ਨਾਹੀ
é bātā̃ yog kīā̃ nāhī

ਜੋ ਭਲੇ ਕੋ ਬੁਰਾ ਕਹੀਏ ਪੂਛ ਦੇਖ ਗੁਰੂ ਗੋਰਖ ਨਾਥ ਕੋ
jo pàle ko burā kahīe pūčh dekh gurū gorakh nāth ko

ਸਾਧ ਕੇ ਆਗੇ ਸਾਧ ਹੀ ਨਿਵੇਗਾ
sā́d ke āge sā́d hī niwegā

ਅਰੁ ਚੋਰੁ ਕੇ ਆਗੇ ਚੋਰੁ ਨਿਵੇਗਾ
ar čor ke āge čor niwegā

ਹੰਕਾਰੀ ਸਾਧ ਕੇ ਆਗੇ ਨਿਵਤੇ ਨਾਹੀ
hãkārī sā́d ke āge niwte nāhī

ਉਹ ਹੈ ਜੈਸਾ ਹੈ ਤੈਸਾ ਹੈ
ó hɛ jɛsā hɛ tɛsā hɛ

ਕੁਛ ਉਸ ਸੋ ਸਰੀਕਤ ਤੋ ਨਾਹੀ ਪੜੀ
kučh us so srīkat to nāhī paṛī

ਕਿਆ ਹਮੀ ਤੁਮੀ ਸਾਧ ਸਿਧ ਹੈਂ ਅਉਰ ਭੀ ਸਭ ਨਿਰੰਞਨ ਕੇ ਕੀਏ ਹੂਏ ਹੈਂ ਨਾ
kiā hamī tumī sā́d síd hɛ̃ ɔr pì sáb nirãñan ke kīe hūe hɛ̃ nā

ਅਰੁ ਅਤੀਤ ਫਕੀਰ ਕੋ ਇਉਂ ਬਰਨੀ ਹੈ ਜੋ ਆਪਸ ਤੇ ਸਭ ਕੋ ਭਲਾ ਕਰਿ ਜਾਣੇ
ar atīt faqīr ko iɔ̃ barnī hɛ jo āpas te sáb ko pàlā kar jāṇe

ਗੋਰਖ ਨਾਥ ਮੋਨਿ ਹੋਇ ਗਇਆ
gorakh nāth mon hoe gɛā

ਅਰੁ ਜੇ ਚਰਚਾ ਕਰੀਏ ਤੋ ਸਹਜ ਕੇ ਘਰਿ ਮੈ ਕਰੀਏ
ar je čarčā karīe to sɛ́j ke kàr mɛ karīe

ਫਕੀਰੋਂ ਕਾ ਬਿਰਦੁ ਸਭੀ ਏਕੋ ਹੈ
faqīrõ kā bird sábī eko hɛ

ਮੀਨਾ ਪਰਬਤ ਤੋਂ ਉਡਾਰੀ ਲੀਤੀ
mīnā parbat tõ uḍārī lītī

ਜਾਇ ਸੁਮੇਰ ਉਪਰ ਚੜਿ ਖੜੇ ਹੋਏ
jāe sumer upar čáṛ kháṛe hoe

ਅਗੇ ਸਿਧ ਮੰਡਲੀ ਨਉ ਨਾਥ ਚਉਰਾਸੀ
agge síd mãḍlī nɔ nāth cɔrāsī

ਸਿਧ ਛਿਅ ਜਤੀ ਬੈਠੇ ਬਾਤਾਂ ਕਰਦੇ ਹੈਨਿ ਗਿਆਨ ਧਿਆਨ ਦੀਆਂ
síd čhia jatī bɛṭhe bātā̃ karde hɛn giān tiàn dīā̃

ਸਿਧ ਤਮਕ ਰੂਪੀ ਹੋਏ ਆਹੇ
síd tamak rūpī hoe āhe

ਸਭਨਾ ਆਪਣੇ ਸਾਜਿ ਉਡਾਏ
sábnā āpṇe sāj uḍāe

ਗੁਰੂ ਨਾਨਕ ਚੁਪ ਕਰਿ ਮਚਲਾ ਹੋਇ ਬੈਠਾ
gurū nānak čhup kar mačlā hoe bɛṭhā

ਜੈਸਾ ਦੇਖੀਏ ਤੈਸਾ ਬਖਾਨੀਏ
jɛsā dekhīe tɛsā bakhānīe

ਫਕੀਰ ਦਾ ਬਿਰਦੁ ਐਸਾ ਹੈ
faqīr dā bird ɛsā hɛ

ਅਬ ਹਮ ਕੋ ਨਿਰੰਜਨ ਪੁਰਖ ਸਵਾਧਾਨ ਦਰਸਨੁ ਹੂਆ
ab ham ko nirãjan purkh swādān darsan hūā

ਤੁਮ ਅਰੁ ਨਿਰੰਜਨ ਮੈ ਭੇਦੁ ਜਾਨਤਾ ਹੈ ਜੋਗੀਸਿਰੁ ਨਾਹੀ
tum ar nirãjan mɛ pèd jāntā hɛ jogīsir nāhī

ਸਤਿ ਪ੍ਰਤੀਤਿ ਕਰਿ ਜਾਣਤੇ ਹੈਂ
sat pratīt kar jāṇte hɛ̃

ਜੈਸਾ ਤੁਮ ਕਹਿਤੇ ਥੇ ਤੈਸਾ ਹੀ ਦੇਖਿਆ
jɛsā tum kέte the tɛsā hī dekhiā

ਹਮ ਤੋਇ ਉਹੀ ਜਾਣਤੇ ਹੈਂ ਜੋ ਨਿਰੰਜਨ ਕਾ ਦਰਸਨ ਪਾਇਆ
ham toe ohī jāṇte hɛ̃ jo nirãjan kā darsan pāiā

ਅਗੇ ਤੁਮਾਰੀ ਤੁਮਿ ਜਾਨੋ
agge tumārī tum jāno

ਸੁਣਿ ਮਰਦਾਨਾ ਜਿਨਾ ਉਪਰਿ ਕਰਤਾਰ ਦੀ ਮਿਹਰ ਹੋਂਦੀ ਹੈ ਸੋ ਏਈ ਬਚਨ ਬੋਲਿਦੇ ਹੋਂਦੇ ਹੈਨਿ
suṇ mardānā jínā upar kartār dī mér hõdī hɛ so eī bačan bolide hõde hɛn

ਕਚੁ ਪਿਚੁ ਬੋਲਦੇ ਨਾਹੀ ਹੋਂਦੇ
kač pič bolde nāhī hõde

ਮਰਦਾਨਾ ਏਹ ਨਉ ਨਾਥ ਹੈਨਿ
mardānā é nɔ nāth hɛn

ਜੀ ਛਿਅ ਜਤੀ ਕੇਹੜੇ ਹੈਨਿ
jī čhia jatī kéṛe hɛn

ਏ ਛਿਅ ਜਤੀ ਹੈਨਿ ਹੋਰੁ ਆਖਨ ਨੂੰ ਬਹੁਤੇਰੇ ਹੈਨਿ
e čhia jatī hɛn hor ākhan nū̃ bɔ́tere hɛn

ਹੋਰ ਚਉਰਾਸੀ ਸਿਧ ਜੋ ਆਖਦੇ ਹੈਨਿ ਸੋ ਕੇਹੜੇ ਕੇਹੜੇ ਹੈਨਿ
hor čɔrāsī síd jo ākhde hɛn so kéṛe kéṛe hɛn

ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਆਹਾ
jitthe nirãkār jotī srūp bɛṭhā āhā

ਆਦਮੀਆਂ ਦੀ ਕਿਆ ਖਾਣੀ ਹੈ
ādmīã̄ dī kiā khāṇī hɛ

ਇਥੇ ਤਾਂ ਪੰਖੀ ਨਾਹੀ ਨਜਰਿ ਆਂਵਦੇ
itthe tā̃ pãkhī nāhī nazar ā̃wde

ਜਾ ਸੁਆਦ ਲਗਾ ਸੁ ਤਾਂ ਛਡਿ ਸਕੇ ਨਾਹੀ
jā suād lagā so tā̃ čhaḍ sake nāhī

ਮਰਦਾਨਾ ਜੇ ਖਾਵਣ ਵਾਲੇ ਨਾ ਹੋਵਣਿ ਨਿਤ ਪੈਦਾ ਕਿਉ ਹੋਵਨਿ
mardānā je khāwaṇ wāle nā howaṇ nit pɛdā kio howan

ਮਰਦਾਨੇ ਏਹੁ ਕੁਦਰਤ ਦਾ ਅਹਾਰ ਹੈ
mardāne é kudrat dā ahār hɛ

ਹਮ ਕਰਤਾਰ ਕੇ ਬੰਦੇ ਹੈਂ
ham kartār ke bā̃de hɛ̃

ਮਰਦਾਨਾ ਇਥੇ ਹਿਕੁ ਰਖੀਸਰੁ ਹੈ
mardānā itthe hik rakhīsar hɛ

ਤਾਂ ਗੁਰੂ ਨਾਨਕ ਰਜਾਇ ਮੰਗੀ
tā̃ gurū nānak rzāe mā̃gī

ਖੁਸੀ ਕਰਿ ਉਡਾਰੀ ਲੀਤੀ
khusī kar uḍārī lītī

**ਸਿਧ** síd

ਨਾਂਵ, ਪੁਲਿੰਗ
ਮੰਗਲ ਕਰਮ ਕਰਨ ਵਾਲਾ, ਉਪਦੇਸ਼ ਦੇਣ ਵਾਲਾ

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ**
síd sábā kar āsaṇ bɛṭhe sā̃t sábā jɛkāro

ਬਾਬਾ ਨਾਨਕ ਜੀ ਦੀ ਅਚਲ ਵਟਾਲੇ ਵਿਚ ਸ਼ਿਵਰਾਤ ਦੇ ਮੇਲੇ ਤੇ ਸਿੱਧਾਂ ਨਾਲ ਗੋਸ਼ਟ ਹੋਈ। ਸਿੱਧ ਰਿੱਧੀਆਂ ਸਿੱਧੀਆਂ ਵਿਚ ਫਸੇ ਹੋਏ ਸਨ। ਕਦੀ ਕੋਈ ਚੀਜ਼ ਲੁਕਾਅ ਦੇਂਦੇ ਸਨ, ਕਦੀ ਕੋਈ ਹੋਰ ਚਮਤਕਾਰ ਕਰਦੇ ਸਨ। ਬਾਬਾ ਜੀ ਨੇ ਦੱਸਿਆ ਕਿ ਸਿੱਧ ਇਹਨਾਂ ਕਰਾਮਾਤਾਂ ਨਾਲ, ਇਹਨਾਂ ਖੇਢਾਂ ਨਾਲ ਆਮ ਮਨੁਖਾਂ ਨੂੰ ਮੂਰਖ ਬਣਾ ਰਹੇ ਹਨ। ਕਰਤਾਰ ਦੇ ਸਿਮਰਨ ਨੂੰ ਭੁਲਾਅ ਕੇ ਲੋਟੇ ਲੁਕਾਉਂਦੇ ਫਿਰਦੇ ਹਨ। ਮਦਾਰੀਆਂ ਵਾਂਗ ਤਮਾਸ਼ੇ ਕਰਦੇ ਹਨ। ਇਹਨਾਂ ਆਪ ਹੁਦਰੀਆਂ ਚਾਲਾਕੀਆਂ ਨਾਲ ਪਾਰਬ੍ਰਹਮ ਦੀ ਭਗਤੀ ਨਹੀਂ ਹੁੰਦੀ। ਆਪਣੇ ਮਨ ਤਨ ਨੂੰ ਸਭ ਲੋਭਾਂ, ਹੰਕਾਰਾਂ ਤੋਂ ਸਾਫ ਕਰੋ। ਵਾਹਿਗੁਰੂ ਦੇ ਸਿਮਰਨ ਨਾਲ, ਉਸ ਦੇ ਨਾਮ ਦੇ ਅੰਮ੍ਰਿਤ ਨਾਲ ਮੱਨੁਖੀ ਭਾਂਡੇ ਨੂੰ ਨਿਰਮਲ ਕਰੋ। ਆਪਣੇ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝੋ। ਉਸ ਦੇ ਸਚੁ ਵਿਚ, ਉਸ ਦੇ ਸੰਜਮ ਵਿਚ, ਉਸ ਦੇ ਸਹਿਜ ਵਿਚ ਰਹੋ। ਇਹੋ ਸਭ ਤੋਂ ਵੱਡਾ ਯੋਗ ਹੈ, ਰਿੱਧੀ ਸਿੱਧੀ ਹੈ, ਕਰਾਮਾਤ ਹੈ।

ਤਬ ਸ੍ਰੀ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰ ਤੇ, **ਸਿਵਰਾਤਿ ਦੇ ਮੇਲੇ ਕਉ ਅਚਲਿ ਆਇਆ**। ਸੇਵਕ ਸਾਥਿ ਥੇ ਗੁਰੂ ਬਾਬਾ ਜੀ ਕੇ। ਅਰੁ ਸਾਥਿ ਹੀ ਗੁਰੂ ਅੰਗਦੁ ਵਜੀਰੁ ਸੇਵਕਾ ਥਾ ਪੂਰਾ। ਜਦਿ ਗੁਰੂ ਬਾਬਾ ਅਚਲਿ ਜਾਇ ਵੜਿਆ, ਤਬ ਸਭਨਾ ਲੋਕਾਂ ਵਿਚਿ ਨਾਨਕੁ ਹੀ ਨਾਨਕੁ ਹੋਇ

ਗਇਆ। ਸਭ ਕੋਈ ਲੈ ਉਠਿਆ, ਜਿ ਨਾਨਕੁ ਭਗਤੁ ਜੁ ਕਹੀਦਾ ਥਾ, ਸੁ ਇਥੇ ਆਇਆ ਹੈ। ਜਿਸਦੇ ਸਬਦ, ਸਲੋਕ ਸੈਸਾਰੁ ਗਾਵਦਾ ਹੈ, ਓਹੀ ਨਾਨਕੁ ਆਇਆ ਹੈ। ਜਿਤਨਾ ਅਚਲ ਵਿਚਿ ਲੋਕੁ ਥਾ, **ਸੁ ਸਭੁ ਆਇਆ ਮਿਲਿਆ ਦਰਸਨੁ ਦੇਖਣਹਾਰਾ**। ਨਾ ਕੋਈ ਜੋਗੀ ਹੀ ਰਹਿਆ, ਨ ਕੋਈ ਸੰਨਿਆਸੀ ਰਹਿਆ, ਨਾ ਕੋਈ ਗ੍ਰਹਸਤੀ ਹੀ ਰਹਿਆ, ਨ ਕੋਈ ਉਦਾਸੀ ਰਹਿਆ, ਰਹਿਓ ਜੀਉ ਕੋਈ ਨਾਹੀ। **ਢਕਾ ਢਕ ਜੋ ਕੋਈ ਥਾ, ਸੁ ਸਭ ਲੋਕੁ ਮਿਲਿ ਗੈਆ**, ਜਿ ਨਾਨਕੁ ਆਇਆ, ਨਾਨਕ ਆਇਆ। **ਤਬ ਬਾਬਾ ਨਾਨਕੁ ਪਾਲਿ ਢਾਬ ਦੀ ਉਪਰਿ ਜਾਇ ਬੈਠਾ**, ਸਰੀਹ ਦੇ ਕੋਲਿ, ਬੇਰਿ ਪਾਸਿ। **ਪਰੁ ਲੋਕੁ ਅਮਿਤਾ ਜੁੜਿ ਗੈਆ**। ਬਾਬੇ ਨਾਨਕ ਦਾ ਦਰਸਨ ਦੇਖਣ ਹਾਰੇ। ਤਬ ਗੁਰੂ ਬਾਬੇ ਨਾਨਕ ਜੀ ਕੇ ਆਗੇ ਭਗਤੀਅਹੁ ਆਇ ਭਗਤਿ ਬਾਹੀ। ਤਬ ਪਵਣ ਨਾਥੁ ਅਰੁ ਭੰਗਰ ਨਾਥ ਉਹਾ ਗੁਪਤ ਆਇ ਖਲੋ ਭਏ। ਤਬ ਉਨਾ ਭਗਤੀਅਹੁ ਕਾ ਲੋਟਾ ਚੁਰਾਇ ਲੀਤਾ। ਤਬ ਜਦਿ ਓਇ ਭਗਤੀਏ, ਦੇਖਹਿ, ਤਉ ਲੋਟਾ ਨਾਹੀ। ਕਿਨ ਹੀ ਲੋਟਾ ਲੀਆ। ਤਬ ਉਨ ਭਗਤੀਅਹੁ ਕਉ ਭਗਤਿ ਬਿਸਰਿ ਗਈ। ਤਬ ਪਵਣ ਨਾਥ ਅਰੁ ਭੰਗਰ ਨਾਥ ਕਹਿਆ ਜਿ, "ਨਾਨਕ ਜੀ ਏਨਾ ਦੇ ਲੋਟੇ ਗਏ ਹੋਇ, ਤਾ **ਏਨੀ ਭਗਤਿ ਤੜਿ ਦਿਤੀ**"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਏਹ ਕਿਆ ਕਰਨਿ, ਜਾ ਏਨਾ ਪਜੀਹੇ ਦਿਆਂ ਮੰਗਣ ਹਾਰਿਆਂ ਦਾ ਜੀਉ ਏਨਾ ਪਜੀਹੇ ਦੇ ਵਾਸਤੇ ਭਗਤਿ ਪਾਈ ਸੀ। ਤੁਸਾ ਰੁਪਈਐ ਦਾ ਲੋਟਾ, ਏਨਾ ਦਾ ਚੁਰਾਇ ਲੁਕਾਇ ਰਖਿਆ। ਏਹਿ ਕਿਆ ਕਰਨਿ? ਜਿਨਾ ਦਾ ਰੁਪਈਐ ਦਾ ਲੋਟਾ ਗੈਆ ਹੈ। ਤਬ ਪਵਣ ਨਾਥਿ, ਭੰਗਰ ਨਾਥਿ ਕਹਿਆ ਜਿ, "ਜਿਥੇ ਅਸਾ ਲੋਟਾ ਰਖਿਆ ਹੈ, ਤਿਥਹੁ ਤੁਸੀ ਕਢਿ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ, ਇਕਸ ਸਿਖ ਨੂੰ ਆਗਿਆ ਕੀਤੀ ਜਿ ਪੁਰਖਾ, "ਜਿਥੇ ਪਵਨ ਨਾਥਿ ਭੰਗਰ ਨਾਥ ਲੋਟਾ ਰਖਿਆ ਹੈ, ਉਥਹੁ ਆਇ ਦੇਹਿ। ਤਬ ਓਹੁ ਸਿਖ ਗੁਰੂ ਬਾਬੇ ਕੀ ਆਗਿਆ ਸਾਥਿ ਸਿਧਾਂ ਕਾ ਧਰਿਆ ਹੋਆ ਲੋਟਾ ਪਵਣ ਨਾਥ ਦੇ ਦੇਖਦੇ ਹੀ ਓਹੁ ਸਿਖ ਬਾਬੇ ਜੀ ਕੇ ਆਗੇ ਕਢਿ ਆਣਿ ਦਿਤਾ। ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਾ ਏਹੁ ਲੋਟਾ ਏਨਾ ਭਗਤੀਆ ਨੋ ਦੇਹਿ"। ਤਦ ਓਇ ਭਗਤੀਏ, ਲੋਟੇ ਮਿਲੇ ਹੋਏ, ਸਰਸੇ ਹੋਏ। ਤਬ ਓਨੀਂ ਪਦੇਂ ਦਾ ਭੋਗੁ ਪਾਇਆ। **ਜਿ ਕਿਛੁ ਓਨਾ ਦੀ ਬਾਂਛਾ ਮਨ ਵਿਚਿ ਥੀ**, ਸੁ

ਗੁਰੂ ਬਾਬੇ ਉਨ ਕਉ ਦਿਵਾਈ। ਓਹਿ ਭਗਤੀਏ ਖੁਸੀ ਭਏ। ਓਨਾ ਦਾ ਇਛਾ ਦਾਨੁ ਪ੍ਰਾਪਤਿ ਹੋਆ। ਤਬ ਓਹਿ ਭਗਤੀਏ ਗੁਰੂ ਬਾਬੇ ਵਿਦਿਆ ਕੀਏ। ਤਬ ਸਿਧੀ ਪਵਣ ਨਾਥ, ਭੰਗਰ ਨਾਥ ਕਹਿਆ ਜਿ, "ਏ ਨਾਨਕਾ ਇਕ ਦੁਇ ਗਲਾਂ ਅਸਾਂ ਤੇਰੇ ਨਾਲਿ ਕਰਣੀਆ ਹੈਨਿ। ਜੇ ਤੇਰੀ ਆਗਿਆ ਹੋਇ ਤਾ ਆਖਹੁ"। ਤਬ ਗੁਰੂ ਬਾਬੇ ਕਹਿਆ ਜਿ, "ਭਲਾ ਹੋਇ, ਜਿ ਕਿਛੁ ਜੀ ਹੈ, ਸੁ ਕਹੀਐ"। ਤਬ ਸਿਧਹੁ ਕਹਿਆ ਜਿ, "ਨਾਨਕਾ **ਰਿੜਕਣ ਹਾਰੀ ਘਿਉ ਸੰਜਿਆ ਸੀ**, ਪਰੁ ਫੁਲੁ ਸੜਿ ਗਇਆ। ਓਹੁ ਘਿਉ ਖਾਣਹੁ ਸੰਜਣਹੁ ਵੇਚਣਹੁ ਸਭ ਦੂ ਗਇਆ ਘਿਉ ਮਹਿ ਦੋਖੁ ਕਿ ਭਾਂੜੇ ਵਿਚਿ ਦੋਸੁ? ਕੈ ਸੰਜਣ ਹਾਰੀਆ ਵਿਚਿ ਦੋਸੁ। ਤਬ ਗੁਰੂ ਬਾਬੇ ਨਾਨਕ ਕਾ ਸਿਖ, ਗੁਰੂ ਅੰਗਦ ਬੋਲਿਆ। ਸੂਹੀ ਰਾਗ ਮਹਿ ਬਾਨੀ ਬੋਲਿ ਉਠਿਆ:-

**ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥**
**ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥**
**ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥**
**ਏਤੁ ਦੁਆਰੈ ਧੋਇ ਹਛਾ ਹੋਇਸੀ ॥**
**ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥**
**ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥**
**ਜੇਹੇ ਕਰਮ ਕਮਾਇ ਤੇਹਾ ਹੋਇਸੀ ॥**
**ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥**
**ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥**
**ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥**
**ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥1॥4॥6॥**

[ਸੂਹੀ ਮਹਲਾ ੧ ਘਰ ੬।੬।(੭੩੦)]

**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥**
**ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥**
**ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥ ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥1॥**

[ਸਲੋਕ ਮਹਲਾ ੧, ਵਾਰ ਮਾਝ ਕੀ।੧੯।(੧੪੭)]

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥**
**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥**
**ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥ ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥1॥**

[ਰਾਮਕਲੀ ਮਹਲਾ ੧ ਸਿਧ ਗੋਸਟ (੯੩੮)]

ਮਿਹਰਬਾਨ ਵਾਲੀ ਜਨਮ ਸਾਖੀ, ੧੬੬-੧੬੭

ਸਿਧ
síd

ਸਿਵਰਾਤਿ ਦੇ ਮੇਲੇ ਕਉ ਅਚਲਿ ਆਇਆ
siwrāt de mele kɔ a'čal āiā

ਸੁ ਸਭੁ ਆਇਆ ਮਿਲਿਆ ਦਰਸਨੁ ਦੇਖਣਹਾਰਾ
so sáb āiā miliā darsan dekhaṇhārā
ਢਕਾ ਢਕ ਜੋ ਕੋਈ ਥਾ, ਸੁ ਸਭ ਲੋਕੁ ਮਿਲਿ ਗੈਆ
ṭàkā ṭàk jo koī thā so sáb lok mil gɛā

ਤਬ ਬਾਬਾ ਨਾਨਕੁ ਪਾਲਿ ਢਾਬ ਦੀ ਉਪਰਿ ਜਾਇ ਬੈਠਾ
tab bābā nānak pāl ṭā̀b dī upar

jāe bɛṭhā

ਪਰੁ ਲੋਕੁ ਅਮਿਤਾ ਜੁੜਿ ਗੈਆ
par lok amitā juṛ gɛā

ਏਨੀ ਭਗਤਿ ਤੜਿ ਦਿਤੀ
enī pàgt taṛ ditti

ਜਿ ਕਿਛੁ ਓਨਾ ਦੀ ਬਾਂਛਾ ਮਨ ਵਿਚਿ ਥੀ
je kič onā dī bā̃čhā man wič thī

ਰਿੜਕਣ ਹਾਰੀ ਘਿਉ ਸੰਜਿਆ ਸੀ
riṛkaṇ hārī kiò sãjiā sī

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ
pā̀̃ḍā haččhā soe jo tis pā̀wsī

ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ
pā̀̃ḍā at malīṇ tòtā haččhā na hoisī

ਜੇਹੇ ਕਰਮ ਕਮਾਇ ਤੇਹਾ ਹੋਇਸੀ
jehe karm kmāe tehā hoisī

ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ
ãmrit har kā nāo āp wartāisī

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ
pɛ́rā agan hiwɛ kàr bā́dā pòjan sār krāī

ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ
sagle dūkh pāṇī kar pīwā tàrtī hāk čalāī

ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ
jewaḍ sāhib tewaḍ dātī de de kare rajāī

ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ
nānak nadar kare jis upar sač nām waḍiāī
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ

nānak sãt milɛ sač pāiɛ sɛ́j pàe jas leo

## **ਸਿੱਧਾ** síddā

ਵਿਸ਼ੇਸ਼ਣ
ਬਿਨਾਂ ਵਿੰਗ ਵਲ ਤੋਂ, ਸਾਫ ਸਾਫ, ਸਪਸ਼ਟ

### **ਸਿੱਧਾ ਹੋਇ ਕੇ ਰੋਟੀਆਂ ਖਾਹ ਜੱਟਾ**

síddā hoe ke roṭīā̃ khā́ jaṭṭā

ਜਿਹੜੇ ਕੁੜੀਆਂ ਦੀਆਂ ਤ੍ਰਿੰਜਣਾਂ ਵਿਚ ਬਦਨਾਮ ਹੋ ਜਾਂਦੇ ਹਨ, ਜਿਹੜੇ ਪ੍ਰੇਮ ਦੀਆਂ ਪੀਂਘਾਂ ਝੂਟਦੇ ਹਨ, ਉਹਨਾਂ ਦੀ ਜ਼ਿੰਦਗੀ ਖੁਆਰ ਹੋ ਜਾਂਦੀ ਹੈ। ਉਹਨਾਂ ਨੂੰ ਘਰ ਬਾਰ ਦੀ ਕੋਈ ਸੁਧ ਨਹੀਂ ਰਹਿੰਦੀ। ਦੁਨੀਆਂ ਉਸ ਨੂੰ ਮਤ ਦੇਂਦੀ ਹੈ ਕਿ ਸਿੱਧਾ ਹੋ ਕੇ, ਆਰਾਮ ਨਾਲ, ਸਭ ਝਗੜੇ ਝਾਂਜੇ ਛਡ ਕੇ ਰੋਟੀ ਖਾਵੇ।ਮੁੰਡੇ ਪ੍ਰੇਮ ਦੀਆਂ ਤਾਂਘਾਂ ਕਰਦੇ ਹਨ, ਕੁੜੀਆਂ ਦੇ ਝੁਰਮਟਾਂ ਵਿਚ ਫਿਰਦੇ ਹਨ, ਉਹਨਾਂ ਨੂੰ ਆਪਣੇ ਕੱਪੜੇ ਲੱਤੇ, ਆਪਣੀਆਂ ਜ਼ੁਲਫਾਂ ਦੀ ਫਿਕਰ ਜ਼ਿਆਦਾ ਹੁੰਦੀ ਹੈ। ਉਹ ਦੁਨੀਆਂ ਦੇ ਸਭ ਕੰਮ ਕਾਜ ਛਡ ਕੇ, ਘਰ ਬਾਰ ਨੂੰ ਤਿਆਗ ਕੇ ਆਵਾਰਾਗਰਦ ਹੋ ਜਾਂਦੇ ਹਨ। ਉਹ ਆਪਣੇ ਸਭਿਆਚਾਰ ਦੇ ਨਿਯਮਾਂ ਦੀ ਪਾਲਣਾ ਨਹੀਂ ਕਰਦੇ। ਉਹਨਾਂ ਨੂੰ ਕਿਹਾ ਜਾਂਦਾ ਹੈ ਕਿ ਸਿੱਧੇ ਹੋ ਕੇ ਰੋਟੀਆਂ ਖਾਣ ਤੇ ਸਾਊਆਂ ਵਾਲਾ ਜੀਵਨ ਬਿਤਾਣ। ਮੰਦੇ ਕੰਮਾਂ ਦੇ ਮੰਦੇ ਹੀ ਨਤੀਜੇ ਨਿਕਲਦੇ ਹਨ। ਸ਼ੁਕੀਨੀਆਂ ਕਰਨ ਨਾਲ ਘਰ ਬਾਰ ਦੇ ਕੰਮ ਨਹੀਂ ਹੁੰਦੇ। ਸਗੋਂ ਉਜਾੜਾ ਹੀ ਹੁੰਦਾ ਹੈ।

**ਸਿੱਧਾ ਹੋਇ ਕੇ ਰੋਟੀਆਂ ਖਾਹ ਜੱਟਾ,**
ਅੱਤਾਂ ਕਾਸ ਨੂੰ ਏਡੀਆਂ ਚਾਈਆਂ ਨੀ।
ਹੋਵੇ ਜ਼ਿਕਰ ਤੇਰਾ ਪਨ-ਘਟਾਂ ਉਤੇ,
**ਧੁੰਮਾਂ ਵਿਚ ਤ੍ਰਿਞਣਾਂ ਪਾਈਆਂ ਨੀ।**
**ਘਰ ਬਾਰ ਵਿਸਾਰ ਖ਼ਵਾਰ ਹੋਈਆਂ,**
ਝੋਕਾਂ ਪ੍ਰੇਮ ਦੀਆਂ ਜਿਨ੍ਹਾਂ ਨੂੰ ਲਾਈਆਂ ਨੀ।
ਜ਼ੁਲਫ਼ਾਂ ਕਾਲੀਆਂ ਕੁੰਢੀਆਂ ਨਾਗ ਕਾਲੇ,
**ਜੋਕਾਂ ਹਿੱਕ ਤੇ ਆਣ ਬਹਾਈਆਂ ਨੀ।**

ਹੀਰ ਵਾਰਿਸ, ੩੫

ਸਿੱਧਾ
síddā

ਸਿੱਧਾ ਹੋਇ ਕੇ ਰੋਟੀਆਂ ਖਾਹ ਜੱਟਾ
síddā hoe ke roṭīā̃ khā́ jaṭṭā

ਧੁੰਮਾਂ ਵਿਚ ਤ੍ਰਿਞਣਾਂ ਪਾਈਆਂ ਨੀ
tùmā̃ wič trĩññạā pāīā̃ nī

ਘਰ ਬਾਰ ਵਿਸਾਰ ਖ਼ਵਾਰ ਹੋਈਆਂ
kàr bār wisār ḳhwār hoīā̃

ਜੋਕਾਂ ਹਿਕ ਤੇ ਆਣ ਬਹਾਈਆਂ ਨੀ
jokā̃ hik te āṇ bahāīā̃ nī

## **ਸਿਫ਼ਾਤ** sifāt

ਨਾਂਵ ਇਸਤਰੀਲਿੰਗ
ਖਾਸੀਅਤ, ਰਹਿਣੀ ਬਹਿਣੀ

**ਜ਼ਾਤ ਸਿਫ਼ਾਤ ਸਿਆਲੀ ਦੀ**
zāt sifāt siālī dī

ਸਿਆਲੀ ਦੀ, ਮਹੀਵਾਲ ਦੀ ਜ਼ਾਤ ਸਿਫ਼ਾਤ ਪਾਕ ਤੇ ਪਵਿਤ੍ਰ ਹੈ। ਉਸ ਦੀਆਂ ਮਹੀਆਂ ਦੇ ਪੈਰਾਂ ਦੀ ਖਾਕ ਵੀ ਇਤਰ ਫੁਲੇਲ ਵਾਂਗ ਖ਼ੁਸ਼ਬੂਦਾਰ ਹੈ। ਫਕੀਰ ਉਸ ਦੇ ਸਦਕੇ ਜਾਂਦਾ ਹੈ। ਆਪਣੇ ਮਾਹੀ ਦੀ ਜ਼ਾਤ ਦੀ ਸਿਫਤ ਕਰਦਾ ਹੈ। ਉਸ ਤੋਂ ਉੱਚੀ ਸੁੱਚੀ ਕੋਈ ਜ਼ਾਤ ਨਹੀਂ। ਉਸ ਦੀ ਸਿਫਤ ਰੂਹਾਨੀ ਹੈ, ਨੂਰਾਨੀ ਹੈ। ਉਸ ਦੇ ਜੰਗਲਾਂ ਬਿਆਬਾਨਾਂ ਦੀ ਹਵਾ ਵਿਚ ਵੀ ਇਸ਼ਕ ਦੀ ਖੁਸ਼ਬੂ ਹੈ। ਉਸ ਦੀ ਮਹਿਕ ਸਾਰੇ ਵਾਤਾਵਰਣ ਨੂੰ ਪਵਿਤ੍ਰ ਕਰਦੀ ਹੈ। ਉਸ ਦੀ ਪਾਕ ਤੇ ਨਿਰਮਲ ਜ਼ਾਤ ਦਾ ਸਚ ਰੂਹਾਨੀ ਸਚ ਹੈ। ਉਸ ਦੇ ਕਦਮਾਂ ਦੀ ਖਾਕ ਵੀ ਸੁੱਚੀ ਤੇ ਸੱਚੀ ਹੈ। ਫਕੀਰ ਉਸ ਦੇ ਬੋਸੇ ਲੈਂਦਾ ਹੈ, ਚੁੰਮਦਾ ਹੈ। ਇਸ਼ਕ ਦੇ ਵਜਦ ਵਿਚ ਆ ਕੇ ਮਸਤ ਕਲੰਦਰ ਬਣ ਜਾਂਦਾ ਹੈ। ਉਸ ਦੇ ਬੇਲੇ ਉਸ ਲਈ ਈਰਾਕ ਦੇ ਬਾਗਾਂ ਨਾਲੋਂ ਵੀ ਸੁਹਣੇ ਤੇ ਸੁਲੱਖਣੇ ਹਨ। ਉਹ ਉਹਨਾਂ ਦੀ ਹਵਾ ਦੀ ਖੁਸ਼ਬੂ ਤੇ ਸਦਕੇ ਜਾਂਦਾ ਹੈ।

**ਜ਼ਾਤ ਸਿਫ਼ਾਤ ਸਿਆਲੀ ਦੀ,**
ਸਬ ਘੋਲੀ ਰਾਂਝਣ ਚਾਕ ਕੁਨੋਂ।
ਮੁਸ਼ਕ ਅੰਬਰ ਤੇ ਅਤਰ ਭੀ ਸਦਕੇ,
ਮਹੀਂ ਦੇ ਪੈਰਾਂ ਦੀ ਖ਼ਾਕ ਕੁਨੋਂ।
**ਸੁੰਬਲ ਤੇ ਰੀਹਾਨ ਭੀ ਸਕਦੇ,**
ਤਿਲੜੀ ਮੁਰਕ ਸਵਾਕ ਕੁਨੋਂ।
**ਅਲੀ ਹੈਦਰ ਬੇਲਾ ਬੇਲੀ ਵਾਲਾ,**
ਮੈਨੂੰ ਚੰਗਾ ਬਾਗ਼ ਇਰਾਕ ਕੁਨੋਂ।

ਕਲਾਮ ਅਲੀ ਹੈਦਰ, ੫੬

ਸਿਫ਼ਾਤ
sifāt

ਜ਼ਾਤ ਸਿਫ਼ਾਤ ਸਿਆਲੀ ਦੀ
zāt sifāt siālī dī

ਸੁੰਬਲ ਤੇ ਰੀਹਾਨ ਭੀ ਸਕਦੇ
sũbal te rīhān pı̀ sakde

ਅਲੀ ਹੈਦਰ ਬੇਲਾ ਬੇਲੀ ਵਾਲਾ
alī hɛdar belā belī wālā

## ਸਿਮਰਉ simro

ਕਿਰਿਆ
ਸਿਮਰਨ ਕਰਨਾ, ਸਿਮਰਨ ਕਰਨ ਨਾਲ

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ**
simro simar simar sukh pāwo

ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝਣਾ, ਉਸ ਦੇ ਨਾਮ ਦਾ ਸਿਮਰਨ ਕਰਨਾ, ਉਸ ਤੇ ਵਿਚਾਰ ਕਰਨਾ ਗੁਰਮੁਖ ਦਾ ਕਰਤੱਵ ਹੈ। ਇਸ ਸਿਮਰਨ ਨਾਲ, ਇਸ ਸੰਜਮ ਨਾਲ ਸਭ ਸੁਖ ਪ੍ਰਾਪਤ ਹੁੰਦੇ ਹਨ। ਸਤਿ ਸੰਤੋਖ ਦਾ ਵਾਤਾਵਰਨ ਬਣਦਾ ਹੈ। ਸਭ ਕਲੇਸ ਮਿਟ

ਜਾਂਦੇ ਹਨ।ਸਭ ਦੁਬਿਧਾ ਦੂਰ ਹੋ ਜਾਂਦੀਆਂ ਹਨ।ਭਰਮਾਂ ਵਹਿਮਾਂ ਵਿਚ ਫਸਿਆ ਪ੍ਰਾਣੀ ਕਰਤਾਰ ਦੇ ਸਿਮਰਨ ਤੋਂ ਦੂਰ ਚਲਾ ਜਾਂਦਾ ਹੈ।ਸਿਮਰਨ ਨਾਲ ਕਰਤਾਰ ਦੀ ਅਗਨਤ ਅਨੇਕ ਕੁਦਰਤ ਦੀ ਸੋਝੀ ਆਉਂਦੀ ਹੈ।ਸਾਰੇ ਦੁਖ, ਜਮ, ਕਸ਼ਟ ਬਿਨਸ ਜਾਂਦੇ ਹਨ।ਸਾਰੇ ਭਰਮ, ਭਉ ਮਿਟ ਜਾਂਦੇ ਹਨ। ਸਿਮਰਨ ਨਾਲ ਗੁਰਮੁਖ ਅੰਮ੍ਰਿਤ ਪੀਂਦਾ ਹੈ।ਸਭ ਦੈਵੀ ਖਜ਼ਾਨਿਆਂ ਦਾ ਮਾਲਕ ਬਣ ਜਾਂਦਾ ਹੈ।ਸਭ ਨਿਧਾਨ ਉਸ ਦੇ ਹੋ ਜਾਂਦੇ ਹਨ।ਇਸ ਸਿਮਰਨ ਨਾਲ ਤੀਰਥਾਂ ਦਾ ਇਸ਼ਨਾਨ ਹੁੰਦਾ ਹੈ।ਮਨ, ਆਤਮਾ, ਸਰੀਰ ਪਵਿਤ੍ਰ ਹੁੰਦੇ ਹਨ।ਜਨਮ ਸਫਲ ਹੁੰਦਾ ਹੈ।ਇਸ ਸਿਮਰਨ ਵਿਚ ਅਨਹਦ ਝਨਕਾਰ ਹੈ, ਦੈਵੀ ਸੰਗੀਤ ਹੈ।ਸੰਜਮ ਹੈ, ਸਤਿ ਸੰਤੋਖ ਹੈ।ਇਸ ਸਿਮਰਨ ਵਿਚ ਸਭ ਆਕਾਰ ਹਨ।ਇਸ ਸਿਮਰਨ ਵਿਚ ਆਪ ਨਿਰੰਕਾਰ ਹੈ।ਇਹ ਸਿਮਰਨ ਗੁਰ ਸ਼ਬਦ ਦੀ ਸੋਝੀ ਦੇਂਦਾ ਹੈ।ਇਸ ਸਿਮਰਨ ਦੀ ਰੀਤ ਨਿਰਮਲ ਹੈ।ਸਭ ਕਲ ਕਲੇਸ ਤੋਂ ਦੂਰ ਹੈ।ਸਭ ਦੁਬਿਧਾ ਤੋਂ ਨਿਰਾਲਮ ਹੈ।ਇਸ ਸਿਮਰਨ ਦਾ ਆਸਨ ਨਿਹਚਲ ਹੈ।ਇਸ ਸਿਮਰਨ ਨਾਲ ਹਿਰਦੇ ਕਮਲ ਦਾ, ਗੁਰ ਸ਼ਬਦ ਦਾ ਪਰਗਾਸ ਹੁੰਦਾ ਹੈ। ਇਹ ਸਿਮਰਨ ਧਿਆਨ, ਸੰਜਮ, ਸਤਿ ਸੰਤੋਖ ਦੀ ਅਵੱਸਥਾ ਹੈ।ਇਹ ਕੋਈ ਕਰਮ ਕਾਂਡ ਨਹੀਂ।ਕੋਈ ਜਪ ਤਪ ਨਹੀਂ।ਇਸ ਸਿਮਰਨ ਨਾਲ ਬੁਧ ਬਿਬੇਕ ਹੁੰਦੀ ਹੈ।ਬ੍ਰਹਮੰਡ ਦੇ ਰਹੱਸ ਦੀ ਸੋਝੀ ਹੁੰਦੀ ਹੈ।ਇਸ ਸਿਮਰਨ ਨਾਲ ਕਰਣ ਕਰਾਵਣਹਾਰ ਦੇ ਸਤਿ ਦਾ ਪਰਗਾਸ ਹੁੰਦਾ ਹੈ।

ਗਉੜੀ ਸੁਖਮਨੀ ਮਃ ੫ ॥ ਸਲੋਕੁ ॥ ੴ ਸਤਿਗੁਰ ਪ੍ਰਸਾਦਿ ॥ ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥ ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥ ੧ ॥ ਅਸਟਪਦੀ ॥ **ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ** ॥ ਕਲਿ ਕਲੇਸ ਤਨ ਮਾਹਿ ਮਿਟਾਵਉ ॥ ਸਿਮਰਉ ਜਾਸੁ ਬਿਸੁੰਭਰ ਏਕੈ ॥ **ਨਾਮੁ ਜਪਤ ਅਗਨਤ ਅਨੇਕੈ** ॥ ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥ ਕੀਨੇ ਰਾਮ ਨਾਮ ਇਕ ਆਖ੍ਹਰ ॥ ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥ ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥ ੧ ॥ **ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ** ॥ **ਭਗਤ ਜਨਾ ਕੈ ਮਨਿ ਬਿਸ੍ਰਾਮ** ॥ ਰਹਾਉ ॥ ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥ ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥ ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥ ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥ ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ **ਸਰਬ ਨਿਧਾਨ ਨਾਨਕ ਹਰਿ ਰੰਗਿ** ॥ ੨ ॥ ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ ਪ੍ਰਭ ਕੈ ਸਿਮਰਨਿ

ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥ ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥ ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥ **ਸੇ ਸਿਮਰਹਿ ਜਿਨ ਆਪਿ ਸਿਮਰਾਏ** ॥ ਨਾਨਕ ਤਾ ਕੈ ਲਾਗਉ ਪਾਏ ॥ ੩ ॥ ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥ ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥ ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥ ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ **ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ** ॥ ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥ ੪ ॥ ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥ ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥ ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥ ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥ ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ ॥ ੫ ॥ **ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ** ॥ **ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ** ॥ **ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ** ॥ ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥ ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥ ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥ ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥ ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥ ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ **ਨਾਨਕ ਸਿਮਰਨੁ ਪੂਰੈ ਭਾਗਿ** ॥ ੬ ॥ **ਪ੍ਰਭ ਕੈ ਸਿਮਰਨਿ ਕਾਰਜ ਪੂਰੇ** ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥ ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥ ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥ **ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ** ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥ ਨਾਨਕ ਤਿਨ ਜਨ ਸਰਨੀ ਪਇਆ ॥ ੭ ॥ ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ **ਹਰਿ ਸਿਮਰਨਿ ਲਗਿ ਬੇਦ ਉਪਾਏ** ॥ ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥ ਹਰਿ ਸਿਮਰਨਿ ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥ **ਹਰਿ**

**ਸਿਮਰਨਿ ਕੀਓ ਸਗਲ ਅਕਾਰਾ** ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥ ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥ ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥ ੮ ॥ ੧ ॥

ਅ.ਗ.ਮ.ਪ, ੨੬੨

ਸਿਮਰਉ
simro

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ
simro simar simar sukh pāwo

ਨਾਮੁ ਜਪਤ ਅਗਨਤ ਅਨੇਕੈ
nām japt a'gnat anekɛ

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ
sukhmanī sukh ãmrit práb nām

ਭਗਤ ਜਨਾ ਕੈ ਮਨਿ ਬਿਸ੍ਰਾਮ
pàgt janā kɛ man bisrām

ਸਰਬ ਨਿਧਾਨ ਨਾਨਕ ਹਰਿ ਰੰਗਿ
sarb nidā̀n nānak har rãg

ਸੇ ਸਿਮਰਹਿ ਜਿਨ ਆਪਿ ਸਿਮਰਾਏ
se simrɛ́ jin āp simrāe

ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ
ãmrit nām rid māhe smāe

ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ
práb kɔ simrɛ se parupkārī

ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ
práb kɔ simrɛ tin sad balihārī

ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ
práb kɔ simrɛ se sukh suhāwe

ਨਾਨਕ ਸਿਮਰਨੁ ਪੂਰੇ ਭਾਗਿ
nānak simran pūre pā̀g

ਪ੍ਰਭ ਕੈ ਸਿਮਰਨਿ ਕਾਰਜ ਪੂਰੇ
práb kɛ simran kāraj pūre

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ
práb kɛ simran anhad jùnkār

ਹਰਿ ਸਿਮਰਨਿ ਲਗਿ ਬੇਦ ਉਪਾਏ
har simran lag bed upāe

ਹਰਿ ਸਿਮਰਨਿ ਕੀਓ ਸਗਲ ਅਕਾਰਾ
har simran kīo sagal akārā

**ਸਿਮਰਣ** simraṇ

ਨਾਂਵ, ਪੁਲਿੰਗ

ਸਿਮਰਣ ਕਰਨਾ, ਧਿਆਨ ਲਾਉਣਾ, ਕਰਤਾਰ ਦੇ ਸੰਜਮ ਨੂੰ ਸਮਝਣਾ

**ਵੇਲਾ ਸਿਮਰਣ ਦਾ ਨੀ ਉਠੀ ਰਾਮੁ ਧਿਆਇ**
welā simraṇ dā nī uṭṭhī rām tiā̀e

ਇਹ ਮਨੁਖੀ ਜੀਵਨ, ਇਹ ਵੇਲਾ ਰੱਬ ਦੇ ਸਿਮਰਨ ਦਾ ਹੈ। ਰੱਬ ਦੀ ਬੰਦਗੀ ਵਿਚ

ਆਪਣਾ ਜੀਵਨ ਸਫਲ ਕਰੋ। ਇਹ ਜ਼ਿੰਦਗੀ ਚਾਰ ਦਿਨਾਂ ਦੀ ਖੇਢ ਹੈ। ਜੇ ਹੁਣ ਬੰਦਗੀ ਨਾ ਕੀਤੀ, ਜੇ ਹੁਣ ਸਿਮਰਣ ਨਾ ਕੀਤਾ ਤਾਂ ਫਿਰ ਪਿੱਛੋਂ ਇਹ ਮੌਕਿਆ ਹਥ ਨਹੀਂ ਆਉਂਦਾ। ਇਕ ਵੇਰਾਂ ਇਹ ਵੇਲਾ ਖੁੰਝ ਗਿਆ ਤਾਂ ਫਿਰ ਕਦੀ ਵੀ ਰੱਬ ਦਾ ਸਿਮਰਣ ਨਹੀਂ ਹੋਏਗਾ। ਜੋ ਵੀ ਇਸ ਦੁਨੀਆਂ ਵਿਚ ਆਉਂਦਾ ਹੈ, ਆਪਣੇ ਵਕਤ ਮੁਤਾਬਕ ਚਲਾ ਜਾਂਦਾ ਹੈ। ਅੱਗੇ ਕਈ ਪੂਰ ਲੰਘ ਗਏ ਹਨ ਤੇ ਤੇਰੀ ਵੀ ਵਾਰੀ ਆਉਣ ਵਾਲੀ ਹੈ। ਹੁਣ ਵੇਲਾ ਹੈ ਕਿ ਚੰਗੇ ਕੰਮ ਕਰ ਲਉ। ਸਿਮਰਣ ਕਰ ਲਉ, ਬੰਦਗੀ ਕਰ ਲਉ। ਆਪਣੇ ਚੰਗੇ ਕਰਮਾਂ ਨਾਲ ਆਪਣੀ ਜ਼ਿੰਦਗੀ ਨੂੰ ਪਾਕ ਕਰ ਲਉ। ਜਲਦੀ ਹੀ ਮਨੁਖ ਨੂੰ ਇਹ ਭਰਿਆ ਮੇਲਾ ਛਡ ਕੇ ਜਾਣਾ ਪਵੇਗਾ।

**ਵੇਲਾ ਸਿਮਰਣ ਦਾ ਨੀ ਉਠੀ ਰਾਮੁ ਧਿਆਇ॥**
ਹੱਥ ਮਲੇ ਮਲ ਪਛਤਾਸੀਂ,
**ਜਦੁ ਵੈਸੀਆ ਵਖਤ ਵਿਹਾਇ॥**
ਇਸ ਤਿੜੇ ਤੋਂ ਭਰ ਭਰ ਗਈਆਂ,
**ਤੂੰ ਆਪਣੀ ਵਾਰ ਲੰਘਾਇ॥**
**ਇਕਨਾਂ ਭਰਿਆ ਇਕ ਭਰ ਗਈਆਂ,**
ਇਕ ਘਰੇ ਇਕ ਰਾਹਿ॥
ਕਹੈ ਹੁਸੈਨ ਫ਼ਕੀਰ ਸਾਂਈਂ ਦਾ,
ਆਤਣ ਫੇਰਾ ਪਾਇ॥

ਸ਼ਾਹ ਹੁਸੈਨ, ੭੫

ਸਿਮਰਣ
simraṇ

ਵੇਲਾ ਸਿਮਰਣ ਦਾ ਨੀ ਉਠੀ ਰਾਮੁ ਧਿਆਇ
welā simraṇ dā nī uṭṭhī rām tiāe

ਜਦੁ ਵੈਸੀਆ ਵਖਤ ਵਿਹਾਇ
jad wɛsīā wakht wihāe

ਤੂੰ ਆਪਣੀ ਵਾਰ ਲੰਘਾਇ
tū̃ āpṇī wār lãgāe

ਇਕਨਾਂ ਭਰਿਆ ਇਕ ਭਰ ਗਈਆਂ
iknā̃ pàriā ik pàr gaīā̃

**ਸਿਮਰਤ** simrat

ਨਾਂਵ ਪੁਲਿੰਗ
ਸਿਮਰਨ ਨਾਲ, ਸਿਮਰਨ ਕੀਤਿਆਂ

**ਸਿਮਰਤ ਪਰਮ ਗਤਿ ਪਾਵਹਿ**
simrat parm gat pāwɛ

ਗੁਰਮੁਖ ਉਸ ਕਰਤਾਰ ਨੂੰ ਸਿਮਰਦਾ ਹੈ ਜਿਸ ਦੇ ਪ੍ਰਸਾਦਿ, ਜਿਸ ਦੀ ਮਿਹਰ, ਜਿਸ ਦੀ ਕਿਰਪਾ ਨਾਲ ਇਸ ਸਾਰੇ ਬ੍ਰਹਮੰਡ, ਇਸ ਸਾਰੇ ਜਗਤ ਦਾ ਆਕਾਰ ਹੋਇਆ ਹੈ।ਇਸ ਦੇ ਸਿਮਰਨ ਨਾਲ ਗੁਰਮੁਖ ਪਰਮ ਗਤਿ ਪਾਉਂਦਾ ਹੈ।ਇਸ ਦੇ ਧਿਆਨ ਵਿਚ, ਇਸ ਦੀ ਆਰਾਧਨਾ ਵਿਚ ਮਨੁਖ ਪਾਰਬ੍ਰਹਮ ਦੇ ਰਹੱਸ ਨੂੰ ਸਮਝਦਾ ਹੈ।ਇਹ ਸਿਮਰਨ ਉਸ ਦੈਵੀ ਜੁਗਤਿ ਦੀ, ਉਸ ਦੈਵੀ ਬਿਧਿ ਦੀ ਖੋਜ ਹੈ ਜਿਸ ਨਾਲ ਮਨੁਖ ਦੇ ਮਨ ਵਿਚ, ਮਨੁਖ ਦੀ ਆਤਮਾ ਵਿਚ ਪਰਗਾਸ

ਹੁੰਦਾ ਹੈ। ਜਿਸ ਦੇ ਪ੍ਰਸਾਦਿ ਮਨੁਖ ਦੀ ਕੰਚਨ ਦੇਹੀ ਹੈ, ਰੂਪ ਸਰੂਪ ਹੈ। ਇਹ ਦੁਰਲਭ ਦੇਹੀ ਹੈ। ਜਿਸ ਦੇ ਪ੍ਰਸਾਦਿ ਮਨੁਖ ਨੂੰ ਹਾਥੀ ਘੋੜਿਆਂ ਦੀ ਸਵਾਰੀ ਮਿਲਦੀ ਹੈ, ਮਾਣ ਤਾਣ ਮਿਲਦਾ ਹੈ, ਸਹਿਜ ਸੰਤੋਖ ਮਿਲਦਾ ਹੈ। ਉਸ ਕਰਤਾਰ ਦੇ ਸਿਮਰਨ ਨਾਲ ਕਲਿਯੁਗ ਦਾ ਅੰਧੇਰਾ ਦੈਵੀ ਚਾਨਣ ਵਿਚ ਬਦਲ ਜਾਂਦਾ ਹੈ। ਕੂੜ ਦੀ ਕੱਚੀ ਕੰਧ ਟੁਟ ਜਾਂਦੀ ਹੈ। ਇਸ ਸਿਮਰਨ ਵਿਚ ਵਿਸਮਾਦ ਹੈ, ਅੰਮ੍ਰਿਤ ਹੈ। ਉਸ ਪ੍ਰਭੂ ਦਾ ਸਿਮਰਨ ਕਰੋ, ਉਸ ਦੀ ਕੁਦਰਤ ਵਿਚ ਧਿਆਨ ਜੋੜੋ, ਜਿਹੜਾ ਅਗਮ, ਅਗੋਚਰ, ਨਿਰਾਲਮ ਹੈ, ਜਿਹੜਾ ਅਨੂਪ ਹੈ। ਜਿਸ ਦੇ ਪ੍ਰਸਾਦਿ ਸਾਰਾ ਬ੍ਰਹਮੰਡ ਦੈਵੀ ਨਾਦ ਨਾਲ ਗੂੰਜਦਾ ਹੈ। ਜਿਸ ਵਿਚ ਇਸ ਜਗਤ ਦੇ ਸਭ ਆਚਾਰ ਬਿਉਹਾਰ ਆ ਜਾਂਦੇ ਹਨ। ਜਿਸ ਦੇ ਪ੍ਰਸਾਦਿ ਸਭ ਝਗੜੇ ਝਾਂਝੇ ਮਿਟ ਜਾਂਦੇ ਹਨ। ਸਭ ਦੁਬਿਧਾ ਦੂਰ ਹੋ ਜਾਂਦੀਆਂ ਹਨ।

ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥ ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥ ੧ ॥ ਅਸਟਪਦੀ ॥ ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥ ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥ ਤਿਸ ਕਉ **ਸਿਮਰਤ ਪਰਮ ਗਤਿ ਪਾਵਹਿ** ॥ ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥ ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ ॥ ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ ਧਿਆਵਨ ਜੋਗ ॥ ੧ ॥ **ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ** ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥ ਜਿਹ ਪ੍ਰਸਾਦਿ ਸੁਖ ਸੇਜ ਸੋਈਜੈ ॥ ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥ **ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ** ॥ ਮੁਖਿ ਤਾ ਕੋ ਜਸੁ ਰਸਨ ਬਖਾਨੈ ॥ ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥ **ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ** ॥ ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥ ਨਾਨਕ ਪਤਿ ਸੇਤੀ ਘਰਿ ਜਾਵਹਿ ॥ ੨ ॥ **ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ** ॥ ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥ ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥ ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥ ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥ ੩ ॥ **ਜਿਹ ਪ੍ਰਸਾਦਿ ਆਭੂਖਨ ਪਹਿਰੀਜੈ** ॥ ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥ ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥

**ਜਿਹ ਪ੍ਰਸਾਦਿ ਬਾਗ ਮਿਲਖ ਧਨਾ** ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥ ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥ ਤਿਸਹਿ ਧਿਆਇ ਜੋ ਏਕ ਅਲਖੈ ॥ ਈਹਾ ਊਹਾ ਨਾਨਕ ਤੇਰੀ ਰਖੈ ॥ ੪ ॥ ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥ ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥ ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥ ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥ ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥ ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥ ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥ ੫ ॥ ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥ **ਜਿਹ ਪ੍ਰਸਾਦਿ ਪੇਖਹਿ ਬਿਸਮਾਦ** ॥ **ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ** ॥ ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥ ਜਿਹ ਪ੍ਰਸਾਦਿ ਹਸਤ ਕਰ ਚਲਹਿ ॥ ਜਿਹ ਪ੍ਰਸਾਦਿ ਸੰਪੂਰਨ ਫਲਹਿ ॥ **ਜਿਹ ਪ੍ਰਸਾਦਿ ਪਰਮ ਗਤਿ ਪਾਵਹਿ** ॥ ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥ ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥ ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥ ੬ ॥

ਅ.ਗ.ਮ.ਪ, ੨੬੯

ਸਿਮਰਤ
simrat

ਸਿਮਰਤ ਪਰਮ ਗਤਿ ਪਾਵਹਿ
simrat parm gat pāwɛ

ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ
jé prasād pāṭ pṭãbar hḍ̀āwɛ

ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ
jé prasād túj sáb koū mānɛ

ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ
man sadā tiā̀e kewal pārbrám

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ
jé prasād ārog kãčan dehī

ਲਿਵ ਲਾਵਹੁ ਤਿਸੁ ਰਾਮ ਸਨੇਹੀ
liv lāwo tis rām snehī

ਜਿਹ ਪ੍ਰਸਾਦਿ ਆਭੂਖਨ ਪਹਿਰੀਜੈ
jé prasād ābū̀khan pɛ́rījɛ

ਜਿਹ ਪ੍ਰਸਾਦਿ ਬਾਗ ਮਿਲਖ ਧਨਾ
jé prasād bāg milkh tànā

ਜਿਹ ਪ੍ਰਸਾਦਿ ਪੇਖਹਿ ਬਿਸਮਾਦ
jé prasād pekhɛ́ bismād

ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ
jé prasād bolɛ ãmrit rasnā

ਜਿਹ ਪ੍ਰਸਾਦਿ ਪਰਮ ਗਤਿ ਪਾਵਹਿ
jé prasād parm gat pāwɛ́

**ਸਿਮਰਨ** simran

ਨਾਂਵ ਪੁਲਿੰਗ
ਧਿਆਨ, ਸੰਜਮ

**ਗੁਰੂ ਬਾਬਾ ਨਾਨਕੁ ਸਿਮਰਨਿ ਬੈਠਾ**
gurū bābā nānak simran bɛṭhā

ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸਿਮਰਨ ਕਰਨ ਦੀ ਵਿਧੀ, ਸਤਿ ਸੰਤੋਖ ਦੀ ਧਾਰਨਾ ਗੁਰ ਸ਼ਬਦ ਦਾ ਰਹੱਸ ਹੈ। ਜਿਹੜੇ ਗੁਰਮੁਖ ਇਕ ਮਨ ਹੋ ਕੇ ਸਿਮਰਨ ਕਰਦੇ ਹਨ, ਪਰਮਾਤਮਾ ਦੀ ਸਿਫਤ ਸਾਲਾਹ ਕਰਦੇ ਹਨ, ਉਹੀ ਪੂਰੇ ਭਗਤ ਹਨ। ਮਨਮੁਖ ਦੂਸਰੇ ਰਾਹ ਤੇ ਪੈਂਦੇ ਹਨ, ਉਹਨਾਂ ਦਾ ਮਨ ਹਰ ਵੇਲੇ ਖਿੰਡਿਆ ਰਹਿੰਦਾ ਹੈ। ਉਹ ਭਵਜਲ ਵਿਚ ਗੋਤੇ ਖਾਂਦੇ ਹਨ। ਉਹਨਾਂ ਨੂੰ ਸਦਾ ਭੁਖ ਤ੍ਰੇਹ ਦੁਖੀ ਕਰਦੀ ਹੈ। ਉਹਨਾਂ ਦਾ ਖਾਣਾ ਪੀਣਾ ਕਿਸੇ ਸਵਾਰਥ ਨਹੀਂ ਹੁੰਦਾ। ਉਹ ਸਦਾ ਦੁਬਿਧਾ ਵਿਚ ਜੀਵਨ ਬਿਤਾਉਂਦੇ ਹਨ। ਉਹਨਾਂ ਨੂੰ ਕਦੀ ਜਾਗ ਨਹੀਂ ਆਉਂਦੀ। ਸੁੱਤੇ ਸੁੱਤੇ ਹੀ ਆਪਣਾ ਜੀਵਨ ਵਿਹਾ ਦੇਂਦੇ ਹਨ। ਗੁਰਮੁਖ ਆਪਣੇ ਸੱਚੇ ਤੇ ਸੁੱਚੇ ਕਰਤਾਰ ਦੇ ਵਾਸਤੇ ਸੁਵਖਤੇ ਉਠਦੇ ਹਨ, ਇਸ਼ਨਾਨ ਕਰਦੇ ਹਨ ਤੇ ਸਿਮਰਨ ਵਿਚ, ਆਰਾਧਨਾ ਵਿਚ ਆਪਣੇ ਕਰਤਾਰ ਦੇ ਸਚੁ ਨੂੰ ਪਾਉਂਦੇ ਹਨ।

ਤਬ ਗੁਰੂ ਬਾਬਾ ਨਾਨਕੁ ਜੀ ਲਹੌਰ ਤੇ ਫੇਰਿ ਕਰਤਾਰ ਪੁਰਿ ਆਇਆ। ਤਬ ਏਕ ਦਿਨਿ ਗੁਰੂ ਬਾਬਾ ਜੀ ਰਾਵੀ ਨਦੀ ਕੇ ਕਿਨਾਰੇ ਊਪਰਿ ਜਾਇ ਬੈਠਾ, ਸਾਥੇ ਅੰਗਦੁ ਚੇਲਾ ਪੀਛੈ ਜਾਇ ਬੈਠਾ। ਤਬ ਅਢਾਈ ਪਹਰ ਰਾਤਿ ਰਹਤੀ ਥੀ, **ਜਬ ਏਕੁ ਪਹਰੁ ਰਾਤਿ ਪਿਛਲੀ ਆਇ ਰਹੀ,** ਤਬ ਗੁਰੂ ਬਾਬੇ ਬਸਤਰ ਉਤਾਰਿ ਕਰਿ ਇਸਨਾਨੁ ਕੀਆ। ਬਹੁੜਿ 'ਜਪੁ' ਪੜਨੇ ਕੇ ਕਪੜੇ ਪਹਿਰੇ। **ਤਬ ਗੁਰੂ ਬਾਬਾ ਨਾਨਕੁ ਸਿਮਰਨਿ ਬੈਠਾ**। ਲਾਗਾ ਪਰਮੇਸੁਰ ਕਾ ਸਿਮਰਨੁ ਕਰਨੇ। ਸਾਹਿਬ ਆਪਨੇ ਕੀ ਸਿਫਤਿ ਲਾਗਾ ਕਰਨੇ। ਕਿਆ ਸਿਫਤਿ ਲੇ ਉਠਿਆ:-

**ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥**
**ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥**
**ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥**
**ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥**
**ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥**
**ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥**
**ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥**
**ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥**
**ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥ 1 ॥**

[ਸਲੋਕ ਮਹਲਾ ੧ ਮਾਝ ਕੀ ਵਾਰ।੧੭।(੧੪੫)]

ਜਬ ਐਸਾ ਪੂਰਾ ਗੁਰੂ ਮਿਲੈ ਤਉ ਈਹਾਂ ਭੀ ਤੋਲੁ ਘਟਿ ਨ ਹੋਇ। ਅਰੁ ਊਹਾ ਭੀ ਘਟਿ ਨ ਹੋਇ। ਤੇਰੇ ਵਚਨਿ ਹੀ ਕਰਿ ਕਰਿ ਮੁਕਤਿ ਪਦਵੀ ਜਿਉ ਪਾਵੈ। ਪਰੁ ਜੀ, **ਜਿਸ ਕਉ ਤੂ ਦੈਆ ਕਰਿ ਕਰਿ ਮਿਲਹਿ ਤਬ ਘਟੈ ਨਾਹੀ**" ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਖੁਸੀ ਹੋਇਆ ਚੇਲੇ ਅੰਗਦ ਊਪਰਿ। ਕਹਿਉਸੁ, ਜਿ ਆਉ ਪੁਰਖਾ ਪੈਰੀ ਪਉ। ਤੂ, ਮੈ ਪੂਰਾ ਕੀਆਂ ਹੈ। ਜਿ ਕੋਈ ਤੁਝ ਕਉ ਮਿਲੇਗਾ, ਸੋ ਭੀ ਪੂਰਾ ਹੋਇਗਾ। ਤਬ ਗੁਰੂ ਅੰਗਦੁ ਗੁਰੂ ਬਾਬੇ ਜੀ ਕੀ ਚਰਨੀ ਲਾਗਾ। ਗੁਰੂ ਬਾਬੇ ਸਿਰ ਊਪਰਿ ਹਾਥੁ ਰਖਿਆ।

ਮਿਹਰਬਾਨ ਵਾਲੀ ਜਨਮ ਸਾਖੀ, ੧੯੮

ਸਿਮਰਨ
simran

ਜਬ ਏਕੁ ਪਹਰੁ ਰਾਤਿ ਪਿਛਲੀ ਆਇ ਰਹੀ
jab ek pér rāt pičhlī āe rahī

ਤਬ ਗੁਰੂ ਬਾਬਾ ਨਾਨਕੁ ਸਿਮਰਨਿ ਬੈਠਾ
tab gurū bābā nānak simran bɛṭhā

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ
sabāhī sālā́ jinī tiā̀iā ik man

ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ
seī pūre sā́ wakhtɛ upar laṛ mue

ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ
dūjɛ bɔ́te rā́ man kīā matī khĩḍīā

ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ
tījɛ muhī girā́ pùkh tikhā due pɔ̀kīā

ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ
sábe welā wakht sáb je aṭhī pɔ̀ hoe

ਜਿਸ ਕਉ ਤੂ ਦੈਆ ਕਰਿ ਕਰਿ ਮਿਲਹਿ ਤਬ ਘਟੈ ਨਾਹੀ
jis kɔ tū dɛā kar kar milɛ tab kàṭɛ nāhī

**ਸਿਮਰਨ** simran

ਨਾਂਵ ਪੁਲਿੰਗ
ਚੇਤਾ, ਸੋਚਣਾ, ਯਾਦ ਕਰਨਾ

**ਇਸ ਹੀ ਨਾਮ ਹੀ ਸਿਮਰਣ ਕੰਉ ਭੇਜਿਆ ਹੈ**
is hī nām hī simraṇ kɔ pèjiā hɛ

ਤਬ ਰਾਖਸਾਂ ਕੀ ਧਰਤੀ ਦੇਖ, ਦਖਣ ਕੀ ਧਰਤੀ ਦੇਖੀ ਸ੍ਰੀ ਗੁਰੂ ਬਾਬੇ ਨਾਨਕ ਜੀ। ਗੁਰੂ ਬਾਬਾ ਨਾਨਕੁ **ਕਰਣ ਕਾਰਣ ਸਮਰਥੁ**, ਬਾਬੇ ਨਾਨਕ ਕਉ ਧਰਤੀ ਭੇਟ ਦਿਤੀ। ਜਿ ਕੋਈ ਫਕੀਰੁ, ਕਿ ਕੋਈ ਮੰਗਤਾ, ਕਿ ਕੋਈ ਡੂਮੁ ਆਇ ਸਿਰੁ ਨਿਵਾਇਦਾ ਪੇਟਾਰਥੁ ਤਿਸ ਨੋ ਕਹਦਾ ਜਿ, "ਇਸੁ ਠਾਂਇ ਮੈ ਵਸਤੁ ਕਿਛੁ ਰਖੀ ਸੀ ਬਚਾ! ਲੇ ਜਾਹਿ!" ਉਹੁ ਦਉੜਿ ਕਰਿ ਜਾਇ ਲਏ। ਜੇ ਕਿਛੁ ਵਸਤੁ ਗੁਰੂ ਬਾਬਾ ਨਾਨਕੁ ਜੀ ਕਹੈ, ਸਾਈ ਹੋਇ। ਤਬ ਉਇ ਸਿਫਤਿ ਬਾਬੇ ਨਾਨਕ ਜੀ ਕੀ ਕਰਦੇ ਜਾਨਿ, ਕਹਨਿ ਜਿ, "ਵਾਹੁ ਬਾਬਾ ਨਨਕੁ! **ਬਡਾ ਬੁਜਰਕਵਾਰੁ, ਵਡਾ ਸੇਖੁ ਹੈ, ਵਡਾ ਸਾਦਕੁ ਹੈ, ਵਡਾ ਅਉਲੀਆ ਹੈ, ਵਡਾ ਫਕੀਰ ਹੈ, ਵਡਾ ਪੀਰੁ ਹੈ**"। ਕੋਈ ਕਹੈ; ਵਡਾ ਦਰਵੇਸੁ ਹੈ, ਕੋਈ ਕਹੈ ਵਡਾ ਭਗਤ ਹੈ; ਵਡਾ ਸੰਤ ਹੈ, ਵਡਾ ਸਾਧੂ ਹੈ, ਜਹਾਂਨ ਦਾ ਜਿ ਕੋਈ ਪਾਰਖੂ ਫਕੀਰੁ ਸੀ; ਸੁ ਉਸਤਤਿ ਗੁਰੂ ਬਾਬੇ ਨਾਨਕ ਜੀ ਕੀ ਲਾਗਾ ਸੈਸਾਰੁ ਕਰਣੇ ਜਿ, "ਵਾਹੁ ਬਾਬਾ ਨਾਨਕੁ ਪੁਰਖੁ! **ਮਾਨੁ ਭੰਗੁ ਕਿਸੈ ਦਾ ਨ ਕਰਈ**"। ਅਰੁ ਮਨਸਾ ਕੀ ਚਾਲਿ ਗੁਰੂ ਬਾਬੇ ਨਾਨਕ ਜੀ ਕੀ। ਜੇ ਹਿੰਦੁਸਤਾਂ ਜਾਣਾ ਹੋਇ ਤਾਂ ਧਿਆਨੁ ਕੀਆ, ਊਹਾਂ ਹੀ ਜਾਇ ਖੜਾ ਹੋਇ। ਜੇ ਖੁਰਾਸਾਨਿ ਜਾਣਾ ਹੋਇ ਤਾਂ ਖੁਰਾਸਾਨਿ ਜਾਇ ਖੜਾ ਹੋਇ। ਜੇ ਕਿਸੀ

ਰਾਖਸ਼ਾਂ ਦੀ ਧਰਤੀ ਅੱਗੇ, ਦੱਖਣ ਦੀ ਧਰਤੀ ਅੱਗੇ ਰਮਦੇ ਰਮਦੇ ਬਾਬਾ ਨਾਨਕ ਤੇ ਮਰਦਾਨਾ ਐਸੀ ਧਰਤੀ ਪਹੁੰਚੇ ਜਿੱਥੇ ਕਈ ਬਰਸਾਂ ਤੋਂ ਵਰਖਾ ਨਹੀਂ ਹੋਈ ਸੀ। ਓਥੋਂ ਦਾ ਰਾਜਾ ਉਦਾਰਚਿਤ ਸੀ, ਉਸ ਦੇ ਕਹਿਣ ਤੇ ਮੀਂਹ ਪੈ ਜਾਂਦਾ ਸੀ ਤੇ ਲੋਕੀਂ ਖੇਤੀ ਬੀਜ ਲੈਂਦੇ ਸਨ। ਇਹ ਰਿਵਾਇਤ ਕੁਝ ਸਮਾਂ ਚਲਦੀ ਰਹੀ ਪਰ ਫਿਰ ਕਿਸੇ ਵਿਘਨ ਕਰਕੇ ਰਾਜੇ ਦੀ ਕਰਾਮਾਤ ਦਾ ਕੋਈ ਪ੍ਰਭਾਵ ਨਹੀਂ ਸੀ ਪੈਂਦਾ। ਵਰਖਾ ਬੰਦ ਹੋ ਗਈ। ਲੋਕੀ ਭੁੱਖੇ ਮਰਨ ਲੱਗੇ। ਬਾਬਾ ਜੀ ਦੇ ਚਰਨ ਕਮਲ ਉਥੇ ਪਏ ਤੇ ਗਿਰਾਂ ਦੇ ਸਭ ਨਿਵਾਸੀ ਬਾਬਾ ਜੀ ਕੋਲ ਆਏ ਤੇ ਆਪਣੇ ਦੁਖ, ਆਪਣੀ ਤ੍ਰੇਹ ਭੁਖ ਦਾ ਵਾਸਤਾ ਪਾਇਆ ਕਿ ਕਿਸੇ ਤਰ੍ਹਾਂ ਫਿਰ ਵਰਖਾ ਹੋਵੇ ਤੇ ਉਹ ਜੀਉਣ ਜੋਗੇ ਹੋਣ। ਬਾਬਾ ਜੀ ਨੇ ਨਗਰ ਦੇ ਨਿਵਾਸੀਆਂ ਨੂੰ ਤੇ ਰਾਜੇ ਨੂੰ ਕਿਹਾ ਕਿ ਉਹ ਉਸ ਘਟ ਘਟ ਵਿਚ, ਖਿਨ ਖਿਨ ਵਿਚ ਵਸਦੇ ਅਗੋਚਰ ਅਪਰੰਪਰ ਨਿਰੰਕਾਰ ਦਾ ਸਿਮਰਨ ਕਰਨ, ਉਸ ਕਰਤਾਰ ਦੀ ਕੁਦਰਤ ਦੇ ਰਹੱਸ ਨੂੰ ਸਮਝਣ, ਸਭ ਕੁਝ ਠੀਕ ਹੋ ਜਾਏਗਾ। ਵਾਹਿਗੁਰੂ ਦੇ ਸਿਮਰਨ ਨਾਲੋਂ ਉੱਚੀ ਹੋਰ ਕੋਈ ਕਰਾਮਾਤ ਨਹੀਂ। ਉਸ ਕਰਣ ਕਾਰਣ ਸਮਰੱਥ ਦੀ ਆਰਾਧਨਾ ਨਾਲੋਂ ਉੱਚੀ ਤੇ ਸੁੱਚੀ ਹੋਰ ਕੋਈ ਭਗਤੀ ਨਹੀਂ। ਉਸ ਦਾ ਸਿਮਰਨ, ਉਸ ਦਾ ਕੀਰਤਨ, ਉਸ ਦੀ ਆਰਾਧਨਾ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ। ਸਭ ਤ੍ਰੇਹਾਂ, ਭੁਖਾਂ ਮਿਟ ਜਾਂਦੀਆਂ ਹਨ। ਵਰਖਾ ਹੁੰਦੀ ਹੈ। ਧਰਤੀ ਨਿਹਾਲ ਹੋ ਜਾਂਦੀ ਹੈ। ਉਸ ਕਾਦਰ ਦੇ ਨਿਰਮਲ ਜਲ ਨਾਲ ਸਭ ਬ੍ਰਹਮੰਡ ਪਵਿਤ੍ਰ ਹੋ ਜਾਂਦਾ ਹੈ।

ਵਲਾਇਤਿ ਜਾਣਾ ਹੋਇ ਤਾਂ ਮਨਸਾ ਕਰੈ, ਊਹਾਂ ਹੀ ਜਾਇ ਖੜਾ ਹੋਇ। ਜਿਸੁ ਵਲਾਇਤਿ ਜਾਣਾ ਹੋਇ ਅਰੁ ਮਨਸਾ ਕਰੈ ਬਾਬਾ ਨਾਨਕੁ ਉਤੁ ਵਲਾਇਤਿ ਡੰਡਿਡੋਰੀ ਪਵੈ, **ਸਭੁ ਕੋਈ ਲੋਚੈ ਉਸਤਤਿ ਲੇ ਖੜੇ ਹੋਨਿ।** ਫਿਰਿ ਉਹੁ ਵਲਾਇਤਿ ਛੋਡੀ, ਟੁਬਕੀ ਮਾਰੀ ਹੋਰ ਥੈ, ਹੋਰਤੁ ਵਲਾਇਤਿ ਜਾਇ ਨਿਕਲੈ, ਪਿਛੈ ਲੋਕ "ਨਾਨਕੁ ਨਾਨਕੁ" ਕਰਦੇ ਰਹਿ ਜਾਨਿ। ਤਬ ਦੇਸ ਫਿਰਦਾ ਬਾਬਾ ਨਾਨਕੁ ਤਿਤੁ ਵਲਾਇਤਿ ਜਾਇ ਪਇਆ ਜਿਥੈ ਪਰਮੇਸੁਰ ਕਾ ਨਾਮੁ ਕੋਈ ਨ ਲੇਈ। ਤਬ ਬਾਬੇ ਨਾਨਕੁ ਜੀ ਕਹਿਆ ਜਿ, "ਏ ਪਰਮੇਸੁਰ! **ਘਣੇ ਘਣੇ ਦੇਸ ਦਿਸੰਤਰ ਦੇਖੇ** ਸੇ, ਪਣੁ ਐਸਾ ਮੁਨਾਫਕੁ ਦੇਸੁ ਕੋਈ ਨ ਥਾ ਦੇਖਾ, ਜਹਾਂ ਪਰਮੇਸੁਰ ਕਾ ਨਾਮੁ ਕੋਈ ਨਾ ਲੇ। ਇਸ ਤੀ ਅਵਰੁ ਬੁਰਾ ਦੇਸੁ ਕੋਈ ਨਾਹੀ, ਜੇ ਕਿਛੁ ਮੁਨਾਫਕੁ ਦੇਸੁ ਇਹੀ ਹੈ"। ਤਬ ਗੁਰੂ ਬਾਬੇ ਨਾਨਕ ਉਸੁ ਦੇਸੁ ਕਾ ਠਾਉ "ਮੁਨਾਫਕੁ" ਧਰਿਆ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, ਏ ਪਰਮੇਸੁਰ ਪਾਰਬ੍ਰਹਮ! ਤੈਂ ਜਿ ਅਸੀਂ ਇਸ ਧਰਤੀ ਆਂਦੇ ਹਹ, ਸਿ ਤੂੰ ਸਾਈ ਮਿਹਰ ਕਰਿ ਜਿ ਨਾਵ ਦਾ ਪ੍ਰਸੰਗੁ ਏਥੈ ਹੋਇ"। ਤਬ ਸ੍ਰੀ ਪਾਰਬ੍ਰਹਮ ਕਾ ਹੁਕਮੁ ਆਇਆ ਬਾਬੇ ਨਾਨਕ ਕੰਉ ਜਿ, "ਏ ਨਾਨਕ! ਤੂੰ ਜਿ ਮੈਂ ਈਹਾਂ ਆਨਿਆ ਹੈ ਸਿ **ਇਸ ਹੀ ਨਾਮ ਹੀ ਸਿਮਰਣ ਕੰਉ ਭੇਜਿਆ ਹੈ** ਜਿ ਮੇਰਾ ਨਾਮੁ ਈਹਾਂ ਤੂੰ ਸਿਮਰਾਵਹਿ ਇਨਾਂ ਪਾਸ ਤੇ"। ਤਬ **ਉਸ ਮੁਲਖ ਵਲਾਇਤਿ ਕਿਆ ਲੋਕਾਂ ਕੀ ਕਵਨੁ ਪਰਕਿਰਤਿ ਹੋਤੀ** ਜਿ ਕੋਈ ਪਰਮੇਸੁਰ ਕਾ ਨਾਮੁ ਨਾ ਲੇਨ ਦੇ। ਊਹਾਂ ਨਾ ਖੁਦਾਦਿ ਨ ਰਾਮੁ, ਨ ਕ੍ਰਿਸਨ; ਕੋਈ ਪਰਮੇਸੁਰ ਕਾ ਨਾਮੁ ਨਾ ਸਿਮਰੈ। ਉਸ ਦੇਸ ਕੀ ਪਰਕਿਰਤਿ ਜਿ ਕਿਸੀ ਨੋ ਦੁਖ ਲਗੈ ਸਿ ਰਾਜੇ ਪਾਹਿ ਜਾਇ ਬੇਨਤੀ ਕਰਨਿ। ਰਾਜਾ ਆਗੈ ਤੇ ਅਸੀਰਬਾਦੁ ਦੇ ਜਿ, "ਤੇਰਾ ਦੁਖ ਜਾਇ"। ਜਬ ਉਨਹੁ ਮੀਹੁ ਚਾਹੀਐ ਤਬ ਰਾਜੇ ਕੰਉ ਜਾਇ ਕਹਹਿ ਜਿ, "ਰਾਜਾ ਜੀ, ਮੀਹੁ ਚਾਹੀਤਾ ਹੈ" ਤਬ ਰਾਜਾ ਕਹੈ ਜਿ, "ਮੀਹੁ ਬਰਸੈਗਾ"। ਤਬ ਉਨ ਕੰਉ ਮੀਹੁ ਬਰਸੈ। **ਇਹੀ ਉਨ ਕੀ ਪਰਕਿਰਤਿ।** ਤਬ ਬਾਬਾ ਨਾਨਕੁ ਉਸ ਧਰਤੀ ਜਾਇ ਪੈਦਾ ਹੂਆ। ਤਬ ਬਾਬਾ ਨਾਨਕ ਉਸੁ ਸਾਥਿ ਲੰਗੋਟਿਬੰਦ ਥੇ ਅਰੁ ਮਰਦਾਨਾ ਰਬਾਬੀ ਥਾ। **ਤਬ ਊਹਾ ਜਾਇ ਪੈਦਾ ਹੋਇਆ**। ਤਬ ਲੰਗੋਟਿ ਬੰਦਾਂ ਧੂਏ ਊਹਾਂ ਜਾਇ ਬਾਹੇ। **ਤਬ ਗਿਰਾਂਵ ਤੇ ਕੋਹਾਂ ਦੁਹੁ ਉਪਰਿ ਧੂਏ ਪਾਏ**। ਤਬ ਉਸ ਵਲਾਇਤਿ ਜਿ ਮੀਹੁ ਬਰਸਦਾ ਸੁ ਮੀਹੁ ਰਹਿ ਗਿਆ। ਤਬ ਅਗੈ ਜਿਉਂ ਬਰਸਦਾ ਤਿਉ ਬਰਸੈ ਨਾਹੀ। ਤਬ ਲੋਕ ਮਿਲਿ ਕਰਿ ਰਾਜੇ ਪਾਹਿ ਗਏ। ਉਨਹੁ ਲੋਕਹੁ ਕਹਿਆ ਜਿ, "ਰਾਜਾ ਜੀ! ਅਗੈ ਜਿਉਂ ਲੋਕੁ ਤੇਰੈ ਪਾਸਿ ਆਂਵਦਾ ਤਬ ਤੂ ਕਹਦਾ ਜਿ ਮੀਹੁ ਬਰਸੈਗਾ, ਅਬ ਜੀ ਬਰਸਣੇ ਤੈ ਰਹਿਆ,

ਮੀਹੁ ਅਰੁ ਲੋਕੁ ਬਹੁਤ ਦੁਖੀ ਹੋਇਆ ਹੈ ਬਿਨਾਂ ਬਰਸੇ ਤੇ, ਲੋਕੁ ਬਹੁਤ ਮਰੈਗਾ" ਤਬ ਰਾਜੇ ਕਹਿਆ ਜਿ, "ਜਾਹੁ ਬਰਸੈਗਾ ਮੇਹੁ"। ਤਬ ਓਹਿ ਲੋਕ ਉਠਿ ਘਰੀ ਆਏ, **ਮੀਹੁ ਬਰਸਣੇ ਤੇ ਰਹਿ ਗੈਆ।** ਤਬ ਕਈਕੁ ਦਿਨ ਹੂਏ ਬਹੁੜਿ ਲੋਕਿ ਜਾਇ ਖੜੇ ਹੁਏ ਰਾਜੇ ਪਾਸਿ ਜਿ, "ਜੀ, ਤੈ ਜੇ ਕਹਿਆ ਥਾ ਜਿ ਮੀਹੁ ਬਰਸੈਗਾ, ਤਾਂ ਜੀ, **ਮੀਹੁ ਵੁਠੋ ਨਾਹੀ**, ਜੀ ਹੁਣਿ **ਮੀਹੁ ਬਰਸੈ ਹੈ ਤਾਂ ਅਨਾਜ ਕੀ ਓਪਤਿ ਹੋਤੀ**; ਮਨੁਖ ਜੀਵਤੇ; ਰਾਜਾ ਜੀ! ਮੀਹੁ ਮਿਲੈ"। ਤਬ ਰਾਜੇ ਕਹਿਆ ਜਿ, "ਏ ਲੋਕਹੁ! ਤੁਮ ਅਬ ਜਾਹੁ, ਹੰਉ ਆਪਣਾ ਜੋਰੁ ਲਾਇ ਰਹਿਆ ਹਾਂ, ਮੀਹੁ ਬਰਸਦਾ ਨਾਹੀ, ਮੈ ਕਿਆ ਕਰਾਂ?" ਤਬ ਲੋਕ ਬੇਉਮੈਦ ਹੋਇ ਕਰਿ ਜਾਇ ਘਰੀ ਬੈਠੇ, ਨਾ ਕੋਈ ਵਾਹੇ ਨ ਕੋਈ ਬੀਜੇ। ਲੋਕ ਬੇਉਮੈਦ ਹੋਇ ਬੈਠੇ। ਜਹਾਂ ਗੁਰੂ ਬਾਬੇ ਨਾਨਕ ਧੂਆਂ ਬਾਹਿਆ ਥਾ ਓਹੁ ਜਿਸ ਕਾ ਖੇਤ ਥਾ ਸੁ ਖੇਤ ਕੰਉ ਉਹੁ ਜਾਇ ਕਦੇ ਫੇਰਾ ਕਰਤਾ। ਜਦਿ ਉਹੁ ਊਹਾਂ ਜਾਇ ਖੜਾ ਹੂਆ, ਤਬ **ਊਹਾ ਫਕੀਰ ਧੂੰਏਂ ਬਾਹੀ ਬੈਠੇ ਹੈਂ,** ਦੇਖਿ ਕਰਿ ਉਨ ਕੰਉ ਓਹੁ ਭੀ ਉਨਿਕੈ ਪਾਸਿ ਜਾਇ ਬੈਠਾ। ਤਬ ਉਨਿ ਕਹਿਆ ਜਿ, "ਜੀ, ਤੁਮ ਕਵਨੁ ਹਹੁ?" ਕਹੈ, "ਜੀ, ਮੈਂ ਪੂਛਤਾ ਹਾਂ ਤੁਮ ਕਵਨ ਹਹੁ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਹਮ ਪਰਮੇਸੁਰ ਕੇ ਲੋਕ ਹਾਂ"। ਕਹੈ, "ਜੀ, ਜਉ ਤੁਮ ਪਰਮੇਸੁਰ ਕੇ ਲੋਕ ਹਹੁ, ਤਉ ਇਬ ਬਡਾ ਤਮਾਸਾ ਹੋਆ। ਜਾਂ ਮੀਹੁ ਬਰਸਦਾ ਥਾ ਤਬ ਸਭੁ ਦੇਸੁ ਵਸਦਾ ਥਾ। **ਅਬ ਮੀਹੁ ਬਰਸਣ ਤੇ ਰਹਿਆ**, ਲੋਕੁ ਸਭੁ ਮਰੈਗਾ। **ਅਬ ਸਭ ਲੋਕ ਓਦਰਿ ਬੈਠੇ ਹੈ"।** ਤਬ ਗੁਰੂ ਬਾਬਾ ਨਾਨਕੁ ਕਰਣ ਕਾਰਣ ਸਮਰਥੁ ਪੁਰਖੁ ਪਰੁ ਬਾਲ ਸੁਭਾਇ ਕਰਿ ਪੁਛਦਾ ਹੈ ਲੋਕਾ ਨੋ ਜਿ, "ਤੂ ਕਿਉ ਕਰਿ ਹੈਂ, ਤੇਰਾ ਰੁਜਗਾਰ ਕਿਉ ਕਰਿ ਹੈ, ਰਹਦਾ ਕਿਉ ਕਰਿ ਹੈ?" **ਸੁਭਾਇ ਕਰਿ ਕਰਿ ਲੋਕਾਂ ਥਾਵਹੁ ਬਾਤ ਪੁਛਦਾ।** ਸਿ ਓਸਿ ਸਾਥਿ ਬਾਬਾ ਨਾਨਕੁ ਬਾਤਾਂ ਲਾਗਾ ਕਰਨੇ ਪਰ ਸੁਭਾਵ ਕਰਿ ਕਰਿ ਲਾਗਾ ਉਸੁ ਪਾਸ ਤੇ ਪੂਛਨੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਗੈ ਤੁਮ ਕਉ ਕਵਣੁ ਬਸਾਵਦਾ ਸਾ?" ਤਬ ਉਨਿ ਕਹਿਆ ਜਿ, "ਜੀ, ਅਗੈ ਰਾਜਾ ਵਸਾਵਦਾ ਥਾ"। ਤਬ ਗੁਰੂ ਬਾਬੇ ਕਹਿਆ ਜਿ, "ਜੀ ਹੁਣ ਭੀ ਰਾਜੇ ਪਾਸਿ ਜਾਹੁ"। ਤਬ ਉਨਿ ਕਹਿਆ ਜਿ, "ਜੀ, ਰਾਜੇ ਪਾਹਿ ਜਾਇ ਰਹੇ, ਜੀ ਹੁਣਿ ਰਾਜਾ ਭੀ ਨਾਹੀ ਵਸਾਇ ਸਕਦਾ। ਰਾਜੇ ਭੀ ਜਬਾਬੁ ਦਿਤਾ ਜਿ ਮੈ ਤੇ ਰਹੀ ਬਾਤ ਬਰਸਾਵਣੇ ਦੀ"।ਤਬ ਗੁਰੂ ਬਾਬੇ ਜੀ ਕਹਿਆ ਜਿ, "ਜੀ, ਪਰਮੇਸੁਰੁ ਹੁਣੁ ਭੀ ਮੀਹੁ ਬਰਸਾਵੈ ਜੇ ਤੁਮਿ ਪਰਮੇਸੁਰ ਕਉ ਸਿਮਰਹ"। ਤਬ ਉਨਿ ਕਹਿਆ ਜਿ, "ਜੀ ਪਰਮੇਸੁਰੁ ਕਿਸੁ ਗਾਂਇ ਰਹਦਾ ਹੈ?" ਕਹੈ , "**ਪਰਮੇਸੁਰੁ ਜਿਸ ਕਾ ਨਾਉ ਹੈ** ਸਿ **ਘਟ ਘਟ ਰਹਦਾ ਹੈ,**

**ਦੇਸਿ ਦੇਸਿ ਰਹਦਾ ਹੈ, ਜੀਅ ਜੀਅ ਸਾਥਿ ਹੈ, ਅਕਾਸਿ ਪੈਆਲਿ ਸਭਨੀ ਥਾਂਈ ਰਹਦਾ ਹੈ। ਜਿਥੈ ਜਿਥੈ ਸਿਮਰੀਐ ਤਿਥੈ ਤਿਥੈ ਹਾਜਰੁ ਹੈ"।** ਕਹੈ, "ਜੀ, ਇਬਿ ਤੇਰੇ ਮੁਹੰਡੇ ਥੀ ਸੁਣਿਆ ਹੈ ਪਰਮੇਸੁਰੁ, ਅਗੈ ਕਬਹੂ ਨਾਹੀ ਸੁਣਿਆ ਜਿ ਪਰਮੇਸੁਰੁ ਕਹਾਂ ਹੈ"। ਤਬ ਗੁਰੂ ਬਾਬੇ ਨਾਨਕ ਆਖਿਆ ਜਿ, "**ਹੁਣਿ ਤੁਸੀਂ ਪਰਮੇਸੁਰੁ ਸਿਮਰਹੁ ਤਾਂ ਹੀ ਮੀਹੁ ਬਰਸੈ,** ਨਾਂਹੀ ਤਾਂ ਮੀਹੁ ਕਿਥਾਊ ਨਾਹੀ"। ਤਬ ਉਨਿ ਕਹਿਆ, ਜਿ,"ਜੀ ਬਿਨਾ ਦੇਖੇ ਤੇ ਕਿਉ ਕਰਿ ਜਾਣੀਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "**ਦੇਖਣ ਸਾਰਖਾ ਅਰੁ ਦੇਖਣ ਗੋਚਰਾ ਪਰਮੇਸੁਰੁ ਨਾਹੀ"**। ਤਬ ਉਨਿ ਆਖਿਆ ਜੀ, "ਜੀ, ਸੁ ਪਰਮੇਸੁਰੁ ਕਿਉ ਕਰਿ ਜਾਣੀਐ?" ਤਬ ਗੁਰੂ ਬਾਬੇ ਨਾਨਕ ਆਖਿਆ ਜਿ, "**ਕੁਦਰਤਿ ਤੇ ਜਾਣੀਐ**"। ਕਹੈ, "ਜੀ , ਕੁਦਰਤਿ ਕਿਆ ਹੋਦੀ ਹੈ?" ਤਬ ਗੁਰੂ ਬਾਬੇ ਨਾਨਕ ਆਖਿਆ ਜਿ, ਕੁਦਰਤਿ ਏਹਾ ਹੋਦੀ ਹੈ ਜਿ ਏਹੁ ਤੇਰਾ ਖੇਤੁ ਹੈ, ਏਸ ਨੋ ਤੂ ਹਲੁ ਜੋਇ। ਜੇ ਸੁਕੀ ਜਿਮੀ ਬੀਉ ਦਿਤਾ ਉਗਵਿ ਪਵੈ ਤਾਂ ਪਰਮੇਸੁਰੁ ਸਚੁ ਹੈ ਅਰੁ ਜੇ ਨ ਉਗਵੈ ਤਾਂ ਝੂਠੁ ਕਰਿ ਜਾਣੀ, ਆਪਣਾ ਬੀਉ ਮਸਕਤਿ ਧਰਿ ਲਈ ਅਸਾਂ ਪਾਸਹੁ"। ਤਬ ਉਨਿ ਆਖਿਆ ਜਿ, "ਜੀ, ਤੂੰ ਆਖਦਾ ਹੈਂ ਸਿ ਭਲੋ ਹੀ ਆਖਦਾ ਹੈਂ, **ਪਣੁ ਬਿਨਾ ਭੁਇ ਭਿਨੀ ਤੇ ਕਿਉ ਕਰਿ ਹਲੁ ਲਗੈ?"** ਤਬ ਗੁਰੂ ਬਾਬੇ ਆਖਿਆ ਜਿ, "ਤੂ ਹਲੁ ਜੋਇ, ਆਪੇ ਲਗਗੁ"। ਤਬ ਉਹੁ ਪੈਰ ਫੜਦੋ ਗੁਰੂ ਬਾਬੇ ਦੈ ਘਰ ਆਇਆ। ਘਰਿ ਆਇ ਕਰਿ ਵਸਦੀ ਨੋ ਗਲਿ ਸੁਣਾਈਅਸੁ ਜਿ, "ਏਕੁ ਜਿ ਬਾਹਰਿ ਬੈਠਾ ਹੈ। ਭਲਾ ਹੀ ਕਹਤਾ ਹੈ ਜਿ ਆਣਿ ਕਰਿ ਹਲੁ ਖੇਤੁ ਮਹਿ ਜੋਤਿ, **ਪਰਮੇਸੁਰੁ ਕਾ ਨਾਮੁ ਲੇ ਕਰਿ ਤੂੰ ਹਲੁ ਜੋਤੁ;** ਇਉਂ ਕਰਿ ਮੇਰੈ ਤਾਂਈ ਮੈਂਨੋ ਕਹਦਾ ਹੈ-ਬੈਠਾ ਪਰਮੇਸੁਰੁ ਪਰਮੇਸੁਰੁ ਕਹਤਾ ਹੈ"। ਤਬ ਉਨਹੁ ਲੋਕਹੁ ਕਹਿਆ ਜਿ, "ਏ ਮੂਰਛ ਬਾਵਰੇ ਕਹਾ ਹੀ ਹਲ ਜੋਤੀਤੇ ਹੈਂ, ਬਿਨਾਂ ਬਰਸੇ ਬਿਨਾਂ ਜਿਮੀ ਭੀਗੀ ਤੇ"। ਓਹੁਜਿ ਲੋਕਹੁ ਉਦਰਾਇਆ ਸਿ ਬਹੁੜਿ ਗੁਰੂ ਬਾਬੇ ਪਾਸਿ ਗੈਆ। ਕਹੈ, "ਜੀ, **ਲੋਕ ਮੇਰੈ ਤਾਂਈ ਬਹੁਤੁ ਉਦਰਾਇ ਲੇ ਗਏ, ਰੇ ਬਾਵਰੇ! ਕਹਾਹੀ ਬਿਨਾਂ ਮੇਘ ਖੇਤ੍ਰੀ ਹੋਤੀ ਹੈ।"** ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਏ ਪਰਮੇਸੁਰੁ ਕੇ ਪਿਆਰੇ! **ਜਮਾਵਣ ਦਾ ਪਰਮੇਸੁਰੁ ਜਮਾਨੁ ਹੈ।** ਤੂ ਲੈ ਆਉ ਹਲੁ, ਢਿਲਿ ਕਰੁ ਨਾਹੀ"। ਤਬ ਓਹੁ ਗੈਆ, ਜਾਇ ਕਰਿ ਹਲੁ ਬਲਦ ਬੀਜੁ ਲੈ ਆਇਆ। ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਪੁਰਖਾ! ਇਕੁ ਜਣਾ ਪਿਛੈ ਹਲ ਵਾਹਿਦਾ

ਜਾਹੁ”। ਤਬ ਜਿਉ ਜਿਉ ਬੀਜਦੇ ਜਾਨਿ ਤਿਵ ਤਿਵ ਉਗਵਦਾ ਜਾਇ।ਤਬ ਜਿਤਨੇ ਲੋਕ ਥੇ ਗਾਂਵ ਕੇ ਸਭਿ ਦੇਖਣੇ ਆਏ। ਤਬ ਜਿ ਕੋਈ ਆਵੈ ਸੁ ਆਇ ਪੈਰੀ ਪਵੈ। ਤਿਸਨੋ ਬਾਬਾ ਨਾਨਕੁ ਕਹੈ ਜਿ, “ਪੁਰਖਹੁ! ਹਲੁ ਲੈ ਆਵਹੁ”। ਸਭੁ ਕੋਈ ਦਉੜਿ ਦਉੜਿ ਲੈ ਲੈ ਹਲ ਆਏ, ਆਇ ਲਗੈ ਬੀਜਣੇ। ਜਿਨਿ ਜਿਨਿ ਬੀਜਿਆ, ਤਿਸਕੀ ਉਗਵੀ ਜੰਮੀ। **ਏਹੀ ਜੰਮੀ ਜਿ ਬਹੁਤ ਖਰੀ ਜੰਮੀ-ਜੰਮਹਿ ਮਣਿ ਹੋਇ ਜੰਮੀ।** ਹੋਰਿ ਜਿਤਨੇ ਦੇਸ ਕੇ ਲੋਕ ਥੇ ਸਭਿ ਬਾਬੇ ਜੀ ਨੋ ਆਇ ਮਿਲੈ ਤਬ **ਗੁਰੂ ਬਾਬੇ ਨਾਨਕ ਜਿਤਨੇ ਦੇਸ ਕੇ ਲੋਕ ਥੇ ਇਤਨੇ ਸਭਿ ਸੰਤੋਖੇ।** ਤਬ ਗੁਰੁ ਬਾਬੇ ਨਾਨਕ ਉਨਾ ਨੋ ਕਹਿਆ ਜਿ, “ਪੁਰਖਹੁ! ਪਰਮੇਸੁਰੁ ਪਰਮੇਸੁਰ, ਪਰਮੇਸਰ ਭਲਾ ਕਰੈਗਾ”। ਸਭਿ ਲੋਕ ਸੰਤੋਖੇ ਗਏ। ਤਬ ਕਣਕ ਜੰਮੀ ਪਕੀ। ਤਬ ਲੋਕ ਆਏ ਖੜੇ ਹੋਏ ਜਿ, “ਬਾਬਾ ਜੀ ਸਲਾਮਤਿ! ਅਬ ਕਣਕ ਪਕੀ ਹੈ, ਕਿਆ ਆਗਿਆ ਹੈ?” ਕਹੈ, “ਪੁਰਖਹੁ! ਕਣਕ ਕਟਹੁ ਪਰਮੇਸੁਰ ਕੀ ਆਗਿਆ, ਪਰੁ ਪਹਿਲੈ ਇਕੁ ਬੂਟਾ ਪੁਟਿ ਦੇਖਣਾ। ਦਿਖਾ ਕੇਹੈ ਰੰਗਿ ਪਰਮੇਸੁਰ ਕੈ ਜੰਮੀ ਹੈ”। ਤਬ ਓਹਿ ਪਰਮੇਸੁਰ ਦਾ ਨਾਉਂ ਲੈ ਕਰਿ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈ ਕਰਿ ਜਾਇ ਲਗੈ ਕਟਣੈ। ਤਬ ਉਨੀ ਬੂਟਾ ਪੁਟਿ ਦੇਖਿਆ, ਬੂਟਾ ਪੁਟਿ ਕਰਿ ਦੇਖਨਿ ਤਾਂ ਹੇਠਹੁ ਅੰਗਿਆਰ ਨਿਕਲਨਿ। ਜਿ ਬੂਟਾ ਪੁਟਿ ਦੇਖਨਿ ਤਿਸਹੀ ਹੇਠਹੁ ਅੰਗਾਰ ਨਿਕਲਿ ਆਵਨਿ ਜੀਵਦੇ॥ ਤਬ ਓਹਿ ਕੁਦਰਤਿ ਦੇਖਿ ਕਰਿ ਹੈਰਾਨਿ ਹੋਇ ਰਹੇ ਜਿ, “ਵਾਹੁ ਪਰਮੇਸੁਰੁ! ਅਰ ਵਾਹੁ ਹੋ ਬਾਬਾ ਨਾਨਕੁ! ਜਿਸਕੈ ਵਚਨਿ ਕਰਿ ਕਰਿ ਅੰਗਾਰਾਂ ਉਪਰਿ ਕਣਕ ਜਮਾਈ”। **ਕਣਕ ਵਢਿ ਵਢਿ ਖਲਵਾੜੇ ਕੀਤੇ।** ਤਬ ਉਨਹੁ ਕਾ ਜਿ ਰਾਜਾ ਥਾ ਉਨਿ ਭੀ ਸੁਣਿ ਪਾਈ ਬਾਤ; ਉਹ ਭੀ ਆਇ ਮਿਲਿਆ ਨਾਨਕ ਜੀ ਕੰਉ। ਨਮਸਕਾਰ ਕੀਆ, ਨਮਸਕਾਰੁ ਕਰਿਕੈ ਆਇ ਚਰਨੀਂ ਲਗਾ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, “ਆਉ ਰਾਜਾ ਪਰਮੇਸਰ ਤੇਰਾ ਭਲਾ ਕਰੇਗਾ”। ਤਬ ਗੁਰੂ ਬਾਬੇ ਕਹਿਆ ਜਿ, “ਤੇਰਾ ਭਲਾ ਹੋਇਗਾ, ਤੂੰ ਪਰਮੇਸੁਰ ਕਾ ਨਾਮੁ ਲੇਹਿ”। ਤਬ ਉਹੁ ਰਾਜਾ ਗੁਰੂ ਬਾਬੇ ਨਾਨਕ ਕਾ ਸਿਖੁ ਹੂਆ, **ਦੀਖਿਆ ਸਬਦੁ ਲੀਆ।** ਰਾਜੇ ਕੰਉ ਗੁਰੁ ਬਾਬੇ ਨਾਨਕ ‘ਭਗਤ ਰਾਜੁ’ ਦੀਆ। **ਉਸੁ ਧਰਤੀ ਕੇ ਦੇਸ ਕਾ ਨਾਮੁ “ਸਾਦਿਕ” ਰਖਿਆ**। ਤਬ ਉਸੁ ਵਲਾਇਤਿ ਕੇ ਲੋਕ ਬਾਬਾ ਜੀ ਉਸੁ ਧਰਤੀ ਤੇ ਅਗੈ ਕੰਉ ਰਮੇ। **ਓਇ ਲੋਕ ਵਿਲੀਪਾਤ ਕਰਤੇ ਹੀ ਰਹਿ ਗਏ** ਜਿ, “ਈਹਾਂ ਥਾ ਬਾਬਾ ਨਾਨਕੁ ਜੀ, ਹਮ ਕਿਛੁ ਸੇਵਾ ਕਰਿ ਨ ਸਕੀ ਬਾਬੇ ਜੀ ਕੀ। ਹਮਹੁ ਕਿਆ ਕੀਆ?” **ਉਸੁ ਧਰਤੀ**

**ਨਿਸਤਾਰਨ ਕੰਉ ਗੁਰੂ ਬਾਬਾ ਨਾਨਕ ਊਹਾਂ ਗੈਆ ਥਾ**। ਤਬ ਗੁਰੂ ਕੇ ਓਹਿ ਲੋਕ ਸਾਰੇ ਸਿਖ ਹੋਏ। **ਗੁਰੂ ਉਨ ਕੰਉ ਨਾਮੁ ਦਾਨੁ ਇਸਨਾਨੁ ਦਿੜਾਇਆ**, ਸਾਰੇ ਦੇਸ ਕੰਉ ਪਰਮੇਸੁਰ ਜਪਾਇਆ। **ਗਾਂਇ ਗਾਂਇ ਧਰਮਸਾਲਾ ਬਾਂਧੀਆਂ**, **ਆਰਤੀ ਕੀਰਤਿ ਸੋਹਿਲਾ ਬਤਾਇਆ**। ਰਾਤਿ ਸਮੋ ਬੈਠਿ ਕਰਿ ਕੀਰਤਨੁ ਕਰਣਾ ਪਰਮੇਸੁਰ ਕਾ, ਆਰਤੀ ਸੋਹਿਲਾ ਕੀਰਤਿ ਗਾਂਵਿ ਕਰਿ ਉਠਿ ਸਵਣਾ! ਵਡੀ ਪ੍ਰਾਤਿ ਇਸਨਾਨੁ ਕਰਿ ਕਰਿ, ਕੀਰਤਨ ਕਰਿ ਕਰਿ, **ਬਹੁੜਿ ਸੈਸਾਰ ਕੀ ਕੀਰਤਿ ਕਰਣੀ। ਉਸ ਦੇਸ ਕੰਉ ਨਿਸਤਾਰਿ ਕਰਿ ਗੁਰੂ ਬਾਬਾ ਨਾਨਕੁ ਅਗੈ ਕੰਉ ਰਮੇ।** ਓਹਿ ਲੋਕ ਸਭਿ 'ਨਾਨਕ ਪੰਥੀ' ਭਏ, ਗੁਰੂ ਗੁਰੂ ਲਾਗੇ ਜਪਣੇ।

ਮਿਹਰਬਾਨ ਵਾਲੀ ਜਨਮ ਸਾਖੀ,੧੨੧-੧੨੪

ਸਿਮਰਨ
simran

ਕਰਣ ਕਾਰਣੁ ਸਮਰਥੁ
karaṇ kāraṇ samrath

ਬਡਾ ਬੁਜਰਕਵਾਰੁ
baḍḍā bujarkwār

ਵਡਾ ਸੇਖੁ ਹੈ
waḍḍā sekh hɛ

ਵਡਾ ਸਾਦਕੁ ਹੈ
waḍḍā sādak hɛ

ਵਡਾ ਅਉਲੀਆ ਹੈ
waḍḍā ɔlīā hɛ

ਵਡਾ ਫਕੀਰ ਹੈ
waḍḍā faqīr hɛ

ਵਡਾ ਪੀਰੁ ਹੈ
waḍḍā pīr hɛ

ਮਾਨੁ ਭੰਗੁ ਕਿਸੈ ਦਾ ਨ ਕਰਈ
mān pə̀g kisɛ dā nā karaī

ਸਭੁ ਕੋਈ ਲੋਚੈ ਉਸਤਤਿ ਲੇ ਖੜੇ ਹੋਨਿ
sáb koī ločɛ ustat le khaṛe hon

ਘਣੇ ਘਣੇ ਦੇਸ ਦਿਸੰਤਰ ਦੇਖੇ
kàṇe kàṇe des disə̃tar dekhe

ਇਸ ਹੀ ਨਾਮ ਹੀ ਸਿਮਰਣ ਕੰਉ ਭੇਜਿਆ ਹੈ
is hī nām hī simraṇ kɔ pèjiā hɛ

ਉਸ ਮੁਲਖ ਵਲਾਇਤਿ ਕਿਆ ਲੋਕਾਂ ਕੀ ਕਵਨੁ ਪਰਕਿਰਤਿ ਹੋਤੀ
us mulkh walāit kiā lokā̃ kī kawan parkirt hotī

ਇਹੀ ਉਨ ਕੀ ਪਰਕਿਰਤਿ
ehī un kī parkirt

ਤਬ ਊਹਾ ਜਾਇ ਪੈਦਾ ਹੋਇਆ
tab ūhā jāe pɛdā hoiā

ਤਬ ਗਿਰਾਂਵ ਤੇ ਕੋਹਾਂ ਦੁਹੁ ਉਪਰਿ ਧੂਏ ਪਾਏ
tab girā̃v te kohā̃ doho upar tū̃e pāe

ਮੀਹੁ ਬਰਸਣੇ ਤੇ ਰਹਿ ਗੈਆ
mī́ barsaṇe te rɛ́ gɛā

ਮੀਹੁ ਵੁਠੋ ਨਾਹੀ
mī́ wuṭho nāhī

ਮੀਹੁ ਬਰਸੈ ਹੈ ਤਾਂ ਅਨਾਜ ਕੀ ਓਪਤਿ ਹੋਤੀ
mī́ barsɛ hɛ tā̃ anāj kī opat hotī

ਊਹਾ ਫਕੀਰ ਧੂੰਏਂ ਬਾਹੀ ਬੈਠੇ ਹੈਂ
ūhā faqīr tū̃ẽ bāhī bɛṭhe hɛ̃

ਅਬ ਮੀਹੁ ਬਰਸਣ ਤੇ ਰਹਿਆ
ab mī́ barsaṇ te rɛ́ā

ਅਬ ਸਭ ਲੋਕ ਓਦਰਿ ਬੈਠੇ ਹੈ
ab sáb lok odar bɛṭhe hɛ

ਸੁਭਾਇ ਕਰਿ ਕਰਿ ਲੋਕਾਂ ਥਾਵਹੁ ਬਾਤ ਪੁਛਦਾ
subā̀e kar kar lokā̃ thāwɔ bāt pučhdā

ਪਰਮੇਸੁਰੁ ਜਿਸ ਕਾ ਨਾਉ ਹੈ
parmesur jis kā nāo hɛ

ਘਟ ਘਟ ਰਹਦਾ ਹੈ
kàṭ kàṭ rɛ́dā hɛ

ਦੇਸਿ ਦੇਸਿ ਰਹਦਾ ਹੈ
des des rɛ́dā hɛ

ਜੀਅ ਜੀਅ ਸਾਥਿ ਹੈ
jī jī sāth hɛ

ਅਕਾਸਿ ਪੈਆਲਿ ਸਭਨੀ ਥਾਂਈ ਰਹਦਾ ਹੈ
akās pɛāl sábnī thā̃ī rɛ́dā hɛ

ਜਿਥੈ ਜਿਥੈ ਸਿਮਰੀਐ ਤਿਥੈ ਤਿਥੈ ਹਾਜਰੁ ਹੈ
jitthɛ jitthɛ simrīɛ titthɛ titthɛ hāzar hɛ

ਹੁਣਿ ਤੁਸੀਂ ਪਰਮੇਸੁਰੁ ਸਿਮਰਹੁ ਤਾਂ ਹੀ ਮੀਹੁ ਬਰਸੈ
huṇ tusī parmesur simrɔ tā̃ hī mī́ barsɛ

ਦੇਖਣ ਸਾਰਖਾ ਅਰੁ ਦੇਖਣ ਗੋਚਰਾ ਪਰਮੇਸੁਰੁ ਨਾਹੀ ਕੁਦਰਤਿ ਤੇ ਜਾਣੀਐ
dekhaṇ sārkhā ar dekhaṇ gočrā parmesur nāhī kudrat te jāṇīɛ

ਪਣੁ ਬਿਨਾ ਭੁਇ ਭਿਨੀ ਤੇ ਕਿਉ ਕਰਿ ਹਲੁ ਲਗੈ
paṇ binā puè pìnnī te kio kar hal lagɛ

ਪਰਮੇਸੁਰੁ ਕਾ ਨਾਮੁ ਲੇ ਕਰਿ ਤੂੰ ਹਲੁ ਜੋੜੁ
parmesur kā nām le kar tū̃ hal jotr

ਲੋਕ ਮੇਰੈ ਤਾਂਈ ਬਹੁਤੁ ਉਦਰਾਇ ਲੇ ਗਏ
lok merɛ tā̃ī bɔ́t udrāe le gae
ਰੇ ਬਾਵਰ ਨੂੰ ਕਹਾਹੀ ਬਿਨਾਂ ਮੇਘ ਖੇਤ੍ਰੀ ਹੋਤੀ ਹੈ
re bāwre kahāhī binā̃ még khetrī hotī hɛ

ਜਮਾਵਣ ਦਾ ਪਰਮੇਸੁਰੁ ਜਮਾਨੁ ਹੈ

jmāwaṇ dā parmesur jmān hɛ

ਏਹੀ ਜੰਮੀ ਜਿ ਬਹੁਤ ਖਰੀ ਜੰਮੀ
ehī jãmī je bɔ́t kharī jãmī
ਗੁਰੂ ਬਾਬੇ ਨਾਨਕ ਜਿਤਨੇ ਦੇਸ ਕੇ ਲੋਕ ਥੇ ਇਤਨੇ ਸਭਿ ਸੰਤੋਖੇ
gurū bābe nānak jitne des ke lok the itne sáb sãtokhe

ਕਣਕ ਵਢਿ ਵਢਿ ਖਲਵਾੜੇ ਕੀਤੇ
kaṇk wáḍ wáḍ khalwāṛe kīte

ਦੀਖਿਆ ਸਬਦੁ ਲੀਆ
dīkhiā sabad līā

ਜੰਮਹਿ ਮਣਿ ਹੋਇ ਜੰਮੀ
jãmɛ maṇ hoe jãmī

ਉਸੁ ਧਰਤੀ ਕੇ ਦੇਸ ਕਾ ਨਾਮੁ "ਸਾਦਿਕ" ਰਖਿਆ
us tàrtī ke des kā nām sādik rakkhiā

ਓਇ ਲੋਕ ਵਿਲੀਪਾਤ ਕਰਤੇ ਹੀ ਰਹਿ ਗਏ
oe lok wilīpāt karte hī rɛ́ gae

ਉਸੁ ਧਰਤੀ ਨਿਸਤਾਰਨ ਕੰਉ ਗੁਰੂ ਬਾਬਾ ਨਾਨਕ ਊਹਾਂ ਗੈਆ ਥਾ
us tàrtī nistāran kɔ gurū bābā nānak ūhā̃ gɛā thā

ਗੁਰੂ ਉਨ ਕੰਉ ਨਾਮੁ ਦਾਨੁ ਇਸਨਾਨੁ ਦਿੜਾਇਆ
gurū un kɔ nām dān isnān diṛāiā

ਗਾਂਇ ਗਾਂਇ ਧਰਮਸਾਲਾ ਬਾਂਧੀਆਂ
gã̄e gã̄e tàrmsālā bā̃́dīā̃

ਆਰਤੀ ਕੀਰਤਿ ਸੋਹਿਲਾ ਬਤਾਇਆ
ārtī kīrat sohilā batāiā

ਬਹੁੜਿ ਸੈਸਾਰ ਕੀ ਕੀਰਤਿ ਕਰਣੀ
bɔ́ṛ sɛsār kī kīrt karṇī

ਉਸ ਦੇਸ ਕੰਉ ਨਿਸਤਾਰਿ ਕਰਿ ਗੁਰੂ ਬਾਬਾ ਨਾਨਕੁ ਅਗੈ ਕੰਉ ਰਮੇ
us des kɔ nistār kar gurū bābā nānak agɛ kɔ rame

**ਸਿਮਰਨ** simran

ਨਾਂਵ ਪੁਲਿੰਗ
ਚੇਤਾ, ਸੋਚਣਾ, ਯਾਦ ਕਰਨਾ, ਭਜਨ, ਨਾਮ, ਧਿਆਨ

**ਗੁਰੂ ਬਾਬਾ ਨਾਨਕੁ ਜੀ ਬੈਠਾ ਸਿਮਰਨੁ ਧਿਆਨ ਕੈ ਬਿਖੈ ਥਾ**
gurū bābā nānak jī bɛṭhā simran tiān kɛ bikhɛ thā

ਬੀਕਾਨੇਰ ਦੀ ਧਰਤੀ ਤੇ ਇਕ ਉਦਾਸੀ ਵਿਚ ਕਈ ਸ਼ਰਧਾਲੂ ਮਿਲੇ। ਬਾਬਾ ਜੀ ਨੂੰ ਸਿਮਰਨ, ਧਿਆਨ ਦੀ ਸੋਝੀ ਬਾਰੇ ਪ੍ਰਸ਼ਨ ਕੀਤੇ। ਗੁਰੂ ਬਾਬੇ ਦੇ ਦਰਸ਼ਨਾਂ ਨਾਲ ਸੰਗਤ ਨਿਹਾਲ ਹੋਈ ਤੇ ਸਿਮਰਨ ਦੀ ਵਿਆਖਿਆ ਕੀਤੀ। ਕਾਦਰ ਦੀ ਕੁਦਰਤ ਦੇ ਧਿਆਨ ਵਿਚ ਗੁਰਮੁਖ ਸਿਮਰਨ ਕਰਦਾ ਹੈ। ਆਪਣੇ

ਪ੍ਰਭੂ ਨੂੰ ਯਾਦ ਕਰਦਾ ਹੈ। ਉਸ ਦੇ ਬ੍ਰਹਮੰਡ ਦੇ ਸੰਜਮ, ਸੰਤੁਲਣ ਨੂੰ ਸਮਝਣ ਦਾ ਯਤਨ ਕਰਦਾ ਹੈ। ਸਿਮਰਨ ਐਸਾ ਧਿਆਨ ਹੈ ਜਿਸ ਵਿਚ ਗੁਰਮੁਖ ਆਪਣੇ ਪ੍ਰਭੂ, ਪ੍ਰੀਤਮ ਦੀ ਪ੍ਰੀਤ ਵਿਚ ਲੀਨ ਹੋਕੇ ਵਿਸਮਾਦ ਵਿਚ ਆ ਜਾਂਦਾ ਹੈ। ਉਸ ਨੂੰ ਕੁਦਰਤ ਦੇ ਰਹੱਸ ਦੀ ਸੋਝੀ ਹੁੰਦੀ ਹੈ। ਗੁਰਮੁਖ ਅੰਤਰ ਧਿਆਨ ਹੋ ਕੇ ਗੁਰ ਸ਼ਬਦ ਵਿਚ ਲੀਨ ਹੁੰਦਾ ਹੈ। ਉਹ ਕਰਤਾਰ ਜਿਹੜਾ ਅਹਿਨਿਸ, ਰਾਤ ਦਿਨ ਆਪਣੇ ਜੀਆਂ ਨੂੰ ਸੰਭਾਲਦਾ ਹੈ, ਉਹਨਾਂ ਦੀ ਰੱਖਿਆ ਕਰਦਾ ਹੈ। ਉਸ ਕਰਤਾਰ ਨੇ ਇਹ ਬ੍ਰਹਮੰਡ ਰਚਿਆ ਹੈ, ਉਹ ਹੀ ਇਸ ਦੀ ਕੁਦਰਤ, ਇਸ ਦੇ ਸੰਜਮ, ਇਸ ਦੇ ਸਚ ਨੂੰ ਜਾਣਦਾ ਹੈ। ਉਸ ਦੇ ਸਿਮਰਨ ਵਿਚ ਸਭ ਕਲ ਕਾਲ ਬਿਨਸ ਜਾਂਦੇ ਹਨ ਤੇ ਸਤਿਗੁਰ ਦੀ ਕਿਰਪਾ ਨਾਲ ਗੁਰਮੁਖ ਦੇ ਕਪਾਟ ਖੁਲ੍ਹ ਜਾਂਦੇ ਹਨ। ਏਸ ਅਤੇ ਓਸ ਜਗਤ ਦੀ ਸੋਝੀ ਆਉਂਦੀ ਹੈ।

ਤਬ ਦੱਖਣ ਕੀ ਧਰਤੀ ਦੇਖਤੇ ਉਸੁ ਨਗਰ ਤੇ ਬੀਕਾਨੇਰਿ ਕੀ ਧਰਤੀ ਆਇਆ ਰਜਪੂਤਾਂ ਮਹਿ। ਤਬ ਊਹਾਂ ਏਕਿ ਬੈਸਨਉ ਪਰਮੇਸੁਰ ਕੇ ਨਾਮ ਕੇ ਖੋਜੀ ਮਿਲਿ ਗਏ ਉਸ ਹੀ ਬੀਕਾਨੇਰਿ ਕੀ ਧਰਤੀ। ਉਨਹੁ ਰਾਮ ਰਾਮ ਕਹੀ ਜਿ, "ਰਾਮ ਰਾਮ, ਬਾਬਾ ਨਾਨਕ ਜੀ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸਤਿ ਰਾਜਾ ਰਾਮੁ, ਆਈਐ ਜੀ, ਬੈਠੀਐ ਜੀ"। **ਅਗੈ ਗੁਰੂ ਬਾਬਾ ਨਾਨਕੁ ਜੀ ਬੈਠਾ ਸਿਮਰਨੁ ਧਿਆਨ ਕੈ ਬਿਖੈ ਥਾ।** ਤਬ ਉਹਿ ਆਇ ਮਿਲੇ, ਰਾਮ ਰਾਮ ਕਹਿ ਕਰਿ ਡੰਡਉਤਿ ਕਰਿ ਕਰਿ ਕਰਿ ਬੈਠਿ ਗਏ। **ਤਬ ਉਨਹੁ ਘੜੀ ਏਕ ਸਸਤਾਇ ਕਰਿ ਕਹਿਆ** ਜਿ, "ਏ ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੇ ਆਗਿਆ ਹੋਇ ਤਾਂ ਕਹਹਿ ਜੀ"। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਭਲਾ ਹੋਵੈ ਜੀ, ਜਿ ਕਿਛੁ ਤੁਮਾਰੈ ਜੀ ਹੈ ਸੁ ਕਹੀਐ?" ਤਬ ਉਨਹੁ ਕਹਿਆ ਜਿ, "ਬਰਿਹਾਰਿ ਜਾਂਉ ਗੁਰੂ ਬਾਬਾ ਜੀ! ਸੈਂਸਾਰੁ ਕੈ ਬਿਖੈ ਤੇਰਾ ਨਾਮੁ ਪਰਸਿਧ ਹੈ। ਹਮ ਸੁਨਤੇ ਥੇ ਤੇਰਾ ਨਾਮੁ, **ਇਬ ਤੇਰਾ ਸਾਵਧਾਨੁ ਦਰਸਨੁ ਪਾਇਆ ਹੈ ਜੀ।** ਬਲਿਹਾਰ ਜਾਂ ਜੀ! ਕਹਤੇ ਥੇ ਲੋਕ ਜਿ ਐਸੇ ਐਸੇ ਰੁਪਿ ਹੈਂ ਬਾਬਾ ਨਾਨਕੁ; ਪਣੁ ਹੁਣਿ ਪਰਮੇਸੁਰ ਕਿਰਪਾ ਕਰੀ ਜਿ ਤੇਰਾ ਦਰਸਨੁ ਦੇਖਿਆ ਹੈ ਜੀ। ਪਣੁ ਗੁਰੂ ਬਾਬਾ ਜੀ ਪਰਮੇਸੁਰ ਕੀ ਨਿਮਤਿ ਉਹ ਬਾਤ ਸੁਨਾਈਐ ਤਉ ਹਮ ਨਿਹਾਲੁ ਹੋਹਿ, **ਨਾਤਰ ਹਮਾਰਾ ਬਿਚੁ ਥੋਰਾ ਹੈ ਅਰੁ ਬਾਤ ਬਡੀ ਹੈ, ਬਡੇ ਕੀ ਬਾਤ ਬਡੋ ਹੀ ਬੁਝੈ।** ਪਣੁ ਜੀ ਦੈਆ ਕਰਿ ਕਰਿ ਗਰੀਬ ਨਿਵਾਜ ਸੁਣਾਈਐ ਜੀ"। ਜਬ ਉਨਹੁ ਅਧੀਨਤਾ ਬਹੁਤ ਕਰੀ ਤਬ ਗੁਰੂ ਬਾਬਾ ਨਾਨਕ ਜੀ ਬੋਲਿ ਉਠਾ ਪ੍ਰਭਾਤੀ ਰਾਗ ਮਹਿ ਜਿ:-

**ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਰਾਂਗਨਹਾਰਾ ॥ ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ॥1॥ ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥**
**ਦੀਨ ਦਇਅਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥1॥ਰਹਾਉ॥**
**ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥ ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥2॥**
**ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥**
**ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥ 3 ॥**
**ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥**
**ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥4॥15॥**

[ਪਰਭਾਤੀ ਬਿਭਾਸ ਮਹਲਾ੧ ਚਉਪਦੇ ਘਰ ੧ ।੧੫।(੧੩੩੧)

ਤਬ ਉਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੈ, ਗੁਰੂ ਜੀ ਕੇ ਸਿਖ ਭਏ। ਗੁਰੂ ਗੁਰੂ ਲਾਗੇ ਜਪਨੈ। ਨਾਨਕ ਪੰਥੀ ਭਏ **ਉਨ ਕੈ ਮਨਿ ਸੰਤੋਖੁ ਉਪਜਿਆ।**

ਮਿਹਰਬਾਨ ਵਾਲੀ ਜਨਮ ਸਾਖੀ, ੧੩੨

ਸਿਮਰਨ
simran

ਗੁਰੂ ਬਾਬਾ ਨਾਨਕੁ ਜੀ ਬੈਠਾ ਸਿਮਰਨੁ ਧਿਆਨ ਕੈ ਬਿਖੈ ਥਾ
gurū bābā nānak jī bɛṭhā simran tiān̍ kɛ bikhɛ thā

ਤਬ ਉਨਹੁ ਘੜੀ ਏਕ ਸਸਤਾਇ ਕਰਿ ਕਹਿਆ
tab unho kàṛī ek sastāe kar kahiā

ਇਬ ਤੇਰਾ ਸਾਵਧਾਨੁ ਦਰਸਨੁ ਪਾਇਆ ਹੈ ਜੀ
ib terā sāwdān̍ darsan pāiā hɛ jī

ਨਾਤਰ ਹਮਾਰਾ ਬਿਚੁ ਥੋਰਾ ਹੈ ਅਰੁ ਬਾਤ ਬਡੀ ਹੈ
nātar hmārā bič thorā hɛ ar bāt baḍī hɛ

ਬਡੇ ਕੀ ਬਾਤ ਬਡੋ ਹੀ ਬੁਝੈ
baḍe kī bāt baḍo hī bújɛ

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਰਾਂਗਨਹਾਰਾ
ãtar dekh sabad man māniā awar rā̃ganhārā

ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ
merā práb rā̃g kàṇɔ at rūṛɔ

ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ
jis ki račnā so bíd jāṇɛ gurmukh giān wīčārā

ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ

kāl bı̃́dus mansā man mārī gur prasād práb pāiā

ਉਨ ਕੈ ਮਨਿ ਸੰਤੋਖੁ ਉਪਜਿਆ
un kɛ man sãtokh upjiā

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਰਾਂਗਨਹਾਰਾ
ãtar dekh sabad man māniā avar rā̃ganhārā

ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ
merā práb rā̃g kàṇɔ at rūṛɔ

ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ
jis kī račnā so bíd jāṇɛ gurmukh giān wīčārā

ਕਾਲ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ
kāl bı̃́dus mansā man mārī gur prasād pŕb pāiā

**ਸਿਮਰਿ** simar

ਕਿਰਿਆ
ਨਾਮ ਜਪਣਾ, ਆਰਾਧਨਾ ਕਰਨਾ

**ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ**
simar simar práb paè nihālā

ਗੁਰਮੁਖ ਸਾਧ ਸੰਗਤ ਵਿਚ ਆਪਣੇ ਕਰਤਾਰ ਨੂੰ ਸਿਮਰਦਾ ਹੈ, ਯਾਦ ਕਰਦਾ ਹੈ। ਉਸ ਦੀ ਕੁਦਰਤ ਦੇ ਸਚੁ ਨੂੰ ਸਮਝਣ ਦਾ ਯਤਨ ਕਰਦਾ ਹੈ। ਉਹ ਇਸ ਅਦੁੱਤੀ ਸਿਮਰਨ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਉਸ ਦਾ ਜੀਵਨ ਮਰਨ ਏਸੇ ਸਿਮਰਨ ਵਿਚ ਗੁਜ਼ਰਦਾ ਹੈ। ਦੂਜੇ ਭਾਏ ਵਿਚ ਉਹ ਛੀਜਦਾ ਹੈ, ਨਿਖੜਦਾ ਹੈ। ਸਿਮਰਨ ਨਾਲ ਗੁਰਮੁਖ ਆਪਣੇ ਕਾਦਰ ਨਾਲ ਜੁੜਦਾ ਹੈ। ਇਸ ਦੀ ਅਣਹੋਂਦ ਵਿਚ ਮਨਮੁਖ ਬਿਖੜੇ ਰਾਹਾਂ ਤੇ ਪੈ ਜਾਂਦਾ ਹੈ। ਗੁਰਮੁਖ ਵੱਡੇ ਭਾਗਾਂ ਵਾਲਾ ਹੁੰਦਾ ਹੈ। ਸਤਿਗੁਰ ਦੀ ਕਿਰਪਾ ਨਾਲ ਉਹ ਆਪਣੇ ਪ੍ਰਭੂ ਨੂੰ ਧਿਆਉਂਦਾ ਹੈ। ਉਸ ਦੇ ਸੰਜਮ ਤੇ ਸੋਚ ਵਿਚਾਰ ਕਰਦਾ ਹੈ। ਫੋਕੀ ਪੂਜਾ ਵਿਚ ਆਪਣਾ ਸਮਾਂ ਨਹੀਂ ਗੁਆਉਂਦਾ। ਸਿਮਰਨ ਨਾਲ ਧਿਆਨ ਲਗਦਾ ਹੈ। ਕਰਤਾ ਪੁਰਖ ਦੇ ਸਚੁ ਦੀ ਸੋਝੀ ਆਉਂਦੀ ਹੈ। ਇਹ ਸੋਝੀ ਪੂਜਾ ਨਾਲ, ਹਠ ਨਾਲ, ਪਰਪੰਚ ਨਾਲ ਨਹੀਂ ਆਉਂਦੀ। ਸਿਮਰਨ ਨਾਲ ਸੱਚੀ ਤੇ ਸੁੱਚੀ ਜ਼ਿੰਦਗੀ ਦਾ ਰਾਹ ਖੁਲ੍ਹਦਾ ਹੈ। ਸਿਮਰਨ ਨਾਲ ਕਾਦਰ ਨਿਹਾਲ, ਪ੍ਰਸ਼ੰਨ ਹੁੰਦਾ ਹੈ। ਉਸ ਦੀ ਕਿਰਪਾ ਨਾਲ, ਉਸ ਦੇ ਸ਼ਬਦ ਦੇ ਸਚੁ ਨਾਲ ਗੁਰਮੁਖ ਸਤਿਗੁਰ ਦੇ ਦੱਸੇ ਰਾਹ ਤੇ ਚਲਦਾ ਹੈ। ਉਸ ਦਾ ਕਾਦਰ, ਉਸ ਦਾ ਸੁਆਮੀ ਘਟ ਘਟ ਅੰਦਰ ਵੂਠਾ ਹੈ, ਵਸਦਾ ਹੈ। ਸਿਮਰਨ ਨਾਲ ਨਾਮ ਮਿਲਦਾ ਹੈ।ਕਰਤਾਰ ਤੁਠਦਾ ਹੈ। ਨਿਹਾਲ ਹੁੰਦਾ ਹੈ। ਇਸ ਸਿਮਰਨ ਵਿਚ ਰਤਨ, ਜਵਾਹਰ ਹਨ। ਸਾਰੇ ਮੋਤੀ ਮੰਦਰ ਹਨ। ਇਸ ਸਿਮਰਨ ਵਿਚ ਕਿਸੇ ਦੁਨੀਆਵੀ ਚੀਜ਼ ਦੀ ਲੋੜ ਨਹੀਂ ਰਹਿੰਦੀ।

ਸਿਮਰਨ ਦਾ ਜੀਵਨ ਭਗਤੀ ਦਾ ਜੀਵਨ ਹੈ। ਸਚੁ ਦਾ ਜੀਵਨ ਹੈ। ਕਰਤਾਰ ਦੇ ਇਸ ਸਚੁ ਤੇ ਸੰਜਮ ਦੇ ਰਾਹ ਵਿਚ ਕੋਈ ਵਿਕਾਰ, ਕੋਈ ਕਾਮ, ਕ੍ਰੋਧ, ਲੋਭ, ਮੋਹ, ਅੰਹਕਾਰ ਨਹੀਂ ਰਹਿੰਦੇ। ਇਸ ਸਿਮਰਨ ਨਾਲ ਜੋੜ ਹੈ, ਤੋੜ ਨਹੀਂ। ਇਸ ਸਿਮਰਨ ਨਾਲ ਕਰਤਾਰ ਨਾਲ ਪ੍ਰੀਤ ਹੈ, ਸੰਜਮ ਹੈ। ਇਸ ਵਿਚ ਕੋਈ ਤੌਖਲਾ ਨਹੀਂ, ਕੋਈ ਦੁਵੰਦ ਨਹੀਂ। ਇਸ ਸਿਮਰਨ ਵਿਚ ਇਕਸਾਰਤਾ ਹੈ, ਇਕਾਗਰਤਾ ਹੈ। ਇਸ ਦੁਨੀਆ ਦੇ ਸਭ ਝਗੜੇ ਝਾਂਜੇ ਖਤਮ ਹੋ ਜਾਂਦੇ ਹਨ। ਜੀਵਨ ਸੱਚਾ ਤੇ ਸੁੱਚਾ ਹੋ ਜਾਂਦਾ ਹੈ। ਕਰਤਾਰ ਨਾਲ, ਸੁਆਮੀ ਨਾਲ ਪ੍ਰੀਤ ਦੀਆਂ ਤੰਦਾ ਇਕਸਾਰ ਹੋ ਕੇ ਇਲਾਹੀ ਨਾਦ ਵਜਾਉਂਦੀਆਂ ਹਨ। ਇਸ ਸਿਮਰਨ ਦੀ ਇਕਾਗਰਤਾ ਵਿਚ ਕੋਈ ਦੂਜਾ ਭਾਓ, ਕੋਈ ਦੁਵੰਦ ਨਹੀਂ ਰਹਿੰਦਾ।

ਵਡਹੰਸੁ ਮਹਲਾ ੫ ॥ **ਸਾਧਸੰਗ ਹਰਿ ਅੰਮ੍ਰਿਤੁ ਪੀਜੈ** ॥ ਨਾ ਜੀਉ ਮਰੈ ਨ ਕਬਹੁ ਛੀਜੈ ॥੧॥ ਵਡਭਾਗੀ ਗੁਰੁ ਪੂਰਾ ਪਾਈਐ ॥ **ਗੁਰ ਕਿਰਪਾ ਤੇ ਪ੍ਰਭੂ ਧਿਆਈਐ** ॥੧॥ ਰਹਾਉ ॥ ਰਤਨ ਜਵਾਹਰ ਹਰਿ ਮਾਣਕ ਲਾਲਾ ॥ **ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ** ॥੨॥ ਜਤ ਕਤ ਪੇਖਉ ਸਾਧੂ ਸਰਣਾ ॥ ਹਰਿ ਗੁਣ ਗਾਏ ਨਿਰਮਲ ਮਨੁ ਕਰਣਾ ॥੩॥ **ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ** ॥ ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥

ਅ.ਗ.ਮ. ੫, ੫੬੩

**ਸਿਮਰਿ**
simar

**ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ**
simar simar práb paè nihālā

**ਸਾਧਸੰਗ ਹਰਿ ਅੰਮ੍ਰਿਤੁ ਪੀਜੈ**
sā́dsãg har ãmrit pījɛ

**ਗੁਰ ਕਿਰਪਾ ਤੇ ਪ੍ਰਭੂ ਧਿਆਈਐ**
gur kirpā te prábū tìāīɛ

**ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ**
kàṭ kàṭ ãtar merā suāmī wūṭhā

**ਸਿਮਰਿ ਗੋਬਿੰਦ** simar gobĩd

ਕਿਰਿਆ
ਗੋਬਿੰਦ, ਕਰਤਾਰ ਦਾ ਧਿਆਨ ਕਰਨਾ, ਸਿਮਰਨਾ

**ਮਨਿ ਸਿਮਰਿ ਗੋਬਿੰਦ ਨਾਮ**
man simar gobĩd nām

ਗੁਰਮੁਖ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਤਿਆਗ ਕੇ ਆਪਣੇ ਗੋਬਿੰਦ, ਕਰਤਾਰ, ਸਿਰਜਣਹਾਰ ਦਾ ਸਿਮਰਨ ਕਰਦਾ ਹੈ।ਉਸ ਦੀ ਕੁਦਰਤ ਦੇ ਰੱਹਸ ਵਿਚ ਧਿਆਨ ਲਾਉਂਦਾ ਹੈ।ਇਸ ਧਿਆਨ ਵਿਚ, ਇਸ ਤਿਆਗ ਵਿਚ ਉਹ ਦੂਜੇ ਭਾਇ ਦੇ ਸਭ ਕੁਕਰਮ ਛਡ ਕੇ ਸਤਿਗੁਰ ਦੇ ਸ਼ਬਦ ਦੀ ਆਰਾਧਨਾ ਕਰਦਾ ਹੈ।ਸਾਧ ਸੰਗਤ ਵਿਚ, ਭਗਤਾਂ ਦੇ ਚਰਨਾਂ ਵਿਚ ਜੀਵਨ ਬਿਤਾਉਂਦਾ ਹੈ।ਹਰੀ ਦੇ ਨਾਮ ਦੀ ਆਰਾਧਨਾ, ਕਰਤਾਰ ਦਾ ਸਿਮਰਨ ਉਸ ਦਾ ਨਿਤ ਨੇਮ ਬਣ ਜਾਂਦਾ ਹੈ।ਇਸ ਨੇਮ ਵਿਚ ਕੋਈ ਰਿਵਾਇਤੀ ਪੂਜਾ ਪਾਠ ਨਹੀਂ ਹੁੰਦੇ।ਕੋਈ ਦਿਖਾਵੇ ਦੀਆਂ ਆਰਤੀਆਂ ਨਹੀਂ ਹੁੰਦੀਆਂ।ਗੁਰਮੁਖ ਕਾਦਰ ਦੇ ਬ੍ਰਹਮੰਡ ਦੇ ਆਕਾਰ ਦੀ ਥਾਹ ਲਾਉਂਦਾ ਹੈ।ਉਸ ਦਾ ਹਰ ਖਿਨ ਉਸ ਅਗਮ ਅਗੋਚਰ ਨਿਰਾਲਮ ਨਿਰੰਕਾਰ ਦੀ ਸੇਵਾ ਵਿਚ ਲਗਦਾ ਹੈ।ਇਸ ਸੰਸਾਰ ਦੇ ਮੋਹ ਮਿਥਿਆ ਹਨ।ਇਹਨਾਂ ਵਿਚ ਲੋਭ ਹੈ, ਅਹੰਕਾਰ ਹੈ।ਇਹਨਾਂ ਵਿਚ ਲਾਲਚ ਹੈ ਤੇ ਅੰਧੇਰਾ ਹੈ।ਕਰਤਾਰ ਦੇ, ਗੋਬਿੰਦ ਦੇ ਸਿਮਰਨ ਵਿਚ ਚਾਨਣ ਹੈ, ਪਰਗਾਸ ਹੈ।ਇਸ ਸਿਮਰਨ ਨਾਲ ਕੁਦਰਤ ਦੇ ਵਿਗਾਸ ਵਿਨਾਸ ਦੀ ਸੋਝੀ ਆਉਂਦੀ ਹੈ।ਇਸ ਸਿਮਰਨ ਨਾਲ ਆਵਣ ਜਾਵਣ ਦੀ ਕੜੀ ਟੁਟ ਜਾਂਦੀ ਹੈ।ਇਹ ਸਿਮਰਨ ਗੁਰਮੁਖ ਨੂੰ ਗਾਡੀ ਰਾਹ ਤੇ ਪਾਉਂਦਾ ਹੈ।ਇਹ ਰਾਹ ਸਤਿਗੁਰ ਦਾ ਰਾਹ ਹੈ।ਇਸ ਵਿਚ ਕੋਈ ਦੁਬਿਧਾ ਨਹੀਂ, ਕੋਈ ਦੁਵੰਦ ਨਹੀਂ।ਇਸ ਵਿਚ ਸਤਿ ਸੰਤੋਖ ਹੈ।ਸੰਜਮ ਹੈ।ਸੁਹਿਰਦਤਾ ਹੈ।ਇਸ ਸਿਮਰਨ ਨਾਲ ਏਸ ਤੇ ਓਸ ਦੁਨੀਆਂ ਦੀ ਸੋਝੀ ਆਉਂਦੀ ਹੈ।ਇਸ ਸਿਮਰਨ ਨਾਲ ਦੀਨ ਦਿਆਲ, ਪਤਿਤ ਪਾਵਨ ਪਾਰਬ੍ਰਹਮ ਨਾਲ ਮੇਲ ਹੁੰਦਾ ਹੈ।ਸਤਿਗੁਰ ਦਾ ਸ਼ਬਦ, ਸਤਿਗੁਰ ਦੀ ਬਾਣੀ ਇਸ ਸੱਚੇ ਤੇ ਸੁੱਚੇ ਮੇਲ ਦਾ ਆਧਾਰ ਬਣਦੇ ਹਨ।ਇਸ ਪਵਿਤ੍ਰ ਬਾਣੀ ਵਿਚ ਬ੍ਰਹਮੰਡ ਦੀ ਸੇਧ ਹੈ।ਕਾਦਰ ਦੀ ਕੁਦਰਤ ਦਾ ਰਹੱਸ ਹੈ।ਜੀਵਨ ਜਾਚ ਹੈ।ਇਹ ਬਾਣੀ ਇਕ ਦਰਸ਼ਨ ਹੈ ਜਿਹੜਾ ਹੋਰ ਸਾਰਿਆਂ ਦਰਸ਼ਨਾਂ ਨਾਲੋਂ ਨਿਰਾਲਾ ਹੈ।ਇਸ ਬਾਣੀ ਦੀ ਜੁਗਤ ਹੋਰ ਸਾਰਿਆਂ ਧਰਮਾਂ ਦੀਆਂ ਜੁਗਤਾਂ ਨਾਲੋਂ ਵਖਰੀ ਹੈ।ਇਸ ਬਾਣੀ ਦਾ ਸਚੁ ਆਦਿ, ਮੱਧ, ਅੰਤ ਸਾਰਿਆਂ ਸਮਿਆਂ ਤੇ ਲਾਗੂ ਹੁੰਦਾ ਹੈ।ਸਤਿਗੁਰ ਦੀ ਬਾਣੀ ਦਾ ਸਚੁ ਸਾਰੀ ਕੁਦਰਤ ਦਾ ਆਧਾਰ ਹੈ।ਜਦੋਂ ਬ੍ਰਹਮੰਡ ਹੋਂਦ ਵਿਚ ਵੀ ਨਹੀਂ ਸੀ ਆਇਆ, ਓਦੋਂ ਵੀ ਇਸ ਸਚੁ ਦਾ ਪਾਸਾਰਾ ਸੀ।ਇਸ ਸਚੁ ਦੇ ਆਧਾਰ ਤੇ ਹੀ ਬ੍ਰਹਮੰਡ ਦੀ ਸਿਰਜਣਾ ਹੋਈ।ਸਚੁ ਦੇ ਆਧਾਰ ਤੇ ਜੀਅ ਜੰਤ ਹੋਂਦ ਵਿਚ ਆਏ।ਇਸ ਸਚੁ ਦਾ ਸੰਜਮ ਹੀ ਉਹਨਾਂ ਦੇ ਜੀਵਨ ਮਰਣ ਦੇ ਨਿਯਮ ਬਣਾਉਂਦਾ ਹੈ।ਜਦੋਂ ਇਹ ਲੀਲਾ, ਇਹ ਬ੍ਰਹਮੰਡ

ਆਪਣੇ ਅੰਤ ਤੇ ਪਹੁੰਚ ਜਾਣਗੇ, ਓਦੋਂ ਵੀ ਇਹ ਸਚੁ ਤੇ ਇਸ ਦਾ ਸਿਮਰਨ ਨਵੀਂਆਂ ਥਾਪਨਾਂ ਤੇ ਨਵੀਂਆਂ ਉਥਾਪਨਾਂ ਦਾ ਆਧਾਰ ਰਹੇਗਾ।

ਕਾਮੁ ਕ੍ਰੋਧੁ ਲੋਭੁ ਤਿਆਗੁ ॥ **ਮਨਿ ਸਿਮਰਿ ਗੋਬਿੰਦ ਨਾਮ** ॥ **ਹਰਿ ਭਜਨ ਸਫਲ ਕਾਮ** ॥੧॥ ਰਹਾਉ ॥ ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥ **ਮਨ ਸੰਤਨਾ ਕੈ ਚਰਨਿ ਲਾਗੁ** ॥੧॥ ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥ **ਕਰਿ ਭਗਤਿ ਨਾਨਕ ਪੂਰਨ ਭਾਗੁ** ॥੨॥੪॥ ੧੫੫॥

ਅ. ਗ. ਮ. ੫, ੪੦੯

ਸਿਮਰਿ ਗੋਬਿੰਦ
simar gobĩd

ਮਨਿ ਸਿਮਰਿ ਗੋਬਿੰਦ ਨਾਮ
man simar gobĩd nām

ਹਰਿ ਭਜਨ ਸਫਲ ਕਾਮ
har pàjan safal kām

ਮਨ ਸੰਤਨਾ ਕੈ ਚਰਨਿ ਲਾਗੁ
man sãtnā kɛ čarn lāg

ਕਰਿ ਭਗਤਿ ਨਾਨਕ ਪੂਰਨ ਭਾਗੁ
kar pàgt nānak pūran pàg

**ਸਿਮਰੀ ਸਿਵਰਿਆ** simrī siwriā

ਨਾਂਵ ਪੁਲਿੰਗ
ਸਿਮਰਣ, ਨਾਮ ਦਾ ਜਾਪ

**ਕਿਉ ਸਿਮਰੀ ਸਿਵਰਿਆ ਨਹੀ ਜਾਇ**
kio simrī siwriā nahī jāe

ਆਪ ਹੁਦਰੇ ਮਨ ਨਾਲ ਵਾਹਿਗੁਰੂ ਦਾ ਸਿਮਰਨ ਨਹੀਂ ਹੁੰਦਾ।ਮਨਮੁਖ ਦਾ ਹਿਆਉ, ਚਿਤ ਤਪਦਾ ਹੈ ਤੇ ਜੀਅ ਬਿਲਲਾਉਂਦਾ ਹੈ, ਕੁਰਲਾਉਂਦਾ ਹੈ।ਉਹ ਕਰਤਾ ਪੁਰਖ, ਸਿਰਜਣਹਾਰ ਸੱਚਾ ਕਾਦਰ ਆਪ ਹੀ ਇਸ ਕਾਇਨਾਤ ਨੂੰ ਥਾਪਦਾ ਉਥਾਪਦਾ ਹੈ।ਉਸ ਨੂੰ ਵਿਸਿਰ ਕੇ ਮਨੁਖ ਕਿਵੇਂ ਸਤਿ ਸੰਤੋਖ ਵਿਚ ਰਹਿ ਸਕਦਾ ਹੈ।ਇਹ ਸਿਮਰਨ, ਇਹ ਧਿਆਨ, ਇਹ ਆਰਾਧਨਾ ਕਿਸੇ ਹਿਕਮਤ ਜੁਗਤ ਨਾਲ, ਹੁਕਮ ਨਾਲ, ਧੌਂਸ ਨਾਲ ਨਹੀਂ ਹੋ ਸਕਦੀ।ਕਰਤਾ ਪੁਰਖ ਦੀ ਨਦਰ ਬਿਨਾਂ, ਮਿਹਰ ਬਿਨਾਂ ਮਨੁਖ ਕੁਰਾਹੇ ਪਿਆ ਰਹਿੰਦਾ ਹੈ।ਕਾਦਰ ਦੀ ਕੁਦਰਤ ਦੇ ਸਚੁ ਦਾ ਸਿਮਰਨ ਨਹੀਂ ਕਰਦਾ।ਉਸ ਦੇ ਸਚੁ ਤੇ ਸਹਿਜ ਨੂੰ ਨਹੀਂ ਸਮਝਦਾ।ਨਾਮ ਦਾ ਵੱਖਰ, ਸੌਦਾ ਕੋਈ ਵਿਰਲਾ ਹੀ ਨੇਪਰੇ ਚਾੜ੍ਹ ਸਕਦਾ ਹੈ।ਕੋਈ ਵਿਰਲਾ ਹੀ ਦੇਖ ਸਕਦਾ ਹੈ।ਲੋਕਾਂ ਨੂੰ ਪਤੀਣ ਨਾਲ, ਉਹਨਾਂ ਨੂੰ ਰੀਝਾਉਣ ਨਾਲ ਪੱਤ, ਇੱਜ਼ਤ ਨਹੀਂ ਹੁੰਦੀ।ਜਦੋਂ ਕਰਤਾਰ ਆਪ ਆਪਣੇ ਗੁਰਮੁਖ ਦੀ ਪੱਤ ਰਖਦਾ ਹੈ, ਉਸ ਉੱਤੇ ਆਪਣੀ ਮਿਹਰ ਦਾ ਹਥ ਰਖਦਾ ਹੈ ਤਾਂ ਹੀ ਉਸ ਦੀ ਪੱਤ ਹੁੰਦੀ ਹੈ।ਗੁਰਮੁਖ ਆਪਣੇ

ਕਰਤਾਰ ਨੂੰ ਉਸ ਦੀ ਕੁਦਰਤ ਵਿਚ ਹਰ ਥਾਂ, ਹਰ ਸਮੇਂ ਦੇਖਦਾ ਹੈ।ਉਸ ਦੀ ਅਦੁੱਤੀ ਹੋਂਦ ਦਾ, ਉਸ ਦੇ ਪਿਆਰ ਦਾ ਹੁੰਗਾਰਾ ਭਰਦਾ ਹੈ।ਉਸ ਦੇ ਸਚੁ ਵਿਚ ਲੀਨ ਰਹਿੰਦਾ ਹੈ।ਉਹ ਕਿਸੇ ਹੋਰ ਪਾਸੇ, ਦੂਜੇ ਭਾਇ ਵਿਚ ਦੁਬਿਧਾ ਵਿਚ ਨਹੀਂ ਫਸਦਾ।ਜੋ ਉਹ ਕਰਤਾਰ, ਨਿਰੰਕਾਰ ਕਰਦਾ ਹੈ, ਉਹੀ ਹੁੰਦਾ ਹੈ।ਉਸ ਦੇ ਬ੍ਰਹਮੰਡ ਦੇ ਸੰਜਮ ਵਿਚ ਸਭ ਕਾਰ ਵਿਹਾਰ ਹੁੰਦਾ ਹੈ।ਧਰਤ ਆਕਾਸ਼, ਜੀਅ ਜੰਤ ਉਪਜਦੇ ਬਿਨਸਦੇ ਹਨ।ਥਾਪੇ ਤੇ ਉਥਾਪੇ ਜਾਂਦੇ ਹਨ।ਜਿਵੇਂ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਓਸੇ ਤਰ੍ਹਾਂ ਹੀ ਉਸ ਦੀ ਕਾਰ ਹੁੰਦੀ ਹੈ।ਜਿਸ ਨੂੰ ਕਰਤਾਰ ਆਪ ਬਖਸ਼ਦਾ ਹੈ, ਓਸੇ ਦੀ ਹੀ ਮੁਕਤੀ ਹੁੰਦੀ ਹੈ।ਉਹ ਇਸ ਭਵਜਲ ਨੂੰ ਸੁਖੀ ਸੁਹੇਲੇ ਪਾਰ ਕਰਦਾ ਹੈ।ਜਦੋਂ ਆਖਰੀ ਵੇਲਾ ਆਉਂਦਾ ਹੈ ਤਾਂ ਇਕ ਖਿਨ ਵਿਚ, ਇਕ ਤਾਲ ਦੀ ਮੁਹਲਤ ਵਿਚ, ਫੁਰਸਤ ਵਿਚ ਚਲੋ ਚਲੀ ਹੋ ਜਾਂਦੀ ਹੈ।ਜਿੰਨੀ ਮੁਹਲਤ ਕਾਦਰ ਨੇ ਦਿੱਤੀ ਹੈ ਉਸ ਤੋਂ ਵੱਧ ਇਕ ਖਿਨ ਵੀ ਕੋਈ ਜੀਅ ਜੰਤ ਇਸ ਸੰਸਾਰ ਵਿਚ ਨਹੀਂ ਰਹਿ ਸਕਦਾ।ਜਿਹੜੇ ਮਨਮੁਖ ਇਸ ਜੀਵਨ ਵਿਚ ਕੁਕਰਮਾਂ ਵਿਚ ਜੀਵਨ ਬਿਤਾਉਂਦੇ ਹਨ ਉਹ ਅੱਗੇ ਜਾ ਕੇ ਕਰਤਾਰ ਦੀ ਦਰਗਾਹ ਵਿਚ ਕੀ ਦੱਸਣਗੇ ? ਕਿਹੜੇ ਗੁਣਾਂ ਨੂੰ ਦਿਖਾਉਣਗੇ ? ਜਿਸ ਸੇਵਕ ਤੇ, ਗੁਰਮੁਖ ਤੇ ਉਸ ਕਾਦਰ ਦੀ ਮਿਹਰ ਹੁੰਦੀ ਹੈ, ਉਹੀ ਨਿਹਾਲ ਹੁੰਦਾ ਹੈ।ਉਹੀ ਸਚੁ ਤੇ ਸੰਜਮ ਦਾ ਜੀਵਨ ਬਿਤਾਉਂਦਾ ਕਰਤਾਰ ਦੀ ਦਰਗਾਹ ਵਿਚ ਕਬੂਲਿਆ ਜਾਂਦਾ ਹੈ।

**ਕਿਉ ਸਿਮਰੀ ਸਿਵਰਿਆ ਨਹੀ ਜਾਇ** ॥ ਤਪੈ ਹਿਆਉ ਜੀਅੜਾ ਬਿਲਲਾਇ ॥ ਸਿਰਜਿ ਸਵਾਰੇ ਸਾਚਾ ਸੋਇ ॥ **ਤਿਸੁ ਵਿਸਰਿਐ ਚੰਗਾ ਕਿਉ ਹੋਇ** ॥ ੧ ॥ ਹਿਕਮਤਿ ਹੁਕਮਿ ਨ ਪਾਇਆ ਜਾਇ ॥ **ਕਿਉ ਕਰਿ ਸਾਚਿ ਮਿਲਉ ਮੇਰੀ ਮਾਇ** ॥ ੧ ॥ ਰਹਾਉ ॥ ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥ **ਲੋਕਿ ਪਤੀਣੈ ਨ ਪਤਿ ਹੋਇ** ॥ ਤਾ ਪਤਿ ਰਹੈ ਰਾਖੈ ਜਾ ਸੋਇ ॥ ੨ ॥ ਜਹ ਦੇਖਾ ਤਹ ਰਹਿਆ ਸਮਾਇ ॥ **ਤੁਧੁ ਬਿਨੁ ਦੂਜਾ ਨਾਹੀ ਜਾਇ** ॥ ਜੇ ਕੋ ਕਰੇ ਕੀਤੈ ਕਿਆ ਹੋਇ ॥ ਜਿਸ ਨੋ ਬਖਸੇ ਸਾਚਾ ਸੋਇ ॥ ੩ ॥ ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥ **ਜੈਸੀ ਨਦਰਿ ਕਰੇ ਤੈਸਾ ਹੋਇ** ॥ ਵਿਣੁ ਨਦਰੀ ਨਾਨਕ ਨਹੀ ਕੋਇ ॥ ੪ ॥ ੧ ॥ ੩ ॥

ਅ.ਗ.ਮ.੧, ੬੬੧

ਸਿਮਰੀ ਸਿਵਰਿਆ
simrī siwriā

ਕਿਉ ਸਿਮਰੀ ਸਿਵਰਿਆ ਨਹੀ ਜਾਇ
kio simrī siwriā nahī jāe

ਤਿਸੁ ਵਿਸਰਿਐ ਚੰਗਾ ਕਿਉ ਹੋਇ
tis wisriɛ čãgā kio hoe

**ਕਿਉ ਕਰਿ ਸਾਚਿ ਮਿਲਉ ਮੇਰੀ ਮਾਇ**
kio kar sāč milo merī māe
**ਲੋਕਿ ਪਤੀਣੈ ਨ ਪਤਿ ਹੋਇ**
lok patīṇɛ na pat hoe
**ਤੁਧੁ ਬਿਨੁ ਦੂਜਾ ਨਾਹੀ ਜਾਇ**
túd bin dūjā nāhī jāe
**ਜੈਸੀ ਨਦਰਿ ਕਰੇ ਤੈਸਾ ਹੋਇ**
jɛsī nadar kare tɛsā hoe

**ਸਿੰਮਲ** sĩmal

ਨਾਂਵ, ਪੁਲਿੰਗ
ਸਿੰਮਲ ਰੁਖ ਜਿਹੜਾ ਸੁਹਣਾ ਹੁੰਦਾ ਹੈ ਪਰ ਉਸ ਦੇ ਫਲ ਫਿੱਕੇ ਹੁੰਦੇ ਹਨ

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ**
sĩmal rukh srāirā at dı́rag at muč

ਸਿੰਮਲ ਰੁਖ ਸੁਹਣਾ ਹੁੰਦਾ ਹੈ।ਉਸ ਦੇ ਪੱਤੇ, ਉਸ ਦੇ ਫੁਲ ਸੁਹਾਵਣੇ ਤੇ ਫਲ ਫਿੱਕੇ ਹੁੰਦੇ ਹਨ।ਉਹਨਾਂ ਦਾ ਕੋਈ ਸਵਾਦ ਨਹੀਂ ਹੁੰਦਾ।ਉਹ ਕਿਸੇ ਕੰਮ ਨਹੀਂ ਆਉਂਦੇ।ਜਿਹੜੇ ਲੋਕ ਉਸ ਕੋਲ ਫਲਾਂ ਲਈ ਜਾਂਦੇ ਹਨ, ਉਹ ਨਿਰਾਸ ਹੋ ਕੇ ਮੁੜਦੇ ਹਨ।ਉਸ ਦੇ ਫਲ ਫੁਲ ਕਿਸੇ ਦੀ ਆਸ ਪੂਰੀ ਨਹੀਂ ਕਰਦੇ।ਏਸੇ ਤਰ੍ਹਾਂ ਕਈ ਮਨੁਖ ਐਸੇ ਹਨ ਜਿਹੜੇ ਬਾਹਰੋਂ ਚੰਗੇ ਲਗਦੇ ਹਨ।ਉਹ ਆਪਣੇ ਆਪ ਵਿਚ ਹੀ ਰੁੱਝੇ ਰਹਿੰਦੇ ਹਨ।ਉਹਨਾਂ ਵਿਚ ਕੋਈ ਮਿਠੱਤ ਨਹੀਂ ਹੁੰਦੀ, ਕੋਈ ਗੁਣ ਨਹੀਂ ਹੁੰਦਾ।ਗੁਰਮੁਖ ਉਹ ਹਨ ਜੋ ਨੀਵੇਂ ਹੋ ਕੇ, ਆਦਰ ਭਾਉ ਨਾਲ ਸਭ ਅੱਗੇ ਨਿਉਂਦੇ ਹਨ।ਸਭ ਦਾ ਸਤਿਕਾਰ ਕਰਦੇ ਹਨ।ਸਭ ਨਾਲ ਮਿੱਠੇ ਸੁਭਾਓ ਨਾਲ, ਨਿਰੰਕਾਰ ਦੇ ਭਉ ਵਿਚ, ਨਿਰੰਕਾਰ ਦੇ ਪਿਆਰ ਵਿਚ ਮਿਲਦੇ ਹਨ।ਇਕ ਦੂਜੇ ਦੇ ਕੰਮ ਆਉਂਦੇ ਹਨ।ਉਹ ਕੇਵਲ ਦਿਖਾਵਾ ਈ ਨਹੀਂ ਕਰਦੇ।ਉਹ ਮਨੁਖ ਸਿੰਮਲ ਵਰਗੇ ਰੁਖ ਨਹੀਂ ਹਨ।ਉਹਨਾਂ ਦੇ ਕੰਮ, ਉਹਨਾਂ ਦੇ ਸੁਕਰਮ ਦੂਜਿਆਂ ਲਈ ਲਾਭਦਾਇਕ ਹਨ।ਉਹ ਦੂਸਰਿਆਂ ਦੀ ਸੇਵਾ ਵਿਚ, ਮਨੁਖਜਾਤੀ ਦੇ ਆਦਰ ਭਾਅ ਵਿਚ ਆਪਣਾ ਜੀਵਨ ਬਿਤਾਉਂਦੇ ਹਨ।ਸਤਿ ਸੰਤੋਖ ਵਿਚ ਰਹਿ ਕੇ, ਮਿੱਠੇ ਸੁਭਾਅ ਨਾਲ ਸਭ ਨੂੰ ਮੋਹੰਦੇ ਹਨ।ਸਭ ਦੇ ਪਿਆਰੇ ਬਣ ਜਾਂਦੇ ਹਨ।

ਦੂਸਰੇ ਪਾਸੇ ਉਹ ਜੀਵ ਹਨ ਜੋ ਅਪਰਾਧ ਦੇ ਜੀਵਨ ਵਿਚ ਗ੍ਰੱਸੇ ਹੋਏ ਹਨ।ਕੁਕਰਮਾਂ ਨਾਲ ਉਹਨਾਂ ਦੇ ਪਾਪਾਂ ਦੀ ਗਠੜੀ ਭਾਰੀ ਹੁੰਦੀ ਜਾਂਦੀ ਹੈ।ਉਹ ਕਦੀ ਕਿਸੇ ਦਾ ਭਲਾ ਨਹੀਂ ਚਿਤਵਦੇ।ਕਿਸੇ ਦੀ ਸੇਵਾ ਨਹੀਂ ਕਰਦੇ।ਉਹ ਬਾਹਰਲੇ ਦਿਖਾਵੇ ਵਿਚ ਤਾਂ ਚੰਗੇ ਲਗਦੇ ਹਨ ਪਰ ਅੰਦਰ ਉਹਨਾਂ ਦੇ ਕੂੜ ਹੁੰਦਾ ਹੈ।ਉਸ ਸਤਿਗੁਰ ਦੇ ਸਚੁ ਤੋਂ ਵਾਂਝੇ ਹੋ ਕੇ ਕੂੜ ਦੇ ਝੂਠ ਵਿਚ ਵਿਚਰਦੇ ਹਨ।ਉਹਨਾਂ ਤੋਂ ਲੋਕ ਡਰਦੇ ਹਨ।ਉਹਨਾਂ ਦਾ ਬੋਲ, ਉਹਨਾਂ ਦਾ ਤੋਲ ਸਭ ਧੋਖੇ ਨਾਲ ਭਰਿਆ ਹੁੰਦਾ ਹੈ।ਉਹ ਸਿੰਮਲ ਰੁੱਖ ਹਨ, ਜਿਹੜੇ ਦੂਰੋਂ ਤਾਂ ਚੰਗੀ ਭਾਅ

ਮਾਰਦੇ ਹਨ ਪਰ ਜਦੋਂ ਉਹਨਾਂ ਦੇ ਨੇੜੇ ਜਾਈਏ, ਜਦੋਂ ਉਹਨਾਂ ਨਾਲ ਵਾਹ ਪਵੇ ਤਾਂ ਸਭ ਲੋਕ ਉਹਨਾਂ ਦੇ ਮੇਲ ਤੋਂ ਨਿਰਾਸ ਹੋ ਕੇ ਮੁੜਦੇ ਹਨ। ਉਹ ਹਉਮੈ ਵਿਚ ਗ੍ਰੱਸੇ ਹੁੰਦੇ ਹਨ, ਇਸ ਲਈ ਉਹ ਜਿਨਾਂ ਮਰਜ਼ੀ ਨਿਊਣ, ਉਹਨਾਂ ਦੀ ਅਸਲੀਅਤ ਲੁਕੀ ਨਹੀਂ ਰਹਿੰਦੀ। ਉਹਨਾਂ ਦੇ ਸੀਸ ਨਿਵਾਉਣ ਦੇ ਕੋਈ ਅਰਥ ਨਹੀਂ ਰਹਿੰਦੇ ਜਦੋਂ ਉਹਨਾਂ ਦੇ ਹਿਰਦੇ ਕੁਸੱਧੇ ਹੁੰਦੇ ਹਨ। ਉਹਨਾਂ ਦੇ ਦਿਲ ਵਿਚ ਕਪਟ ਹੁੰਦਾ ਹੈ। ਸਚੁ ਦਾ ਵਣਜਾਰਾ ਸਚੁ ਤੋਲਦਾ ਹੈ। ਝੂਠ ਦਾ ਵਣਜਾਰਾ ਝੂਠ ਤੋਲਦਾ ਹੈ। ਜਿਵੇਂ ਮਨੁਖ ਬੀਜਦਾ ਹੈ ਤਿਵੇਂ ਹੀ ਲੁਣਦਾ ਹੈ। ਆਪਣੇ ਕਰਮਾਂ ਦਾ ਫਲ ਸਭ ਨੂੰ ਭੋਗਣਾ ਪੈਂਦਾ ਹੈ। ਕੁਕਰਮਾਂ ਦੇ ਫਲ ਸਿੰਮਲ ਦੇ ਫਲ ਵਾਂਗ ਫਿੱਕੇ ਤੇ ਬਕ ਬਕੇ ਹੁੰਦੇ ਹਨ। ਜਿਨਾਂ ਦੇ ਹਿਰਦੇ ਵਿਚ ਸਿਮਰਨ ਨਹੀਂ, ਸਤਿ ਸੰਤੋਖ ਨਹੀਂ, ਦਇਆ ਨਹੀਂ, ਉਹਨਾਂ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ। ਸਤਿਗੁਰ ਉਹਨਾਂ ਦੀ ਹਾਮੀ ਨਹੀਂ ਭਰਦਾ।

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ** ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥ **ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ** ॥ **ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ** ॥ ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ **ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ** ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥

ਅ. ਗ. ਮ. ੧, ੪੭੦

**ਸਿੰਮਲ**
sĩmal

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ**
sĩmal rukh srāirā at dī́rag at muč

**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ**
phal phikke phul bakbake kãm na āwɛ pat

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ**
miṭhat nīwī nānkā guṇ čãgiāīā tat

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ**
tàr tārājū tolīɛ niwɛ so gɔrā hoe

## ਸਿਰ ਸਾੜਣ ਵਾਲੀ ਗਲ
sir sāṛaṇ wālī gal

ਮੁਹਾਵਰਾ
ਜਿਸ ਦਾ ਕੋਈ ਅਰਥ ਨਾ ਹੋਵੇ, ਬੇਕਾਰ

**ਦੁਕਾਨ ਤੇ ਬੈਠਣਾ ਵਿਹਲਾ ਸਿਰ ਸਾੜਨ ਵਾਲੀ ਗਲ ਸੀ**

dukān te bɛṭhṇā wélā sir sāṛan wālī gal sī

ਪੁਰਾਣੇ ਜ਼ਮਾਨੇ ਵਿਚ ਬਾਜ਼ਾਰ ਦੁਕਾਨਾਂ ਖਸਤੀ ਹਾਲਤ ਵਿਚ ਹੁੰਦੇ ਸਨ। ਮਾੜੀ ਮੋਟੀ ਥਾਂ ਨੂੰ ਹੀ ਦੁਕਾਨ ਕਿਹਾ ਜਾਂਦਾ ਸੀ। ਇਹ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੀ ਗਲ ਹੈ। ਅੰਮ੍ਰਿਤਸਰ ਓਦੋਂ ਕੋਈ ਅਜ ਦਾ ਵੱਡਾ ਸ਼ਹਿਰ ਨਹੀਂ ਸੀ। ਮੀਂਹ ਕਣੀ, ਧੁਪ ਸੂਰਜ ਦਾ ਕੋਈ ਇੰਤਜ਼ਾਮ ਨਹੀਂ ਸੀ। ਦੁਕਾਨਾਂ ਕੋਈ ਬਹੁਤਾ ਚਲਦੀਆਂ ਵੀ ਨਹੀਂ ਸਨ। ਗਾਹਕ ਵੀ ਘਟ ਸਨ, ਵਿਕਰੀ ਵੀ ਘਟ, ਦਵਾਈਆਂ ਦੀ ਦੁਕਾਨ ਤੇ ਸਭ ਦਵਾਈਆਂ ਦੁਕਾਨਦਾਰ ਆਪ ਹੀ ਜੜੀ ਬੂਟੀ ਕੁਟ ਕੇ ਬਣਾਉਂਦੇ ਸਨ। ਇਹੋ ਜਿਹੀ ਦੁਕਾਨ ਤੇ ਸਾਰਾ ਦਿਨ ਬੈਠਣਾ ਸਿਰ ਸਾੜਣ ਵਾਲੀ ਗਲ ਤਾਂ ਹੈ ਹੀ ਸੀ। ਬਜ਼ੁਰਗ ਤੇ ਫਿਰ ਵੀ ਦੁਪਹਿਰ ਨੂੰ ਸੌਂ ਲੈਂਦੇ ਸਨ। ਬੱਚਿਆਂ ਨੂੰ ਕੜਕਦੀ ਧੁਪ ਵਿਚ ਕੰਮ ਕਰਨਾ ਪੈਂਦਾ ਸੀ। ਫਿਰ ਇਹ ਬੱਚਾ ਵੀ ਆਪਣੇ ਘਰ ਨਹੀਂ ਸੀ। ਆਪਣੇ ਨਾਨਕੇ ਸੀ ਤੇ ਨਾਨਕੇ ਕਿੰਨੇ ਵੀ ਚੰਗੇ ਹੋਣ, ਆਪਣੇ ਮਾਪੇ ਤੇ ਨਹੀਂ ਬਣ ਸਕਦੇ। ਬੱਚਾ ਵੀ ਨਾਨਕੇ ਸੰਕੋਚ ਨਾਲ ਤੁਰਦਾ ਫਿਰਦਾ ਹੈ।

ਉਸ ਦਿਨ ਪਿੱਛੋਂ **ਮੇਰਾ ਨਾਨਾ ਢਹਿੰਦੀਆਂ ਕਲਾ ਵਿਚ ਰਹਿਣ ਲਗ ਪਿਆ** ਤੇ ਕੁਝ ਸਾਤਿਆਂ ਪਿੱਛੋਂ ਤਾਂ ਉਹਨਾਂ ਨੇ ਦੁਕਾਨ ਨੂੰ ਰੋਜ਼ ਦੁਪਹਿਰੇ ਕੁਝ ਸਮੇਂ ਲਈ ਬੰਦ ਕਰਨ ਦਾ **ਇਕ ਨਿਯਮ ਜਿਹਾ ਬਣਾ ਲਿਆ।** ਵੈਸੇ ਵੀ ਦੁਪਹਿਰਾਂ ਵੇਲੇ **ਦੁਕਾਨ ਤੇ ਬੈਠਣਾ ਵਿਹਲਾ ਸਿਰ ਸਾੜਨ ਵਾਲੀ ਗਲ ਸੀ।** ਸਾਰੇ ਬਜ਼ਾਰ ਦੀਆਂ ਦੁਕਾਨਾਂ ਦੇ ਬਾਹਰਲੇ ਛੱਪਰ ਸ਼ਾਇਦ ਰਾਜ ਮਜ਼ਦੂਰ ਬਣਾਉਣੇ ਹੀ ਭੁੱਲ ਗਏ ਸਨ। ਕੁਝ ਦੁਕਾਨਦਾਰਾਂ ਨੇ **ਟਾਟ ਦੇ ਤੋਬੜਿਆਂ ਦੇ ਪਰਦੇ ਬਣਾਏ ਸਨ,** ਜਿਨ੍ਹਾਂ ਨੂੰ ਲੰਮੇ ਵਾਸਾਂ ਨਾਲ ਲਟਕਾ ਕੇ ਦੁਪਹਿਰ ਦੇ ਸੂਰਜ ਤੋਂ ਬਚਾ ਕੀਤਾ ਜਾਂਦਾ ਸੀ, ਪਰ ਨਾਨੇ ਨੇ ਕੋਈ ਅਜਿਹਾ ਸਾਧਨ ਨਹੀਂ ਸੀ ਕੀਤਾ। ਆਪ ਉਹ ਹਮੇਸ਼ਾ ਦੁਪਹਿਰੇ **ਅੰਦਰਲੇ ਤਖ਼ਤ ਪੋਸ਼ ਤੇ ਬੈਠ ਜਾਂਦੇ ਸਨ ਤੇ ਕੰਧ ਨਾਲ ਬੈਠੇ ਉਂਘਲਾਂਦੇ ਰਹਿੰਦੇ ਸਨ** ਜਾਂ ਸਵੇਰੇ ਲਿਆਂਦੀਆਂ ਹੋਈਆਂ ਸੁਕੀਆਂ ਦੁਆਈਆਂ ਨੂੰ ਤਰਤੀਬ ਦੇਂਦੇ ਰਹਿੰਦੇ ਸਨ। ਮੈਨੂੰ ਜਾਂ ਤਾਂ ਕੜਕਦੀ ਧੁਪ ਵਿਚ ਗੱਦੀ ਉੱਤੇ ਬੈਠਣਾ ਪੈਂਦਾ ਸੀ ਜਾਂ ਨਾਨੇ ਦੇ ਕਹਿਣ ਅਨੁਸਾਰ **ਦੁੱਧ ਪੱਥਰੀ ਨੂੰ ਬਾਜ਼ਾਰ ਵਿਚ ਅੰਗੀਠੀ ਰੱਖ ਕੇ ਫੂੱਲ ਕਰਨ ਦਾ ਜਤਨ ਕਰਨਾ ਪੈਂਦਾ ਸੀ।**

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੪੩

ਸਿਰ ਸਾੜਣ ਵਾਲੀ ਗਲ
sir sāṛaṇ wālī gal

ਮੇਰਾ ਨਾਨਾ ਢਹਿੰਦੀਆਂ ਕਲਾ ਵਿਚ ਰਹਿਣ ਲਗ ਪਿਆ

merā nānā tɛ̀dīā̃ kalā wič rɛ́ṇ lag piā

ਇਕ ਨਿਯਮ ਜਿਹਾ ਬਣਾ ਲਿਆ
ik nyam jihā baṇā liā

ਦੁਕਾਨ ਤੇ ਬੈਠਣਾ ਵਿਹਲਾ ਸਿਰ ਸਾੜਨ ਵਾਲੀ ਗਲ ਸੀ
dukān te bɛṭhṇā wélā sir sāṛan wālī gal sī

ਟਾਟ ਦੇ ਤੋਬੜਿਆਂ ਦੇ ਪਰਦੇ ਬਣਾਏ ਸਨ
ṭāṭ de tobṛiā̃ de parde bṇāe san

ਅੰਦਰਲੇ ਤਖ਼ਤ ਪੋਸ਼ ਤੇ ਬੈਠ ਜਾਂਦੇ ਸਨ ਤੇ ਕੰਧ ਨਾਲ ਬੈਠੇ ਉਂਘਲਾਂਦੇ ਰਹਿੰਦੇ ਸਨ
ã̃darle taḳht poš te bɛṭh jā̃de san
te kā̃d nāl bɛṭhe ũglā̃de rɛ́de san

ਦੁੱਧ ਪੱਥਰੀ ਨੂੰ ਬਾਜ਼ਾਰ ਵਿਚ ਅੰਗੀਠੀ ਰੱਖ ਕੇ ਫੁੱਲ ਕਰਨ ਦਾ ਜਤਨ ਕਰਨਾ ਪੈਂਦਾ ਸੀ
dúd pathrī nū̃ bāzār wič ãgīṭhī rakh ke phul karn dā jatan karnā pɛ̃dā sī

**ਸਿਰਕਾਰ** sirkār

ਨਾਂਵ ਇਸਤਰੀਲਿੰਗ
ਰਾਜ, ਹਕੂਮਤ, ਸਰਕਾਰ

**ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ**

jis hī kī sirkar hɛ tis hī kā sáb koe

ਜਿਸ ਦੀ ਸਰਕਾਰ ਹੁੰਦੀ ਹੈ, ਜਿਸ ਦਾ ਰਾਜ ਹੁੰਦਾ ਹੈ, ਲੋਕਾਈ ਉਸ ਦੇ ਨਾਲ ਹੁੰਦੀ ਹੈ। ਸਤਿਗੁਰੂ ਦੀ ਦਰਗਹ ਵਿਚ ਸਚੁ ਦੀ ਸਰਕਾਰ ਹੈ। ਕਿਣ ਕਿਣ ਵਿਚ ਸੱਚਾਈ ਰਚੀ ਹੋਈ ਹੈ। ਸਚੁ ਬਿਨਾਂ ਹੋਰ ਕੋਈ ਆਕਾਰ ਨਹੀਂ ਹੋ ਸਕਦਾ। ਦੂਜੇ ਭਾਇ ਵਿਚ ਆਵਣ ਜਾਵਣ ਹੈ। ਮਤਿ, ਬੁਧਿ ਵਿਕਾਰਾਂ ਵਿਚ ਜਕੜੀ ਜਾਂਦੀ ਹੈ। ਚਉਰਾਸੀ ਲਖ ਜੂਨਾਂ ਵਿਚ ਭਟਕਦਿਆਂ ਮਨਮੁਖ ਖੁਆਰ ਹੁੰਦਾ ਹੈ। ਗੁਰਮੁਖ ਸਤਿਗੁਰ ਦੀ ਸੇਵਾ ਵਿਚ ਰਹਿ ਕੇ, ਪਾਰਸ ਦੀ ਛੁਹ ਨਾਲ ਸੋਨਾ ਬਣ ਜਾਂਦਾ ਹੈ। ਵਾਹਿਗੁਰੂ ਦੀ ਜੋਤ ਵਿਚ ਜੋਤ ਹੋ ਜਾਂਦਾ ਹੈ। ਜੋ ਉਸ ਦੇ ਪੂਰਬ ਵਿਚ ਲਿਖਿਆ ਹੁੰਦਾ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ।

ਸਿਰੀਰਾਗੁ ਮਹਲਾ ੩ ਘਰੁ ੧ ॥ **ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ** ॥ ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥ **ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ** ॥ ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥ ੧ ॥ ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥ **ਸਤਗੁਰੁ ਸਚੁ ਪ੍ਰਭੁ ਨਿਰਮਲਾ** ਸਬਦਿ ਮਿਲਾਵਾ ਹੋਇ ॥ ੧ ॥ ਰਹਾਉ ॥ ਸਬਦਿ ਮਿਲੈ ਸੋ ਮਿਲਿ ਰਹੈ

ਜਿਸ ਨਉ ਆਪੇ ਲਏ ਮਿਲਾਇ ॥ **ਦੂਜੈ ਭਾਇ ਕੋ ਨਾ ਮਿਲੈ** ਫਿਰਿ ਫਿਰਿ ਆਵੈ ਜਾਇ ॥ ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥ ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ॥੨॥ **ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ** ॥ **ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ** ॥ ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥ **ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ** ॥੩॥ ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ **ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ** ॥ ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥੪॥ **ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ** ॥ ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥ ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥ ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ॥੫॥੩॥੩੬॥

ਅ.ਗ.ਮ.੩, ੨੭

ਸਿਰਕਾਰ
sirkar

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ
jis hī kī sirkar hɛ tis hī kā sáb koe

ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ
ãtar jis kɛ sač wasɛ sačče saččī soe

ਸਤਗੁਰੁ ਸਚੁ ਪ੍ਰਭੁ ਨਿਰਮਲਾ
satgur sač prab nirmalā

ਦੂਜੈ ਭਾਇ ਕੋ ਨਾ ਮਿਲੈ
dūjɛ pàe ko nā milɛ

ਪੜਿ ਪੜਿ ਪੰਡਿਤ ਜੋਤਕੀ
pár̥ pár̥ pãḍit jotkī

ਵਾਦ ਕਰਹਿ ਬੀਚਾਰੁ
wād karɛ bīčār

ਮਤਿ ਬੁਧਿ ਭਵੀ ਨ ਬੁਝਈ
mat búd pàwī na bújaī

ਅੰਤਰਿ ਲੋਭ ਵਿਕਾਰੁ
ãtar lób wikār

ਪੂਰਬਿ ਲਿਖਿਆ ਕਮਾਵਣਾ
pūrab likhiā kmāwaṇā

ਕੋਇ ਨ ਮੇਟਣਹਾਰੁ
koe na meṭaṇhār

ਪਾਰਸਿ ਪਰਸਿਐ ਪਾਰਸੁ ਹੋਇ
pāras parsiɛ pāras hoe

ਜੋਤੀ ਜੋਤਿ ਸਮਾਇ

jotī jot smāe

**ਮਨ ਭੁਖਾ ਭੁਖਾ ਮਤ ਕਰਹਿ**
man pùkkhā pùkkhā mat karɛ

**ਮਤ ਤੂ ਕਰਹਿ ਪੂਕਾਰ**
mat tū karɛ pūkār

**ਸਿਰ** sir

ਨਾਂਵ ਪੁਲਿੰਗ
ਸਰੀਰ ਦਾ ਸਭ ਤੋਂ ਉਪਰਲਾ ਹਿੱਸਾ

**ਸਿਰ ਚਾਇਓ ਜੋਗ ਭਰੋਟੜੀ ਨੂੰ**
sir čāio yog paròṭṛī nū

ਯੋਗੀ ਦਾ ਧਰਮ ਹੈ ਕਿ ਉਹ ਯੋਗ ਦੇ ਨਿਯਮਾਂ ਦੀ ਪਾਲਣਾ ਕਰੇ। ਯੋਗ ਦੇ ਪੂਰਨਿਆਂ ਨੂੰ ਸਿਰ ਤੇ ਚੁੱਕੇ ਤੇ ਯੋਗ ਧਾਰਨ ਸਮੇਂ ਕੀਤੇ ਇਕਰਾਰ, ਵਾਇਦੇ ਪੂਰੀ ਤਰ੍ਹਾਂ ਨਿਭਾਏ। ਸਚ ਤੇ ਸੁਚ ਦਾ ਜੀਵਨ ਬਿਤਾਏ। ਸਹਿਜ ਤੇ ਸੰਜਮ ਨਾਲ ਇਸ ਸੰਸਾਰ ਦੇ ਦੁਵੰਦਾਂ ਨੂੰ ਪਾਰ ਕਰੇ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਤਿਆਗ ਕੇ ਸਭ ਨੂੰ ਮਾਂ, ਭੈਣ ਸਮਝੇ। ਆਪਣੀ ਲੰਗੋਟੀ ਦਾ ਪੱਕਾ ਰਹੇ। ਯੋਗ ਦੇ ਉੱਚੇ ਤੇ ਸੁੱਚੇ ਧਰਮ ਨੂੰ ਦਾਗ਼ ਨਾ ਲੱਗਣ ਦੇਵੇ। ਹਰ ਵੇਲੇ ਸੰਜਮ ਵਿਚ ਰਹਿ ਕੇ ਯੋਗ ਨੂੰ ਆਪਣੇ ਸਿਰ ਤੇ ਚੁਕ ਕੇ ਫਿਰੇ। ਕਦੀ ਕਾਮ, ਕ੍ਰੋਧ ਦੇ ਵਸ ਪੈ ਕੇ ਯੋਗ ਨੂੰ ਨੀਵਾਂ ਨਾ ਹੋਣ ਦੇਵੇ। ਯੋਗੀ ਉਹ ਹੈ ਜੋ ਸੰਜਮ ਵਿਚ, ਸਹਿਜ ਵਿਚ, ਸਚ ਵਿਚ, ਸੁਚ ਵਿਚ ਕਦੀ ਨਾ ਥਿੜਕੇ। ਆਪਣੇ ਆਪ ਤੇ ਪੂਰਾ ਕਾਬੂ ਰੱਖੇ। ਸਚ ਤੇ ਸੁਚ ਦੀ ਭੱਠੀ ਵਿਚ ਆਪਣਾ ਧਰਮ ਨਾ ਹਾਰੇ। ਯੋਗ ਦੇ ਨਿਯਮਾਂ ਦੀ ਸਾਖੀ ਭਰੇ। ਯੋਗ ਦੇ ਪੂਰਨਿਆਂ ਤੇ ਚੱਲੇ।

ਕਹੇ ਨਾਥ, ਰੰਝੇਟਿਆ, ਸਮਝ, ਭਾਈ,
**ਸਿਰ ਚਾਇਓ ਜੋਗ ਭਰੋਟੜੀ ਨੂੰ।**
ਅਲਖ ਨਾਦ ਵਜਾਇ ਕੇ ਕਰੋ ਨਿਹਚਾ,
ਮੇਲ ਆਉਣਾ ਟੁਕੜੇ ਰੋਟੜੀ ਨੂੰ।
**ਅਸੀਂ ਮੁਖ ਆਲੂਦ ਨਾ ਝੂਠ ਬੋਲਾਂ,**
ਚਾਰ ਲਿਆਉਣਾ ਆਪਣੀ ਖੋਤੜੀ ਨੂੰ।
**ਵੱਡੀ ਮਾਉਂ ਬਰਾਬਰਾਂ ਜਾਣੀਏ ਜੀ,**
**ਅਤੇ ਭੈਣ ਬਰਾਬਰਾਂ ਛੋਟੜੀ ਨੂੰ।**
**ਜਤੀ ਸਤੀ ਨਿਮਾਣਿਆਂ ਹੋਇ ਰਹੀਏ,**
ਸਾਬਤ ਰਖਣਾ ਏਸ ਲੰਗੋਟੜੀ ਨੂੰ।
ਵਾਰਿਸ ਸ਼ਾਹ ਮੀਆਂ ਲੈ ਕੇ ਛੁਰੀ ਕਾਈ,
ਵਢ ਦੂਰ ਕਰੀਂ ਏਸ ਬੋਟੜੀ ਨੂੰ।
ਹੀਰ ਵਾਰਿਸ, ੧੪੫

ਸਿਰ
sir

ਸਿਰ ਚਾਇਓ ਜੋਗ ਭਰੋਟੜੀ ਨੂੰ
sir čāio yog paròṭṛī nū

ਅਸੀਂ ਮੁਖ ਆਲੂਦ ਨਾ ਝੂਠ ਬੋਲਾਂ
asī mukh ālūd nā čũṭh bolā̃

ਵੱਡੀ ਮਾਉਂ ਬਰਾਬਰਾਂ ਜਾਣੀਏ ਜੀ
waḍḍī māõ brābarā̃ jāṇīe jī

ਅਤੇ ਭੈਣ ਬਰਾਬਰਾਂ ਛੋਟੜੀ ਨੂੰ
ate pɛ̀ṇ brābarā̃ čhoṭṛī nū

ਜਤੀ ਸਤੀ ਨਿਮਾਣਿਆਂ ਹੋਇ ਰਹੀਏ
jatī satī nimāṇiā̃ hoe ráīe

**ਸਿਰ** sir

ਨਾਂਵ
ਕੋਸ਼ਿਸ਼ ਕਰਨਾ, ਯਤਨ ਕਰਨਾ

**ਮੈਂ ਪੰਦਰਾਂ ਦਿਨਾਂ ਤੋਂ ਸਿਰ ਖਪਾ ਖਪਾ ਕੇ ਥਕ ਗਿਆ ਹਾਂ**

mɛ̃ pā̃drā̃ dinā̃ tõ sir khpā khpā ke thak giā hā̃

ਕਈ ਬੱਚੇ ਪੜ੍ਹਾਈ ਵਿਚ ਤੇਜ਼ ਹੁੰਦੇ ਹਨ ਤੇ ਕਈ ਢਿੱਲੇ। ਉਹਨਾਂ ਤੇ ਜਿਨਾਂ ਮਰਜ਼ੀ ਸਿਰ ਖਪਾਓ, ਕੋਈ ਅਸਰ ਨਹੀਂ ਪੈਂਦਾ। ਤਾਈ ਜੀ ਦੇ ਸਿਰ ਖਪਾਈ ਦੇ ਬਾਵਜੂਦ ਸਤਵੰਤ ਨੂੰ ਲਿਖਣਾ ਪੜ੍ਹਨਾ ਘਟ ਆਉਂਦਾ। ਪਰ ਜਦੋਂ ਧਰਮਸਾਲਾ ਵਿਚ ਇਕ ਕੁੜੀ ਤੇ ਇਕ ਮੁੰਡਾ ਹੋਣ ਤਾਂ ਪੜ੍ਹਾਈ ਲਿਖਾਈ ਦੀ ਨੁਹਾਰ ਬਦਲ ਜਾਂਦੀ ਹੈ। ਗੁਰਮੁਖੀ ਅੱਖਰਾਂ ਦੀ ਬਜਾਏ ਉਹ ਇਕ ਦੂਜੇ ਵਿਚ ਵੱਧ ਦਿਲਚਸਪੀ ਲੈਣ ਲਗ ਪੈਂਦੇ ਹਨ। ਸਤਵੰਤ ਵਾਸਤੇ ਹੀਰਾ ਇਕ ਸੁਹਣਾ ਮੁੰਡਾ, ਇਕ ਸੁਹਿਰਦ ਸਾਥੀ ਸੀ ਜਿਸ ਨੂੰ ਛੇੜ ਕੇ ਉਹ ਖੁਸ਼ ਹੁੰਦੀ। ਉਸਦਾ ਧਿਆਨ ਲਿਖਾਈ ਵਲ ਘਟ ਸੀ ਤੇ ਪਿਆਰ ਦੇ ਇਸ਼ਾਰਿਆਂ ਵਲ ਵੱਧ। ਇਹੋ ਅੰਦਾਜ਼, ਇਹੋ ਨਖਰੇ, ਇਹੋ ਸ਼ੈਤਾਨੀਆਂ ਪਿਆਰ ਦਾ ਆਗਾਜ਼ ਹਨ। ਇਹਨਾਂ ਨਾਲ ਹੀ ਦੋਸਤੀ ਦੀਆਂ, ਪਿਆਰ ਦੀਆਂ ਪੀਂਘਾਂ ਪੈਂਦੀਆਂ ਹਨ।

ਬੁਧ, ਵੀਰ, ਸ਼ੁਕਰ, ਸ਼ਨੀਚਰ, ਐਤ, ਸੋਮ, ਮੰਗਲ ਸਾਰਾ ਸਾਤਾ ਲੰਘ ਗਿਆ ਤੇ ਮੈਂ ਭਾਈ ਕੋਲੋਂ ਦੁਪਹਿਰੇ ਗੁਰਮੁਖੀ ਸਿਖਣ ਜਾਂਦਾ ਰਿਹਾ। ਮੈਂ ਇਕ ਸਾਤੇ ਵਿਚ ਹੀ ਸਾਰੀ ਪੈਂਤੀ ਪੜ੍ਹ ਲਈ ਪਰ **ਸਤਿਵੰਤ ਪੜ੍ਹਾਈ ਵਿਚ ਬੜੀ ਢਿੱਲੀ ਸੀ** ਤੇ ਭਾਈ ਬਾਰ ਬਾਰ ਉਸ ਨੂੰ ਇਹ ਕਹਿੰਦਾ ਸੀ, ਸਤਿਵੰਤ **ਖਵਰੇ ਤੇਰੇ ਦਿਮਾਗ ਵਿਚ ਤੂੜੀ ਭਰੀ ਹੋਈ ਏ,** ਹੀਰੇ ਵਲ ਤਕ ਇਕ ਸਾਤੇ ਵਿਚ ਹੀ ਪੈਂਤੀ ਪੜ੍ਹ ਲਈ ਸੂ। ਤੇਰੇ ਨਾਲ **ਮੈਂ ਪੰਦਰਾਂ ਦਿਨਾਂ ਤੋਂ ਸਿਰ ਖਪਾ ਖਪਾ ਕੇ ਥੱਕ ਗਿਆ ਹਾਂ, ਤੇਰੇ ਪੱਲੇ ਕੁਝ ਪੈਂਦਾ ਈ ਨਹੀਂ। '** ਜਦੋਂ ਸਤਿਵੰਤ ਭਾਈ ਨੂੰ ਇਹ ਕਹਿੰਦਾ ਸੁਣਦੀ ਤਾਂ ਉਹ ਆਪਣੀਆਂ ਬੁਲ੍ਹੀਆਂ ਨੂੰ ਪੀਡਾ ਕਰਕੇ ਘੁਟਦੀ ਤੇ ਫੇਰ ਮੇਰੇ ਵਲ ਤਕਦੀ, ਜਿਵੇਂ ਕਹਿੰਦੀ ਹੋਵੇ ਕਿ ਚੰਗਾ ਚਲਾਕ ਆਇਆ ਏਂ। ਜੇ ਇੰਨੀ ਵੱਡੀ ਉਮਰ ਤਕ ਕੁਝ ਨਹੀਂ ਪੜ੍ਹਿਆ ਤਾਂ ਇਕ ਦੋ ਸਾਤਿਆਂ ਵਿਚ ਕੀ ਫ਼ਰਕ ਪੈ ਜਾਊ?

ਉਸ ਦੁਪਹਿਰ ਨੂੰ ਭਾਈ ਨੇ, ਮੈਨੂੰ ਬਾਲ ਬੋਧ ਤੋਂ ਨਕਲ ਕਰਨ ਲਈ

ਆਖਿਆ। ਜਦੋਂ ਮੈਂ **ਕਾਨੇ ਦੀ ਕਲਮ ਨਾਲ ਭਾਈ ਦੀ ਪਿਤਲ ਦੀ ਦਵਾਤ ਵਿਚੋਂ ਟੋਭਾ ਲੈ ਕੇ ਸਿਆਲ ਕੋਟੀ ਖੁਰਦਰੇ ਕਾਗਜ਼ ਤੇ ਲਿਖਣ ਲੱਗਾ** ਤਾਂ ਸਤਿਵੰਤ ਨੇ ਮੇਰੀ ਕੂਹਣੀ ਨੂੰ ਪਿਛੋਂ ਹਿਲਾ ਦਿੱਤਾ। ਮੇਰਾ ਹਥ ਵਿੰਗਾ ਹੋ ਗਿਆ ਤੇ ਕਲਮ ਵੀ ਕਾਗਜ਼ ਦੇ ਖੁਰਦਰੇਪਨ ਵਿਚ ਅਟਕ ਕੇ ਟੁੱਟ ਗਈ। ਹੋ ਸਕਦਾ ਹੈ ਕਿ ਸਤਿਵੰਤ ਨੇ ਇਹ ਜਾਣ ਬੁਝਕੇ ਨਾ ਕੀਤਾ ਹੋਵੇ ਪਰ ਜਦੋਂ ਮੈਂ ਉਸ ਵਲ ਤੱਕਿਆ ਤਾਂ ਉੱਥੇ ਸ਼ਰਮ ਦੀ ਕੋਈ ਲਾਲੀ ਨਹੀਂ ਸੀ। **ਉਸ ਦੀਆਂ ਅੱਖੀਆਂ ਮੁਸਕਰਾ ਰਹੀਆਂ ਸਨ** ਤੇ ਉਸ ਨੇ ਜਦੋਂ ਆਪਣੀਆਂ ਬੁਲ੍ਹੀਆਂ ਨੂੰ ਦੰਦਾਂ ਨਾਲ ਟੁਕਿਆ ਤਾਂ **ਉਸ ਦੀਆਂ ਗੱਲ੍ਹਾਂ ਦੇ ਟੋਇਆਂ ਵਿਚ ਲਾਲੀ ਦੇ ਟਿਮਕਣੇ ਮੈਨੂੰ ਚਮਕਦੇ ਦਿਸੇ।**

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੮੮

ਸਿਰ ਖਪਾ ਕੇ
sir khpā ke

ਸਤਿਵੰਤ ਪੜ੍ਹਾਈ ਵਿਚ ਬੜੀ ਢਿੱਲੀ ਸੀ
satwãt pṛāī wič baṛī tìllī sī

ਖਵਰੇ ਤੇਰੇ ਦਿਮਾਗ ਵਿਚ ਤੂੜੀ ਭਰੀ ਹੋਈ ਏ
khawre tere dimāg wič tūṛī pàrī hoī e

ਮੈਂ ਪੰਦਰਾਂ ਦਿਨਾਂ ਤੋਂ ਸਿਰ ਖਪਾ ਖਪਾ ਕੇ ਥਕ ਗਿਆ ਹਾਂ
mɛ̃ pãdrā̃ dinā̃ tõ sir khpā khpā ke thak giā hā̃

ਤੇਰੇ ਪੱਲੇ ਕੁਝ ਪੈਂਦਾ ਈ ਨਹੀਂ
tere palle kúj pɛ̃dā ī naī̃

ਕਾਨੇ ਦੀ ਕਲਮ ਨਾਲ ਭਾਈ ਦੀ ਪਿਤਲ ਦੀ ਦਵਾਤ ਵਿਚੋਂ ਟੋਭਾ ਲੈ ਕੇ ਸਿਆਲ ਕੋਟੀ ਖੁਰਦਰੇ ਕਾਗਜ਼ ਤੇ ਲਿਖਣ ਲੱਗਾ
kāne dī qalm nāl pāī dī pittal dī dwāt wiččõ ṭóbā lɛ ke siāl koṭī khurdre kāgaz te likhaṇ laggā

ਉਸ ਦੀਆਂ ਅੱਖੀਆਂ ਮੁਸਕਰਾ ਰਹੀਆਂ ਸਨ
us dīā̃ akkhīā̃ muskrā rahīā̃ san

ਉਸ ਦੀਆਂ ਗੱਲ੍ਹਾਂ ਦੇ ਟੋਇਆਂ ਵਿਚ ਲਾਲੀ ਦੇ ਟਿਮਕਣੇ ਮੈਨੂੰ ਚਮਕਦੇ ਦਿਸੇ
us dīā̃ gállā̃ de ṭoiā̃ wič lālī de ṭimkaṇe mɛnū̃ čamkde dise

**ਸਿਰ ਖੁੰਡੀ** sir khũḍī

ਵਿਸ਼ੇਸ਼ਣ
ਤੇਜ਼ ਧਾਰ

**ਕੇਹੀ ਝੜ ਤਰਵਾਰ ਏ ਬਿਜਲੀ ਦੀ ਸਿਰ ਖੁੰਡੀ**
kéī čàṛ tarwār e bijlī dī sir khũḍī

ਕਾਦਰ ਦੀ ਤਲਵਾਰ ਦੇ ਵਾਰ ਅੱਗੇ ਕੋਈ ਖਲੋ ਨਹੀਂ ਸਕਦਾ। ਤਲਵਾਰ ਦੇ ਵਾਰ ਦੀ ਭਾਵੇਂ ਸਿਰ ਖੁੰਡੀ ਹੋਵੇ, ਫਕੀਰ ਉਸ ਦੇ ਭਲੇ ਲਈ ਦੁਆ ਕਰਦਾ ਹੈ। ਉਹ ਹਰ ਵਾਰ ਹਰ ਜ਼ਬਰ ਨੂੰ ਸਹਿਣ ਲਈ ਤਿਆਰ ਹੈ। ਇਹ ਜ਼ਿੰਦਗੀ ਚਾਰ ਦਿਹਾੜੇ ਹੈ। ਅਜ ਦੀ, ਕਲ ਦੀ ਕਾਦਰ ਦੀ ਜ਼ਾਤ ਹੀ ਇਸ ਜਗ ਦਾ ਨੂਰ ਹੈ। ਸਮੇਂ ਦੀ ਤਲਵਾਰ ਹੈ। ਇਸ ਅੱਗੇ ਸਭ ਸਿਰ ਝੁਕਾ ਦੇਂਦੇ ਹਨ। ਇਕ ਪਾਸੇ ਰਾਤ ਦਾ ਅੰਧੇਰਾ ਹੈ। ਦੂਸਰੇ ਪਾਸੇ ਪਿਆਰੇ ਦੀ ਜ਼ੁਲਫ ਦਾ ਕਾਲਾ ਸਿਆਹ ਰੰਗ ਸਮਾਇਆ ਹੋਇਆ ਹੈ। ਫਕੀਰ ਖ਼ੁਦਾ ਦੇ ਕਹਿਰ ਨੂੰ, ਉਸ ਦੇ ਜ਼ੋਰ ਜ਼ਬਰ ਦੀ ਤਾਬ ਨਹੀਂ ਲਾ ਸਕਦਾ। ਉਹ ਆਪਣੇ ਕਾਦਰ ਦੀ ਤਲਵਾਰ ਨੂੰ ਚੁੰਮਦਾ ਹੈ। ਹਰ ਵੇਲੇ ਆਪਣਾ ਜੀਵਨ ਵਾਰਨ ਲਈ ਤਿਆਰ ਰਹਿੰਦਾ ਹੈ। ਕਾਦਰ ਦੀ ਸਿਰ ਖੁੰਡੀ ਬਿਜਲੀ ਦਾ ਲਿਸ਼ਕਾਰਾ ਉਸ ਦੀ ਜ਼ਿੰਦਗੀ ਦਾ ਨੂਰ ਹੈ। ਉਸ ਲਈ ਹੁਣ ਜੀਵਨ ਮਰਨ ਦਾ ਕੋਈ ਭੇਦ ਨਹੀਂ ਰਿਹਾ। ਫਿਰ ਵੀ ਉਹ ਦੁਆ ਕਰਦਾ ਹੈ ਕਿ ਕਾਦਰ ਉਸ ਨੂੰ ਅਪੁੱਠਿਆਂ ਨਾ ਮਾਰੇ। ਉਸ ਤੇ ਰਹਿਮ ਕਰੇ। ਉਸ ਦਾ ਪਿਆਰ, ਉਸ ਦੀ ਦੁਆ ਕਬੂਲ ਕਰੇ।

ਭਲਾ ਵੇ ਸਾਹਿਬ ਮੈਂ ਭੀ ਤੈਂਡੀਆਂ,
ਹਿਕ ਤਲਵਾਰ ਦਾ ਵਾਰ ਨਹੀਂ।
**ਕੇਹੀ ਝੜ ਤਰਵਾਰ ਏ ਬਿਜਲੀ ਦੀ ਸਿਰ ਖੁੰਡੀ,**
ਐਡਾ ਅੰਧਾਰ ਨਹੀਂ।
ਮੀਆਂ ਅਜ ਭੀ ਤੂੰ ਹੈਂ ਤੇ ਕਲ ਭੀ ਤੂੰ ਹੈਂ,
ਕਿਆ ਭਾਣਾ ਵਾਰ ਨਹੀਂ।
**ਕੂਚੇ ਜ਼ੁਲਫ਼ ਤੇ ਰਾਤੀਂ ਚਾਨਣ ਕਿਹਾ ਗਲ,**
ਬੰਨ੍ਹਾਂ ਮਾਰ ਮਾਰ ਨਹੀਂ।
**ਬਿਨ ਫ਼ਾਲ ਦੇ ਚੋਰ ਤੇ ਨਗਰ ਦੇ ਡਿੱਠਾ,**
ਸ਼ੋਰ ਅਤੇ ਮਾਰ ਮਾਰ ਨਹੀਂ।
ਉਹ ਪਲਕਾਂ ਕਢ ਯਾਰ ਰੁੱਠ ਸ਼ਾਹਦ ਹੈ ਹੋ,
ਅਪੁੱਠਿਆਂ ਮਾਰ ਨਹੀਂ।
ਹੈਦਰ ਇਹ ਪੁੱਠੀਆਂ ਸਿੱਧੀਆਂ ਤੋਂ,
ਆਸ ਸਾਰ ਦੀ ਸਾਰ ਨਹੀਂ।

ਕਲਾਮ ਅਲੀ ਹੈਦਰ, ੧੨੫

ਸਿਰ ਖੁੰਡੀ
sir khũḍī

ਕੇਹੀ ਝੜ ਤਰਵਾਰ ਏ ਬਿਜਲੀ ਦੀ ਸਿਰ ਖੁੰਡੀ
kéī čàṛ tarwār e bijlī dī sir khũḍī

ਕੂਚੇ ਜ਼ੁਲਫ਼ ਤੇ ਰਾਤੀਂ ਚਾਨਣ ਕਿਹਾ ਗਲ
kūče zulf te rātī̃ čānaṇ kihā gal

ਬਿਨ ਫ਼ਾਲ ਦੇ ਚੋਰ ਤੇ ਨਗਰ ਦੇ ਡਿੱਠਾ
bin fāl de čor te nagar de ḍiṭṭhā

**ਸਿਰ ਗੁਜ਼ਰੀ** sir guzrī
ਕਿਰਿਆ ਵਿਸ਼ੇਸ਼ਣ

ਜਿਵੇਂ ਹੋਈ, ਜਿਵੇਂ ਵਾਪਰੀ

**ਜਿਵੇਂ ਸਿਰ ਗੁਜ਼ਰੀ ਜੇ ਆਖ ਨ ਸਕੇਂ**
jiwẽ sir guzrī je ākh nā sakẽ

ਫਕੀਰ ਕਾਗ, ਕਾਂ ਉਡਾਉਂਦਾ ਹੈ। ਪਤਾ ਕਰਦਾ ਹੈ, ਕੀ ਹੋਇਆ, ਕੀ ਗੁਜ਼ਰੀ। ਜੋ ਬੰਦੇ ਦੇ ਅੰਦਰ ਬਾਹਰ ਹੁੰਦੀ ਹੈ, ਉਹ ਆਖ ਨਹੀਂ ਸਕਦਾ। ਪਿਆਰ ਮੁਹੱਬਤ ਦੇ ਭੇਦ, ਰਹੱਸ ਗੁੱਝੇ ਹੀ ਰਹਿੰਦੇ ਹਨ। ਦੁਖ ਦਰਦ ਇਆਂ, ਜ਼ਾਹਰ ਨਹੀਂ ਹੁੰਦੇ। ਜੋ ਮਨ ਤਨ ਤੇ ਗੁਜ਼ਰਦੀ ਹੈ, ਉਸ ਦਾ ਰਾਜ਼ ਰਾਜ਼ ਹੀ ਰਹਿ ਜਾਂਦਾ ਹੈ। ਫਕੀਰ ਕਾਗ ਉਡਾਉਂਦਾ ਹੈ। ਔਸੀਆਂ ਪਾਉਂਦਾ ਹੈ। ਆਪਣੇ ਦੁੱਖਾਂ ਦਰਦਾਂ ਦਾ ਵਾਸਤਾ ਪਾਉਂਦਾ ਹੈ। ਆਪਣੇ ਕਾਦਰ, ਆਪਣੇ ਮਾਹੀ ਨੂੰ ਯਾਦ ਕਰਦਾ ਹੈ। ਉਹ ਕੋਈ ਪਛਤਾਵਾ ਨਹੀਂ ਕਰਦਾ। ਕੋਈ ਗਿਲਾ ਨਹੀਂ ਕਰਦਾ। ਉਹ ਸਿਰਫ ਦੁਆ ਕਰਦਾ ਹੈ। ਮਿੰਨਤ ਕਰਦਾ ਹੈ। ਆਪਣੇ ਕਾਦਰ ਦੀ ਸਿਫਤ ਸਲਾਹ ਵਿਚ ਜੀਵਨ ਬਿਤਾਉਂਦਾ ਹੈ। ਫਕੀਰ ਨਿਮਾਣਾ ਹੈ। ਕਾਗ ਉਡਾਉਂਦਿਆਂ ਉਦਾਸ ਹੁੰਦਾ ਹੈ। ਅੰਦਰ ਦੀਆਂ ਗੱਲਾਂ, ਅੰਦਰ ਦੀਆਂ ਚੀਸਾਂ ਅੰਦਰ ਹੀ ਰਹਿ ਜਾਂਦੀਆਂ ਹਨ। ਜੋ ਗੁਜ਼ਰਦੀ ਹੈ ਉਹ ਕਦੇ ਆਖੀ ਨਹੀਂ ਜਾ ਸਕਦੀ।

**ਆਖ ਵੇਖਾਂ ਨਿਤ ਕਹੇ ਕਾਗਾ ਯਾਰ,**
ਜੋ ਆਉਂਦਾ ਉਡ ਵੇਖਾਂ।
ਭੁਲਾਵੇ ਕਾਗਾ ਚਲ ਸਹੀ ਇਹ ਭੀ,
**ਜੇ ਉਡ ਮੇਰੇ ਕਾਗ ਵੇਖਾਂ।**
**ਜਿਵੇਂ ਸਿਰ ਗੁਜ਼ਰੀ ਜੇ ਆਖ ਨ ਸਕੇਂ,**
ਖੋਹ ਸੁਟੀਂ ਸਰ ਮੱਰਹ ਤਾਂ।
ਜੇ ਲੁੱਟ ਪਈ ਹੈਦਰ ਹੋਸੀ,
ਛੁਪਿਆ ਹਾਲ ਭੀ ਸਭ ਇਆਂ।

ਕਲਾਮ ਅਲੀ ਹੈਦਰ, ੧੨੦

ਸਿਰ ਗੁਜ਼ਰੀ
sir guzrī

ਜੇ ਉਡ ਮੇਰੇ ਕਾਗ ਵੇਖਾਂ
je uḍ mere kāg wekhā̃

ਆਖ ਵੇਖਾਂ ਨਿਤ ਕਹੇ ਕਾਗਾ ਯਾਰ
ākh wekhā̃ nit kahe kāgā yār

ਜਿਵੇਂ ਸਿਰ ਗੁਜ਼ਰੀ ਜੇ ਆਖ ਨ ਸਕੇਂ
jiwẽ sir guzrī je ākh nā sakẽ

**ਸਿਰ ਗੁੰਦਣਾ** sir gũdṇā

ਕਿਰਿਆ
ਸਿਰ ਦੇ ਕੇਸਾਂ ਦੀਆਂ ਮੀਢੀਆਂ ਬਣਾਉਣਾ

**ਪ੍ਰੇਮ ਨਾਲ ਸਿਰ ਗੁੰਦ ਕੇ**
prem nāl sir gũd ke

ਪਿੰਡ ਵਿਚ ਪਲੇਠੀ ਦੇ ਮੁੰਡੇ ਦੀ ਕੀਤੀ ਜਾਂਦੀ ਹੈ। ਮੁੰਡੇ ਨੂੰ ਨਾਨਕੇ, ਭੂਆਂ ਅਤੇ ਹੋਰ ਨੇੜਤਾ ਵਾਲੇ ਰਿਸ਼ਤੇਦਾਰ ਤੋਹਫੇ ਦੇ ਰੂਪ ਵਿਚ ਗਹਿਣੇ ਲੈ ਕੇ ਆਉਂਦੇ। ਕੋਈ ਸੱਗੀ ਫੁੱਲ, ਕੋਈ ਮੱਥੇ ਦਾ ਟਿੱਕਾ, ਕੋਈ ਪੈਰਾਂ ਲਈ ਸਮਲੇ ਅਤੇ ਕੋਈ ਹੱਥਾਂ ਲਈ ਘੁੰਗਰੂਆਂ ਵਾਲੇ ਕੰਗਣ ਲੈ ਕੇ ਆਉਂਦਾ।

ਜਦੋਂ ਮੁੰਡੇ ਦੀ ਮਾਂ ਨੇ ਪੇਕੇ ਜਾਂ ਹੋਰ ਰਿਸ਼ਤੇਦਾਰੀ ਵਿਚ ਜਾਣਾ ਹੁੰਦਾ ਤਾਂ ਛੋਟੇ

ਜਿਹੇ ਮੁੰਡੇ ਦੇ ਕੇਸਾਂ ਨੂੰ ਪਿੰਡ ਦੀ ਨੈਣ ਨੇ ਵਿਆਹੁਲੀ ਕੁੜੀ ਵਾਂਗ ਉਸਦਾ ਸਿਰ ਗੁੰਦਣਾ। ਛੋਟੇ ਛੋਟੇ ਕੇਸਾਂ ਦੀਆਂ ਕਸ ਕਸ ਕੇ ਮੀਢੀਆਂ ਕਰਨੀਆਂ। ਮੀਢੀਆਂ ਇਉਂ ਕਸ ਦੇਣੀਆਂ ਜਿਵੇਂ ਤਪਲੇ ਜਾਂ ਢੋਲਕੀ ਦੀਆਂ ਰੱਸੀਆਂ ਕਸੀਆਂ ਹੁੰਦੀਆਂ ਹਨ। ਸਿਰ ਗੁੰਦਕੇ ਨੈਣ ਸੱਗੀ ਫੁੱਲ ਲਾਉਂਦੀ। ਛੋਟਾ ਮੁੰਡਾ ਕੇਸ ਖਿੱਚਣ ਕਰਕੇ ਰੋਂਦਾ ਵਿਲਕਦਾ ਰਹਿੰਦਾ ਪਰ ਉਸਦੇ ਛੋਟੇ ਛੋਟੇ ਕੇਸਾਂ ਦੀਆਂ ਮੀਢੀਆਂ ਇਉਂ ਕਸੀਆਂ ਜਾਂਦੀਆਂ ਕਿ ਕੇਸ ਖੁਲ੍ਹ ਕੇ ਮੂੰਹ ਵਿਚ ਨਾ ਆਉਣ ਅਤੇ ਸਿਰ ਤੇ ਸੱਗੀ ਫੁਲ ਅਤੇ ਮੱਥੇ ਤੇ ਟਿੱਕਾ ਫਸੇ ਰਹਿਣ।

ਮੀਢੀਆਂ ਕਈ ਵਾਰ ਇਤਨੀਆਂ ਕਸ ਕੇ ਕੀਤੀਆਂ ਜਾਂਦੀਆਂ ਕਿ ਛੋਟੇ ਬੱਚੇ ਦਾ ਸਿਰ ਦੁਖਣ ਲਗ ਜਾਂਦਾ। ਬੱਚਾ ਸੌਂਦਾ, ਜਾਗਦਾ ਰੋਂਦਾ ਰਹਿੰਦਾ। ਪਰ ਮੀਢੀਆਂ ਦਾ ਤਣਾ ਉਵੇ ਹੀ ਕਸਿਆ ਰਹਿੰਦਾ। ਕਈ ਵਾਰ ਸਿਰ ਦੀ ਚਮੜ ਹੀ ਉੱਧੜ ਜਾਂਦੀ ਸੀ। ਕਸੇ ਸਿਰ ਤੇ ਢੋਲਕੀ ਵਾਂਗ ਠੋਲੇ ਮਾਰ ਮਾਰ ਛੇੜਦੇ। ਬੱਚੇ ਸਿਰ ਢੋਲਕੀ ਵਾਂਗ ਵਜਦਾ।

ਜਦੋਂ ਅਸੀਂ ਨਾਨਕੀਂ ਜਾਂ ਮਾਸੀਆਂ ਭੂਆਂ ਦੇ ਪਿੰਡ ਜੰਗਲ ਦੇਸ਼ ਵਲ ਜਾਣਾ ਫਿਰ ਤਾਂ ਬਿਸ਼ਨੋ **ਨੈਣ ਨੇ ਏਨੇ ਕਸ ਕੇ ਵਾਲ ਗੁੰਦਣੇ ਵਈ 'ਮੁੰਡਾ ਮਰ ਜਾਏਗਾ ਤੜਾਗੀ ਨਾ ਟੁੱਟੇ'** ਵਾਲੀ ਗਲ ਹੋ ਜਾਣੀ। ਮੇਰੀ ਮਾਂ ਤੋਂ ਵੱਡੀ ਉਮਰ ਦੀ ਬਿਸ਼ਨੋ ਨੈਣ ਨੇ **ਪ੍ਰੇਮ ਨਾਲ ਸਿਰ ਗੁੰਦ ਕੇ** ਆਖਣਾ 'ਲੈ ਅੰਮਾ, ਇਕ ਵਾਰੀ ਤਾਂ ਮੈਂ **ਆਪਣੇ ਲਉਢੇ ਦਿਉਰ ਦਾ ਇਹੋ ਜਿਹਾ ਸਿਰ ਕੀਤੈ!** ਵਈ ਭਾਵੇਂ ਸਾਰੇ ਰਿਸ਼ਤੇ ਨਾਤਿਆਂ ਵਿਚ ਜਾ ਆਵੇ **ਮਜ਼ਾਲ ਐ ਮੀਢੀਆਂ ਖੁੱਲ੍ਹਣ।'** ਸਿਰ ਦੀ ਚਮੜੀ ਬੇਸ਼ੱਕ ਉੱਧੜ ਜਾਵੇ, ਪਰ ਮੀਢੀਆਂ ਦਾ ਇਕ ਵਾਲ ਕੇਹੜਾ ਬਾਹਰ ਨਿਕਲ ਸਕਦਾ ਹੈ। ਹੋਰ **ਜੁਆਕਾਂ ਵਾਂਗ ਮੂੰਹ ਵਿਚ ਵਾਲ ਨਹੀਂ ਪੈਣਗੇ।** ਸਿਰ ਉੱਤੇ ਜਦੋਂ ਜੀ, **ਉਸਨੇ ਕੱਸਵਾਂ ਠੋਲਾ ਮਾਰਨਾ** ਜੋ ਉਸ ਦਾ ਆਪਣੇ ਲਉਢੇ ਦਿਉਰ ਨਾਲ, ਵੱਡੀ, ਨਾ ਸਚ ਮਹਾਂ ਵੱਡੀ, **ਭਾਬੀ ਦੀ ਮੁਹੱਬਤ ਦਾ ਕਲੋਲ** ਹੁੰਦਾ ਸੀ, **ਤਣਾਵਾਂ ਨਾਲ ਕੱਸੇ ਹੋਏ ਢੋਲ ਵਾਂਗ,** ਸਾਡਾ ਸਿਰ, ਉੱਪਰ ਨਾਲੋਂ ਵੱਧ ਅੰਦਰੋਂ ਅਜੇਹਾ ਗੁੰਜਣਾ ਕਿ ਅਸੀਂ ਉਸ ਦੇ ਨਾਲ ਹੀ ਸਮੇਂ ਦਾ ਰਾਗ ਅਲਾਪ ਦੇਣਾ। ਇਸ ਬੇ-ਤਾਲੇ ਰਾਗ ਦਾ ਅਲਾਪ ਜੋ ਅਸਲ ਵਿਚ ਵਿਰਲਾਪ ਹੁੰਦਾ ਸੀ, ਉਤਨਾ ਚਿਰ ਇਹ ਭੈਰਓ ਰਾਗ ਫਿਰ ਬੰਦ ਕਿਵੇਂ ਹੁੰਦਾ ਜਿਤਨਾ ਚਿਰ ਸਿਰ ਵਿਚ ਸੁਰਾਂ ਟੁਣਕਦੀਆਂ ਰਹਿਣ? ਸਾਡੀਆਂ **ਕੱਸੀਆਂ ਹੋਈਆਂ ਮੀਢੀਆਂ ਤੋਂ ਪੀੜਾਂ ਉੱਠਦੀਆਂ ਰਹਿਣੀਆਂ** ਤੇ ਅਸੀਂ ਜੀ ਰੋਂਦੇ ਰਹਿਣਾ। ਕਦੇ ਕਦੇ

ਵਾਲਾਂ ਦੀਆਂ ਮੀਢੀਆਂ ਦਾ ਖਿੱਚਾਅ ਗੂੜ੍ਹੀ ਨੀਂਦ ਖ਼ੁਮਾਰੀ ਵੇਲੇ ਵੀ-ਜੋ ਕਹਿੰਦੇ ਸੂਲੀ ਉੱਤੇ ਵੀ ਆ ਜਾਂਦੀ ਹੈ-ਝੂੰਮਦੇ ਸਿਰ ਤੇ ਲਟਕਦੇ ਜੁੱਸੇ ਨੂੰ ਏਸੇ ਅਭਿਆਸ (ਰਿਆਜ਼) ਵਿਚ ਲਾਈ ਰੱਖਦਾ। **ਵਾਂਹਡੇ ਜਾਂ ਸਾਕ ਸਕੀਰੀ ਵਿਚ ਜਾਣ ਲਈ,** ਜਦੋਂ ਸਾਨੂੰ ਨਵੀਂ ਦੁਲਹਨ ਵਾਂਗ ਪੂਰੀ ਤਰ੍ਹਾਂ ਸਜਾਇਆ ਜਾਂਦਾ, ਫਿਰ ਘਰਦਿਆਂ ਨੂੰ **ਨਜ਼ਰ ਲੱਗਣ ਦਾ ਡਰ ਭੂਤਾਂ ਵਾਂਗ ਆ ਚਿੰਬੜਦਾ।** ਸਾਡੀ ਸੁੰਦਰਤਾ ਬਣਾਉਟੀ ਗੁੱਡੀਆਂ ਨੂੰ ਮਾਤ ਪਾਉਣ ਵਾਲੀ ਦੇਖਕੇ, ਜੋ ਕੋਈ ਪਾਰਖੂ ਹੁੰਦਾ ਤਾਂ ਜ਼ਰੂਰ ਸਾਡੇ ਘਰਦਿਆਂ ਨੂੰ ਪੁੱਛਦਾ, 'ਵਈ ਇਹ **ਲੀਰਾਂ ਦਾ ਬੁੱਧੂ** ਤਾਂ ਹੈ ਨਹੀਂ, ਨਾ ਹੀ **ਰਬੜ ਦਾ ਬਾਵਾ ਹੈ,** ਤੁਸੀਂ ਹੁਣ ਇਸਨੂੰ 'ਕਾਕਾ' ਵੀ ਨਹੀਂ ਰਹਿਣ ਦਿੱਤਾ, ਇਸ **ਮੁੰਡੇ ਦਾ ਹੁਲੀਆ ਦੱਸੋ ਕੀ ਬਣਾਇਆ ਹੈ'** ਘਰ ਦੇ ਬਖ਼ੂਬੀ ਏਹੋ ਜਵਾਬ ਦਿੰਦੇ 'ਅਸੀਂ ਤਾਂ ਜੀ ਇਸਨੂੰ ਪਿੰਡ ਦੇ **ਜੁਆਕਾਂ ਵਿੱਚੋਂ ਇਕ ਵਾਰੀ ਸਿਰ ਕੱਢਵਾਂ** ਜਾਂ ਵਿਲੱਖਣ ਬਣਾ ਦਿੱਤਾ ਹੈ, ਭਾਵੇਂ ਕੋਈ ਕੁਝ ਕਹੇ।'

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੨੪

ਸਿਰ ਗੁੰਦਣਾ
sir gũdṇā

ਨੈਣ ਨੇ ਏਨੇ ਕਸ ਕੇ ਵਾਲ ਗੁੰਦਣੇ ਵਈ
'ਮੁੰਡਾ ਮਰ ਜਾਏਗਾ ਤੜਾਗੀ ਨਾ ਟੁੱਟੇ
nɛṇ ne ene kas ke wāl gũdṇe waī
mũḍā mar jāegā tṛāgī nā ṭuṭṭe

ਪ੍ਰੇਮ ਨਾਲ ਸਿਰ ਗੁੰਦ ਕੇ
prem nāl sir gũd ke

ਆਪਣੇ ਲਉਢੇ ਦਿਉਰ ਦਾ ਇਹੋ ਜਿਹਾ ਸਿਰ ਕੀਤੈ
āpṇe lɔ́ḍe dior dā eho jihā sir kītɛ

ਮਜ਼ਾਲ ਐ ਮੀਢੀਆਂ ਖੁੱਲ੍ਹਣ
mzāl ɛ mīḍīā̃ khúlaṇ

ਜੁਆਕਾਂ ਵਾਂਗ ਮੂੰਹ ਵਿਚ ਵਾਲ ਨਹੀਂ ਪੈਣਗੇ
juākā̃ wā̃g mū̃ wič wāl naī̃ pɛṇge

ਉਸਨੇ ਕੱਸਵਾਂ ਠੋਲਾ ਮਾਰਨਾ
usne kasswā̃ ṭholā mārnā

ਭਾਬੀ ਦੀ ਮੁਹੱਬਤ ਦਾ ਕਲੋਲ
pā̀bī dī muhabat dā kalol

ਤਣਾਵਾਂ ਨਾਲ ਕੱਸੇ ਹੋਏ ਢੋਲ ਵਾਂਗ
tṇāwā̃ nāl kasse hoe ṭòl wā̃g

ਕੱਸੀਆਂ ਹੋਈਆਂ ਮੀਢੀਆਂ ਤੋਂ ਪੀੜਾਂ ਉੱਠਦੀਆਂ ਰਹਿਣੀਆਂ
kassīā̃ hoīā̃ mīḍīā̃ tõ pīṛā̃ uṭṭhdīā̃ rɛ́ṇīā̃

ਵਾਂਹਡੇ ਜਾਂ ਸਾਕ ਸਕੀਰੀ ਵਿਚ ਜਾਣ ਲਈ
wḍe jā̃ sāk sakīrī wič jāṇ laī

ਨਜ਼ਰ ਲੱਗਣ ਦਾ ਡਰ ਭੂਤਾਂ ਵਾਂਗ ਆ ਚਿੰਬੜਦਾ
nazar laggaṇ dā ḍar pūtā̃ wā̃g ā čī̃baṛdā

ਲੀਰਾਂ ਦਾ ਬੁੱਧ
līrā̃ dā búd

ਰਬੜ ਦਾ ਬਾਵਾ ਹੈ
rabaṛ dā bāwā hɛ

ਮੁੰਡੇ ਦਾ ਹੁਲੀਆ ਦੱਸੋ ਕੀ ਬਣਾਇਆ ਹੈ
mũḍe dā hulīā dasso kī bṇāiā hɛ

ਜੁਆਕਾਂ ਵਿੱਚੋਂ ਇਕ ਵਾਰੀ ਸਿਰ ਕੱਢਵਾਂ
juākā̃ wiččõ ik wārī sir káḍwā̃

## ਸਿਰਜੀ ਮੇਦਨੀ sirji mednī

ਕਿਰਿਆ
ਬਣਾਈ

### ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰ

túd sirjī mednī dukh sukh dewaṇhār

ਕਰਤਾ ਪੁਰਖ ਨੇ ਇਹ ਮੇਦਨੀ, ਸ੍ਰਿਸ਼ਟੀ ਸਿਰਜੀ, ਬਣਾਈ। ਇਸ ਜਗ ਵਿਚ ਨਾਰੀ ਪੁਰਖ ਬਣੇ ਤੇ ਨਾਲ ਹੀ ਦੁਖ ਸੁਖ ਵੀ।ਕਈ ਖੰਡਾਂ ਬ੍ਰਹਮੰਡਾਂ ਦੀ ਸਥਾਪਣਾ ਹੋਈ।ਭਾਂਤ ਭਾਂਤ ਦੇ ਜੀਅ ਜੰਤ ਪੈਦਾ ਹੋਏ।ਕਾਦਰ ਆਪਣੀ ਕੁਦਰਤ ਵਿਚ ਸਮਾਅ ਕੇ ਸਚੁ ਤੇ ਸੰਜਮ ਦਾ ਵਰਤਾਰਾ, ਨਿਸਤਾਰਾ ਕਰਦਾ ਹੈ। ਨਾਰੀ ਪੁਰਖ ਨੂੰ ਜੋੜਦਾ ਵਿਛੋੜਦਾ ਹੈ।ਉਹਨਾਂ ਦੇ ਮੇਲ ਜੋੜ, ਦੁਖ ਸੁਖ ਉਹਨਾਂ ਦੇ ਨਾਲ ਹੀ ਆਉਂਦੇ ਹਨ।ਕਰਤਾਰ ਦੇ ਹੁਕਮ ਵਿਚ ਥਾਪਣਾ ਉਥਾਪਣਾ ਹੁੰਦੀ ਹੈ।ਕਰਤਾਰ ਦੇ ਹੁਕਮ ਵਿਚ ਹੀ ਸਾਰਾ ਬ੍ਰਹਮੰਡ ਇਕਸਾਰ ਚਲਦਾ ਹੈ।ਗੁਰਮੁਖ ਬ੍ਰਹਮੰਡ ਦੇ ਸੰਜਮ ਨੂੰ ਸਮਝਦਾ ਹੈ ਤੇ ਆਪਣੇ ਕਾਦਰ, ਆਪਣੇ ਸੁਆਮੀ ਦੀ ਆਰਾਧਨਾ ਕਰਦਾ ਹੈ।ਉਸ ਦੇ ਹੁਕਮ ਅਨੁਸਾਰ, ਉਸ ਦੇ ਸੰਜਮ ਅਨੁਸਾਰ ਚਲਦੇ ਪ੍ਰਬੰਧ ਨੂੰ ਸਵੀਕਾਰ ਕਰਦਾ ਹੈ।ਉਸ ਦੇ ਪਾਏ ਪੂਰਨਿਆਂ ਤੇ ਚਲਦਾ ਹੈ।ਇਸ ਸੰਜਮ ਵਿਚ ਆਵਾ ਗਵਣ ਹੈ।ਆਉਣਾ ਜਾਣਾ ਹੈ।ਜਮਣਾ ਮਰਣਾ ਹੈ।ਗੁਰਮੁਖ ਕਰਤਾਰ ਦੀ ਇਸ ਜੁਗਤ ਨੂੰ ਸਮਝਦਾ ਹੈ।ਮਨਮੁਖ ਦੂਜੇ ਭਾਇ ਵਿਚ ਆਪਣੇ ਕਾਦਰ ਨੂੰ ਵਿਸਾਰਦਾ ਹੈ ਤੇ ਦੁਵੰਦਾਂ ਵਿਚ ਫਸਿਆ ਰਹਿੰਦਾ ਹੈ।ਗੁਣਾਂ ਨੂੰ ਛਡ ਕੇ ਅਵਗੁਣਾਂ ਵਲ ਤੁਰਦਾ ਹੈ।ਸਚੁ ਦੇ ਰਾਹ ਨੂੰ ਛਡ ਕੇ ਵਿਕਾਰਾਂ ਵਿਚ ਜਕੜਿਆ ਰਹਿੰਦਾ ਹੈ।ਇਹ ਰੂਪ, ਇਹ ਜਵਾਨੀ ਕੁਝ ਦਿਹਾੜੇ ਹੈ।ਜੋ ਉਪਜਿਆ ਹੈ, ਉਸ ਨੇ ਬਿਨਸਣਾ ਹੈ। ਜੋ ਆਇਆ ਹੈ, ਉਸ ਨੇ ਜਾਣਾ ਹੈ।ਕਰਤਾਰ ਦੇ ਹਥ ਸਭ ਦੀ ਡੋਰੀ ਹੈ।ਉਸ ਦੀ ਨਦਰਿ ਸਾਰੇ ਬ੍ਰਹਮੰਡ ਨੂੰ, ਸਾਰੇ ਪਾਸਾਰੇ ਨੂੰ ਵਾਚਦੀ ਹੈ, ਪਰਖਦੀ ਹੈ।ਗੁਰਮੁਖ ਉਸ ਦੇ ਸਚੁ ਦੀ ਆਰਾਧਨਾ ਕਰਦਾ ਹੈ।ਉਸ ਨੂੰ ਘੋਖਦਾ ਵਿਚਾਰਦਾ

ਹੈ।ਸਤਿਗੁਰ ਦੀ ਮਿਹਰ ਨਾਲ ਗੁਰ ਸ਼ਬਦ ਦੁਆਰਾ ਉਸ ਦੀ ਸਿਰਜੀ ਹੋਈ ਮੇਦਨੀ ਦੇ ਸਚੁ ਦੀ ਸੇਧੇ ਤੁਰਦਾ ਹੈ।ਉਸ ਦਾ ਜੀਵਨ ਸੱਚਾ ਤੇ ਸੁੱਚਾ ਹੁੰਦਾ ਹੈ।ਉਸ ਵਿਚ ਸਹਿਜ ਤੇ ਸੰਜਮ ਹੁੰਦਾ ਹੈ।ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਵਿਕਾਰਾਂ ਤੋਂ ਦੂਰ ਰਹਿੰਦਾ ਹੈ।ਉਹ ਜਾਣਦਾ ਹੈ ਕਿ ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਸਿਰਜੀ ਹੈ ਉਹ ਹੀ ਇਸ ਦੇ ਕਾਰ ਵਿਹਾਰ ਦਾ ਮਾਲਕ ਹੈ, ਸੁਆਮੀ ਹੈ।ਗੁਰਮੁਖ ਉਸ ਦੀ ਪ੍ਰੀਤ ਵਿਚ ਉਸ ਦੇ ਸੁਚ ਵਿਚ, ਉਸ ਦੇ ਸੰਜਮ ਵਿਚ ਰਹਿ ਕੇ ਸਹਿਜ ਸੁਹੇਲਾ ਹੋ ਜਾਂਦਾ ਹੈ।ਕਰਤਾ ਪੁਰਖ ਦੇ ਚਰਣਾਂ ਵਿਚ ਆਪਣਾ ਜੀਵਨ ਅਰਪਨ ਕਰਦਾ ਹੈ।

**ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ** ॥ ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥ **ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ** ॥ ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ॥੨॥ **ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ** ॥ ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥ **ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ** ॥ ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥੩॥ **ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ** ॥ ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥ **ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ** ॥ ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥੪॥

ਅ.ਗ.ਮ.੧, ੫੮੦

ਸਿਰਜੀ ਮੇਦਨੀ
sirjī mednī

ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰ
túd sirjī mednī dukh sukh dewaṇhār

ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰ
khāṇī bāṇī terīā dehe jīā ādā̀r

ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ
āwā gawaṇ sirjiā tū thir karṇɛhāro

ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ
pū̀ḍṛɛ nām wisāriā būḍaṛɛ kiā tis čāro

ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ

sadṛe āe tinā jāniā hukm sačče kartāro

**ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ**

rūp na jāṇɛ sohaṇīɛ hukm báddī sir kāro

**ਸਿਰ ਢਕਣ ਜੋਗਾ** sir ṭàkaṇ jogā

ਕਿਰਿਆ ਵਿਸ਼ੇਸ਼ਣ
ਗੁਜਾਰੇ ਜੋਗਾ, ਕੰਮ ਚਲਾਉਣ ਜੋਗਾ

**ਉਹਨੂੰ 'ਸਿਰ–ਢਕਣ ਜੋਗਾ' ਕਰਕੇ 'ਦਿਨ–ਕਟੀ' ਕਰੀ ਜਾਂਦੇ ਸਨ**

ónū̃ sir ṭàkaṇ jogā karke din kaṭī karī jā̃de san

ਪਿੰਡ ਵਿਚ ਗਰੀਬ ਘਰਾਂ ਦੀ ਹਾਲਤ ਬਹੁਤ ਬੁਰੀ ਹੁੰਦੀ ਸੀ। ਕੱਚੇ ਕੋਠੇ, ਉਹ ਵੀ ਢੱਠੇ ਹੋਏ। ਕਿਸੇ ਦੀ ਛਤ ਨਹੀਂ। ਕਿਸੇ ਦਾ ਬੂਹਾ ਨਹੀਂ। ਜਿੱਥੋਂ ਕੁਝ ਟੁਟ ਜਾਏ, ਫਿਰ ਉਸਾਰਿਆ ਨਹੀਂ ਜਾਂਦਾ। ਬਹੁਤਿਆਂ ਕੋਲ ਤੇ ਸਿਰ ਢਕਣ ਜੋਗਾ ਵੀ ਥਾਂ ਨਹੀਂ ਸੀ। ਕੋਈ ਆਸਰਾ, ਕੋਈ ਕੰਮ ਚਲਾਊ ਕੋਠਾ ਮੰਡਪ ਵੀ ਨਹੀਂ ਸੀ। ਅੱਗੋਂ ਬੱਚੇ ਵੱਧਦੇ ਜਾਂਦੇ ਸਨ ਤੇ ਇਕ ਇਕ ਮੰਜੀ ਤੇ ਤਿੰਨ ਤਿੰਨ ਇੱਕਠੇ ਹੀ ਸੌਂਦੇ ਸਨ। ਜਗਸੀਰ ਨੂੰ ਤਾਪ ਚੜ੍ਹਿਆ ਸੀ। ਉਹਦਾ ਸਾਰਾ ਸਰੀਰ ਰੂੰ ਵਾਂਗੂੰ ਪਿੰਜਿਆ ਪਿਆ ਸੀ। ਗ਼ਰੀਬਾਂ ਲਈ ਪਿੰਡ ਵਿਚ ਕਿਹੜਾ ਕੋਈ ਦਵਾ ਦਾਰੂ ਹੁੰਦਾ ਹੈ। ਅਫੀਮ ਖਾ ਕੇ ਤੇ ਸੁਕੀ ਚਾਹ ਪੀ ਪੀ ਕੇ ਉਹਦਾ ਸਾਰਾ ਸਰੀਰ ਹਿਲਿਆ ਪਿਆ ਸੀ। ਪਿੰਡ ਦੇ ਕੱਚੇ ਟੁੱਟੇ ਭੱਜੇ ਕੋਠੇ ਕੁੱਤਿਆਂ ਦੇ ਘੋਰਨਿਆਂ ਵਰਗੇ ਸਨ। ਦਵਾ ਦਾਰੂ ਜੋਗੇ ਪੈਸੇ ਨਾ ਹੋਣ ਕਰਕੇ ਉਸ ਦੀ ਮਾਂ ਨੰਦੀ ਆਪ ਹੀ ਓਹੜ ਪੋਹੜ ਕਰਕੇ ਗੁਜ਼ਾਰਾ ਕਰਦੀ ਸੀ।

ਜਗਸੀਰ ਦੋ ਦਿਨ ਮੰਜੀ 'ਤੇ ਪਿਆ ਰਿਹਾ। **ਤਾਪ ਨਾਲ ਉਹਦਾ ਸਾਰਾ ਸਰੀਰ ਪਿੰਜਿਆ ਗਿਆ।** ਪੁਰਾਣੇ ਗੁਦੈਲੇ ਤੇ ਜੁੱਲੀ ਵਿੱਚੋਂ ਦੀ ਵੀ ਮੰਜੀ ਦਾ ਵਾਣ ਚੁਭਣ ਲਗ ਪਿਆ ਸੀ।

ਤੀਜੇ ਦਿਨ ਤਕੜੀ ਰਾਤ ਗਿਆਂ ਉਹ ਉਠ ਕੇ ਬਹਿ ਗਿਆ। **ਨੰਦੀ ਦੋ ਦਿਨ ਉਹਦਾ ਓਹੜ–ਪੋਹੜ ਕਰਦਿਆਂ ਥਕ ਕੇ ਸੌਂ ਗਈ ਸੀ। ਜਗਸੀਰ ਨੇ ਖੇਸ ਦੀ ਬੁਕਲ ਮਾਰੀ** ਤੇ ਮੰਜੀ ਉਤੋਂ ਉਠ ਖੜੋਤਾ। **ਕਮਜ਼ੋਰੀ ਕਰਕੇ ਲੱਤਾਂ ਕੰਬ ਰਹੀਆਂ ਸਨ, ਪਰ ਰਤਾ ਚਿਤ ਕਰੜਾ ਕਰਕੇ ਉਹ ਹੌਲੀ–ਹੌਲੀ ਤੁਰ ਪਿਆ।**

ਬਾਹਰਲੇ ਬੂਹੇ ਦੀ ਕੁੰਡੀ ਮਾਰੀ ਤੇ ਰੌਣਕੀ ਦੀ ਭੱਠੀ ਵਲ ਤੁਰ ਪਿਆ।

ਖੇਮੇ ਛੀਂਬੇ ਦੇ ਬੂਹੇ ਕੋਲੋਂ ਲੰਘਦਿਆਂ ਉਹਨੂੰ ਜਾਪਿਆ ਉਹਦੀਆਂ ਲੱਤਾਂ ਬਹੁਤੀਆਂ ਈ ਕੰਬ ਰਹੀਆਂ ਸਨ। ਦੋਹਾਂ ਹੱਥਾਂ ਨਾਲ ਲਕ ਨੂੰ ਥੰਮ੍ਹ ਕੇ, ਉਹ ਖੇਮੇ ਕੇ ਬੂਹੇ ਸਾਹਮਣੇ ਗੱਡੀ ਇਕ ਲੱਕੜ ਦੀ ਮੁੱਢੀ ਉਤੇ ਬਹਿ ਗਿਆ। **ਬਿੰਦ ਕੁ ਦਮ ਲੈ ਕੇ** ਉਹਨੇ ਜਦੋਂ

ਸਿਰ ਉਤਾਂਹ ਚੁੱਕਿਆ ਤਾਂ ਨਿਗ੍ਹਾ ਆਪਣੇ ਵਿਹੜੇ ਦੇ ਘਰਾਂ ਉਤੇ ਜਾ ਪਈ। ਹਨੇਰੀ ਰਾਤ ਵਿਚ ਇਹ ਘਰ ਉਹਨੂੰ **ਕੁੱਤਿਆਂ ਦੇ ਘੋਰਨਿਆਂ ਵਰਗੇ ਜਾਪੇ-ਨਿੱਕੇ, ਹਨੇਰੇ ਤੇ ਡੂੰਘੇ।** ਕਈਆਂ ਦੀਆਂ ਛੱਤਾਂ ਏਡੀਆਂ ਨੀਵੀਆਂ ਸਨ ਕਿ ਕੋਈ ਲੰਮਾ ਬੰਦਾ ਅੰਦਰ ਫਿਰ ਤੁਰ ਨਹੀਂ ਸੀ ਸਕਦਾ। ਵਿਹੜਿਆਂ ਦੇ ਪਾਸੀਂ ਕੰਧਾਂ ਦੀ ਥਾਂ ਲੋਕਾਂ ਨੇ ਵਾੜਾਂ ਕੀਤੀਆਂ ਹੋਈਆਂ ਸਨ। ਉਪਰ-ਥਲੀ ਵਰ੍ਹਿਆਂ ਬੱਧੀ ਓਵੇਂ ਲਿੱਪੀਂਦੀਆਂ ਕੰਧਾਂ ਉਤੇ ਲਿਓੜੇ ਇੰਜ ਉਚੇ-ਨੀਵੇਂ ਹੋਏ ਹੋਏ ਸਨ ਜਿਵੇਂ ਕੋਹੜੀ ਦੇ ਫੋੜੇ ਨਿਕਲੇ ਹੋਏ ਹੋਣ। ਉਹਦੀ ਸੁਰਤ ਵਿਚ, ਵਿਹੜੇ ਵਿਚ ਕਿਸੇ ਨੇ ਕੋਈ ਨਵਾਂ ਕੋਠਾ ਨਹੀਂ ਸੀ ਛੱਤਿਆ। ਮੀਂਹਾਂ ਵਿਚ ਜਦੋਂ ਕਿਸੇ ਪੁਰਾਣੇ ਕੋਠੇ ਦੀ ਛਤ ਡਿਗ ਪੈਂਦੀ ਜਾਂ ਕੰਧ ਢਹਿ ਜਾਂਦੀ ਤਾਂ ਲੋਕ ਓਸੇ ਪੁਰਾਣੇ ਕਾਠ ਤੇ ਇੱਟਾਂ ਨਾਲ ਮੁੜ **ਉਹਨੂੰ 'ਸਿਰ-ਢਕਣ ਜੋਗਾ' ਕਰਕੇ 'ਦਿਨ-ਕਟੀ' ਕਰੀ ਜਾਂਦੇ ਸਨ।**

'ਕੁੱਤਿਆਂ ਦੇ ਘੋਰਨੇ।'... ਜਗਸੀਰ ਨੂੰ ਇਹ ਸੋਚ ਕੇ ਰਤਾ ਹਾਸੀ ਆ ਗਈ, ਪਤਾ ਨਹੀਂ ਉਹਨੂੰ ਇਹ ਖ਼ਿਆਲ ਕਿਵੇਂ ਆ ਗਿਆ ਸੀ। ਏਸੇ ਵਿਹੜੇ ਵਿਚ ਉਹ ਜੰਮਿਆ ਪਲਿਆ ਤੇ ਚਾਲ਼ੀਆਂ ਉਤੇ ਦੋ ਵਰ੍ਹਿਆਂ ਦੀ ਉਮਰ ਭੋਗ ਚੁੱਕਿਆ ਸੀ, ਪਰ ਇਹ ਘਰ ਉਹਨੂੰ ਕਦੇ 'ਕੁੱਤਿਆਂ ਦੇ ਘੋਰਨਿਆਂ' ਵਰਗੇ ਨਹੀਂ ਸਨ ਜਾਪੇ।

ਉਹਦੀ ਸੁਰਤ ਵਿਚ ਈ ਇਹਨਾਂ ਘਰਾਂ ਵਿਚ, ਉਹਦੀ ਜਵਾਨੀ ਵਾਰੇ ਜੰਮੇ ਮੁੰਡੇ ਕੁੜੀਆਂ ਹੁਣ ਜਵਾਨ ਹੋ ਗਏ ਸਨ ਉਹਨਾਂ ਵਿਚੋਂ ਕਿੰਨਿਆਂ ਦੇ ਵਿਆਹ ਹੋ ਗਏ ਸਨ। ਕਈਆਂ ਦੇ ਨਿਆਣੇ ਨਿੱਕੇ ਵੀ ਹੋ ਗਏ ਸਨ ਤੇ **ਵਿਹੜਾ ਮਖਿਆਲ ਦੇ ਛੱਤੇ ਵਾਂਗ ਦਿਨੋ-ਦਿਨ ਨਿਆਣਿਆਂ ਨਾਲ ਭਰਦਾ ਜਾਂਦਾ ਸੀ।** ਇਕੋ ਕੋਠੇ ਵਿਚ ਜਿੱਥੇ ਅਜ ਤੋਂ ਵੀਹ ਪੰਝੀ ਵਰ੍ਹੇ ਪਹਿਲਾਂ ਦੋ ਤਿੰਨ ਜੀਅ ਰਹਿੰਦੇ ਹੁੰਦੇ ਸਨ, ਹੁਣ ਉਸੇ ਕੋਠੇ ਵਿਚ ਦਸ- ਦਸ ਜੀਅ ਸੌਂਦੇ ਸਨ। ਲੋਕ, **ਕੁੱਜੇ, ਬਠਲੀਆਂ ਤੇ ਨਿਕ-ਸੁਕ ਖੂੰਜੀਂ ਰਖ ਕੇ, ਇਕ-ਦੂਜੇ ਉਤੇ ਘਸੋੜ-ਮਸੋੜ ਕੇ ਨਿੱਕੀਆਂ-ਵੱਡੀਆਂ ਮੰਜੀਆਂ ਡਾਹ ਕੇ, ਰਾਤ ਕਟ ਲੈਂਦੇ ਸਨ।** ਇਕ-ਇਕ ਮੰਜੀ ਉਤੇ ਤਿੰਨ- ਤਿੰਨ ਨਿਆਣੇ ਇੱਕਠੇ ਸੌਂ ਰਹਿੰਦੇ, ਭੁੰਜੇ ਪੈਰ ਹੁੰਦੇ, ਪਰ ਖੁੱਲ੍ਹਾ ਕੋਠਾ ਕੋਈ ਨਾ ਛਤ ਸਕਦਾ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੪੭

ਸਿਰ ਢਕਣ ਜੋਗਾ
sir ṭàkaṇ jogā

ਤਾਪ ਨਾਲ ਉਹਦਾ ਸਾਰਾ ਸਰੀਰ ਪਿੰਜਿਆ ਗਿਆ
tāp nāl ódā sārā srīr pĩjiā giā

ਨੰਦੀ ਦੋ ਦਿਨ ਉਹਦਾ ਓਹੜ-ਪੋਹੜ ਕਰਦਿਆਂ ਥਕ ਕੇ ਸੌਂ ਗਈ ਸੀ

nãḍī do din ódā óṛ póṛ kardiā̃ thak ke sɔ̃ gaī sī

ਜਗਸੀਰ ਨੇ ਖੇਸ ਦੀ ਬੁਕਲ ਮਾਰੀ
jagsīr ne khes dī bukal mārī

ਕਮਜ਼ੋਰੀ ਕਰਕੇ ਲੱਤਾਂ ਕੰਬ ਰਹੀਆਂ ਸਨ, ਪਰ ਰਤਾ ਚਿਤ ਕਰੜਾ ਕਰਕੇ ਉਹ ਹੌਲੀ–ਹੌਲੀ ਤੁਰ ਪਿਆ
kamzorī karke lattā̃ kā̃b raī́ā̃ san par ratā čit karṛā karke ó hɔlī hɔlī tur piā

ਬਿੰਦ ਕੁ ਦਮ ਲੈ ਕੇ
bĩd ku dam lɛ ke

ਕੁੱਤਿਆਂ ਦੇ ਘੋਰਨਿਆਂ ਵਰਗੇ ਜਾਪੇ–ਨਿੱਕੇ, ਹਨੇਰੇ ਤੇ ਡੂੰਘੇ
kuttiā̃ de kòrniā̃ warge jāpe nikke hanere te ḍū̃́ge

ਉਹਨੂੰ 'ਸਿਰ–ਢਕਣ ਜੋਗਾ' ਕਰਕੇ 'ਦਿਨ–ਕਟੀ' ਕਰੀ ਜਾਂਦੇ ਸਨ
ónū̃ sir ṭàkaṇ jogā karke din kaṭī karī jā̃de san

ਵਿਹੜਾ ਮਖਿਆਲ ਦੇ ਛੱਤੇ ਵਾਂਗ ਦਿਨੋ–ਦਿਨ ਨਿਆਣਿਆਂ ਨਾਲ ਭਰਦਾ ਜਾਂਦਾ ਸੀ
wéṛā makhiāl de čhatte wā̃g dino din niāṇiā̃ nāl pàrdā jā̃dā sī

ਕੁੱਜੇ, ਬਠਲੀਆਂ ਤੇ ਨਿਕ–ਸੁਕ ਖੂੰਜੀਂ ਰਖ ਕੇ
kujje baṭhlīā̃ te nik suk khū̃jī̃ rakh ke

ਇਕ–ਦੂਜੇ ਉੱਤੇ ਘਸੋੜ–ਮਸੋੜ ਕੇ ਨਿੱਕੀਆਂ–ਵੱਡੀਆਂ ਮੰਜੀਆਂ ਡਾਹ ਕੇ, ਰਾਤ ਕਟ ਲੈਂਦੇ ਸਨ
ik dūje utte kasòṛ masoṛ ke nikkīā̃ waḍḍīā̃ mãjīā̃ ḍā́ ke rāt kaṭ lɛ̃de san

**ਸਿਰੰਦਾ** sirãdā

ਵਿਸ਼ੇਸ਼ਣ
ਸਜੰਨ, ਕਰਿੰਦਾ, ਸਿਰਜਣਹਾਰ

**ਧੰਨੁ ਸਿਰੰਦਾ ਸਚਾ ਜਾਨੀਅੜਾ**

tàn sirãdā saččā jānīaṛā

ਸਿਰੰਦੇ ਨੇ, ਕਰਤਾ ਪੁਰਖ ਨੇ ਇਹ ਸ੍ਰਿਸ਼ਟੀ ਸਾਜ ਕੇ ਸਾਰੇ ਜਗ ਨੂੰ ਧੰਧੇ, ਕੰਮ ਕਾਜ ਤੇ ਲਾਇਆ ਹੈ। ਉਸ ਸਿਰੰਦੇ, ਉਸ ਸੱਚੇ ਕਰਤਾਰ, ਪਾਤਸ਼ਾਹ ਦੇ ਹੁਕਮ ਅਨੁਸਾਰ ਇਹ ਸਾਰਾ ਜਗ ਆਪਣੇ ਮਿਥੇ ਹੋਏ ਰਾਹ ਤੇ ਚਲਦਾ ਹੈ। ਜਿਵੇਂ ਜਿਵੇਂ ਸਿਰੰਦੇ ਦਾ, ਕਰਤਾਰ ਦਾ ਸੰਜਮ ਇਸ ਬ੍ਰਹਮੰਡ ਨੂੰ ਤੋਰਦਾ ਹੈ, ਇਹ ਤੁਰਦਾ ਹੈ। ਦੁਵੰਦਾਂ ਵਿਚ, ਦੂਜੇ ਭਾਇ ਵਿਚ ਫਸਿਆ ਜੀਵ ਆਪਣੇ ਕਾਦਰ ਦੀ ਮਿਹਰ ਦਾ ਜਾਚਕ ਹੈ। ਜਿਵੇਂ ਜਿਵੇਂ ਸਿਰੰਦੇ ਨੇ ਲਿਖਿਆ ਹੈ ਉਵੇਂ ਉਵੇਂ ਹੀ ਹੁੰਦਾ ਹੈ। ਸਿਰੰਦਾ ਆਪ ਹੀ ਇਸ ਜਗ ਨੂੰ, ਇਸ ਦੇ ਜੀਆਂ ਜੰਤਾਂ ਨੂੰ ਥਾਪਦਾ ਹੈ, ਆਪ ਹੀ ਉਥਾਪਦਾ ਹੈ। ਓਸੇ ਦੇ ਹੁਕਮ ਅਨੁਸਾਰ ਸਾਰੀ ਉਪਜ ਹੈ। ਓਸੇ ਦੇ ਹੁਕਮ ਅਨੁਸਾਰ

ਸਾਰੀ ਬਿਨਸ ਹੈ। ਇਸ ਜਗ ਵਿਚ ਆਉਣਾ ਜਾਣਾ ਉਸ ਦੇ ਹਥ ਹੈ। ਇਸ ਜਗ ਵਿਚ ਜਸ ਲੈਣਾ, ਇਸ ਜਗ ਵਿਚ ਚੰਗੇ ਕਰਮ ਕਰਨੇ ਕਰਤਾਰ ਦੀ ਮਿਹਰ ਸਦਕਾ ਹਨ। ਗੁਰਮੁਖ ਸਿਰੰਦੇ ਦੇ ਸਚੁ ਨੂੰ, ਉਸ ਦੇ ਬ੍ਰਹਮੰਡ ਦੇ ਸੰਜਮ ਨੂੰ ਸਮਝਣ ਦਾ ਯਤਨ ਕਰਦਾ ਹੈ। ਉਸ ਦੇ ਰਹੱਸ ਵਿਚ ਧਿਆਨ ਲਾ ਕੇ ਉਸ ਦੇ ਪੂਰਨਿਆਂ ਤੇ ਚਲਦਾ ਹੈ। ਆਪ ਇਸ ਭਵਜਲ ਵਿੱਚੋਂ ਪਾਰ ਹੋ ਜਾਂਦਾ ਹੈ ਤੇ ਆਪਣਿਆਂ ਸਾਥੀਆਂ ਨੂੰ ਬਚਾਅ ਲੈਂਦਾ ਹੈ। ਸੱਚੇ ਪਾਤਸ਼ਾਹ ਦੇ ਸਚੁ ਦਾ ਸਿਮਰਨ ਕਰਨ ਨਾਲ, ਉਸ ਤੇ ਜ਼ਿਕਰ ਫਿਕਰ ਕਰਨ ਨਾਲ ਗੁਰਮੁਖ ਇਸ ਕੂੜ ਭਰੇ ਸੰਸਾਰ ਵਿਚ ਸਚੁ ਦੀ ਭਾਲ ਕਰਦਾ ਹੈ। ਕੂੜ / ਸਚੁ ਦਾ ਨਿਤਾਰਾ ਕਰਤਾਰ ਦੇ ਆਪਣੇ ਹਥ ਹੈ। ਗੁਰਮੁਖ ਇਸ ਦੁਵੰਦ ਨੂੰ ਧਿਆਨ ਵਿਚ ਰਖ ਕੇ ਸਚੁ ਦੇ ਰਾਹ ਪੈਂਦਾ ਹੈ। ਕੂੜ ਦੇ ਕੁਰਾਹੇ ਨਹੀਂ ਪੈਂਦਾ। ਆਪਣੇ ਕਰਤਾ ਪੁਰਖ ਦੇ ਸਿਮਰਨ ਵਿਚ ਜੀਵਨ ਬਿਤਾਉਂਦਾ ਹੈ। ਇਹ ਸਿਮਰਨ ਕੋਈ ਪੂਜਾ ਪਾਠ ਨਹੀਂ। ਇਹ ਸਿਮਰਨ ਧਿਆਨ ਗਿਆਨ ਦਾ ਰਾਹ ਹੈ। ਇਸ ਸਿਮਰਨ ਨਾਲ ਕਰਤਾਰ ਦੀ ਕੁਦਰਤ ਦੇ ਰਹੱਸ ਦੀ ਸੋਝੀ ਹੁੰਦੀ ਹੈ। ਇਸ ਸਿਮਰਨ ਨਾਲ ਕੂੜ ਦਾ ਕੁਰਾਹ ਤਿਆਗ ਕੇ ਗੁਰਮੁਖ ਸਚੁ ਦੇ ਰਾਹ ਤੇ ਚਲਦਾ ਹੈ। ਸਚੁ ਤੇ ਸੰਜਮ ਦਾ ਜੀਵਨ ਜੀਉਂਦਾ ਹੈ। ਉਹ ਸਿਰੰਦਾ, ਕਰਤਾ ਪੁਰਖ ਸਾਸ ਗਿਰਾਸ ਵਿਚ, ਸਾਰੇ ਜਗ ਵਿਚ, ਸਾਰੇ ਬ੍ਰਹਮੰਡ ਵਿਚ ਰਚਿਆ ਹੋਇਆ ਹੈ। ਉਸ ਦੇ ਆਕਾਰ / ਸਾਕਾਰ ਦੇ ਦੁਵੰਦ ਦਾ ਨਿਰਣਾ ਨਹੀਂ ਹੋ ਸਕਦਾ। ਉਹ ਆਪ ਹੀ ਕਦੀ ਕਿਸੇ ਆਕਾਰ ਵਿਚ ਹੁੰਦਾ ਹੈ, ਕਦੀ ਕਿਸੇ ਸਾਕਾਰ ਵਿਚ ਹੁੰਦਾ ਹੈ। ਉਹ ਜਲ ਥਲ ਮਹੀਅਲ ਸਭ ਆਗਾਸਾਂ ਪਾਤਾਲਾਂ ਵਿਚ ਅਗਮ ਅਗੋਚਰ ਹੈ। ਉਹ ਨਿਰੰਕਾਰ ਹੈ। ਉਹ ਨਿਰੰਜਨ ਹੈ। ਉਹ ਅਥਾਹ ਹੈ। ਉਹ ਰੋਮ ਰੋਮ ਵਿਚ ਵੱਸਿਆ ਹੋਇਆ ਹੈ। ਉਹ ਹਾਦਰਾ ਹਦੂਰ ਹੈ। ਉਸ ਦਾ ਆਦਿ ਅੰਤ ਉਹੀ ਜਾਣਦਾ ਹੈ। ਜਿਹੜੇ ਗੁਰਮੁਖ ਇਸ ਰਹੱਸ ਵਲ ਧਿਆਨ ਲਾਉਂਦੇ ਹਨ, ਇਸ ਰਹੱਸ ਦੇ ਸਚੁ ਤੇ ਸੰਜਮ ਤੇ ਜ਼ਿਕਰ ਫਿਕਰ ਕਰਦੇ ਹਨ, ਸਤਿਗੁਰ ਉਹਨਾਂ ਦਾ ਸਾਥ ਦੇਂਦਾ ਹੈ। ਉਹਨਾਂ ਦਾ ਜੀਵਨ ਸਫਲ ਹੁੰਦਾ ਹੈ। ਉਹ ਕਰਤਾ ਪੁਰਖ ਜਿਹੜਾ ਆਪ ਹੀ ਢਾਉਂਦਾ ਹੈ, ਆਪ ਹੀ ਉਸਾਰਦਾ ਹੈ, ਆਪਣੇ ਸੇਵਕ ਦੀ ਰਖਿਆ ਕਰਦਾ ਹੈ। ਜਿਹੜਾ ਸੇਵਕ ਆਪਣੇ ਕਾਦਰ, ਆਪਣੇ ਸੁਆਮੀ ਦੇ ਹੁਕਮ ਵਿਚ ਰਹਿੰਦਾ ਹੈ, ਉਸ ਦੇ ਹੁਕਮ ਦੀ ਪਾਲਣਾ ਕਰਦਾ ਹੈ, ਸਤਿਗੁਰ ਦੀ ਉਸ ਤੇ ਮਿਹਰ ਹੁੰਦੀ ਹੈ। ਕਰਤਾਰ ਦਾ ਸਚੁ ਉਸ ਦਾ ਸਚੁ ਬਣ ਜਾਂਦਾ ਹੈ।

**ਧੰਨੁ ਸਿਰੰਦਾ ਸਚਾ ਜਾਨੀਅੜਾ** ਘਤਿ ਚਲਾਇਆ ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ **ਕਾਂਇਆ ਹੰਸ ਥੀਆ ਪਾਤਿਸਾਹੁ** ਜਿਨਿ ਜਗੁ ਧੰਧੈ ਲਾਇਆ ॥ **ਮੁਹਲਤਿ ਪੁਨੀ ਪਾਈ ਭਰੀ ਵੇਛੋੜਾ** ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ

॥੧॥ **ਸਾਹਿਬੁ ਸਿਮਰਹੁ ਮੇਰੇ ਭਾਈਹੋ** ਸਭਨਾ ਏਹੁ ਪਇਆਣਾ ॥ ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥ **ਆਗੈ ਸਰਪਰ ਜਾਣਾ ਜਿਉ ਮਿਹਮਾਣਾ** ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥ **ਆਗੈ ਹੁਕਮੁ ਨ ਚਲੈ ਮੂਲੇ** ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਇਹੁ ਪਇਆਣਾ ॥੨॥ **ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ** ਹੀਲੜਾ ਏਹੁ ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥ **ਸਾਚਾ ਸਿਰਜਣਹਾਰੋ ਅਲਖ ਅਪਾਰੋ** ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥ **ਢਾਹੇ ਢਾਹਿ ਉਸਾਰੇ ਆਪੇ** ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥੩॥

ਅ.ਗ.ਮ.੧, ੫੭੯

ਸਿਰੰਦਾ
sirãdā

ਧੰਨੁ ਸਿਰੰਦਾ ਸਚਾ ਜਾਨੀਅੜਾ
tàn sirãdā saččā jānīaṛā

ਕਾਂਇਆ ਹੰਸ ਥੀਆ ਪਾਤਿਸਾਹੁ
kãiā hãs thīā pātsāho

ਮੁਹਲਤਿ ਪੁਨੀ ਪਾਈ ਭਰੀ ਵੇਛੋੜਾ
mólat punī pāī pàrī wečhoṛā

ਸਾਹਿਬੁ ਸਿਮਰਹੁ ਮੇਰੇ ਭਾਈਹੋ
sāhib simro mere pā̀īo

ਆਗੈ ਸਰਪਰ ਜਾਣਾ ਜਿਉ ਮਿਹਮਾਣਾ
āgɛ sarpar jāṇā jio mémāṇā

ਆਗੈ ਹੁਕਮੁ ਨ ਚਲੈ ਮੂਲ
āgɛ hukam na čallɛ mūl

ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ
jot tis pā̀wɛ sãmrath so thīɛ

ਸਾਚਾ ਸਿਰਜਣਹਾਰੋ ਅਲਖ ਅਪਾਰੋ
sāčā sirjaṇhāro a'lakh apāro

ਢਾਹੇ ਢਾਹਿ ਉਸਾਰੇ ਆਪੇ
ṭā̀he ṭā̀he usāre āpe

**ਸਿਰ ਦੇਵਣਾ** sir dewṇā
ਕਿਰਿਆ
ਕੁਰਬਾਨ ਹੋਣਾ

**ਸਰ ਅਤੇ ਸਿਰ ਦੇਵਣਾ ਏਂ**
sar ate sir dewṇā ẽ

ਜੇ ਮਾਹੀ, ਜੇ ਢੋਲਣ ਮੇਰਾ ਸਿਰ ਵੀ ਚਾਹੇ ਤਾਂ ਮੈਂ ਖੁਸ਼ੀ ਖੁਸ਼ੀ, ਆਪਣੇ ਧਨ ਭਾਗ ਸਮਝ ਕੇ ਆਪਣਾ ਸਿਰ ਉਸ ਦੇ ਦਰ ਤੇ ਕੁਰਬਾਨ ਕਰ ਦਿਆਂਗਾ। ਉਸ ਦੇ ਪਿਆਰ ਦਾ ਪਿਆਲਾ ਭਾਵੇਂ ਜ਼ਹਿਰ ਦਾ ਭਰਿਆ

ਕਿਉਂ ਨਾ ਹੋਵੇ, ਮੈਂ ਖੁਸ਼ੀ ਖੁਸ਼ੀ ਉਸ ਨੂੰ ਪੀਵਾਂਗਾ। ਉਸ ਦੇ ਹਿਜਰ ਨੇ ਮੇਰਾ ਸੀਨਾ ਚਾਕ ਕਰ ਦਿੱਤਾ ਹੈ, ਪਾੜ ਦਿੱਤਾ ਹੈ। ਹੁਣ ਇਹ ਸੀਤਾ ਨਹੀਂ ਜਾ ਸਕਦਾ। ਹੁਣ ਇਸ ਨੂੰ ਸਿਊਣ ਦੀ ਲੋੜ ਵੀ ਨਹੀਂ। ਇਹ ਜ਼ਹਿਰ ਦਾ ਪਿਆਲਾ, ਇਕ ਚਾਕ ਹੋਇਆ ਸੀਨਾ ਮੇਰੇ ਹਾਰ ਸ਼ਿੰਗਾਰ ਹਨ। ਜੋ ਮੇਰੇ ਮਾਹੀ ਨੂੰ, ਮੇਰੇ ਯਾਰ ਨੂੰ ਭਾਉਂਦਾ ਹੈ ਉਹ ਦਰੁਸਤ ਹੈ, ਉਹੀ ਸੁਹਾਵਣਾ ਹੈ, ਸੁਲੱਖਣਾ ਹੈ। ਉਹੀ ਮੇਰਾ ਹਾਰ ਸ਼ਿੰਗਾਰ ਹੈ। ਮੈਂ ਆਪਣੀ ਜ਼ਿੰਦਗੀ ਉਸ ਉੱਤੇ ਵਾਰ ਦਿੱਤੀ ਹੈ, ਘੋਲ ਘੁਮਾਈ ਹੈ। ਹੁਣ ਇਸ ਦਾ ਪਿਆਰ ਹੀ ਮੇਰਾ ਮਨ ਹੈ, ਮੇਰਾ ਤਨ ਹੈ, ਮੇਰਾ ਧੰਨ ਹੈ, ਮੇਰੀ ਦੌਲਤ ਹੈ।

**ਜੇ ਸਿਰ ਚਾਹੇ ਢੋਲਣ ਮੈਂਡਾ,**
**ਸਰ ਅਤੇ ਸਿਰ ਦੇਵਣਾ ਏਂ।**
ਭੰਨਿਆ ਜ਼ਹਰ ਪਿਆਲਾ ਰਾਂਝਣ ਵਾਲਾ,
ਅੰਬਰਸ ਕਰ ਕਰ ਪੀਵਣਾ ਏਂ।
**ਉਸ ਚਾਕ ਕੀਤਾ ਸੀਨਾ ਚਾਕ ਮੈਂਡਾ,**
**ਭੈਣਾਂ ਚਾਕ ਨ ਸਿਉਣਾ ਸੀਵਣਾ ਏਂ।**
ਇਹ ਹਾਰ ਸ਼ਿੰਗਾਰ ਤੇ ਖਾਸੇ ਦਾ ਭੋਛਣ,
ਓਹੋ ਦੇ ਨਾਲ ਭੇਵਣਾ ਏ।
ਜੇ ਵਲ ਵਲ ਜੀਵਾਂ ਮੈਂ ਯਾਰ ਥੋਂ,
ਹੈਦਰ ਵਲ ਵਲ ਘੋਲ ਘਤੀਵਣਾ ਏਂ।

ਕਲਾਮ ਅਲੀ ਹੈਦਰ, ੧੩੬

ਸਿਰ ਦੇਵਣਾ
sir dewṇā

ਜੇ ਸਿਰ ਚਾਹੇ ਢੋਲਣ ਮੈਂਡਾ
je sir čāhe ṭòlaṇ mẽḍā

ਸਰ ਅਤੇ ਸਿਰ ਦੇਵਣਾ ਏਂ
sar ate sir dewṇā ẽ

ਉਸ ਚਾਕ ਕੀਤਾ ਸੀਨਾ ਚਾਕ ਮੈਂਡਾ
us čāk kītā sīnā čāk mẽḍā

ਭੈਣਾਂ ਚਾਕ ਨ ਸਿਉਣਾ ਸੀਵਣਾ ਏਂ
pèṇā̃ čāk nā sioṇā sīwṇā ẽ

## ਸਿਰ ਭਾਰਾ-ਭਾਰਾ sir pàrā pàrā

ਵਿਸ਼ੇਸ਼ਣ
ਸਿਰ ਦਰਦ, ਸਹਾਰਿਆ ਨਾ ਜਾਂਦਾ
ਮਾਨਸਕ ਭਾਰ

**ਉਹਦਾ ਸਿਰ ਭਾਰਾ-ਭਾਰਾ ਹੋਇਆ ਲਗਦਾ ਸੀ**
ódā sir pàrā-pàrā hoiā lagdā sī

ਜਗਸੀਰ ਦਾ ਸਿਰ ਭਾਰਾ ਭਾਰਾ ਹੋ ਗਿਆ ਸੀ। ਉਹਨੂੰ ਕੁਝ ਸੁਝਦਾ ਨਹੀਂ ਸੀ। ਸਾਰਾ ਜਗ ਈ ਓਪਰਾ ਓਪਰਾ ਲਗਦਾ ਸੀ। ਮਾਂ ਦੇ ਚਲਾਣੇ ਪਿੱਛੋਂ ਉਹ ਜਿੱਧਰ ਵੀ ਜਾਂਦਾ, ਉਹਨੂੰ ਸੁਨਸਾਨ ਹੀ ਲਗਦਾ ਸੀ। ਉਹਨੇ ਚਾਰ ਚੁਫੇਰੇ ਨਿਗ੍ਹਾ ਮਾਰੀ, ਦੇਖਿਆ ਪਰ ਕੁਝ ਨਜ਼ਰ ਨਾ ਆਇਆ। ਘਰ ਵਿਚ ਦੋ ਤਿੰਨ ਪਾਟੀਆਂ ਰਜਾਈਆਂ ਈ ਘਰ ਦਾ ਆਕਾਰ ਸੀ। ਆਸਮਾਨ ਤੇ ਹਾਲੀ ਥੁਹੜੀ ਜਿਹੀ

ਲੋਅ, ਚਾਨਣ ਸੀ। ਉਹ ਬਾਹਰ ਨਿਕਲਿਆ ਤੇ ਮੰਡੀ ਵਾਲੇ ਰਾਹ ਤੇ ਜਾਂਦਿਆਂ ਛੱਪੜ ਕੋਲ ਆ ਗਿਆ। ਇਕ ਪਾਸੇ ਬਰਮਾ ਵਾਲਿਆਂ ਦੀਆਂ ਸੁਹਣੀਆਂ ਕਣਕਾਂ ਸਨ, ਦੂਸਰੇ ਪਾਸੇ ਛੱਪੜ ਦਾ ਗੰਧਲਾ ਪਾਣੀ ਜਿਹਦੇ ਵਿਚ ਤਾਰੇ ਵੀ ਡੁਬਦੇ ਜਾਪਦੇ ਸਨ। ਉਹਦਾ ਸਾਹ ਉਤਾਂਹ ਦਾ ਉਤਾਂਹ ਤੇ ਹੇਠਾਂ ਦਾ ਹੇਠ ਹੀ ਰਹਿ ਜਾਂਦਾ। ਉਹਦਾ ਸਿਰ ਭਾਰਾ ਭਾਰਾ ਹੋ ਗਿਆ ਸੀ। ਉਹਦਾ ਸਰੀਰ ਝੰਬਿਆ ਗਿਆ ਸੀ।

ਤੇ ਜਦੋਂ ਰੌਣਕੀ ਚਲਾ ਗਿਆ, ਜਗਸੀਰ ਨੂੰ ਕੋਠੜੀ ਦੇ ਅੰਦਰ ਬਹੁਤਾ ਈ ਹਨੇਰਾ ਜਾਪਿਆ। **ਉਸ ਚਾਰ-ਚੁਫੇਰੇ ਨਿਗ੍ਹਾ ਮਾਰੀ।** ਉਹਨੂੰ ਟੰਗਣੇ ਉਤੇ ਟੰਗੀਆਂ ਦੋ ਤਿੰਨ ਪਾਟੀਆਂ-ਪੁਰਾਣੀਆਂ ਰਜਾਈਆਂ ਤੇ ਜੁੱਲੀਆਂ ਦੇ ਅਕਾਰ ਕੁਝ ਡਰਾਉਣੇ ਲੱਗੇ। ਹੌਲੀ ਦੇਣੇ ਉਠ ਕੇ ਉਹ ਦੀਵਾ ਬਾਲਣ ਲਈ ਡੱਬੀ ਲਭਣ ਲਗ ਪਿਆ। ਪਰ **ਡੱਬੀ ਨਾ ਥਿਆਈ।** ਜਗਸੀਰ ਨੇ ਕੋਠੜੀ ਵਿਚੋਂ ਬਾਹਰ ਨਿਕਲ ਕੇ ਵੇਖਿਆ ਅਜੇ ਪੂਰੀ ਤਰ੍ਹਾਂ ਹਨੇਰਾ ਨਹੀਂ ਸੀ ਹੋਇਆ, **ਛਿਪਦੇ ਵਾਲੇ ਪਾਸੇ, ਅਸਮਾਨ ਉਤੇ ਮਾੜੀ-ਮਾੜੀ ਲੋਅ ਅਜੇ ਦਿਸਦੀ ਸੀ।** ਬਿੰਦ ਕੁ ਉਹ ਕੋਠੜੀ ਦੇ ਬੂਹੇ ਅਗੇ ਖੜੋਤਾ ਰਿਹਾ ਤੇ ਫੇਰ ਬਾਹਰ ਨੂੰ ਤੁਰ ਪਿਆ। ਬੂਹਾ ਭੇੜਨ ਦਾ ਖ਼ਿਆਲ ਵੀ ਉਹਨੂੰ ਨਹੀਂ ਸੀ ਆਇਆ।

ਜਦੋਂ ਪਿੰਡੋਂ ਬਾਹਰ, **ਮੰਡੀ ਵਾਲੀ ਪਹੀ ਪੈ ਕੇ ਉਹ ਛਪੜੀ ਕੋਲ ਅੱਪੜਿਆ** ਤਾਂ ਚਾਣਚੱਕ ਇੰਜ ਖੜੋ ਗਿਆ ਜਿਵੇਂ ਕੁਝ ਭੁਲ ਆਇਆ ਹੋਵੇ। ਉਸ ਮੁੜ ਕੇ ਪਿਛਾਂਹ ਤੱਕਿਆ, **ਹਨੇਰਾ ਵਧਣ ਕਰਕੇ ਪਿੰਡ ਦੇ ਕੋਠੇ ਮਨ੍ਹਿਆਂ ਵਾਂਗ ਦਿੱਸੇ।** ਖੱਬੇ ਪਾਸੇ ਛਪੜੀ ਸੀ ਤੇ **ਸੱਜੇ ਪਾਸੇ ਬਰਮਾ ਵਾਲਿਆਂ ਦੀ ਕਣਕ, ਝਲ ਦਾ ਝਲ, ਲਕ-ਲਕ ਤਾਈਂ ਹੋਈ ਇੰਜ ਪੱਧਰੀ ਦਿਸਦੀ ਸੀ** ਜਿਵੇਂ ਉੱਤੋਂ ਕਿਸੇ ਨੇ ਕੈਂਚੀ ਨਾਲ ਕਤਰ ਕੇ ਬਰਾਬਰ ਕੀਤੀ ਹੋਵੇ। ਜਗਸੀਰ ਨੇ ਕਣਕ ਦੇ ਉੱਤੋਂ ਦੀ ਦੂਰ ਤਾਈਂ ਨਿਗ੍ਹਾ ਮਾਰੀ ਤੇ ਫੇਰ ਛਪੜੀ ਵਲ ਝਾਕਣ ਲਗ ਗਿਆ। ਛਪੜੀ ਵਿਚ ਥੱਲੇ ਥੱਲੇ, ਥੋੜ੍ਹਾ ਜਿੰਨਾ ਪਾਣੀ ਸੀ, **ਜਿਵੇਂ ਕੌਲੇ ਵਿਚ ਬਚਿਆ ਕਾਹੜਾ ਰਹਿ ਗਿਆ ਹੋਵੇ।** ਪਾਣੀ ਬੜਾ ਗੰਧਲਾ ਸੀ, ਪਰ ਇਹਦੇ ਵਿਚੋਂ ਵੀ ਤਾਰਿਆਂ ਦੇ ਪਰਛਾਵੇਂ ਦਿਸਦੇ ਸਨ।

ਜਗਸੀਰ ਨੂੰ ਇਹ ਸਭੋ ਕੁਝ ਬੜਾ ਓਪਰਾ-ਓਪਰਾ ਲੱਗਿਆ। **ਏਥੇ ਖੜੋਤਿਆਂ ਉਹਦੇ ਮਨ ਵਿਚ ਕਈ ਉਤਰਾ-ਚੜ੍ਹਾ, ਪਲਾਂ ਵਿਚ ਆ**

**ਗਏ ਸਨ** ਜਿਵੇਂ ਉਹ ਚੰਡੋਲ ਉਤੇ ਚੜ੍ਹਿਆ ਹੋਇਆ ਹੋਵੇ: **ਹੇਠ ਆਉਂਦਾ ਤਾਂ ਸਾਹ ਉਤਾਂਹ ਖਿਚ ਲੈਂਦਾ; ਉਤਾਂਹ ਚੜ੍ਹਦਾ ਤਾਂ ਉਹਦੀ ਹਿਕ ਭਾਰੀ-ਭਾਰੀ ਹੁੰਦੀ ਜਾਂਦੀ।**..ਤੇ ਫੇਰ ਉਹ ਓਥੋਂ ਚੁਪ ਕਰਕੇ ਪਿੰਡ ਵਲ ਮੁੜ ਪਿਆ। ਮਨ ਵਿਚ ਆਉਂਦੇ ਉਤਰਾ-ਚੜ੍ਹਾ ਕਰਕੇ **ਉਹਦਾ ਸਿਰ ਭਾਰਾ-ਭਾਰਾ ਹੋਇਆ ਲਗਦਾ ਸੀ।**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੮੮

ਸਿਰ ਭਾਰਾ-ਭਾਰਾ
sir pā̀rā pā̀rā

ਉਸ ਚਾਰ-ਚੁਫੇਰੇ ਨਿਗ੍ਹਾ ਮਾਰੀ
us čār čuphere nigā́ mārī

ਡੱਬੀ ਨਾ ਥਿਆਈ
ḍabbī nā thiāī

ਛਿਪਦੇ ਵਾਲੇ ਪਾਸੇ, ਅਸਮਾਨ ਓੱਤੇ ਮਾੜੀ-ਮਾੜੀ ਲੋਅ ਅਜੇ ਦਿਸਦੀ ਸੀ
čhipde wāle pāse asmān utte māṛī māṛī lo aje disdī sī

ਮੰਡੀ ਵਾਲੀ ਪਹੀ ਪੈ ਕੇ ਉਹ ਛਪੜੀ ਕੋਲ ਅੱਪੜਿਆ
mā̃ḍī wālī paī́ pɛ ke ó čhapṛī kol appaṛiā

ਹਨੇਰਾ ਵਧਣ ਕਰਕੇ ਪਿੰਡ ਦੇ ਕੋਠੇ ਮਨ੍ਹਿਆਂ ਵਾਂਗ ਦਿੱਸੇ
hanerā wádaṇ karke pĩḍ de koṭhe mániā̃ wā̃g disse

ਸੱਜੇ ਪਾਸੇ ਬਰਮਾ ਵਾਲਿਆਂ ਦੀ ਕਣਕ, ਝਲ ਦਾ ਝਲ, ਲਕ-ਲਕ ਤਾਈਂ ਹੋਈ ਇੰਜ ਪੱਧਰੀ ਦਿਸਦੀ ਸੀ
sajje pāse barmā wāliā̃ dī kaṇk čàl dā čàl lak lak tāĩ hoī ĩj pádrī disdī sī

ਜਿਵੇਂ ਕੌਲੇ ਵਿਚ ਬਚਿਆ ਕਾਹੜਾ ਰਹਿ ਗਿਆ ਹੋਵੇ
jiwẽ kɔle wič bačiā kā́ṛā rɛ́ giā howe

ਏਥੇ ਖੜੋਤਿਆਂ ਉਹਦੇ ਮਨ ਵਿਚ ਕਈ ਉਤਰਾ-ਚੜ੍ਹਾ, ਪਲਾਂ ਵਿਚ ਆ ਗਏ ਸਨ
ethe khṛotiā̃ óde man wič kaī utrā čṛā̀ palā̃ wič ā gae san

ਹੇਠ ਆਉਂਦਾ ਤਾਂ ਸਾਹ ਉਤਾਂਹ ਖਿਚ ਲੈਂਦਾ; ਉਤਾਂਹ ਚੜ੍ਹਦਾ ਤਾਂ ਉਹਦੀ ਹਿਕ ਭਾਰੀ-ਭਾਰੀ ਹੁੰਦੀ ਜਾਂਦੀ
heṭh āõdā tā̃ sā́ utā̃́ khič lɛ̃dā utā̃́ čáṛadā tā̃ ódī hik pā̀rī pā̀rī hũdī jā̃dī

ਉਹਦਾ ਸਿਰ ਭਾਰਾ-ਭਾਰਾ ਹੋਇਆ ਲਗਦਾ ਸੀ
ódā sir pā̀rā pā̀rā hoiā lagdā sī

**ਸਿਰਵਾਲ੍ਹਾ** sirwálā

ਨਾਂਵ ਪੁਲਿੰਗ

ਵਿਆਂਦੜ ਦਾ ਸਹਿਯੋਗੀ, ਦੂਜਾ ਵਰ

## ਸਿਰਵਾਲ੍ਹਾ ਇਸ ਪ੍ਰਸ਼ਨ ਦਾ ਇਕ ਤਰ੍ਹਾਂ ਉਤਰ ਹੀ ਸਮਝੋ

sirwálā is prašan dā ik tárā̃ uttar hī sámajo

ਲੜਕੇ ਦੀ ਜੰਨ ਚੜ੍ਹਨ ਸਮੇਂ ਜਾਨੀ ਪੂਰੀ ਤਿਆਰ ਕਰਦੇ ਹਨ। ਆਪੋ ਆਪਣੀ ਸਵਾਰੀ ਭਾਵ ਊਠ ਜਾਂ ਘੋੜੀ ਨੂੰ ਸਜਾਉਂਦੇ ਹਨ। ਵਿਆਂਦੜ ਦੇ ਨਾਲ ਉਸ ਦੇ ਛੋਟੇ ਭਰਾ, ਜੋ ਕੁਆਰਾ ਹੁੰਦਾ ਹੈ, ਨੂੰ ਵਿਆਹੁਲੇ ਦੀ ਤਰਾਂ ਨ੍ਹਾਈ-ਧੋਈ ਕਰਵਾਕੇ ਤਿਆਰ ਕੀਤਾ ਜਾਂਦਾ ਹੈ। ਜੇਕਰ ਵਿਆਂਦੜ ਦਾ ਛੋਟਾ ਸਕਾ ਭਰਾ ਨਾ ਹੋਵੇ ਤਾਂ ਰਿਸ਼ਤੇਦਾਰੀ ਵਿਚੋਂ ਕਿਸੇ ਕੁਆਰੇ ਲੜਕੇ ਨੂੰ ਜੋ ਉਸ ਦਾ ਛੋਟਾ ਭਰਾ ਲਗਦਾ ਹੋਵੇ ਸਰਵਾਲ੍ਹਾ ਬਣਾਇਆ ਜਾਂਦਾ ਹੈ।

ਸਿਰ-ਵਾਲੇ ਦੇ ਕੋਸ਼ਗਤ ਅਰਥ ਹਨ ਦੇਵਰ-ਦੇਵਯਵਰ ਭਾਵ ਦੂਜਾ ਵਰ। ਪੁਰਾਣੇ ਸਮਿਆਂ ਵਿਚ ਨੌਜਵਾਨ ਲੜਕੀਆਂ ਨੂੰ ਜਾਬਰ ਖੋਹ ਕੇ ਲੈ ਜਾਂਦੇ ਸਨ। ਇਸੇ ਕਰਕੇ ਜਾਨੀ ਲਾਇਸੰਸ ਦੀਆਂ ਬੰਦੂਖਾਂ ਜਾਂ ਜਿਸ ਕੋਲ ਜੋ ਵੀ ਗੰਡਾਸੀ, ਭੱਲਾ ਆਦਿ ਹੁੰਦਾ, ਬਰਾਤ ਲੈ ਕੇ ਜਾਂਦਾ। ਇਸੇ ਕਰਕੇ ਵਿਆਂਦੜ ਅਤੇ ਸਿਰਵਾਲ੍ਹੇ ਨੂੰ ਕਿਰਪਾਨਾ ਫੜਾਈਆਂ ਜਾਂਦੀਆਂ। ਉਜਾੜ ਰਾਹਾਂ ਵਿਚੋਂ ਲੰਘਦੀ ਬਰਾਤ ਨੂੰ ਲੁਟੇਰੇ ਜਾਂ ਧਾੜਵੀ ਘੇਰ ਲੈਂਦੇ ਸਨ। ਬਰਾਤੀ ਧਾੜਵੀਆਂ ਦਾ ਡਟ ਕੇ ਮੁਕਾਬਲਾ ਕਰਦੇ ਸਨ। ਕਈ ਵਾਰ ਲੜਦਿਆਂ ਵਿਆਹ ਵਾਲਾ ਲੜਕਾ ਵੀ ਮਾਰਿਆ ਜਾਂਦਾ ਸੀ। ਪਰ ਵਿਆਹ ਕੇ ਲਿਆਂਦੀ ਦੁਲਹਨ ਦੀ ਰਾਖੀ ਲਈ ਅਤੇ ਉਸ ਦੇ ਗ੍ਰਹਿਸਥੀ ਜੀਵਨ ਲਈ ਸਿਰਵਾਲ੍ਹਾ ਉਸਦਾ ਪਤੀ ਬਣ ਜਾਂਦਾ ਸੀ। ਇਸੇ ਕਰਕੇ ਲੜਕੇ ਦੀ ਰਿਸਤੇਦਾਰ ਵਿਚੋਂ ਭਰਾ ਲਗਦੇ ਵਿਆਂਦੜ ਤੋਂ ਛੋਟੀ ਉਮਰ ਦੇ ਕੁਆਰੇ ਲੜਕੇ ਨੂੰ ਸਿਰਵਾਲ੍ਹਾ ਬਣਾ ਕੇ, ਵਿਆਂਦੜ ਦੇ ਨਾਲ ਨਾਲ ਪੂਰੀਆਂ ਰਸਮਾਂ ਸਹਿਤ ਸਿਰਵਾਲ੍ਹੇ ਨੂੰ ਤਿਆਰ ਕਰਕੇ ਭੇਜਿਆਂ ਜਾਂਦਾ ਸੀ।

ਲਾੜੇ ਦੇ ਸ਼ਿੰਗਾਰਨ ਵਿਚ ਕੋਹੀ ਵੀ ਕਸਰ ਬਾਕੀ ਨਹੀਂ ਰਹਿਣ ਦਿੱਤੀ ਜਾਂਦੀ। ਲਾੜੇ ਜਿੰਨਾਂ ਹੀ ਸਿਰਵ੍ਹਾਲੇ ਨੂੰ ਸ਼ਿੰਗਾਰਿਆ ਜਾਂਦਾ ਹੈ। **ਸਿਰਵ੍ਹਾਲਾ ਆਮ ਤੌਰ ਤੇ ਲਾੜੇ ਦਾ ਛੋਟਾ ਭਰਾ ਭਾਈ ਹੁੰਦਾ ਹੈ।** ਜੇ ਮਾਂ ਜਾਇਆ ਛੋਟਾ ਭਾਈ ਨਾ ਮਿਲੇ ਤਾਂ ਮਾਸੀ, ਭੂਆ ਦੇ ਪੁੱਤਾਂ ਜਾਂ ਸ਼ਰੀਕੇ ਦੇ ਘਰਾਂ ਵਿਚੋਂ ਕਿਸੇ ਮੁੰਡੇ ਨੂੰ ਚੁਣ ਲਿਆ ਜਾਂਦਾ ਹੈ। ਸਿਰਵ੍ਹਾਲੇ ਦੇ ਅਰਥ ਹੁੰਦੇ ਹਨ-ਸਿਰ-ਵਾਲਾ ਜਾਣੀ ਸਾਈਂ। ਇਸੇ ਕਰਕੇ ਵਿਆਹਿਆ ਹੋਇਆ ਛੋਟਾ ਭਰਾ ਵੀ ਸਿਰਵ੍ਹਾਲਾ ਨਹੀਂ ਬਣਾਇਆ ਜਾਂਦਾ। **ਜੇ ਲਾੜੇ ਨੂੰ ਚੰਗਾ ਮੰਦਾ ਹੋ ਜਾਵੇ ਉਸ ਪਿੱਛੋਂ ਵਹੁਟੀ ਦਾ ਖਾਵੰਦ ਕੌਣ**

**ਹੋਵੇ? ਸਿਰਵ੍ਹਾਲਾ ਇਸ ਪ੍ਰਸ਼ਨ ਦਾ ਇਕ ਤਰ੍ਹਾਂ ਉਤਰ ਹੀ ਸਮਝੋ।**

**ਸਿਰਵ੍ਹਾਲਾ ਦੂਜੇ ਅਰਥਾਂ ਵਿਚ ਵਹੁਟੀ ਦਾ ਦੇਵਰ ਹੁੰਦਾ ਹੈ। 'ਦੇਵਰ-ਦੇਵਯਵਰ' ਜਾਣੀ 'ਦੂਜਾ ਵਰ।'** ਇਹ ਰੀਤ ਦੱਸਦੀ ਹੈ ਕਿ ਪਹਿਲਾਂ ਵਿਆਹ ਜਦ ਖੜਕੇ ਦੜਕੇ ਦੇ ਜ਼ੋਰ ਜਬਰ ਨਾਲ ਹੁੰਦੇ ਸਨ ਉਸ ਵੇਲੇ ਇਹਤਿਆਤ ਲਈ ਕਿ ਜੇ ਕਿਧਰੇ 'ਲਾੜਾ', ਲੜਾਈ ਭਿੜਾਈ ਵਿਚ ਮਾਰਿਆ ਜਾਵੇ ਫਿਰ ਕੀ ਬਣੇ? ਉਸ ਦਾ ਹਲ ਸਿਆਣਿਆਂ ਨੇ-ਅਜ ਕਲ੍ਹ ਦੇ ਚੋਣਾਂ ਵਿਚ ਰੱਖੇ ਜਾਂਦੇ **ਕਵਰਿੰਗ ਕੈਂਡੀਡੇਟਾਂ ਵਾਂਗ ਸਿਰਵ੍ਹਾਲਾ ਸੋਚਿਆ ਹੋਇਆ ਸੀ। ਨ੍ਹਾਈ ਧੋਈ ਵਾਲੇ ਦਿਨ ਸਿਰਵ੍ਹਾਲੇ ਦੇ ਵੀ ਵੱਟਣਾ ਮਲਿਆ ਜਾਂਦਾ ਹੈ।** ਇਸ ਨੂੰ ਵੀ ਚੌਂਕੀ ਤੋਂ ਲਾੜੇ ਵਾਂਗ ਚੁੱਕ ਕੇ ਮਾਮਾ ਲਾਹੁੰਦਾ ਹੈ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੪੪

ਸਿਰਵਾਲ੍ਹਾ
sirwā́lā

ਸਰਵਾਲ੍ਹਾ ਆਮ ਤੌਰ ਤੇ ਲਾੜੇ ਦਾ ਛੋਟਾ ਭਰਾ ਹੁੰਦਾ ਹੈ
sarwā́lā ām tɔr te lāṛe dā čhoṭā pàrā hũdā hɛ

ਜੇ ਲਾੜੇ ਨੂੰ ਚੰਗਾ ਮੰਦਾ ਹੋ ਜਾਵੇ ਉਸ ਪਿੱਛੋਂ ਵਹੁਟੀ ਦਾ ਖਾਵੰਦ ਕੌਣ ਹੋਵੇ
je lāṛe nū̃ čãgā mãdā ho jāwe us piččhõ wɔ́ṭī dā khāwãd kɔṇ howe

ਸਿਰਵਾਲ੍ਹਾ ਇਸ ਪ੍ਰਸ਼ਨ ਦਾ ਇਕ ਤਰ੍ਹਾਂ ਉਤਰ ਹੀ ਸਮਝੋ
sirwā́lā is prašan dā ik tárā̃ uttar hī sámjo

ਸਿਰਵਾਲ੍ਹਾ ਦੂਜੇ ਅਰਥਾਂ ਵਿਚ ਵਹੁਟੀ ਦਾ ਦੇਵਰ ਹੁੰਦਾ ਹੈ
sirwā́lā dūje arthā̃ wič wɔ́ṭī dā dewar hũdā hɛ

ਦੇਵਰ-ਦੇਵਯਵਰ ਜਾਣੀ ਦੂਜਾ ਵਰ
dewar dewyawar jāṇī dūjā war

ਕਵਰਿੰਗ ਕੈਂਡੀਡੇਟਾਂ ਵਾਂਗ ਸਿਰਵਾਲ੍ਹਾ ਸੋਚਿਆ ਹੋਇਆ ਸੀ
kawrĩg kɛ̃ḍīḍeṭā̃ wā̃g sirwā́lā sočiā hoiā sī

ਨ੍ਹਾਈ ਧੋਈ ਵਾਲੇ ਦਿਨ ਸਿਰਵ੍ਹਾਲੇ ਦੇ ਵੀ
nā́ī tòī wāle din sirwā́le de wī

ਵੱਟਣਾ ਮਲਿਆ ਜਾਂਦਾ ਹੈ
waṭṭaṇā maliā jā̃dā hɛ

**ਸਿਰੜ** sirar

ਨਾਂਵ, ਪੁਲਿੰਗ
ਹਠ, ਜਿਦ

## ਆਪਣੇ ਸਾਰੇ ਸਿਰੜ ਨਾਲ ਕੰਮ ਕਰਨਾ ਪੈਂਦਾ ਸੀ

āpṇe sāre siraṛ nāl kãm karnā pɛ̃dā sī

ਪੰਜਾਬੀ ਕਿਰਸਾਨੀ ਸਭਿਆਚਾਰ ਦਾ ਸਭ ਤੋਂ ਵੱਡਾ ਵਿਰਸਾ ਉਸ ਦਾ ਸਿਦਕ, ਉਸ ਦਾ ਸਿਰੜ, ਉਸ ਦਾ ਉੱਦਮ ਹੈ। ਸਰੀਰਕ ਮਿਹਨਤ ਨਾਲ ਜੀਵਨ ਦਾ ਇਕ ਆਦਰਸ਼ ਵੀ ਜੁੜਿਆ ਹੋਇਆ ਹੈ। ਖੇਤੀ ਭਾਵੇਂ ਕਿਨੀ ਵੀ ਉੱਤਮ ਹੋਵੇ, ਹੁਣ ਸਮਾਂ ਬਦਲ ਗਿਆ ਹੈ। ਹੁਣ ਸਰੀਰਕ ਮਿਹਨਤ ਨਾਲ ਪੜ੍ਹਾਈ ਲਿਖਾਈ ਦੀ ਵੀ ਲੋੜ ਹੈ। ਦਿਲ ਨੇ ਵੀ ਕੰਮ ਕਰਨਾ ਹੈ ਤੇ ਦਿਮਾਗ਼ ਨੇ ਵੀ। ਦਿਨ ਕਿੰਨੇ ਵੀ ਔਖੇ ਹੋਣ, ਕਿੰਨੇ ਵੀ ਕਸ਼ਟ ਸਹਾਰਨੇ ਪੈਣ, ਸਿਦਕ ਨਹੀਂ ਹਾਰਨਾ। ਇਹ ਮਿਹਨਤ, ਇਹ ਸਿਰੜ ਜੀਵਨ ਦਾ ਸਭ ਤੋਂ ਵੱਡਾ ਯੁਧ ਹੈ। ਇਹ ਕਿਸੇ ਲੜਾਈ, ਕਿਸੇ ਘਮਸਾਣ ਟਾਕਰੇ ਤੋਂ ਘਟ ਨਹੀਂ। ਇਸ ਦੀ ਜਿੱਤ ਵਿਚ ਵੀ ਜਿੱਤ ਹੈ ਤੇ ਇਸ ਦੀ ਹਾਰ ਵਿਚ ਵੀ ਜਿੱਤ। ਜਿੱਤ ਹਾਰ ਮਨ ਦੀ ਖੇਢ ਹੈ। ਜਦੋਂ ਕਿਸਾਨ ਤਹਈਆ ਕਰ ਲੈਂਦਾ ਹੈ, ਜਦੋਂ ਉਸ ਦੀ ਧਾਰਨਾ ਸਪੱਸ਼ਟ ਹੋ ਜਾਂਦੀ ਹੈ ਕਿ ਨਵੇਂ ਯੁਗ ਵਿਚ ਪੈਰ ਰਖਣਾ ਜ਼ਰੂਰੀ ਹੈ ਤਾਂ ਕੋਈ ਵੀ ਔਕੜ, ਕੋਈ ਵੀ ਕਸ਼ਟ ਔਕੜ ਜਾਂ ਕਸ਼ਟ ਨਹੀਂ ਰਹਿੰਦਾ। ਕਿਸਾਨ ਇਸ ਮਿਹਨਤ ਦੇ ਕਰੜੇ ਤੋਂ ਕਰੜੇ ਇਮਤਿਹਾਨ ਵਿੱਚੋਂ ਆਸਾਨੀ ਨਾਲ ਨਿਕਲ ਜਾਂਦਾ ਹੈ। ਗਰੀਬ ਕਿਸਾਨੀ ਲਈ ਜ਼ਿੰਦਗੀ ਦੇ ਸਾਰੇ ਤਲਖ ਤਜਰਬੇ ਆਸਾਨ ਹੋ ਜਾਂਦੇ ਹਨ। ਵੇਲਾ ਤੇ ਔਖਾ ਹੀ ਹੈ। ਨਾ ਭਾਈਚਾਰਾ, ਨਾ ਸਰਕਾਰ, ਨਾ ਸ਼ਾਹੂਕਾਰ ਕੋਈ ਹਮਦਰਦੀ ਰਖਦਾ ਹੈ, ਕੋਈ ਸਹਾਇਤਾ ਦੇਂਦਾ ਹੈ ਪਰ ਕਿਸਾਨ ਸਿਰੜੀ ਹੈ। ਜਿਨੇ ਮਰਜ਼ੀ ਕਰਜ਼ੇ ਹੋਣ, ਘਰ ਖਾਣ ਨੂੰ ਨਾ ਹੋਵੇ, ਉਹ ਆਪਣੇ ਆਦਰਸ਼ ਨੂੰ ਨਹੀਂ ਤਿਆਗਦਾ। ਉਸ ਨੂ ਯਕੀਨ ਹੈ ਕਿ ਹੁਣ ਆਪਣੇ ਲੜਕੇ ਨੂੰ ਔਖੇ ਸੌਖੇ ਪੜ੍ਹਾਉਣਾ ਹੈ। ਲੜਕਾ ਹੋਣਹਾਰ ਹੈ। ਪੜ੍ਹਨ ਵਿਚ ਉਸ ਦਾ ਦਿਲ ਦਿਮਾਗ ਲੱਗਾ ਹੋਇਆ ਹੈ। ਬਸ ਇਕ ਹੋਰ ਹੰਭਲੇ ਦੀ ਲੋੜ ਹੈ। ਮਾਂ, ਬਾਪ, ਭਰਾ, ਭੈਣ ਉਸ ਦਾ ਸਾਥ ਦੇਣਗੇ ਤੇ ਇਸ ਆਸ ਤੇ ਕਿ ਪੜ੍ਹਿਆ ਲਿਖਿਆ ਪੁੱਤ ਉਹਨਾਂ ਦੀ ਕਿਸਮਤ, ਉਹਨਾਂ ਦੀ ਹੋਣੀ ਬਦਲ ਦੇਵੇਗਾ, ਸਭ ਕੁਝ ਸਹਾਰਨ ਨੂੰ ਤਿਆਰ ਹਨ। ਇਹ ਕਿਸਾਨ ਯੋਗੀ ਵੀ ਹਨ ਤੇ ਤਿਆਗੀ ਵੀ। ਇਹਨਾਂ ਵਿਚ ਯੋਗੀ ਵਾਲਾ ਸਿਦਕ ਵੀ ਹੈ ਤੇ ਆਪਣੇ ਸੱਚੇ ਤੇ ਸੁੱਚੇ ਆਦਰਸ਼ ਵਾਸਤੇ ਆਪਣਾ ਸਭ ਕੁਝ ਵਾਰਣ ਲਈ ਵੀ ਤਿਆਰ ਹਨ। ਇਹ ਕਾਮੇ ਵੀ ਹਨ ਤੇ ਯੋਧੇ ਵੀ।

ਬਾਪ ਨੂੰ ਦਮਾਂ ਹੈ। ਛੋਟਾ ਲੜਕਾ ਸਰੀਰੋਂ ਮਾੜਾ ਹੈ। ਵੱਡੀ ਲੜਕੀ ਦੀ ਸਿਹਤ ਵੀ ਕੋਈ ਬਹੁਤ ਚੰਗੀ ਨਹੀਂ। ਛੋਟੇ ਹੁੰਦਿਆਂ ਉਹ ਦੁਧ ਪੀਂਦੇ ਸਨ। ਰਜਵਾਂ ਖਾਂਦੇ ਸਨ। ਹੁਣ ਉਹ ਦਿਨ ਸਿਰਫ ਯਾਦ ਕਰਨ ਨੂੰ ਹੀ ਰਹਿ ਗਏ ਹਨ। ਸਭ ਕੁਝ ਵੱਡੇ ਲੜਕੇ, ਮਦਨ, ਦੀ ਪੜ੍ਹਾਈ ਤੇ ਲਗ ਗਿਆ ਹੈ। ਬਹੁਤੀ ਜ਼ਮੀਨ ਗਹਿਣੇ ਪੈ ਗਈ ਹੈ। ਮੱਝਾਂ ਵੀ ਵਿਕ ਗਈਆਂ ਹਨ। ਸਿਰਫ ਦੋ ਕੋਠੇ

ਹੀ ਹਨ। ਉਹਨਾਂ ਨੂੰ ਗਹਿਣੇ ਕਰਕੇ ਕੋਈ ਬਹੁਤਾ ਕਰਜ਼ਾ ਦੇਣ ਨੂੰ ਤਿਆਰ ਨਹੀਂ। ਜਿਸ ਦੀ ਕੋਈ ਸਾਖ ਨਾ ਹੋਵੇ, ਉਸ ਨੂੰ ਕੌਣ ਪੁਛਦਾ ਹੈ। ਇਹ ਸਭ ਕੁਝ ਵੱਡੇ ਤੋਂ ਵੱਡੇ ਦਿਲ ਵਾਲੇ ਨੂੰ ਵੀ ਕਮਜ਼ੋਰ ਬਣਾ ਦੇਂਦਾ ਹੈ। ਉਹ ਪੜ੍ਹਿਆ ਲਿਖਿਆ ਨਹੀਂ ਪਰ ਉਸ ਦੀਆਂ ਦਲੀਲਾਂ ਵਕੀਲਾਂ ਨਾਲੋਂ ਵੱਧ ਕਾਟ ਕਰਦੀਆਂ ਹਨ। ਉਸ ਦਾ ਸਰੀਰ ਮਾੜਾ ਹੈ ਪਰ ਉਸ ਦਾ ਅੰਤਹਕਰਣ ਤਕੜਾ ਹੈ। ਉਹ ਕਦੀ ਹਾਰ ਮੰਨਣ ਵਾਲਾ ਇਨਸਾਨ ਨਹੀਂ। ਉਹ ਆਪਣੇ ਸੰਗਰਾਮ ਨੂੰ ਯੂਰਪ ਦੇ ਮਹਾਨ ਯੁਧ ਨਾਲ ਜੋੜ ਕੇ ਦੇਖਦਾ ਹੈ। ਉਹ ਇਕ ਫੌਜੀ ਹੈ ਜਿਸ ਨੇ ਆਪਣਾ ਸਭ ਕੁਝ ਦਾਓ ਤੇ ਲਾ ਦਿੱਤਾ ਹੈ। ਜੇ ਇਸ ਯੁੱਧ ਵਿਚ ਉਹ ਮਰ ਜਾਏਗਾ ਤਾਂ ਵੀ ਉਸ ਨੂੰ ਕੋਈ ਅਫਸੋਸ ਨਹੀਂ। ਜੇ ਜੀਉਂਦਾ ਰਿਹਾ ਤੇ ਉਸ ਨੂੰ ਆਪਣੀ ਮਿਹਨਤ ਤੇ ਮਾਣ ਹੋਵੇਗਾ। ਉਹ ਨਿਸ਼ਕਾਮ ਕਰਮ ਕਰ ਰਿਹਾ ਹੈ। ਉਸ ਨੂੰ ਪੱਕਾ ਯਕੀਨ ਹੈ ਕਿ ਉਸ ਦਾ ਚੁਣਿਆ ਰਾਹ ਸ਼ੁੱਧ ਹੈ, ਪਵਿੱਤ੍ਰ ਹੈ। ਉਸ ਨੂੰ ਕਿਸੇ ਬਾਹਰਲੇ ਭਰੋਸੇ ਦੀ ਲੋੜ ਨਹੀਂ। ਉਸ ਦੇ ਬਾਪ ਨੇ ਉਸ ਨੂੰ ਪੜ੍ਹਾਇਆ ਨਹੀਂ ਸੀ। ਇਹ ਉਸ ਦੀ ਬਹੁਤ ਵੱਡੀ ਗਲਤੀ ਸੀ। ਉਹ ਇਸ ਭੁਲ ਨੂੰ ਹੁਣ ਦੁਹਰਾਏਗਾ ਨਹੀਂ। ਉਹ ਆਪਣੇ ਆਦਰਸ਼ ਲਈ ਦਿਨ ਰਾਤ ਇਕ ਕਰ ਦੇਵੇਗਾ ਤੇ ਕਦੀ ਸੀ ਨਹੀਂ ਕਰੇਗਾ। ਉਸ ਕਿਸੇ ਤੇ ਅਹਿਸਾਨ ਵੀ ਨਹੀਂ ਕਰ ਰਿਹਾ। ਉਸ ਦੀ ਖੇਤੀ ਉਸ ਦੀ ਕਰਮ ਭੂਮੀ ਹੈ। ਉਸ ਦੀ ਮਿਹਨਤ ਉਸ ਦਾ ਸਿਦਕ, ਉਸ ਦਾ ਸਿਰੜ ਹੀ ਉਸ ਦਾ ਜੀਵਨ ਹੈ। ਉਸ ਨੂੰ ਏਧਰ ਓਧਰ ਵੇਖਣ ਦੀ ਲੋੜ ਨਹੀਂ। ਉਹ ਆਪਣੇ ਅੰਦਰੋਂ ਹੀ ਆਪਣੀ ਲੋੜ ਅਨੁਸਾਰ ਤਾਕਤ ਪੈਦਾ ਕਰ ਸਕਦਾ ਹੈ। ਉਹ ਪੰਜਾਬੀ ਕਿਸਾਨ ਕਦੇ ਹੌਂਸਲਾ ਨਹੀਂ ਛਡਦਾ। ਆਪਣੇ ਆਦਰਸ਼ ਲਈ ਆਪਣੀ ਸਮਝ ਅਨੁਸਾਰ, ਆਪਣੇ ਅੰਤਹਕਰਣ ਦੀ ਆਵਾਜ਼ ਸੁਣਦਾ ਹੈ ਤੇ ਉਸ ਤੇ ਅਮਲ ਕਰਦਿਆਂ ਆਪਣਾ ਜੀਵਨ ਬਿਤਾ ਦੇਂਦਾ ਹੈ।

ਮਦਨ ਚਾਰ ਸਾਲ ਸੇਂਟ ਜਾਰਜ ਕਾਲਜ ਲਾਹੌਰ ਵਿਚ ਪੜ੍ਹਦਾ ਰਿਹਾ। ਇਹ ਚਾਰ ਸਾਲ ਸਾਰੇ ਟੱਬਰ ਲਈ ਅਤਿ ਮੁਸ਼ਕਲ ਦੇ ਸਾਲ ਸਨ। ਭਾਵੇਂ ਉਹ ਉਨ੍ਹਾਂ ਵਿੱਚੋਂ ਸੀ ਜਿਨ੍ਹਾਂ ਦੇ ਖ਼ੂਨ ਵਿਚ **ਗ਼ਰੀਬੀ ਸੱਭਿਅਤਾ ਉਸ਼ੇਰ ਤੋਂ ਹੀ ਵੜੀ ਹੋਈ ਸੀ,** ਤਾਂ ਵੀ ਹੁਣ ਤਾਂ **ਜਾਣੋਂ ਹਦ ਪੁੱਜ ਗਈ ਹੋਈ ਸੀ।** ਬਿਜੈ ਸਿੰਘ ਦਾ ਆਪਣਾ ਤਾਂ ਬਹੁਤ ਹੀ ਬੁਰਾ ਹਾਲ ਸੀ। ਉਸ ਦੀ ਉਮਰ ਪੰਜਾਹ ਸਾਲ ਤੋਂ ਉੱਤੇ ਹੋ ਚੁੱਕੀ ਸੀ ਅਰ ਦਮੇ ਦੇ ਕਾਰਣ ਉਸ ਵਿਚੋਂ ਸਾਹ-ਸਤ ਕਰੀਬ-ਕਰੀਬ ਜਾਂਦਾ ਹੀ ਰਿਹਾ ਸੀ। ਭਾਵੇਂ ਉਸ ਦੇ ਕੇਸ ਦਾਹੜੀ ਕਾਲੇ ਸਨ, ਉਸ ਦੇ ਦੰਦ ਝੜ ਰਹੇ ਸਨ ਅਰ ਹੱਡਾਂ ਵਿਚ ਜੋ ਸੱਤਾ ਦਮੇ ਨੇ ਛੱਡੀ ਹੋਈ ਸੀ ਉਹ ਵੀ ਹੁਣ ਨਿਪਟ ਗ਼ਰੀਬੀ ਦਾ ਸਦਕਾ ਨਿਕਲ ਰਹੀ ਸੀ। ਇਸ ਉੱਤੇ ਇਕ ਹੋਰ ਮੁਸੀਬਤ ਇਹ ਵੀ ਸੀ ਕਿ ਉਹ ਹੁਣ ਖੇਤਾਂ ਵਿਚ ਕੰਮ ਕਰਨ ਲਈ

ਕੋਈ ਕਾਮਾ ਨਹੀਂ ਸੀ ਰਖ ਸਕਦਾ। **ਉਸ ਨੂੰ ਨਿੱਕੀਆਂ ਨਿੱਕੀਆਂ ਕਿਰਸਾਂ ਕਰਨੀਆਂ ਪੈਂਦੀਆਂ ਸਨ।** ਮਦਨ ਦੀ ਪੜ੍ਹਾਈ ਦਾ ਖ਼ਰਚ ਇਕ ਲਕ ਤੋੜ ਦੇਣ ਵਾਲਾ ਬੋਝ ਸੀ। ਰਵੇਲਪੁਰ ਵਾਲੀ ਸਾਰੀ ਜ਼ਮੀਨ ਗਹਿਣੇ ਪੈ ਗਈ ਹੋਈ ਸੀ ਤੇ ਇਕ ਦੋ ਕੋਠੇ ਹੀ ਬਾਕੀ ਰਹਿ ਗਏ ਸਨ ਜਿਨ੍ਹਾਂ ਉੱਤੇ ਹੋਰ ਕਰਜ਼ਾ ਚੁਕਣ ਦੀ ਕੋਈ ਗੁੰਜਾਇਸ਼ ਸੀ। ਮਦਨ ਦੀ ਪੜ੍ਹਾਈ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਟੱਬਰ ਦੇ ਖ਼ਰਚ ਲਈ ਉਸ ਦੇ ਸਿਰ ਜਿਹੜਾ ਕਰਜ਼ਾ ਹੋਇਆ ਹੋਇਆ ਸੀ, **ਸੂਦ ਦਰ ਸੂਦ ਪੈ ਕੇ ਕਈ ਹਜ਼ਾਰ ਹੋ ਗਿਆ ਸੀ।** ਉਸ ਕਰਜ਼ੇ ਨੂੰ ਵਧਣ ਤੋਂ ਰੋਕਣ ਲਈ ਰਵੇਲਪੁਰ ਵਾਲੀ ਜ਼ਮੀਨ ਨੂੰ ਰਹਿਣ ਰਖ ਦਿੱਤਾ ਗਿਆ ਸੀ। ਹੁਣ ਉਸ ਨੂੰ ਮਦਨ ਦੀ ਪੜ੍ਹਾਈ ਦਾ ਖ਼ਰਚ ਪੂਰਾ ਕਰਨ ਲਈ ਹੀ ਜੇ ਕੋਈ ਕਰਜ਼ ਮਿਲ ਸਕੇ ਤਾਂ ਗ਼ਨੀਮਤ ਸੀ। ਉਸ ਤੋਂ ਬਿਨਾਂ ਇਹ ਜ਼ਰੂਰੀ ਹੋ ਗਿਆ ਕਿ ਘਰ ਦੇ ਖ਼ਰਚ ਨੂੰ ਖੇਤੀ ਵਿੱਚੋਂ ਪੂਰਾ ਕੀਤਾ ਜਾਵੇ। ਇਸ ਲਈ ਬਿਜੈ ਸਿੰਘ ਨੂੰ **ਆਪਣੇ ਸਾਰੇ ਸਿਰੜ ਨਾਲ ਕੰਮ ਕਰਨਾ ਪੈਂਦਾ ਸੀ।**

ਬਿਜੈ ਸਿੰਘ ਨੇ ਇਸ ਕਰੜੇ ਮੌਕੇ ਦਾ ਬਹਾਦਰਾਂ ਵਾਂਗ ਟਾਕਰਾ ਕੀਤਾ। **ਉਸ ਦੇ ਹਿਰਦੇ ਵਿਚ ਲੁਕੀ ਹੋਈ ਕਿਸੇ ਵੱਡੇ ਵਡੇਰੇ ਦੀ ਸ਼ਕਤੀ ਨੇ ਉਸ ਨੂੰ ਬਲਵਾਨ ਕਰ ਦਿੱਤਾ।** ਇਹ ਉਸ ਦੇ ਲਈ ਬੜੀ ਔਖੀ ਪਰੀਖਿਆ ਦਾ ਸਮਾਂ ਸੀ। ਕੀ ਉਹ ਹੁਣ ਆਪਣੇ ਆਦਰਸ਼ ਦਾ ਪਾਲਨ ਕਰ ਸਕੇਗਾ? ਇਸ ਬਾਰੇ **ਉਸ ਦੀ ਦ੍ਰਿੜ੍ਹਤਾ ਵਿਚ ਕੋਈ ਤੇੜ ਨਹੀਂ ਸੀ ਆਈ।** ਉਹ ਇਸ ਕੰਮ ਨੂੰ ਪੂਰਾ ਕਰਨ ਲਈ ਕਿਸਮਤ ਕੋਲੋਂ ਵੀ ਬਲ ਲੈ ਲਵੇਗਾ। ਉਹ ਇਹ ਚਾਰ ਪੰਜ ਸਾਲ ਆਪਣਾ ਪੂਰਾ ਤਾਣ ਲਾ ਕੇ ਕੰਮ ਕਰੇਗਾ। ਇਸ ਤੋਂ ਪਿੱਛੇ ਜੇ ਉਸ ਦਾ ਸਰੀਰ ਇਕ ਪੁਰਾਣੇ ਮਕਾਨ ਵਾਂਗ ਢਹਿ ਕੇ ਡਿਗ ਪਵੇ ਤਾਂ ਕੋਈ ਗਲ ਨਹੀਂ। ਇਸ ਕਾਰਜ ਦੀ ਸਿੱਧੀ ਤੋਂ ਬਾਅਦ ਮੌਤ ਉਸ ਲਈ ਕੋਈ ਭੈਦਾਇਕ ਚੀਜ਼ ਨਹੀਂ ਹੋਵੇਗੀ। ਉਸ ਮੌਤ ਦਾ ਟਾਕਰਾ ਉਹ ਖਿੜੇ ਮੱਥੇ ਕਰੇਗਾ, ਪਰ ਉਹ ਆਸ਼ਾਵਾਦੀ ਵੀ ਸੀ। ਉਸ ਦਾ ਖ਼ਿਆਲ ਸੀ ਕਿ ਉਹ ਇਸ ਪਰੀਖਿਆ ਪਿੱਛੋਂ ਕੁਝ ਸਾਲ ਸੁਖ ਨਾਲ ਜੀਊਂ ਸਕੇਗਾ। ਇਸ ਤਰ੍ਹਾਂ ਨਾਲ ਉਹ ਖੁਸ਼ ਸੀ ਕਿ ਉਸ ਦੇ ਸਾਹਮਣੇ ਮਿਹਨਤ ਦੇ ਸਿਰਫ਼ ਚਾਰ ਸਾਲ ਸਨ।

**ਜਦੋਂ ਕਦੇ ਖੇਤ ਵਿਚ ਸਿਆੜ ਕੱਢਦੇ** ਜਾਂ ਕੋਈ ਹੋਰ ਕੰਮ ਕਰਦੇ ਵੇਲੇ ਉਸ ਕੋਲ ਕੋਈ ਔਂਦਾ ਜਾਂਦਾ ਖੜਾ ਹੋ ਕੇ ਉਸ ਨਾਲ ਹਮਦਰਦੀ ਜਤਾਂਦਾ ਤਾਂ ਉਹ ਆਖਦਾ, ‘‘ਇਹ ਜਿੰਦਗੀ ਤਾਂ ਮੈਂ

ਮਦਨ ਦੇ ਲੇਖੇ ਲਾ ਦਿੱਤੀ ਐ। ਮੇਰੇ ਲਈ ਮਿਹਨਤ ਦੇ ਸਿਰਫ਼ ਤਿੰਨ ਚਾਰ ਸਾਲ ਰਹਿ ਗਏ 'ਨੇ। ਉਹਤੋਂ ਪਿੱਛੋਂ ਮੇਰੀ ਪਿਨਸ਼ਨ ਲਗ ਜਾਊ।''

''ਪਰ ਇਹ ਚਾਰ ਸਾਲ ਤੂੰ ਆਪਣੀ ਇਸ ਹਾਲਤ ਵਿਚ ਕਟੇਂਗਾ ਕਿਸ ਤਰ੍ਹਾਂ?'' ਅਗਲਾ ਪੁੱਛਦਾ।

**''ਇਹ ਲੜਾਈ ਦੇ ਦਿਨਾਂ ਤੋਂ ਕਰੜੇ ਤਾਂ ਨਹੀਂ।** ਸਾਡੇ ਲੱਖਾਂ ਭਰਾਵਾਂ ਨੇ ਚਾਰ ਸਾਲ ਲੜਾਈ ਦੇ ਕਸ਼ਟ ਸਹਾਰੇ ਨੇ। ਉਹਨਾਂ ਦੀਆਂ ਤਕਲੀਫ਼ਾਂ ਦੇ ਸਾਹਮਣੇ ਮੇਰੀਆਂ ਤਕਲੀਫ਼ਾਂ ਕੀ ਨੇ? ਜਿਹੜੇ ਲੜਾਈ ਵਿਚ ਮਰ ਗਏ ਉਹ ਤਾਂ ਮਰ ਗਏ ਪਰ ਜਿਹੜੇ ਮੁੜ ਆਏ ਨੇ ਉਹਨਾਂ ਨੇ ਆਪਣੀਆਂ ਕਿਸਮਤਾਂ ਬਣਾ ਲਈਆਂ ਨੇ। ਰਸਾਲਦਾਰ ਸੂਬੇਦਾਰ ਬਣ ਗਏ ਨੇ।'' ਉਹ ਕਿਸੇ ਦੂਸਰੇ ਦੀ ਗਲ ਸੁਣਦਾ ਹੀ ਨਹੀਂ ਸੀ। ਆਪਣਾ ਹੀ ਲੈਕਚਰ ਦੱਬੀ ਜਾਂਦਾ ਸੀ।

''ਹੋ ਸਕਦੈ ਮੈਂ ਲੜਾਈ ਦੇ ਮਦਾਨ ਵਿਚ ਮਾਰਿਆ ਜਾਵਾਂ ਪਰ ਇਹ ਬੀ ਤਾਂ ਹੋ ਸਕਦੈ ਮੈਂ ਏਸ ਜੰਗ ਵਿੱਚੋਂ ਜਿਤ ਨਿਕਲਾਂ।''

ਉਸਦਾ ਸਰੋਤਾ ਉਸ ਦੇ ਲੈਕਚਰ ਨੂੰ ਸੁਣ ਕੇ ਇਹ ਮਹਿਸੂਸ ਕਰਨ ਲਗ ਪੈਂਦਾ ਕਿ ਉਹ ਇਕ ਪਾਗ਼ਲ ਦੀਆਂ ਗੱਲਾਂ ਸੁਣ ਰਿਹਾ ਹੈ ਅਰ ਉੱਥੋਂ ਖਿਸਕ ਟੁਰਦਾ। ਇਸ ਨਾਲ ਬਿਜੈ ਸਿੰਘ ਨੂੰ ਕੋਈ ਦੁਖ ਨਾ ਹੁੰਦਾ, ਨਾ ਹੀ ਉਸ ਨੂੰ ਕੋਈ ਨਿਰਾਸਾ ਹੁੰਦੀ। ਉਹ ਇਹ ਲੈਕਚਰ ਦੂਸਰੇ ਨੂੰ ਸੁਣਾਨ ਦੀ ਥਾਂ ਆਪਣੇ ਕਮਜ਼ੋਰ ਦਿਲ ਨੂੰ ਸੁਣਾ ਰਿਹਾ ਹੁੰਦਾ ਸੀ।

ਮੁਸ਼ਕਲ ਦੇ ਇਨ੍ਹਾਂ ਚਾਰ ਸਾਲਾਂ ਦਾ ਜਿਨ੍ਹਾਂ ਨੂੰ ਉਹ ਲੜਾਈ ਦੇ ਦਿਨ ਆਖਦਾ ਸੀ, ਜ਼ਿਕਰ ਉਹ ਬੜੇ ਮਾਣ ਨਾਲ ਕਰਦਾ ਸੀ। ਇਹ ਸਮਝੋ ਜੀਵਨ ਦਾ ਅੰਤਿਮ ਮੌਕਾ ਉਸ ਨੂੰ ਕਿਸਮਤ ਵੱਲੋਂ ਮਿਲਿਆ ਸੀ, ਜਿਸ ਨੂੰ ਉਸ ਨੇ ਕਿਡੀ ਮਿਹਨਤ ਨਾਲ ਵੀ ਹੋਵੇ, ਫਲੀਭੂਤ ਕਰਨਾ ਸੀ। **ਬੀਤੇ ਸਮੇਂ ਦੇ ਗਵਾਚੇ ਹੋਏ ਮੌਕਿਆਂ ਉੱਤੇ ਉਹ ਬੜਾ ਅਫ਼ਸੋਸ ਕਰਦਾ ਹੁੰਦਾ ਸੀ।** ਉਸ ਦੇ ਬਚਪਨ ਦਾ ਇਕ ਸਾਥੀ ਪੜ੍ਹ ਕੇ ਇੰਮਪੀਰੀਅਲ ਬੈਂਕ ਵਿਚ ਮੁਲਾਜ਼ਮ ਹੋ ਗਿਆ ਸੀ। ਉਹ ਆਪ ਸਾਰੀ ਉਮਰ ਸੁਖੀ ਰਿਹਾ ਸੀ ਅਰ ਸੰਤਾਨ ਨੂੰ ਪੜ੍ਹਾ ਕੇ ਸੁਖੀ ਤੇ ਖ਼ੁਸਹਾਲ ਛਡ ਗਿਆ ਸੀ। ਆਪਣੇ ਅਨਪੜ੍ਹ ਰਹਿ ਜਾਣ ਦਾ ਦੋਸ਼ ਉਹ ਆਪਣੇ ਪਿਉ ਉੱਤੇ ਲਾਂਦਾ ਸੀ। ਰਵੇਲਪੁਰ ਦੇ ਉਸ ਦੇ ਕਈ ਰਿਸ਼ਤੇਦਾਰ ਫ਼ੌਜ ਵਿਚ ਭਰਤੀ ਹੋ ਕੇ ਚੰਗੀਆਂ ਪਦਵੀਆਂ ਪਾ ਗਏ ਸਨ, ਪਰ ਉਸ ਨੂੰ ਉਸ ਦਾ ਪਿਉ ਚਕ 22 ਲੈ ਆਇਆ ਸੀ। ਇਹ ਵੀ ਉਸ ਦੇ ਪਿਉ ਦਾ ਕਸੂਰ ਸੀ। ਉਸ ਨੂੰ ਹਰੀ ਸਿੰਘ ਕੋਲੋਂ ਜ਼ਮੀਨ

ਮਿਲ ਗਈ ਸੀ, ਜਿਸ ਕਰਕੇ ਉਹ ਕਿਸੇ ਹੋਰ ਕੰਮ ਨੂੰ ਹਥ ਨਹੀਂ ਸੀ ਪਾ ਸਕਿਆ। ਫਿਰ ਉਸ ਨੂੰ ਦਮਾ ਹੋ ਗਿਆ ਸੀ। ਉਸ ਨੇ ਕਦੇ ਵੀ ਹਰੀ ਸਿੰਘ ਉੱਤੇ ਦੋਸ਼ ਨਹੀਂ ਥਪਿਆ। **ਉਹ ਕਿਰਤਘਣ ਨਹੀਂ ਸੀ।** ਹਾਂ, ਆਪਣੇ ਪਿਉ ਨੂੰ ਦੋਸ਼ ਉਹ ਜ਼ਰੂਰ ਦਿੰਦਾ ਸੀ, ਜਿਸ ਦੀ ਅਗਿਆਨਤਾ ਅਰ ਆਪਣੇ ਪੁੱਤਰ ਵਿਚ ਯਕੀਨ ਦੀ ਕਮਜ਼ੋਰੀ ਇਸ ਸਾਰੀ ਗ਼ਰੀਬੀ ਦਾ ਕਾਰਣ ਸਨ। ਜਦੋਂ ਕਦੇ ਵੀ ਉਹ ਦਇਆ ਕੌਰ ਅੱਗੇ ਖੇਤੀ ਦੇ ਸੁਧਾਰ ਲਈ ਨਵੀਂ ਸਲਾਹ ਰੱਖਦਾ, ਜਿਸ ਲਈ ਉਨ੍ਹਾਂ ਨੂੰ ਕੁਝ ਹੋਰ ਖ਼ਰਚ ਕਰਨਾ ਪੈਂਦਾ ਹੋਵੇ ਤਾਂ ਦਇਆ ਕੌਰ ਉਸ ਦੀ ਯੋਗਤਾ ਉੱਤੇ ਸ਼ਕ ਕਰਦੀ ਹੋਈ ਉਸ ਦੀ ਗਲ ਨਾ ਮੰਨਦੀ। ਇਸ ਗਲ ਉੱਤੇ ਉਸ ਨੂੰ ਬੜਾ ਗੁੱਸਾ ਔਂਦਾ ਸੀ।

''ਤੂੰ ਵੀ ਮੇਰੇ ਮਾਪਿਆਂ ਅਰਗੀ ਐਂ, ਜਿਨ੍ਹਾਂ ਨੂੰ ਤੂੰ ਹਮੇਸ਼ਾਂ ਨਿੰਦਦੀ ਰਹਿਨੀ ਐਂ। ਉਹ ਬੀ ਮੇਰੇ 'ਤੇ ਕਦੇ ਯਕੀਣ ਨੀਂ ਸੀ ਕਰਦੇ। ਪਹਿਲਾਂ ਮੈਨੂੰ ਉਹਨਾਂ ਨੇ **ਆਪਣੇ ਨਾਲ ਨਰੜੀ ਰੱਖਿਆ** ਤੇ ਫੇਰ ਹਰੀ ਸਿੰਘ ਦੇ ਹਵਾਲੇ ਕਰ ਗਏ।''

ਪਰ ਉਸ ਦੀ ਇਹ ਗਲ ਦਇਆ ਕੌਰ ਉੱਤੇ ਕੋਈ ਅਸਰ ਨਹੀਂ ਸੀ ਕਰਦੀ। ਉਸ ਦੇ ਜੀਵਨ ਦੀ ਅਸਫ਼ਲਤਾ ਇਤਨੀ ਪ੍ਰਤੱਖ ਸੀ ਕਿ ਕਿਸੇ ਨੂੰ ਉਸ ਦੀ ਅਕਲ ਉੱਤੇ ਨਿਸ਼ਚਾ ਨਹੀਂ ਸੀ। ਉਹ ਦਲੀਲਬਾਜ਼ੀ ਨਾਲ, ਤਰਕ ਅਰ ਵਾਕ ਵਿਚ ਨਿਪੁਣ ਹੋਣ ਉੱਤੇ ਵੀ, ਕਿਸੇ ਨੂੰ ਇਹ ਨਿਸ਼ਚਾ ਨਹੀਂ ਸੀ ਕਰਾ ਸਕਦਾ।

ਪਰ ਜੇ ਬੀਤ ਗਏ ਵਿਚ ਬਿਜੈ ਸਿੰਘ ਨੇ **ਚੰਗੇ ਅਵਸਰ ਖੁੰਝਾਏ ਸਨ,** ਤਾਂ ਕੋਈ ਜ਼ਰੂਰੀ ਨਹੀਂ ਸੀ ਕਿ ਉਹ ਹੁਣ ਵੀ ਖੁੰਝਾਏ ਜਾਣ। ਇਹ ਇਕ ਅਵਸਰ, ਮਦਨ ਨੂੰ ਪੜ੍ਹਾਣ ਦਾ ਅਵਸਰ, ਉਸ ਨੇ ਕਦਾਚਿਤ ਨਾ ਖੁੰਝਾਣ ਦੀ ਦ੍ਰਿੜ੍ਹ ਪ੍ਰਤਿਗਿਆ ਕਰ ਲਈ ਸੀ। ਇਕ ਤਰ੍ਹਾਂ ਉਸ ਦਾ ਵਿਸ਼ਵਾਸ ਸੀ ਕਿ ਬੀਤ ਗਏ ਅਵਸਰਾਂ ਦੇ ਖੁੰਝਣ ਵਿਚ ਵੀ ਕੋਈ ਰੱਬੀ ਮਸਲਹਤ ਕੰਮ ਕਰ ਰਹੀ ਸੀ। ਜੇ ਬਿਜੈ ਸਿੰਘ ਇਕ ਸਾਧਾਰਣ ਭਾਂਤ ਸਫ਼ਲ ਕਿਰਸਾਣ ਜ਼ਿਮੀਂਦਾਰ ਹੁੰਦਾ, ਤਾਂ ਸ਼ਾਇਦ ਉਹ ਮਦਨ ਨੂੰ ਪੜ੍ਹਾਣ ਦੀ ਲੋੜ ਹੀ ਨਾ ਅਨੁਭਵ ਕਰਦਾ, ਅਰ ਇਸ ਤਰ੍ਹਾਂ ਮਦਨ ਦੀ ਪ੍ਰਤਿਭਾ, ਜਿਸ ਨੂੰ ਬਿਜੈ ਸਿੰਘ ਇਕ ਕਿਸਮ ਦੀ ਸੋਨੇ ਦੀ ਖਾਣ ਸਮਝਦਾ ਸੀ, ਲੁਕੀ ਹੀ ਰਹਿ ਜਾਂਦੀ। ਮਦਨ ਬੜਾ ਹੋਣਹਾਰ ਵਿਦਿਆਰਥੀ ਸੀ ਅਰ ਸਾਰੇ ਸਮਝਦਾਰ ਲੋਕ, ਉਸ ਦੇ ਉਸਤਾਦਾਂ ਸਮੇਤ, **ਉਸ ਨੂੰ ਇਕ ਅਲੌਕਿਕ ਵਿਅਕਤੀ ਸਮਝਦੇ ਸਨ।** ਜੇ ਬਿਜੈ ਸਿੰਘ ਪਾਸ ਗੁਜ਼ਾਰੇ ਜੋਗੀ ਭੋਇ ਹੁੰਦੀ ਤਾਂ ਘਰ ਦੀ ਖੇਤੀ ਦਾ ਕੰਮ ਹੀ ਮਦਨ ਲਈ ਉਚਿਤ ਸਮਝਿਆ

ਜਾਣਾ ਸੀ। **ਛੋਟੀ ਉਮਰ ਵਿਚ ਹੀ ਉਸ ਨੂੰ ਕੋਈ ਸਾਕ ਆ ਜਾਂਦਾ, ਅਰ ਉਹ ਆਪਣੇ ਪਿਤਾ-ਪੁਰਖੀ ਕਿੱਤੇ ਨਾਲ ਹੀ ਬੰਨ੍ਹਿਆ ਰਹਿੰਦਾ।** ਮਦਨ ਨੂੰ ਕਿਸ ਨੇ ਪੜ੍ਹਨ ਲਾਣਾ ਸੀ ਅਰ ਕਿਸ ਨੂੰ ਉਸ ਦੀ ਚਕ੍ਰਿਤ ਕਰ ਦੇਣ ਵਾਲੀ ਬੁਧੀ ਦਾ ਗਿਆਨ ਹੋਣਾ ਸੀ?

ਜੋ ਸਭ ਤੋਂ ਪਿੱਛੋਂ ਹੱਸਦਾ ਹੈ ਉਹ ਸਭ ਤੋਂ ਸੁਹਣਾ ਹੱਸਦਾ ਹੈ। ਇਸ ਕਥਨ ਅਨੁਸਾਰ ਬਿਜੈ ਸਿੰਘ ਨੂੰ ਨਿਸ਼ਚਾ ਸੀ ਕਿ ਇਹ ਇਕ ਅਵਸਰ ਜੋ ਜੀਵਨ ਦੇ ਪੰਧ 'ਤੇ ਕਰੀਬ-ਕਰੀਬ ਅਖ਼ੀਰ ਉੱਤੇ ਆ ਕੇ ਉਸ ਦੇ ਹਥ ਲਗਣ ਲੱਗਾ ਸੀ, ਇਕ ਅਦੁਤੀ ਅਵਸਰ ਸੀ। ਇਸ ਤਿੰਨ ਚਾਰ ਸਾਲ ਦੇ **ਦੇਹ-ਤੋੜ ਕੰਮ ਨੂੰ, ਕਸ਼ਟ ਨੂੰ, ਸੰਕਟ ਨੂੰ, ਉਹ ਇਕ ਆਹੁਤੀ ਸਮਝਦਾ ਸੀ।** ਇਸ ਅਦੁੱਤੀ ਵਿੱਚੋਂ, ਆਪਣੇ ਆਪ ਦੀ ਰਾਖ ਵਿੱਚੋਂ, ਉਸ ਦਾ ਨਵਾਂ ਜਨਮ ਹੋਣਾ ਸੀ। ਉਸ ਨੇ ਨਵਾਂ ਅਵਤਾਰ ਵਿਦਵਾਨ ਮਦਨ ਦੇ ਰੂਪ ਵਿਚ ਧਾਰਨਾ ਸੀ।

**ਜੀਵਨ ਦੇ ਕੇ ਹੀ ਜੀਵਨ ਮਿਲਦਾ ਹੈ।** ਇਹ ਸ੍ਰਿਸ਼ਟੀ ਦਾ ਪ੍ਰਮਾਣੀਕ ਸਿਧਾਂਤ ਹੈ। ਸ੍ਰਿਸ਼ਟੀ ਇਕ ਤਰ੍ਹਾਂ ਦਾ ਆਤਮ-ਘਾਤ ਹੈ। **ਸੰਤਾਨ ਦੀ ਖ਼ਾਤਰ ਮਨੁੱਖ ਆਪਾ ਵਾਰਦਾ ਹੈ, ਜਣਨੀ ਮਰਨ ਕੰਢੇ ਹੋ ਕੇ ਸੰਤਾਨ ਜਣਦੀ ਹੈ।** ਇਸ ਆਤਮਘਾਤ ਵਿਚ, ਇਸ ਆਪਾ ਵਾਰਨ ਵਿਚ ਕਿਤਨਾ ਭਾਵੁਕ ਆਨੰਦ ਹੈ। ਉਹ ਜਿਸ ਨੇ ਆਪਣੇ ਸਰੀਰ ਦੇ ਵੱਡਮੁੱਲੇ ਰਤਨ ਨੂੰ ਵਾਰ ਕੇ ਪੁੱਤਰ ਪ੍ਰਾਪਤ ਕੀਤਾ ਸੀ, ਉਸ ਤਰ੍ਹਾਂ ਹੀ ਹੁਣ ਆਪਣੀ ਆਤਮਾ ਦੇ ਰਤਨ ਦੀ ਬਲੀ ਦੇ ਰਿਹਾ ਸੀ! ਸੰਤਾਨ ਦੀ ਤੀਬਰ ਇੱਛਾ ਰੱਖਣ ਵਾਲਾ ਮਨੁੱਖ ਸੰਤਾਨ ਉਤਪਤੀ ਨੂੰ ਇਕ ਵਿਚਿਤ੍ਰ ਪਰਾਕ੍ਰਮ ਸਮਝਦਾ ਹੈ, ਭਾਵੇਂ ਆਮ ਆਦਮੀਆਂ ਨੂੰ ਸੰਤਾਨ ਆਪਣੇ ਸਰੀਰਕ ਰਸ ਮਾਣਨ ਦੇ ਦੌਰਾਨ ਵਿਚ ਝੂੰਘੇ ਦੇ ਰੂਪ ਵਿਚ ਹੀ ਮਿਲ ਜਾਂਦੀ ਹੈ। ਕਿਸੇ ਸਵਸਥ ਕਿਰਸਾਣ ਦਾ ਪੁੱਤਰ ਮਦਨ ਵਰਗਾ ਬੁਧਿਮਾਨ ਹੁੰਦਾ ਤਾਂ ਉਸ ਨੂੰ ਸ਼ਾਇਦ ਇਸ ਗਲ ਦੀ ਇਤਨੀ ਪਰਵਾਹ ਨਾ ਹੁੰਦੀ। ਪਰ ਬਿਜੈ ਸਿੰਘ ਦਾ ਖ਼ਿਆਲ ਸੀ ਕਿ ਮਦਨ ਦੀ ਪ੍ਰਤਿਭਾ ਉਸ ਦੀਆਂ ਉਚੇਚੀਆਂ ਔਖੀਆਂ ਕੁਰਬਾਨੀਆਂ ਦਾ ਇਨਾਮ ਸੀ।

''ਚਾਰ ਸਾਲ ਹੋਰ ਤੇਰੀ ਨੌਕਰੀ ਕਰਨੀ ਐਂ, ਮੁੰਡਿਆ'', ਉਹ ਮਦਨ ਨੂੰ ਹਾਸੇ ਨਾਲ ਆਖਦਾ ਅਰ ਕਲਪਨਾ ਵਿਚ ਉਹ ਉਸ ਆਨੰਦ, ਐਸ਼ ਤੇ ਸ਼ਾਂਤੀ ਦਾ ਰਸ ਮਾਣਦਾ ਜੋ ਇਕ ਲੰਮੇ ਰਾਹ ਦਾ ਪਾਂਧੀ ਆਪਣੇ ਪੰਧ ਦੇ ਅੰਤ ਉੱਤੇ ਜੋ ਕੇਵਲ ਚਾਰ ਮੀਲ ਹੀ ਰਹਿ ਗਿਆ ਹੋਵੇ, ਇਕ ਵੱਡਮੁੱਲੇ ਖ਼ਜ਼ਾਨੇ ਦੇ ਮਿਲਣ ਦੀ

ਸੰਭਾਵਨਾ ਤੋਂ ਮਾਣਦਾ ਹੈ। ''ਇਹ ਚਾਰ ਸਾਲ ਮੈਂ ਤੇਰਾ ਨੌਕਰ ਹਾਂ, ਫੇਰ ਤੂੰ ਮੇਰਾ ਨੌਕਰ ਹੋਵੇਂਗਾ।''

''ਇਉਂ ਨਾ ਕਹੁ, ਬਾਪ,'' ਮਦਨ ਉਸ ਤਰ੍ਹਾਂ ਹੀ ਮਸਖ਼ਰੀ ਵਿਚ ਜਵਾਬ ਦਿੰਦਾ, ''ਐਂ ਕਹੁ ਬਈ ਜਿਹੜੀ ਰਾਸ ਤੂੰ ਮੇਰੇ ਤੇ ਲਾਈ ਹੋਈ ਐ ਉਹਦਾ ਨਫ਼ਾ ਤੈਨੂੰ ਚਹੁੰ ਸਾਲਾਂ ਬਾਅਦ ਮਿਲਨ ਲੱਗੂ।''

ਪਰ ਬਿਜੈ ਸਿੰਘ ਦਾ ਦਿਮਾਗ਼ **ਇਸ ਰਾਸ ਤੇ ਲਾਭ ਵਾਲੀ ਲੀਹ 'ਤੇ ਚਲਣਾ ਨਹੀਂ ਸੀ ਜਾਣਦਾ।** ਉਹ ਇਕ ਮਜ਼ਦੂਰ ਸੀ ਜੋ ਆਪਣੇ ਕੰਮ ਨੂੰ ਹਾਲੀ ਰਾਸ ਨਹੀਂ ਸੀ ਸਮਝਣ ਲੱਗਾ। ਉਹ ਆਪਣੇ ਕਿਰਤ ਦੇ ਫਲ ਨੂੰ ਨਫ਼ੇ ਦੀ ਥਾਂ ਮਜ਼ਦੂਰੀ ਹੀ ਸਮਝਦਾ ਸੀ ਅਰ ਇਸ ਤਰ੍ਹਾਂ ਸਮਝਣ ਵਿਚ ਉਸ ਨੂੰ ਖ਼ੁਸ਼ੀ ਹੁੰਦੀ ਸੀ। ਰਾਸ ਇਕੱਠਾ ਕਰਨਾ, ਲਗਾਣਾ ਅਰ ਨਫ਼ਾ ਖੱਟਣਾ, ਇਹ ਗੱਲਾਂ ਮਦਨ ਨੂੰ ਹੀ ਮੁਬਾਰਕ ਹੋਣ, ਜਿਸ ਨੂੰ ਇਨ੍ਹਾਂ ਦੀ ਸਮਝ ਸੀ। ਉਹ ਤਾਂ ਉਸ ਧੜੇ ਵਿਚ ਸੀ ਜੋ ਨਫ਼ੇ ਅਰ ਸੂਦ ਨੂੰ ਅਨਿਆਈਂ ਸਮਝਦਾ ਹੈ, ਭਾਵੇਂ ਉਸ ਨੂੰ ਇਕ ਸੂਦ ਨਾ ਲੈਣ ਵਾਲੇ ਮੁਸਲਮਾਨ ਦਾ ਸੂਦ-ਖ਼ੋਰ ਹਿੰਦੂ ਸ਼ਾਹੂਕਾਰਾਂ ਤੋਂ ਕੋਈ ਘਟ ਤਜਰਬਾ ਨਹੀਂ ਸੀ। ਉਸ ਨੇ ਦਸ ਕੁ ਸਾਲ ਪਹਿਲੋਂ ਇਕ ਮੁਸਲਮਾਨ ਦੁਕਾਨਦਾਰ ਪਾਸੋਂ ਕੁਝ ਕਰਜ਼ ਲਿਆ ਸੀ। ਉਹ ਦੁਕਾਨਦਾਰ ਵਿਆਜ ਤਾਂ ਨਹੀਂ ਸੀ ਲੈਂਦਾ, ਪਰ ਕਦੀ ਡੰਗਰਾਂ ਲਹੀ ਪੱਠੇ, ਕਦੀ ਰਜ਼ਾਈ ਲਈ ਰੂੰ ਅਰ ਕਦੀ ਉਂਜ ਧਿੰਗੋਜ਼ੋਰੀ ਫ਼ਸਲ ਦੇ ਉਜਾੜੇ ਦੇ ਰੂਪ ਵਿਚ ਸੂਦ ਨਾਲੋਂ ਕੁਝ ਵੱਧ ਹੀ ਲੈ ਜਾਂਦਾ ਸੀ। ਅੰਤ ਬਿਜੈ ਸਿੰਘ ਇਸ ਲਹਿਣੇਦਾਰ ਹੱਥੋਂ ਇਤਨਾ ਤੰਗ ਆ ਗਿਆ ਸੀ ਕਿ ਦੋ ਝੋਟੀਆਂ ਵੇਚ ਕੇ ਉਸ ਨੇ ਇਹ ਕਰਜ ਲਾਹਣ ਦੀ ਕੀਤੀ ਸੀ।

ਇਹ ਸਭ ਸੰਕਟ ਝੱਲਣ ਦੇ ਬਾਵਜੂਦ ਮਦਨ ਦੀ ਪੜ੍ਹਾਈ ਦਾ ਖ਼ਰਚ ਇਤਨਾ ਸੀ ਕਿ ਕੇਵਲ ਮਿਹਨਤ ਅਰ ਦਲੇਰੀ ਹੀ ਕਾਫ਼ੀ ਨਹੀਂ ਸਨ। **ਟੱਬਰ ਦੇ ਜੀਆਂ ਨੂੰ ਪੇਟ ਵੀ ਕਟਣਾ ਪਿਆ ਸੀ। ਤਿੰਨ ਸਾਲ ਲਗਾਤਾਰ ਉਹ ਕੋਈ ਲਵੇਰਾ ਨਹੀਂ ਸਨ ਰਖ ਸਕੇ।** ਦੁਧ ਦਾ ਬਿਜੈ ਸਿੰਘ ਨੂੰ ਸਾਰੀ ਉਮਰ ਜਾਣੋਂ ਅਮਲ ਰਿਹਾ ਸੀ, ਪਰ ਉਸ ਨੇ ਕਰੜਾ ਦਿਲ ਕਰ ਕੇ ਇਹ ਵੀ ਛਡ ਦਿੱਤਾ। ਹਾਂ, ਕਦੀ ਕਦੀ ਉਹ ਹਰੀ ਸਿੰਘ ਦੇ ਘਰ ਜਾਂਦਾ ਤਾਂ ਉਸ ਨੂੰ ਦੁਧ ਦਾ ਗਲਾਸ ਮਿਲ ਜਾਂਦਾ। ਅਰ ਇਸ ਤਰ੍ਹਾਂ ਅਮਲੋਂ ਟੁੱਟੇ ਅਮਲੀ ਵਾਂਗ ਕਦੀ ਕਦੀ ਉਹ ਨਸ਼ਾ ਪ੍ਰਾਪਤ ਕਰ ਹੀ ਲੈਂਦਾ।

ਇਸ ਕਦ ਕਦਾਈਂ ਦੀ ਮੌਜ ਨੂੰ ਵੀ ਦਇਆ ਕੌਰ ਬਰਦਾਸ਼ਤ ਨਹੀਂ ਸੀ ਕਰ ਸਕਦੀ। ਭਾਵੇਂ ਹਰੀ ਸਿੰਘ ਦੀ ਘਰ ਵਾਲੀ ਅਰ ਦਇਆ ਕੌਰ ਕਈਂ ਵਾਰੀ ਲੜ ਵੀ ਪੈਂਦੀਆਂ ਸਨ, ਤਾਂ ਵੀ ਹਰੀ

ਸਿੰਘ ਦੇ ਘਰ ਨਾਲ ਉਨ੍ਹਾਂ ਦੇ ਸੰਬੰਧ ਅਜਿਹੇ ਚੰਗੇ ਸਨ ਕਿ ਉਸ ਦੇ ਘਰੋਂ ਇਨ੍ਹਾਂ ਦੇ ਕਿਸੇ ਜੀਵ ਨੂੰ ਦੁੱਧ ਮਿਲ ਜਾਣਾ ਕੋਈ ਹੇਠੀਂ ਦੀ ਗਲ ਜਾਂ ਖ਼ੈਰਾਤ ਨਹੀਂ ਸੀ। ਦਇਆ ਕੌਰ ਨੂੰ ਗਿਲਾ ਇਸ ਗਲ ਦਾ ਸੀ ਕਿ ਜਦ ਉਸ ਦਾ ਛੋਟਾ ਪੁੱਤਰ, ਸਰਦੂਲ, ਜੋ ਸਾਰਾ ਕੰਮ ਕਾਜ ਕਰਾਂਦਾ ਸੀ ਅਰ **ਜਿਸ ਦੀ ਉਮਰ ਸੀ ਖਾਣ-ਪੀਣ ਦੀ,** ਦੁੱਧ ਤੋਂ ਬਿਨਾਂ ਰਹਿੰਦਾ ਸੀ ਤਾਂ ਬਿਜੈ ਸਿੰਘ ਕਿਹੜੇ ਦਿਲ ਨਾਲ ਦੁੱਧ ਨੂੰ ਸੰਘ ਥਾਈਂ ਸਕਦਾ ਸੀ।

**''ਤੇਰਾ ਜੀ ਕਿਵੇਂ ਕਰਿ ਔਂਦੈ ਦੁੱਧ ਦਾ ਗਲਾਸ ਡਫਣ ਨੂੰ ਜਦ ਤੇਰੇ ਸਾਹਮਣੇ ਤੇਰਾ ਪੁਤ ਰਾਤ ਨੂੰ ਪਾਣੀ ਦਾ ਗਲਾਸ ਪੀ ਕੇ ਈ ਸੌਂ ਜਾਂਦੈ?** ਇਹ ਦੁੱਧ ਜਹਿਰ ਨੀ ਬਣ ਜਾਂਦਾ ਤੇਰੇ ਮੂੰਹ 'ਚ?'' ਉਹ ਤੈਸ਼ ਵਿਚ ਆ ਕੇ ਬੋਲ ਉਠਦੀ। ''ਪਰ, ਨਹੀਂ, ਜੇ ਤੈਨੂੰ ਆਪਣੇ ਢਿਡ ਦਾ ਡੌਂ ਬੁਝੌਣ ਨੂੰ ਦੁੱਧ ਮਿਲ ਜਾਵੇ ਤਾਂ ਪੁੱਤ ਦੀ ਤੈਨੂੰ ਕੀ ਚਿੰਤਾ ਇ?'' ਬੁਰਾ-ਭਲਾ ਕਹਿਣ ਲੱਗੀ ਦੀ ਉਸ ਦੀ ਸ਼ਬਦਾਵਲੀ ਉਤਨੀ ਹੀ ਵਿਸ਼ਾਲ ਸੀ ਜਿਤਨੀ ਬਿਜੈ ਸਿੰਘ ਦੀ ਦਲੀਲ ਦੇ ਘੋੜੇ ਦੁੜਾਂਦੇ ਦੀ। ਇਸ ਝਾੜ ਦਾ ਜਵਾਬ ਬਿਜੈ ਸਿੰਘ ਪਾਸ ਕੇਵਲ ਚੋਰ ਵਾਲੀ ਚੁਪ ਸੀ। ਉਸ ਦਾ ਅੰਦਰਲਾ ਮੰਨਦਾ ਸੀ ਕਿ ਜਦ ਉਸ ਦਾ ਅਵਾਣਾ ਪੁੱਤਰ ਜਿਸ ਨੂੰ ਵਧਣ ਪਲਣ ਲਈ ਦੁੱਧ ਦੀ ਇਤਨੀ ਲੋੜ ਸੀ, ਦੁੱਧ ਤੋਂ ਵਾਂਝਾ ਰਹਿੰਦਾ ਸੀ, ਤਾਂ ਉਸ ਦਾ ਕਿਸੇ ਦੇ ਘਰੋਂ ਕਦੇ ਕਦਾਈਂ ਵੀ ਦੁੱਧ ਪੀ ਲੈਣਾ ਯੋਗ ਨਹੀਂ ਸੀ।

ਸਰਦੂਲ ਅਰ ਛੋਟੀ ਕੁੜੀ ਵੀ ਕਈ ਵਾਰੀ ਸ਼ਿਕਾਇਤ ਤੋਂ ਬਿਨਾਂ ਆਪਣੀ ਗ਼ਰੀਬੀ ਉੱਤੇ ਭਾਖਿਆ ਕਰਦੇ। ਉਨ੍ਹਾਂ ਨੂੰ ਬਚਪਣ ਦੇ ਉਹ ਦਿਨ ਯਾਦ ਸਨ ਜਦ ਉਨ੍ਹਾਂ ਦੇ ਘਰ ਲਵੇਰਾ ਹੁੰਦਾ ਸੀ ਅਰ ਉਨ੍ਹਾਂ ਨੂੰ ਕੁਝ ਦੁੱਧ, ਮੱਖਣ ਮਿਲ ਜਾਂਦਾ ਸੀ ਅਤੇ ਉਨ੍ਹਾਂ ਨੇ ਸੁਣਿਆ ਹੋਇਆ ਸੀ ਕਿ ਕਿਸ ਤਰ੍ਹਾਂ ਜਦੋਂ ਉਹ ਹਾਲੀ ਜੰਮੇ ਨਹੀਂ ਸਨ ਅਰ ਜੀਤੋ ਤੇ ਮਦਨ ਦੋ ਹੀ ਹੁੰਦੇ ਸਨ ਤਾਂ **ਉਨ੍ਹਾਂ ਨੂੰ ਦੁੱਧ ਮੱਖਣ ਦੀ ਕੋਈ ਤੋਟ ਨਹੀਂ ਸੀ ਹੁੰਦੀ।**

''ਅਸੀਂ ਤਾਂ ਮਾੜੀ ਕਿਸਮਤ ਵਾਲੇ ਆਂ,'' ਉਹ ਆਪਣੇ ਵੱਡਿਆਂ ਵਾਲੀ ਫ਼ਿਲਾਸਫ਼ੀ ਨੂੰ ਧਾਰਨ ਕਰ ਕੇ ਆਖਦੇ। ''ਸਾਡੇ ਘਰ ਤਾਂ ਜੀਤੋ ਤੇ ਮਦਨ ਈ ਕਿਸਮਤ ਵਾਲੇ ਨੇ।'' ਜੀਤੋ, ਭਾਵੇਂ ਉਹ ਆਪਣੇ ਮਾਪਿਆਂ ਦੀ ਗ਼ਰੀਬੀ ਨੂੰ ਆਪਣੀ ਆਤਮਾ ਵਿਚ ਸਭ ਤੋਂ ਵਧ ਮਹਿਸੂਸ ਕਰਦੀ ਸੀ, ਖ਼ੁਸ਼ਕਿਸਮਤ ਸਮਝੀ ਜਾਂਦੀ ਸੀ, ਕਿਉਂਕਿ ਜਿਸ ਘਰ ਉਹ ਵਿਆਹੀ ਹੋਈ ਸੀ **ਉਹ ਚੰਗਾ ਖਾਂਦਾ ਪੀਂਦਾ ਘਰ ਸੀ।** ਉਸ ਦੇ ਪਤੀ ਦੇ ਹਿੱਸੇ ਮੁਰੱਬੇ ਦੇ ਕਰੀਬ ਜ਼ਮੀਨ

ਆਈ ਸੀ। ਉਹ ਚੰਗਾ ਹਿੰਮਤ ਵਾਲਾ ਕਾਰੀ ਜਵਾਨ ਸੀ, ਅਰ ਖੇਤੀ ਅੱਛੀ ਕਰਦਾ ਸੀ ਜਿਸ ਲਈ ਉਹ ਗੁਜ਼ਾਰਾ ਸੁਹਣਾ ਕਰ ਰਹੇ ਸਨ।

ਮਦਨ ਦੀ ਖੁਸ਼ਕਿਸਮਤੀ ਇਕ ਅਜਿਹਾ ਵਿਸ਼ਵਾਸ ਸੀ ਜਿਸ ਦੇ ਆਸਰੇ ਹੀ ਇਸ ਟੱਬਰ ਲਈ ਜੀਵਨ ਦਾ ਕੁਝ ਅਰਥ ਸੀ। ਉਸ ਮਦਨ ਨੂੰ ਖ਼ੁਸ਼ਕਿਸਮਤ ਮਹਿਸੂਸ ਅਰ ਪ੍ਰਗਟ ਕਰਨ ਵਿਚ ਕੋਈ ਕਸਰ ਨਹੀਂ ਉਠਾ ਰਖਦੇ। ਉਹ ਅਸਲ ਵਿਚ ਆਪਣੇ ਸੁਖ ਲਈ ਸਿੱਧ ਕਰ ਲੈਂਦੇ ਸਨ ਕਿ ਮਦਨ ਖ਼ੁਸ਼ਕਿਸਮਤ ਹੈ। ਅਰ ਹੋਵੇ ਵੀ ਕਿਉਂ ਨਾ? ਉਹ ਕਾਲਜ ਵਿਚ ਪੜ੍ਹਦਾ ਸੀ, ਪੰਜਾਹ ਰੁਪਏ ਮਹੀਨਾ ਤੋਂ ਵਧ ਖ਼ਰਚ ਕਰਦਾ ਸੀ, ਅਰ ਜਦ ਛੁੱਟੀਆਂ ਵਿਚ ਘਰ ਔਂਦਾ ਸੀ ਤਾਂ ਗਵਾਂਢੀ ਇਕ-ਦੂਜੇ ਤੋਂ ਅੱਗੇ ਹੋ ਕੇ ਉਸ ਨੂੰ ਦੁੱਧ, ਦਹੀਂ, ਸਬਜ਼ੀ, ਭਾਜੀ ਘੱਲਦੇ, ਅਰ ਉਸ ਦੇ ਚਿੱਟੇ ਸਾਫ਼ ਕੱਪੜੇ ਦੇਖ ਕੇ ਪਿੰਡ ਦੇ ਕਈ ਲੋਕ ਉਸ ਉੱਤੇ ਰਸ਼ਕ ਖਾਂਦੇ।

ਕੁਦਰਤ ਵੀ ਮਦਨ ਲਈ ਕੁਝ ਕੋਮਲ ਹਿਰਦਾ ਰੱਖਦੀ ਜਾਪਦੀ ਸੀ। ਘੱਟੋ-ਘਟ ਸਰਦੂਲ ਦਾ ਇਹ ਯਕੀਨ ਸੀ। ਕਈ ਵਾਰੀ ਜਦ ਗਰਮੀਆਂ ਦੀਆਂ ਛੁੱਟੀਆਂ ਦੇ ਦਿਨਾਂ ਵਿਚ ਮਦਨ ਪਿਉ ਤੇ ਭਰਾ ਨਾਲ ਖੇਤ ਵਿਚ ਕੰਮ ਕਰਾਂਦਾ ਤਾਂ ਪੁਰਾ ਜਾਂ ਪੱਛੋਂ ਚਲ ਪੈਂਦੀ ਅਰ ਬੱਦਲਵਾਈ ਹੋ ਕੇ ਮੀਂਹ ਪੈ ਜਾਂਦਾ ਜਾਂ ਘੱਟੋ ਘਟ ਧੁਪ ਹਟ ਜਾਂਦੀ। ਡਾਰਵਿਨ ਅਰ ਅੰਗਰੇਜ਼ ਸੋਸ਼ਲਿਸਟ ਲਿਖਾਰੀਆਂ ਦੇ, ਜਿਨ੍ਹਾਂ ਦੀਆਂ ਪੁਸਤਕਾਂ ਮਦਨ ਨੂੰ ਕਾਲਜ ਵਿਚ ਪੜ੍ਹਨ ਦਾ ਅਵਸਰ ਹੋਇਆ ਸੀ ਅਸਰ ਹੇਠਾਂ ਉਹ ਨਾਸਤਕ ਬਣ ਰਿਹਾ ਸੀ। ਜਦ ਉਹ ਘਰ ਆ ਕੇ ਈਸ਼ਵਰ ਦੀ ਅਣਹੋਂਦ ਦੀ ਗਲ ਕਰਦਾ ਤਾਂ ਸਾਰੇ ਹੈਰਾਨ ਰਹਿ ਜਾਂਦੇ। ਅਜਿਹੇ ਮੌਕੇ ਜਦ ਗਰਮੀ ਦਾ ਦਿਨ ਉਸ ਦੇ ਲਿਹਾਜ਼ ਵਿਚ, ਜਿਹਾ ਕਿ ਸਰਦੂਲ ਖ਼ਿਆਲ ਕਰਦਾ ਸੀ, ਠੰਡਾ ਪੈ ਜਾਂਦਾ ਤਾਂ ਮਦਨ ਈਸ਼ਵਰ ਨੂੰ ਵੰਗਾਰਦਾ ਅਰ ਜੇ ਈਸ਼ਵਰ ਜਵਾਬ ਵਿਚ ਬੱਦਲ ਹਟਾ ਕੇ ਦਿਨ ਨੂੰ ਫਿਰ ਤਪਾ ਨਾ ਦਿੰਦਾ, ਤਾਂ ਮਦਨ ਆਖਦਾ, ''ਦੇਖਿਆ? ਰਬ ਮੈਥੋਂ ਡਰਦਾ ਇ।'' ਸਰਦੂਲ ਮੰਨ ਜਾਂਦਾ।

ਇਕ ਵਾਰੀ ਉਨ੍ਹਾਂ ਨੇ ਮਕਈ ਬੀਜਣੀ ਸੀ। ਹਾੜ੍ਹ ਦਾ ਮਹੀਨਾ ਖ਼ੁਸ਼ਕ ਰਿਹਾ ਸੀ ਅਰ ਦਿਨ ਤਪ ਰਹੇ ਸਨ। ਮਕਈ ਦੀ ਬਿਜਾਈ ਨੇ ਸਾਰਾ ਦਿਨ ਲੈਣਾ ਸੀ। ਸਰਦੂਲ ਸ਼ਾਮ ਨੂੰ ਹੀ ਔਣ ਵਾਲੇ ਦਿਨ ਦੀ ਗਰਮੀ ਅਰ ਤਲਖ਼ੀ ਤੋਂ ਡਰ ਰਿਹਾ ਸੀ। ਦੇਵਨੇਤ ਉਸੇ ਰਾਤ ਮਦਨ ਘਰ ਆ ਗਿਆ। ਸਰਦੂਲ ਬੜਾ ਖ਼ੁਸ਼ ਹੋਇਆ। ਹੁਣ ਮਦਨ ਵੀ ਉਨ੍ਹਾਂ ਦੀ ਸਹਾਇਤਾ ਲਈ ਆ ਗਿਆ ਸੀ ਅਰ

ਉਸ ਦੀ ਖ਼ਾਤਰ ਇਸ ਦਿਨ ਨੂੰ ਵੀ ਬੱਦਲ ਹੋ ਜਾਣਗੇ।

''ਮੌਜ ਲਗ ਗਈ, ਮਦਨ ਆ ਗਿਆ'', ਸਰਦੂਲ ਖ਼ੁਸ਼ੀ ਨਾਲ ਬੋਲ ਉਠਿਆ। ''ਹੁਣ ਦਿਨ ਚੰਗਾ ਹੋ ਜਾਊ।''

ਜੁਲਾਈ ਦੇ ਦਿਨਾਂ ਦੀ ਬੇਇਤਬਾਰੀ ਉੱਤੇ ਇਤਬਾਰ ਕਰ ਕੇ ਮਦਨ ਨੇ ਹਸ ਦਿੱਤਾ ਅਰ ਕਿਹਾ, ''ਜ਼ਰੂਰ, ਸਵੇਰੇ ਬੱਦਲ ਲੈ ਹੁੰਦੇ।''

ਦੂਜੀ ਭਲਕ ਸਚ ਹੀ ਬੱਦਲਾਂ ਨੇ ਸੂਰਜ ਨੂੰ ਆ ਘੇਰਿਆ। ਜਿਉਂ-ਜਿਉਂ ਇਹ ਆਕਾਸ਼ ਵਿਚ ਚੜ੍ਹਦਾ ਗਿਆ, ਬੱਦਲ ਇਸ ਦੇ ਅਰ ਮਦਨ ਦੇ ਵਿਚਕਾਰ ਪਰਦਾ ਕਰਨ ਪਿੱਛੇ-ਪਿੱਛੇ ਜਾਂਦਾ ਰਿਹਾ। ਸਾਰਾ ਦਿਨ ਬੱਦਲਵਾਈ ਰਹੀ ਅਰ ਮਕਈ ਬੀਜਣ ਦਾ ਬੜਾ ਆਨੰਦ ਆਇਆ।

''ਮਦਨ ਤੋਂ ਰਬ ਠੀਕ ਡਰਦੈ'', ਸਰਦੂਲ ਨੇ ਗਿਬ ਕੇ ਆਖਿਆ, ''ਜੇ ਮਦਨ ਨਾ ਔਂਦਾ ਤਾਂ ਸਾਡਾ ਬੁਰਾ ਈ ਹਾਲ ਹੁੰਦਾ।''

ਮਦਨ ਦਾ ਜਿਤਨਾ ਕੁਝ ਰੁਹਬ ਘਰ ਵਾਲਿਆਂ 'ਤੇ ਸੀ ਉਤਨਾ ਹੀ ਸਰਦੂਲ ਦੇ ਸਮਝਣ ਵਿਚ ਈਸ਼ਵਰ ਉੱਤੇ ਸੀ। ਉਨ੍ਹਾਂ ਦੀ ਆਪਣੀ ਕਿਸਮਤ ਤਾਂ ਮਦਨ ਦੀ ਕਿਸਮਤ ਦਾ ਹੀ ਪਰਛਾਵਾਂ ਸੀ।

ਲਹੂ ਮਿੱਟੀ, ਸੰਤ ਸਿੰਘ ਸੇਖੋਂ, 80

ਸਿਰੜ
sirar̤

ਗ਼ਰੀਬੀ ਸੱਭਿਅਤਾ ਉਸ਼ੇਰ ਤੋਂ ਹੀ ਵੜੀ ਹੋਈ ਸੀ
grībī sábiatā ušer tõ hī war̤ī hoī sī

ਜਾਣੋਂ ਹਦ ਪੁਜ ਗਈ ਹੋਈ ਸੀ
jāṇõ had puj gaī hoī sī

ਉਸ ਨੂੰ ਨਿੱਕੀਆਂ ਨਿੱਕੀਆਂ ਕਿਰਸਾਂ ਕਰਨੀਆਂ ਪੈਂਦੀਆਂ ਸਨ
us nū̃ nikkīā̃ nikkīā̃ kirsā̃ karnīā̃ pε̃dīā̃ san

ਸੂਦ ਦਰ ਸੂਦ ਪੈ ਕੇ ਕਈ ਹਜ਼ਾਰ ਹੋ ਗਿਆ ਸੀ
sūd dar sūd pε ke kaī hzār ho giā sī

ਆਪਣੇ ਸਾਰੇ ਸਿਰੜ ਨਾਲ ਕੰਮ ਕਰਨਾ ਪੈਂਦਾ ਸੀ
āpṇe sāre sirar̤ nāl kãm karnā pε̃dā sī

ਉਸ ਦੇ ਹਿਰਦੇ ਵਿਚ ਲੁਕੀ ਹੋਈ ਕਿਸੇ ਵੱਡੇ ਵਡੇਰੇ ਦੀ ਸ਼ਕਤੀ ਨੇ ਉਸ ਨੂੰ ਬਲਵਾਨ ਕਰ ਦਿੱਤਾ
us de hirde wič lukī hoī kise waḍḍe waḍere dī šaktī ne us nū̃ balwān kar dittā

ਉਸ ਦੀ ਦ੍ਰਿੜ੍ਹਤਾ ਵਿਚ ਕੋਈ ਤੇੜ ਨਹੀਂ ਸੀ ਆਈ

us dī driṛtā wič koī teṛ naĩ́ sī āī

ਜਦੋਂ ਕਦੇ ਖੇਤ ਵਿਚ ਸਿਆੜ ਕੱਢਦੇ
jadõ kade khet wič siāṛ káḍḍade

ਇਹ ਲੜਾਈ ਦੇ ਦਿਨਾਂ ਤੋਂ ਕਰੜੇ ਤਾਂ ਨਹੀਂ
é lṛāī de dinā̃ tõ karṛe tā̃ naĩ́

ਬੀਤੇ ਸਮੇਂ ਦੇ ਗਵਾਚੇ ਹੋਏ ਮੌਕਿਆਂ ਉੱਤੇ ਉਹ ਬੜਾ ਅਫ਼ਸੋਸ ਕਰਦਾ ਹੁੰਦਾ ਸੀ
bīte samẽ de gwāče hoe mɔkiā̃ utte ó baṛā afsos kardā hũdā sī

ਉਹ ਕਿਰਤਘਣ ਨਹੀਂ ਸੀ
ó kirtkàṇ naĩ́ sī

ਆਪਣੇ ਨਾਲ ਨਰੜੀ ਰੱਖਿਆ
āpṇe nāl narṛī rakkhiā

ਚੰਗੇ ਅਵਸਰ ਖੁੰਝਾਏ ਸਨ
čãge awsar khũjàe san

ਉਸ ਨੂੰ ਇਕ ਅਲੌਕਿਕ ਵਿਅਕਤੀ ਸਮਝਦੇ ਸਨ
us nū̃ ik alɔkik wiaktī sámajde san

ਛੋਟੀ ਉਮਰ ਵਿਚ ਹੀ ਉਸ ਨੂੰ ਕੋਈ ਸਾਕ ਆ ਜਾਂਦਾ
čhoṭī umar wič hī us nū̃ koī sāk ā jā̃dā

ਅਰ ਉਹ ਆਪਣੇ ਪਿਤਾ-ਪੁਰਖੀ ਕਿੱਤੇ ਨਾਲ ਹੀ ਬੰਨ੍ਹਿਆ ਰਹਿੰਦਾ
ar ó āpṇe pitā purkhī kitte nāl hī bǻniā rɛ̃́dā

ਦੇਹ-ਤੋੜ ਕੰਮ ਨੂੰ, ਕਸ਼ਟ ਨੂੰ, ਸੰਕਟ ਨੂੰ, ਉਹ ਇਕ ਆਹੁਤੀ ਸਮਝਦਾ ਸੀ
dé toṛ kãm nū̃ kašṭ nū̃ sãkaṭ nū̃ ó ik āhutī sámajdā sī

ਜੀਵਨ ਦੇ ਕੇ ਹੀ ਜੀਵਨ ਮਿਲਦਾ ਹੈ
jīwan de ke hī jīwan mildā hɛ

ਸੰਤਾਨ ਦੀ ਖ਼ਾਤਰ ਮਨੁਖ ਆਪਾ ਵਾਰਦਾ ਹੈ
sãtān dī ḳhātar manukh āpā wārdā hɛ

ਜਣਨੀ ਮਰਨ ਕੰਢੇ ਹੋ ਕੇ ਸੰਤਾਨ ਜਣਦੀ ਹੈ
jaṇnī marn kǻḍe ho ke sãtān jaṇdī hɛ

ਇਸ ਰਾਸ ਤੇ ਲਾਭ ਵਾਲੀ ਲੀਹ 'ਤੇ ਚਲਣਾ ਨਹੀਂ ਸੀ ਜਾਣਦਾ
is rās te lā́b wālī lī́ te čalṇā naĩ́ sī jāṇdā

ਟੱਬਰ ਦੇ ਜੀਆਂ ਨੂੰ ਪੇਟ ਵੀ ਕਟਣਾ ਪਿਆ ਸੀ
ṭabbar de jīā̃ nū̃ peṭ wī kaṭṇā piā sī

ਤਿੰਨ ਸਾਲ ਲਗਾਤਾਰ ਉਹ ਕੋਈ ਲਵੇਰਾ ਨਹੀਂ ਸਨ ਰਖ ਸਕੇ
tĩn sāl lagātār ó koī lwerā naĩ́ san rakh sake

ਜਿਸ ਦੀ ਉਮਰ ਸੀ ਖਾਣ-ਪੀਣ ਦੀ
jis dī umar sī khāṇ pīṇ dī

ਤੇਰਾ ਜੀ ਕਿਵੇਂ ਕਰਿ ਔਂਦੈ ਦੁੱਧ ਦਾ ਗਲਾਸ ਡਫਣ ਨੂੰ ਜਦ ਤੇਰੇ ਸਾਹਮਣੇ ਤੇਰਾ ਪੁਤ ਰਾਤ ਨੂੰ ਪਾਣੀ ਦਾ ਗਲਾਸ ਪੀ ਕੇ ਈ ਸੌਂ ਜਾਂਦੈ

terā jī kiwẽ kar ɔ̃dɛ dúd dā glās ḍaphaṇ nū̃ jad tere sāmaṇe terā put rāt nū̃ pāṇī dā glās pī ke ī sɔ̃ jā̃dɛ

ਉਹ ਚੰਗਾ ਖਾਂਦਾ ਪੀਂਦਾ ਘਰ ਸੀ
ó čãgā khā̃dā pī̃dā kàr sī

ਉਨ੍ਹਾਂ ਨੂੰ ਦੁੱਧ ਮੱਖਣ ਦੀ ਕੋਈ ਤੋਟ ਨਹੀਂ ਸੀ ਹੁੰਦੀ
únā̃ nū̃ dúd makkhaṇ dī koī toṭ naī̃ sī hũdī

**ਸਿਰਿਆ** siriā

ਕਿਰਿਆ
ਰਚਿਆ, ਬਣਾਇਆ, ਪੈਦਾ ਕੀਤਾ

**ਜਿਨਿ ਸਿਰਿਆ ਸਭੁ ਕੋਇ ਜੀਉ**
jin siriā sáb koe jīo

ਜਿਹੜੇ ਮਨੁਖ ਵਹਿਗੁਰੂ ਦੇ ਉੱਤਮ ਨਾਮ ਦੀ ਆਰਾਧਨਾ ਕਰਦੇ ਹਨ, ਉਹਨਾਂ ਨੂੰ ਸਤਿਗੁਰੂ ਸਦਾ ਆਪਣੀ ਬਖਸ਼ਿਸ਼ ਵਿਚ ਰਖਦਾ ਹੈ।ਉਹ ਮੋਹ ਮਾਇਆ ਤੋਂ ਦੂਰ ਹੋ ਕੇ ਇਕ ਨਿਰੰਕਾਰ ਦੀ ਭਗਤੀ ਵਿਚ ਜੀਵਨ ਬਿਤਾਉਂਦੇ ਹਨ।ਉਹਨਾਂ ਵਾਸਤੇ ਕੋਈ ਅਵਰ, ਕੋਈ ਹੋਰ ਸ਼ਕਤੀ ਨਹੀਂ ਹੁੰਦੀ।ਮਨਮੁਖ ਹਉਮੈ ਵਿਚ ਝੂਠੇ ਕਰਮਾਂ ਵਿਚ ਫਸੇ ਰਹਿੰਦੇ ਹਨ।ਗੁਰਮੁਖ ਪੂਰੇ ਗੁਰੂ ਵਹਿਗੁਰੂ ਦਾ ਨਾਮ ਦ੍ਰਿੜਾਉਂਦਾ ਹੈ ਤੇ ਉਹ ਆਪਣੀ ਸਾਰੀ ਜਵਾਨੀ ਵਹਿਗੁਰੂ ਦੇ ਲੇਖੇ ਲਾ ਦੇਂਦਾ ਹੈ।ਸਤਿਗੁਰੂ ਉਸ ਦੇ ਕਮਲ ਦਾ ਪਰਗਾਸ ਕਰਦਾ ਹੈ, ਉਸ ਦੇ ਸਾਰੇ ਕਿਲਵਿਖ, ਦੁਖ ਦੂਰ ਕਰਦਾ ਹੈ।

ਹਰਿ ਹਰਿ ਉਤਮੁ ਨਾਮੁ ਹੈ **ਜਿਨਿ ਸਿਰਿਆ ਸਭੁ ਕੋਇ ਜੀਉ** ॥ ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥ ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥ ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥ ਮੈ ਹਰਿ ਬਿਨੁ ਅਵਰੁ ਨ ਕੋਇ ॥ ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥ ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥ **ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ** ॥ **ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ** ॥ ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥ ਜਨ

ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥ ੨ ॥ ਮਨਿ ਹਰਿ ਹਰਿ ਲਗਾ ਚਾਉ ॥ **ਗੁਰਿ ਪੂਰੈ ਨਾਮੁ ਦ੍ਰਿੜਾਇਆ** ਹਰਿ ਮਿਲਿਆ ਹਰਿ ਪ੍ਰਭ ਨਾਉ ॥ ੧ ॥ ਰਹਾਉ ॥ **ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ** ॥ **ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ** ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥ ੩ ॥ ਮਨ ਹਰਿ ਹਰਿ ਪ੍ਰੀਤਿ ਲਗਾਇ ॥ ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥ ੧ ॥ ਰਹਾਉ ॥ ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥ ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥ ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥ **ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ** ॥ ੪ ॥ ਮਨਿ ਹਰਿ ਹਰਿ ਜਪਨੁ ਕਰੇ ॥ **ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ** ॥ ੧ ॥ ਰਹਾਉ ॥

ਅ.ਗ.ਮ.੪, ੮੧

ਸਿਰਿਆ
siriā

ਜਿਨਿ ਸਿਰਿਆ ਸਭੁ ਕੋਇ ਜੀਉ
jin siriā sáb koe jīo

ਵਿਚਿ ਹਉਮੈ ਕਰਮ ਕਮਾਵਦੇ
wič hɔmɛ karm kmāwde

ਜਿਉ ਵੇਸੁਆ ਪੁਤੁ ਨਿਨਾਉ
jio wesuā put nināo

ਪਿਤਾ ਜਾਤਿ ਤਾ ਹੋਈਐ
pitā jāt tā hoīɛ

ਗੁਰੁ ਤੁਠਾ ਕਰੇ ਪਸਾਉ
gur tuṭṭhā kare psāo

ਗੁਰਿ ਪੂਰੈ ਨਾਮੁ ਦ੍ਰਿੜਾਇਆ
gur pūrɛ nām driṛāiā

ਜਬ ਲਗੁ ਜੋਬਨਿ ਸਾਸੁ ਹੈ
jab lag joban sās hɛ

ਤਬ ਲਗੁ ਨਾਮੁ ਧਿਆਇ
tab lag nām tiāe

ਚਲਦਿਆ ਨਾਲਿ ਹਰਿ ਚਲਸੀ
čaldiā nāl har čalsī

ਹਰਿ ਅੰਤੇ ਲਏ ਛਡਾਇ
har ãte lae čhḍāe

ਜਨ ਨਾਨਕਿ ਕਮਲੁ ਪਰਗਾਸਿਆ
jan nānak kamal pargāsiā

ਮਨਿ ਹਰਿ ਹਰਿ ਵੁਠੜਾ ਹੇ
man har har wuṭhṛā he

ਹਰਿ ਗੁਰ ਸਰਣਾਈ ਭਜਿ ਪਉ
har gur sarṇāī pàj pao

ਜਿੰਦੂ ਸਭ ਕਿਲਵਿਖ ਦੁਖ ਪਰਹਰੇ
jĩdū sáb kilwikh dukh parhare

## ਸਿਰੁ sir

ਨਾਂਵ ਪੁਲਿੰਗ
ਸੀਸ

### ਜੋ ਸਿਰੁ ਸਾਂਈ ਨਾ ਨਿਵੈ
jo sir sā̃ī nā niwɛ

ਜਿਹੜਾ ਸਿਰ ਆਪਣੇ ਸਾਈਂ ਸਾਹਮਣੇ, ਆਪਣੇ ਕਾਦਰ ਸਾਹਮਣੇ ਨਹੀਂ ਨਿਵਦਾ, ਉਸ ਨੂੰ ਕਟ ਹੀ ਦੇਣਾ ਚਾਹੀਦਾ ਹੈ। ਉਸ ਦਾ ਇਸ ਸੰਸਾਰ ਵਿਚ ਰਹਿਣ ਦਾ ਕੋਈ ਅਧਿਕਾਰ ਨਹੀਂ। ਜਿਸ ਮਨੁਖ ਦੇ ਸਰੀਰ ਵਿਚ, ਮਨ ਵਿਚ ਤਨ ਵਿਚ, ਆਪਣੇ ਸਾਈਂ, ਆਪਣੇ ਮਾਲਕ ਦੀ ਬਿਰਹਾ ਨਹੀਂ, ਉਹ ਪਿੰਜਰ ਹੈ, ਉਜਾੜ ਹੈ, ਵੀਰਾਨ ਹੈ।

ਸਲੋਕ ਮਃ ੨ ॥ **ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ** ਸੋ ਪਿੰਜਰੁ ਲੈ ਜਾਰਿ ॥ ੧ ॥

ਅ.ਗ.ਮ.੨, ੮੯

ਸਿਰੁ
sir

ਜੋ ਸਿਰੁ ਸਾਂਈ ਨਾ ਨਿਵੈ
jo sir sā̃ī nā niwɛ

ਸੋ ਸਿਰੁ ਦੀਜੈ ਡਾਰਿ
so sir dījɛ ḍār

ਨਾਨਕ ਜਿਸੁ ਪਿੰਜਰ
nānak jis pĩjar

ਮਹਿ ਬਿਰਹਾ ਨਹੀ
mɛ́ birhā nahī

## ਸਿਰੁ ਖੋਹਾਇ sir khohāe

ਮੁਹਾਵਰਾ
ਸਿਰ ਦੇ ਵਾਲ ਪੁਟਣਾ

### ਸਿਰੁ ਖੋਹਾਇ ਪੀਅਹਿ ਮਲਵਾਣੀ
sir khohāe pīɛ́ malwāṇī

ਸਿਰ ਖੋਹਾਅ ਕੇ, ਸਿਰ ਖੁੱਥੇ ਪੂਜਾ ਪਾਠ ਕਰਨ ਦਾ ਕੋਈ ਲਾਭ ਨਹੀਂ। ਆਪਣੇ ਸਰੀਰ ਨੂੰ ਕਸ਼ਟ ਦੇਣਾ, ਆਪਣੇ ਵਾਲ ਖੋਹਣੇ ਤੇ ਹੋਰ ਇਸ ਤਰ੍ਹਾਂ ਦੇ ਪਾਖੰਡ ਕਰਨੇ ਵਾਹਿਗੁਰੂ ਨੂੰ ਨਹੀਂ ਭਾਉਂਦੇ। ਇਹੋ ਜਿਹੇ ਮਨੁਖਾਂ ਨੂੰ

ਕਿਤੇ ਵੀ ਢੋਈ ਨਹੀਂ ਮਿਲਦੀ। ਨਾ ਉਹਨਾਂ ਨੂੰ ਕੋਈ ਤੀਰਥ ਈ ਝਲਦਾ ਏ ਤੇ ਨਾ ਈ ਕੋਈ ਯੋਗੀ, ਜੰਗਮ, ਮੁੱਲਾ ਕਾਜ਼ੀ ਨੇੜੇ ਆਉਣ ਦੇਂਦਾ ਹੈ। ਪਾਣੀ ਵਿਚ ਮਧਾਣੀ ਫੇਰਨ ਨਾਲ ਮੱਖਣ ਨਹੀਂ ਨਿਕਲ ਸਕਦਾ। ਕੇਵਲ ਕਰਤਾਰ, ਕਰਣਕਰਾਵਣਹਾਰ ਹੀ ਮਨੁਖ ਨੂੰ ਬਚਾਅ ਸਕਦਾ ਹੈ। ਉਸ ਦੀ ਪ੍ਰੀਤ ਵਿਚ, ਉਸ ਦੇ ਸੰਜਮ ਵਿਚ, ਉਸ ਦੇ ਨਿਯਮਾਂ ਵਿਚ ਸੁਰਤ ਲਾਉਣ ਨਾਲ ਹੀ ਮਨੁਖ ਇਸ ਸੰਸਾਰ ਸਮੁੰਦਰ ਵਿਚੋਂ ਡੁਬਦੇ ਬਚਦਾ ਹੈ। ਗੁਰਮੁਖ ਗੁਰੂ ਕਰਤਾਰ ਦੇ ਸੰਜਮ ਦਾ ਅਨੁਭਵ ਕਰਦਾ ਹੈ। ਉਸ ਦੇ ਨਾਮ ਦੀ ਆਰਾਧਨਾ ਕਰਦਾ ਹੈ। ਉਸ ਦੇ ਰਹੱਸ ਨੂੰ ਸਮਝਣ ਦਾ ਯਤਨ ਕਰਦਾ ਹੈ। ਸਿਰ ਖੋਹਣ ਨਾਲ, ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਣ ਨਾਲ ਮਨੁਖ ਦਾ ਨਿਸਤਾਰਾ ਨਹੀਂ ਹੋ ਸਕਦਾ।

ਸਲੋਕੁ ਮਃ ੧ ॥ **ਸਿਰੁ ਖੋਹਾਇ ਪੀਅਹਿ ਮਲਵਾਣੀ** ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ **ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ** ॥ ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥ **ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ** ॥ ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥ **ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ** ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥ **ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ** ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ **ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ** ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥ ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ **ਵੁਠੈ ਹੋਇਐ ਹੋਇ ਬਿਲਾਵਲੁ** ਜੀਆ ਜੁਗਤਿ ਸਮਾਣੀ ॥ **ਵੁਠੈ ਅੰਨੁ ਕਮਾਦੁ ਕਪਾਹਾ** ਸਭਸੈ ਪੜਦਾ ਹੋਵੈ ॥ **ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ** ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ **ਗੁਰੂ ਸਮੁੰਦੁ ਨਦੀ ਸਭਿ ਸਿਖੀ** ਨਾਤੈ ਜਿਤੁ ਵਡਿਆਈ ॥ ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ ੧ ॥

ਅ.ਗ.ਮ.੧, ੧੪੯

ਸਿਰੁ ਖੋਹਾਇ
sir khohāe

ਸਿਰੁ ਖੋਹਾਇ ਪੀਅਹਿ ਮਲਵਾਣੀ
sir khohāe pīέ malwāṇī

ਭੇਡਾ ਵਾਗੀ ਸਿਰੁ ਖੋਹਾਇਨਿ
pèḍā wāgī sir khohāin

ਭਰੀਅਨਿ ਹਥ ਸੁਆਹੀ
pàrīan hath suāhī

ਓਨਾ ਪਿੰਡੁ ਨ ਪਤਲਿ ਕਿਰਿਆ
ónā pĩḍ na patal kiriā

ਨ ਦੀਵਾ ਮੁਏ ਕਿਥਾਊ ਪਾਹੀ
na dīwā mue kithāū pāhī

ਝੁੰਡੀ ਪਾਇ ਬਹਨਿ ਨਿਤਿ
čũ̀ḍī pāe bɛhan nit

ਮਰਣੈ ਦੜਿ ਦੀਬਾਣਿ ਨ ਜਾਹੀ
marṇɛ daṛ dībāṇ na jāhī

ਨਾ ਓਇ ਜੋਗੀ ਨਾ ਓਇ ਜੰਗਮ
nā oe yogī nā oe jãgam

ਨਾ ਓਇ ਕਾਜੀ ਮੁੰਲਾ
nā oe kāzī mũllā

ਦਾਨਹੁ ਤੈ ਇਸਨਾਨਹੁ ਵੰਜੇ
dānɔ tɛ isnānɔ wãje

ਭਸੁ ਪਈ ਸਿਰਿ ਖੁਥੈ
pàs paī sir khutthɛ

ਵੁਠੈ ਹੋਇਐ ਹੋਇ ਬਿਲਾਵਲੁ
wuṭṭhɛ hoiɛ hoe bilāwal

ਵੁਠੈ ਅੰਨੁ ਕਮਾਦੁ ਕਪਾਹਾ
wuṭṭhɛ ãn kmād kpāhā

ਵੁਠੈ ਘਾਹੁ ਚਰਹਿ ਨਿਤਿ ਸੁਰਹੀ
wuṭṭhɛ kā̀o čarɛ nit surhī

ਸਾ ਧਨ ਦਹੀ ਵਿਲੋਵ
sā tàn dahī wilov

ਗੁਰੂ ਸਮੁੰਦੁ ਨਦੀ ਸਭਿ ਸਿਖੀ
gurū smũd nadī sáb sikkhī

**ਸਿਲਕ** silk

ਨਾਂਵ, ਇਸਤਰੀਲਿੰਗ
ਪੋਸ਼ਾਕ, ਓਡਣ

**ਯਾ ਰਬ ਸਿਲਕ ਮੁਹੰਮਦ ਦੀ ਵਿਚ**
yā rab silk muhãmad dī wič

ਫਕੀਰ ਦੁਆ ਕਰਦਾ ਹੈ ਕਿ ਉਹ ਆਪਣੇ ਪੈਗੰਬਰ ਮੁਹੰਮਦ ਦੀ ਸਿਲਕ ਵਿਚ, ਉਸ ਦੇ ਓਡਣ ਵਿਚ ਮੋਤੀ ਵਾਂਗ ਪ੍ਰੋਤਾ ਜਾਵੇ। ਉਹ ਆਪਣੇ ਕਾਦਰ ਦੀ ਸਿਲਕ ਸੰਗ ਜੁੜ ਕੇ ਉਸ ਦੀ ਖਾਕ ਵਿਚ ਰਲ ਜਾਵੇ। ਮੁਹੰਮਦ ਦੀ ਸਿਲਕ ਨੂੰ ਉਹ ਚੁੰਮਦਾ ਹੈ। ਪਿਆਰ ਕਰਦਾ ਹੈ। ਉਸ ਦੇ ਸੁਹੱਪਣ ਵਿਚ, ਉਸ ਦੇ ਹਾਰ ਸ਼ਿੰਗਾਰ ਵਿਚ ਉਹ ਵੀ ਇਕ ਮੋਤੀ

ਬਨਣਾ ਚਾਹੁੰਦਾ ਹੈ। ਆਪਣੇ ਮੁਹੰਮਦ ਦੀ ਪ੍ਰੀਤ ਵਿਚ ਉਹ ਵਜਦ ਵਿਚ ਆਉਂਦਾ ਹੈ ਤੇ ਨਚਦਾ ਗਾਉਂਦਾ ਹੈ। ਉਸ ਦਾ ਮੁਹੰਮਦ ਉਸਦਾ ਰਸੂਲ ਹੈ, ਪੈਗੰਬਰ ਹੈ। ਉਸ ਦਾ ਰਹਿਬਰ ਹੈ। ਉਸ ਦਾ ਜੀਵਨ ਹੈ। ਉਹ ਆਪਣੇ ਮੁਹੰਮਦ ਦੇ ਦਰਬਾਰ ਵਿਚ ਖੜ੍ਹਾ, ਉਸ ਦੀ ਸੇਵਾ ਵਿਚ ਆਪਣਾ ਜੀਵਨ ਅਰਪਨ ਕਰਦਾ ਹੈ। ਉਸ ਦੇ ਪਿਆਰ ਵਿਚ ਆਪਣਾ ਤਨ ਮਨ ਹਾਜ਼ਿਰ ਕਰਕੇ ਨਜਾਤ ਪਾਉਂਦਾ ਹੈ। ਉਸ ਦਾ ਜੀਵਨ, ਉਸ ਦੀ ਮੌਤ, ਉਸ ਦੇ ਮੇਲ ਦੀ ਹਰ ਘੜੀ ਉਸ ਦੇ ਰਸੂਲ ਦੀ ਖਾਤਿਰ ਹੈ। ਇਸ ਦੁਨੀਆਂ ਵਿਚ ਉਹ ਹੋਰ ਕਿਸੇ ਵਲ ਧਿਆਨ ਨਹੀਂ ਦੇਂਦਾ। ਉਹ ਹੋਰ ਕਿਸੇ ਝਮੇਲੇ ਵਿਚ ਨਹੀਂ ਫਸਦਾ। ਉਹ ਆਪਣੇ ਰਸੂਲ ਦੇ ਦਰਬਾਰ ਦਾ ਅੰਗ ਸੰਗ ਹੈ।

ਮਿਸਾਲ ਮੁਹੰਮਦ ਅੱਗੇ,
ਮੈਂ ਬਾਹਾਂ ਬੰਨ੍ਹ ਖਲੋਤੀ ਰਹਾਂ।
**ਯਾ ਰਬ ਸਿਲਕ ਮੁਹੰਮਦ ਦੀ ਵਿਚ,**
ਲਾਲਾਂ ਦੇ ਵਾਂਗ ਪ੍ਰੋਤੀ ਰਹਾਂ।
**ਸੈ ਸ਼ਿੰਗਾਰ ਤੇ ਸੂਹੜੇ ਬਾਣੇ,**
ਉਸ ਦਰਬਾਰ ਜੋ ਪਹੁੰਤੀ ਰਹਾਂ।
**ਉਸ ਦਰਬਾਰ ਕੁਨੋਂ ਕਿਉਂ ਹੈਦਰ,**
ਬਾਹਜ ਜਵਾਹਰ ਮੋਤੀ ਰਹਾਂ।

ਕਲਾਮ ਅਲੀ ਹੈਦਰ, ੩੨

ਸਿਲਕ
silk

ਯਾ ਰਬ ਸਿਲਕ ਮੁਹੰਮਦ ਦੀ ਵਿਚ
yā rab silak muhãmad dī wič

ਸੈ ਸ਼ਿੰਗਾਰ ਤੇ ਸੂਹੜੇ ਬਾਣੇ
sɛ šĩgār te sūṛe bāṇe

ਉਸ ਦਰਬਾਰ ਕੁਨੋਂ ਕਿਉਂ ਹੈਦਰ
us darbār kunõ kiõ hɛdar

**ਸੀਖ ਸਿਖਾਇ** sīkh sikhāe

ਨਾਂਵ ਇਸਤਰੀਲਿੰਗ
ਸਿਖਿਆ

**ਸੀਖ ਸਿਖਾਇ ਰਹਿਓ ਅਪਨੀ ਸੀ**

sīkh sikhāe réo apnī sī

ਮਨੁਖ ਆਪ ਹੁਦਰਾ ਹੈ। ਇਹ ਆਪਦੀ ਹੀ ਕਰਦਾ ਹੈ। ਚੰਗੀ ਸਿਖਿਆ ਨਹੀਂ ਸੁਣਦਾ। ਆਪਣੀ ਹੀ ਦੁਰਮਤਿ ਤੇ ਚਲਦਾ ਹੈ। ਮਦਿ ਮਾਇਆ ਵਿਚ ਮਸਤ, ਨਸ਼ਿਆਂ ਵਿਚ ਗੜੁੱਚਾ ਹੋਇਆ ਕਦੀ ਸਿੱਧੇ ਰਸਤੇ ਨਹੀਂ ਪੈਂਦਾ।ਸੁਆਨ, ਕੁੱਤੇ ਦੀ ਪੂਛ ਵਾਂਗ ਕਦੀ ਸਿੱਧਾ ਨਹੀਂ ਹੁੰਦਾ। ਕਈ ਪਰਪੰਚ, ਪਾਖੰਡ ਕਰਕੇ ਜਗਤ ਨੂੰ ਧੋਖਾ ਦੇਂਦਾ ਹੈ। ਪਰ ਮੂਰਖ ਮਨੁਖ ਇਹ ਨਹੀਂ ਸਮਝਦਾ ਕਿ ਆਖ਼ਿਰ ਉਹ ਧੋਖਾ ਆਪਣੇ ਆਪ ਨੂੰ ਹੀ ਦੇ ਰਿਹਾ ਹੈ। ਗੁਰਮਤਿ ਨੂੰ ਛੱਡ ਕੇ ਦੁਰਮਤਿ ਦੇ ਪਿੱਛੇ ਲਗ ਕੇ ਉਹ ਆਪਣਾ ਅਨਮੁੱਲਾ

ਜੀਵਨ ਵਿਹਾ ਰਿਹਾ ਹੈ। ਇਹ ਮਨੁਖੀ ਜੀਵਨ ਕਈ ਪੰਧਾਂ ਪਿੱਛੋਂ ਮਿਲਦਾ ਹੈ। ਇਸ ਦਾ ਲਾਭ ਉਠਾਉਣ ਦੀ ਬਜਾਏ ਮਨੁਖ ਪੁੱਠੇ ਕੰਮਾਂ ਵਿਚ ਪੈ ਜਾਂਦਾ ਹੈ। ਇਹ ਜੀਵਨ ਮਨੁਖ ਨੂੰ ਕਰਤਾਰ ਨੇ ਇਸ ਲਈ ਦਿੱਤਾ ਹੈ ਕਿ ਉਹ ਆਪਣੇ ਕਾਦਰ ਦੀ ਕੁਦਰਤ ਦੇ ਸਚ ਨੂੰ ਸਮਝੇ। ਇਸ ਦੇ ਸਚ ਦੀ ਆਰਾਧਨਾ ਕਰੇ। ਇਸ ਦੇ ਸੰਜਮ ਦੀ ਪਾਲਣਾ ਕਰੇ ਪਰ ਮਦਿ ਮਾਇਆ ਵਿਚ ਫਸਿਆ ਮਨੁਖ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀਆਂ ਲੀਹਾਂ ਫੜ ਲੈਂਦਾ ਹੈ ਤੇ ਇਸ ਅਦੁੱਤੀ ਅਵਸਰ ਨੂੰ ਭੰਗ ਦੇ ਭਾੜੇ ਗੁਆ ਲੈਂਦਾ ਹੈ। ਕਰਤਾਰ ਦੇ ਸਚ ਦੀ ਧਾਰਨਾ ਨਹੀਂ ਰਹਿੰਦੀ। ਉਹ ਆਪ ਹੁਦਰਾ ਹੋ ਜਾਂਦਾ ਹੈ। ਉਸ ਨੂੰ ਲਖ ਸਿਖਿਆ ਦੇਵੋ, ਉਸ ਤੇ ਕੋਈ ਅਸਰ ਨਹੀਂ ਹੁੰਦਾ। ਇਸ ਦੁਨੀਆਂ ਦੀਆਂ ਲਾਲਸਾਂ ਉਸ ਦੇ ਮਨ ਨੂੰ ਕਾਬੂ ਕਰ ਲੈਂਦੀਆਂ ਹਨ। ਇਸ ਦੇ ਫਜ਼ੂਲ ਕੰਮ ਕਾਜ ਉਸ ਦਾ ਸਾਰਾ ਸਮਾਂ ਗੁਆ ਦੇਂਦੇ ਹਨ।ਜਿਸ ਸਕਾਰਥ ਲਈ ਇਹ ਮਨੁਖਾ ਜਨਮ ਹੋਇਆ, ਉਹ ਭੁਲ ਜਾਂਦਾ ਹੈ। ਸੁਆਨ, ਕੁੱਤਾ, ਕੁੱਤਾ ਹੀ ਰਹਿੰਦਾ ਹੈ। ਹੈਵਾਨ ਤੋਂ ਇਨਸਾਨ ਬਨਣ ਦਾ ਅਵਸਰ ਖੁੰਝ ਜਾਂਦਾ ਹੈ ਪਰ ਦੁਰਮਤਿ ਤੇ ਤੁਰਿਆ ਮਨੁਖ ਇਸ ਸਚ ਦੀ ਸੋਝੀ ਨਹੀਂ ਪਾਉਂਦਾ। ਕੁਦਰਤ ਦਾ ਰਹੱਸ ਰਹੱਸ ਹੀ ਰਹਿ ਜਾਂਦਾ ਹੈ। ਕਾਦਰ ਦੀ ਗੁਰਮਤਿ ਦਾ ਉਸ ਤੇ ਕੋਈ ਅਸਰ ਨਹੀਂ ਹੁੰਦਾ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥ ਯਹ ਮਨੁ ਨੈਕ ਨ** ਕਹਿਓ ਕਰੈ॥**ਸੀਖ ਸਿਖਾਇ ਰਹਿਓ ਅਪਨੀ ਸੀ** ਦੁਰਮਤਿ ਤੇ ਨ ਟਰੈ ॥੧॥ ਰਹਾਉ॥ **ਮਦਿ ਮਾਇਆ ਕੈ ਭਇਓ ਬਾਵਰੋ** ਹਰਿ ਜਸੁ ਨਹਿ ਉਚਰੈ ॥ **ਕਰਿ ਪਰਪੰਚੁ ਜਗਤ ਕਉ ਡਹਕੈ** ਅਪਨੋ ਉਦਰੁ ਭਰੈ ॥੧॥ **ਸੁਆਨ ਪੂਛ ਜਿਉ ਹੋਇ ਨ ਸੂਧੋ** ਕਹਿਓ ਨ ਕਾਨ ਧਰੈ ॥ **ਕਹੁ ਨਾਨਕ ਭਜੁ ਰਾਮ ਨਾਮ** ਨਿਤ ਜਾ ਤੇ ਕਾਜੁ ਸਰੈ ॥੨॥੧॥

ਅ.ਗ.ਮ.੯, ੫੩੬

**ਸੀਖ ਸਿਖਾਇ**
sīkh sikhāe

**ਸੀਖ ਸਿਖਾਇ ਰਹਿਓ ਅਪਨੀ ਸੀ**
sīkh sikhāe rέo apnī sī

**ਮਦਿ ਮਾਇਆ ਕੈ ਭਇਓ ਬਾਵਰੋ**
mad māiā kɛ pѐo bāwro

**ਕਰਿ ਪਰਪੰਚੁ ਜਗਤ ਕਉ ਡਹਕੈ**
kar parpãč jagt kɔ ḍέkɛ

**ਸੁਆਨ ਪੂਛ ਜਿਉ ਹੋਇ ਨ ਸੂਧੋ**
suān pūčh jio hoe na sū́do

**ਕਹੁ ਨਾਨਕ ਭਜੁ ਰਾਮ ਨਾਮ**
kɔ́ nānak pàj rām nām

**ਸੀਪਾਰੇ** sīpāre

ਨਾਂਵ, ਪੁਲਿੰਗ
ਅਧਿਆਇ, ਕਾਂਡ

**ਇਹ ਦਿਲ ਫੜੀਂ ਕੀਤੇ ਸੀਪਾਰੇ**
é dil phaṛī̃ kīte sīpāre

ਕੁਰਾਨ ਦੇ ਸੀਪਾਰਿਆਂ ਵਾਂਗ ਫਕੀਰ ਦੇ ਦਿਲ ਦੇ ਸੀਪਾਰੇ ਬਣ ਗਏ ਹਨ। ਇਹ ਪਾਕ ਹਨ, ਪਵਿਤ੍ਰ ਹਨ ਪਰ ਫਕੀਰ ਦਾ ਦਿਲ ਇਹਨਾਂ ਦੀ ਸੋਝੀ ਨਹੀਂ ਲੈ ਸਕਦਾ। ਕੁਰਾਨ ਦੇ ਪੜ੍ਹਿਆਂ ਉਸ ਨੂੰ ਮਜ਼ਹਬ ਦੇ ਸੀਪਾਰੇ ਤਾਂ ਸਮਝ ਆ ਜਾਂਦੇ ਹਨ ਪਰ ਉਸ ਦੇ ਦਿਲ ਦੇ ਸੀਪਾਰੇ ਲੀਰੋ ਲੀਰ ਹੋ ਜਾਂਦੇ ਹਨ। ਜਿੰਨੀ ਦੇਰ ਉਹ ਆਪਣੇ ਕਾਦਰ ਦਾ ਪਿਆਰ ਨਹੀਂ ਹਾਸਿਲ ਕਰ ਲੈਂਦਾ, ਜਿੰਨੀ ਦੇਰ ਉਸ ਨੂੰ ਆਪਣੇ ਮਾਹੀ ਦੀ ਪ੍ਰੀਤ ਦਾ ਝਰੋਖਾ ਨਹੀਂ ਮਿਲਦਾ, ਉਸ ਦੇ ਦਿਲ ਨੂੰ ਇਤਮਿਨਾਨ ਨਹੀਂ ਆਉਂਦਾ। ਉਹ ਕੁਰਾਨ ਦੇ ਹਰਫ ਤਾਂ ਪੜ੍ਹਦਾ ਹੈ ਪਰ ਉਹ ਪਿਆਰ ਦੇ, ਹਿਜਰ ਦੇ, ਬਿਰਹੋਂ ਦੇ ਹਰਫਾਂ ਤੋਂ ਵਾਂਝਾ ਹੈ। ਅਲੀ ਹੈਦਰ ਫਕੀਰ ਆਪਣੇ ਕਾਦਰ ਦੀ ਪ੍ਰੀਤ ਦਾ ਚਾਹਵਾਨ ਹੈ। ਉਹ ਆਪਣੇ ਮਾਹੀ ਦੀ ਪਿਆਰ ਦੀ ਤਾਰ ਨਾਲ ਤਾਰ ਮਿਲਾ ਕੇ ਵਜਦ ਵਿਚ ਆਉਣਾ ਚਾਹੁੰਦਾ ਹੈ।

ਭਰ ਭਰ ਰਹੀ ਸਪਾਰੇ,
**ਇਹ ਦਿਲ ਫੜੀਂ ਕੀਤੇ ਸੀਪਾਰੇ।**
**ਹਰ ਹਰ ਪਾਰਾ ਪਾਰੇ ਵਾਂਗੂੰ,**
ਨਿਕਲ ਗਇਆ ਉਸ ਪਾਰੇ।
**ਪੜ੍ਹੀ ਕਿਤਾਬ ਹੁਸਨ ਤੇਰੇ ਦੀ,**
ਰਹੇ ਕੁਰਾਨ ਸੀਪਾਰੇ।
ਨਜ਼ਰੋਂ ਅਲਿਫ਼ ਕੀਤੋ ਸੀ ਜ਼ਾਹਰ,
ਬੇ ਤੇ ਸਭ ਵਿਸਾਰੇ।
ਬੇ ਤੇ ਉਤੇ ਜ਼ੇਰਾਂ ਹੈਦਰ,
ਸੱਭੇ ਕੂੜ ਪਸਾਰੇ।

ਕਲਾਮ ਅਲੀ ਹੈਦਰ, ੧੩੧

ਸੀਪਾਰੇ
sīpāre

ਇਹ ਦਿਲ ਫੜੀਂ ਕੀਤੇ ਸੀਪਾਰੇ
é dil phaṛī̃ kīte sīpāre

ਹਰ ਹਰ ਪਾਰਾ ਪਾਰੇ ਵਾਂਗੂੰ
har har pārā pāre wā̃gū̃

ਪੜ੍ਹੀ ਕਿਤਾਬ ਹੁਸਨ ਤੇਰੇ ਦੀ
páṛī kitāb husan tere dī

**ਸੀਰ** sīr

ਨਾਂਵ ਪੁਲਿੰਗ
ਹਿੱਸਾ, ਸਾਂਝ, ਰਿਸ਼ਤਾ, ਸੰਬੰਧ

**ਨਹੀਂ ਨਾਲ ਜਹਾਨ ਦੇ ਸੀਰ ਮੀਆਂ**
nahī nāl jahān de sīr mīā̃

ਜਦੋਂ ਸਹਿਤੀ ਨੇ ਯੋਗੀ ਨੂੰ ਕਿਹਾ ਕਿ ਉਹ ਤੇ ਚਾਕ ਹੈ। ਤੀਵੀਆਂ ਮਗਰ ਫਿਰਦਾ ਹੈ। ਕਾਮ ਤੇ ਕ੍ਰੋਧ ਵਿਚ ਫਸਿਆ ਹੋਇਆ ਹੈ ਤਾਂ ਅੱਗੋਂ ਰਾਂਝਾ ਆਖਦਾ ਹੈ ਕਿ ਉਹ ਵੱਡੇ ਗੁਰੂ ਗੋਰਖ ਨਾਥ ਦਾ ਚੇਲਾ ਹੈ। ਉਹ ਸੱਤਾਂ

ਪੀਹੜੀਆਂ ਤੋਂ, ਦਾਦੇ, ਪੜਦਾਦੇ ਤੋਂ ਹੀ ਯੋਗੀ ਹੈ। ਉਸ ਦਾ ਇਸ ਜਹਾਨ ਨਾਲ ਕੋਈ ਸੀਰ ਨਹੀਂ, ਕੋਈ ਸਾਂਝ ਨਹੀਂ, ਕੋਈ ਵਾਸਤਾ ਨਹੀਂ। ਉਹ ਫਕੀਰ ਹੈ, ਜ਼ਾਹਿਰਾ ਪੀਰ ਹੈ। ਉਹ ਨੌ ਨਾਥ ਤੇ ਚਉਰਾਸੀ ਸਿੱਧਾਂ ਦਾ ਸਿਧ ਹੈ। ਉਹ ਯੋਗੀ ਹੈ ਉਸ ਨੂੰ ਇਸ ਦੁਨੀਆਂ ਦੇ ਕਾਰੋਬਾਰ, ਝਮੇਲਿਆਂ ਨਾਲ ਕੋਈ ਲਗਾਓ ਨਹੀਂ। ਉਸ ਨੇ ਸਭ ਕੁਝ ਤਿਆਗ ਦਿੱਤਾ ਹੈ ਤੇ ਮਹਾਨ ਗੁਰੂ ਗੋਰਖ ਨਾਥ ਕੋਲੋਂ ਯੋਗ ਲੈ ਕੇ ਸਭ ਤੋਂ ਵੱਡਾ ਯੋਗੀ ਬਣ ਗਿਆ ਹੈ। ਹੁਣ ਸਾਰਾ ਜਹਾਨ ਉਸ ਦੀ ਈਨ ਮੰਨੇਗਾ। ਜਿਸ ਤਰ੍ਹਾਂ ਸਾਰੀ ਲੋਕਾਈ ਗੁਰੂ ਗੋਰਖ ਨਾਥ ਕੋਲੋਂ ਡਰਦੀ ਹੈ, ਉਸ ਕੋਲੋਂ ਮੰਨਤਾਂ ਮੰਨਦੀ ਹੈ, ਓਸੇ ਤਰ੍ਹਾਂ ਹੀ ਹੁਣ ਰਾਂਝਾ ਯੋਗੀ ਹੈ। ਉਸ ਵਿਚ ਆਪਣੇ ਗੁਰੂ ਦੀ ਆਨ ਸ਼ਾਨ ਆ ਗਈ ਹੈ। ਉਸ ਦੀ ਤਪੱਸਿਆ, ਉਸ ਦਾ ਈਮਾਨ ਪਰਵਰਦਗਾਰ ਦੀ ਦਰਗਾਹ ਵਿਚ ਕਬੂਲ ਹੋ ਗਏ ਹਨ।

ਸਤ ਜਨਮ ਦੇ ਹਮੀਂ ਫ਼ਕੀਰ ਜੋਗੀ,
**ਨਹੀਂ ਨਾਲ ਜਹਾਨ ਦੇ ਸੀਰ ਮੀਆਂ।**
ਅਸਾਂ ਸੇਲ੍ਹੀਆਂ ਖੱਪਰਾਂ ਨਾਲ ਵਰਤਣ,
ਭੀਖ ਪਾਇ ਕੇ ਪਾਈਏ ਵਹੀਰ ਮੀਆਂ।
ਭੁਲ ਕਹੇਂ, ਅਜਾਲੀਆ, ਚਾਕ ਸਾਨੂੰ,
**ਅਸੀਂ ਫ਼ਕਰ ਹਾਂ ਜ਼ਾਹਿਰਾ ਪੀਰ ਮੀਆਂ।**
ਨਾਮ ਮਿਹਰੀਆਂ ਦੇ ਸਾਨੂੰ ਡਰਨ ਆਵੇ,
ਰਾਂਝਾ ਕੌਣ ਤੇ ਕੇਹੜੀ ਹੀਰ ਮੀਆਂ?
**ਜਤੀ ਸਤੀ ਹਾਂ ਜੋਗ ਦੇ ਨਾਥ ਪੂਰੇ,**
ਸੱਤ-ਪੀੜ੍ਹੀਏ ਜਨਮ ਫ਼ਕੀਰ ਮੀਆਂ।
ਜੱਟਾ, ਚਾਕ ਬਣਾਏਂ ਤੂੰ ਜੋਗੀਆਂ ਨੂੰ,
ਏਹਾ ਜੀਉ ਆਵੇ ਸਿੱਟਾਂ ਚੀਰ ਮੀਆਂ।
ਨੌਵੇਂ ਨਾਥ ਚੁਰਾਸੀ ਨੇ ਸਿਧ ਜਿਹੜੇ,
ਹਮੀਂ ਉਨ੍ਹਾਂ ਦੇ ਨਾਲ ਵਜ਼ੀਰ ਮੀਆਂ।
ਥਰ ਥਰ ਕੰਬੇ ਗ਼ੁੱਸੇ ਨਾਲ ਜੋਗੀ,
**ਅੱਖੀਂ ਰੋਹ ਪਲੱਟਿਆ ਨੀਰ ਮੀਆਂ।**

ਹੀਰ ਵਾਰਿਸ, ੧੫੫

ਸੀਰ
sīr

ਨਹੀਂ ਨਾਲ ਜਹਾਨ ਦੇ ਸੀਰ ਮੀਆਂ
nahī nāl jahān de sīr mīā̃

ਅਸੀਂ ਫ਼ਕਰ ਹਾਂ ਜ਼ਾਹਿਰਾ ਪੀਰ ਮੀਆਂ
asī fakar hā̃ zāhirā pīr mīā̃

ਜਤੀ ਸਤੀ ਹਾਂ ਜੋਗ ਦੇ ਨਾਥ ਪੂਰੇ
jatī satī hā̃ yog de nāth pūre

ਅੱਖੀਂ ਰੋਹ ਪਲੱਟਿਆ ਨੀਰ ਮੀਆਂ
akkhī̃ ró plaṭṭiā nīr mīā̃

**ਸੀਰ** sīr
ਵਿਸ਼ੇਸ਼ਣ
ਕਾਮਾ, ਮਜ਼ਦੂਰ

## ਪਿਉ ਵਾਲਾ ਸੀਰ ਨਿਭਾਉਣਾ ਹੁਣ ਉਹਦੀ ਜ਼ਿੰਮੇਵਾਰੀ ਸੀ

pio wālā sīr nibā̀oṇā huṇ ódī zĩmewārī sī

ਪਿਉ ਦੇ ਚਲਾਣਾ ਕਰਨ ਪਿੱਛੋਂ ਹੁਣ ਸਾਰਾ ਭਾਰ ਜਗਸੀਰ ਤੇ ਸੀ।ਹੁਣ ਪਿਉ ਵਾਲਾ ਸੀਰ ਉਸ ਨੇ ਕਰਨਾ ਸੀ। ਕੰਮੀਆਂ ਕਮੀਨਾ ਦਾ ਇਹੋ ਕਰਤਵ ਹੁੰਦਾ ਹੈ। ਉਸ ਦੀ ਦੇਹ ਦਿਨੋਂ ਦਿਨ ਘੱਟਦੀ ਜਾ ਰਹੀ ਸੀ, ਉਹ ਸਰੀਰੋਂ ਕਮਜ਼ੋਰ ਹੋ ਰਿਹਾ ਸੀ। ਉਸ ਦੀ ਭਾਨੀ ਆਪਣੇ ਘਰ ਵਾਲੇ ਨਾਲ ਲੜ ਕੇ ਪੇਕੇ ਚਲੀ ਗਈ ਸੀ। ਜਗਸੀਰ ਉਦਾਸ ਰਹਿੰਦਾ ਸੀ ਤੇ ਗ਼ਮ ਗ਼ਲਤ ਕਰਨ ਲਈ ਅਫੀਮ ਖਾਣ ਲਗ ਪਿਆ ਸੀ। ਭਾਨੀ ਦੀ ਯਾਦ ਸਤਾਉਂਦੀ ਸੀ। ਉਸ ਦੀ ਉਮਰ ਵੀ ਵੱਡੀ ਹੋ ਰਹੀ ਸੀ। ਹੁਣ ਉਹ ਅੱਧਖੜ ਸੀ ਪਰ ਉਸ ਨੂੰ ਭਾਨੀ ਦੀ ਯਾਦ ਵਿਚ ਵਿਆਹ ਸ਼ਾਦੀ ਵਿਚ ਕੋਈ ਦਿਲਚਸਪੀ ਨਹੀਂ ਸੀ। ਸਾਕ ਆਉਂਦੇ ਜਾਂਦੇ ਰਹਿੰਦੇ। ਕਿਸੇ ਨਾ ਕਿਸੇ ਬਹਾਨੇ ਟੁਟ ਜਾਂਦੇ। ਕਦੀ ਕੋਈ ਭਾਨੀ ਮਾਰ ਦੇਂਦਾ, ਜਗਸੀਰ ਬਾਰੇ ਕੋਈ ਗ਼ਲਤ ਗਲ ਕਹਿ ਦੇਂਦਾ ਤੇ ਸਾਕ ਟੁਟ ਜਾਂਦਾ। ਜਗਸੀਰ ਤੇ ਇਸ ਦਾ ਕੋਈ ਪ੍ਰਭਾਵ ਨਾ ਪੈਂਦਾ। ਉਹ ਤੇ ਸਗੋਂ ਖੁਸ਼ ਸੀ ਕਿ ਬਲਾਅ ਟਲੀ।

ਜਗਸੀਰ ਦੀ **ਦੇਹ ਦਿਨੋਂ-ਦਿਨ ਘਟਦੀ ਗਈ।** ਏਸੇ ਸਮੇਂ ਵਿਚ ਉਹਦਾ ਪਿਉ ਮਰਨ ਕਰਕੇ ਘਰ ਦੀ **ਕਬੀਲਦਾਰੀ ਦਾ ਭਾਰ ਉਹਦੇ ਉੱਤੇ ਆ ਪਿਆ।** ਆਪਣੀ ਕਬੀਲਦਾਰੀ ਭਾਵੇਂ ਉਹਦੀ ਕੋਈ ਨਹੀਂ ਸੀ, ਪਰ ਉਹਦੀਆਂ ਚਾਰ ਭੈਣਾਂ ਵਿਚੋਂ ਕੋਈ ਨਾ ਕੋਈ ਆਈ ਰਹਿੰਦੀ। **ਉਹਨਾਂ ਦਾ ਲੈਣ-ਦੇਣ** ਕਈ ਵਾਰੀ ਪੂਰੇ ਪਰਿਵਾਰ ਦੇ ਖ਼ਰਚ ਨਾਲੋਂ ਵਧ ਹੁੰਦਾ ਸੀ। ਇਹਨਾਂ ਜ਼ਿੰਮੇਵਾਰੀਆਂ ਨੇ ਜਗਸੀਰ ਨੂੰ ਹੋਰ ਗੰਭੀਰ ਕਰ ਦਿੱਤਾ ਸੀ। **ਨਾਲੇ ਉਮਰ ਪੰਝੀਆਂ ਤੋਂ ਉਤੇ ਹੋਣ ਕਰਕੇ ਉਂਜ ਵੀ ਉਹ ਆਪਣੇ ਆਪ ਨੂੰ ਹੁਣ ਮੁੰਡਾ-ਖੁੰਡਾ ਮਹਿਸੂਸ ਨਹੀਂ ਸੀ ਕਰਦਾ।** ਉਹਦੇ ਹਰ ਕੰਮ ਵਿਚ ਕਬੀਲਦਾਰਾਂ ਵਾਲੀ ਗੰਭੀਰਤਾ ਆ ਗਈ ਸੀ। **ਪਿਉ ਵਾਲਾ ਸੀਰ ਨਿਭਾਉਣਾ ਹੁਣ ਉਹਦੀ ਜ਼ਿੰਮੇਵਾਰੀ ਸੀ।** ਕੰਮ ਉੱਤੋਂ ਦੀ ਤੇ ਖੁਰਾਕ ਘਟ ਹੋਣ ਕਰਕੇ ਦੇਹ ਦਿਨੋ-ਦਿਨ ਘਟਦੀ ਜਾਂਦੀ ਸੀ। **ਮਨ ਉਂਜ ਈ ਮਨੂਰ ਹੋਇਆ ਪਿਆ ਸੀ।**

**ਭਾਨੀ ਦੇ ਪੇਕਿਆਂ ਨੇ ਉਹਨੂੰ ਪੂਰੇ ਢਾਈ ਵਰ੍ਹੇ ਨਾ ਤੋਰਿਆ।** ਜਗਸੀਰ ਨੂੰ ਸਾਰੀ ਗਲ ਦੀ ਖ਼ਬਰ ਮਿਲਦੀ ਰਹਿੰਦੀ। ਉਹਦਾ ਕਈ ਵਾਰੀ ਚਿਤ ਕੀਤਾ ਕਿ ਉਹਦੇ ਪੇਕੀਂ ਜਾ ਆਵੇ, ਪਰ ਇਹ ਗਲ **ਉਹਨੂੰ ਨਿਆਣਿਆ ਵਰਗੀ ਹੋਛੀ ਲੱਗੀ।** ਨਿੱਕਾ ਆਪਣੇ ਅੰਗਾਂ-ਸਾਕਾਂ ਦੇ ਮੇਲੇ ਲੈ ਕੇ ਕਈ ਵਾਰੀ

ਭਾਨੀ ਨੂੰ ਲੈਣ ਗਿਆ ਸੀ। ਭਾਨੀ ਦੇ ਪੇਕੇ ਕਹਿੰਦੇ ਸਨ **ਜਿੱਦੇਂ ਨਿੱਕੇ ਦੇ ਸਾਰੇ ਵਿੰਗ-ਵਲ਼ ਨਿਕਲ ਗਏ ਓਦੇਂ ਤੋਰਾਂਗੇ।**

ਤੇ ਇਹਨਾਂ ਢਾਈ ਵਰ੍ਹਿਆਂ ਵਿਚ ਜਗਸੀਰ ਉਹ ਬੰਦਾ ਈ ਨਾ ਰਿਹਾ। **ਅਫ਼ੀਮ ਦੇ ਇਕ ਮਾਵੇ ਤੋਂ ਵਧਦਾ-ਵਧਦਾ ਦੋ, ਫਿਰ ਤਿੰਨ ਤੇ ਫੇਰ ਚਾਰ-ਚਾਰ ਖਾਣ ਲਗ ਪਿਆ ਸੀ।** ਸ਼ਰਾਬ ਵੀ ਦੂਜੇ-ਤੀਜੇ ਪੀ ਲੈਂਦਾ। ਚਾਹ ਦਾ ਤਾਂ ਹਿਸਾਬ ਈ ਮੁਕਾਇਆ ਹੋਇਆ ਸੀ, ਚਾਹੇ ਦਸ ਵਾਰੀ ਮਿਲ ਜਾਵੇ ਚਾਹੇ ਪੰਦਰਾ ਵਾਰੀ। ਕੰਮ ਵੀ ਉਹ ਦੇਹ ਤੋੜ ਕੇ ਏਨਾ ਕਰਦਾ ਸੀ ਕਿ ਦੋ ਬੰਦੇ ਉਹਦੇ ਬਰਾਬਰ ਨਹੀਂ ਸੀ ਮਿਕ ਸਕਦੇ। ਉਹਦੇ ਅਮਲਾਂ ਬਾਰੇ ਕਿਸੇ ਨੂੰ ਕੀ ਗਿਲਾ ਹੋਣਾ ਸੀ? ਸ਼ਰਾਬ ਪੀ ਕੇ **ਕਦੇ ਉਹਨੇ ਮੰਦਾ ਨਹੀਂ ਸੀ ਬੋਲਿਆ,** ਕਦੇ ਘਰੋਂ ਬਾਹਰ ਨਹੀਂ ਸੀ ਨਿਕਲਿਆ। ਪਰ ਕਦੇ-ਕਦੇ ਧਰਮ ਸਿੰਘ ਨੂੰ ਉਹਦੀ ਇਹ ਹਾਲਤ ਵੇਖ ਕੇ ਦੁਖ ਹੁੰਦਾ ਤੇ ਉਹ ਬੜੀ ਪੀੜ ਨਾਲ ਆਖਦਾ:

''ਜਗਸਿਆ ਬਾਈ, **ਤੂੰ ਹੁਣੇ ਤੋਂ ਐਹ ਦਿਹ ਗਾਲ਼ਣ ਲੱਗਿਐਂ, ਉਮਰ ਕਿਵੇਂ ਬੀਤੂਗੀ?''**

''ਉਮਰ ਆਪਣੀ ਹੈ ਈ ਕਿਹੜੀ ਬਾਈ?-ਪੰਜ ਸਤ ਵਰ੍ਹੇ ਜਿਊਣੈਂ, ਜੇ ਇਹ ਵੀ ਐਵੇਂ ਈ ਲੰਘ ਗਏ ਤਾਂ ਧਰਮ-ਰਾਜ ਨੂੰ ਜਾ ਕੇ ਕੀ ਲੇਖਾ ਦਿਆਂਗੇ!''

ਜਗਸੀਰ ਹਸ ਕੇ ਟਾਲ ਦਿੰਦਾ।

ਧਰਮ ਸਿੰਘ ਨੇ ਕਈ ਵਾਰੀ ਕਿਤੋਂ ਰੁਕੀਆਂ ਬੈਠਿਆਂ, ਬੱਜੋ-ਵਤੀਆਂ ਕੁੜੀਆਂ ਦੇ ਸਾਕ ਦੀ ਗਲ-ਬਾਤ ਕੀਤੀ, **ਪਰ ਕੋਈ ਨਾ ਕੋਈ ਅੜਿੱਕਾ ਪੈ ਜਾਂਦਾ।** ਜਗਸੀਰ ਮੰਨਦਾ ਤਾਂ ਨੰਦੀ ਨਾ ਮੰਨਦੀ। ਉਹ ਮੰਨਦੀ ਤਾਂ **ਅੱਗੋਂ ਧੀ ਵਾਲੇ ਆਕੜ ਬਹਿੰਦੇ।** ਕਈ ਵਾਰੀ ਸਾਰਾ ਕੰਮ ਬਣ ਜਾਂਦਾ ਤਾਂ **ਭਾਨੀ-ਮਾਰ ਅੰਨ 'ਚ ਡੋਈ ਮਾਰ ਦਿੰਦੇ** ਜਗਸੀਰ ਭਾਵੇਂ ਧਰਮ ਸਿੰਘ ਤੇ ਆਪਣੀ ਮਾਂ ਦੇ ਬਹੁਤਾ ਕਹਿਣ ਉਤੇ ਮੰਨ ਜਾਂਦਾ, ਪਰ ਉਹਦਾ ਚਿਤ ਆਖਦਾ: **''ਇਹ ਬੇੜ ਮੈਥੋਂ ਘੜੀਸੀ ਨ੍ਹੀਂ ਜਾਣੀ!''** ਤੇ ਜਦੋਂ ਗਲਬਾਤ ਬਣਦੀ-ਬਣਦੀ ਟੁਟ ਜਾਂਦੀ ਤਾਂ ਉਹਨੂੰ ਖ਼ੁਸ਼ੀ ਹੁੰਦੀ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੩੯

ਸੀਰ
sīr
ਦੇਹ ਦਿਨੋਂ-ਦਿਨ ਘਟਦੀ ਗਈ
dé dinõ din kàṭdī gaī

ਕਬੀਲਦਾਰੀ ਦਾ ਭਾਰ ਉਹਦੇ ਉੱਤੇ ਆ ਪਿਆ
kabīldārī dā pā̀r óde utte ā piā

ਉਹਨਾਂ ਦਾ ਲੈਣ-ਦੇਣ
ónā̃ dā lɛṇ deṇ

ਨਾਲੇ ਉਮਰ ਪੰਝੀਆਂ ਤੋਂ ਉੱਤੇ ਹੋਣ ਕਰਕੇ ਉਂਜ ਵੀ ਉਹ ਆਪਣੇ ਆਪ ਨੂੰ ਹੁਣ ਮੁੰਡਾ-ਖੁੰਡਾ ਮਹਿਸੂਸ ਨਹੀਂ ਸੀ ਕਰਦਾ
nāle umar pā́jīā̃ tõ utte hoṇ karke ũj wī ó āpṇe āp nū̃ huṇ mũḍā khũḍā mɛ́sūs naı̄́ sī kardā

ਪਿਉ ਵਾਲਾ ਸੀਰ ਨਿਭਾਉਣਾ ਹੁਣ ਉਹਦੀ ਜ਼ਿੰਮੇਵਾਰੀ ਸੀ
pio wālā sīr nibā̀oṇā huṇ ódī zĩmewārī sī

ਮਨ ਉਂਜ ਈ ਮਨੂਰ ਹੋਇਆ ਪਿਆ ਸੀ
man ũj ī manūr hoiā piā sī

ਭਾਨੀ ਦੇ ਪੇਕਿਆਂ ਨੇ ਉਹਨੂੰ ਪੂਰੇ ਢਾਈ ਵਰ੍ਹੇ ਨਾ ਤੋਰਿਆ
pā̀nī de pekiā̃ ne ónū̃ pūre ṭā̀ī wáre nā toriā

ਉਹਨੂੰ ਨਿਆਣਿਆ ਵਰਗੀ ਹੋਛੀ ਲੱਗੀ
ónū̃ niāṇiā wargī hočhī laggī

ਜਿੱਦੇਂ ਨਿੱਕੇ ਦੇ ਸਾਰੇ ਵਿੰਗ-ਵਲ਼ ਨਿਕਲ ਗਏ ਓਦੇਂ ਤੋਰਾਂਗੇ
jidẽ nikke de sāre wĩg waḷ nikal gae odẽ torā̃ge

ਅਫ਼ੀਮ ਦੇ ਇਕ ਮਾਵੇ ਤੋਂ ਵਧਦਾ-ਵਧਦਾ ਦੋ, ਫਿਰ ਤਿੰਨ ਤੇ ਫੇਰ ਚਾਰ-ਚਾਰ ਖਾਣ ਲਗ ਪਿਆ ਸੀ
afīm de ik māwe tõ wáddā wáddā do phir tĩn te pher čār čār khāṇ lag piā sī

ਕਦੇ ਉਹਨੇ ਮੰਦਾ ਨਹੀਂ ਸੀ ਬੋਲਿਆ
kade óne mãdā naı̄̃́ sī boliā

ਤੂੰ ਹੁਣੇ ਤੋਂ ਐਹ ਦਿਹ ਗਾਲ਼ਣ ਲੱਗਿਐਂ, ਉਮਰ ਕਿਵੇਂ ਬੀਤੂਗੀ
tū̃ huṇe tõ ɛ́ dɛ́ gāḷaṇ laggiɛ̃ umar kiwẽ bītūgī

ਪਰ ਕੋਈ ਨਾ ਕੋਈ ਅੜਿੱਕਾ ਪੈ ਜਾਂਦਾ
par koī nā koī aṛikkā pɛ jā̃dā

ਅੱਗੋਂ ਧੀ ਵਾਲੇ ਆਕੜ ਬਹਿੰਦੇ
aggõ tī̀ wāle ākaṛ bɛ̃́de

ਭਾਨੀ-ਮਾਰ ਅੰਨ 'ਚ ਡੋਈ ਮਾਰ ਦਿੰਦੇ
pā̀nī mār ãn ča ḍoī mār dĩde

ਇਹ ਬੇੜ ਮੈਥੋਂ ਘੜੀਸੀ ਨ੍ਹੀਂ ਜਾਣੀ
é beṛ mɛthõ kaṛ̀īsī nı̄̃́ jāṇī

**ਸੀਰੀ** sīrī
ਵਿਸ਼ੇਸ਼ਣ

ਕਾਮਾ, ਮਜ਼ਦੂਰ

### ਏਥੇ ਵਸਦੇ 'ਸੀਰੀ'

ethe wasade sīrī

ਸੀਰੀ, ਕਾਮੇ, ਕਮੀਨ ਦੀ ਜੂਨ ਮਾੜੀ, ਜ਼ਿੰਦਗੀ ਭੈੜੀ। ਚੂੜ੍ਹਿਆਂ ਦੇ ਵਿਹੜੇ ਦਾ ਵਸਨੀਕ, ਜ਼ਿਮੀਦਾਰਾਂ ਦੀ ਮੈਲ ਦਾ ਭਰਿਆ ਹੋਇਆ ਸੀਰੀ, ਅੰਦਰੋਂ ਖੋਖਲਾ, ਨਿਮੋਝੂਣਾ ਖੇਤ ਛਡ ਕੇ ਘਰ ਨੂੰ ਮੁੜ ਆਇਆ। ਜਗਸੀਰ ਆਪਣੀ ਸੀਰੀ ਦੀ ਦਸ਼ਾ ਦੇ ਭਾਰ ਥੱਲੇ ਕੰਬਦਾ ਸੀ। ਉਸ ਦਾ ਸਰੀਰ ਟੁੱਟਦਾ ਸੀ। ਉਸ ਦਾ ਮਨ ਭਰਿਆ ਹੋਇਆ ਸੀ। ਉਸ ਦਾ ਦਿਲ ਕਿਸੇ ਅੰਦਰਲੇ ਡੂੰਘੇ ਗੁਬਾਰ ਨਾਲ ਨੱਕੋ ਨਕ ਭਰਿਆ ਹੋਇਆ ਸੀ। ਉਹਨੂੰ ਡਰ ਸੀ ਕਿਤੇ ਇਹ ਓਪਰੀ ਥਾਂ ਤੇ ਫਿਸ ਨਾ ਜਾਏ। ਨੀਵੀਂ ਪਾਈ, ਆਪਣੇ ਕਰਮਾਂ ਨੂੰ ਕੋਸਦਾ, ਆਪਣੀ ਜੂਨ ਨੂੰ ਫਿਟਕਾਰਾਂ ਪਾਉਂਦਾ ਘਰ ਨੂੰ ਮੁੜਿਆ। ਚੁਪ ਚਾਪ ਉਹ ਰਜਾਈ ਲੈ ਕੇ ਮੰਜੇ ਤੇ ਪੈ ਗਿਆ। ਉਸ ਦੀ ਬੁੱਢੀ ਮਾਂ, ਨੰਦੀ, ਜਿਸ ਨੂੰ ਦਿੱਸਦਾ ਨਹੀਂ ਸੀ, ਡੰਗੋਰੀ ਲੈ ਕੇ ਉਸ ਨੂੰ ਵੇਖਣ ਆਈ ਤੇ ਮੰਜੇ ਤੇ ਪਏ ਪੁਤ ਨੂੰ ਟੋਹ ਕੇ ਹਉਕੇ ਭਰਨ ਲਗ ਪਈ।

ਪਿੰਡ ਦੇ ਨੇੜ ਤਾਈਂ ਫੇਰ ਉਹ ਨੀਵੀਂ ਪਾਈ ਤੁਰਿਆ ਆਇਆ। **ਉਹਦੇ ਅੰਦਰੋਂ ਅਜ ਜਿੰਨੇ ਓਪਰੇ ਵਿਚਾਰ ਕਦੇ ਨਹੀਂ ਸਨ ਉੱਠੇ। ਇਹ ਵਿਚਾਰ ਉਹਨੂੰ ਥੇਹ ਉਤੇ ਖਿੰਡੀਆਂ ਠੀਕਰੀਆਂ ਤੇ ਰੋੜਿਆਂ ਵਾਂਗ ਜਾਪਦੇ ਸਨ–'ਸਿਰਫ਼ ਟੁੱਟਵੇਂ ਤੇ ਇਕਹਿਰੇ ਸ਼ਬਦ, ਜਿਵੇਂ ਉਹਦੇ ਸਿਰ ਵਿਚ ਨਿੱਕੇ–ਵੱਡੇ ਗੜੇ ਵਜਦੇ ਹੋਣ : 'ਜ਼ਿੰਮੀਦਾਰ', 'ਸੀਰੀ', 'ਮਾਲਕ',** 'ਧਰਮ ਸਿੰਘ', 'ਭੰਤਾ', ਤੇ ਅਜਿਹੇ ਹੋਰ ਸ਼ਬਦ–ਨਿਰੇ ਸ਼ਬਦ ਜਿਨ੍ਹਾਂ ਦੇ ਭਾਵ ਉਹਦੇ ਮਨ ਵਿਚ ਸਪੱਸ਼ਟ ਨਹੀਂ ਸਨ ਹੋ ਰਹੇ।

ਪਿੰਡ ਦੇ ਨੇੜੇ ਪਹੁੰਚ ਕੇ ਜਗਸੀਰ ਨੇ ਸਾਹਮਣੇ ਵੇਖਿਆ ਤੇ **ਪਿੰਡ ਦੇ ਕੋਠੇ ਉਹਨੂੰ ਸੁੰਞੇ ਸੁੰਞੇ ਲੱਗੇ–ਥੇਹ ਵਾਂਗ–ਰੋੜਿਆਂ, ਠੀਕਰੀਆਂ ਦਾ ਇਕ ਟਿੱਬਾ**... ਤੇ ਏਸੇ ਟਿੱਬੇ ਦੇ ਚੜ੍ਹਦੇ ਵਾਲੇ ਪਾਸੇ ਦਾ ਉਹਨਾਂ ਦਾ ਵਿਹੜਾ–'ਚੂੜ੍ਹਿਆਂ ਦਾ ਵਿਹੜਾ'– ਥੇਹ ਦੀਆਂ ਐਨ ਜੜ੍ਹਾਂ ਵਿਚ–ਘੋਰਨਿਆਂ ਵਰਗੇ ਘਰ– ਤੇ **ਏਥੇ ਵਸਦੇ 'ਸੀਰੀ' ਜਿਨ੍ਹਾਂ ਦੇ ਸਿਰ ਵਿਚ, ਥੇਹ ਦੇ ਸਿਖਰੋਂ ਰੁੜ੍ਹਿਆ ਸਾਰਾ ਗੰਧਲਾ ਪਾਣੀ ਪੈਂਦਾ ਸੀ**– 'ਜ਼ਿੰਮੀਦਾਰਾਂ ਦੀ ਮੈਲ...!

ਪਿੰਡ ਵੜਦਿਆਂ ਜਗਸੀਰ ਦੇ ਪੈਰ ਰਤਾ ਕੁ ਅਟਕੇ, ਪਰ ਫੇਰ ਆਪੇ ਉਹ ਆਪਣੇ ਵਿਹੜੇ ਵਲ ਮੁੜ ਪਏ। ਘਰ ਆ ਕੇ ਉਸ ਵੇਖਿਆ **ਨੰਦੀ ਵਿਹੜੇ ਵਿਚ ਧੁੱਪੇ, ਮੰਜੀ ਉਤੇ ਪਈ ਸੀ।**

**ਓਸ ਪੈੜ–ਚਾਲ ਸੁਣ ਕੇ ਉਭੜਵਾਹਿਆਂ ਆਖਿਆ :**

''ਕੌਣ ਐਂ ਭਾਈ ?''

''ਮੈਂ ਐਂ ਬੇਬੇ !'' ਜਗਸੀਰ ਨੇ ਜਵਾਬ ਦਿੱਤਾ ਤੇ ਅੰਦਰ ਕੋਠੜੀ ਵਿਚ ਜਾ ਵੜਿਆ। ਨੰਦੀ ਅਹੁਲ ਕੇ ਉੱਠੀ।

''ਕੀ ਗਲ ਪੁਤ ਹੁਣੇ ਮੁੜ ਪਿਆ ?'' ਉਸ ਹੈਰਾਨੀ ਨਾਲ ਪੁੱਛਿਆ।

''ਐਵੇਂ ਈ !''

ਤੇ ਉਹਨੂੰ ਜਾਪਿਆ ਕਿ ਜੇ ਹੁਣ ਉਹਨੇ ਬੋਲਣ ਦਾ ਯਤਨ ਕੀਤਾ ਤਾਂ ਆਪਣਾ **ਭਰਿਆ ਮਨ ਉਹ ਸਾਂਭ ਨਹੀਂ ਸਕੇਗਾ।** ਨੰਦੀ ਦੀ ਨਿਗ੍ਹਾ ਬਹੁਤ ਘਟ ਜਾਣ ਕਰ ਕੇ ਉਹਨੂੰ ਹੁਣ ਦੋ ਕਰਮਾਂ ਤੋਂ ਵੀ ਬੰਦੇ ਦੀ ਪਛਾਣ ਨਹੀਂ ਸੀ ਆਉਂਦੀ। ਉਹ ਡੰਗੋਰੀ ਫੜ ਕੇ ਉੱਠੀ ਤੇ ਅੱਖਾਂ ਉਤੇ ਖੱਬੇ ਹਥ ਨਾਲ ਛਾਂ ਕਰ ਕੇ ਆਸੇ ਪਾਸੇ ਝਾਕਣ ਲਗ ਪਈ। ਪਰ ਉਹਨੂੰ ਦਿੱਸਿਆ ਕੁਝ ਨਾ। ਕਾਹਲੀ ਪੈ ਕੇ ਉੱਚੀ ਸਾਰੀ ਉਸ ਫੇਰ ਆਖਿਆ :

''ਵੇ ਕਿੱਥੇ ਐਂ ?–ਮੁੜ ਗਿਆ ?''

''ਅੰਦਰ ਐਂ...ਬੇਬੇ।''

ਜਗਸੀਰ ਦੀ ਆਵਾਜ਼ ਭਾਰੀ ਸੀ। ਨੰਦੀ ਨੂੰ ਭਾਵੇਂ ਕੋਈ ਪਤਾ ਨਾ ਲੱਗਿਆ, ਪਰ ਉਹ ਕੰਧ ਨੂੰ ਟੋਂਹਦੀ, ਡੰਗੋਰੀ ਦੇ ਸਹਾਰੇ ਕੋਠੜੀ ਵਲ ਤੁਰ ਪਈ।

''ਕੀ ਗਲ ਪੁਤ, **ਅਜ ਮਖਿਆ ਐਡੀ ਛੇਤੀ ਖੇਤੋਂ ਮੁੜ ਪਿਆ ?–ਕਿਤੇ ਚਿਤ ਫੇਰ ਨ੍ਹੀਂ ਢਿੱਲਾ ਹੋ ਗਿਆ?''** ਕੋਠੜੀ ਦਾ ਬੂਹਾ ਵੜਦਿਆਂ ਨੰਦੀ ਨੇ ਪੁੱਛਿਆ।

''ਨਹੀਂ...।''

ਤੇ ਜਦੋਂ ਨੰਦੀ ਜਗਸੀਰ ਦੇ ਮੰਜੇ ਕੋਲ ਅੱਪੜੀ ਤਾਂ ਉਹਨੂੰ ਰਜਾਈ ਲੈ ਕੇ ਪਿਆ ਵੇਖ ਕੇ **ਉਹਦੇ ਜਿਵੇਂ ਅਉਸਾਣ ਈ ਮਾਰੇ ਗਏ।**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੬੩

ਸੀਰੀ

sīrī

ਉਹਦੇ ਅੰਦਰੋਂ ਅਜ ਜਿੰਨੇ ਓਪਰੇ ਵਿਚਾਰ ਕਦੇ ਨਹੀਂ ਸਨ ਉੱਠੇ

óde ãdrõ aj jĩne opre wičār kade naĩ san uṭṭhe

ਇਹ ਵਿਚਾਰ ਉਹਨੂੰ ਥੇਹ ਉਤੇ ਖਿੰਡੀਆਂ ਠੀਕਰੀਆਂ ਤੇ ਰੋੜਿਆਂ ਵਾਂਗ ਜਾਪਦੇ ਸਨ

é wičār ónũ thé utte khĩḍīā̃ ṭhīkarīā̃ te roṛiā̃ wā̃g jāpde san

ਸਿਰਫ਼ ਟੁੱਟਵੇਂ ਤੇ ਇਕਹਿਰੇ ਸ਼ਬਦ, ਜਿਵੇਂ ਉਹਦੇ ਸਿਰ ਵਿਚ ਨਿੱਕੇ–ਵੱਡੇ ਗੜੇ ਵਜਦੇ ਹੋਣ 'ਜ਼ਿੰਮੀਦਾਰ', 'ਸੀਰੀ', 'ਮਾਲਕ'

siraf ṭuṭwẽ te ikére šabad jiwẽ óde sir wič nikke waḍḍe gaṛe wajde hoṇ zĩmīdār sīrī mālak

ਪਿੰਡ ਦੇ ਕੋਠੇ ਉਹਨੂੰ ਸੁੰਞੇ ਸੁੰਞੇ ਲੱਗੇ-ਥੇਹ ਵਾਂਗ-ਰੋੜਿਆਂ, ਠੀਕਰੀਆਂ ਦਾ ਇਕ ਟਿੱਬਾ
pĩḍ de koṭhe ónū̃ sũñe sũñe lagge thé wā̃g roṛiā̃ ṭhīkarīā̃ dā ik ṭibbā

ਏਥੇ ਵਸਦੇ 'ਸੀਰੀ' ਜਿਨ੍ਹਾਂ ਦੇ ਸਿਰ ਵਿਚ, ਥੇਹ ਦੇ ਸਿਖਰੋਂ ਰੁੜ੍ਹਿਆ ਸਾਰਾ ਗੰਧਲਾ ਪਾਣੀ ਪੈਂਦਾ ਸੀ
ethe wasde sīrī jinā̃ de sir wič thé de sikhrõ ruṛiā́ sārā gā̃dlā pāṇī pɛ̃dā sī

ਨੰਦੀ ਵਿਹੜੇ ਵਿਚ ਧੁੱਪੇ, ਮੰਜੀ ਉੱਤੇ ਪਈ ਸੀ
nā̃dī wéṛe wič tùppe mā̃jī utte paī sī

ਓਸ ਪੈੜ-ਚਾਲ ਸੁਣ ਕੇ ਉਭੜਵਾਹਿਆਂ ਆਖਿਆ
os pɛṛ čāl suṇ ke úbaṛwāiā̃ ākhiā

ਭਰਿਆ ਮਨ ਉਹ ਸਾਂਭ ਨਹੀਂ ਸਕੇਗਾ
pàriā man ó sā̃b naī̃ sakegā

ਅਜ ਮਖਿਆ ਐਡੀ ਛੇਤੀ ਖੇਤੋਂ ਮੁੜ ਪਿਆ
aj makhiā ɛḍī čhetī khetõ muṛ piā

ਕਿਤੇ ਚਿਤ ਫੇਰ ਨ੍ਹੀਂ ਢਿੱਲਾ ਹੋ ਗਿਆ
kite čit pher nī ṭìllā ho giā

ਉਹਦੇ ਜਿਵੇਂ ਅਉਸਾਣ ਈ ਮਾਰੇ ਗਏ
óde jiwẽ ɔsāṇ ī māre gae

**ਸੁਆਹ** suā́
ਨਾਂਵ ਇਸਤਰੀ ਲਿੰਗ
ਰਾਖ, ਭਸਮ

### ਧੁਖ ਧੁਖ ਕੇ ਸੁਆਹ ਹੋ ਜਾਂਦੇ
tùkh tùkh ke suā́ ho jā̃de

ਮੋਇਆ ਨਾਲੋਂ ਜੀਊਂਦਿਆਂ ਦਾ ਦੁਖ ਬਹੁਤ ਹੁੰਦਾ ਏ। ਮਰਨ ਵਾਲਾ ਤੇ ਔਖਾ ਸੌਖਾ ਚਲਾ ਜਾਂਦਾ ਹੈ ਪਰ ਪਿਛਲੇ ਤੇ ਕਿਤੇ ਆ ਜਾ ਨਹੀਂ ਸਕਦੇ। ਸਾਰੇ ਦੁਖ ਸੁਖ ਉਹਨਾਂ ਨੂੰ ਝਲਣੇ ਪੈਂਦੇ ਹਨ। ਉਹ ਗਿੱਲੀਆਂ ਪਾਥੀਆਂ ਵਾਂਗ ਧੁਖ ਧੁਖ ਕੇ ਸੁਆਹ ਹੋ ਜਾਂਦੇ ਹਨ। ਹਰ ਵੇਲੇ ਚੰਗੇ ਸਮਿਆਂ ਨੂੰ ਝੂਰਦੇ, ਔਖੀਆਂ ਘੜੀਆਂ ਵਿਚ ਪੀੜੇ ਹੋਏ ਉਹ ਨਾ ਮਰਨ ਜੋਗੇ ਨਾ ਜੀਊਣ ਜੋਗੇ। ਜੁਆਨ ਪੁਤ ਦੀ ਮੌਤ ਤਾਂ ਬਾਪ ਨੂੰ ਬਿਲਕੁਲ ਹੀ ਨਿਤਾਣਾ ਕਰ ਦੇਂਦੀ ਹੈ। ਜਵਾਕਾਂ ਦੇ ਖਾਣ ਪੀਣ ਦਾ ਪ੍ਰਬੰਧ, ਕੋਈ ਰੋਜ਼ੀ ਦੀ ਤਾਲ, ਜਦੋਂ ਨਾ ਅੱਗੇ ਨਾ ਪਿੱਛੇ ਕੁਝ ਦਿੱਸੇ ਤਾਂ ਦਿਨਾਂ ਵਿਚ ਹੀ ਜ਼ਿੰਦੜੀ ਨਿਚੋੜੀ ਜਾਂਦੀ ਹੈ। ਸਰੀਰ ਸਾਥ ਨਹੀਂ ਦੇਂਦਾ। ਲੱਤਾਂ ਕੁੱਬੀਆਂ ਹੋ ਜਾਂਦੀਆਂ ਹਨ। ਬੰਦਾ ਅਗਲੇ ਸਾਹ ਨੂੰ ਹੀ ਉਡੀਕਦਾ ਰਹਿੰਦਾ ਹੈ। ਸਾਕ ਅੰਗ ਸਾਥ ਛਡ ਜਾਂਦੇ ਹਨ। ਭਾਈਚਾਰਾ ਗ਼ਰੀਬ ਨੂੰ ਛੇਕ ਦੇਂਦਾ ਹੈ। ਔਖੇ ਵੇਲੇ ਸਾਰੀਆਂ ਪਿਛਲੀਆਂ ਨੇਕੀਆਂ ਭੁਲ ਜਾਂਦੀਆਂ ਹਨ। ਕਲ੍ਹ ਦੇ ਹੱਸਣ ਖੇਢਣ ਵਾਲੇ ਹਾਣੀ ਮਾੜੇ ਦੀ ਵਾਤ ਨਹੀਂ ਪੁੱਛਦੇ।

**ਮੋਇਆਂ ਨਾਲੋਂ ਜੀਊਂਦਿਆਂ ਦਾ ਦੁਖ ਬਹੁਤ ਹੁੰਦਾ ਏ।** ਦੀਪੋ ਇਹ ਗਲ ਲੱਖੀ ਨੂੰ ਆਖਦੀ ਹੁੰਦੀ ਸੀ। ਜਦੋਂ ਉਹ ਆਪਣੇ ਭਾਈਏ ਨੂੰ ਯਾਦ ਕਰਕੇ ਰੌਂਦਾ ਤੇ ਭਾਈਏ ਦਾ ਬਦਲਾ ਨਾ ਲੈ ਸਕਣ ਤੇ ਕੁੜਦਾ, ਉਦੋਂ ਦੀਪੋ ਦੀ ਇਸ ਗਲ ਦੀ ਕਦੇ ਲੱਖੀ ਨੂੰ ਸਮਝ ਨਹੀਂ ਸੀ ਆਈ। ਪਰ ਮੱਖਣ ਦੇ ਮਗਰੋਂ ਪਿਛਲਿਆਂ ਦਾ ਸਹਿਮ ਵੇਖ ਵੇਖ ਕੇ ਉਹਨੂੰ ਦੀਪੋ ਦੀ ਇਸ ਗਲ ਦੀ ਬੜੀ ਸਮਝ ਆ ਗਈ। ਸੱਚੀ ਮੁੱਚੀ ਮੋਇਆਂ ਨਾਲੋਂ ਜੀਉਂਦਿਆਂ ਦਾ ਦੁਖ ਬਹੁਤ ਹੁੰਦਾ ਏ। **ਮਰਨ ਵਾਲਾ ਤਾਂ ਘੜੀ ਪਲ ਦੁਖ ਝਲ ਕੇ ਓਹ ਜਾਂਦਾ ਏ, ਪਰ ਪਿਛਲਿਆਂ ਨੂੰ ਜੀਉਂਦੇ ਜੀਅ ਮਾਰ ਜਾਂਦਾ ਏ। ਪਿਛਲੇ ਉਂਞ ਤੇ ਜੀਉਂਦਿਆਂ ਵਿਚ ਗਿਣੇ ਜਾਂਦੇ ਪਰ ਗਿੱਲੀਆਂ ਪਾਥੀਆਂ ਵਾਂਗਰ ਧੁੱਖ ਧੁੱਖ ਕੇ ਸੁਆਹ ਹੋ ਜਾਂਦੇ।** ਪਹਾੜ ਦਾ ਪਹਾੜ ਫ਼ੌਜਾ ਸਿੰਘ ਬੁੱਢਾ ਜਿਹਨੇ ਸਾਰੀ ਉਮਰ ਬੜੀ ਔਖੀ ਕਠਨ ਗੁਜ਼ਾਰੀ ਸੀ, ਪਰ ਫ਼ੇਰ ਵੀ ਨੌਂ ਬਰ ਨੌਂ ਸੀ। **ਜਵਾਨ ਪੁੱਤਰ ਦੀ ਮੌਤ ਨਾਲ ਉਠਣ ਜੋਗਾ ਈ ਨਾ ਰਿਹਾ। ਦਿਨਾਂ ਵਿਚ ਉਹਦੇ ਮੋਢੇ ਨਿਉਂ ਕੇ ਕੁੱਬੇ ਹੋ ਗਏ।** ਉਹ ਤੋਂ ਡਾਂਗ ਬਿਨਾਂ ਟੁਰਿਆਂ ਵੀ ਨਾ ਜਾਂਦਾ। ਦਿਨਾਂ ਵਿਚ ਉਹਦੀ ਢੋਲ ਵਾਂਗਰ ਕੱਸੀ ਖਲ ਵਿਚ ਢਿਲਕ ਕੇ ਵਟ ਪੈ ਗਈ ਤੇ ਉਹਦੀਆਂ ਹੱਡੀਆਂ ਮਾਸ ਛਡ ਗਈਆਂ। ਉਹਦੇ ਮੂੰਹ ਨੂੰ ਜੰਦਰਾ ਵਜ ਗਿਆ। ਤੇ **ਉਹ ਨੰਗੇ ਸਿਰ ਡੋਰਾ ਭੋਰਾ ਖੇਸ ਵਿਚ ਮੂੰਹ ਲੁਕਾ ਕੇ ਚੁਪ ਚਾਪ ਲੰਮਾ ਪਿਆ ਰਹਿੰਦਾ।**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੯੨

ਸੁਆਹ
suā́

ਮੋਇਆਂ ਨਾਲੋਂ ਜੀਊਂਦਿਆਂ ਦਾ ਦੁਖ ਬਹੁਤ ਹੁੰਦਾ ਏ
moiā̃ nālõ jīõdiā̃ dā dukh bót hũdā e

ਮਰਨ ਵਾਲਾ ਤਾਂ ਘੜੀ ਪਲ ਦੁਖ ਝਲ ਕੇ ਓਹ ਜਾਂਦਾ ਏ, ਪਰ ਪਿਛਲਿਆਂ ਨੂੰ ਜੀਉਂਦੇ ਜੀਅ ਮਾਰ ਜਾਂਦਾ ਏ
marn wālā tā̃ kàṛī pal dukh čàl ke ó jā̃dā e par pičhliā̃ nũ jīõde jī mār jā̃dā e

ਪਿਛਲੇ ਉਂਞ ਤੇ ਜੀਉਂਦਿਆਂ ਵਿਚ ਗਿਣੇ ਜਾਂਦੇ ਪਰ ਗਿੱਲੀਆਂ ਪਾਥੀਆਂ ਵਾਂਗਰ ਧੁੱਖ ਧੁੱਖ ਕੇ ਸੁਆਹ ਹੋ ਜਾਂਦੇ
pičhle ū̃j te jīõdiā̃ wič giṇe jā̃de par gillīā̃ pāthīā̃ wā̃gar tùkh tùkh ke suā́ ho jā̃de

ਜਵਾਨ ਪੁੱਤਰ ਦੀ ਮੌਤ ਨਾਲ ਉਠਣ ਜੋਗਾ ਈ ਨਾ ਰਿਹਾ

jwān puttar dī mɔt nāl uṭṭhaṇ jogā ī nā rihā

ਦਿਨਾਂ ਵਿਚ ਉਹਦੇ ਮੋਢੇ ਨਿਉਂ ਕੇ ਕੁੱਬੇ ਹੋ ਗਏ

dinā̃ wič óde móḍe niõ ke kubbe ho gae

ਉਹ ਨੰਗੇ ਸਿਰ ਡੋਰਾ ਭੋਰਾ ਖੇਸ ਵਿਚ ਮੂੰਹ ਲੁਕਾ ਕੇ ਚੁਪ ਚਾਪ ਲੰਮਾ ਪਿਆ ਰਹਿੰਦਾ

ó nãge sir ḍorā pòrā khes wič mū̃ lukā ke čup čāp lãmā piā rẽ́dā

**ਸੁਆਗਤ** suāgat

ਨਾਂਵ, ਪੁਲਿੰਗ
ਆਦਰ, ਮਾਣ, ਆਉਭਗਤ

**ਵਾਹੀ ਪਿੱਛੋਂ ਘਰ ਵਿਚ ਸੁਆਗਤ**
wāhī piččhõ kàr wič suāgat

ਸਾਰੇ ਦਿਨ ਦੀ ਮਿਹਨਤ ਤੇ ਕਰੜੀ ਵਾਹੀ ਪਿੱਛੋਂ ਘਰ ਵਿਚ ਸੁਆਗਤ, ਕਿਸਾਨ ਨੂੰ ਹੋਰ ਕੀ ਚਾਹੀਦਾ ਏ। ਉਹਦੀ ਤੀਵੀਂ ਬੱਚਿਆਂ ਨੂੰ ਰੋਟੀ ਖੁਆ ਕੇ, ਆਪਣੀ ਪਕਾਅ ਕੇ ਦੂਸਰੇ ਪਾਸੇ ਰਖਦੀ ਏ ਤੇ ਆਪਣੇ ਪਤੀ ਲਈ ਆਟਾ ਗੁਨ੍ਹ ਕੇ, ਉਸਦੇ ਨਹਾਉਣ ਲਈ ਪਾਣੀ ਗਰਮ ਕਰਕੇ, ਉਹਦੇ ਕੱਪੜੇ ਧੋ ਕੇ ਸੁਆਗਤ ਕਰਦੀ ਏ। ਉਹਦੀ ਮੁਸਕਰਾਹਟ, ਉਹਦੀ ਤਕਣੀ ਉਹਦੇ ਪਤੀ ਨੂੰ ਜੀ ਆਇਆਂ ਆਖਦੀ ਏ। ਗਰਮ ਗਰਮ, ਪੋਲੀ ਪੋਲੀ ਚੋਪੜੀ ਹੋਈ ਰੋਟੀ, ਨਾਲ ਘਿਉ ਸ਼ੱਕਰ ਖਾ ਕੇ ਸੱਜਣ ਸਿੰਘ ਆਪਣੇ ਘਰ ਬਾਰ ਦੀ, ਟੱਬਰ ਦੀ ਖੁਸ਼ੀ ਵਿਚ ਮਸਤ ਹੋ ਜਾਂਦਾ ਏ। ਦੂਜੇ ਪਾਸੇ ਇਲਮ ਦੀਨ ਘਰ ਆਉਣ ਦਾ ਹੌਸਲਾ ਵੀ ਨਹੀਂ ਕਰ ਸਕਦਾ। ਉਹਦੀਆਂ ਦੋਂਹ ਜ਼ਨਾਨੀਆਂ ਨੇ ਘਰ ਵਿਚ ਕਲੇਸ਼ ਪਾਇਆ ਹੋਇਆ ਏ। ਸੌਕਣਾਂ ਤੋਂ ਦੁਖੀ ਇਲਮ ਦੀਨ ਖੇਤਾਂ ਵਿਚ ਪਿਆ ਰਹਿੰਦਾ ਏ। ਬੰਦਾ ਕਾਹਲੀ ਵਿਚ, ਲਾਲਚ ਵਿਚ ਦੂਜਾ ਵਿਆਹ ਤੇ ਕਰ ਲੈਂਦਾ ਏ, ਫਿਰ ਸਾਰੀ ਉਮਰ ਸੌਂਕਣਾ ਦੇ ਝਗੜੇ ਝੇੜੇ ਤੋਂ ਡਰਦਾ ਆਪਣੇ ਘਰ ਵੀ ਨਹੀਂ ਵੜ ਸਕਦਾ। ਘਰ ਉਹ ਹੈ, ਜਿੱਥੇ ਸੁਆਗਤ ਹੋਵੇ, ਜਿੱਥੇ ਪਹੁੰਚਦਿਆਂ ਨੂੰ ਕੋਈ ਅੱਗੋਂ ਖਿੜੇ ਮੱਥੇ ਮਿਲੇ, ਗਲ ਬਾਤ ਕਰੇ। ਸੰਜਮ ਸੰਤੋਖ ਦਾ ਵਾਤਾਵਰਨ ਹੋਵੇ। ਜਿੱਥੇ ਕਲੇਸ਼ ਹੋਵੇ, ਹਰ ਵੇਲੇ ਕੁੱਤੇ ਖਾਣੀ ਹੋਵੇ, ਇਕ ਦੂਜੇ ਦੇ ਵਿਰੁਧ ਸਕੀਮਾਂ ਬਣਾਈਆਂ ਜਾਣ, ਉਸ ਥਾਂ ਨੂੰ ਘਰ ਤੇ ਨਹੀਂ ਕਿਹਾ ਜਾ ਸਕਦਾ। ਬੰਦਾ ਬੰਦੇ ਦਾ ਦਾਰੂ ਹੈ। ਜੇ ਇਹ ਦਾਰੂ ਕਲੇਸ਼ ਵਿਚ, ਈਰਖਾ ਵਿਚ ਜ਼ਹਿਰ ਬਣ ਜਾਵੇ ਤਾਂ ਘਰ ਦਾ ਸਤਿਆਨਾਸ ਹੋ ਜਾਂਦਾ ਏ। ਓਥੇ ਕੋਈ ਵੀ ਆਰਾਮ ਨਾਲ ਨਹੀਂ ਰਹਿ ਸਕਦਾ। ਇਲਮ ਦੀਨ ਦੇ ਘਰ ਤਿੰਨੇ, ਦੋ ਤੀਵੀਆਂ ਤੇ ਆਪ, ਈਰਖਾ ਦੀ, ਲਾਲਚ ਦੀ, ਕਾਮ ਕ੍ਰੋਧ ਦੀ ਅਗ ਵਿਚ ਸੜ ਰਹੇ ਹਨ ਤੇ ਦੂਸਰੇ ਪਾਸੇ ਸੱਜਣ ਸਿੰਘ ਦੇ ਘਰ ਸਤਿ ਸੰਤੋਖ ਹੈ, ਸੰਜਮ ਹੈ, ਉਸ ਦਾ ਸੁਆਗਤ ਹੈ।

ਸੱਜਣ ਸਿੰਘ ਪਿੰਡ ਨੂੰ ਤੁਰ ਪਿਆ। ਓਥੋਂ ਪਿੰਡ ਦੋ ਮੀਲ ਦੇ ਲਗਭਗ ਸੀ, ਪਰ ਵਾਹੀਵਾਨ ਕਾਮੇ ਨੂੰ ਦੋ ਮੀਲ ਕੀ ਆਹੰਦਾ ਹੈ? **ਪੈਰੀਂ ਚੜ੍ਹਿਆ ਪੰਧ ਉਹ ਗੌਲਦੇ ਹੀ ਨਹੀਂ।** ਜਿਹੜਾ ਰੋਜ਼ ਘੁਮਾ ਪੈਲੀ ਵਾਹ ਲੈਂਦਾ ਹੈ, ਉਹਨੂੰ ਅਠ-ਦਸ ਮੀਲ ਪੰਧ ਮਾਲੂਮ ਹੀ ਨਹੀਂ ਹੁੰਦਾ।

ਉਹਨੂੰ **ਘਰ ਪੁੱਜਦਿਆਂ ਨੂੰ ਡੂੰਘਾ ਖਾਉ-ਪੀਆ ਹੋ ਚੁੱਕਾ ਸੀ।** ਅੱਗੇ ਸਾਰਾ ਟਬਰ ਉਡੀਕ ਕਰ ਰਿਹਾ ਸੀ। ਸੱਜਣ ਸਿੰਘ ਨੂੰ ਵਿਹੰਦਿਆਂ ਹੀ ਭਜਨ ਕੌਰ ਨੇ ਚੁੱਲ੍ਹੇ 'ਚ ਅਗ ਤੇਜ਼ ਕਰ ਦਿੱਤੀ। ਤਿੰਨੇ ਬੱਚੇ ਰੋਟੀ ਖਾ ਬੈਠੇ ਸਨ। ਬਸ਼ਕਾ ਤੇ ਪੱਪੂ ਵਿਹੜੇ ਵਿਚ ਡੱਠੇ ਮੰਜੇ 'ਤੇ ਲੇਟੇ ਬਾਤਾਂ ਪਾ ਰਹੇ ਸਨ। ਦੀਪੋ ਚੌਂਕੇ ਦੀ ਕੰਧ ਨਾਲ ਬੈਠੀ ਭਰਾਵਾਂ ਦੇ ਜੂਠੇ ਭਾਂਡੇ ਮਾਂਜ ਰਹੀ ਸੀ। ਭਜਨ ਕੌਰ ਨੇ ਆਪਣੇ ਜੋਗੀ ਰੋਟੀ ਪਕਾ ਰਖੀ ਸੀ, ਪਰ ਅਜੇ ਖਾਧੀ ਨਹੀਂ ਸੀ। ਭੁਖ ਚੋਖੀ ਮਹਿਸੂਸ ਹੋ ਰਹੀ ਸੀ ਉਹਨੂੰ, ਪਰ ਉਹਦਾ ਦਿਲ ਨਹੀਂ ਸੀ ਮੰਨਦਾ ਪਤੀ ਤੋਂ ਪਹਿਲਾਂ ਖਾਣ 'ਤੇ। ਸੱਜਣ ਸਿੰਘ ਦੀ ਰੋਟੀ ਜੋਗਾ ਉਹਨੇ ਆਟਾ ਚੁੱਕਿਆ ਹੋਇਆ ਸੀ।

''ਉਠ ਨੀ ਦੀਪੋ! ਚਾਚੇ ਆਵਦੇ ਦੇ ਨ੍ਹੌਣ ਵਾਸਤੇ ਪਾਣੀ ਰਖ ਦਿਹ।'' ਭਜਨ ਕੌਰ ਨੇ ਧੀ ਨੂੰ ਆਗਿਆ ਕੀਤੀ। ''ਮੈਂ ਰੋਟੀ ਪਕਾਵਾਂ।...**ਅਜ ਐਨਾ ਕੁਵੇਲਾ ਕਰ ਆਏ ਜੇ।''** ਆਖ਼ਰੀ ਸਵਾਲ ਉਹਨੇ ਪਤੀ ਉੱਤੇ ਕੀਤਾ।

''ਮੈਂ ਸੋਚਿਆ, ਧੜ ਲਾ ਕੇ ਈ ਚੱਲਾਂ।'' ਸਜਣ ਸਿੰਘ ਨੇ ਭਜਨ ਕੌਰ ਦੀਆਂ ਸਵਾਗਤ ਵਜੋਂ ਮੁਸਕਰਾਉਂਦੀਆਂ ਅੱਖਾਂ ਵਲ ਵੇਖ ਕੇ ਕਿਹਾ। ਸਾਥਣ ਦੀ ਮਿੱਠੀ ਜੇਹੀ ਤੱਕਣੀ ਨਾਲ ਕਾਮੇ ਦਾ ਥਕੇਵਾਂ ਲਹਿ ਗਿਆ।

''ਜਾਹ ਉਇ ਬਸ਼ਕਿਆ! ਇਲਮ ਦੀਨ ਦੀ ਰੋਟੀ ਫੜ ਲਿਆ ਮੇਰੇ ਨ੍ਹੌਂਦਿਆਂ ਤਕ।'' ਸੱਜਣ ਸਿੰਘ ਨੇ ਲੀੜੇ ਲਾਹੁੰਦਿਆਂ ਕਿਹਾ।

''ਉਹ ਨਹੀਂ ਆਇਆ?'' ਭਜਨ ਕੌਰ ਨੇ ਚਕਲੇ ਉੱਤੇ ਰੋਟੀ ਵੇਲਦਿਆਂ ਪੁੱਛਿਆ।

''ਤੇਰੀਆਂ ਜਠਾਣੀਆਂ ਤੋਂ ਡਰਦਾ **ਉਹ ਓਥੇ ਈ ਸਥਰ ਮਲ ਪਿਆ ਏ।''**

''ਸੱਚੀਂ, ਨਰਕ ਬਣਿਆ ਹੋਇਆ ਏ ਉਹਨਾਂ ਦਾ ਘਰ ਤਾਂ। ਸਾਰੇ ਜੀਅ ਇਕ ਦੂਜੇ ਵਲ ਸੇਹ ਤੇ ਤੱਕਲਿਆਂ ਵਾਂਗ ਤਣੇ ਰਹਿੰਦੇ ਨੇ।''

''ਭਲੀਏ ਲੋਕੇ, ਜਿਸ ਘਰ ਵੀ ਦੋ ਜ਼ਨਾਨੀਆਂ ਹੋਣਗੀਆਂ, ਏਹਾ ਹਾਲ ਹੋਵੇਗਾ।''

''ਤੇ ਹੋਰ ਕੀ। ਸਿਆਣਿਆਂ ਆਖਿਆ ਏ, **ਸੌਂਕਣ ਤਾਂ ਮਿੱਟੀ ਦੀ ਵੀ ਮਾਣ ਨਹੀਂ।''**

**''ਪਰ ਹੁਣ ਫਸੀ ਨੂੰ ਫਟਕਣ ਕੇਹਾ।** ਅਖੇ: **ਜਿੰਨ੍ਹਾਂ ਖਾਧੀਆਂ ਗਾਜਰਾਂ, ਪੇਟ ਤਿੰਨ੍ਹਾਂ ਦੇ ਪੀੜ।''**

''ਵਚਾਰੀ ਜੈਨਾ ਸਾਰੇ ਰਾਹ ਐਡੀ-ਐਡੀ ਅਖ ਰੋਂਦੀ ਆਈ ਏ, ਘਰ ਦੇ ਦੁਖ ਫੋਲ-ਫੋਲ ਕੇ।''

''ਜੈਨਾ ਸੁਭਾਅ ਦੀ ਤਾਂ ਮਾੜੀ ਨਹੀਂ। ਉਹਦੇ ਤੇ ਫ਼ਤਹਿ ਬੀਬੀ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਏ।'' ਸੱਜਣ ਸਿੰਘ ਨੇ ਹੁੰਗਾਰਾ ਭਰਿਆ।

ਦੀਪੋ ਨੇ ਗਰਮ ਪਾਣੀ ਦੀ ਬਾਲਟੀ ਭਰਕੇ ਵਿਹੜੇ ਦੀ ਇਕ ਗੁੱਠੇ ਪਈ ਚੌਂਕੀ ਕੋਲ ਰਖ ਦਿੱਤੀ। ਸੱਜਣ ਸਿੰਘ ਚਾਦਰ ਝਾੜਦਾ ਪਾਣੀ ਵਲ ਤੁਰ ਪਿਆ।

''ਇਹ ਚਾਦਰ ਨਾ ਬੰਨ੍ਹਿਓਂ।'' ਭਜਨ ਕੌਰ ਨੇ ਪਤੀ ਨੂੰ ਸਲਾਹ ਦਿੱਤੀ। ''ਦੀਪੋ! ਅੰਦਰੋਂ ਧੋਤੇ ਹੋਏ ਲਿਆ ਦਿਹ ਚਾਚੇ ਆਵਦੇ ਨੂੰ। ਇਹ ਭਲਕੇ ਧੋ ਛੱਡਾਂਗੀਆਂ।''

ਸੱਜਣ ਸਿੰਘ ਦੇ ਨਹਾਉਂਦਿਆਂ ਤਕ ਭਜਨ ਕੌਰ ਨੇ **ਰੋਟੀ ਪਕਾ ਕੇ ਥਾਲੀ ਵਿਚ ਪਰੋਸ ਲਈ।** ਕੋਠੇ ਦੀ ਕੰਧ ਨਾਲ ਖਲਾ ਕੀਤਾ ਹੋਇਆ ਸਾਣਾ ਮੰਜਾ ਉਹਨੇ ਚੌਂਕੇ ਦੇ ਲਾਗੇ ਡਾਹ ਲਿਆ। ਸਾਰੇ ਦਿਨ ਦੀ ਦੂਰੀ ਪਿੱਛੋਂ ਉਹ ਪਤੀ ਨੂੰ ਅੱਖਾਂ ਦੇ ਸਾਹਮਣੇ ਬਹਾ ਕੇ ਰੋਟੀ ਖੁਆਉਣਾ ਚਾਹੁੰਦੀ ਸੀ। ਉਹਦੀ ਆਪਣੀ ਰੋਟੀ ਅਜੇ ਚੰਗੇਰ ਵਿਚ ਪੌਣੇ ਥੱਲੇ ਢੱਕੀ ਪਈ ਸੀ। ਉਚ ਸ਼੍ਰੇਣੀ ਦੀ ਭਾਸ਼ਾ ਅਨੁਸਾਰ ਉਹਨਾਂ ਦਾ 'ਪਿਆਰ ਵਿਆਹ' ਨਹੀਂ ਸੀ ਹੋਇਆ, ਪਰ ਉਹਨਾਂ ਵਿਚ ਸਾਰੀ ਉਮਰ ਨਿਭਣ ਵਾਲਾ ਪਿਆਰ ਜ਼ਰੂਰ ਸੀ। ਕਈ ਗੁਆਂਢਣਾਂ ਵਿੱਚੇ-ਵਿਚ ਭਜਨ ਕੌਰ ਦੇ ਦੰਪਤੀ ਜੀਵਨ ਉੱਤੇ ਈਰਖਾ ਕਰਦੀਆਂ ਸਨ।

''ਤਾਈ ਜੈਨਾ ਲਈ ਆਉਂਦੀ ਏ ਰੋਟੀ।'' ਬਸ਼ਕਾ ਸੁਨੇਹਾ ਦੇ ਕੇ ਉਡੀਕ ਰਹੇ ਪੱਪੂ ਦੇ ਨਾਲ ਪੈ ਗਿਆ।

''ਭਾਊ! ਤੂੰ ਛੇਤੀ-ਛੇਤੀ ਮੁੜ ਆਇਆ ਏਂ?'' ਪੱਪੂ ਨੇ ਮੰਜੇ ਦੀ ਇਕ ਬਾਹੀ ਵਲ ਪਾਸਾ ਵਟ ਕੇ ਭਰਾ ਦੇ ਲੇਟਣ ਜੋਗੀ ਥਾਂ ਕਰਦਿਆਂ ਕਿਹਾ।

''ਮੈਂ ਭੱਜਾ ਗਿਆ ਤੇ ਭੱਜਾ-ਭੱਜਾ ਮੁੜ ਆਇਆ। ਮੈਂ ਆਖਿਆ, ਮੇਰਾ ਪੱਪੂ ਉਡੀਕਦਾ ਹੋਵੇਗਾ। ਉਡੀਕਦਾ ਸੈਂ ਨਾ?'' ਬਸ਼ਕੇ ਨੇ ਲੰਮਾ ਪੈ ਕੇ ਭਰਾ ਨੂੰ ਖਿੱਚ ਕੇ ਹਿੱਕ ਨਾਲ ਲਾ ਲਿਆ। ਦੋਵੇਂ ਭਰਾ ਨਿੱਕੀਆਂ-ਨਿੱਕੀਆਂ ਗੱਲਾਂ ਵਿਚ ਲੀਨ ਹੋ ਗਏ।

ਸੱਜਣ ਸਿੰਘ ਧੋਤੇ ਹੋਏ ਕੱਪੜੇ ਬਦਲ, ਮੰਜੇ ਤੇ ਬਹਿ ਕੇ ਰੋਟੀ ਖਾਣ ਲਗ ਪਿਆ। ਭਜਨ ਕੌਰ ਨੇ ਮਸਰਾਂ ਦੀ ਦਾਲ ਦੇ ਨਾਲ ਕੱਦੂ ਦੀ ਸਬਜ਼ੀ ਵੀ ਬਣਾਈ

ਹੋਈ ਸੀ। ਨਾਲ ਉਹਨੇ ਇਕ ਕੌਲੀ ਵਿਚ ਸ਼ਕਰ-ਘਿਉ ਮਿਲਾ ਕੇ ਰਖ ਦਿੱਤਾ।

''ਦਾਲ ਸਬਜ਼ੀ ਜੁ ਹੈਗੀ ਸੀ। ਸ਼ਕਰ ਦੀ ਕੀ ਲੋੜ ਸੀ?'' ਸੱਜਣ ਸਿੰਘ ਨੇ ਐਵੇਂ ਰਸਮੀ ਤੌਰ 'ਤੇ ਕਿਹਾ।

''ਸਾਰਾ ਦਿਨ ਘੱਟਾ ਪੈ-ਪੈ ਕੇ ਹਿਕ 'ਤੇ ਜੰਮਦਾ ਰਹਿੰਦਾ ਏ। ਮਿੱਠੇ ਨਾਲ ਉਹ ਜ਼ਰਾ 'ਠਾਂਹ ਹੋ ਜਾਂਦਾ ਏ।'' ਭਜਨ ਕੌਰ ਨੂੰ ਆਪਣੇ ਸਾਥੀ ਦਾ ਕਿੰਨਾ ਖ਼ਿਆਲ ਰਹਿੰਦਾ ਸੀ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੦੧

ਸੁਆਗਤ
suāgat

ਪੈਰੀਂ ਚੜ੍ਹਿਆ ਪੰਧ ਉਹ ਗੌਲਦੇ ਹੀ ਨਹੀਂ
pɛrī̃ čáṛiā pā̃́d ó gɔlde hī naī̃

ਘਰ ਪੁੱਜਦਿਆਂ ਨੂੰ ਡੂੰਘਾ ਖਾਉ-ਪੀਆ ਹੋ ਚੁੱਕਾ ਸੀ
kàr pujdiā̃ nū̃ ḍū̃́gā khāu pīā ho čukkā sī

ਅਜ ਐਨਾ ਕੁਵੇਲਾ ਕਰ ਆਏ ਜੇ
aj ɛnā kuwelā kar āe je

ਉਹ ਓਥੇ ਈ ਸਥਰ ਮਲ ਪਿਆ ਏ
ó othe ī satthar mal piā e

ਸੌਂਕਣ ਤਾਂ ਮਿੱਟੀ ਦੀ ਵੀ ਮਾਣ ਨਹੀਂ
sɔ̃kaṇ tā̃ miṭṭī dī wī māṇ naī̃

ਪਰ ਹੁਣ ਫਸੀ ਨੂੰ ਫਟਕਣ ਕੇਹਾ
par huṇ phasī nū̃ phaṭkaṇ kéā

ਜਿੰਨ੍ਹਾਂ ਖਾਧੀਆਂ ਗਾਜਰਾਂ, ਪੇਟ ਤਿੰਨ੍ਹਾਂ ਦੇ ਪੀੜ
jínā̃ khā́dīā̃ gājrā̃ pet tínā̃ de pīṛ

ਰੋਟੀ ਪਕਾ ਕੇ ਥਾਲੀ ਵਿਚ ਪਰੋਸ ਲਈ
roṭī pakā ke thālī wič pros laī

**ਸੁਆਨੁ** suān

ਨਾਂਵ ਪੁਲਿੰਗ
ਕੁੱਤਾ, ਲੋਭ ਰੂਪ ਕੁੱਤਾ

**ਏਕੁ ਸੁਆਨੁ ਦੁਇ ਸੁਆਨੀ ਨਾਲਿ**

ek suān due suānī nāl

ਮਨਮੁਖ ਸੁਆਨ, ਕੁੱਤੇ ਵਾਂਗ ਮੁਰਦਾਰ ਖਾਂਦਾ ਹੈ।ਕੂੜ ਵਿਚ ਆਪਣਾ ਜੀਵਨ ਬਿਤਾਉਂਦਾ ਹੈ।ਉਸ ਦੇ ਮੁਖ ਵਿੱਚੋਂ ਸਦਾ ਨਿੰਦਾ ਚੁਗਲੀ ਹੀ ਨਿਕਲਦੀ ਹੈ।ਕਾਮ, ਕ੍ਰੋਧ ਵਿਚ ਫਸਿਆ ਉਹ ਚੰਡਾਲ ਬਣ ਜਾਂਦਾ ਹੈ।ਠੱਗੀ ਠਗੋਰੀ ਵਿਚ ਉਸ ਦਾ ਮਨ ਦੁਬਿਧਾ ਵਿਚ ਜਕੜਿਆ ਰਹਿੰਦਾ ਹੈ।ਉਸ ਨੂੰ ਕਰਤਾਰ ਦੀ ਕੁਦਰਤ ਦੀ ਕੋਈ ਸੋਝੀ ਨਹੀਂ ਹੁੰਦੀ।

ਸਿਰੀਰਾਗੁ ਮਹਲਾ ੧ ਘਰੁ ੪ ॥ **ਏਕੁ ਸੁਆਨੁ ਦੁਇ ਸੁਆਨੀ ਨਾਲਿ** ॥ ਭਲਕੇ ਭਉਕਹਿ ਸਦਾ ਬਇਆਲਿ ॥ **ਕੂੜੁ ਛੁਰਾ ਮੁਠਾ ਮੁਰਦਾਰੁ** ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥ **ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ** ॥ ਹਉ ਬਿਗੜੈ **ਰੂਪਿ ਰਹਾ ਬਿਕਰਾਲ** ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ **ਮੈ ਏਹਾ ਆਸ ਏਹੋ ਆਧਾਰੁ** ॥ ੧ ॥ ਰਹਾਉ ॥ **ਮੁਖਿ ਨਿੰਦਾ ਆਖਾ** ਦਿਨੁ ਰਾਤਿ ॥ **ਪਰ ਘਰੁ ਜੋਹੀ ਨੀਚ ਸਨਾਤਿ** ॥ **ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ** ॥ **ਧਾਣਕ ਰੂਪਿ ਰਹਾ ਕਰਤਾਰ** ॥ ੨ ॥ **ਫਾਹੀ ਸੁਰਤਿ ਮਲੂਕੀ ਵੇਸੁ** ॥ **ਹਉ ਠਗਵਾੜਾ ਠਗੀ ਦੇਸੁ** ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੩ ॥ **ਮੈ ਕੀਤਾ ਨ ਜਾਤਾ ਹਰਾਮਖੋਰੁ** ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੪ ॥ ੨੯ ॥

ਅ.ਗ.ਮ.੧, ੨੪

ਸੁਆਨ
suān

ਏਕੁ ਸੁਆਨੁ ਦੁਇ ਸੁਆਨੀ ਨਾਲਿ
ek suān due suānī nāl

ਕੂੜੁ ਛੁਰਾ ਮੁਠਾ ਮੁਰਦਾਰੁ
kūṛ čhurā muṭṭhā murdār

ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ
mɛ pat kī pãd na karṇī kī kār

ਰੂਪਿ ਰਹਾ ਬਿਕਰਾਲ
rūp rahā bikrāl

ਮੈ ਏਹਾ ਆਸ ਏਹੋ ਆਧਾਰੁ
mɛ ehā ās eho ādā̀r

ਮੁਖਿ ਨਿੰਦਾ ਆਖਾ
mukh nīdā ākhā

ਪਰ ਘਰੁ ਜੋਹੀ ਨੀਚ ਸਨਾਤਿ
par kàr johī nīč snāt

ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ
kām kród tan wasɛ čãḍāl

ਧਾਣਕ ਰੂਪਿ ਰਹਾ ਕਰਤਾਰ
tā̀ṇak rūp rahā kartār

ਫਾਹੀ ਸੁਰਤਿ ਮਲੂਕੀ ਵੇਸੁ
phāhī surt mlūkī wes

ਹਉ ਠਗਵਾੜਾ ਠਗੀ ਦੇਸੁ
hɔ ṭhagwāṛā ṭhaggī des

ਮੈ ਕੀਤਾ ਨ ਜਾਤਾ ਹਰਾਮਖੋਰੁ
mɛ kītā na jātā hrāmkhor

**ਸੁਆਮੀ** suāmī

ਨਾਂਵ ਇਸਤਰੀਲਿੰਗ
ਮਾਲਕ, ਪਰਮਾਤਮਾ

**ਦਇਆਲੁ ਹੋਆ ਪਾਰਬ੍ਰਹਮੁ ਸੁਆਮੀ**
dɛāl hoā pārbrám suāmī

ਪ੍ਰਭੂ ਦੀ ਸੇਵਾ ਵਿਚ, ਉਸ ਦੀ ਪ੍ਰੀਤ ਵਿਚ ਸਾਰੇ ਭਰਮ ਭਉ ਲਥ ਜਾਂਦੇ ਹਨ। ਸਭ ਦੁਖ ਬਿਨਸ ਜਾਂਦੇ ਹਨ। ਪਾਰਬ੍ਰਹਮ ਦੀ ਮਿਹਰ ਵਿਚ, ਕਿਰਪਾ ਵਿਚ ਮਨੁਖ ਮੁਕਤ ਹੋ ਜਾਂਦਾ ਹੈ। ਕੂੜ ਦੇ, ਲੋਭ ਮੋਹ ਦੇ ਅੰਧਕਾਰ ਵਿੱਚੋਂ ਨਿਕਲ ਕੇ ਸਚੁ ਤੇ ਸੰਜਮ ਦੇ ਪਰਗਾਸ ਵਿਚ ਜੀਵਨ ਬਿਤਾਉਂਦਾ ਹੈ। ਗੁਰਮੁਖ ਦਾ ਕਰਤਾ ਪੁਰਖ, ਉਸ ਦਾ ਸੁਆਮੀ ਉਸ ਤੇ ਦਇਆਲ ਹੁੰਦਾ ਹੈ। ਉਹ ਹਰ ਖਿਨ, ਹਰ ਸਮੇਂ ਆਪਣੇ ਕਰਤਾ ਦੇ ਗੁਣ ਗਾਉਂਦਾ ਹੈ। ਉਸ ਦੇ ਸਭ ਦੁਖ ਮਿਟ ਜਾਂਦੇ ਹਨ। ਉਸ ਦੀ ਸਭ ਚਿੰਤਾ ਦੂਰ ਹੋ ਜਾਂਦੀ ਹੈ। ਉਹ ਸਹਿਜ ਤੇ ਸੰਤੋਖ ਨਾਲ ਇਸ ਭਵਜਲ ਨੂੰ ਪਾਰ ਕਰਦਾ ਹੈ। ਇਸ ਸੰਸਾਰ ਦੇ ਦੁਵੰਦ, ਇਸ ਦੀ ਦੁਬਿਧਾ ਗੁਰਮੁਖ ਨੂੰ ਨਹੀਂ ਛੁਹੰਦੇ। ਉਸ ਦਾ ਮਨ ਕਰਤਾ ਪੁਰਖ ਨਾਲ ਇਕਾਗਰ ਹੋ ਕੇ ਸਚੁ ਦੀ ਭਾਲ ਕਰਦਾ ਹੈ। ਸਚੁ ਦੇ ਰਾਹ ਤੇ ਚਲ ਕੇ ਸੱਚੀ ਤੇ ਸੁੱਚੀ ਜ਼ਿੰਦਗੀ ਜੀਉਂਦਾ ਹੈ। ਜਿਸ ਗੁਰਮੁਖ ਨੂੰ ਸਤਿਗੁਰ ਆਪ ਰਖਦਾ ਹੈ, ਸੰਭਾਲਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਲਗਦਾ। ਉਸ ਦੇ ਰਾਹ ਵਿਚ ਕੂੜ ਦਾ ਅੰਧਕਾਰ ਸਚੁ ਦੇ ਚਾਨਣ ਵਿਚ ਬਦਲ ਜਾਂਦਾ ਹੈ। ਉਹ ਸਤਿਗੁਰ ਦੇ ਚਰਨਾਂ ਵਿਚ ਅੰਮ੍ਰਿਤ ਦਾ ਰਸ ਚਖਦਾ ਹੈ। ਕਰਤਾਰ ਦੇ, ਸੁਆਮੀ ਦੇ ਇਸ ਸੁੱਚੇ ਅੰਮ੍ਰਿਤ ਨਾਲ ਗੁਰਮੁਖ ਅੰਮ੍ਰਿਤਸਰ ਦਾ ਇਸ਼ਨਾਨ ਕਰਦਾ ਹੈ। ਉਸ ਦੇ ਸਭ ਪਾਪ ਧੁਪ ਜਾਂਦੇ ਹਨ। ਉਸ ਦਾ ਜੀਵਨ ਸ੍ਵਛ ਤੇ ਪਵਿਤ੍ਰ ਹੋ ਜਾਂਦਾ ਹੈ। ਕਰਤਾਰ ਉਸ ਦੀ ਪੈਜ ਰਖਦਾ ਹੈ। ਉਸ ਦੀ ਹਰ ਇੱਛਾ ਪੂਰੀ ਕਰਦਾ ਹੈ।

ਸੋਰਠਿ ਮਹਲਾ ੫ ॥ ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ **ਦਇਆਲੁ ਹੋਆ ਪਾਰਬ੍ਰਹਮੁ ਸੁਆਮੀ** ਪੂਰਾ ਸਤਿਗੁਰੁ ਧਿਆਇਆ ॥ ੧ ॥ **ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ** ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥ **ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ** ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥ ੨ ॥ **ਤਾ ਕਉ ਬਿਘਨੁ ਨ ਕੋਊ ਲਾਗੈ** ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥ ੩ ॥ **ਕਰਿ ਸੇਵਾ ਸੇਵਕ ਪ੍ਰਭ ਅਪੁਨੇ** ਜਿਨਿ ਮਨ ਕੀ ਇਛ ਪੁਜਾਈ ॥ **ਨਾਨਕ ਦਾਸ ਤਾ ਕੈ ਬਲਿਹਾਰੈ** ਜਿਨਿ ਪੂਰਨ ਪੈਜ ਰਖਾਈ ॥ ੪ ॥ ੧੪ ॥ ੨੫ ॥

ਅ.ਗ.ਮ.ਪ, ੬੧੫

**ਸੁਆਮੀ**
suāmī

**ਦਇਆਲੁ ਹੋਆ ਪਾਰਬ੍ਰਹਮੁ ਸੁਆਮੀ**
dɛāl hoā pārbrám suāmī

**ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ**
práb jīo tū mero sāhib dātā

**ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ**
satgur nām nidā̀n driṛāiā

**ਤਾ ਕਉ ਬਿਘਨੁ ਨ ਕੋਊ ਲਾਗੈ**
tā kɔ bígan na koū lāgɛ

**ਕਰਿ ਸੇਵਾ ਸੇਵਕ ਪ੍ਰਭ ਅਪੁਨੇ**
kar sewā sewak práb apune

**ਨਾਨਕ ਦਾਸ ਤਾ ਕੈ ਬਲਿਹਾਰੈ**
nānak dās tā kɛ balihārɛ

## ਸੁਸਰੀ susrī

ਨਾਂਵ ਇਸਤਰੀ ਲਿੰਗ
ਇਕ ਜੀਵ ਜੋ ਪਿੰਡੇ ਨਾਲ ਚਿਪਕ ਜਾਂਦੀ ਹੈ

**ਲੰਮਾ ਸੁਸਰੀ ਵਾਂਗ ਕੀ ਪਿਆ ਹੈਂ ਵੇ**
lãmā susrī wā̃g kī piā hɛ̃ we

ਰਾਂਝਾ ਸੁਸਰੀ ਵਾਂਗ, ਅਵੇਸਲਾ ਹੋ ਕੇ ਹੀਰ ਦੀ ਸੇਜ ਤੇ ਸੁੱਤਾ ਹੈ। ਉਸ ਨੇ ਪਿਛਲੀ ਰਾਤ ਉਨੀਂਦਰੀ ਗੁਜ਼ਾਰੀ ਹੈ। ਘਰੋਂ ਉਦਾਸ ਹੋ ਕੇ ਨਿਕਲਿਆ ਸੀ। ਝਨਾਅ ਦੇ ਕੰਢੇ ਤੇ ਹੀਰ ਦੇ ਬਾਗ਼ ਵਿਚ ਉਸ ਦੀ ਸੇਜ ਤੇ ਆਰਾਮ ਕਰਨ ਲਗ ਪਿਆ। ਥੱਕਾ ਟੁੱਟਾ ਰਾਂਝਾ ਆਪਣੀ ਥਕਾਨ ਲਾਹ ਰਿਹਾ ਸੀ। ਸੁਸਰੀ ਵਾਂਗ ਬਿਨਾਂ ਕਿਸੇ ਲੱਥੀ ਚੜ੍ਹੀ ਦੇ ਸੌਂ ਗਿਆ। ਉਸ ਨੂੰ ਕੀ ਪਤਾ ਸੀ ਕਿ ਇਹ ਸੇਜ ਚੂਚਕ ਦੀ ਲਾਡਲੀ ਬੇਟੀ ਦੀ ਹੈ ਜੋ ਸੱਠਾਂ ਸਹੇਲੀਆਂ ਨਾਲ ਆਏਗੀ ਤੇ ਉਸ ਦੀ ਜ਼ਿੰਦਗੀ ਦੀ ਨੁਹਾਰ ਬਦਲ ਦੇਵੇਗੀ। ਉਹ ਆਲਸੀ ਸੀ। ਐਸ਼ੋ ਆਰਾਮ ਵਿਚ ਪਲਿਆ ਸੀ। ਆਪਣੇ ਬਾਪ ਦਾ ਲਾਡਲਾ ਸੀ। ਹੀਰ ਵੱਡੇ ਸਰਦਾਰ ਦੀ ਬੇਟੀ ਸੀ ਤੇ ਰਾਂਝੇ ਦਾ ਘਰ ਵੀ ਉਸ ਤੋਂ ਛੋਟਾ ਨਹੀਂ ਸੀ। ਉਸ ਲਈ ਏਨੀ ਸੁਹਣੀ ਸੇਜ ਕੋਈ ਓਪਰੀ ਨਹੀਂ ਸੀ। ਉਸ ਨੇ ਕੋਈ ਉਲੰਘਣਾ ਨਹੀਂ ਸੀ ਕੀਤੀ। ਪਰ ਹੀਰ ਕਦੋਂ ਕਿਸੇ ਓਪਰੇ ਨੂੰ ਇਸ ਤਰ੍ਹਾਂ ਆਪਣੀ ਸੇਜ ਤੇ ਸੌਣ ਦੇਣ ਵਾਲੀ ਸੀ। ਉਸ ਨੇ ਤੇ ਇਹ ਸਮਝਿਆ ਸੀ ਕਿ ਇਹ ਗਭਰੂ ਦੀ ਮੌਤ ਆਈ ਹੈ ਜਿਹੜਾ ਏਡੇ ਵੱਡੇ ਸਰਦਾਰ ਦੀ ਬੇਟੀ ਦੀ ਸੇਜ ਤੇ ਸੌਣ ਦਾ ਹੌਸਲਾ ਕਰਦਾ ਹੈ। ਪਰ ਉਸ ਨੂੰ ਕੀ ਪਤਾ ਸੀ ਕਿ ਪਹਿਲੀ ਵਾਰ ਵੇਖਦਿਆਂ ਹੀ ਉਹਨਾਂ ਦੋਹਾ ਦੀ ਜ਼ਿੰਦਗੀ ਬਦਲ ਜਾਵੇਗੀ। ਫਿਰ ਕਦੀ ਵੀ ਰਾਂਝਾ ਸੁਸਰੀ ਵਾਂਗ ਨਹੀਂ ਸੌਂ ਸਕੇਗਾ।

ਉਠੀਂ, ਸੁਤਿਆ, ਸੇਜ ਅਸਾਡੜੀ ਤੋਂ,
**ਲੰਮਾ ਸੁਸਰੀ ਵਾਂਗ ਕੀ ਪਿਆ ਹੈਂ ਵੇ।**
ਰਾਤੀ ਕਿਤੇ ਉਨੀਂਦੜਾ ਕਟਿਓ ਈ,

**ਐਡੀ ਨੀਂਦ ਵਾਲਾ ਲੁੜ੍ਹ ਗਿਆ ਹੈਂ ਵੇ।**
ਸੁੰਵੀ ਦੇਖਿ ਨਖਸਮੜੀ ਸੇਜ ਮੇਰੀ,
**ਕੋਈ ਆਲਸੀ ਆਣ ਢਹਿ ਪਿਆ ਹੈਂ ਵੇ।**
ਕੋਈ ਤਾਪ ਕਿ ਭੂਤ ਕਿ ਜਿੰਨ ਲਗਾ,
**ਇਕੇ ਡਾਇਣ ਕਿਸੇ ਭਖ ਲਿਆ ਹੈਂ ਵੇ।**
ਵਾਰਿਸ ਸ਼ਾਹ ਤੂੰ ਜੀਊਂਦਾ ਘੂਕ ਸੁਤੋਂ,
ਇੱਕੇ ਮੌਤ ਆਈ ਮਰ ਗਿਆ ਹੈਂ ਵੇ।

ਹੀਰ ਵਾਰਿਸ, ੫੦

ਸੁਸਰੀ
susrī

ਲੰਮਾ ਸੁਸਰੀ ਵਾਂਗ ਕੀ ਪਿਆ ਹੈਂ ਵੇ
lãmā susrī wā̃g kī piā hɛ̃ we

ਐਡੀ ਨੀਂਦ ਵਾਲਾ ਲੁੜ੍ਹ ਗਿਆ ਹੈਂ ਵੇ
ɛḍī nĩd wālā lúṛ giā hɛ̃ we

ਕੋਈ ਆਲਸੀ ਆਣ ਢਹਿ ਪਿਆ ਹੈਂ ਵੇ
koī ālsī āṇ ṭɛ̀ piā hɛ̃ we

ਇੱਕੇ ਡਾਇਣ ਕਿਸੇ ਭੁੱਖ ਲਿਆ ਹੈਂ ਵੇ
ikke ḍāiṇ kise pùkh liā hɛ̃ we

**ਸੁਹੰਦੜੇ** suhãdṛe

ਵਿਸ਼ੇਸ਼ਣ
ਸੋਹਣਾ ਲੱਗਣਾ, ਨਿਪੁੰਨ ਹੋਣਾ

**ਆਪੋ ਆਪਣੇ ਗੁਣੀਂ ਸੁਹੰਦੜੇ ਨੇ**
āpo āpṇe guṇī suhãdṛe ne

ਰਬ ਦੇ ਰਸੂਲ ਦੇ ਚਾਰੇ ਯਾਰ, ਚਾਰੇ ਮਹਿਬੂਬ ਇਕ ਤੋਂ ਇਕ ਵੱਧ ਚੜ੍ਹੰਦੜੇ, ਚੜ੍ਹਦੇ ਹਨ। ਅਬੂ ਬਕਰ ਤੇ ਉਮਰ ਉਸਮਾਨ ਅਲੀ ਆਪੋ ਆਪਣੇ ਗੁਣਾਂ ਵਿਚ ਸੁਹੰਦੜੇ ਹਨ, ਸੁਹਣੇ ਹਨ, ਨਿਪੁੰਨ ਹਨ। ਇਹਨਾਂ ਨੇ ਕਦੀ ਵੀ ਸਿਦਕ ਯਕੀਨ ਨਹੀਂ ਹਾਰਿਆ। ਆਪਣੇ ਈਮਾਨ ਵਿਚ, ਆਪਣੇ ਸਿਦਕ ਸਬਰ ਵਿਚ ਪੱਕੇ ਰਹੇ। ਇਹਨਾਂ ਦੇ ਗੁਣ, ਇਹਨਾਂ ਦੇ ਕਰਮ ਇਹਨਾਂ ਦੇ ਨਾਲ ਗਏ। ਇਹਨਾਂ ਨੇ ਰਬ ਦੇ ਰਾਹ ਵਿਚ ਆਪਣੇ ਸੀਸ, ਸਿਰ ਅਰਪਣ ਕਰ ਦਿੱਤੇ। ਔਖੀਆਂ ਘਾਟੀਆਂ ਨੂੰ ਪਾਰ ਕੀਤਾ। ਸਿਤਮ ਜ਼ੁਲਮ ਦਾ ਸ਼ਿਕਾਰ ਹੋਏ ਪਰ ਸਿਦਕ ਨਹੀਂ ਹਾਰਿਆ। ਇਹਨਾਂ ਨੇ ਇਸ ਦੁਨੀਆਂ ਦੇ ਸਾਰੇ ਸ਼ੌਕ, ਜ਼ੌਕ ਛਡ ਕੇ ਰਬ ਦਾ ਰਾਹ ਫੜਿਆ ਤੇ ਸਿਦਕ ਸਬਰ ਨਾਲ ਆਪਣਾ ਈਮਾਨ, ਆਪਣਾ ਅਕੀਦਾ ਨਿਭਾਇਆ। ਇਹ ਰਬ ਦੇ ਬੰਦੇ ਬਣੇ ਤੇ ਇਸ ਦੁਨੀਆਂ ਦੇ ਰਾਹਾਂ ਨੂੰ ਤਿਆਗ ਆਪਣੇ ਕਾਦਰ ਦੇ ਨਿਯਮਾਂ ਦੀ ਪਾਲਣਾ ਕੀਤੀ। ਇਹ ਚਾਰੇ ਆਪਣੇ ਗੁਣਾਂ ਕਰਕੇ, ਆਪਣੇ ਯਕੀਨ ਕਰਕੇ ਸੁਹੰਦੜ ਬਣੇ। ਆਪਣੇ ਕਾਦਰ ਦੀ ਦਰਗਾਹ ਵਿਚ ਪਰਵਾਨ ਹੋਏ।

ਚਾਰੇ ਯਾਰ ਰਸੂਲ ਦੇ ਚਾਰ ਗੌਹਰ,
ਸਭੇ ਇਕ ਥੀਂ ਇਕ ਚੜ੍ਹੰਦੜੇ ਨੇ।

ਅਬੂ ਬਕਰ ਤੇ ਉਮਰ ਉਸਮਾਨ ਅਲੀ,
**ਆਪੋ ਆਪਣੇ ਗੁਣੀਂ ਸੁਹੰਦੜੇ ਨੇ।**
ਜਿਨ੍ਹਾਂ ਸਿਦਕ ਯਕੀਨ ਤਹਕੀਕ ਕੀਤਾ,
**ਰਾਹ ਰਬ ਦੇ ਸੀਸ ਵਿਕੰਦੜੇ ਨੇ।**
**ਜ਼ੌਕ ਛਡ ਕੇ ਜਿਨ੍ਹਾਂ ਨੇ ਜ਼ੁਹਦ ਕੀਤਾ,**
**ਵਾਹ ਵਾਹ ਓਹ ਰਬ ਦੇ ਬੰਦੜੇ ਨੇ।**

ਹੀਰ ਵਾਰਿਸ, ੨੯

ਸੁਹੰਦੜੇ
suhãdṛe

ਆਪੋ ਆਪਣੇ ਗੁਣੀਂ ਸੁਹੰਦੜੇ ਨੇ
āpo āpṇe guṇī suhãdṛe ne

ਰਾਹ ਰੱਬ ਦੇ ਸੀਸ ਵਿਕੰਦੜੇ ਨੇ
rá̄ rab de sīs wikãdṛe ne

ਜ਼ੌਕ ਛਡ ਕੇ ਜਿਨ੍ਹਾਂ ਨੇ ਜ਼ੁਹਦ ਕੀਤਾ
zɔk čhaḍ ke jínā ne zód kītā

ਵਾਹ ਵਾਹ ਓਹ ਰਬ ਦੇ ਬੰਦੜੇ ਨੇ
wá̄ wá̄ ó rab de bãdṛe ne

**ਸੁਹਾਗ** suhāg

ਨਾਂਵ ਪੁਲਿੰਗ
ਵਿਆਹ ਦੀ ਰੀਤ, ਖੁਸ਼ੀ ਦਾ ਗੀਤ

**ਰਾਗ ਸੁਹਾਗ ਦਾ ਸਦਾ ਗਾਵੀਂ**
rāg suhāg dā sadā gāwī̃

ਸੁਹਾਗ ਦਾ, ਪ੍ਰੀਤ ਮਿਲਣੀ ਦਾ ਰਾਗ ਸਦਾ ਗਾਈਦਾ ਹੈ। ਆਪਣੇ ਮਹਿਬੂਬ, ਆਪਣੇ ਪਿਆਰੇ ਦੀ ਯਾਦ ਵਿਚ, ਉਸ ਦੀ ਪ੍ਰੀਤ ਮਿਲਣੀ ਦੀ ਆਸ ਵਿਚ, ਸੁਹਾਗ ਵਿਚ ਆਸ਼ਕ ਗੀਤ ਗਾਉਂਦਾ ਹੈ। ਆਪਣਾ ਤਨ ਮਨ ਹਾਜ਼ਿਰ ਕਰਦਾ ਹੈ। ਮਹਿਬੂਬ ਮਗ਼ਰਬ, ਪੱਛਮ ਵਿਚ ਹੈ। ਉਸ ਵਲ ਸਿਜਦਾ ਕਰਨਾ ਹੈ। ਉਸ ਵਲ ਮੂੰਹ ਮੋੜ ਕੇ ਸੁਹਾਗ ਦੇ ਗੀਤ ਗਾਉਣੇ ਹਨ। ਆਪਣਾ ਤਨ ਉਸ ਦਾ ਸਾਕੀ ਬਣਦਾ ਹੈ। ਪਿਆਰ ਦੀ ਸ਼ਰਾਬ ਹਾਜ਼ਿਰ ਕਰਦਾ ਹੈ। ਇਸ਼ਕ ਦੀ ਆਤਸ਼, ਅੱਗ ਵਿਚ ਬਲਦਾ ਸਰੀਰ ਆਪਣੇ ਮਹਿਬੂਬ ਅੱਗੇ ਪੇਸ਼ ਕਰਦਾ ਹੈ। ਇਸ ਇਸ਼ਕ ਦੀ ਅੱਗ ਵਿਚ ਹੱਡੀਆਂ ਬਲਦੀਆਂ ਹਨ। ਜਿਗਰ ਕਬਾਬ ਬਣ ਜਾਂਦਾ ਹੈ। ਇਹ ਸਭ ਕੁਝ ਆਪਣੇ ਸੁਹਣੇ ਯਾਰ ਦੇ ਸੁਹਾਗ ਦੀ ਆਸ ਵਿਚ ਅਰਪਣ ਹੈ।ਦੁੱਖਾਂ ਵਿਚ, ਗ਼ਮਾਂ ਵਿਚ ਭੁਝਦੀ ਜ਼ਿੰਦਗੀ ਆਪਣੇ ਯਾਰ ਤੋਂ ਵਾਰੀ ਜਾਂਦੀ ਹੈ। ਸਭ ਦੁਖ ਝੱਲੇ ਜਾਂਦੇ ਹਨ। ਗ਼ਮਾਂ ਦੀ ਭੱਠੀ ਵਿਚ ਸੜਦਾ ਤਨ ਮਨ ਆਪਣੇ ਸੁਹਣੇ ਮਹਿਬੂਬ ਲਈ ਕੁਰਬਾਨ ਹੋ ਜਾਂਦਾ ਹੈ।

**ਰਾਗ ਸੁਹਾਗ ਦਾ ਸਦਾ ਗਾਵੀਂ,**
ਚਾਰਗਾਨ ਤੇ ਨਿਤ ਰਬਾਬ ਕਰੀਏ।
**ਮਗ਼ਰਬ ਵਿੱਚ ਮਹਿਬੂਬ ਦੀ ਹੋ ਸਾਕੀ,**
ਚਸ਼ਮਾ ਜਾਮ ਤੇ ਖ਼ੂਨ ਕਬਾਬ ਕਰੀਏ।
**ਆਤਸ਼ ਇਸ਼ਕ ਦੀ ਬਾਲ ਕੇ ਨਾਲ ਦੁੱਖਾਂ,**

ਬਾਲ ਹੱਡੀਆਂ ਜਿਗਰ ਕਬਾਬ ਕਰੀਏ।
ਮੁਹੰਮਦ 'ਬੂਟਿਆ' ਮੁੱਖ ਮਹਿਬੂਬ ਦੇ ਤੋਂ,
**ਸਦਕੇ ਚਾ ਖੁਰਸ਼ੈਦ ਮਹਿਤਾਬ ਕਰੀਏ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੦

ਸੁਹਾਗ
suhāg

ਰਾਗ ਸੁਹਾਗ ਦਾ ਸਦਾ ਗਾਵੀਂ
rāg suhāg dā sadā gāwī̃

ਮਗ਼ਰਬ ਵਿੱਚ ਮਹਿਬੂਬ ਦੀ ਹੋ ਸਾਕੀ
magrab wič mɛ́būb dī ho sākī

ਆਤਸ਼ ਇਸ਼ਕ ਦੀ ਬਾਲ ਕੇ ਨਾਲ ਦੁੱਖਾਂ
ātaš išq dī bāl ke nāl dukkhā̃

ਸਦਕੇ ਚਾ ਖੁਰਸ਼ੈਦ ਮਹਿਤਾਬ ਕਰੀਏ
sadke čā khuršɛd mɛ́tāb karīe

**ਸੁਹਾਗ** suhāg

ਨਾਂਵੀ ਪੁਲਿੰਗ

ਸੁਭਾਗ ਮਿਲਣੀ, ਸੰਯੋਗ

**ਦੇਹ ਦੀਦਾਰ ਸੁਹਾਗ ਆ ਵੇਖਾਂ**
dé dīdār suhāg ā wekhā̃

ਫਕੀਰ ਆਪਣੇ ਰਸੂਲ, ਖ਼ੁਦਾ ਦੇ ਪੈਗੰਬਰ ਦੇ ਦੀਦਾਰ ਨੂੰ ਲੋਚਦਾ ਹੈ। ਇਹ ਮਿਲਣੀ, ਇਹ ਦੀਦਾਰ ਉਸਦਾ ਸੁਹਾਗ ਹੈ। ਉਹ ਆਪਣੇ ਰਸੂਲ ਦਾ ਦੀਦਾਰ ਕਰਨਾ ਚਾਹੁੰਦਾ ਹੈ, ਉਸ ਨੂੰ ਦੇਖਣਾ ਚਾਹੁੰਦਾ ਹੈ। ਉਸਦੇ ਪਿਆਰ ਵਿਚ ਉਹ ਪਾਣੀ ਬਿਨੋਂ ਬਾਹਰ ਮੱਛੀ ਵਾਂਗ ਤੜਪਦਾ ਹੈ। ਉਸ ਦੇ ਦੀਦਾਰ ਬਿਨਾਂ ਉਸ ਦੀ ਅੰਗੂਰ ਦੀ ਵੇਲ ਸੁਕ ਰਹੀ ਹੈ। ਉਸ ਦੇ ਦੀਦਾਰ ਬਿਨਾਂ ਉਸ ਲਈ ਜੀਉਣਾ ਔਖਾ ਹੈ। ਉਸ ਦੀਆਂ ਰਾਤਾਂ ਵੱਡੀਆਂ ਹਨ। ਉਸ ਦੇ ਦਿਨ ਪੀੜਤ ਹਨ। ਉਸ ਲਈ ਇਹ ਹਿਜਰ ਦੀ, ਬਿਰਹੋਂ ਦੀ ਘੜੀ ਬਹੁਤ ਔਖੀ ਹੈ। ਉਹ ਖੌਫਨਾਕ, ਹੜ੍ਹ ਵਿਚ ਦਰਿਆ ਦੇ ਇਕ ਪਾਸੇ ਖੜ੍ਹਾ ਹੈ। ਉਸ ਦੇ ਜੀਵਨ ਦਾ ਦਰਿਆ ਡੂੰਘਾ ਹੈ। ਉਸ ਤੋਂ ਪਾਰ ਜਾਣ ਲਈ, ਆਪਣੇ ਰਸੂਲ ਦੇ ਦੀਦਾਰ ਲਈ ਉਹ ਤੜਪਦਾ ਹੈ। ਉਹ ਆਪਣੇ ਖ਼ੁਦਾ, ਆਪਣੇ ਮੌਲਾ ਅੱਗੇ ਦੁਆ ਕਰਦਾ ਹੈ ਕਿ ਉਸ ਨੂੰ ਆਪਣੇ ਪਿਆਰੇ ਦਾ ਦੀਦਾਰ ਹੋ ਜਾਵੇ, ਉਸ ਦੇ ਦਰਸ਼ਨ ਹੋ ਜਾਵਣ ਤੇ ਉਸ ਦਾ ਜੀਵਨ ਸਫਲ ਹੋ ਜਾਵੇ। ਉਹ ਆਪਣੇ ਰੁੱਠੇ ਯਾਰ, ਆਪਣੇ ਰਸੂਲ ਨੂੰ ਮਨਾਉਣ ਦੇ ਸਭ ਹੀਲੇ ਕਰਦਾ ਹੈ, ਦੁਆ ਕਰਦਾ ਹੈ, ਮਿਨਤਾਂ ਕਰਦਾ ਹੈ ਕਿ ਉਸ ਦਾ ਪਿਆਰ ਸਿਰੇ ਚੜ੍ਹੇ। ਉਹ ਆਪਣੇ ਰਸੂਲ ਦੀ ਪ੍ਰੀਤ ਵਿਚ ਰੱਤਿਆ ਵਜਦ ਵਿਚ ਆ ਜਾਵੇ।

**ਦੇਹ ਦੀਦਾਰ ਸੁਹਾਗ ਆ ਵੇਖਾਂ,**

ਰਸੂਲ ਖ਼ੁਦਾ ਦੇ।
**ਬਿਨ ਪਾਣੀ ਮੱਛੀ ਮਰਦੀ ਆ ਵਲ,**
ਰਸੂਲ ਖ਼ੁਦਾ ਦੇ।
ਸ਼ੌਕ ਮੈਂਡੇ ਦਾ ਵੇਲਾ ਗਇਆ ਵਿਹਾ,
ਰਸੂਲ ਖ਼ੁਦਾ ਦੇ।
ਸੋਹਣਾ ਮੁਖ ਮੁਬਾਰਕ ਆ ਵਿਖਾ,
ਰਸੂਲ ਖ਼ੁਦਾ ਦੇ।
ਸੁਕ ਅੰਗੂਰੀ ਚੱਲੀ ਮੀਂਹ ਵਸਾ,
ਰਸੂਲ ਖ਼ੁਦਾ ਦੇ।
ਨਾਉਂ ਖ਼ੁਦਾ ਦੇ ਕੋਈ ਉੱਤੇ ਆ ਵਸਾ,
ਰਸੂਲ ਖ਼ੁਦਾ ਦੇ।
**ਨੌਸ਼ਹ ਰੁੱਠਾ ਵਰ੍ਹਿਆਂ ਦਾ ਆ ਮਨਾ,**
ਰਸੂਲ ਖ਼ੁਦਾ ਦੇ।
**ਲੁੜ੍ਹਦੀ ਵੈਂਦੀ ਬੇੜੀ ਬੱਨੇ ਲਾ,**
ਰਸੂਲ ਖ਼ੁਦਾ ਦੇ।
ਅੱਲਾ ਮੌਲਾ ਅੱਗੇ ਕਰ ਦੁਆ,
ਰਸੂਲ ਖ਼ੁਦਾ ਦੇ।
ਰਾਫ਼ਿਜ਼ੀਆਂ ਨੂੰ ਮਾਰੇ ਆਪ ਖ਼ੁਦਾ,
ਰਸੂਲ ਖ਼ੁਦਾ ਦੇ।

ਕਲਾਮ ਅਲੀ ਹੈਦਰ, ੨੩

ਸੁਹਾਗ
suhāg

ਦੇਹ ਦੀਦਾਰ ਸੁਹਾਗ ਆ ਵੇਖਾਂ
dé dīdār suhāg ā wekhā̃

ਬਿਨ ਪਾਣੀ ਮੱਛੀ ਮਰਦੀ ਆ ਵਲ
bin pāṇī maččhī mardī ā wal

ਨੌਸ਼ਹ ਰੁੱਠਾ ਵਰ੍ਹਿਆਂ ਦਾ ਆ ਮਨਾ
nɔšɛ́ ruṭṭhā wáriā̃ dā ā manā

ਲੁੜ੍ਹਦੀ ਵੈਂਦੀ ਬੇੜੀ ਬੱਨੇ ਲਾ
lúṛdī wɛ̃dī beṛī banne lā

**ਸੁਹਾਗਣਿ** suhāgaṇ
ਵਿਸ਼ੇਸ਼ਣ, ਇਸਤਰੀ ਲਿੰਗ
ਸੁਹਾਗ ਵਾਲੀ, ਸ਼ਹੁ ਨੂੰ ਪਿਆਰੀ

**ਦਰਗਹਿ ਵਿਚ ਸੁਹਾਗਣਿ ਸਾਈ**
dargɛ́ wič suhāgaṇ sāī

ਕਾਦਰ ਦੀ ਦਰਗਾਹ ਵਿਚ ਸੁਹਾਗਣ ਨੱਚਦੀ ਹੈ। ਉਸ ਦਾ ਨਾਚ ਸੱਚਾ ਤੇ ਸੁੱਚਾ ਹੈ। ਉਸ ਦਾ ਨਾਚ ਕਾਦਰ ਦੀ ਪ੍ਰੀਤ ਨਾਲ ਰੱਤਿਆ ਹੋਇਆ ਹੈ। ਉਸ ਨੂੰ ਕੋਈ ਪਰਵਾਹ ਨਹੀਂ ਕਿ ਉਸ ਨੇ ਕੀ ਪਾਇਆ ਹੋਇਆ ਹੈ। ਕੀ ਓਢਿਆ ਹੈ। ਦੂਸਰਿਆਂ ਦੀ ਚਿੱਟੀ ਚਾਦਰ ਦੀ ਉਸ ਨੂੰ ਕੋਈ ਈਰਖਾ ਨਹੀਂ। ਉਸ ਦੀ ਫਕੀਰੀ ਦੀ ਲੋਈ ਹੀ ਉਸ ਨੂੰ ਸੁਹਾਗਣ ਬਣਾਉਂਦੀ ਹੈ। ਉਸ ਦੇ ਜੀਵਨ ਦਾ ਸਚ ਹੀ ਉਸ ਨੂੰ ਸੱਚਾ ਤੇ ਸੁੱਚਾ ਬਣਾਉਂਦਾ ਹੈ, ਸੁਹਾਗਣ ਬਣਾਉਂਦਾ ਹੈ। ਉਹ ਆਪਣੇ ਪ੍ਰੀਤਮ ਨੂੰ ਭਾਉਂਦੀ ਹੈ। ਉਸ ਦੇ ਪਿਆਰ ਵਿਚ ਉਹ ਝੂੰਮਦੀ ਹੈ, ਨੱਚਦੀ ਹੈ। ਉਸ ਨੂੰ ਇਸ ਦੁਨੀਆਂ ਦੀ ਕੋਈ ਹੋਸ਼ ਨਹੀਂ। ਉਹ

ਆਪਣੇ ਕਾਦਰ ਦੀ ਦਰਗਾਹ ਦੀ ਸੁਹਾਗਣ ਹੈ ਜਿੱਥੇ ਕੋਈ ਵਿਤਕਰਾ ਨਹੀਂ, ਕੋਈ ਕਚ ਨਹੀਂ। ਜਿੱਥੇ ਸਚ ਕਚ ਦਾ ਹੀ ਨਿਬੇੜਾ ਹੁੰਦਾ ਹੈ। ਮਾਲਕ ਆਪਣੀ ਸੁਹਾਗਣ ਨਾਲ ਨੇਹੁ ਲਾਉਂਦਾ ਹੈ। ਉਸ ਦਾ ਪਰਵਰਦਗਾਰ ਹੁੰਦਾ ਹੈ। ਉਸ ਦੀ ਢੋਈ ਦੇਂਦਾ ਹੈ। ਉਸ ਦੇ ਸਾਥ ਵਿਚ, ਉਸ ਦੀ ਮਿਹਰ ਵਿਚ ਸੁਹਾਗਣ ਆਪਣੇ ਪਿਆਰ ਦੇ, ਆਪਣੇ ਸੁਹਾਗ ਦੇ ਗੀਤ ਗਾਉਂਦੀ ਹੈ, ਨੱਚਦੀ ਹੈ।

ਨਿਮਾਣਿਆ ਦੀ ਰੱਬਾ ਰੱਬਾ ਹੋਈ॥<br>
**ਭਠਿ ਪਈ ਤੇਰੀ ਚਿੱਟੀ ਚਾਦਰ,**<br>
**ਚੰਗੀ ਫ਼ਕੀਰਾਂ ਦੀ ਲੋਈ॥**<br>
**ਦਰਗਹਿ ਵਿਚ ਸੁਹਾਗਣਿ ਸਾਈ,**<br>
ਜੋ ਖੁਲਿ ਖੁਲ ਨਚ ਖਲੋਈ॥<br>
ਕਹੈ ਹੁਸੈਨ ਫ਼ਕੀਰ ਸਾਈਂ ਦਾ,<br>
**ਤਾਂ ਦਰਿ ਲਹਸੇਂ ਢੋਈ॥**

ਸ਼ਾਹ ਹੁਸੈਨ, ੧੨੫

ਸੁਹਾਗਣਿ
suhāgaṇ

ਭਠਿ ਪਈ ਤੇਰੀ ਚਿੱਟੀ ਚਾਦਰ
pàṭh paī terī čiṭṭī čādar

ਚੰਗੀ ਫ਼ਕੀਰਾਂ ਦੀ ਲੋਈ
čãgī fakīrā̃ dī loī

ਦਰਗਹਿ ਵਿਚ ਸੁਹਾਗਣਿ ਸਾਈ
dargɛ́ wič suhāgaṇ sāī

ਤਾਂ ਦਰਿ ਲਹਸੇਂ ਢੋਈ
tā̃ dar lɛ́sẽ ṭòī

**ਸੁਹਾਲੜਾ** suhālṛā

ਵਿਸ਼ੇਸ਼ਣ

ਸੁਭਾਗਾ

### ਮੂੰਹ ਮਹਤਾਬ ਸੁਹਾਲੜਾ ਮੈਨੂੰ
mū̃ mɛ́tāb suhālṛā mɛnū̃

ਫਕੀਰ ਆਪਣੇ ਸੁਹ ਯਾਰ ਦਾ ਸੁਹਾਲੜਾ ਮੁਖ ਦੇਖਣ ਦੀ ਆਸ ਵਿਚ ਆਪਣਾ ਜੀਵਨ ਬਿਤਾਉਂਦਾ ਹੈ। ਉਸ ਦੇ ਕਾਦਰ, ਉਸ ਦੇ ਮਾਹੀ ਦਾ ਸੁਹਾਲੜਾ, ਸੁਹਣਾ, ਸੁਭਾਗਾ ਮੁਖ ਉਸ ਦੀ ਲਾਲਸਾ ਹੈ। ਆਪਣੇ ਮਾਹੀ ਦੇ ਦੀਦਾਰ ਨੂੰ ਲੋਚਦਾ ਫਕੀਰ ਦੁਆ ਕਰਦਾ ਹੈ। ਨਿਮਰਤਾ ਨਾਲ, ਹਲੀਮੀ ਨਾਲ ਆਪਣੇ ਪਿਆਰੇ ਦੀ ਪ੍ਰੀਤ ਮਿਲਣੀ ਦੀ ਆਸ ਵਿਚ ਦਿਨ ਕਟਦਾ ਹੈ। ਉਸ ਦੇ ਪ੍ਰੀਤ ਦਾ ਮੁਖੜਾ ਮਹਿਤਾਬ ਹੈ ਜਿਸ ਦੇ ਚਾਨਣ ਵਿਚ ਇਸ ਦੁਨੀਆ ਦੇ ਸਭ ਅੰਧੇਰੇ ਦੂਰ ਹੋ ਜਾਂਦੇ ਹਨ। ਸਭ ਦੁਵੰਦ ਖ਼ਤਮ ਹੋ ਜਾਂਦੇ ਹਨ। ਮਨੁੱਖੀ ਜੀਵਨ ਸਰਲ ਤੇ ਪਾਕ ਹੋ ਜਾਂਦਾ ਹੈ। ਫਕੀਰ ਆਪਣੇ ਕਾਦਰ, ਆਪਣੇ ਮਾਹੀ ਨੂੰ ਤਾਅਨਾ ਮਾਰਦਾ ਹੈ ਕਿ ਉਹ ਆਪਣਾ ਕੌਲ, ਆਪਣਾ ਵਾਅਦਾ ਨਿਭਾਏ ਤੇ ਉਸ ਨੂੰ ਦੀਦਾਰ ਦੇਵੇ। ਉਸ ਨੂੰ ਆਪਣਾ ਮਹਿਤਾਬ ਵਰਗਾ ਸੁਹਾਲੜਾ ਮੁਖੜਾ ਦਿਖਾਏ। ਫਕੀਰ ਆਪਣੇ ਸਾਈਂ ਦੀ ਪ੍ਰੀਤ ਵਿਚ, ਉਸ ਦੀ ਸੇਵਾ ਵਿਚ, ਉਸ ਦੇ ਦਰ ਖੜ੍ਹਾ ਦੁਆ ਕਰਦਾ ਹੈ। ਪ੍ਰੀਤ ਮਿਲਣੀ ਦੀ ਆਸ ਵਿਚ

ਵਜਦ ਵਿਚ ਆਉਂਦਾ ਹੈ। ਉਸ ਸੁਹਾਲੜੇ ਮੁਖੜੇ ਦੀ ਸੁਭਾਗੀ ਆਸ ਵਿਚ ਮਸਤ ਕਲੰਦਰ ਬਣ ਜਾਂਦਾ ਹੈ।

ਵਡਿਆਈ ਅਸਾਂ ਨੂੰ ਹੋਵੇ,
ਜੇ ਅੰਗਣ ਫੇਰਾ ਪਾਏਂ ਮੀਆਂ।
**ਮੂੰਹ ਮਹਤਾਬ ਸੁਹਾਲੜਾ ਮੈਨੂੰ,**
ਜੋ ਹਿਕ ਵਾਰ ਵਿਖਾਏਂ ਮੀਆਂ।
**ਆਪਣਾ ਕੌਲ ਸੰਭਾਲ ਪਿਆਰਿਆ,**
ਤੂੰ ਸਾਈਂ ਦੇ ਨਾਮ ਬਚਾਏਂ ਮੀਆਂ।
ਹੈਦਰ ਯਾਰ ਪਿਆਰੇ ਤਾਈਂ,
**ਮੈਨੂੰ ਆਣ ਮਿਲਾਏਂ ਮੀਆਂ।**

ਕਲਾਮ ਅਲੀ ਹੈਦਰ, ੩੩

ਸੁਹਾਲੜਾ
suhālṛā

ਮੂੰਹ ਮਹਤਾਬ ਸੁਹਾਲੜਾ ਮੈਨੂੰ
mū̃ mɛ́tāb suhālṛā mɛnū̃

ਆਪਣਾ ਕੌਲ ਸੰਭਾਲ ਪਿਆਰਿਆ
āpṇā kɔl sãbā̀l piāriā

ਮੈਨੂੰ ਆਣ ਮਿਲਾਏਂ ਮੀਆਂ
mɛnū̃ āṇ milāẽ mīā̃

**ਸੁਹਾਵਣੀ** suhāwṇī
ਵਿਸ਼ੇਸ਼ਣ

ਪ੍ਰੀਤਮ ਨੂੰ ਭਾਉਂਦੀ, ਪ੍ਰੀਤ ਦੀ ਪ੍ਰੀਤ, ਭਾਉ ਸੰਜਮ ਵਿਚ ਰਹਿੰਦੀ

**ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ**
pir kī nār suhāwaṇī mutī so kit sād

ਮਾਤਾ ਚੋਣੀ ਜੀ ਦੇ ਪ੍ਰਸ਼ਨ ਦੇ ਉੱਤਰ ਵਿਚ ਬਾਬਾ ਨਾਨਕ ਜੀ ਨੇ ਗੁਰ ਸ਼ਬਦ ਰਾਹੀਂ ਵਿਆਖਿਆ ਕੀਤੀ ਕਿ ਸੁਹਾਗਣੀ ਆਪਣੇ ਪਿਰ ਨਾਲ ਮਿਲ ਕੇ ਰਸ ਮਾਣਦੀ ਹੈ। ਉਹ ਪ੍ਰਭੂ ਪਰਮੇਸ਼ਵਰ ਉਸ ਤੇ ਮਿਹਰ ਦਾ ਹਥ ਰਖਦਾ ਹੈ ਤੇ ਉਹ ਕਦੀ ਨਹੀਂ ਝੂਰਦੀ। ਉਹ ਆਪਣੀਆਂ ਸਖੀਆਂ ਸਹੇਲੀਆਂ ਨਾਲ ਆਪਣੇ ਪਿਰ ਨੂੰ ਸਲਾਹੁੰਦੀ ਹੈ ਤੇ ਵਿਕਾਰਾਂ ਨੂੰ ਤਿਆਗ ਕੇ ਸਦਾ ਆਪਣੇ ਕੰਤ ਦੇ ਪਿਆਰ ਵਿਚ ਵਿਸਮਾਦ ਵਿਚ ਰਹਿੰਦੀ ਹੈ। ਪਿਰ ਦੀ ਨਾਰ ਸੁਹਾਵਣੀ ਹੈ। ਉਹ ਸਭ ਦੁਖ, ਸੁਖ ਸਮ ਕਰ ਜਾਣਦੀ ਹੈ। ਸਤਿਗੁਰ ਦੇ ਭਾਣੇ ਵਿਚ ਰਹਿੰਦੀ ਹੈ। ਮਨਮੁਖ, ਦੁਹਾਗਣੀ ਦੂਜੇ ਭਾਇ, ਹੋਰ ਧੰਦਿਆਂ ਵਿਚ ਫਸ ਕੇ ਖੁਆਰ ਹੁੰਦੀ ਹੈ। ਉਸ ਨੂੰ ਦਰ ਘਰ ਢੋਈ ਨਹੀਂ ਮਿਲਦੀ। ਵਾਦ ਵਿਵਾਦ ਵਿਚ ਉਲਝ ਕੇ ਦੁਬਿਧਾ ਵਿਚ, ਅੰਧੇਰੇ ਵਿਚ ਜੀਵਨ ਬਿਤਾਉਂਦੀ ਹੈ। ਉਹੀ ਨਾਰ ਸੁਹਾਵਣੀ ਹੈ ਜੋ ਪਿਰ ਨੂੰ ਭਾਉਂਦੀ ਹੈ।

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਅਪੁਨੇ ਗ੍ਰਿਹਿ ਠਾਂਢਾ ਥਾ। ਅਰੁ ਗੁਰੂ ਅੰਗਦ ਸਾਥਿ ਮਾਤਾ ਚੋਣੀ ਮੂਲੇ ਧੀ ਗੁਰੂ ਬਾਬੇ ਕੀ ਇਸਤ੍ਰੀ

ਲਾਗੀ ਬਾਤਾਂ ਕਰਣੇ। ਤਬ ਮਾਤਾ ਏਹੀ ਬਾਤ ਕਹਤੀ ਥੀ ਜਿ, "**ਅਸਾਡੀ ਕਾਈ ਗਤਿ ਨਾਹੀ।** ਜਾਂ ਏਹੁ ਉਦਾਸੀ ਹੋਇ ਗੈਆ ਸੀ, ਤਾਂ ਅਸੀ ਰੋਦੇ ਕਰਲਾਂਦੇ ਥੇ, ਤਦਿ ਭੀ ਕੋਈ ਅਸਾਨੋ ਸੁਖੁ ਨ ਸੀਓ। ਅਤੈ ਜਾ ਹੁਣੁ ਏਹੁ ਆਇਆ, ਤਾਂ ਭੀ ਅਸਾਨੋ ਸੁਖੁ ਕੋਈ ਨਾਹੀ"। ਤਬ ਗੁਰੂ ਬਾਬੇ ਏਹ ਬਾਤ ਸੁਣੀ ਸੁਣਿ ਕੇ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ:-

**ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥**
**ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥**
**ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥1॥ ਮੁੰਧੇ ਗੁਣਹੀਣੀ ਸੁਖੁ ਕੇਹਿ ॥**
**ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥1॥ਰਹਾਉ॥ ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥**
**ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥**
**ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥2॥**
**ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥**
**ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥**
**ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥ 3 ॥**
**ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥**
**ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥**
**ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥ 4 ॥**
**ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥**
**ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥**
**ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥ 5 ॥**
**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥**
**ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥6॥ ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥**
**ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥**
**ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥7॥ ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥**
**ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥**
**ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥8॥5॥**

[ਸਿਰੀ ਰਾਗ ਮਹਲਾ ੧ਘਰ ੬ (੫੬)]

ਤਬ ਮਾਤਾ ਘੁੰਮੀ ਕਹਿਆ ਜਿ, "ਜੀ, **ਮੈ ਜਣੁ ਅਉਗਣਿਆਰੀ ਹੀ ਹੋਈ**, ਪਰੁ ਜੀ, ਭੀ ਤੇਰੀ ਇਸਤ੍ਰੀ ਹੋਈ ਕਿ ਨਾ। **ਕਿਛੁ ਤੇਰੀ ਕਮਾਈ ਤੇ ਮੈਨੋ ਭੀ ਭਾਉ ਹੋਇ**, ਜੇ ਤੁਧਿ

ਭਾਵੈ"। ਤਬ ਗੁਰੂ ਬਾਬੇ ਨਾਨਕ ਜੀ ਕੇ ਮਨਿ ਦੈਆ ਪਈ, ਜਿ ਜਾਹਿ ਪਰਮੇਸੁਰ ਕੀ ਪਿਆਰੀ **ਜਿਥੈ ਮੇਰਾ ਬਾਸਾ ਹੋਇਗਾ, ਤਿਥੈ ਤੇਰਾ ਬਾਸਾ ਹੋਇਗਾ**"। ਤਬ ਮਾਤਾ ਘੁੰਮੀ ਅਰੁ ਗੁਰੂ ਅੰਗਦ ਪੈਰੀ ਪਏ, ਜਿ ਨਿਹਾਲੁ ਹੋਏ ਜੀ ਅਸੀ ਤੇਰਾ ਵਚਨੁ ਪਰਵਾਨੁ ਹੈ।

ਮਿਹਰਬਾਨ ਵਾਲੀ ਜਨਮ ਸਾਖੀ, ੨੦੩

ਸੁਹਾਵਣੀ
suhāwṇī

ਅਸਾਡੀ ਕਾਈ ਗਤਿ ਨਾਹੀ
asāḍ̣ī kāī gat nāhī

ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ
man jūṭhɛ tan jūṭh hɛ jéwā jūṭhī hoe

ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ
mukh čū̀ṭhɛ čū̀ṭh bolaṇā kio kar sūčā hoe

ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ
pir ralīā ras māṇsī sāč sabad sukh né

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ
pir pardesī je thīɛ tàn wā̃ḍ̣ī čū̀re

ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ
pir pā̀wɛ sukh pāīɛ jā āpe nadar kare

ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ
tan sohɛ man mohiā ratī rãg nihāl

ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ
sabad swārī sóṇī pir rāwe guṇ nāl

ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ
pir kī nār suhāwaṇī mutī so kit sād

ਮੈ ਜਣੁ ਅਉਗਣਿਆਰੀ ਹੀ ਹੋਈ
mɛ jaṇ ɔganịārī hī hoī

ਕਿਛੁ ਤੇਰੀ ਕਮਾਈ ਤੇ ਮੈਨੋ ਭੀ ਭਾਉ ਹੋਇ
kič terī kmāī te mɛno pī̀ pā̀o hoe

ਜਿਥੈ ਮੇਰਾ ਬਾਸਾ ਹੋਇਗਾ, ਤਿਥੈ ਤੇਰਾ ਬਾਸਾ ਹੋਇਗਾ
jitthɛ merā bāsā hoegā titthɛ terā bāsā hoegā

**ਸੁਹਾਵੜੀ** suhāwṛī

ਵਿਸ਼ੇਸ਼ਣ

ਸੁਖ ਦੇਣ ਵਾਲੀ, ਸੋਹਣੀ

**ਰੈਣਿ ਸੁਹਾਵੜੀ ਦਿਨਸੁ ਸੁਹੇਲਾ**
rɛṇ suhāwṛī dins suhelā

ਜਿੱਥੇ ਸਤਿਸੰਗ ਹੈ, ਅੰਮ੍ਰਿਤ ਨਾਮ ਦੀ ਆਰਾਧਨਾ ਹੈ ਉਹ ਥਾਂ ਸੁਹਾਵਾ ਹੈ, ਉਹ ਰੈਣ, ਉਹ ਦਿਨ ਸੁਹੇਲੇ। ਜਿੱਥੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਹੁੰਦਾ ਹੈ, ਅੰਦਰ ਬਾਹਰ ਸਭ ਭ੍ਰਮ ਛਡ ਕੇ ਗੁਰ ਸ਼ਬਦ ਦੀ ਆਰਾਧਨਾ ਹੁੰਦੀ ਹੈ। ਓਥੇ ਨਉ ਨਿਧਿ ਨਾਮ ਨਾਲ ਭੰਡਾਰੇ ਭਰੇ ਹਨ। ਆਦਿ, ਅੰਤ, ਮਧਿ ਸਭ ਥਾਈਂ, ਸਭ ਸਮੇਂ ਉਸ ਦਾ ਪਾਸਾਰ ਹੈ। ਗੁਰਮੁਖ ਉਸ ਦੀ ਕਿਰਪਾ ਦੀ ਆਸ ਤੇ ਜੀਉਂਦਾ ਹੈ।

ਮਾਝ ਮਹਲਾ ੫ ॥ **ਰੈਣਿ ਸੁਹਾਵੜੀ ਦਿਨਸੁ ਸੁਹੇਲਾ** ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥ **ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ** ॥ ੧ ॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ **ਭੈ ਭਉ ਭਰਮੁ ਖੋਇਆ** ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ **ਨਉ ਨਿਧਿ ਨਾਮੁ ਭਰੇ ਭੰਡਾਰਾ** ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥ ੩ ॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ **ਜਾਚਿਕੁ ਜਾਚੈ ਸਾਧ ਰਵਾਲਾ** ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ੪ ॥ ੩੮ ॥ ੪੫ ॥

ਅ.ਗ.ਮ.੫, ੧੦੭

**ਸੁਹਾਵੜੀ**
suhāwṛī

**ਰੈਣਿ ਸੁਹਾਵੜੀ ਦਿਨਸੁ ਸੁਹੇਲਾ**
rɛṇ suhāwṛī dins suhelā

**ਘੜੀ ਮੂਰਤ ਸਿਮਰਤ ਪਲ ਵੰਞਹਿ**
kàṛī mūrat simrat pal wãñɛ

**ਜੀਵਣੁ ਸਫਲੁ ਤਿਥਾਈ ਜੀਉ**
jiwaṇ safal tithāī jīo

**ਭੈ ਭਉ ਭਰਮੁ ਖੋਇਆ**
pɛ̀ pɔ̀ pàrm khoiā

**ਨਉ ਨਿਧਿ ਨਾਮੁ ਭਰੇ ਭੰਡਾਰਾ**
nɔ níd nām pàre pãḍ̀ārā

**ਜਾਚਿਕੁ ਜਾਚੈ ਸਾਧ ਰਵਾਲਾ**
jāčik jāčɛ sā́d rwālā

**ਸੁਹਾਵੀ** suhāwī

ਵਿਸ਼ੇਸ਼ਣ
ਸੁਹਾਵਣੀ, ਸੁਖਦਾਈ

**ਸਾ ਰੁਤਿ ਸੁਹਾਵੀ**
sā rut suhāwī

ਓਹੋ ਰੁਤ ਸੁਹਾਵੀ ਹੈ ਜਿੱਥੇ ਕਾਦਰ ਦਾ ਵਾਸਾ ਹੈ।ਓਹੋ ਕੰਮ ਸੁਹੇਲਾ ਹੈ ਜਿੱਥੇ ਸਾਰੀ ਘਾਲਣਾ ਸਤਿਗੁਰੂ ਦੇ ਲੇਖੇ ਲਗਦੀ ਹੈ।ਓਹੀ ਰਿਦਾ ਸੁਹੇਲਾ ਹੈ ਜਿਸ ਰਿਦੇ ਵਿਚ ਆਪ ਕਰਤਾਰ ਵਸਦਾ ਹੈ।ਉਸ ਸੱਚੇ, ਸਾਂਝੇ ਸਾਹਿਬ ਦੇ ਨਉ, ਨਿਧਿ, ਅਖੁਟ ਭੰਡਾਰ ਹਨ।ਉਹ ਸਭ ਦਾ ਦਾਤਾ ਹੈ।ਉਹ ਸਭ ਦੀ ਤ੍ਰਿਪਤਿ ਬੁਝਾਉਂਦਾ ਹੈ।ਸਾਰੀ ਮਨੁਖਤਾ ਉਸ ਕਰਤਾਰ ਦੀ ਆਸ ਤੇ ਬੈਠੀ ਹੈ।ਮੁਕਤੀ ਵੀ ਉਸ ਦੇ ਹਥ ਹੈ ਤੇ ਆਵਾਗਵਣ ਵਿਚ ਫਿਰਨਾ ਵੀ ਓਸੇ ਦੇ ਹੁਕਮ ਵਿਚ ਹੈ।

ਰਾਗੁ ਮਾਝ ਮਹਲਾ ੫ ॥ **ਸਾ ਰੁਤਿ ਸੁਹਾਵੀ** ਜਿਤੁ ਤੁਧੁ ਸਮਾਲੀ ॥ **ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ** ॥ **ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ** ਸਭਨਾ ਕੇ ਦਾਤਾਰਾ ਜੀਉ ॥ ੧ ॥ ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ **ਨਉ ਨਿਧਿ ਤੇਰੈ ਅਖੁਟ ਭੰਡਾਰਾ** ॥ **ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ** ਸੋਈ ਭਗਤੁ ਤੁਮਾਰਾ ਜੀਉ ॥ ੨ ॥ ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰਹੈ ਵੁਠਾ ॥ **ਸਭੇ ਸਾਝੀਵਾਲ ਸਦਾਇਨਿ** ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥ ੪ ॥ ੨ ॥ ੯ ॥

ਅ.ਗ.ਮ.ਪ, ੯੭

**ਸੁਹਾਵੀ**
suhāwī

**ਸਾ ਰੁਤਿ ਸੁਹਾਵੀ**
sā rut suhāwī

**ਸੋ ਕੰਮੁ ਸੁਹੇਲਾ**
so kā̃m suhelā

**ਜੋ ਤੇਰੀ ਘਾਲੀ**
jo terī kā̀lī

**ਸੋ ਰਿਦਾ ਸੁਹੇਲਾ**
so ridā suhelā

**ਜਿਤੁ ਰਿਦੈ ਤੂੰ ਵੁਠਾ**
jit ridɛ tū̃ wuṭṭhā

**ਨਉ ਨਿਧਿ ਤੇਰੈ**
nɔ níd terɛ

**ਅਖੁਟ ਭੰਡਾਰਾ**
akhuṭ pā̀ḍārā

**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ**
jis tū̃ dé so tript agā̀wɛ

ਸਭੇ ਸਾਝੀਵਾਲ ਸਦਾਇਨਿ
sábe sā̀jīwāl sdāin

**ਸੁਹਿਰਦ** suhird

ਵਿਸ਼ੇਸ਼ਣ
ਸੁਲਝੀ ਹੋਈ, ਸੰਜਮ ਵਾਲੀ

**ਉਹਦੇ ਨਿੱਘੇ, ਕੂੰਨੇ ਸੁਭਾ ਵਾਲੀ ਸੁਹਿਰਦ ਬੁੱਢੀ ਹੋਣ ਦੀਆਂ ਸਿਫ਼ਤਾਂ ਕਰਦੇ**
óde nígge kũne subā̀ wālī suhird búḍī hoṇ dīā̃ siftā̃ karde

ਮਰਨੇ ਪਿੱਛੋਂ ਜਗਸੀਰ ਦੀ ਮਾਂ, ਨੰਦੀ, ਦੀਆਂ ਗੱਲਾਂ ਹੋਣ ਲੱਗੀਆਂ। ਲੋਕ ਉਹਦੀਆਂ ਸਿਫਤਾਂ ਕਰਦੇ। ਕਿੰਨੀ ਚੰਗੇ ਸੁਭਾਅ ਦੀ ਸੀ, ਕਿੰਨੀ ਸੁਹਿਰਦ, ਸਤਿ, ਸੰਤੋਖ, ਸੰਜਮ ਵਾਲੀ ਸੀ। ਰੌਣਕੀ ਸਾਰੇ ਆਏ ਗਏ, ਮਕਾਣਾਂ ਨੂੰ ਸਾਂਭਦਾ ਰਿਹਾ। ਜਗਸੀਰ ਨੂੰ ਉਹਦਾ ਬੜਾ ਆਸਰਾ ਸੀ ਪਰ ਉਹ ਹੁਣ ਉਹ ਜਗਸੀਰ ਨਹੀਂ ਸੀ। ਮਾਂ ਦੇ ਮਰਨੇ ਪਿੱਛੋਂ ਉਹਨੂੰ ਮੌਤ ਯਾਦ ਆਉਂਦੀ ਰਹਿੰਦੀ। ਪਤਾ ਨਹੀਂ ਹੁਣ ਕੀ ਹੋਊ। ਮੜ੍ਹੀ ਖੇਤਾਂ ਤੋਂ ਘਰ ਆ ਗਈ ਸੀ। ਉਹਦਾ ਹਮਾਇਤੀ ਕੋਈ ਨਹੀਂ ਸੀ। ਉਹ ਸਾਰਾ ਦਿਨ ਘਰ ਈ ਪਿਆ ਰਹਿੰਦਾ। ਰੋਟੀ ਖਾਣ ਨੂੰ ਵੀ ਚਿਤ ਨਹੀਂ ਸੀ ਕਰਦਾ। ਏਨੀ ਉਦਾਸੀ ਵਿਚ, ਏਨੀ ਸੁਨਸਾਨ ਜ਼ਿੰਦਗੀ ਵਿਚ ਭੁਖ ਕਿੱਥੇ? ਇਸ ਚੁਪ ਵਿਚ, ਇਸ ਉਪਰਾਮਤਾ ਵਿਚ ਉਹ ਓਦਰ ਤੇ ਗਿਆ ਈ ਸੀ, ਉਹਨੂੰ ਸਾਰਾ ਸੰਸਾਰ ਈ ਸੁਨਸਾਨ ਮੜ੍ਹੀ ਦੇ ਝਾਉਲੇ ਪਾਉਂਦਾ ਸੀ।

ਨੰਦੀ ਦੇ ਮਰਨੇ ਤੋਂ ਪਿਛੋਂ ਜਗਸੀਰ ਜਿੱਧਰੋਂ ਦੀ ਲੰਘਦਾ ਉਹਨੂੰ ਲੋਕ ਹਾਲ ਚਾਲ ਪੁਛ ਲੈਂਦੇ। ਨੰਦੀ ਦੀ ਬੀਮਾਰੀ ਦੀਆਂ ਤੇ **ਉਹਦੇ ਨਿੱਘੇ, ਕੂੰਨੇ ਸੁਭਾ ਵਾਲੀ ਸੁਹਿਰਦ ਬੁੱਢੀ ਹੋਣ ਦੀਆਂ ਸਿਫ਼ਤਾਂ ਕਰਦੇ।** ਜਗਸੀਰ ਨੇ ਦੋਂਹ-ਚਹੁੰ ਦੇ ਮੂੰਹੋਂ ਤਾਂ ਆਪਣੀ ਮਾਂ ਦੀ ਇਹ ਮਹਿਮਾ ਸੁਣੀ ਤੇ ਫੇਰ ਉਹਨੂੰ ਇਸ ਤੋਂ ਕੁਝ ਅਜਿਹੀ ਸੰਗ ਆਉਣ ਲਗ ਪਈ ਕਿ ਮੁੜ ਉਹ ਦੋ ਤਿੰਨ ਦਿਨ ਘਰੋਂ ਈ ਨਾ ਨਿਕਲਿਆ।

**ਜਿੰਨੇ ਦਿਨ ਨੰਦੀ ਦਾ ਸੱਥਰ ਵਿਛਿਆ ਰਿਹਾ,** ਓਨੇ ਦਿਨ **ਰੌਣਕੀ ਆ ਕੇ ਜਗਸੀਰ ਨਾਲ ਸਾਰੀਆਂ ਕਾਣਾਂ-ਮਕਾਣਾਂ ਨੂੰ ਸਾਂਭਦਾ ਰਿਹਾ ਸੀ।** ਮਰਨੇ ਦਾ ਕੰਮ ਮੁੱਕਣ ਪਿੱਛੋਂ **ਉਹਦੀ ਤਬੀਅਤ ਵੀ ਕੁਝ ਢਿੱਲੀ ਹੋ ਗਈ ਸੀ** ਤੇ ਇਕ ਦੋ ਦਿਨ ਉਹ ਮੰਜੀ ਉਤੇ ਵੀ ਪਿਆ ਰਿਹਾ ਸੀ। ਅਗਲੇ ਦਿਨ ਰੌਣਕੀ ਦਾ ਖ਼ਿਆਲ ਸੀ ਕਿ ਜਗਸੀਰ ਜ਼ਰੂਰ ਉਹਨੂੰ ਮਿਲਣ ਆਏਗਾ। **ਉਹ ਆਥਣ ਤਾਈਂ ਉਹਨੂੰ ਉਡੀਕਦਾ ਰਿਹਾ,** ਪਰ ਜਦੋਂ ਉਹ ਨਾ ਆਇਆ ਤਾਂ ਆਥਣੇ ਰੌਣਕੀ ਆਪ ਓਧਰ ਨੂੰ ਤੁਰ ਪਿਆ।

''ਕਿਵੇਂ ਐਂ, ਸਰੀਰ ਤਾਂ ਤਕੜੈ ?'' ਰੌਣਕੀ ਨੇ ਪੁੱਛਿਆ।

''ਆ ਰੌਣਕਾ!'' **ਜਗਸੀਰ ਨੂੰ ਜਿਵੇਂ ਚਾਅ ਜਿਹਾ ਚੜ੍ਹ ਗਿਆ।** ''ਸਰੀਰ ਤਾਂ ਤਕੜਾ ਈ ਐ, ਐਵੇਂ ਘਰੋਂ ਨਿਕਲਣ ਨੂੰ ਚਿਤ ਈ ਨ੍ਹੀਂ ਮੰਨਿਆਂ।''

''ਹੁੰਦਾ ਈ ਐ,''ਰੌਣਕੀ ਨੇ ਬਜੁਰਗਾਂ ਵਾਲੀ ਆਵਾਜ਼ ਵਿਚ ਜਵਾਬ ਦਿਤਾ। ''ਜਦੋਂ ਵਲ ਨਾਲੋਂ ਚੂੰਆਂ ਟੁੱਟੇ ਤਾਂਹ ਵੀ ਪਾਣੀ ਨਿਕਲਦੈ, ਤੇ ਬੰਦਾ... ਤੂੰ ਸਿਆਣੈਂ, ਕਿਥੇ ਥਿਔਂਦੇ। **ਅੱਛਾ ਉਹਦੀ ਰਜਾ, ਆਪਣਾ ਕੋਈ ਜੋਰ ਐ, ਡਾਢੇ ਮੂਹਰੇ!''**

**ਜਗਸੀਰ ਨੇ ਅੱਗੋਂ ਕੋਈ ਮੋੜ ਨਾ ਦਿਤਾ।** ਬਿੰਦ ਕੁ ਉਹ ਦੋਵੇਂ ਚੁਪ ਕਰੇ ਰਹੇ ਤੇ ਜਗਸੀਰ ਨੂੰ ਜਾਪਿਆ ਰੌਣਕੀ ਦਾ ਚਿਹਰਾ ਗੰਭੀਰ ਹੋ ਗਿਆ ਸੀ, ਪਰ ਓਸੇ ਪਲ ਰੌਣਕੀ ਨੇ ਆਪਣੀਆਂ ਚੂਹੇ ਮੁੱਛਾਂ ਉਤੇ ਹਥ ਫੇਰਿਆ ਤੇ ਬੋਲਿਆ :

''ਤੇ ਸਚ ਰੋਟੀ ਰਾਟੀ ?''

''ਭੁਖ ਈ ਨ੍ਹੀਂ ਲੱਗੀ।''

''ਹੇ-ਖਾਂ, ਕਮਲ਼ਾ !'' ਉਹਨੂੰ ਨਿਆਣਿਆਂ ਵਾਂਗ ਝਿੜਕ ਕੇ ਰੌਣਕੀ ਨੇ ਹਥ ਮਾਰਦਿਆਂ ਆਖਿਆ, ''ਅੰਨ ਦੀ ਦਿਹ ਐ; **ਐਂ ਕਿਤੇ ਗਏ ਮੁੜ ਔਂਦੇ ਐ ? ਜਿਉਂਦੀਆਂ ਜੀਆਂ ਤੋਂ ਕੁਸ ਨ੍ਹੀਂ ਛੱਡਿਆ ਜਾਂਦਾ,** ਜਗਸਿਆ! **ਮੈਂ ਲਿਔਨੈ ਰੋਟੀ; ਆਵਦੀਆਂ ਵੀ ਪਕੌਣੀਐਂ, ਦੋ ਤੇਰੀਆਂ ਲਾਹ ਲੂੰ।''**

ਜਗਸੀਰ ਨੂੰ ਰੌਣਕੀ ਦੇ ਅਪਣੱਤ ਅੱਗੇ ਕੋਈ ਗਲ ਨਾ ਅਹੁੜੀ।

''ਸਚ ਇਕ...ਮੈਂ ਤਾਂ ਭੁਲ ਈ ਗਿਆ'', ਤੁਰਨ ਲੱਗਿਆਂ ਰੁਕ ਕੇ ਰੌਣਕੀ ਨੇ ਬਹੁਤ ਈ ਹੌਲੀ ਦੇਣੇ ਆਖਿਆ, ''ਭਾਨੀ ਆਂਹਦੀ ਸੀ, **'ਉਹਨੂੰ ਆਖੀਂ ਕਿਤੇ ਖੜਾ ਖੜੋਤਾ ਗੇੜਾ ਮਾਰ-ਜੇ।** ਓਦਰਿਆ ਹੋਣੈਂ, ਐਨੇ 'ਚ ਚਿਤ ਹੌਲਾ ਹੋ ਜਾਂਦੈ ਬੰਦੇ ਦਾ।''

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੮੭

ਸੁਹਿਰਦ
suhird

ਉਹਦੇ ਨਿੱਘੇ, ਕੂੰਨੇ ਸੁਭਾ ਵਾਲੀ ਸੁਹਿਰਦ ਬੁੱਢੀ ਹੋਣ ਦੀਆਂ ਸਿਫ਼ਤਾਂ ਕਰਦੇ
óde nígge kũne subȁ wālī suhird búḍ̣ī hoṇ dīā̃ siftā̃ karde

ਜਿੰਨੇ ਦਿਨ ਨੰਦੀ ਦਾ ਸਥਰ ਵਿਛਿਆ ਰਿਹਾ
jĩne din nā̃dī dā satthar wičhiā rihā
ਰੌਣਕੀ ਆ ਕੇ ਜਗਸੀਰ ਨਾਲ ਸਾਰੀਆਂ ਕਾਣਾਂ-ਮਕਾਣਾਂ ਨੂੰ ਸਾਂਭਦਾ ਰਿਹਾ ਸੀ

rɔṇkī ā ke jagsīr nāl sārīā̃ kāṇā̃ makāṇā nū̃ sā̃bdā rihā sī

ਉਹਦੀ ਤਬੀਅਤ ਵੀ ਕੁਝ ਢਿੱਲੀ ਹੋ ਗਈ ਸੀ
ódī tabīat wī kúj ṭìllī ho gaī sī

ਉਹ ਆਥਣ ਤਾਈਂ ਉਹਨੂੰ ਉਡੀਕਦਾ ਰਿਹਾ
ó āthaṇ tāī̃ ónū̃ uḍīkdā rihā

ਜਗਸੀਰ ਨੂੰ ਜਿਵੇਂ ਚਾਅ ਜਿਹਾ ਚੜ੍ਹ ਗਿਆ
jagsīr nū̃ jiwẽ čā jiá čáṛ giā

ਅੱਛਾ ਉਹਦੀ ਰਜਾ, ਆਪਣਾ ਕੋਈ ਜੋਰ ਐ, ਡਾਢੇ ਮੂਹਰੇ
aččhā ódī razā āpṇā koī jor ɛ ḍā́ḍe mū́re

ਜਗਸੀਰ ਨੇ ਅੱਗੋਂ ਕੋਈ ਮੋੜ ਨਾ ਦਿੱਤਾ
jagsīr ne aggõ koī moṛ nā dittā

ਐਂ ਕਿਤੇ ਗਏ ਮੁੜ ਔਂਦੇ ਐ
ɛ̃ kite gae muṛ ɔ̃de ɛ

ਜਿਉਂਦਿਆਂ ਜੀਆਂ ਤੋਂ ਕੁਸ ਨ੍ਹੀਂ ਛੱਡਿਆ ਜਾਂਦਾ
jiõdiā̃ jīā̃ tõ kus nī́̃ čhaḍḍiā jā̃dā

ਮੈਂ ਲਿਔਨੈ ਰੋਟੀ; ਆਵਦੀਆਂ ਵੀ ਪਕੌਣੀਐਂ, ਦੋ ਤੇਰੀਆਂ ਲਾਹ ਲੂੰ
mɛ̃ liɔnɛ roṭī āwdīā̃ wī pakɔṇīɛ̃ do terīā lá lū̃

ਉਹਨੂੰ ਆਖੀਂ ਕਿਤੇ ਖੜਾ ਖੜੋਤਾ ਗੇੜਾ ਮਾਰ-ਜੇ
ónū̃ ākhī̃ kite khaṛā khṛotā geṛā mār je

**ਸੁਹੇਲਾ** suhelā

ਨਾਂਵ ਪੁਲਿੰਗ
ਸੌਖਾ, ਆਸਾਨ

**ਸੁਹੇਲਾ ਕਹਨੁ ਕਹਾਵਨੁ**
suhelā kɛhan kahāwan

ਗੁਰੂ ਦੇ ਭਰੋਸੇ ਹੀ ਸੇਵਕ ਲਾਡ ਲੜਾਉਂਦਾ ਹੈ।ਭੁੱਲ ਚੁਕੇ ਬਾਲਕ ਨੂੰ ਗੁਰੂ ਦਾ ਆਸਰਾ ਸਭ ਦੁਖਾਂ, ਕਸ਼ਟਾਂ ਤੋਂ ਬਚਾ ਕੇ ਰਖਦਾ ਹੈ।ਉਸ ਨੂੰ ਆਪਣੇ ਗੁਰੂ ਤੇ ਮਾਣ ਹੁੰਦਾ ਹੈ।ਉਹ ਕਿਸੇ ਦਾ ਮੁਹਤਾਜ ਨਹੀਂ ਹੁੰਦਾ।ਠਾਕੁਰ ਦੀ ਕਿਰਪਾ ਨਾਲ ਉਹ ਦੈਵੀ ਸੁਖ ਮਾਣਦਾ ਹੈ।

ਸਿਰੀਰਾਗੁ ਮਹਲਾ ੫ ਘਰੁ ੭ ॥ ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥ **ਸੁਹੇਲਾ ਕਹਨੁ ਕਹਾਵਨੁ** ॥ **ਤੇਰਾ ਬਿਖਮੁ ਭਾਵਨੁ** ॥੧॥ ਰਹਾਉ ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥ **ਸਭ ਹੀ ਮਧਿ**

**ਸਭਹਿ ਤੇ ਬਾਹਰਿ** ਬੇਮੁਹਤਾਜ ਬਾਪਾ ॥ ੨ ॥ ਪਿਤਾ ਹਉ ਜਾਨਉ ਨਾਹੀ **ਤੇਰੀ ਕਵਨ ਜੁਗਤਾ ॥** ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥ ੩ ॥ **ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ** ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥ ੪ ॥ ੨੭ ॥ ੯੭ ॥

ਅ.ਗ.ਮ.ਪ, ੫੧

ਸੁਹੇਲਾ
suhelā

ਸੁਹੇਲਾ ਕਹਨੁ ਕਹਾਵਨੁ
suhelā kɛhan kahāwan

ਤੇਰਾ ਬਿਖਮੁ ਭਾਵਨੁ
terā bikhm pā̀wan

ਸਭ ਹੀ ਮਧਿ ਸਭਹਿ ਤੇ ਬਾਹਰਿ
sáb hī mád sábɛ te bāhar

ਤੇਰੀ ਕਵਨ ਜੁਗਤਾ
terī kawan jugtā

ਮੇਰੀ ਰਾਖੈ ਮਮਤਾ
merī rākhɛ mamtā

ਭਏ ਕਿਰਪਾਲ ਠਾਕੁਰ
paè kirpāl ṭhākur

ਰਹਿਓ ਆਵਣ ਜਾਣਾ
rɛ́o āwaṇ jāṇā

**ਸੁਖ ਸਾਗਰੁ** sukh sāgar

ਨਾਂਵ ਪੁਲਿੰਗ
ਸੁੱਖਾਂ ਦਾ ਸਮੁੰਦਰ

**ਸੁਖ ਸਾਗਰੁ ਹਰਿ ਨਾਮੁ ਹੈ**
sukh sāgar har nām hɛ

ਵਾਹਿਗੁਰੂ ਦਾ ਨਾਮ ਸੁਖ ਦਾ ਸਾਗਰ ਹੈ।ਗੁਰਮੁਖ ਇਸ ਪਵਿੱਤ੍ਰ ਨਾਮ ਤੇ ਵਿਚਾਰ ਕਰਦੇ ਹਨ, ਧਿਆਉਂਦੇ ਹਨ।ਨਾਮ ਦੇ ਸਚੁ ਨਾਲ ਉਹਨਾਂ ਦਾ ਜੀਵਨ ਦੁੱਖਾਂ ਦੇ ਭਵਜਲ ਤੋਂ ਪਾਰ ਹੋ ਕੇ ਸਹਿਜ ਦੇ ਘਰ ਵਿਚ ਵਾਸਾ ਕਰਦਾ ਹੈ।ਉਹ ਗੁਰ ਸ਼ਬਦ ਨੂੰ ਪਹਿਚਾਣਦਾ ਹੈ ਤੇ ਅੰਮ੍ਰਿਤ ਨਾਮ ਵਿਚ ਸਮਾਅ ਜਾਂਦਾ ਹੈ।ਮਨਮੁਖ ਅਗਿਆਨ ਦੇ ਅੰਧੇਰੇ ਵਿਚ ਹਉਮੇ ਦੀ ਮੈਲ ਨਾਲ ਵਿਕਾਰਾਂ ਵਿਚ ਫਸ ਜਾਂਦਾ ਹੈ।ਗੁਰਮੁਖ ਜਪ, ਤਪ, ਸੰਜਮ ਨਾਲ ਵਹਿਗੁਰੂ ਦੇ ਪਿਆਰ ਵਿਚ ਮਸਤ ਰਹਿੰਦਾ ਹੈ।

ਸਿਰੀਰਾਗੁ ਮਹਲਾ ੩ ॥ **ਸੁਖ ਸਾਗਰੁ ਹਰਿ ਨਾਮੁ ਹੈ** ਗੁਰਮੁਖਿ ਪਾਇਆ ਜਾਇ ॥ **ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ** ॥ ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥ ੧ ॥ **ਭਾਈ ਰੇ ਜਗੁ ਦੁਖੀਆ ਦੂਜੈ ਭਾਇ** ॥ **ਗੁਰ ਸਰਣਾਈ ਸੁਖੁ ਲਹਹਿ** ਅਨਦਿਨੁ ਨਾਮੁ ਧਿਆਇ ॥ ੧ ॥ ਰਹਾਉ ॥ ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥ **ਗੁਰਮੁਖਿ ਸਬਦੁ ਪਛਾਣੀਐ**

**ਹਰਿ ਅੰਮ੍ਰਿਤ ਨਾਮਿ ਸਮਾਇ** ॥ ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥ ੨ ॥ **ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ** ॥ ਬਿਨੁ ਸਬਦੈ ਮੈਲੁ ਨ ਉਤਰੈ **ਮਰਿ ਜੰਮਹਿ ਹੋਇ ਖੁਆਰੁ** ॥ ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥ ੩ ॥ **ਗੁਰਮੁਖਿ ਜਪ ਤਪ ਸੰਜਮੀ** ਹਰਿ ਕੈ ਨਾਮਿ ਪਿਆਰੁ ॥ ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥ ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥ ੪ ॥ ੭ ॥ ੪੦ ॥

ਅ.ਗ.ਮ.੩, ੨੯

ਸੁਖ ਸਾਗਰੁ
sukh sāgar

ਸੁਖ ਸਾਗਰੁ ਹਰਿ ਨਾਮੁ ਹੈ
sukh sāgar har nām hɛ

ਅਨਦਿਨੁ ਨਾਮੁ ਧਿਆਈਐ
andin nām tiā̀īɛ

ਸਹਜੇ ਨਾਮਿ ਸਮਾਇ
sɛ́je nām smāe

ਭਾਈ ਰੇ ਜਗੁ ਦੁਖੀਆ ਦੂਜੈ ਭਾਇ
pā̀ī re jag dukhīā dūjɛ pā̀e

ਗੁਰ ਸਰਣਾਈ ਸੁਖੁ ਲਹਹਿ
gur sarṇāī sukh lahɛ

ਗੁਰਮੁਖਿ ਸਬਦੁ ਪਛਾਣੀਐ
gurmukh sabad pčhāṇīɛ

ਹਰਿ ਅੰਮ੍ਰਿਤ ਨਾਮਿ ਸਮਾਇ
har ãmrit nām smāe

ਮਨਮੁਖ ਮੈਲੇ ਮਲੁ ਭਰੇ
manmukh mɛle mal pàre

ਹਉਮੈ ਤ੍ਰਿਸਨਾ ਵਿਕਾਰੁ
homɛ trisnā wikār

ਮਰਿ ਜੰਮਹਿ ਹੋਇ ਖੁਆਰੁ
mar jãmmɛ hoe khuār

ਗੁਰਮੁਖਿ ਜਪ ਤਪ ਸੰਜਮੀ
gurmukh jap tap sãjmī

## ਸੁਖ sukh

ਨਾਂਵ ਪੁਲਿੰਗ
ਆਰਾਮ, ਸੁਖ-ਸ਼ਾਂਤੀ

### ਆਇ ਨੀ ਸੁਖ ਸੁਨੇਹੜੇ ਮੈਨੂੰ

āe nī sukh sunéṛe mɛnū

ਯਾਰ ਦੇ, ਮਹਿਬੂਬ ਦੇ ਸੁਖ ਸੁਨੇਹੜੇ ਆਉਣ ਤੇ ਸਾਰੇ ਦਰਦ ਦੂਰ ਹੋ ਗਏ। ਇਸ ਸੁਨੇਹੜੇ ਨੇ, ਇਸ ਪੈਗ਼ਾਮ ਨੇ ਆਸ਼ਕ ਦਾ ਜਗ ਰੌਸ਼ਨ ਕਰ ਦਿੱਤਾ। ਉਸ ਦੀ ਬੰਦਗੀ, ਉਸ ਦੀ ਭਗਤੀ ਕਬੂਲ ਹੋ ਗਈ। ਫੁਲ, ਬੂਟੇ, ਬਾਗ ਬਹਾਰ ਦੀ ਰੁਤ ਵਿਚ ਝੂਮਣ ਲਗ ਗਏ। ਫੁਲ ਖਿੜ ਗਏ। ਸਭ ਪਾਸੇ ਹਰਿਆਲੀ ਹੋ

ਗਈ। ਲੂੰ ਲੂੰ ਪਿਆਰ ਵਿਚ ਝੂਮਣ ਲਗ ਪਿਆ। ਆਪਣੇ ਪਿਆਰੇ ਦੀ ਯਾਦ ਵਿਚ ਸਹੇਲੀਆਂ ਨੇ ਨਵੀਆਂ ਮੇਢੀਆਂ ਕੀਤੀਆਂ। ਇਤਰ ਫੁਲੇਲ ਲਾਏ। ਸਭ ਪਾਸੇ ਰੌਣਕਾਂ ਹੋ ਗਈਆਂ। ਕਣੀ ਕਣੀ ਮੁਸਕਾਈ। ਸਭ ਸੱਜਣ ਇਕੱਠੇ ਹੋ ਕੇ ਨੱਚਣ ਗਾਉਣ ਲੱਗੇ। ਸਾਰਾ ਮਾਹੌਲ ਪਿਆਰੇ ਦੀ ਮਿਲਣੀ ਦੀ ਸੁਗੰਧ ਨਾਲ ਮਹਿਕ ਗਿਆ। ਸਾਰੇ ਦੁਖ ਦੂਰ ਹੋਏ ਤੇ ਸਾਰਾ ਜਗ ਰੌਸ਼ਨ, ਮਨੂਰ ਹੋ ਗਿਆ।

**ਆਇ ਨੀ ਸੁਖ ਸੁਨੇਹੜੇ ਮੈਨੂੰ,**
ਦੁਖ ਦਰਦ ਤੁਹਾਡੜੇ ਦੂਰ ਕੀਤੇ।
ਫੁਲ ਬੈਠੀ ਗੁਲਾਬ ਦੇ ਫੁਲ ਵਾਂਗੂੰ,
**ਸਾਰੇ ਬਾਗ਼ ਬਹਾਰ ਜ਼ਹੂਰ ਕੀਤੇ।**
**ਸਹੀਆਂ ਮੇਢੀਆਂ ਖੋਲ੍ਹ ਫਲੇਲ ਲਾਇਆ,**
ਸਚੇ ਚੌਂਕ ਸੁਹਾਗ ਦੇ ਪੂਰ ਲੀਤੇ।
ਮੰਗਲ ਗਾਇ ਕੇ ਮੀਰਨ ਸਜਣਾਂ ਨੇ,
**ਸਾੜ ਬਾਲ ਕੇ ਦੂਤ ਮਨੂਰ ਕੀਤੇ।**

ਮੀਰਨ, ਸੀਹਰਫੀ, ੧੧੫

ਸੁਖ
sukh

ਆਇ ਨੀ ਸੁਖ ਸੁਨੇਹੜੇ ਮੈਨੂੰ
āe nī sukh sunéṛe mɛnū

ਸਾਰੇ ਬਾਗ਼ ਬਹਾਰ ਜ਼ਹੂਰ ਕੀਤੇ
sāre bāg̲ bahār zahūr kīte

ਸਹੀਆਂ ਮੇਢੀਆਂ ਖੋਲ੍ਹ ਫਲੇਲ ਲਾਇਆ
saı́ā̃ méḍ̣īā̃ khól falel lāiā

ਸਾੜ ਬਾਲ ਕੇ ਦੂਤ ਮਨੂਰ ਕੀਤੇ
sāṛ bāl ke dūt manūr kīte

**ਸੁਖ** sukh
ਨਾਂਵ ਪੁਲਿੰਗ
ਆਰਾਮ, ਭਲਾ, ਸ਼ਾਂਤੀ

**ਜਿਹੜੀਆਂ ਸੁਖ ਲੋੜਨ ਕਰਮਾਂ ਵਾਲੀਆਂ ਨੀ**
jéṛīā̃ sukh loṛan karmā̃ wālīā̃ nī

ਕਰਮਾਂ ਵਾਲੀਆਂ, ਸਮਝਦਾਰ ਸਦਾ ਸੁਖ ਮੰਗਦੀਆਂ ਹਨ। ਉਹ ਕਦੀ ਕਿਸੇ ਨਾਲ ਤਲਖ਼ ਕੌੜੇ ਸ਼ਬਦ ਨਹੀਂ ਬੋਲਦੀਆਂ। ਉਹਨਾਂ ਦੀ ਜ਼ਬਾਨ ਸ਼ੀਰੀ, ਮਿੱਠੀ ਹੁੰਦੀ ਹੈ। ਉਹ ਸਦਾ ਸਭ ਦਾ ਭਲਾ ਚਾਹੁੰਦੀਆਂ ਹਨ। ਉਹ ਸਦਾ ਸੁਖ ਦੇ ਸੁਨੇਹੜੇ ਦੇਂਦੀਆਂ ਹਨ। ਉਹ ਕਦੀ ਵੀ ਕਿਸੇ ਨੂੰ ਦੁਖ ਦੇ ਕੇ ਰਾਜ਼ੀ ਨਹੀਂ ਹੁੰਦੀਆਂ। ਸਭ ਦੇ ਸੁਖ ਵਿਚ ਉਹਨਾਂ ਦਾ ਸੁਖ ਹੈ। ਨੇਕ ਕੰਮਾਂ ਵਿਚ ਰੁਝੀਆਂ ਉਹ ਕਦੀ ਕਿਸੇ ਦਾ ਬੁਰਾ ਨਹੀਂ ਚਾਹੁੰਦੀਆਂ। ਉਹ ਆਪ ਨੇਕ ਹਨ, ਪਾਕ ਹਨ, ਪਵਿਤ੍ਰ ਹਨ ਤੇ ਸਾਰੇ ਵਾਤਾਵਰਨ, ਸਾਰੇ ਮਾਹੌਲ ਨੂੰ ਪਾਕ ਤੇ ਪਵਿਤ੍ਰ ਬਣਾ ਦੇਂਦੀਆਂ ਹਨ। ਜਿਹੜੀਆਂ ਆਪ ਸੁਖੀ ਹਨ, ਅੱਲਾਹ ਦੇ ਨਿਯਮ ਪਾਲਦੀਆਂ ਹਨ, ਉਹ ਸਦਾ ਸਭ ਦੇ ਸੁਖ ਦੀ ਦੁਆ ਕਰਦੀਆਂ ਹਨ। ਅੱਲਾਹ

ਤਾਅਲਾ ਵੀ ਉਹਨਾਂ ਨੂੰ ਸੁਖੀ ਰਖਦਾ ਹੈ। ਉਹ ਆਪਣੇ ਕਾਦਰ ਦੀ ਕੁਦਰਤ ਵਿਚ ਕੋਈ ਵਿਘਣ ਨਹੀਂ ਪਾਉਂਦੀਆਂ। ਉਹਨਾਂ ਦਾ ਜੀਵਨ, ਸੁਖੀ ਤੇ ਇਕਸਾਰ ਹੁੰਦਾ ਹੈ। ਸਹਿਜ ਤੇ ਸੰਜਮ ਵਾਲਾ ਹੁੰਦਾ ਹੈ।

ਜ਼ਿਮੀਂ ਦੁਖਾਣ ਨਾ ਟੁਰਦੀਆਂ ਓਹ,
**ਜਿਹੜੀਆਂ ਸੁਖ ਲੋੜਨ ਕਰਮਾਂ ਵਾਲੀਆਂ ਨੀ।**
ਕਦੇ ਕਿਸੇ ਦੇ ਨਾਲ ਨਾ ਸਖ਼ਤ ਬੋਲਣ,
**ਸਾਹਿਬ ਖ਼ੁਲਕ ਦਿਲੋਂ ਨਰਮਾਂ ਵਾਲੀਆਂ ਨੀ।**
**ਸਦਾ ਆਪਣੇ ਸਤਰ ਨਿਗਾਹ ਰਖਣ,**
ਨੇਕ ਅਸਲ ਜਿਹੜੀਆਂ ਸ਼ਰਮਾਂ ਵਾਲੀਆਂ ਨੀ।
ਸ਼ੀਰੀਂ ਸਰਦ ਮਿਜ਼ਾਜ ਹਦਾਇਤੁੱਲਾ,
**ਕੋਈ ਤਲਖ ਖ਼ੂਆਂ ਗਰਮਾਂ ਵਾਲੀਆਂ ਨੀ।**

ਹਦਾਇਤੁੱਲਾ, ਸੀਹਰਫੀ, ੩੯੫

ਸੁਖ
sukh

ਜਿਹੜੀਆਂ ਸੁਖ ਲੋੜਨ ਕਰਮਾਂ ਵਾਲੀਆਂ ਨੀ
jéṛīā̃ sukh loṛan karmā̃ wālīā̃ nī

ਸਾਹਿਬ ਖ਼ੁਲਕ ਦਿਲੋਂ ਨਰਮਾਂ ਵਾਲੀਆਂ ਨੀ
sāhib ḳhulak dilõ narmā̃ wālīā̃ nī

ਸਦਾ ਆਪਣੇ ਸਤਰ ਨਿਗਾਹ ਰਖਣ
sadā āpṇe satar nigá rakkhaṇ

ਕੋਈ ਤਲਖ ਖ਼ੂਆਂ ਗਰਮਾਂ ਵਾਲੀਆਂ ਨੀ
koī talkh ḳhūā̃ garmā̃ wālīā̃ nī

**ਸੁਖ ਦੁਖ** sukh dukh

ਨਾਂਵ ਪੁਲਿੰਗ
ਖੈਰੀਅਤ, ਅਮਨਚ ਚੈਨ

**ਦੁੱਖਾਂ ਤੇ ਸੁੱਖਾਂ ਦੇ ਗੱਡੇ**
dukhā̃ te sukhā̃ de gaḍḍe

ਪਿੰਡਾਂ ਵਿਚ ਦੁਖ ਸੁਖ ਬੰਦੇ ਦੇ ਨਾਲ ਹੀ ਆਉਂਦੇ ਹਨ। ਜੰਮਦਿਆਂ ਹੀ ਆਪਣੇ ਵੱਡਿਆਂ ਦੇ ਕੀਤੇ ਕਰਾਏ, ਝਗੜੇ ਝਮੇਲਿਆਂ, ਈਰਖਾ ਬਦਲੇ ਸਭ ਆਪਣੇ ਸਿਰ ਤੇ ਸਹਾਰਨੇ ਪੈਂਦੇ ਹਨ। ਲੱਖੀ ਨੇ ਆਪਣੇ ਵੱਡਿਆਂ ਦਾ ਬਦਲਾ ਲਿਆ, ਕਤਲ ਕੀਤਾ ਤੇ ਜੇਹਲ ਵਿਚ ਚਲਾ ਗਿਆ। ਸਾਰੇ ਦੁਖ ਸੁਖ ਬੰਦੇ ਵਾਂਙ ਝੱਲੇ। ਜੋ ਲਿਖਿਆ ਸੀ, ਜੋ ਹੋਣੀ ਨੇ ਕਰਵਾਉਣਾ ਸੀ, ਕੀਤਾ। ਕੋਈ ਉਜ਼ਰ ਨਾ ਕੀਤਾ। ਨਾ ਕਦੀ ਗੁੱਸਾ ਆਇਆ ਨਾ ਹੀ ਕੋਈ ਗਿਲਾ। ਜੋ ਭੋਗਣਾ ਸੀ, ਉਹ ਭੋਗਿਆ। ਜਟ ਦੇ ਪੁਤ ਵਾਂਙ ਹਰ ਦੁਖ ਸੁਖ ਨੂੰ ਇਕਸਾਰ ਲਿਆ ਤੇ ਜਟ ਦੀ ਜੂਨ ਨੂੰ ਆਪਣੇ ਵਡਿਆਂ ਦੀ ਰੀਤ ਅਨੁਸਾਰ, ਆਪਣੇ ਸਭਿਆਚਾਰ ਦੇ ਪੈਂਤੜੇ ਅਨੁਸਾਰ ਬਿਨਾਂ ਕਿਸੇ ਗਿਲੇ ਗੁੱਸੇ ਦੇ ਨਿਭਾਇਆ।

ਲੱਖੀ ਪਿਛਾਂਹ ਪਰਤਕੇ ਵੇਖਦਾ ਤੇ ਹਰ ਸ਼ੈਅ ਧੁੰਦ ਦੀ ਧੂੜ ਵਿਚ ਲੁਕੀ

ਲਗਦੀ। ਧੁੰਦ ਜਿਹੜੀ ਪੋਹ ਮਾਘ ਦੀਆਂ ਰਾਤਾਂ ਨੂੰ ਚਾਦਰ ਵਰਗੀ ਸੰਘਣੀ ਹੋਂਦੀ ਤੇ ਧੂੜ ਜਿਹੜੀ ਉਹਦੇ ਘੋੜੇ ਦੇ ਸੁੰਮ ਮੱਖਣ ਵਰਗੀ ਨਰਮ ਤੇ ਸ਼ਕਰ ਵਰਗੀ ਬਾਰੀਕ ਮਿੱਟੀ ਘੱਟੇ ਨੂੰ ਉਤਾਂਹ ਅਸਮਾਨ ਨੇ ਚਾੜ੍ਹ ਦੇਂਦੇ ਤੇ ਪਿਛਾਂਹ ਪਰਤਕੇ ਵੇਖਦਿਆਂ ਜੀਹਦੇ ਵਿਚ ਹਰ ਸ਼ੈਅ ਲੁਕ ਜਾਂਦੀ। **ਏਹੋ ਜਿਹੇ ਵੇਲੇ ਪੀੜ ਦੀ ਇਕ ਲਹਿਰ ਉਹਦੇ ਅੰਦਰੋਂ ਉਠਦੀ ਤੇ ਸਾਹ ਵਿਚ ਰਲਕੇ ਹੌਕਾ ਬਣਨ ਦਾ ਚਾਰਾ ਮਾਰਦੀ** ਤੇ ਕੁਝ ਅੱਖਾਂ ਵਲ ਜਾਕੇ ਪਾਣੀ ਵਿਚ ਬਦਲ ਜਾਂਦੀ ਪਰ ਉਹ ਪੀੜ ਨਾ ਹੌਕਾ ਬਣ ਸਕਦੀ ਨਾ ਹੰਝੂ। ਜੁਆਨ ਨੂੰ ਦੋਹਾਂ ਸ਼ੈਆਂ ਦੀ ਮਨਾਹੀ ਸੀ, **ਇਹ ਤੇ ਸਵਾਣੀਆਂ ਦੇ ਕੰਮ ਹੁੰਦੇ ਨੇ ਬਹਿਕੇ ਹੌਕੇ ਭਰਦਿਆਂ ਤੇ ਅੱਥਰੂ ਕੇਰਦਿਆਂ ਰਹਿਣਾ। ਗੁਜ਼ਾਰੇ ਤੇ ਝੂਰੀ ਜਾਣਾ** ਤੇ ਆਉਣ ਵਾਲੇ ਤੋਂ ਡਰੀ ਜਾਣਾ। **ਜਟ ਦਾ ਪੁਤਰ ਤੇ ਜੰਮਦਾ ਈ ਜਫ਼ਰ ਜਾਲਣ ਲਈ ਏ।** ਹਲ ਦੀ ਜੰਘੀ ਤੋਂ ਜੁਦਾ ਹੁੰਦਾ ਏ ਤੇ **ਉਹਨੂੰ ਖੋਪੇ ਲਾ ਕੇ ਖਰਾਸ ਜੋਅ ਦੇਂਦੇ ਨੇ ਤੇ ਉਹ ਮਰਨ ਤੀਕ ਓਦਾਂ ਹੀ ਖਰਾਸ ਜੁੱਪਾ ਵਗਦਾ ਰਹਿੰਦਾ,** ਹਰ ਫ਼ੇਰਾ ਪਿੱਛਲੇ ਨਾਲੋਂ ਚੰਗਾ ਤੇ ਤੇਜ਼। **ਦੁੱਖਾਂ ਤੇ ਸੁੱਖਾਂ ਦੇ ਗੱਡੇ ਜੁੱਪੇ ਹੋਏ ਨੂੰ ਨਾ ਜੂਲਾ ਸੁੱਟਣ ਦਾ ਹੁਕਮ ਏ ਨਾਂ ਲੀਕ ਪਾੜਨ ਦਾ।** ਵੱਡਿਆਂ ਦੀ ਬਣਾਈ ਹੋਈ ਉਹਦੀ ਹਰ ਲੜਾਈ ਆਪਣੇ ਨਾਲੋਂ ਕਿਤੇ ਤਗੜੇ ਤੇ ਕਿਤੇ ਜ਼ੋਰਾਵਰ ਨਾਲ ਹੁੰਦੀ ਹੈ, ਪਰ **ਨਾ ਹਾਰ ਮੰਨਣ ਦਾ ਉਹਨੂੰ ਅਖ਼ਤਿਆਰ ਏ ਨਾ ਮੂੰਹੋਂ ਬੋਲਣ ਦਾ।** ਇਹ ਸਾਰਾ ਇਲਮ ਉਹਦੇ ਲਹੂ ਵਿਚ ਹੁੰਦਾ ਏ, ਤੇ ਲਹੂ ਉਹ ਆਪਣੇ ਵੱਡਿਆਂ ਕੋਲੋਂ ਲੈਂਦਾ ਏ। ਤੇ ਇੰਜ ਹੀ ਦੁੱਖਾਂ ਨਾਲ ਘੁਲਦਾ ਘੁਲਦਾ ਉਹ ਜ਼ੋਰਾਵਰ ਹੋ ਜਾਂਦਾ ਏ। **ਹੂੜ ਮਤ ਵਿਚ ਸਾਰੀ ਉਮਰ ਪੁੱਠਾ ਖੂਹ ਗੇੜਦਿਆਂ ਗੇੜਦਿਆਂ, ਹੱਸਦਾ ਖੇਡਦਾ ਉਹ ਆਪਣੀ ਉਮਰ ਲੰਘਾ ਦਿੰਦਾ ਏ।** ਤੇ ਜਿਸ ਤਰ੍ਹਾਂ ਖੁਸ਼ ਖੁਸ਼ ਉਹ ਹਿਯਾਤੀ ਵਿਚ ਵੜਦਾ ਏ ਤੇ ਮੇਲਾ ਵੇਖਦਾ ਏ ਉਸ ਤਰ੍ਹਾਂ ਈ ਖੁਸ਼ ਖੁਸ਼ ਉਹ ਇਹ ਮੇਲਾ ਛਡ ਜਾਂਦਾ ਤੇ ਆਪਣੇ ਆਵਣ ਵਾਲਿਆਂ ਲਈ ਆਪਣੇ ਕਿੱਸੇ ਕਹਾਣੀਆਂ ਛਡ ਜਾਂਦਾ ਏ। ਵੱਟੇ ਕੋਲੋਂ ਕਿਸੇ ਪੁੱਛਿਆ ਸੀ ਤੂੰ ਗੋਲ ਕਿਵੇਂ ਹੋ ਗਿਉਂ? ਵੱਟੇ ਅੱਗੋਂ ਹਸ ਕੇ ਜੁਆਬ ਦਿੱਤਾ, **''ਠੇਡੇ ਖਾ ਖਾ, ਰਿੜ ਰਿੜ ਕੇ।''** ਲੱਖੀ ਵੀ ਗੋਲ ਹੋਣ ਲਈ ਰੇੜੇ ਪਿਆ ਹੋਇਆ ਸੀ ਲੱਖੀ ਤੇ ਦੁਆਬੇ ਦੇ ਵਿਚਕਾਰ ਧੁੰਦ ਦੀ ਇਕ ਕੰਧ ਤੇ ਧੂੜ ਦਾ ਇਕ ਪਹਾੜ

ਖੁੱਲ੍ਹਾ ਸੀ। ਉਹ ਆਪਣੇ ਪਿੰਡ ਬਿਨਾਂ ਇੰਜ ਸੀ ਜਿਵੇਂ ਜਲ ਬਿਨਾਂ ਮੱਛਲੀ। **ਕਿੰਨੀਆਂ ਵਿਸਾਖੀਆਂ ਆਈਆਂ ਤੇ ਲੰਘ ਗਈਆਂ,** ਲੱਖੀ ਤੇ ਹਾਸਾ ਵੀ ਭੁਲ ਗਿਆ ਸੀ। ਕੋਠੜੀਆਂ ਦੇ ਪੱਕੇ ਫਰਸ਼ਾਂ 'ਤੇ ਸੌਂ ਸੌਂ ਕੇ ਜਿਵੇਂ ਉਹਦੀਆਂ ਹੱਡੀਆਂ ਲੋਹਾ ਬਣ ਗਈਆਂ ਹੋਈਆਂ ਸਨ। ਓਸਰਾਂ ਹੀ ਉਹਦਾ ਦਿਲ ਪੱਥਰ ਹੋ ਗਿਆ ਸੀ **ਉਹਦੀਆਂ ਅੱਖਾਂ ਵਿਚ ਜਵਾਨੀ ਦੇ ਨਸ਼ੇ ਦੀ ਥਾਂ ਭੁੱਖੇ ਬਘਿਆੜਾਂ ਦੀਆਂ ਅੱਖਾਂ ਵਾਲੀ ਚਮਕ ਆ ਗਈ ਹੋਈ ਸੀ।** ਅੱਗੇ ਉਹਦੀ ਸ਼ਕਲ ਉਹਦੇ ਨਕਸ਼, ਗੋਸਤ ਪੋਸਤ ਦੇ ਸੋਹਣੇ ਲਗਦੇ ਪਰ ਫੇਰ ਪੱਥਰ ਦੇ ਤੇ ਡਰਾਉਣੇ ਬਣ ਚੁੱਕੇ ਸਨ। **ਜਦੋਂ ਉਹਦਾ ਦਿਲ ਕਰਦਾ ਕੰਮ ਕਰ ਦਿੰਦਾ, ਜਦੋਂ ਮਰਜ਼ੀ ਹੁੰਦੀ ਵੇਹਰ ਜਾਂਦਾ।** ਉਹਦੀ ਮਸ਼ੱਕਤ ਵੀ ਕਈ ਵਾਰ ਉਹਦੀ ਥਾਂ ਉਹਦੇ ਨਾਲ ਦੇ ਕਰ ਦਿੰਦੇ। ਪਹਿਲੋਂ ਪਹਿਲੋਂ ਤੇ ਉਹ ਨਿੱਕੀ ਨਿੱਕੀ ਗਲ ਤੋਂ ਦੂਜਿਆਂ ਦੇ ਹੱਥੀਂ ਪੈ ਜਾਂਦਾ। ਲੜਦਾ ਮਾਰਦਾ ਤੇ ਉਹਦੀ ਸਜ਼ਾ ਹਸ ਕੇ ਭੁਗਤ ਲੈਂਦਾ। **ਫੇਰ ਉਹੋ ਜਿਹੇ ਦਾ ਉਹੋ ਜਿਹਾ ਹੋ ਜਾਂਦਾ।**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੭੯

ਸੁਖ ਦੁਖ

sukh dukh

ਦੁੱਖਾਂ ਤੇ ਸੁੱਖਾਂ ਦੇ ਗੱਡੇ
dukhā̃ te sukhā̃ de gaḍḍe

ਏਹੋ ਜਿਹੇ ਵੇਲੇ ਪੀੜ ਦੀ ਇਕ ਲਹਿਰ ਉਹਦੇ ਅੰਦਰੋਂ ਉਠਦੀ ਤੇ ਸਾਹ ਵਿਚ ਰਲਕੇ ਹੌਕਾ ਬਣਨ ਦਾ ਚਾਰਾ ਮਾਰਦੀ
eho jihe wele pīṛ dī ik lέr óde ā̃drõ uṭhdi te sā́ wič ralke hɔkā baṇan dā čārā mārdī

ਇਹ ਤੇ ਸਵਾਣੀਆਂ ਦੇ ਕੰਮ ਹੁੰਦੇ ਨੇ ਬਹਿਕੇ ਹੌਕੇ ਭਰਦਿਆਂ ਤੇ ਅੱਥਰੂ ਕੇਰਦਿਆਂ ਰਹਿਣਾ
é te swāṇīā̃ de kā̃m hũde ne bέke hɔke pàrdiā̃ te athrū kerdiā̃ rέṇā

ਗੁਜ਼ਾਰੇ ਤੇ ਝੂਰੀ ਜਾਣਾ
guzāre te čū̀rī jāṇā

ਜਟ ਦਾ ਪੁਤਰ ਤੇ ਜੰਮਦਾ ਈ ਜਫ਼ਰ ਜਾਲਣ ਲਈ ਏ
jaṭ dā puttar te jā̃mdā ī japhar jālaṇ laī e

ਉਹਨੂੰ ਖੋਪੇ ਲਾ ਕੇ ਖਰਾਸ ਜੋਅ ਦੇਂਦੇ ਨੇ ਤੇ ਉਹ ਮਰਨ ਤੀਕ ਓਦਾਂ ਹੀ ਖਰਾਸ ਜੁੱਪਾ ਵਗਦਾ ਰਹਿੰਦਾ
ónū̃ khope lā ke khrās jo dẽde ne te ó marn tīk odā̃ hī khrās juppā wagdā rέ́dā

ਦੁੱਖਾਂ ਤੇ ਸੁੱਖਾਂ ਦੇ ਗੱਡੇ ਜੁੱਪੇ ਹੋਏ ਨੂੰ ਨਾ ਜੂਲਾ ਸੁੱਟਣ ਦਾ ਹੁਕਮ ਏ ਨਾਂ ਲੀਕ ਪਾੜਨ ਦਾ
dukkhā̃ te sukkhā̃ de gaḍḍe juppe hoe nū̃ nā jūlā suṭṭaṇ dā hukam e nā̃ līk pāṛaṇ dā

ਨਾ ਹਾਰ ਮੰਨਣ ਦਾ ਉਹਨੂੰ ਅਖ਼ਤਿਆਰ ਏ ਨਾ ਮੂੰਹੋਂ ਬੋਲਣ ਦਾ
nā hār mãnaṇ dā ónū̃ aḳhtiār e nā mū̃õ bolaṇ dā

ਹੂੜ੍ਹ ਮਤ ਵਿਚ ਸਾਰੀ ਉਮਰ ਪੁੱਠਾ ਖੂਹ ਗੇੜਦਿਆਂ ਗੇੜਦਿਆਂ, ਹੱਸਦਾ ਖੇਡਦਾ ਉਹ ਆਪਣੀ ਉਮਰ ਲੰਘਾ ਦਿੰਦਾ ਏ
hū́ṛ mat wič sārī umar puṭṭhā khū́ geṛdiā̃ geṛdiā̃ hasdā khéḍdā ó āpṇī umar lãgà dĩdā e

ਠੇਡੇ ਖਾ ਖਾ, ਰਿੜ ਰਿੜ ਕੇ
ṭheḍe khā khā ríṛ ríṛ ke

ਕਿੰਨੀਆਂ ਵਿਸਾਖੀਆਂ ਆਈਆਂ ਤੇ ਲੰਘ ਗਈਆਂ
kĩnīā̃ wisākhīā̃ āīā̃ te lā̃g gaīā̃

ਉਹਦੀਆਂ ਅੱਖਾਂ ਵਿਚ ਜਵਾਨੀ ਦੇ ਨਸ਼ੇ ਦੀ ਥਾਂ ਭੁੱਖੇ ਬਘਿਆੜਾਂ ਦੀਆਂ ਅੱਖਾਂ ਵਾਲੀ ਚਮਕ ਆ ਗਈ ਹੋਈ ਸੀ
ódīā̃ akkhā̃ wič jwānī de naše dī thā̃ pùkkhe bagiàṛā̃ dīā̃ akkhā̃ wālī čamak ā gaī hoī sī

ਜਦੋਂ ਉਹਦਾ ਦਿਲ ਕਰਦਾ ਕੰਮ ਕਰ ਦਿੰਦਾ, ਜਦੋਂ ਮਰਜ਼ੀ ਹੁੰਦੀ ਵੇਹਰ ਜਾਂਦਾ
jadõ ódā dil kardā kãm kar dĩdā jadõ marzī hũdī wér jā̃dā

ਫੇਰ ਉਹੋ ਜਿਹੇ ਦਾ ਉਹੋ ਜਿਹਾ ਹੋ ਜਾਂਦਾ
pher oho jihe dā oho jihā ho jā̃dā

**ਸੁਖ ਦੁਖ** sukh dukh
ਨਾਂਵ, ਪੁਲਿੰਗ
ਖੁਸ਼ੀ ਗਮੀ ਦਾ ਭਾਵ

**ਮੈਨੋ ਦੁਖੁ ਸੁਖੁ ਅਜੈ ਵਿਆਪਦਾ ਹੈ**
mɛno dukh sukh ajɛ wiāpdā hɛ

ਬਾਬੇ ਨਾਨਕ ਨੇ ਉਦਿਆਨ ਵਿਚ ਬੜੀ ਤਪੱਸਿਆ ਕੀਤੀ। ਇਕ ਬਰਸ ਦੀ ਕਰੜੀ ਭਗਤੀ ਨੇ ਵੀ ਮਨੁਖੀ ਸਰੀਰ ਦੇ ਦੁਖ ਸੁਖ ਨਾ ਦੂਰ ਕੀਤੇ। ਇਕ ਇਟ ਵੱਜਣ ਤੇ ਦਰਦ, ਪੀੜ ਹੋਈ। ਗੁਰੂ ਜੀ ਨੇ ਅੰਤ੍ਰਧਿਆਨ ਹੋ ਕੇ ਸ਼ਬਦ ਉਚਾਰਿਆ ਤੇ ਮਰਦਾਨੇ ਨੂੰ ਦੱਸਿਆ ਕਿ ਦੁਖ ਸੁਖ ਇਸ ਜੀਵਨ ਦਾ ਭਾਗ ਹਨ। ਸਭ ਪੀਰ ਫਕੀਰ ਇਹਨਾਂ ਦੁੱਖਾਂ, ਸੁੱਖਾਂ ਦੇ ਗੇੜ ਵਿਚ ਜਕੜੇ ਹੋਏ ਹਨ। ਜਿੰਨੀ ਦੇਰ ਇਹ ਮਨੁਖੀ ਸਰੀਰ ਰਹੇਗਾ, ਦੁਖ ਸੁਖ ਵੀ ਰਹਿਣਗੇ। ਗੁਰਮੁਖ ਸਤਿ ਸੰਤੋਖ ਨਾਲ ਸਹਿਜ ਅਵੱਸਥਾ ਵਿਚ ਆ ਜਾਂਦੇ ਹਨ। ਕਰਤਾਰ ਦੇ ਸਿਮਰਨ

ਨਾਲ, ਕਾਦਰ ਦੀ ਕੁਦਰਤ ਦੇ ਰਹੱਸ ਨੂੰ ਸਮਝਣ ਨਾਲ ਉਹ ਇਸ ਭਵਜਲ ਨੂੰ ਸਹਿਜੇ ਹੀ ਪਾਰ ਕਰ ਲੈਂਦੇ ਹਨ।

ਤਬ ਗੁਰੂ ਬਾਬੇ ਨਾਨਕੁ ਜੀ ਤੀਨਿ ਬਰਸ ਪੂਰਬ ਕੀ ਧਰਤੀ ਸਭੁ ਦੇਖੀ, ਫੇਰਿ **ਪੂਰਬ ਕੀ ਧਰਤੀ ਤੇ ਦੱਖਣ ਕੀ ਧਰਤੀ ਕੰਉ ਰਮੇ**। ਤਬ ਜਾਤੇ ਜਾਤੇ ਬਹੁਤੁ ਦੂਰਿ ਗਏ। ਤਬ ਜਾ ਦੇਖੈ ਤਉ ਊਹਾ ਏਕੁ ਦੇਹੁਰਾ ਹੇ ਗਚਗੀਰੀ, ਅਰੁ ਗਚਗੀਰੀ ਹੀ ਚਉਤਰਾ ਹੈ, ਅਰੁ ਆਸਿ ਪਾਸਿ ਉਜਾੜਿ ਹੈ। ਓਸਿ ਦੇਹੁਰੇ ਵਿਚਿ ਗੁਰੂ ਬਾਬਾ ਨਾਨਕ ਜੀ ਜਾਇ ਵੜਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਮਰਦਾਨਿਆਂ! **ਹੁਣਿ ਈਹਾਂ ਅਸਾਡੀ ਠਵਰ ਬੈਠਣ ਦੀ ਹੈ।** ਤੂੰ ਬੈਠਾ ਕੀਰਤਨੁ ਕਰਿ ਅਰੁ ਅਸੀ ਤਪਸਿਆ ਕਰਦੇ ਹਹਿ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਭਲਾ ਹੋਵੈ, ਬੈਠੀਐ ਜੀ!" ਤਬ ਊਹਾਂ ਹੀ ਗੁਰੂ ਬਾਬਾ ਨਾਨਕ ਜੀ ਬੈਠਿ ਗੈਆ। **ਤਬ ਗੁਰੂ ਬਾਬਾ ਨਾਨਕੁ ਗੋਠਿ ਮਾਰਿ ਕਰਿ ਪਟ ਊਪਰਿ ਪਟੁ ਦੜਾਇ ਕਰ ਬੈਠਾ** ਅਰੁ ਮਰਦਾਨਾ ਜਿਵ ਨਿਵਾਜੀ ਬੈਠਦੇ ਹੈਨਿ ਤਿਵ ਬਾਬੇ ਆਗੈ ਕਰਵਾਂ ਚਹੁ ਪੰਜਾਂ ਦੀ ਵਿਥਿ ਬੈਠਦਾ। ਜਾ ਗੁਰੂ ਬਾਬਾ ਤਪਸਿਆ ਕਰਦਾ ਤਾਂ ਮਰਦਾਨਾ ਕਰਵਾਂ ਪੰਜਾਂ ਦੀ ਵਿਥਿ ਬੈਠਦਾ। ਜਾ ਗੁਰੂ ਬਾਬਾ ਸਹਜ ਦੈ ਘਰਿ ਕੀਰਤਨ ਕਰਦਾ ਤਾਂ ਮਰਦਾਨਾ ਖਰਾ ਨਜੀਕਿ ਬਾਬੇ ਨਾਲਿ ਗੋਡਿਅਹੁ ਗੋਡਾ ਕਰਿ ਬੈਠਦਾ। ਜਿਉ ਗੁਰੂ ਬਾਬਾ ਜੀ ਤਪਸਿਆ ਬੈਠਾ **ਤਿਉ ਬਾਬੇ ਬੈਠੇ ਬਰਸੁ ਦਿਨਾ ਗੁਜਰਿ ਗੈਆ ਧਿਆਨਿ ਕੀਤੈ।** ਤਬ **ਗੁਰੂ ਬਾਬੇ ਨਾਨਕ ਜੀ ਕੀ ਤਾੜੀ ਬਰਸ ਦਿਨਾ ਜਾਇ ਖੁਲੀ**। ਜਿਉ ਗੁਰੂ ਬਾਬਾ ਨਾਨਕੁ ਧਿਆਨੁ ਖੋਲਿ ਕਰਿ ਬਾਤ ਕਰਦਾ ਸਾ ਤਿਉ ਗੁਰੂ ਗੁਰੂ ਬਾਬੇ ਕੰਉ ਉਪਰਹੁ ਇਟ ਛੁੜਕਿ ਕਰਿ ਮਥੇ ਊਪਰਿ ਲਾਗਿ ਕਰਿ, ਧਰਤਿ ਊਪਰਿ ਪੜੀ। ਤਬ ਗੁਰੂ ਬਾਬੇ ਨਾਨਕੁ ਨੋ ਉਸੁ ਇਟ ਲਗੀ ਹੋਈ ਪੀੜ ਹੋਈ। ਤਬ ਗੁਰੂ ਬਾਬੇ ਜੀ ਕਹਿਆ ਜਿ, "ਹਾਇ ਹਾਇ! ਦੇਖਹੁ, ਭਾਈ,! ਅਜੈ ਮੇਰੀ ਦੇਹੀ ਕਚੀ ਹੇ ਜਿ ਅਜੇ ਭੀ ਪੀੜ ਹੋਦੀ ਹੈ, ਸੁ ਮੈਂ ਅਜੈ ਕਚਾ ਹਾਂ ਜਿ **ਮੈਨੋ ਦੁਖੁ ਸੁਖੁ ਅਜੈ ਵਿਆਪਦਾ ਹੈ** ਹਾਇ ਹਾਇ! ਜਾ ਅਜੈ ਦੁਖੁ ਸੁਖੁ ਵਿਆਪਦਾ ਹੈ ਤਾਂ ਮੇਰਾ ਅਰਾਧਿਆ ਸੇਵਾ ਸਭੁ ਨਿਹਫਲ ਗਈ, ਜਦਿ **ਅਜੈ ਤੀਕੁ ਫੇਰਿ ਦਖੁ ਸੁਖੁ ਲਗਾ ਵਿਆਪਣੇ**। ਤਾਂ ਮੈ ਕਾਹੇ ਨੋ ਘਰੁ ਰਾਜੁ ਪਾਟੁ ਛਡਿਆ ਜਾ ਮੈ ਪਰਮੇਸੁਰੁ ਅਰਾਧਿਆ ਅਰੁ ਅਜੈ ਤੀਕੁ

ਦੁਖੁ ਸੁਖੁ ਵਿਆਪਦਾ ਹੈ"। ਤਬ ਏਹ ਬਾਤ ਬੂਝਿ ਕਰਿ ਬਾਬਾ ਨਾਨਕੁ ਬੈਰਾਗੁ ਲਾਗਾ ਕਰਣੇ। ਤਬ ਗੁਰੂ ਬਾਬਾ ਨਾਨਕੁ ਜਿਉ ਬੈਰਾਗੁ ਕਰਦਾ ਸਾ ਤਿਉ ਅਵਾਜੁ ਪਰਮੇਸੁਰ ਜੀ ਕਾ ਆਇਆ ਜਿ ਏ ਨਾਨਕ ਤੂੰ ਜਿ ਬੈਰਾਗੁ ਕਰਦਾ ਹੈਂ ਸਿ ਕਿਉਂ ਕਰਦਾ ਹੈਂ?" ਤਬ ਗੁਰੂ ਬਾਬੇ ਨਾਨਕ ਅਰਦਾਸਿ ਕੀਤੀ ਜਿ, "ਏ ਨਿਰਭਵ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰਭਵ ਜੀ ਸਾਹਿਬ! ਜਾ ਮੈ ਤੇਰਾ ਨਾਮੁ ਅਰਾਧਿਆ ਤਾ ਕਿਆ ਜਾ ਭੀ ਅਜੈ ਤੀਕੁ ਦੁਖੁ ਸੁਖੁ ਦੇਹੀ ਨੋ ਵਿਆਪਦਾ ਹੈ? ਤਾਂ ਮੇਰਾ ਤੇਰੇ ਨਾਮ ਸਿਮਰੇ ਦਾ ਕਿਆ ਫਲ ਹੈ? ਮੈ ਏਤੁ ਅਰਥਿ ਰੋਂਦਾ ਹਾਂ"। ਤਬ ਹੁਕਮੁ ਸਾਹਿਬ ਦਾ ਆਇਆ ਜਿ, "ਏ ਨਾਨਕ! ਜਿਤਨਾ ਸੈਸਾਰੁ ਹੈ ਮੈ ਸਭੁ ਦੁਖੁ ਦੈ ਵਸਿ ਕੀਤਾ ਹੈ। **ਕਿ ਕੋਈ ਸੈਸਾਰਿ ਵਿਚਿ ਰਚਿਆ ਹੈ ਸੋ ਸਭੁ ਮੈ ਰੋਵਾਇਆ ਹੈ।** ਸਨਕਾਦਿ ਕੀ ਹੂ ਲਾਇ ਕਰਿ, ਬ੍ਰਹਮਾਦਿ ਕੀ ਹੂ ਲਾਇ ਕਰਿ, **ਸਿਧੀ ਹੂ ਸਾਧੀ ਹੂ ਲਾਇ ਕਰਿ, ਦੇਵੀ ਦਾਨਵੀ ਹੂ ਲਾਇ ਕਰਿ, ਸੇਖੀ ਹੂ ਪੀਰੀ ਹੂ ਲਾਇ ਕਰਿ, ਰਾਜਿਅਹੁ ਪਰਜਿਅਹੁ ਲਾਇ ਕਰਿ** ਜਿ ਕੋਈ ਮੈ ਏਸੁ ਦੇਹੀ ਵਿਚਿ ਆਂਦਾ ਹੈ ਨਾਨਕ! ਬਿਨਾ ਰੁਆਇਆਂ ਛਡਿਆ ਕੋਇ ਨਾਹੀ। ਸਿ ਕਵਣਿ ਕਵਣਿ ਜੋਧੇ?

**ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥**
**ਪਰਸ ਰਾਮੁ ਰੋਵੈ ਘਰਿ ਆਇਆ ॥**
**ਅਜੈ ਸੁ ਰੋਵੈ ਭੀਖਿਆ ਖਾਇ ॥**
**ਐਸੀ ਦਰਗਹ ਮਿਲੈ ਸਜਾਇ ॥**
**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥**
**ਰੋਵੈ ਦਹਸਿਰੁ ਲੰਕ ਗਵਾਇ ॥**
**ਜਿਨਿ ਸੀਤਾ ਆਦੀ ਡਉਰੂ ਵਾਇ ॥**
**ਰੋਵਹਿ ਪਾਂਡਹ ਭਏ ਮਜੂਰ ॥**
**ਜਿਨ ਕੈ ਸੁਆਮੀ ਰਹਤ ਹਦੂਰਿ ॥**
**ਰੋਵੈ ਜਨਮੇਜਾ ਖੁਇ ਗਇਆ ॥**
**ਏਕੀ ਕਾਰਣਿ ਪਾਪੀ ਭਇਆ ॥**
**ਰੋਵਹਿ ਸੇਖ ਮਸਾਇਕ ਪੀਰ ॥**
**ਅੰਤਿ ਕਾਲਿ ਮਤੁ ਲਾਗੈ ਭੀੜ ॥**
**ਰੋਵਹਿ ਰਾਜੇ ਕੰਨ ਪੜਾਇ ॥**
**ਘਰਿ ਘਰਿ ਮਾਗਹਿ ਭੀਖਿਆ ਜਾਇ ॥**
**ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥**
**ਪੰਡਿਤ ਰੋਵਹਿ ਗਿਆਨੁ ਗਵਾਇ ॥**
**ਬਾਲੀ ਰੋਵੈ ਨਾਹਿ ਭਤਾਰੁ ॥**
**ਨਾਨਕ ਦੁਖੀਆ ਸਭੁ ਸੰਸਾਰੁ ॥**
**ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ ॥ 1 ॥**

[ਰਾਮਕਲੀ ਕੀ ਵਾਰ ਮਹਲਾ ੧।੧੪।(੯੫੩)]

ਤਬ ਮਰਦਾਨੇ ਕਹਿਆ ਜਿ 'ਜੀ ਤੂੰ ਪਰਮੇਸੁਰੁ ਹੈਂ। **ਤੇਰੇ ਨਿਜੀਕ ਕਲਿਜੁਗੁ ਕਹਾ ਆਵੈ**। ਤੇਰਾ ਨਾਮੁ ਲੈਨਗੇ ਤਿਨ ਕਉ ਕਲਿਜੁਗੁ ਪੋਹਿ ਨਾ ਸਕੈਗਾ'। ਤਬ ਊਹਾ ਤੇ **ਗੁਰੂ ਬਾਬਾ**

**ਨਾਨਕੁ ਅਰੁ ਮਰਦਾਨਾ ਅਗੰਮ ਕੰਉ ਚਲੇ।**

ਮਿਹਰਬਾਨ ਵਾਲੀ ਜਨਮ ਸਾਖੀ, ੧੧੨-੧੧੩

ਸੁਖ ਦੁਖ
sukh dukh

ਸੈਸਾਰੁ ਸਭ ਮਰਤਾ, ਆਵਤਾ ਜਾਤਾ ਹੈ
sɛsār sáb martā āwtā jātā hɛ

ਪੂਰਬ ਕੀ ਧਰਤੀ ਤੇ ਦੱਖਣ ਕੀ ਧਰਤੀ ਕੰਉ ਰਮੇ
pūrab kī tàrtī te dakkhaṇ kī tàrtī kɔ rame

ਹੁਣਿ ਈਹਾਂ ਅਸਾਡੀ ਠਵਰ ਬੈਠਣ ਦੀ ਹੈ
huṇ īhā̃ asāḍī ṭhawar bɛṭhaṇ dī hɛ

ਤਬ ਗੁਰੂ ਬਾਬਾ ਨਾਨਕੁ ਗੋਠਿ ਮਾਰਿ ਕਰਿ ਪਟ ਊਪਰਿ ਪਟੁ ਦੜਾਇ ਕਰ ਬੈਠਾ
tab gurū bābā nānak goṭh mār kar paṭ ūpar paṭ dṛāe kar bɛṭhā

ਤਿਉ ਬਾਬੇ ਬੈਠੇ ਬਰਸੁ ਦਿਨਾ ਗੁਜਰਿ ਗੈਆ ਧਿਆਨਿ ਕੀਤੈ
tiɔ bābe bɛṭhe bars dinā gujar gɛā tiàn kītɛ

ਗੁਰੂ ਬਾਬੇ ਨਾਨਕ ਜੀ ਕੀ ਤਾੜੀ ਬਰਸ ਦਿਨਾ ਜਾਇ ਖੁਲੀ
gurū bābe nānak jī kī tāṛī bars dinā jāe khulī

ਮੈਨੋ ਦੁਖੁ ਸੁਖੁ ਅਜੈ ਵਿਆਪਦਾ ਹੈ
mɛno dukh sukh ajɛ wiāpdā hɛ

ਅਜੈ ਤੀਕੁ ਫੇਰਿ ਦੁਖੁ ਸੁਖੁ ਲਗਾ ਵਿਆਪਣੇ
ajɛ tīk pher dukh sukh lagā wiāpaṇe

ਕੋਈ ਸੈਸਾਰਿ ਵਿਚਿ ਰਚਿਆ ਹੈ ਸੋ ਸਭੁ ਮੈ ਰੋਵਾਇਆ ਹੈ
koī sɛsar wič račiā hɛ so sáb mɛ rowāiā hɛ

ਸਿਧੀ ਹੂ ਸਾਧੀ ਹੂ ਲਾਇ ਕਰਿ
sídī hū sā́dī hū lāe kar

ਦੇਵੀ ਦਾਨਵੀ ਹੂ ਲਾਇ ਕਰਿ
devī dānvī hū lāe kar

ਸੇਖੀ ਹੂ ਪੀਰੀ ਹੂ ਲਾਇ ਕਰਿ
sekhī hū pīrī hū lāe kar

ਰਾਜਿਅਹੁ ਪਰਜਿਅਹੁ ਲਾਇ ਕਰਿ
rājeɔ parjeɔ lāe kar

ਤੇਰੇ ਨਿਜੀਕ ਕਲਿਜੁਗੁ ਕਹਾ ਆਵੈ
tere nijīk kalyug kahā āwɛ

ਰੋਵਹਿ ਸੇਖ ਮਸਾਇਕ ਪੀਰ
rowɛ sekh msāik pīr

ਅੰਤਿ ਕਾਲਿ ਮਤੁ ਲਾਗੈ ਭੀੜ

ãt kāl mat lāgɛ pı̄̀ṛ

ਰੋਵਹਿ ਰਾਜੇ ਕੰਨ ਪੜਾਇ
rowɛ rāje kān pṛāe

ਘਰਿ ਘਰਿ ਮਾਗਹਿ ਭੀਖਿਆ ਜਾਇ
kàr kàr māgɛ́ pı̄̀khiā jāe

ਬਾਲੀ ਰੋਵੈ ਨਾਹਿ ਭਤਾਰੁ
bālī rowɛ nāhe patā̀r

ਨਾਨਕ ਦੁਖੀਆ ਸਭੁ ਸੰਸਾਰੁ
nānak dukhīā sáb sãsār

ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਅਗੰਮ ਕੰਉ ਚਲੇ
gurū bābā nānak ar mardānā agā̃m kɔ čale

**ਸੁਖ ਦੁਖ** sukh dukh

ਨਾਂਵ ਪੁਲਿੰਗ
ਚੰਗੀ ਮੰਦੀ ਮਾਨਸਿਕ ਅਵਸਥਾ

**ਦੁਖੁ ਸੁਖੁ ਦੇਵਹਿ ਕਰਹਿ ਸੋਈ**
dukh sukh dewɛ́ karɛ́ soī

ਐਸਾ ਕੌਣ ਹੈ ਜੋ ਸੁਖ/ਦੁਖ ਨੂੰ ਦੂਰ ਕਰਦਾ ਹੈ, ਜਿਸ ਤੇ ਇਸ ਸੰਸਾਰ ਦੇ ਸਾਰੇ ਕਾਰ ਵਿਹਾਰ ਨਿਰਭਰ ਹਨ। ਬਾਬਾ ਜੀ ਨੇ ਗੁਰ ਸ਼ਬਦ ਰਾਹੀਂ ਵਿਆਖਿਆ ਕੀਤੀ ਕਿ ਉਹ ਪ੍ਰਮਾਤਮਾ, ਕਰਣ ਕਰਾਵਣਹਾਰ ਆਪ ਹੀ ਮਨੁਖ ਨੂੰ ਦੁਖ/ਸੁਖ ਵਿਚ ਪਾਉਂਦਾ ਹੈ ਤੇ ਆਪ ਹੀ ਇਸ ਜੰਜਾਲ ਵਿੱਚੋਂ ਖਲਾਸੀ ਕਰਾਉਂਦਾ ਹੈ।ਮਨੁਖ ਦੀ ਦੇਹੀ ਕੱਚੀ ਗਾਗਰ ਵਰਗੀ ਹੈ। ਇਹ ਉਪਜਦੀ ਹੈ, ਬਿਨਸਦੀ ਹੈ ਤੇ ਸੁੱਖਾਂ ਦੁੱਖਾਂ ਦੇ ਚੱਕਰ ਵਿਚ ਘੁੰਮਦੀ ਹੈ। ਇਸ ਭਵਜਲ ਵਿੱਚੋਂ ਪਾਰ ਕਰਨ ਲਈ ਸਤਿਗੁਰੂ ਦਾ ਸਹਾਰਾ ਲੈਣਾ ਪੈਂਦਾ ਹੈ। ਉਸ ਕਰਤਾਰ ਬਿਨਾਂ ਹੋਰ, ਅਵਰ ਕੋਈ ਐਸਾ ਨਹੀਂ ਜੋ ਮਨੁਖ ਦੀ ਸਹਾਇਤਾ ਕਰ ਸਕੇ। ਗੁਰਮੁਖ ਉਸ ਅਗਮ ਅਗੋਚਰ ਕਾਦਰ ਦੀ ਸੁਰਤਿ ਵਿਚ ਸੁਰਤਿ ਮਿਲਾਉਂਦਾ ਹੈ। ਜਿਸ ਨੂੰ ਉਹ ਆਪ ਕਰਤਾਰ ਬਖਸ਼ਦਾ ਹੈ, ਸੁਖ ਦੀ ਦਾਤ ਦੇਂਦਾ ਹੈ, ਉਸ ਨੂੰ ਕਿਸੇ ਦਾ ਕੋਈ ਡਰ ਨਹੀਂ। ਉਸ ਵਰਗਾ ਹੋਰ ਕੋਈ ਮੀਤ ਨਹੀਂ। ਸਭ ਦੁਖ, ਸੁਖ ਉਸ ਦੇ ਭਾਣੇ ਵਿਚ ਹਨ। ਸਭ ਗਿਆਨ ਧਿਆਨ, ਸਭ ਜਪ ਤਪ ਉਸ ਦੀ ਰਜ਼ਾਅ ਵਿਚ ਹਨ। ਜਿਸ ਦੇ ਹਿਰਦੇ ਵਿਚ ਉਹ ਅਲਖ, ਅਭੇਵ ਆਪ ਵਸਦਾ ਹੈ, ਉਹ ਦੁਖ, ਸੁਖ ਤੋਂ ਅੱਗੇ ਲੰਘ ਕੇ ਸਹਿਜ ਦੀ ਅਵੱਸਥਾ ਵਿਚ ਜੀਵਨ ਬਿਤਾਉਂਦਾ ਹੈ।

ਤਬ ਗੁਰੂ ਬਾਬੇ ਨਾਨਕੁ ਜੀ ਬਹੁੜਿ ਨਗਰਿ **ਕਰਤਾਰ ਪੁਰਿ ਅਪਨੇ ਗ੍ਰਿਹ ਕੇ ਵਿਖੇ ਆਇ ਪ੍ਰਾਪਤਿ ਭੈਆ**। ਅਰੁ ਏਕ ਦਿਨਿ ਅਪਨੇ ਆਸ੍ਰਮਿ ਧਰਮਸਾਲਾ ਮਹਿ, ਗੁਰੂ ਬਾਬਾ ਜੀ ਬੈਠਾ ਹੈ। ਅਰੁ ਰਬਾਬੀ ਕੀਰਤਨੁ ਕਰਤਾ ਹੈ, ਸਾਹਿਬ ਕੀ ਸਿਫਤਿ ਕਾ ਆਸਾ ਰਾਗ ਮਹਿ। ਜਿ, "**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ**।" ਅਰੁ

ਇਕਿ ਮੁੰਡੀਏ ਬੈਰਾਗੀ, ਪਰੁ ਅਧਿਆਤਮੀ ਆਇ ਗਏ ਜਿ ਆਤਮੇ ਹੀ ਕਉ ਰਾਮੁ ਕਰਿ ਮਾਨੁਤੇ ਹੈ, ਦੂਜੇ ਨਾਹੀ ਮਾਨਤੇ, ਜਿ ਕੋਈ ਅਵਰੁ ਦੂਸਰਾ ਭੀ ਹੈ। ਤਬ ਓਇ ਮੁੰਡੀਏ ਆਏ। ਆਇ ਗੁਰੂ ਬਾਬੇ ਨਾਨਕ ਜੀ ਕਉ ਮਿਲੇ। ਉਨਹੁ ਕਹਿਆ ਜਿ, ਨਾਨਕੁ ਨਾਨਕੁ ਕਹੀਤਾ ਹੈ, ਏਕ ਬਾਰ ਇਸ ਕਉ ਭੀ ਦੇਖਿ ਜਾਹਿ। ਤਬ ਓਇ ਆਏ। ਆਇ ਕਰਿ ਚਰਨ ਬੰਦਨਾ ਕਰਿ ਕਰਿ, ਬੈਠਿ ਗਏ ਤਾਂ, ਤਾਂ ਤੋੜੀ ਰਬਾਬੀ ਸਬਦੁ ਕਾ ਭੋਗੁ ਦੀਆ ਜਿ:-

**ਸੁਣਿ ਵਡਾ ਆਖੈ ਸਭੁ ਕੋਇ ॥**
**ਕੇਵਡੁ ਵਡਾ ਡੀਠਾ ਹੋਇ ॥**
**ਕੀਮਤਿ ਪਾਇ ਨ ਕਹਿਆ ਜਾਇ ॥**
**ਕਹਣੈ ਵਾਲੇ ਤੇਰੇ ਰਹੇ ਸਮਾਇ ॥ 1 ॥**
**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ 1 ॥ ਰਹਾਉ ॥**
**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ ਕੀਮਤਿ ਪਾਈ ॥**
**ਗਿਆਨੀ ਧਿਆਨੀ ਗੁਰ ਗੁਰਹਾਈ ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ 2 ॥**
**ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥**
**ਸਿਧਾ ਪੁਰਖਾ ਕੀਆ ਵਡਿਆਈਆ ॥**
**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**
**ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥ 3 ॥**
**ਆਖਣ ਵਾਲਾ ਕਿਆ ਵੇਚਾਰਾ ॥**
**ਸਿਫਤੀ ਭਰੇ ਤੇਰੇ ਭੰਡਾਰਾ ॥**
**ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥**
**ਨਾਨਕ ਸਚੁ ਸਵਾਰਣਹਾਰਾ ॥ 4 ॥ 2 ॥**
[ਸੋਦਰ ਰਾਗ ਆਸਾ ਮਹਲਾ ੧।੨।(੯)]

ਤਬ ਇਤਨੇ ਕਹਣੇ ਨਾਲਿ, **ਓਇ ਮੁੰਡੀਏ ਚਉਕ ਉਠੇ**, ਜਿ ਹੈ ਬਾਬਾ ਜੀ ਇਸ ਕਉ ਕੋਈ ਸਵਾਰਨ ਹਾਰਾ ਅਵਰੁ ਹੈ? ਅਰੁ ਏਹੁ ਅਵਰੁ ਹੈ? ਅਰੁ ਉਹ ਅਵਰੁ ਹੈ ਜੀ? ਸੁ ਓਹੁ ਅਵਰੁ ਕਉਣ ਹੈ? ਜਿਸ ਕਉ ਏਹੁ ਕਹੈ ਜੀ। **ਇਸ ਬਿਨਾ ਕੋਈ ਅਵਰੁ ਭੀ ਹੈ**?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ; **ਕਰਨਹਾਰੁ, ਦੇਨਹਾਰੁ, ਸਵਾਰਨਹਾਰੁ ਅਵਰੁ ਹੈ**, ਏਹੁ ਨਾਹੀ। ਏਹੁ ਕੀਆ ਹੋਆ ਹੈ। **ਏਹੁ ਕਰਨਹਾਰੇ ਕੇ ਬਸਿ ਹੈ।**" ਤਬ ਉਨਹੁ ਕਹਿਆ, "ਜੀ, ਬਾਬਾ ਜੀ ਜਗਤ ਗੁਰੂ ਤੂ ਜਾਂ ਏਹ ਬਾਤ ਕਹਹਿ ਤਾਂ ਹਮ ਕਿਆ ਕਹਹਿ? ਜੇ ਕੋਈ ਅਵਰੁ ਹੋਤਾ, ਤੋ ਹਮ ਕਿਛੁ ਕਹਤੇ। ਅਬ ਤੁਮ ਸਿਉ, ਹਮ ਕਹਾ ਕਹਹਿ।" ਤਬ ਗੁਰੂ ਬਾਬੇ ਜੀ ਕਹਿਆ ਜਿ, "ਜੇ ਅਬ ਕਿਛੁ ਦੁਖੁ ਸੁਖੁ ਹੋਇ, ਤਉ ਤੁਮ ਬੀਚ ਥੀ ਕੋਈ ਐਸਾ ਹੈ, ਜਿ ਛੁਟਕਾਇ ਸਕੈ?" ਕਹੈ, "ਜੀ, **ਐਸਾ ਕਉਨ ਹੈ? ਜਿ ਦੁਖ ਸੁਖ ਕਉ ਦੂਰਿ ਕਰਿ ਸਕੇ।** ਐਸਾ ਕੋਈ ਨਾਹੀ। ਪਰੁ ਜੀ ਏਹ ਬਾਤ ਕਉਨੁ ਕਰੈ? ਅਰੁ ਕਿਸ ਕਉ ਹੋਇ? ਜਾਂ ਏਹੀ

ਹੈ, ਅਵਰੁ ਕੋਈ ਨਾਹੀ। **ਇਸ ਹੀ ਕਾ ਦੁਖੁ, ਇਸ ਹੀ ਕਾ ਸੁਖੁ।** ਏਹੀ ਬਖਸੈ, ਏਹੀ ਮਾਰੈ।" ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ:-

**ਕਾਚੀ ਗਾਗਰਿ ਦੇਹ ਦੁਹੇਲੀ
ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ
ਬਿਨੁ ਹਰਿ ਗੁਰ ਪਾਰਿ ਨ ਪਾਈ ॥1॥
ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ
ਤੁਝ ਬਿਨੁ ਅਵਰੁ ਨ ਕੋਇ ਹਰੇ ॥
ਸਰਬੀ ਰੰਗੀ ਰੂਪੀ ਤੂੰਹੈ
ਤਿਸੁ ਬਖਸੇ ਜਿਸੁ ਨਦਰਿ ਕਰੇ ॥1॥ਰਹਾਉ॥
ਸਾਸੁ ਬੁਰੀ ਘਰਿ ਵਾਸੁ ਨ ਦੇਵੈ
ਪਿਰ ਸਿਉ ਮਿਲਣ ਨ ਦੇਇ ਬੁਰੀ ॥
ਸਖੀ ਸਾਜਨੀ ਕੇ ਹਉ ਚਰਨ ਸਰੇਵਉ
ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥2॥
ਆਪੁ ਬੀਚਾਰਿ ਮਾਰਿ ਮਨੁ ਦੇਖਿਆ
ਤੁਮ ਸਾ ਮੀਤੁ ਨ ਅਵਰੁ ਕੋਈ ॥
ਜਿਉ ਤੂੰ ਰਾਖਹਿ ਤਿਵ ਹੀ ਰਹਣਾ
ਦੁਖੁ ਸੁਖੁ ਦੇਵਹਿ ਕਰਹਿ ਸੋਈ ॥ 3 ॥
ਆਸਾ ਮਨਸਾ ਦੋਊ ਬਿਨਾਸਤ
ਤ੍ਰਿਹੁ ਗੁਣ ਆਸ ਨਿਰਾਸ ਭਈ ॥
ਤੁਰੀ ਆਵਸਥਾ ਗੁਰਮੁਖਿ ਪਾਈਐ
ਸੰਤ ਸਭਾ ਕੀ ਓਟ ਲਹੀ ॥4॥
ਗਿਆਨ ਧਿਆਨ ਸਗਲੇ ਸਭਿ ਜਪ ਤਪ
ਜਿਸੁ ਹਰਿ ਹਿਰਦੈ ਅਲਖ ਅਭੇਵਾ ॥
ਨਾਨਕ ਰਾਮ ਨਾਮਿ ਮਨੁ ਰਾਤਾ
ਗੁਰਮਤਿ ਪਾਏ ਸਹਜ ਸੇਵਾ ॥ 5 ॥ 22 ॥**

[ਆਸਾ ਮਹਲਾ ੧ ਘਰ ੨ ਚਉਪਦੇ।੨੧।(੩੫੫)]

ਤਬ ਓਇ ਮੁੰਡੀਏ ਅਧਿਆਤਮੀ ਜਿ ਥੇ, ਸੇ ਗੁਰੂ ਬਾਬੇ ਜੀ ਕੀ ਉਠਿ ਚਰਨੀ ਲਾਗੇ, ਸਿਖ ਭਏ। **ਓਨ ਕੀ ਭਰਮ ਕੀ ਭੀਤਿ ਦੂਰਿ ਹੋਇ ਗਈ।** ਲਾਗੇ ਸ੍ਰੀ ਠਾਕੁਰ ਜੀ ਕੀ ਭਗਤਿ ਕਰਨੇ। **ਉਨ ਕਾ ਮਨੁ ਬਿਗਾਸ ਮਹਿ ਆਇਆ।** ਜਬ ਗੋਬਿੰਦ ਜੀ ਕੀ ਭਗਤਿ ਲਾਗੇ ਕਰਨੇ, ਉਨ ਕਾ ਭਰਮੁ ਮਿਟਿਆ। ਗੁਰੂ ਬਾਬੇ ਜੀ ਕਉ ਮਿਲਿ ਕਰਿ ਕਹਿਆ ਜਿ, "ਵਾਹੁ ਵਾਹੁ ਗੁਰੂ ਬਾਬਾ ਨਾਨਕੁ ਜੀ ਜਿਨਿ ਹਮ ਕਉ ਪਰਮੇਸੁਰ ਸਾਥਿ ਮਿਲਾਇ ਦੀਆ। ਆਗੇ ਹਮ ਬਹੇ ਜਾਤੇ ਥੇ। **ਧੰਨਿ ਗੁਰੂ ਬਾਬਾ ਨਾਨਕੁ, ਜਿਨਿ ਪਰਮੇਸੁਰ ਕੀ ਸਿਫਤਿ ਦਿੜਾਈ।**

ਮਿਹਰਬਾਨ ਵਾਲੀ ਜਨਮ ਸਾਖੀ, ੧੮੮-੧੮੯

ਸੁਖ ਦੁਖ
sukh dukh

ਕਰਤਾਰ ਪੁਰਿ ਅਪਨੇ ਗ੍ਰਿਹ ਕੇ ਵਿਖੇ ਆਇ ਪ੍ਰਾਪਤਿ ਭੈਆ
kartārpur apne grɛ́ ke wikhe āe prāpat pɛ̀ā

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ
waḍḍe mere sāhibā gɛhar gãbı̄̀rā

ਓਇ ਮੁੰਡੀਏ ਚਉਕ ਉਠੇ

oe mũḍīe čɔk uṭhe

ਇਸ ਬਿਨਾ ਕੋਈ ਅਵਰੁ ਭੀ ਹੈ
is binā koī awar pı̀ hɛ

ਕਰਨਹਾਰੁ, ਦੇਨਹਾਰੁ, ਸਵਾਰਨਹਾਰੁ ਅਵਰੁ ਹੈ
karnhār denhār swāranhār awar hɛ

ਏਹੁ ਕਰਨਹਾਰੇ ਕੇ ਬਸਿ ਹੈ
éo karnhāre ke bas hɛ

ਸੁਣਿ ਵਡਾ ਆਖੈ ਸਭੁ ਕੋਇ
suṇ waḍḍā ākhɛ sáb koe

ਕੇਵਡੁ ਵਡਾ ਡੀਠਾ ਹੋਇ
kewaḍ waḍḍā ḍīṭhā hoe

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ
waḍḍe mere sāhibā gɛhar gãbı̀rā guṇī gahīrā

ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ
koe na jāṇɛ terā ketā kewaḍ čīrā

ਕਹਣੁ ਨ ਜਾਈ ਤੇਰੀ ਤਿਲੁ ਵਡਿਆਈ
kɛhaṇ na jāī terī til waḍiāī

ਤੁਧੁ ਵਿਣੁ ਸਿਧੀ ਕਿਨੈ ਨ ਪਾਈਆ
túd wiṇ sídī kinɛ na pāīā

ਐਸਾ ਕਉਨ ਹੈ
ɛsā kɔn hɛ

ਜਿ ਦੁਖ ਸੁਖ ਕਉ ਦੂਰਿ ਕਰਿ ਸਕੇ
je dukh sukh kɔ dūr kar sake

ਇਸ ਹੀ ਕਾ ਦੁਖੁ, ਇਸ ਹੀ ਕਾ ਸੁਖੁ
is hī kā dukh is hī kā sukh

ਕਾਚੀ ਗਾਗਰਿ ਦੇਹ ਦੁਹੇਲੀ
kāčī gāgar dé duhelī

ਉਪਜੈ ਬਿਨਸੈ ਦੁਖੁ ਪਾਈ
upjɛ binsɛ dukh pāī

ਬਿਨੁ ਹਰਿ ਗੁਰ ਪਾਰਿ ਨ ਪਾਈ
bin har gur pār na pāī

ਤੁਝ ਬਿਨੁ ਅਵਰੁ ਨ ਕੋਇ ਹਰੇ
túj bin awar na koe hare

ਆਪੁ ਬੀਚਾਰਿ ਮਾਰਿ ਮਨੁ ਦੇਖਿਆ
āp bīčār mār man dekhiā

ਤੁਮ ਸਾ ਮੀਤੁ ਨ ਅਵਰੁ ਕੋਈ
tum sā mīt na awar koī

ਜਿਉ ਤੂੰ ਰਾਖਹਿ ਤਿਵ ਹੀ ਰਹਣਾ
jio tū̃ rākhɛ tiv hī rɛ́ṇā

ਦੁਖੁ ਸੁਖੁ ਦੇਵਹਿ ਕਰਹਿ ਸੋਈ
dukh sukh dewɛ karɛ soī

ਜਿਸੁ ਹਰਿ ਹਿਰਦੈ ਅਲਖ ਅਭੇਵਾ
jis har hirdɛ a'lakh apèwā

ਗੁਰਮਤਿ ਪਾਏ ਸਹਜ ਸੇਵਾ
gurmat pāe sɛ́j sewā

ਓਨ ਕੀ ਭਰਮ ਕੀ ਭੀਤਿ ਦੂਰਿ ਹੋਇ ਗਈ
on kī pàrm kī pìt dūr hoe gaī

ਉਨ ਕਾ ਮਨੁ ਬਿਗਾਸ ਮਹਿ ਆਇਆ
un kā man bigās mɛ āiā

ਧੰਨਿ ਗੁਰੂ ਬਾਬਾ ਨਾਨਕੁ
tə̀n gurū bābā nānak

ਜਿਨਿ ਪਰਮੇਸੁਰ ਕੀ ਸਿਫਤਿ ਦਿੜਾਈ
jin parmesur kī sift diṛāī

**ਸੁਖਨ** sukhan

ਨਾਂਵ ਪੁਲਿੰਗ
ਕਲਾਮ, ਗੱਲ

### ਸੁਖਨ ਕੌਣ ਸੁਣੇ ਕੰਨ-ਪਾੜਿਆਂ ਦੇ

sukhan kɔṇ suṇe kãn pāṛīā̃ de

ਕੰਨ ਪਾਟੇ ਯੋਗੀਆਂ ਦੇ ਸੁਖ਼ਨ, ਵਾਕ, ਸ਼ਬਦ ਕੌਣ ਸੁਣੇ। ਕੌਣ ਇਹਨਾਂ ਦਾ ਇਤਬਾਰ ਕਰੇ। ਇਹਨਾਂ ਮਸਤਾਨਿਆਂ ਯੋਗੀਆਂ ਦੀਆਂ ਗੱਲਾਂ ਵਿਚ, ਫਰੇਬਾਂ ਵਿਚ ਕੌਣ ਆਵੇ। ਰਾਂਝਾ ਯੋਗੀ ਬਣ ਕੇ ਖੇੜਿਆਂ ਦੇ ਵਿਹੜੇ ਜਾ ਵੜਦਾ ਹੈ। ਖੇੜਿਆਂ ਦੀਆਂ ਕੁਆਰੀਆਂ ਕੁੜੀਆਂ ਯੋਗੀ ਦੁਆਲੇ ਝੁਰਮਟ ਬਣਾ ਲੈਂਦੀਆਂ ਹਨ। ਉਹ ਯੋਗੀ ਦੇ ਹੁਸਨ ਉੱਤੇ ਮਸਤ ਹਨ। ਏਨਾ ਸੁਹਣਾ, ਏਨਾ ਗਭਰੂ ਯੋਗੀ ਉਹਨਾਂ ਕਦੀ ਨਹੀਂ ਸੀ ਦੇਖਿਆ। ਉਹ ਭਾਂਪ ਗਈਆਂ ਹਨ ਕਿ ਇਹ ਯੋਗੀ ਕੋਈ ਆਮ ਯੋਗੀ ਨਹੀਂ। ਇਹ ਤਾਂ ਹੀਰ ਵਾਸਤੇ ਯੋਗੀ ਬਣਿਆ ਹੈ। ਇਸ ਯੋਗ ਦਾ ਰਾਜ਼, ਭੇਦ ਤੇ ਕੋਈ ਹੋਰ ਹੀ ਹੈ। ਸੁਹਣੀਆਂ, ਅਲਬੇਲੀਆਂ, ਝਗੜਾਲੂ ਕੁੜੀਆਂ ਰਾਂਝੇ ਯੋਗੀ ਨੂੰ ਇਉਂ ਘੇਰ ਲੈਂਦੀਆਂ ਹਨ ਜਿਵੇਂ ਪਟਾਰੀਆਂ ਵਿੱਚੋਂ ਨਾਗ ਨਿਕਲ ਕੇ ਬਾਹਰ ਆ ਗਏ ਹੋਣ। ਰਾਂਝੇ ਦੀ ਵੰਝਲੀ ਦੀ ਧੁੰਨ ਤੇ ਸਭ ਮਸਤ ਹਨ। ਹਾਰ ਸ਼ਿੰਗਾਰ ਨਾਲ ਸੱਜੀਆਂ ਧਜੀਆਂ ਕੁੜੀਆਂ ਰਾਂਝੇ ਨੂੰ ਮੋਹ ਰਹੀਆਂ ਹਨ ਪਰ ਰਾਂਝਾ ਤੇ ਉਹਨਾਂ ਲਈ ਯੋਗੀ ਨਹੀਂ ਬਣਿਆ। ਉਹਦਾ ਨਿਸ਼ਾਨਾ ਤੇ ਹੋਰ ਹੀ ਹੈ। ਉਹਦੇ ਸੁਖ਼ਨ, ਉਹਦੇ ਸ਼ਬਦ, ਉਹਦੀ ਵੰਝਲੀ ਦੀ ਧੁੰਨ ਤੇ ਕੇਵਲ ਹੀਰ ਵਾਸਤੇ ਹੈ। ਹੀਰ ਵਾਸਤੇ ਉਹ ਜੀਊਂਦਾ ਹੈ। ਹੀਰ ਵਾਸਤੇ ਉਹ ਮਰਦਾ ਹੈ। ਹੀਰ ਵਾਸਤੇ ਉਹ ਯੋਗੀ ਹੈ।

ਆਖ, ਜੋਗੀਆ, ਕਿਹਾ ਇਹ ਦੇਸ ਡਿਠੋ,
ਪੁਛਣ ਗਭਰੂ ਬੈਠ ਵਿਚ ਦਾਰਿਆਂ ਦੇ।
ਓਥੇ ਝੂਠ ਮਸਤਾਨੀਆਂ ਕਰੇ ਗੱਲਾਂ,
**ਸੁਖਨ ਕੌਣ ਸੁਣੇ ਕੰਨ-ਪਾੜਿਆਂ ਦੇ?**
ਕਰਾਂ ਕੌਣ ਸਰਾਹੁਣਾ ਖੇੜਿਆਂ ਦੀ,
ਡਾਰ ਫਿਰਨ ਚੌਤਰਫ਼ ਕਵਾਰੀਆਂ ਦੇ।
ਮਾਰ ਆਸ਼ਿਕਾਂ ਨੂੰ ਚਾਇ ਕਰਨ ਬੇਰੇ,
**ਨੈਣ ਤਿਖੜੇ ਨੋਕ ਕਟਾਰੀਆਂ ਦੇ।**
ਦੇਣ ਆਸ਼ਿਕਾਂ ਨੂੰ ਤੋੜੇ ਨਾਲ ਨੈਣਾਂ,
ਨੈਣ ਰਹਿਣ ਨਾਹੀਂ ਬੁਰਿਆਰੀਆਂ ਦੇ।
ਇਹਨਾਂ ਜੋਬਨੇ ਦੀਆਂ ਵਣਜਾਰੀਆਂ ਨੂੰ,

**ਮਿਲੇ ਆਣ ਸੁਦਾਗਰ ਯਾਰੀਆਂ ਦੇ।**
ਸੁਰਮਾ ਫੁਲ, ਦੰਦਾਸੜਾ, ਸੁਰਖ਼ ਮਹਿੰਦੀ,
ਲੁਟ ਲਏ ਨੀ ਹਟ ਪਸਾਰੀਆਂ ਦੇ।
**ਨੈਣਾਂ ਨਾਲ ਕਲੇਜੜਾ ਛਿਕ ਕਢਣ,**
ਦਿਸਣ ਭੋਲੜੇ ਮੁੱਖ ਵਿਚਾਰੀਆਂ ਦੇ।
ਜੋਗੀ ਵੇਖ ਕੇ ਆਣ ਚੌਗਿਰਦ ਹੋਈਆਂ,
ਛੁਟੇ ਪਰ੍ਹੇ ਵਿਚ ਨਾਗ ਪਟਾਰੀਆਂ ਦੇ।
ਓਥੇ ਖੋਲ੍ਹ ਕੇ ਅੱਖੀਆਂ ਹਸ ਪੈਂਦਾ,
**ਵੇਖੇ ਖ਼ਾਬ ਵਿਚ ਘੋਲ ਕੁਆਰੀਆਂ ਦੇ।**
ਆਣ ਗਿਰਦ ਹੋਈਆਂ, ਬੈਠਾ ਵਿਚ ਝੂਲੇ,
ਬਾਦਸ਼ਾਹ ਜਿਉਂ ਵਿਚ ਅਮਾਰੀਆਂ ਦੇ।
ਵਾਰਿਸ ਸ਼ਾਹ, ਨਾ ਰਹਿਣ ਨਿਚਲੜੇ ਓਹ,
ਜਿਨ੍ਹਾਂ ਨਰਾਂ ਨੂੰ ਸ਼ੌਕ ਨਜ਼ਾਰਿਆਂ ਦੇ।

ਹੀਰ ਵਾਰਿਸ, ੧੬੦

ਸੁਖਨ
sukhan
ਸੁਖਨ ਕੌਣ ਸੁਣੇ ਕੰਨ-ਪਾੜਿਆਂ ਦੇ
sukhan kɔṇ suṇe kãn pāṛīā̃ de

ਨੈਣ ਤਿੱਖੜੇ ਨੋਕ ਕਟਾਰੀਆਂ ਦੇ
nɛṇ tikkhaṛe nok kṭārīā̃ de

ਮਿਲੇ ਆਣ ਸੁਦਾਗਰ ਯਾਰੀਆਂ ਦੇ
mile āṇ sudāgar yārīā̃ de

ਨੈਣਾਂ ਨਾਲ ਕਲੇਜੜਾ ਛਿਕ ਕੱਢਣ
nɛṇā̃ nāl klejṛā čhik káḍḍaṇ

ਵੇਖੇ ਖ਼ਾਬ ਵਿਚ ਘੋਲ ਕੁਆਰੀਆਂ ਦੇ
wekhe ḳhāb wič kòl kuārīā̃ de

**ਸੁਖ ਨਾਲ** sukh nāl
ਕਿਰਿਆ ਵਿਸ਼ੇਸ਼ਣ
ਅਮਨ ਸ਼ਾਂਤੀ ਨਾਲ, ਚੰਗੇ ਭਾਗਾਂ ਨਾਲ

**ਕਿਵੇਂ ਸੁਖ ਨਾਲ ਈ ਆਇਐ**
kiwẽ sukh nāl ī āiɛ

ਸੁਖ ਨਾਲ, ਪਰਮਾਤਮਾ ਦੀ ਕਿਰਪਾ ਨਾਲ, ਕੋਈ ਮਾੜੀ ਗਲ ਤੇ ਨਹੀਂ। ਸੁਖ ਨਾਲ ਆਇਆ। ਕਿਸੇ ਚੰਗੇ ਕੰਮ ਆਇਆ। ਕੋਈ ਭੈੜਾ ਸ਼ਗਨ ਤੇ ਨਹੀਂ। ਸੂਟ੍ਹੀ ਦੀ ਭੂਆਂ ਦਾ ਪੁਤ ਆਪਣੀ ਵੱਡੀ ਹੁੰਦੀ ਧੀ ਦਾ ਸਾਕ ਕਰਨ ਆਇਆ ਹੈ, ਘੁੱਦੇ ਦਾ ਮੁੰਡਾ ਵੇਖਣ ਵਾਸਤੇ। ਬੁੱਢੀ ਨੰਦੀ ਜਿਨ੍ਹੂੰ ਸਾਰੇ ਕੁਚੀਲ ਕਹਿੰਦੇ ਹਨ, ਉਹ ਬੁੱਢੀ ਕੁਚੀਲ ਐ, ਮੰਦ ਭਾਗੀਣ ਹੈ। ਲੋਕੀਂ ਉਸ ਤੋਂ ਕੰਨੀ ਕਤਰਾਉਂਦੇ ਹਨ। ਪਰ ਫਿਰ ਵੀ ਉਹ ਘਰੋ ਘਰੀ ਜਾਂਦੀ ਹੈ। ਪਿੰਡ ਵਿਚ ਕੀ ਹੋ ਰਿਹਾ ਹੈ। ਕੀਹਦਾ ਸਾਕ ਕੀਹਦੇ ਨਾਲ। ਕੀਹਦਾ ਝਗੜਾ ਕੀਹਦੇ ਨਾਲ। ਉਹ ਸੂਟ੍ਹੀ ਨੂੰ ਕਹਿੰਦੀ ਹੈ ਕਿ ਉਹ ਆਪਣੇ ਬੁੱਢੇ ਦਿਉਰ ਦਾ ਵੀ ਕਿਤੋਂ ਸਾਕ ਲਿਆਵੇ। ਲੋਕਾਂ ਦੇ ਤੇ ਬੁੱਢੇ ਵੀ ਵਿਆਹੇ ਜਾਂਦੇ ਨੇ, ਉਹ ਤੇ ਹਾਲੀ ਉਹਨਾਂ ਨਾਲੋਂ ਉਮਰ ’ਚ ਕਿਤੇ ਘਟ ਏ। ਪਰ ਸੂਟ੍ਹੀ ਕਹਿੰਦੀ ਹੈ, ਕੀ ਕਰੀਏ, ਅਗਲੇ

ਉਮਰ ਵੇਖਦਿਆਂ ਹੀ ਪੈਰ ਪਿਛਾਂਹ ਨੂੰ ਖਿਚ ਲੈਂਦੇ ਨੇ। ਬੁੱਢਿਆਂ ਨੂੰ ਸਾਕ ਲਿਆਉਣੇ ਕੋਈ ਸੌਖਾ ਕੰਮ ਤੇ ਨਹੀਂ, ਖਾਸ ਕਰਕੇ ਉਹਨਾਂ ਬੁੱਢਿਆਂ ਦੇ ਜਿਨਾਂ ਦੀ ਕੋਈ ਭੋਂ, ਜ਼ਮੀਨ ਵੀ ਨਾ ਹੋਵੇ।

ਨੰਦੀ ਨੂੰ **ਵਿਹੜੇ ਵਿਚ ਬੈਠਿਆਂ ਝਉਲਾ ਪਿਆ,** ਕੋਈ ਬੰਦਾ ਸੂਟ੍ਹੀ ਕੇ ਅੰਦਰੋਂ ਨਿਕਲ ਕੇ ਥਾਈ ਵਲ ਤੁਰਿਆ ਜਾਂਦਾ ਸੀ। **ਉਹਦਾ ਚਿਤ ਕਾਹਲਾ ਪੈ ਗਿਆ** ਤੇ ਡੰਗੋਰੀ ਚੁਕ ਕੇ ਉਹ ਸੂਟ੍ਹੀ ਦੇ ਘਰ ਨੂੰ ਤੁਰ ਪਈ।

**''ਆਉਂਦੀ ਐ ਕਚੀਲ।''** ਦੂਰੋਂ ਈ ਨੰਦੀ ਨੂੰ ਵੇਖ ਕੇ, ਮੁਸਕੜੀਏ ਹਸਦਿਆਂ ਸੂਟ੍ਹੀ ਨੇ ਹੌਲੀ ਜਿਹੀ ਕਿਹਾ ਤੇ ਨਾਲ ਈ ਉੱਚੀ ਦੇਣੇ ਬੋਲੀ, **''ਪੈਰੀਂ ਪੈਨੀਂ ਐਂ ਅੰਬੋ!''**

ਸੂਟ੍ਹੀ ਨੇ ਭਾਂਡੇ ਵਿਚੇ ਛਡ ਕੇ ਪੀੜ੍ਹੀ ਚੁਕ ਲਿਆਂਦੀ ਤੇ ਆਪਣੇ ਕੋਲ ਡਾਹ ਕੇ ਨੰਦੀ ਨੂੰ ਬੈਠਣ ਲਈ ਸੈਨਤ ਕਰਦਿਆਂ ਮੁੜ ਭਾਂਡੇ ਮਾਂਜਣ ਲਗ ਪਈ।

**''ਬੁਢ-ਸੁਹਾਗਣ, ਤੇਰੇ ਬੱਚੇ ਜਿਉਣ, ਤੇਰੇ ਵੀਰ ਜਿਉਣ!''** ਪੀੜ੍ਹੀ 'ਤੇ ਬਹਿੰਦਿਆਂ ਨੰਦੀ ਅਸੀਸਾਂ ਦਿੰਦੀ ਰਹੀ। ਫੇਰ ਉਹਨੇ ਡੰਗੋਰੀ ਪਾਸੇ ਰਖ ਕੇ ਤੇ ਮੂੰਹ ਸੂਟ੍ਹੀ ਦੇ ਨੇੜੇ ਕਰਕੇ ਹੌਲੀ ਜਿਹੀ ਪੁੱਛਿਆ, ''ਕੋਈ ਪਰੌਹਣਾ ਆਇਐ ਅਜ ?''

''ਆਹੋ,'' ਸੂਟ੍ਹੀ ਨੇ ਉੱਚੀ ਸਾਰੀ ਜਵਾਬ ਦਿੱਤਾ, ''ਮੇਰੀ ਭੂਆ ਦਾ ਪੁਤ ਐ, ਖਾਨਿਓਂ।''

**''ਕਿਵੇਂ ਸੁਖ ਨਾਲ ਈ ਆਇਐ ?''**

''ਆਹੋ।**ਘੁੱਦੇ ਦਾ ਮੁੰਡਾ ਵੇਖਣ ਆਇਐ। ਵੱਡੀ ਕੁੜੀ ਸੁਖ ਨਾਲ ਮੁਟਿਆਰ ਐ।''**

ਨੰਦੀ ਚੁਪ ਕਰ ਗਈ। **ਉਹਦੀਆਂ ਨਿੱਕੀਆਂ ਅੱਖਾਂ ਇਕ ਵਾਰ ਰਤਾ ਕੁ ਲਿਸ਼ਕੀਆਂ, ਪਰ ਮੁੜ ਧੁੰਦ-ਲੁਕੇ ਤਾਰਿਆਂ ਵਾਂਗ ਮੱਧਮ ਪੈ ਗਈਆਂ।**

''ਕੁੜੇ ਪੁੱਤ,'' ਕੁਝ ਚਿਰ ਪਿਛੋਂ ਨੰਦੀ ਇੰਜ ਬੋਲੀ ਜਿਵੇਂ ਸੂਟ੍ਹੀ ਦੀ ਮਿੰਨਤ ਕਰਦੀ ਹੋਵੇ,''ਤੂੰ ਸੁਖ ਨਾਲ ਬਾਰ੍ਹੀਂ ਬਾਰ੍ਹੀਂ ਕੋਹੀਂ ਜਾ ਕੇ ਲੋਕਾਂ ਦੇ ਘਰ ਵਸਾ 'ਤੇ, ਕੋਈ ਆਵਦੇ **ਦਿਉਰ ਦਾ ਵੀ ਬੰਨ੍ਹ-ਸੁਭ ਕਰਾ ਦਿੰਦੀ।''**

ਸੂਟ੍ਹੀ ਦੀ ਮੱਲੋ-ਮੱਲੀ ਹਾਸੀ ਨਿਕਲ ਗਈ। ਪਰ ਨੰਦੀ ਤੋਂ ਮੂੰਹ ਲੁਕਾਣ ਲਈ ਉਸ ਮੁੜ੍ਹਕਾ ਪੂੰਝਣ ਦੇ ਬਹਾਨੇ ਘੁੰਡ ਖਿੱਚ ਕੇ ਮੂੰਹ ਪੂੰਝ ਲਿਆ। ਬਹੁਤੀ ਹਾਸੀ ਸੂਟ੍ਹੀ ਨੂੰ 'ਦਿਉਰ' ਸ਼ਬਦ ਸੁਣ ਕੇ ਆਈ। ਨੰਦੀ ਨੇ ਵਿਹੜੇ ਦੀ ਕਿਸੇ ਵਹੁਟੀ ਕੋਲ ਕਦੇ ਆਪਣੇ ਜਗਸੀਰ ਨੂੰ 'ਤੇਰਾ ਜੇਠ' ਨਹੀਂ ਸੀ ਆਖਿਆ; ਪਰ

ਉਂਜ ਪੁਰਾਣੀਆਂ ਤੇ ਨਵੀਆਂ ਵਿਆਹੀਆਂ ਸਾਰੀਆਂ ਈ ਜਾਣਦੀਆਂ ਸਨ ਕਿ **ਉਹਦਾ ਜਗਸੀਰ ਕਈਆਂ ਦੇ ਸੁਹਰਿਆਂ ਪੜ੍ਹਿਉਰਿਆਂ ਦਾ ਹਾਣੀ ਸੀ।**

**''ਮੈਂ ਤਾਂ ਬਥੇਰੇ ਤਰਲੇ ਮਾਰਦੀ ਐਂ ਬਈ ਆਵਦੇ ਕਿਸੇ ਭੈਣ ਭਾਈ ਦੇ ਘਰ ਟੁਕ ਪਕਣ ਲਗ ਜੇ, ਪਰ ਕੋਈ ਆਉਤਰਾ ਨਕ ਈ ਨ੍ਹੀਂ ਕਰਦਾ,''** ਸੂਟ੍ਹੀ ਨੇ ਘੜਿਆ-ਘੜਾਇਆ ਜਵਾਬ ਦਿੰਦਿਆਂ ਕਿਹਾ,''ਜੀਹਨੂੰ ਆਖੀਦੈ ਅੱਗੋਂ ਉਮਰ ਦਾ ਫਾਨਾ ਫਸਾ ਬਹਿੰਦੈ।''

''ਖ਼ਬਰੈ ਲੋਕ ਕੀ ਸਜਾਏ ਜੁਆਕ ਭਾਲਦੇ ਐ। ਉਮਰ ਨੂੰ ਕੀ ਉਹ ਨੱਬਿਆਂ ਦਾ ਹੋ ਗਿਆ; ਕੁਤੇ ਦੀ ਬਮਾਰੀ ਵੇਲੇ ਦਾ ਜਰਮ ਐਂ **ਲੋਕਾਂ ਦੇ ਜਿਹੜੇ ਸੱਤਰੇ-ਬਹੱਤਰੇ ਵਿਆਹੇ ਜਾਂਦੇ ਐ ਉਹ ਬਾਹਲੇ ਸੋਹਣੇ ਹੁੰਦੇ ਐ!''**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੭

ਸੁਖ ਨਾਲ
sukh nāl

ਵਿਹੜੇ ਵਿਚ ਬੈਠਿਆਂ ਝਉਲਾ ਪਿਆ
wéṛe wič bɛṭhiā̃ čɔ̀lā piā

ਉਹਦਾ ਚਿਤ ਕਾਹਲਾ ਪੈ ਗਿਆ
ódā čit kā̀lā pɛ giā

ਆਉਂਦੀ ਐ ਕਚੀਲ
āõdī ɛ kačīl

ਪੈਰੀਂ ਪੈਨੀਂ ਐਂ ਅੰਬੋ
pɛrī̃ pɛnī̃ ɛ̃ ãbo

ਬੁਢ-ਸੁਹਾਗਣ, ਤੇਰੇ ਬੱਚੇ ਜਿਉਣ, ਤੇਰੇ ਵੀਰ ਜਿਉਣ
búḍ-suā̀gaṇ tere bačče jiūṇ tere wīr jiūṇ

ਕਿਵੇਂ ਸੁਖ ਨਾਲ ਈ ਆਇਐ
kiwẽ sukh nāl ī āiɛ

ਘੁੱਦੇ ਦਾ ਮੁੰਡਾ ਵੇਖਣ ਆਇਐ
kùde dā mũḍā wekhaṇ āiɛ

ਵੱਡੀ ਕੁੜੀ ਸੁਖ ਨਾਲ ਮੁਟਿਆਰ ਐ
waḍḍī kuṛī sukh nāl muṭiār ɛ

ਉਹਦੀਆਂ ਨਿੱਕੀਆਂ ਅੱਖਾਂ ਇਕ ਵਾਰ ਰਤਾ ਕੁ ਲਿਸ਼ਕੀਆਂ, ਪਰ ਮੁੜ ਧੁੰਦ-ਲੁਕੇ ਤਾਰਿਆਂ ਵਾਂਗ ਮਧਮ ਪੈ ਗਈਆਂ
ódīā̃ nikkīā̃ akkhā̃ ik wār ratā ku liškīā̃ par muṛ tū̀d luke tāriā wā̃g mádam pɛ gaīā̃

ਦਿਉਰ ਦਾ ਵੀ ਬੰਨ੍ਹ-ਸੁਭ ਕਰਾ ਦਿੰਦੀ
diɔr dā wī bā̀n súb krā dīdī

ਉਹਦਾ ਜਗਸੀਰ ਕਈਆਂ ਦੇ ਸੁਹਰਿਆਂ ਪਤ੍ਰਿਉਰਿਆਂ ਦਾ ਹਾਣੀ ਸੀ

ódā jagsīr kaīā̃ de sʊriā̃ patiʊriā̃ dā hāṇī sī

ਮੈਂ ਤਾਂ ਬਥੇਰੇ ਤਰਲੇ ਮਾਰਦੀ ਐਂ ਬਈ ਆਵਦੇ ਕਿਸੇ ਭੈਣ ਭਾਈ ਦੇ ਘਰ ਟੁਕ ਪੱਕਣ ਲਗ ਜੇ

mɛ̃ tā̃ bathere tarle mārdī ɛ̃ baī āwde kise pɛ̀ṇ pā̀ī de kàr ṭuk pakkaṇ lag je

ਪਰ ਕੋਈ ਆਓਤਰਾ ਨਕ ਈ ਨ੍ਹੀਂ ਕਰਦਾ

par koī āõtarā nak ī nī́ kardā

ਲੋਕਾਂ ਦੇ ਜਿਹੜੇ ਸੱਤਰੇ-ਬਹੱਤਰੇ ਵਿਆਹੇ ਜਾਂਦੇ ਐ ਉਹ ਬਾਹਲੇ ਸੋਹਣੇ ਹੁੰਦੇ ਐ

lokā̃ de jéṛe satre bátre wiáe jā̃de ɛ ó bāle sóṇe hũde ɛ

**ਸੁਖ** sukh

ਨਾਂਵ ਪੁਲਿੰਗ
ਸ਼ਾਨਤੀ, ਆਰਾਮ, ਖੁਸ਼ੀ, ਆਨੰਦ

**ਘਰ ਦਾ ਸੁਖ ਵੀ ਮਿਲ ਜਾਊ**

kàr dā sukh vī mil jāū

ਨਵੇਂ ਵਿਆਹੇ ਜੋੜੇ ਲਈ ਘਰ ਦਾ ਸੁਖ ਓਦੋਂ ਹੀ ਆਉਂਦਾ ਹੈ ਜਦੋਂ ਉਹਨਾਂ ਦਾ ਘਰ ਆਪਣਾ ਹੋ ਜਾਵੇ। ਸਸ ਸਹੁਰਾ ਦੂਰ ਹੋ ਜਾਵੇ ਜਾਂ ਕਿਸੇ ਕਾਰਨ ਉਹਨਾਂ ਨੂੰ ਜਾਣਾ ਪਵੇ। ਘਰ ਦੀ ਆਜ਼ਾਦੀ, ਘਰ ਵਿਚ ਆਪਣੀ ਮਰਜ਼ੀ ਨਾਲ ਸਾਂਭ ਸੰਭਾਲ ਕਰਨੀ, ਦੋਨੋਂ ਜੀ ਆਪਣੀ ਮਰਜ਼ੀ ਨਾਲ ਘਰ ਨੂੰ ਤੋਰਨ, ਘਰ ਨੂੰ ਜੋੜਣ, ਆਪਣੇ ਹੀ ਸਾਥ ਵਿਚ ਪਤੀ ਪਤਨੀ ਜੀਵਨ ਦੇ ਚਾਰ ਦਿਹਾੜੇ ਸੁਖ ਸਾਂਦ ਨਾਲ ਕਟ ਸਕਦੇ ਹਨ। ਜਦੋਂ ਦੋਨੋਂ ਜੀਅ ਇਕੱਲੇ ਹੋਣ, ਉਹਨਾਂ ਦੇ ਮੇਲ ਜੋਲ ਵਿਚ, ਉਹਨਾਂ ਦੇ ਰਹਿਣ ਸਹਿਣ ਵਿਚ ਕੋਈ ਦਖ਼ਲ ਨਾ ਦੇਵੇ, ਓਦੋਂ ਹੀ ਵਿਆਹੁਤਾ ਜੀਵਨ ਇਕਸਾਰ ਚਲ ਸਕਦਾ ਹੈ। ਜ਼ਿੰਦਗੀ ਦੇ ਚਾਅ ਮਲਾਰ, ਇਕੱਠੇ ਰਹਿਣਾ, ਅੱਗੋਂ ਬਾਲ ਬੱਚੇ ਬਾਰੇ, ਭਵਿਖ ਬਾਰੇ ਸੋਚਣਾ ਇਹ ਸੁਖ ਹੈ, ਸਹਿਜ ਹੈ, ਸੰਜਮ ਹੈ। ਇਸ ਅਵੱਸਥਾ ਵਿਚ ਹੀ ਕੰਮ ਕਰਨ ਨੂੰ ਜੀ ਕਰਦਾ ਹੈ। ਘਰ ਸਵਾਰਨ ਦਾ ਚਾਅ ਹੈ, ਕਾਰ ਵਿਹਾਰ ਵਿਚ ਉਲਾਰ ਹੈ। ਹਰ ਕੰਮ ਸੁਖ ਨਾਲ, ਸੌਖ ਨਾਲ ਹੁੰਦਾ ਹੈ। ਜੀਵਨ ਦੀਆਂ ਛੋਟੀਆਂ ਮੋਟੀਆਂ ਔਕੜਾਂ ਆਪੇ ਹੀ ਦੂਰ ਹੋ ਜਾਂਦੀਆਂ ਹਨ। ਕੋਈ ਵੀ ਕੰਮ ਔਖਾ ਨਹੀਂ ਲਗਦਾ। ਕੋਈ ਵੀ ਔਕੜ ਤੰਗ ਨਹੀਂ ਕਰਦੀ। ਸਾਡੇ ਭਾਈਚਾਰੇ ਵਿਚ ਇਕ ਦੂਜੇ ਦੇ ਕੰਮ ਵਿਚ ਦਖਲ ਦੇਣਾ ਸਾਡੇ ਵੱਡਿਆਂ ਦੀ ਆਦਤ ਹੀ ਬਣ ਗਈ ਹੈ। ਨਵੀਂ ਵਿਆਹੀ ਵਹੁਟੀ ਦਾ ਜੀਉਣਾ ਹਰਾਮ ਹੋ ਜਾਂਦਾ ਹੈ। ਉਸ ਦੀ ਹਰ ਹਰਕਤ ਤੇ, ਹਰ ਤੋਰ ਤੇ ਨਜ਼ਰ ਰੱਖੀ ਜਾਂਦੀ ਹੈ। ਉਸ ਦੇ ਹਰ ਕੰਮ ਨੂੰ ਨਿੰਦਿਆਂ ਜਾਂਦਾ ਹੈ। ਆਂਢ ਗੁਆਂਢ ਵੀ ਨਵੇਂ ਵਿਆਹੇ ਜੋੜੇ ਨੂੰ ਕੁਝ ਕਰਨ ਨਹੀਂ ਦੇਂਦਾ। ਇਸ ਅੰਦਰਾਜ ਵਿਚ

ਪੰਜਾਬੀ ਭਾਈਚਾਰੇ ਦੇ ਇਸ ਪਥ ਨੂੰ ਚੰਗੀ ਤਰ੍ਹਾਂ ਉਜਾਗਰ ਕੀਤਾ ਗਿਆ ਹੈ।

ਮੇਰੀ ਨਾਨੀ ਮੇਰੇ ਅੰਮ੍ਰਿਤਸਰ ਵਾਪਸ ਮੁੜਨ ਤੋਂ ਪਹਿਲਾਂ ਹੀ **ਆਪਣਾ ਨਿਕੜ ਸੁਕੜ ਸਾਂਭ ਕੇ** ਆਪਣੇ ਕਿਸੇ ਰਿਸ਼ਤੇਦਾਰ ਕੋਲ ਚਲੀ ਗਈ ਸੀ। ਜਦੋਂ ਮੈਂ ਅਕਾ ਦੇਣ ਵਾਲੇ ਸਫਰ ਪਿੱਛੋਂ ਘਰ ਮੁੜਿਆ ਤਾਂ ਸਤਿਵੰਤ ਘਰ ਦੀ ਡਿਉਢੀ ਤੇ ਖੜੀ ਮੇਰਾ ਇੰਤਜ਼ਾਰ ਕਰ ਰਹੀ ਸੀ। ਉਸ ਦੀਆਂ ਉਤਸੁਕਤਾ ਨਾਲ ਭਰੀਆਂ ਹੋਈਆਂ ਅੱਖਾਂ ਦੀ ਚਮਕ ਨੂੰ ਮੈਂ ਕਦੀ ਨਹੀਂ ਭੁਲ ਸਕਦਾ। ਮੇਰੀ ਗ੍ਰਹਿਸਥੀ ਜ਼ਿੰਦਗੀ ਦੇ ਦਿਨਾਂ ਵਿਚ ਉਹ ਕਦੇ ਵੀ ਉਸ ਦਿਨ ਵਾਂਗ ਨਿਰਛਲ ਰੂਪ ਨਾਲ ਛੱਲਕਦੀ ਹੋਈ ਮੈਨੂੰ ਨਜ਼ਰ ਨਹੀਂ ਆਈ ਸੀ। ਆਲਸ ਭਰੇ ਲਾਪ੍ਰਵਾਹ ਹੁਲਾਰੇ ਨਾਲ **ਉਹ ਆਪਣੇ ਸਿਰ ਨੂੰ ਨੀਵਾਂ ਪਾ ਕੇ ਮੇਰਾ ਰਾਹ ਦੇਖ ਰਹੀ ਸੀ।** ਮੇਰੇ ਹੱਥੋਂ ਉਸ ਨੇ ਅਸਬਾਬ ਦੀਆਂ ਦੋ ਚਾਰ ਗੰਢਾਂ ਨੂੰ ਪਕੜ ਲਿਆ ਤੇ ਆਪ ਪਿੱਛੇ ਹਟ ਕੇ ਇਉਂ ਖੜੀ ਹੋ ਗਈ, ਜਿਵੇਂ ਅਖੀਆਂ ਅਖੀਆਂ ਵਿਚ ਹੀ ਇਸ ਗਲ ਦਾ ਇਸ਼ਾਰਾ ਕਰ ਰਹੀ ਹੋਵੇ ਕਿ ਮੈਂ ਪੌੜੀਆਂ ਚੜ੍ਹ ਕੇ ਉਪਰ ਚਲਾ ਜਾਵਾਂ। ਮੈਂ ਹੁਲਾਰੇ ਜਿਹੇ ਵਿਚ **ਇੱਕੋ ਸਾਹੇ ਪੌੜੀਆਂ ਚੜ੍ਹ ਗਿਆ।** ਮੈਂ ਬੈਠਕ ਦੇ ਮੱਘ ਕੋਲ ਖੜ੍ਹਾ ਸਤਿਵੰਤ ਦੇ ਉਪਰ ਆਉਣ ਦੀ ਉਡੀਕ ਕਰ ਰਿਹਾ ਸਾਂ ਤੇ **ਮੈਨੂੰ ਆਪਣਾ ਅੰਗ ਅੰਗ ਮੌਲਦਾ ਮਹਿਸੂਸ ਹੋ ਰਿਹਾ ਸੀ।** ਮੈਂ ਆਪਣੇ ਤੇਜ਼ ਸੁਆਸਾਂ ਦੇ ਲਹਾ ਚੜ੍ਹਾ ਨੂੰ ਆਪਣੀ ਛਾਤੀ ਵਿਚ ਮਚਲਦਾ ਮਹਿਸੂਸ ਕਰ ਰਿਹਾ ਸਾਂ ਤੇ ਮੈਨੂੰ ਇਸ ਤਰ੍ਹਾਂ ਲੱਗਦਾ ਸੀ ਕਿ ਵਰ੍ਹਿਆਂ ਦੀ ਗਵਾਚੀ ਹੋਈ ਬਾਲਪੁਣੇ ਦੀ ਫੁਰਤੀ ਮੈਨੂੰ ਅਚਾਨਕ ਹੀ ਵਾਪਸ ਮਿਲ ਗਈ ਹੈ।

ਸਤਿਵੰਤ ਮੇਰੀਆਂ ਗੰਢਾਂ ਤੇ ਗੰਗਾ ਜਲੀਆਂ ਦੇ ਬੋਝ ਨਾਲ ਦਬੀ ਹੋਈ **ਹੱਫਦੀ ਹੱਫਦੀ ਪੌੜੀਆਂ ਚੜ੍ਹ ਕੇ** ਬੈਠਕ ਵਿਚ ਆ ਕੇ ਸਾਹ ਲੈਣ ਲਈ ਰੁਕ ਗਈ। ਜਦੋਂ ਉਸ ਨੇ ਗੰਢਾਂ ਤੇ ਗੰਗਾ ਜਲੀਆਂ ਨੂੰ ਫ਼ਰਸ਼ ਤੇ ਰਖ ਕੇ ਆਪਣੇ ਕੇਸਾਂ ਨੂੰ ਇਕ ਪਾਸੇ ਉਲਾਰ ਕੇ ਮੂੰਹ ਨੂੰ ਉਪਰ ਕੀਤਾ ਤਾਂ ਮੈਂ ਸਭ ਕੁਝ ਭੁਲ ਗਿਆ, ਆਪਣੀ ਹਰਿਦੁਆਰ ਤੋਂ ਵਾਪਸੀ ਨਾਨੀ ਦੀ ਘਰ ਵਿਚ ਹੋਂਦ ਜਾਂ ਅਣਹੋਂਦ, ਉਪਰਲੇ ਮੱਘ ਵਿੱਚੋਂ ਆਉਂਦੀ ਹੋਈ ਤੇਜ਼ ਰੋਸ਼ਨੀ ਵਿਚ ਮੈਨੂੰ **ਸਤਿਵੰਤ ਦੇ ਚਿਹਰੇ ਤੇ ਖੇਡ ਰਹੇ ਫਿਕੇ ਹਰੇ, ਨੀਲੇ ਪੀਲੇ ਤੇ ਗੁਲਾਲ ਵਰਗੇ ਚੱਕਰ ਅੱਖੀਆਂ ਵਿਚ ਨੱਚਦੇ ਨਜ਼ਰ ਆਏ।** ਪਤਾ ਨਹੀਂ ਇਸ ਚਕ੍ਰਿਤ ਕਰ ਦੇਣ ਵਾਲੀ ਅਵਸਥਾ ਵਿਚ ਅਸੀਂ ਕਿੰਨੀ ਦੇਰ ਤਕ ਖੜੇ ਰਹਿੰਦੇ ਪਰ

ਮੇਰੀ ਇਸ ਮੂਰਛਤਾ ਵਿਚ, ਮੈਨੂੰ ਸਤਿਵੰਤ ਦੀ ਬਰੀਕ ਆਵਾਜ਼ ਚਾਂਦੀ ਦੀ ਸਲਾਈ ਵਾਂਗ ਕੰਨਾਂ ਵਿਚ ਖੁਭੀ, ਕੀ ਪਏ ਸੋਚਦੇ ਹੋ, ਕਿਤੇ ਅਕਲ ਨੂੰ ਵੀ ਗੰਗਾ ਵਿਚ ਤੇ ਨਹੀਂ ਸੁਟ ਆਏ।' ਇੰਨੀ ਗਲ ਆਖ ਕੇ **ਉਸ ਨੇ ਆਪ ਮੁਹਾਰੇ ਹੱਸਣਾ ਸ਼ੁਰੂ ਕਰ ਦਿੱਤਾ** ਤੇ ਉਸ ਦੀ ਦੂਹਰੀ ਚੌਹਰੀ ਹੁੰਦੀ ਹੋਈ ਗਰਦਨ ਥੱਲੇ, ਉਸ ਦੀਆਂ ਬੈਚੇਨ ਛਾਤੀਆਂ ਥੱਰਾ ਰਹੀਆਂ ਸਨ।

ਬੈਠਕ ਦੇ ਫਰਸ਼ ਉੱਤੇ ਬੈਠ ਕੇ ਸਤਿਵੰਤ ਨੇ ਮੇਰੀਆਂ ਲਿਆਂਦੀਆਂ ਹੋਈਆਂ ਗੰਢਾਂ ਨੂੰ ਫਰੋਲਣਾ ਸ਼ੁਰੂ ਕਰ ਦਿੱਤਾ। ਮੈਨੂੰ ਆਪ ਇਸ ਗਲ ਦਾ ਕੁਝ ਪਤਾ ਨਹੀਂ ਸੀ ਉਨ੍ਹਾਂ ਗੰਢਾਂ ਵਿਚ ਕੀ ਹੈ। ਮੈਂ ਵੀ ਉਨ੍ਹਾਂ ਗੰਢਾਂ ਵਿਚ ਬੱਝੀਆਂ ਹੋਈਆਂ ਚੀਜ਼ਾਂ ਨੂੰ ਉਨੀ ਹੀ ਰੀਝ ਨਾਲ ਦੇਖਣ ਦਾ ਚਾਹਵਾਨ ਸੀ ਜਿੰਨੀ ਕਿ ਸਤਿਵੰਤ। ਮੇਰੇ ਪ੍ਰੋਹਤ ਨੇ ਦੂਸਰੇ ਸਾਰਿਆਂ ਪ੍ਰੋਹਤਾਂ ਵਾਂਗ ਹਰਿਦੁਆਰ ਤੋਂ ਮੇਰੀ ਵਾਪਸੀ ਤੋਂ **ਪਹਿਲਾਂ ਹੀ ਗੰਢਾਂ ਤਿਆਰ ਕਰ ਛੱਡੀਆਂ ਸਨ।** ਜਦੋਂ ਅਸਾਂ ਇਕ ਦੂਸਰੇ ਤੋਂ ਅੰਤਮ ਵਿਦਾਇਗੀ ਲੀਤੀ ਸੀ ਤਾਂ ਉਸ ਨੇ ਇਹ ਗੰਢਾਂ **ਮੇਰੇ ਗਲ ਮੜ੍ਹਦਿਆਂ ਆਖਿਆ ਸੀ,** 'ਜਜਮਾਨ ਯਹਿ ਹਮਾਰੀ ਜਜਮਾਨਣੀ ਕੇ ਲੀਏ ਹੈਂ। ਬਥੇਰੀ ਵਾਰ ਨਾਂਹ ਨੁਕਰ ਕੀਤੀ ਪਰ ਉੱਥੇ ਸੁਣਦਾ ਕੌਣ ਸੀ। ਉਹ ਇਕੋ ਹੀ ਰਟ ਲਗਾਈ ਜਾਂਦਾ ਸੀ 'ਜਬ ਅਗਲੀ ਵਾਰ ਗੰਗਾ ਮਾਈ ਕੇ ਦਰਸ਼ਨੋਂ ਕੋ ਆਈਉ ਤੋ ਜਜਮਾਨਣੀ ਕੋ ਜ਼ਰੂਰ ਸਾਥ ਲੇਕਰ ਆਇਓ ਭਗਵਾਨ ਤੁਮ ਕੋ ਸ਼ੁਭ ਅਵਸਰ ਪਰ ਗੰਗਾ ਲਾਏ ਫਿਰ ਹਮ ਜਜਮਾਨਣੀ ਸੇ ਮੂੰਹ ਮਾਂਗਾ ਦਾਨ ਲੇਂਗੇ।'

ਸਤਿਵੰਤ ਨੇ ਸਾਰੀਆਂ ਗੰਢਾਂ ਨੂੰ ਖੋਲ੍ਹ ਕੇ ਫਰਸ਼ ਉੱਤੇ ਵਿੱਛੀ ਹੋਈ ਦਰੀ ਤੇ ਖਿਲਾਰ ਦਿੱਤਾ ਸੀ ਤੇ ਮੈਂ ਸਾਰੇ ਨਿਕੜ ਸੁਕੜ ਵਲ ਦੇਖ ਕੇ ਇੰਨਾ ਹੀ ਹੈਰਾਨ ਹੋ ਰਿਹਾ ਸਾਂ, ਜਿੰਨੀ ਕਿ ਸਤਿਵੰਤ। ਕਾਠ ਦੇ ਬਣੇ ਹੋਏ ਗੂਹੜੇ ਲਾਲ ਤੇ ਹਰੇ ਰੰਗ ਦੇ ਅਜੀਬ ਗਰੀਬ ਖਿਡੌਣੇ ਸਨ। ਇਕ ਗਡੀਰੇ ਦੇ ਅਡ ਅਡ ਹਿੱਸੇ ਹੋ ਗਏ ਸਨ ਤੇ ਗੱਡੀ ਵਿਚ ਉਸ ਦੀ ਦਰਮਿਆਨੀ ਹੱਥੀ ਟੁੱਟ ਗਈ ਸੀ। ਗਡੀਰੇ ਦੇ ਮੁੰਨਿਆਂ ਤੇ ਲੱਗੀਆਂ ਕਾਂਸੀ ਦੀਆਂ **ਟੱਲੀਆਂ ਬੇ ਹਿਸ ਤੇ ਬੇ ਆਵਾਜ਼ ਪਈਆਂ ਸਨ।** ਮਿੱਟੀ ਦੀਆਂ ਰੰਗ ਬਰੰਗੀਆਂ ਕ੍ਰਿਸ਼ਨ ਤੇ ਰਾਮ ਦੀਆਂ ਮੂਰਤੀਆਂ ਸਨ। ਫਿਕੇ ਕਾਸ਼ਨੀ ਤੇ ਗੁਲਾਬੀ ਰੰਗਾਂ ਉੱਤੋਂ ਭਾਹ ਉਤਰ ਚੁੱਕੀ ਸੀ ਤੇ ਮੁਕਟ ਉਤਲਾ ਸੁਨਹਿਰੀ ਰੰਗ ਬਿਲਕੁਲ ਖਿੰਡ ਚੁਕਾ ਸੀ। ਇਸ ਤੋਂ ਛੁੱਟ ਆਬਨੂਸੀ ਰੰਗਾਂ ਦੀਆਂ ਕੁਝ ਬੰਸਰੀਆਂ ਸਨ ਤੇ ਇਨ੍ਹਾਂ ਬੰਸਰੀਆਂ ਦੇ ਦੋਹਾਂ ਸਿਰਿਆਂ ਤੇ ਲੋਹੇ ਦੇ ਛੱਲੇ ਸਨ

ਜਿਨ੍ਹਾਂ ਉੱਤੇ ਜ਼ੰਗ ਦੇ ਟਿਮਕਣੇ ਉਭਰੇ ਹੋਏ ਸਨ। ਇਸ ਤੋਂ ਛੁਟ **ਹਵਾ ਪਿਆਜ਼ੀ ਟਸੱਰ ਦੇ ਧਾਰੀਆਂ ਵਾਲੇ ਕੁਝ ਪਰਨੇ ਸਨ,** ਜਿਨ੍ਹਾਂ ਨੂੰ ਬਾਕੀ ਦੇ **ਨਿਕੜ ਸੁਕੜ ਦੀ ਰੰਗਤ ਨੇ ਮਿਟਿਆਲਾ ਬਣਾ ਦਿੱਤਾ ਸੀ।** ਇਕ ਜਾਂ ਦੋ ਕਾਠੇ ਦੇ ਮਣਕਿਆਂ ਦੀਆਂ ਸਿਮਰਨੀਆਂ ਸਨ ਤੇ ਇਨ੍ਹਾਂ ਵਿੱਚੋਂ ਵੀ ਇਕ ਦੋ ਮਣਕੇ ਗੰਢ ਵਿਚ ਖਿਲਰ ਗਏ ਸਨ। ਸਤਿਵੰਤ ਨੇ ਗੰਗਾ ਜਲੀਆਂ ਨੂੰ ਇਕ ਪਾਸੇ ਹੀ ਰਹਿਣ ਦਿੱਤਾ ਸੀ ਤੇ ਬਾਰ ਬਾਰ ਮੇਰੇ ਵਲ ਮੂੰਹ ਕਰਕੇ ਖਾਹ ਮਖਾਹ ਹੱਸੀ ਜਾਂਦੀ ਸੀ। ਉਸ ਨੂੰ ਮੇਰੀ ਇਸ ਮੂਰਖਤਾਈ ਤੇ ਹਾਸਾ ਆਉਂਦਾ ਸੀ ਕਿ ਮੈਂ **ਕੀ ਊਲ ਜਲੂਲ ਚੀਜ਼ਾਂ ਹਰਿਦੁਆਰ ਤੋਂ ਲੈ ਆਇਆ ਸਾਂ।** ਮੈਂ ਉਸ ਦੀਆਂ ਇਨ੍ਹਾਂ ਹਰਕਤਾਂ ਤੇ ਕੁਝ ਛਿੱਥਾ ਪੈ ਗਿਆ ਸਾਂ ਤੇ ਉਸ ਦੇ ਚਿਹਰੇ ਦੀ ਸਵਰਨ ਭਾਹ ਜਿਸ ਨੇ **ਮੈਨੂੰ ਬਾਹਰ ਮੱਘ ਤੇ ਖੜੇ ਨੂੰ ਮੂਰਛਤ ਕਰ ਦਿੱਤਾ ਸੀ** ਮੈਨੂੰ ਹੱਸਦੀ ਨਜ਼ਰ ਆਉਂਦੀ ਸੀ। ਅੰਤ ਨੂੰ ਸਤਿਵੰਤ ਕੋਲੋਂ ਰਿਹਾ ਨਾ ਗਿਆ ਤੇ ਉਹ ਮੇਰੀ ਵਲ ਤਕਦੀ ਹੋਈ ਹੱਸਦੀ ਹੱਸਦੀ ਕਹਿਣ ਲੱਗੀ, 'ਮੈਂ ਕਿਹਾ ਤੁਹਾਨੂੰ ਹਰਿਦੁਆਰ ਤੋਂ ਇਹ ਕਬਾੜੀਆਂ ਦੀ ਦੁਕਾਨ ਦੇ ਸਮਿਆਨ ਤੋਂ ਛੁਟ ਕੁਝ ਹੋਰ ਚੀਜ਼ ਨਾਂ ਲਭੀ। ਭਲਾ ਇਹ ਖਿਡੌਣੇ ਕਿਸ ਲਈ ਲਏ ਨੇ ਤੇ ਇਹ ਕਾਠ ਦੇ ਮਣਕਿਆਂ ਦੀ ਸਿਮਰਨੀ ਆਪਣੇ ਲਈ ਆਂਦੀ ਜੇ।' ਮੈਂ ਚਾਹੁੰਦਾ ਸਾਂ ਕਿ ਸਤਿਵੰਤ ਨੂੰ ਸਾਫ ਸਾਫ ਦਸ ਦਿਆਂ ਕਿ ਇਹ ਸਾਰੀਆਂ ਚੀਜਾਂ ਮੈਂ ਕੋਈ ਨਹੀਂ ਖਰੀਦ ਕੇ ਲਿਆਂਦੀਆਂ। ਇਹ ਸਾਡੇ ਪ੍ਰੋਹਤ ਨੇ ਉਸੇ ਲਈ ਦਿੱਤੀਆਂ ਹਨ ਪਰ ਅਨੇਕ ਪਰਕਾਰ ਦੇ ਖਿਆਲਾਂ ਨੇ **ਇਹ ਬੋਲ ਮੇਰੀ ਘੰਡੀ ਵਿਚ ਹੀ ਰੋਕ ਲਏ।** ਮੈਂ ਇਹ ਸੋਚ ਰਿਹਾ ਸਾਂ ਕਿ ਹਰਿਦੁਆਰ ਤੋਂ ਇਨ੍ਹਾਂ ਦੇ ਛੁਟ ਹੋਰ ਕੋਈ ਆਦਮੀ ਲਿਆ ਵੀ ਕੀ ਸਕਦਾ ਸੀ। ਇਹ ਕ੍ਰਿਸ਼ਨ ਦੀ ਮੂਰਤੀ ਉਨ੍ਹਾਂ ਅਨੇਕ ਮੂਰਤੀਆਂ ਦਾ ਚਿੰਨ ਸੀ, ਜਿਹੜੀਆਂ ਹਰਿਦੁਆਰ ਦੇ ਬੇਸ਼ੁਮਾਰ ਮੰਦਰਾਂ ਵਿਚ ਅਸਥਾਪਿਤ ਸਨ। ਇਹ ਕਾਠ ਦੇ ਮਣਕਿਆਂ ਦੀ ਸਿਮਰਨੀ ਤੇ ਪਰਨੇ ਹਰਿਦੁਆਰ ਦੇ ਸਾਰਿਆਂ ਪ੍ਰੋਹਤਾਂ ਦੇ ਮੁਖੀ ਚਿੰਨ੍ਹ ਸਨ ਤੇ ਮੈਂ ਆਪਣੀ ਕਲਪਣਾ ਵਿਚ ਇਹ ਦੇਖਿਆ ਕਿ ਹਰਿਦੁਆਰ ਦੇ ਮੰਦਰਾਂ ਦੀਆਂ ਮੂਰਤੀਆਂ ਆਪਣੇ ਆਪਣੇ ਜੁੱਸੇ ਵਿਚ ਛੋਟੀਆਂ ਹੋ ਕੇ ਮੇਰੇ ਅੱਗੇ ਪਈਆਂ ਮੂਰਤੀਆਂ ਵਾਂਗ ਰੰਗ ਹੀਣ ਤੇ ਬੇਹਿਸ ਹਨ। ਮੈਨੂੰ ਆਪਣੇ ਪ੍ਰੋਹਤ ਦੇ ਰਾਮ ਪਰਨੇ ਦੀ ਇਕ ਨੁਕਰੇ ਲਟਕ ਰਹੀ ਕਾਠ ਦੀ ਮਾਲਾ ਦੇ ਮਣਕੇ, ਹਵਾ ਵਿਚ ਉਲਰ ਕੇ ਖਿਲਰਦੇ ਨਜ਼ਰ

ਆਏ। ਦੂਸਰੇ ਹੀ ਪਲ ਮੈਨੂੰ ਗੰਗਾ ਦਾ ਵਿਸ਼ਾਲ ਪਾਟ ਯਾਦ ਆ ਗਿਆ ਤੇ **ਉਸ ਦੇ ਕੰਢਿਆਂ ਤੇ ਫੈਲੀ ਹੋਈ ਹਰਿਆਵਲ ਦੀ ਪਤਲੀ ਲਕੀਰ** ਮੈਨੂੰ ਆਪਣੀਆਂ ਅੱਖੀਆਂ ਵਿਚ ਸ਼ਹਿਦ ਦੀ ਸਲਾਈ ਵਾਂਗ ਫਿਰਦੀ ਮਹਿਸੂਸ ਹੋਈ ਤੇ ਮੇਰੇ ਜੀਅ ਵਿਚ ਖਾਹ ਮਖਾਹ ਇਹ ਖਿਆਲ ਆਇਆ ਕਿ ਸਤਿਵੰਤ ਲਈ ਉਹ ਗੰਗਾ ਦਾ ਵਿਸ਼ਾਲ ਪਾਟ **ਉਸ ਦੇ ਖੁਰ ਰਹੇ ਕੰਢਿਆਂ ਦੀ ਚਮਕੀਲੀ ਰੇਤ** ਤੇ ਠੰਡ ਪਾਊ ਹਰਿਆਵਲ ਦਾ ਕੁਸ ਹਿੱਸਾ ਲਿਆ ਸਕਦਾ ਪਰ ਝਟ ਹੀ ਇਕ ਸ੍ਵਾਦ ਭਰੇ ਹੁਲਾਰੇ ਪਿੱਛੋਂ ਮੈਨੂੰ ਆਪਣੀ ਮੂਰਖਤਾ ਤੇ ਹਾਸਾ ਆ ਗਿਆ।

ਸਤਿਵੰਤ ਨੂੰ ਡਿਊਢੀ ਵਿਚ ਖੜਿਆਂ ਦੇਖ ਕੇ ਮੈਂ ਆਪਣੇ ਮਨ ਹੀ ਮਨ ਵਿਚ ਇਹ ਅੰਦਾਜ਼ਾ ਲਗਾ ਲਿਆ ਸੀ ਕਿ ਮੇਰੀ ਨਾਨੀ ਜ਼ਰੂਰ ਘਰੋਂ ਬਾਹਰ ਗਈ ਹੋਈ ਹੈ, ਪਰ ਜਦੋਂ ਮੈਂ ਇਨ੍ਹਾਂ ਸੋਚਾਂ ਵਿਚ ਹੀ ਸਾਂ ਤਾਂ ਸਤਿਵੰਤ ਨੇ ਚੁਪ ਤੋੜਨ ਲਈ ਆਖਿਆ '**ਤੁਹਾਡੀ ਨਾਨੀ ਵੀ ਹਦ ਹੀ ਕਰ ਦਿੱਤੀ।** ਤੁਹਾਡੇ ਜਾਣ ਤੋਂ ਦੂਜੇ ਦਿਨ ਹੀ ਕੋਈ ਸ਼ਾਮਾਂ ਵੇਲੇ, ਆਪਣੀ ਗਲ ਬਾਤ ਰੋਕ ਕੇ ਸਤਿਵੰਤ ਨੇ ਆਪਣੀਆਂ ਅੱਖੀਆਂ ਵਿੱਚੋਂ ਝਮਕਣਾ ਸ਼ੁਰੂ ਕਰ ਦਿੱਤਾ, ਜਿਵੇਂ ਉਹ ਕਿਸੇ ਭੈ ਦੇ ਇਕ ਦ੍ਰਿਸ਼ ਨੂੰ ਦਸਣ ਤੋਂ ਸੰਕੋਚ ਕਰਦੀ ਹੋਵੇ ਤੇ ਫੇਰ ਹਿਚਕੀ ਲੈ ਕੇ ਬੋਲੀ, 'ਨਾਨੀ ਕਹਿਣ ਲੱਗੀ, 'ਲੈ ਬੀਬੀ **ਸਤਿਵੰਤ ਤੂੰ ਹੁਣ ਘਰ ਬਾਰ ਸੰਭਾਲ।** ਮੈਂ ਆਪਣੇ ਫੁਫੜ ਦੇ ਘਰ ਜਾ ਰਹਾਂਗੀ।' ਮੈਂ ਬਥੇਰਾ ਕਿਹਾ ਕਿ ਉਹਨਾਂ ਨੂੰ ਹਰਿਦੁਆਰ ਤੋਂ ਮੁੜਨ ਤਾਂ ਦਿਓ, ਪਰ ਉਸ ਮੇਰੀ ਇਕ ਨਾ ਸੁਣੀ ਤਿੰਨ ਚਾਰ ਟਰੰਕ ਤੇ ਪੰਜ ਸਤ ਗੰਢਾਂ ਢੋ ਕੇ ਘਰ ਛੱਡਣ ਦੀ ਕੀਤੀ। **ਉਹ ਦਿਹਾੜਾ ਜਾਏ, ਇਹ ਆਏ, ਤੁਹਾਡੀ ਨਾਨੀ ਨੇ ਕਦੇ ਇਸ ਘਰ ਵਲ ਮੂੰਹ ਵੀ ਨਾ ਕੀਤਾ।'** ਸਤਿਵੰਤ ਇੰਨੀ ਗਲ ਕਰ ਕੇ ਚੁਪ ਕਰ ਗਈ ਤੇ ਮੇਰੇ ਵਲ ਘਿਰਨਾ ਭਰੀ ਨਜ਼ਰ ਨਾਲ ਦੇਖਣ ਲਗ ਪਈ, ਜਿਵੇਂ ਉਹ ਮੇਰੇ ਉੱਤੇ ਇਸ ਗਲ ਦੀ ਜ਼ੁਮੇਂਵਾਰੀ ਪਾਂਦੀ ਹੋਵੇ ਕਿ ਤੁਹਾਡੀ ਨਾਨੀ ਨੇ ਮੇਰੇ ਨਾਲ ਚੰਗੀ ਕੀਤੀ। ਮੈਂ ਸਤਿਵੰਤ ਦੀਆਂ ਗੱਲਾਂ ਦਾ ਕੀ ਉਤਰ ਦੇ ਸਕਦਾ ਸਾਂ। ਸਫਰ ਦੀ ਥਕਾਵਟ **ਮੇਰੇ ਅੰਗ ਅੰਗ ਵਿਚ ਇਕ ਖੁਸਣ ਜਿਹੀ ਪੈਦਾ ਕਰ ਰਹੀ ਸੀ।** ਮੈਂ ਕਿਸੇ ਅੰਦਰਲੇ ਵੇਗ ਦੇ ਅਸਰ ਹੇਠ ਉਸ ਵੱਲੋਂ ਕੰਡ ਪਰਤ ਕੇ ਦਰੀ ਉੱਤੇ ਲੇਟ ਜਾਣ ਦੀ ਕੀਤੀ। ਅਜੇ ਮੈਂ ਆਪਣੀਆਂ ਲੱਤਾਂ ਨੂੰ ਲੰਮਾ ਕਰ ਕੇ ਬਾਂਹ ਨੂੰ ਸਿਰਹਾਣਾ ਬਣਾਇਆ ਹੀ ਸੀ ਕਿ

ਸਤਿਵੰਤ ਖਿਸਕ ਕੇ ਮੇਰੇ ਸਰ੍ਹਾਣੇ ਹੋ ਬੈਠੀ ਤੇ ਮੇਰੇ ਮੱਥੇ ਤੇ ਹਥ ਫੇਰਦੀ ਹੋਈ ਕਹਿਣ ਲਗੀ 'ਕਿਉਂ ਜੀ! ਉਨੀਂਦੇ ਦਾ ਜ਼ੋਰ ਹੋ ਗਿਆ ਜੇ?' ਉਸ ਦੇ ਹੱਥਾਂ ਦੀ ਛੋਹ ਵਿਚ ਖਵਰੇ ਕੀ ਜਾਦੂ ਕੀ, ਮੈਂ ਉਨੀਂਦਾ ਭੁਲਾ ਕੇ ਕਿਹਾ, ਸਤਿਵੰਤ ਤੂੰ ਨਾਨੀ ਦੇ ਚਲੇ ਜਾਣ ਦਾ ਇੰਨਾ ਹਿਰਖ ਕਿਉਂ ਕਰਦੀ ਏਂ। ਅੰਤ ਨੂੰ ਉਸ ਨੇ ਚਲੇ ਹੀ ਜਾਣਾ ਸੀ।' ਆਪੇ ਤਾਂ ਤੂੰ ਉਸ ਦੇ ਭੈੜੇ ਵਰਤਾਉ ਤੋਂ ਛਿੱਥੀ ਪਈ ਹੋਈ ਸੈਂ।' ਸਤਿਵੰਤ ਨੇ ਜਿਸ ਵੇਲੇ ਮੇਰੀ ਇਹ ਗਲ ਸੁਣੀ ਤਾਂ ਉਸ ਦੇ ਮੱਥੇ ਉੱਤੇ ਪਸੀਨੇ ਦੀਆਂ ਕਣੀਆਂ ਇਕੱਠੀਆਂ ਹੋ ਕੇ ਉਸ ਦੀ ਸੱਜੀ ਕਨਪਟੀ ਵਲ ਨੂੰ ਵਗ ਤੁਰੀਆਂ ਤੇ ਉਹ ਕੰਬਦੀ ਹੋਈ ਆਵਾਜ਼ ਵਿਚ ਕਹਿਣ ਲੱਗੀ 'ਛੱਡੋ ਪਰ੍ਹਾਂ, ਵੱਡੇ ਅੰਤਰਜਾਮੀ ਬਣੇ ਫਿਰਦੇ ਹੋ। ਮੈਂ ਕਦੇ ਉਨ੍ਹਾਂ ਦੀ ਸ਼ਕਾਇਤ ਕੀਤੀ ਏ। **ਬਜੁਰਗ ਦਾ ਤਾਂ ਸਿਰ ਤੇ ਸਹਾਰਾ ਏ।** ਨਾਲ ਸਾਰੀ ਗਲੀ ਵਿਚ ਉਨ੍ਹਾਂ ਦੇ ਚਲੇ ਜਾਣ ਪਿੱਛੋਂ, ਦੰਦ ਕਥਾ ਚੱਲੀ ਹੋਈ ਏ। **ਕੋਈ ਕੁਝ ਆਖਦਾ ਏ, ਕੋਈ ਕੁਝ,** ਤੁਹਾਨੂੰ ਪਤਾ ਹੀ ਏ, ਨਾਨੀ ਸਾਰਾ ਖਾਦ ਖੁਰਾਕ ਦਾ ਸਾਮਾਨ ਆਪਣੇ ਹਥ ਵਿਚ ਰੱਖਦੀ ਸੀ। ਉਨ੍ਹਾਂ ਦੇ ਜਾਣ ਪਿੱਛੋਂ ਮੈਂ ਰਸੋਈ ਦੀ ਅੰਦਰਲੀ ਕੋਠੜੀ ਵਿਚ ਜਿਸ ਭਾਂਡੇ ਵਿਚ ਵੀ ਹਥ ਪਾਵਾਂ, ਉਹ ਹੀ ਖਾਲੀ ਦਿਸੇ। ਵਿਚਾਰੀ ਤਾਈ ਰਾਮਦੇਈ ਨੇ ਇਕ ਦਿਨ ਡਿਉਢੀ ਵਿਚ ਡਸਕੋਰੇ ਭਰਦੀ ਨੂੰ ਦੇਖ ਕੇ ਮੇਨੂੰ ਆਪਣੇ ਘਰੋਂ ਜ਼ਬਰਦਸਤੀ ਰੋਟੀ ਖਵਾਈ।' ਇੰਨੀ ਗਲ ਕਹਿੰਦੀ ਕਹਿੰਦੀ ਸਤਿਵੰਤ ਫਿਸ ਪਈ ਤੇ ਮੇਰੇ ਮੱਥੇ ਉੱਤੇ ਝੁਕ ਕੇ ਜ਼ਾਰੋ ਜ਼ਾਰ ਰੋਣਾ ਸ਼ੁਰੂ ਕਰ ਦਿੱਤਾ। ਮੈਂ ਇਕ ਦਮ ਉਠ ਖਲੋਤਾ ਤੇ ਸਤਿਵੰਤ ਨੂੰ ਗਲ ਨਾਲ ਲਗਾ ਕੇ ਢਾਰਸ ਦੇਂਦਿਆਂ ਆਖਿਆ, 'ਤੂੰ ਕਾਹਨੂੰ ਰੋਣੀ ਪਈ ਏਂ, ਜੇ ਤੂੰ ਭੁੱਖੀ ਰਹੀ ਤਾਂ ਮੈਂ ਵੀ ਹਰਿਦੁਆਰ ਕੋਈ ਮੌਜ ਨਹੀਂ ਕੀਤੀ ਹੁਣ ਅਸੀਂ ਆਪਣੇ ਘਰ ਦੇ ਆਪ ਮਾਲਕ ਹਾਂ, ਤੂੰ ਕੋਈ ਬੱਚੀ ਤਾਂ ਨਹੀਂ ਕਿ ਨਾਨੀ ਵਰਗੀ ਬਜ਼ੁਰਗ ਤੀਵੀਂ ਦਾ ਸਹਾਰਾ ਲੱਭੇਂ। ਉੱਠੀਂ ਜ਼ਰਾ ਹੇਠੋਂ ਰਸੋਈ ਵਿੱਚੋ ਪਾਣੀ ਲਿਆ। ਮੈਂ ਮੂੰਹ ਧੋ ਕੇ ਕੱਪੜੇ ਬਦਲ ਲਵਾਂ।'

ਮੈਂ ਕੱਪੜੇ ਬਦਲ ਕੇ ਸਤਿਵੰਤ ਕੋਲੋਂ ਚਾਬੀਆਂ ਲੈ ਕੇ ਹੱਟੀ ਜਾਣ ਦੀ ਸਲਾਹ ਕਰਦਾ ਪਿਆ ਸਾਂ ਕਿ ਹੇਠੋਂ ਦਗੜ ਦਗੜ ਪੌੜੀਆਂ ਚੜ੍ਹਦੀ ਹੋਈ ਚਾਚੀ ਰਾਮ ਦੇਈ ਆ ਗਈ। ਆਉਂਦਿਆਂ ਹੀ ਉਸ ਨੇ ਮੇਰੇ ਮੱਥੇ ਨੂੰ ਚੁੰਮ ਕੇ ਸਿਰ ਤੇ ਹਥ ਫੇਰਿਆ ਤੇ ਪੁੱਛਣ ਲੱਗੀ, 'ਕਾਕਾ ਰਾਜੀ ਖੁਸ਼ੀ ਹਰਿਦੁਆਰ ਤੋਂ ਆਇਆ ਏਂ? ਮੈਂ ਉਤਰ ਵਿਚ ਆਖਿਆ, 'ਜੀ ਅਸਥੀਆਂ ਨੂੰ ਗੰਗਾ ਦੇ ਅਰਪਨ ਕਰਨ ਦਾ ਸਾਰਾ ਕੰਮ ਬੜੀ ਸਫਲਤਾ ਨਾਲ ਸਿਰੇ ਚੜ੍ਹਿਆ ਏ। ਮੈਂ ਚਾਚੀ ਰਾਮਦੇਈ

ਨੂੰ ਉਸ ਦੀ ਗੰਗਾਜਲੀ ਦਿੱਤੀ ਤੇ ਜਦੋਂ ਉਹ ਕਮਰੇ ਤੋਂ ਬਾਹਰ ਜਾਣ ਲੱਗੀ ਤਾਂ ਸਤਿਵੰਤ ਨੇ ਇਕ ਪਰਨਾ ਤੇ ਕ੍ਰਿਸ਼ਨ ਦੀ ਇਕ ਸਾਬਤ ਮੂਰਤੀ ਵੀ ਉਸ ਨੂੰ ਦਿੱਤੀ।

ਦੁਕਾਨ ਤੇ ਜਾਣ ਤੋਂ ਪਹਿਲਾਂ, ਮੈਂ ਸਤਿਵੰਤ ਦੇ ਕਹਿਣ ਤੇ ਉਸ ਨੂੰ ਰਸੋਈ ਦੀ **ਨਿੱਕੀ ਮੋਟੀ ਰਸਦ ਲਿਆ ਦਿੱਤੀ।** ਉਸ ਨੇ **ਮੈਨੂੰ ਇਸ ਗਲ ਦੀ ਤਕੀਦ ਕੀਤੀ** ਕਿ ਮੈਂ ਦੁਪਹਿਰਾਂ ਵੇਲੇ ਦੀ ਰੋਟੀ ਘਰ ਆ ਕੇ ਖਾਵਾਂ। ਦੁਕਾਨ ਤੇ ਸਾਰਾ ਦਿਨ ਬਾਜਾਰ ਤੇ ਖਰਾਸੀਆਂ ਦੀ ਗਲੀ ਦੇ ਲੋਕ ਮੈਨੂੰ ਬੁਲਾਣ ਆਉਂਦੇ ਰਹੇ। ਮੈਨੂੰ ਆਪਣੀ **ਜ਼ਿੰਦਗੀ ਵਿਚ ਪਹਿਲੀ ਵਾਰ ਇਸ ਗਲ ਦਾ ਅਹਿਸਾਸ ਹੋਇਆ** ਕਿ ਨਾਨੇ ਨੇ ਬਾਜ਼ਾਰ ਦੇ ਲੋਕਾਂ ਵਿਚ ਕਿੰਨੀ ਆਦਰ ਯੋਗ ਜਗ੍ਹਾ ਬਣਾ ਲਈ ਸੀ। ਦੁਪਹਿਰਾਂ ਤਕ ਬਾਜ਼ਾਰ ਦੇ ਵੱਡੇ ਛੋਟੇ ਦੁਕਾਨਦਾਰਾਂ ਤੋਂ ਛੁਟ ਕਈ ਅਣਜਾਣ ਆਦਮੀ ਤੇ ਤੀਵੀਆਂ ਦੁਕਾਨ ਤੇ ਹਮਦਰਦੀ ਕਰਨ ਆਏ। ਇਨ੍ਹਾਂ ਵਿਚ **ਹਰ ਇਕ ਦੀ ਆਵਾਜ਼ ਵਿਚ ਅਜਿਹਾ ਸ਼ੋਕ ਸੀ,** ਜਿਹੜਾ ਕਈ ਵਾਰ, ਮੈਨੂੰ ਕੰਬਾ ਦਿੰਦਾ ਸੀ। ਇਕ ਮੁਸਲਮਾਨ ਤੀਵੀਂ, **ਜਿਹੜੀ ਬਹੁਤ ਬ੍ਰਿਧ ਸੀ,** ਆਪਣੀ ਵਾਂਸ ਦੀ ਸੋਟੀ ਦੇ ਸਹਾਰੇ ਹੌਂਕਦੀ ਹੋਈ ਆਈ ਤੇ ਆਸ ਪਾਸ ਅਫਸੋਸ ਕਰਨ ਵਾਲਿਆਂ ਵਿੱਚੋਂ ਰਸਤਾ ਬਣਾ ਪੌੜੀਆਂ ਚੜ੍ਹ ਮੇਰੇ ਤਖ਼ਤ ਪੋਸ਼ ਅੱਗੇ ਆ ਕੇ ਖੜ੍ਹੀ ਹੋ ਗਈ, ਉਸ ਤੀਵੀਂ ਦੇ ਬਰਫ ਵਰਗੇ ਵਾਲਾਂ ’ਚ ਉਸ ਦਾ ਸਿੱਕਰੀ ਮਾਰਿਆ ਗੰਜ ਉਭਰਿਆ ਹੋਇਆ ਸੀ। ਜਦੋਂ ਮੈਂ ਉਸ ਦੀ ਅਸ਼ੀਰਵਾਦ ਲੈਣ ਲਈ ਆਪਣੇ ਸਿਰ ਨੂੰ ਉਪਰ ਚੁਕਿਆ ਤਾਂ ਮੈਨੂੰ ਉਸ ਦੇ ਕਾਠ ਵਰਗੇ ਝੁਰੜੀਆਂ ਮਾਰੇ ਚਿਹਰੇ ਵਿੱਚੋਂ, ਉਸ ਦੀਆਂ ਨਿਰਜਿੰਦ ਤੇ ਸੁੱਕੀਆਂ ਅੱਖੀਆਂ ਬਦਸੂਰਤ ਕਾਠ-ਗੰਢਾਂ ਵਾਂਗਰ ਚੁਭੀਆਂ। ਮੈਂ ਭੈ ਭਰੇ ਸਤਿਕਾਰ ਨਾਲ ਉਸ ਤੀਵੀਂ ਨੂੰ ਆਖਿਆ, ‘ਮਾਂ ਜੀ, ਬੈਠ ਜਾਉ।’ ਮੈਂ ਉਸ ਨੂੰ ਜਗ੍ਹਾ ਦੇਣ ਲਈ ਪਿੱਛੇਂ ਨੂੰ ਹਟ ਕੇ ਬੈਠ ਗਿਆ। ਤਖ਼ਤ ਪੋਸ਼ ਤੇ ਬੈਠਦਿਆਂ ਹੀ ਉਸ ਬੁਢੀ ਨੇ, ਆਪਣੀ ਬਾਂਸ ਦੀ ਸੋਟੀ ਨੂੰ ਗੋਡਿਆਂ ਵਿਚ ਲੈ ਕੇ ਆਖਿਆ, ‘ਕਾਕਾ ਤੈਨੂੰ ਭਾਵੇਂ ਇਸ ਗਲ ਦੀ ਹੋਸ਼ ਨਾ ਹੋਵੇ, ਪਰ ਮੈਂ ਤਾਂ ਤੈਨੂੰ ਪੋਟਾ ਪੋਟਾ ਜਵਾਨ ਹੁੰਦਿਆਂ ਦੇਖਿਆ ਏ। ਗੁਰਦਿੱਤਾ, ਅੱਲ੍ਹਾ ਉਸ ਨੂੰ ਆਪਣੇ ਕਦਮਾਂ ਵਿਚ ਜਗ੍ਹਾ ਦੇਵੇ ਤੇਰੇ ਨਾਲੋਂ ਵੀ ਛੋਟਾ ਸੀ, ਜਦੋਂ ਦੀ ਮੈਂ ਉਸ ਨੂੰ ਜਾਣਦੀ ਹਾਂ। ਉਹ ਬੜਾ ਚੰਗਾ ਤੇ ਭਲਾ ਪੁਰਸ਼ ਸੀ। ਇਕ ਵਾਰ ਸਾਰੇ ਸ਼ਹਿਰ ਵਿਚ ਕਾਲੀ ਵਬਾ ਪੈ ਗਈ। ਲੋਕੀਂ ਉਸ ਤੋਂ ਡਰਦੇ ਆਪਣੇ ਸਕਿਆਂ ਦੇ ਘਰ ਵੀ ਨਹੀਂ ਸਨ ਜਾਂਦੇ, ਪਰ ਗੁਰੇ

ਨੇ ਰਾਤ ਦਿਨ ਇਕ ਕਰਕੇ ਸਾਡੇ ਮਹੱਲੇ ਤੇ ਲੋਕਾਂ ਦੀ ਸੇਵਾ ਕੀਤੀ ਸੀ। ਕਾਕਾ, ਜਦੋਂ ਅਜ ਤੂੰ ਉਸ ਦੀ ਗੱਦੀ ਤੇ ਬੈਠਾ ਏਂ ਤਾਂ ਇਹ ਗਲ ਯਾਦ ਰੱਖੀਂ ਤੇ **ਗਰੀਬਾਂ ਦੀਆਂ ਦੁਆਵਾਂ ਲਈਂ। ਅੱਲ੍ਹਾ ਤੈਨੂੰ ਵੱਡੀ ਉਮਰ ਦੇਵੇ।'** ਇਹ ਸਾਰੀਆਂ ਗੱਲਾਂ ਉਸ ਤੀਵੀਂ ਨੇ ਰੁਕ ਰੁਕ ਕੇ ਕੀਤੀਆਂ ਸਨ। ਮੈਂ ਇਸ ਤਰ੍ਹਾਂ ਮਹਿਸੂਸ ਕਰ ਰਿਹਾ ਸਾਂ ਕਿ ਉਸ ਸਮੇਂ ਕੋਈ ਮੈਨੂੰ ਮੇਰੇ ਜੀਵਨ ਦੇ ਪੰਧ ਬਾਰੇ ਕੰਮ ਦੀ ਗਲ ਸਮਝਾ ਰਿਹਾ ਹੈ। ਉਸ ਪਿੱਛੋਂ ਉਹ ਤੀਵੀਂ ਚਲੀ ਗਈ ਤੇ ਬਾਕੀ ਅਫ਼ਸੋਸ ਕਰਨ ਵਾਲੇ ਆਦਮੀ ਤੇ ਤੀਵੀਆਂ ਵੀ ਆਉਣੇ ਘਟ ਹੋ ਗਏ। ਮੈਂ ਇੱਕਲਾ ਤਖ਼ਤ ਪੋਸ਼ ਤੇ ਬੈਠਾ ਹੋਇਆ ਆਸ ਪਾਸ ਦੇਖ ਰਿਹਾ ਸਾਂ। ਦੁਕਾਨ ਦੀ ਹਰ ਇਕ ਨੁਕਰ ਤੇ **ਉਖੜੇ ਹੋਏ ਫਰਸ਼ ਦਾ ਚੱਪਾ ਚੱਪਾ** ਮੈਨੂੰ ਆਪਣੇ ਨਾਨੇ ਦੀ ਯਾਦ ਕਰਵਾ ਰਿਹਾ ਸੀ ਤੇ ਮੈਂ ਕਈ ਵਾਰ ਉਠ ਕੇ ਬਿੰਬਰ ਦੀਆਂ ਬੋਤਲਾਂ ਨੂੰ ਉਲਟ ਪੁਲਟ ਕਰ ਕੇ ਰੱਖਿਆ। ਜਦੋਂ ਵੀ ਤਖ਼ਤ ਪੋਸ਼ ਤੇ ਬੈਠਦਾ ਸਾਂ, ਤਾਂ ਮੈਨੂੰ ਅਕਹਿ ਬੇਚੈਨੀ ਮਹਿਸੂਸ ਹੁੰਦੀ। ਮੈਂ ਕਦੀ ਰੱਦੀ ਕਿਤਾਬਾਂ ਨੂੰ ਪਾੜ ਪਾੜ ਕੇ ਪੁੜੀਆਂ ਲਈ ਕਾਗਜ਼ ਬਣਾਂਦਾ ਰਿਹਾ ਕਈ ਵਾਰ ਮੈਨੂੰ ਭੁਲੇਖਾ ਹੋਇਆ ਕਿ ਅੰਦਰ ਅਰਕ ਵਾਲੇ ਡੋਲ ਦੀ ਟੂਟੀ ਖੁਲ੍ਹੀ ਹੈ। ਹਰ ਵਾਰ ਜਦੋਂ ਮੈਂ ਉੱਠ ਕੇ ਅੰਦਰ ਜਾਂਦਾ ਤਾਂ ਉੱਚੀ ਅਲਮਾਰੀ ਉਹਲੇ **ਘੁਸ ਮੁਸੇ ਵਿਚ ਖਿਲਰੇ ਹੋਏ ਨੁਸਖਿਆਂ** ਦੇ ਡਬੇ ਮੈਨੂੰ ਬੇਤਰਤੀਬੀ ਨਾਲ ਮਿਟਿਆਲੇ ਫਰਸ਼ ਤੇ ਡਿੱਗੇ ਹੋਏ ਲਗਦੇ। ਇਸ ਬੇਚੈਨੀ ਦੀ ਹਾਲਤ ਵਿਚ ਮੈਂ ਦੁਕਾਨ ਦੇ ਆਸ ਪਾਸ ਦੇਖਦਾ ਹੋਇਆ, ਇਹ ਮਹਿਸੂਸ ਕਰਦਾ ਕਿ **ਇਸ ਉਲਟ ਪੁਲਟ ਨੂੰ ਦੁਬਾਰਾ ਸਮੇਟਣ ਦੀ ਲੋੜ ਹੈ।** ਮੇਰੇ ਦਿਮਾਗ ਵਿਚ ਕਿੰਨੀਆਂ ਹੀ ਤਜਵੀਜ਼ਾਂ ਆਈਆਂ, ਜਿਨ੍ਹਾਂ ਨਾਲ ਮੈਂ ਦੁਕਾਨ ਨੂੰ ਇਕ ਆਦਰ ਯੋਗ ਦਵਾ ਖਾਨਾ ਬਣਾਨਾ ਚਾਹੁੰਦਾ ਸਾਂ। ਫਿਰ ਮੈਂ ਆਪ ਮੁਹਾਰੇ ਇਹ ਸੋਚਣ ਲਗ ਪਿਆ ਕਿ ਨਾਨੇ ਨੇ ਮੈਨੂੰ ਦਾਰੂ ਦਰਮਲ ਬਣਾਨ ਬਾਰੇ ਕੁਝ ਵੀ ਨਹੀਂ ਦੱਸਿਆ ਸੀ। ਜਿਹੜੇ ਆਸ ਪਾਸ ਦੇ ਲੋਕ ਮੈਨੂੰ ਨਾਨੇ ਦੇ ਚਲਾਣਾ ਕਰ ਜਾਣ ਬਾਰੇ ਬੁਲਾਣ ਆਏ ਸਨ ਉਨ੍ਹਾਂ ਦੀਆਂ ਸੋਗ ਭਰੀਆਂ ਗੱਲਾਂ ਨੇ ਮੈਨੂੰ ਬਹੁਤ ਉਦਾਸ ਕਰ ਦਿੱਤਾ ਸੀ ਤੇ ਮੈਂ ਬਾਰ ਬਾਰ ਇਸ ਗਲ ਬਾਰੇ ਸੋਚ ਰਿਹਾ ਸਾਂ ਕਿ ਨਾਨਾ ਦੁਕਾਨ ਦੇ ਆਸ ਪਾਸ ਰਹਿਣ ਵਾਲਿਆਂ ਦੀ ਜ਼ਿੰਦਗੀ ਦਾ ਕਿੰਨਾ ਹਿੱਸੇਦਾਰ ਬਣ ਚੁੱਕਾ ਸੀ। ਏਸੇ ਹਾਲਤ ਵਿਚ ਕੋਈ ਬਾਰਾਂ ਕੁ ਵਜੇ ਦਾ ਵੇਲਾ ਹੋ ਗਿਆ ਤੇ ਮੈਂ ਦੁਕਾਨ ਬੰਦ ਕਰ ਕੇ ਘਰ ਰੋਟੀ ਖਾਣ ਚਲਾ ਗਿਆ।

ਸਤਿਵੰਤ ਨੇ ਮੇਰੇ ਜਾਣ ਤੋਂ ਪਹਿਲਾਂ ਹੀ ਰਸੋਈ ਦਾ ਕੰਮ ਖਤਮ ਕਰ ਲਿਆ ਸੀ ਤੇ ਉਹ ਬੈਠਕ ਵਿਚ ਦਰੀ ਉੱਤੇ ਬੈਠੀ ਮੇਰਾ ਇੰਤਜ਼ਾਰ ਕਰ ਰਹੀ ਸੀ। ਜਿਸ ਵੇਲੇ ਮੈਂ ਬੈਠਕ ਵਿਚ ਦਾਖਲ ਹੋਇਆ ਤਾਂ ਉਸ ਨੇ ਮੁਸਕਾਨ ਭਰੀ ਨਜ਼ਰ ਨਾਲ ਜੀ ਆਇਆ ਨੂੰ ਆਖਿਆ ਤੇ ਫੇਰ ਉਠਦੀ ਹੋਈ ਕਹਿਣ ਲੱਗੀ ਤੁਹਾਨੂੰ ਭੁਖ ਲੱਗੀ ਹੋਣੀ ਏਂ, ਮੈਂ ਇਹ ਸੋਚ ਕੇ ਹੀ ਰੋਟੀ ਪਕਾ ਕੇ ਡਬੇ ਨੂੰ ਚੁੱਲੇ ਤੇ ਰਖ ਦਿੱਤਾ ਸੀ। ਬਸ, ਜ਼ਰਾ ਕੂ ਸਬਰ ਕਰੋ, ਮੈਂ ਤੁਹਾਡੀ ਰੋਟੀ ਲੈ ਕੇ ਆਉਣੀ ਹਾਂ।' ਮੈਂ ਉਸ ਦੀ ਇਸ ਗਲ ਦਾ ਕੋਈ ਉੱਤਰ ਨਾ ਦਿੱਤਾ! ਮੈਨੂੰ ਬੜੀ ਸਖਤ ਭੁਖ ਲੱਗੀ ਹੋਈ ਸੀ ਤੇ ਰੋਟੀ ਦਾ ਲੂਣਾ ਸਵਾਦ ਮੇਰੇ ਤਾਲੂ ਨੂੰ ਗਿੱਲਾ ਕਰ ਰਿਹਾ ਸੀ।

ਸਤਿਵੰਤ ਹੇਠਾਂ ਰਸੋਈ ਵਿਚ ਗਈ ਤੇ **ਮੈਂ ਅਣਗਹਿਲੀ ਜਿਹੀ ਵਿਚ ਆਪਣੇ ਆਸ ਪਾਸ ਦੇਖਣਾ ਸ਼ੁਰੂ ਕਰ ਦਿੱਤਾ।** ਬੈਠਕ ਦੀਆਂ ਦੀਵਾਰਾਂ ਉੱਤੇ ਅਜਿਹੀ ਸਫਾਈ ਸੀ, ਜਿਹੜੀ ਮੈਂ ਅਜ ਤਕ ਕਦੇ ਵੀ ਉਨ੍ਹਾਂ ਤੇ ਨਹੀਂ ਦੇਖੀ ਸੀ। ਬਾਰੀਆਂ ਦੇ ਰੋਸ਼ਨਦਾਨਾਂ ਵਿਚ ਪੁਰਾਣੇ ਸ਼ੀਸ਼ਿਆਂ ਤੇ ਇਕ ਨਵੀਂ ਰੰਗਤ ਆ ਗਈ ਸੀ। ਕਿਸੇ ਕਿਸੇ ਗੂੜ੍ਹੇ ਲਾਲ ਜਾਂ ਹਰੇ ਸ਼ੀਸ਼ੇ ਦੇ ਵਿਚਕਾਰ ਸਿਆਹੀ ਮਾਇਲ ਦਾਗ ਦੇ ਆਸ ਪਾਸ ਰਗੜ ਕੇ **ਲਿਸ਼ਕਾਏ ਹੋਏ ਸ਼ੀਸ਼ੇ ਦੀ ਭਾਹ** ਇਸ ਗਲ ਦਾ ਸੂਚਕ ਸੀ ਕਿ ਉਸ ਦਾਗ ਨੂੰ ਮੇਟਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਗਈ ਹੈ। **ਬੈਠਕ ਦੀਆਂ ਨੁਕਰਾਂ ਜਾਲਿਆਂ ਤੋਂ ਬਿਲਕੁਲ ਸਾਫ ਸਨ** ਤੇ ਕਾਠ ਦੀ ਪੁਰਾਣੀ ਦਹਿਲੀਜ਼ ਦਾ ਕਬੂਤਰੀ ਰੰਗ ਚਮਕ ਰਿਹਾ ਸੀ। ਇਕ ਪਾਸੇ ਬਗੈਰ ਤਾਕਾ ਦੇ ਅਲਮਾਰੀ ਦੇ ਖਾਨਿਆਂ ਵਿਚ ਮੇਰਾ ਹਰਿਦੁਆਰ ਤੋਂ ਲਿਆਂਦਾ ਹੋਇਆ ਗਡੀਰਾ ਰੱਖਿਆ ਸੀ। ਗਡੀਰੇ ਦੇ ਦਰਮਿਆਨੀ ਰੰਗਲੇ ਡੰਡੇ ਨੂੰ ਲੀਰ ਨਾਲ ਬੰਨ੍ਹ ਕੇ ਜੋੜ ਦਿੱਤਾ ਗਿਆ ਸੀ ਤੇ ਉਸ ਥੱਲੇ ਕਾਂਸੀ ਦੀਆਂ ਨਿੱਕੀਆਂ ਟੱਲੀਆਂ ਇਸ ਗਲ ਦੀ ਪ੍ਰੇਰਨਾ ਦੇਂਦੀਆਂ ਸਨ ਕਿ ਮੈਂ ਉਨ੍ਹਾਂ ਦੇ ਪੋਟਿਆਂ ਨਾਲ ਛੇੜ ਕੇ ਹਵਾ ਵਿਚ ਰਾਗਣੀ ਛੋੜ ਦੇਵਾਂ।'

**ਮੈਂ ਹਾਲੇ ਇਨ੍ਹਾਂ ਸੋਚਾਂ ਵਿਚ ਹੀ ਸਾਂ** ਕਿ ਸਤਿਵੰਤ ਰਸੋਈ 'ਚੋਂ ਥਾਲ ਪਰੋਸ ਕੇ ਬੈਠਕ ਵਿਚ ਆ ਗਈ। ਕਾਂਸੀ ਦੇ ਥਾਲ ਵਿਚ ਰੱਖੀਆਂ ਹੋਈਆਂ ਕੌਲੀਆਂ ਦੀ ਗਰਮ ਸਬਜੀ ਹਵਾ ਵਿਚ ਲੂਣੀ ਸੁਗੰਧੀ ਛਡ ਰਹੀ ਸੀ ਤੇ ਚਿੱਟੇ ਕਣਕ ਦੇ ਫੁਲਕਿਆਂ ਨੂੰ ਘਿਉ ਨੇ ਲਿਸ਼ਕਾ ਦਿੱਤਾ ਸੀ। ਸਤਿਵੰਤ ਨੇ ਬੜੀ ਨਿਮਰਤਾ ਨਾਲ ਥਾਲ ਮੇਰੇ ਅੱਗੇ ਰੱਖਿਆ ਤੇ ਗੋਡੇ ਟੇਕ ਕੇ ਆਪ ਵੀ ਖਾਣ ਬੈਠ ਗਈ ਪਰ ਜਿੰਨਾਂ ਚਿਰ ਮੈਂ ਫੁਲਕੇ ਦੀ ਗਰਾਹੀ ਮੂੰਹ ਨਾ ਲਾਈ **ਉਹ ਮੇਰੇ ਵਲ**

**ਰੀਝ ਭਰੀ ਤੱਕਣੀ ਨਾਲ ਦੇਖਦੀ ਰਹੀ।**

ਰੋਟੀ ਖਾਣ ਪਿੱਛੋਂ ਮੈਨੂੰ ਇਸ ਤਰ੍ਹਾਂ ਮਹਿਸੂਸ ਹੋਣ ਲਗ ਪਿਆ, ਜਿਵੇਂ ਮੈਨੂੰ ਨਸ਼ੇ ਦੀ ਪੀਨਕ ਚੜ੍ਹ ਗਈ ਹੋਵੇ। ਮੈਂ ਦਰੀ ਤੇ ਲੇਟ ਜਾਣ ਦੀ ਕੀਤੀ। ਜੂਠੇ ਥਾਲ ਨੂੰ ਪਰੇ ਰਖ ਕੇ ਸਤਿਵੰਤ ਵੀ ਮੇਰੇ ਸਰਹਾਣੇ ਬੈਠ ਗਈ ਤੇ ਟਿਕਟਕੀ ਲਗਾ ਕੇ ਅਲਮਾਰੀ ਵਿਚ ਰਖੇ ਹੋਏ ਖਿਡਾਉਣਿਆਂ ਵਲ ਦੇਖਣ ਲਗ ਪਈ। ਉਸ ਦੀ ਇਸ ਤਕਣੀ ਵਿਚ ਕੋਈ ਪ੍ਰਬਲ ਸੋਚ ਮਚਲ ਰਹੀ ਸੀ ਤੇ ਮੈਂ ਉਸ ਦੇ ਖਿੜੇ ਹੋਏ ਚਿਹਰੇ ਤੋਂ ਇਹ ਅੰਦਾਜ਼ਾ ਲਗਾਏ ਬਗੈਰ ਨਾ ਰਹਿ ਸਕਿਆ ਕਿ ਕੋਈ ਤੀਬਰ ਇਛਿਆ ਉਸ ਦੇ ਮਨ ਦੇ ਰੇਤ ਨੂੰ ਕੁਰੇਦ ਰਹੀ ਹੈ। ਮੈਂ ਕੰਡ ਪਰਤ ਕੇ ਆਪਣੇ ਹਥ ਨੂੰ ਚੁਕ ਕੇ ਵੱਡੀ ਉਂਗਲੀ ਨਾਲ ਉਸ ਦੀ ਠੋਡੀ ਨੂੰ ਛੇੜ ਕੇ ਆਖਿਆ, 'ਸਤਿਵੰਤ ਜੀ, ਕਿਹੜੀਆਂ ਸੋਚਾਂ ਵਿਚ ਹੋ; ਚਿਹਰੇ ਤੋਂ ਤਾਂ ਇਹ ਪਤਾ ਲਗਦਾ ਹੈ ਕਿ ਕਿਸੇ ਨਿੱਘੇ ਸੁਆਦ ਦੀ ਯਾਦ ਤੁਹਾਨੂੰ ਸਤਾ ਰਹੀ ਏ।'

'ਖਵਰੇ ਤੁਹਾਨੂੰ ਨਿੱਘੇ ਸਵਾਦ ਦੀਆਂ ਯਾਦਾਂ ਦਾ ਖਿਆਲ ਹਰ ਵੇਲੇ ਕਿਉਂ ਰਹਿੰਦਾ ਏ, ਮੈਂ ਤਾਂ ਇਹ ਸੋਚ ਰਹੀ ਆਂ ਕਿ ਤੁਹਾਡਾ ਪ੍ਰੋਹਤ ਕਿਡਾ ਬੇਵਕੂਫ ਸੀ। ਉਸ ਨੇ ਇਹ ਭਲਾ ਬੱਚਿਆਂ ਦੇ ਖਡੌਣੇ ਕਾਹਦੇ ਲਈ ਭੇਜ ਦਿੱਤੇ। ਤੁਸਾਂ ਦੱਸਿਆ ਨਹੀਂ ਕਿ ਸਾਡੇ ਘਰ ਕੋਈ ਚੀਕ ਚਿਹਾੜਾ ਪਾਣ ਵਾਲਾ ਨਹੀਂ।

'ਸਤਿਵੰਤ, ਮੇਰੇ ਪ੍ਰੋਹਤ ਵਰਗਾ ਸਿਆਣਾ ਸ਼ਾਇਦ ਹੀ ਕੋਈ ਹੋਰ ਹੋਵੇ। ਉਸ ਨੇ ਅੰਤਰਜਾਮੀ ਹੋ ਕੇ ਇਹ ਜਾਣ ਲਿਆ ਹੋਊ ਕਿ ਕਦੇ ਨਾ ਕਦੇ ਤਾਂ ਚੀਕ ਚਿਹਾੜਾ ਪਾਣ ਵਾਲਿਆਂ ਨੇ ਮੇਰੇ ਘਰ ਆਉਣਾ ਹੀ ਏ। ਉਹਨੇ ਪਹਿਲੇ ਹੀ ਖੇਡਣ ਲਈ ਗਡੀਰਾ ਤੇ ਖਡੌਣੇ ਭੇਜ ਦਿੱਤੇ ਨੇ।'

'ਪ੍ਰੋਹਤ ਤਾਂ ਤੁਹਾਡਾ ਅੰਤਰਜਾਮੀ ਹੁੰਦਾ ਈ ਹੋਵੇਗਾ, ਪਰ ਤੁਸੀਂ ਜ਼ਰੂਰ ਰਾਵਲਾਂ ਵਾਲਾ ਕੰਮ ਸਿਖ ਗਏ ਹੋ।' ਇੰਨੀ ਗਲ ਆਖ ਕੇ ਸਤਿਵੰਤ ਹੱਸਣ ਲਗ ਪਈ ਤੇ ਉਸ ਦੀਆਂ ਦੂਹਰੀਆਂ ਹੁੰਦੀਆਂ ਵੱਖੀਆਂ ਤੇ ਉਸ ਦੀ ਛਾਤੀਆਂ ਦਾ ਮਚਲਣਾ ਮੈਨੂੰ ਬੇਕਾਬੂ ਕਰ ਰਿਹਾ ਸੀ। ਮੈਂ 'ਸਤਿਵੰਤ ਨੂੰ ਆਖਿਆ, 'ਸਤਿਵੰਤ ਜੀ, ਹੁਣ ਨਾਨੀ, ਨੇ ਮੁੜ ਕੇ ਸਾਡੇ ਘਰ ਖਵਰੇ ਪੈਰ ਪਾਣਾ ਵੀ ਏ ਕਿ ਨਹੀਂ, ਤੁਸਾਂ ਆਪ ਹੀ ਹੁਣ ਇਸ ਮਕਾਨ ਨੂੰ ਘਰ ਦਾ ਰੂਪ ਦੇਣਾ ਏ।'

ਜਦੋਂ ਮੈਂ ਇਹ ਗਲ ਆਖੀ ਤਾਂ **ਮੇਰੀ ਅਵਾਜ਼ ਵਿਚ ਦ੍ਰਿੜ ਗੰਭੀਰਤਾ ਸੀ।** ਮੈਂ ਇਸ ਗਲ ਦਾ ਚਾਹਵਾਨ ਸਾਂ ਕਿ ਸਤਿਵੰਤ ਹੁਣ ਘਰ ਦੇ ਕੰਮ ਕਾਜ ਨੂੰ ਸੰਭਾਲ ਕੇ ਨਵੇਂ ਜੀਵਨ ਨੂੰ ਸ਼ੁਰੂ ਕਰਨ ਵਿਚ ਮੇਰੀ ਸਹਾਇਕ ਹੋਵੇ, ਪਰ ਇਹ

ਗਲ ਸੁਣ ਕੇ ਵੀ ਸਤਿਵੰਤ ਦੇ ਚਿਹਰੇ ਉੱਤੇ ਨਿਰਛੱਲ ਤੌਰ ਤੇ ਹਾਸਾ ਨਿਰਮਲ ਪਾਣੀ ਦੀਆਂ ਛੱਲਾਂ ਵਾਂਗ ਉਛੱਲਦਾ ਰਿਹਾ ਤੇ ਉਸ ਨੇ ਆਪਣੀਆਂ ਬੁਲ੍ਹੀਆਂ ਨੂੰ ਬੰਦ ਕਰਕੇ ਦੱਬੀ ਹੋਈ ਅਵਾਜ਼ ਵਿਚ ਆਖਿਆ, ਅੱਗੇ ਖਵਰੇ ਇਸ ਘਰ ਨੂੰ ਤੁਸੀਂ ਕੀ ਸਮਝਦੇ ਰਹੇ ਹੋ ਜਿਹੜਾ ਹੁਣ ਇਸ ਨੂੰ ਸੰਵਾਰਨ ਦਾ ਖਿਆਲ ਕੀਤਾ ਜੇ, ਨਾਲ ਘਰ ਵਿਚ ਚੀਜ਼ ਵਸਤ ਕਿਹੜੀ ਜੇ, ਜਿਸ ਨਾਲ ਮੈਂ ਇਸ ਨੂੰ ਪਟਰਾਣੀਆਂ ਦਾ ਮਹੱਲ ਬਣਾਵਾਂ।

ਮੈਂ ਸਤਿਵੰਤ ਦੀ ਚੋਟ ਨੂੰ ਮਹਿਸੂਸ ਕੀਤਾ ਤੇ ਮੈਨੂੰ ਇਸ ਤਰ੍ਹਾਂ ਲਗਾ ਕਿ ਘਰ ਵਿਚ ਬਦਲਣ ਲਈ ਲੋੜੀਂਦੀਆਂ ਚੀਜ਼ਾਂ ਦੇ ਬਗੈਰ, ਉਹ ਬਿਲਕੁਲ ਬੇਬੱਸ ਹੈ ਤੇ ਮੈਂ ਉਸ ਲਈ ਘਰ ਦੇ ਸਮਾਨ ਤੇ ਰਾਸ਼ਨ ਦਾ ਫਿਕਰ ਕਰਾਂ। 'ਸਤਿਵੰਤ ਜੀ, ਇਸ ਦਾ ਕਾਹਦਾ ਫਿਕਰ ਏ **ਹੌਲੇ ਹੌਲੇ ਸਭ ਸਮਿਆਨ ਇਕੱਠਾ ਕਰ ਲਵਾਂਗੇ**। ਨਾਲੇ ਤੁਸਾਂ ਆਪਣੇ ਘਰੋਂ ਜੋ ਬਾਪੂ ਹੋਰਾਂ ਦਾ ਥੋੜਾ ਬਹੁਤਾ ਲਿਆਂਦਾ ਸੀ।'

ਮੈਂ ਇਹ ਗਲ ਬਿਲਕੁਲ ਸੁਭਾਵਕ ਹੀ ਆਖੀ ਸੀ, ਪਰ ਸਤਿਵੰਤ ਨੇ ਇਸ ਦਾ ਭਾਵ ਕੁਝ ਹੋਰ ਲੈ ਲੀਤਾ ਤੇ ਕਹਿਣ ਲੱਗੀ, "**ਮੇਰੇ ਬਾਪੂ ਵਿਚਾਰੇ ਕੋਲ ਤਾਂ ਮੇਰੀਆਂ ਕਲਾਈਆਂ ਲਈ ਸੱਖਣੀਆਂ ਅੱਟੀਆਂ ਵੀ ਨਹੀਂ ਸਨ।**''

ਇਸ ਪਿੱਛੋਂ **ਰੋਸ ਭਰੀਆਂ ਅੱਖੀਆਂ ਨਾਲ** ਸਤਿਵੰਤ ਨੇ ਮੇਰੇ ਵਲ ਦੇਖਿਆ ਜਿਸ ਤਰ੍ਹਾਂ ਉਹ ਇਸ ਗਲ ਦਾ ਗਿਲਾ ਕਰਦੀ ਹੋਵੇਂ ਕਿ ਮੈਂ ਬੜਾ ਖ਼ੁਦਗਰਜ਼ ਹਾਂ ਤੇ ਮੈਨੂੰ ਉਸਨੂੰ ਪਰਨਾ ਲਿਆਉਣ ਲਈ ਅਫ਼ਸੋਸ ਸੀ। ਉਸਦੀਆਂ ਸੰਘਣੀਆਂ ਝਿੰਮਣੀਆਂ ਹੇਠਾਂ ਮੈਨੂੰ ਉਸ ਦੀਆਂ ਚਮਕੀਲੀਆਂ ਪੁਤਲੀਆਂ ਦੀ ਸਿਆਹੀ ਫੈਲ ਕੇ ਬਾਹਰ ਨੂੰ ਉਲਰਦੀ ਲੱਗੀ ਤੇ ਉਸ ਦੇ ਢਿਲੇ ਹੋਏ ਚਿਹਰੇ ਤੋਂ ਇਸ ਤਰ੍ਹਾਂ ਲਗਦਾ ਸੀ ਕਿ **ਉਹ ਪਲ ਵਿਚ ਹੀ ਫਿਸ ਪਏਗੀ।** ਮੈਂ ਮਨ ਹੀ ਮਨ ਵਿਚ ਬੜਾ ਅਫਸੋਸ ਕਰ ਰਿਹਾ ਸਾਂ ਤੇ ਦਿਲ ਹੀ ਦਿਲ ਵਿਚ ਮੈਨੂੰ ਇਸ ਤਰ੍ਹਾਂ ਲਗਦਾ ਸੀ ਕਿ ਸਾਡੇ ਪਿਆਰ ਦੀ ਹਲਕੀ ਸੂਰਨ ਤਾਰ ਨੂੰ ਕਿਸੇ ਅਣਦਿਸਦੇ ਹਥ ਨੇ ਖਿਚ ਕੇ ਦੋ ਟੋਟੇ ਕਰ ਦਿੱਤਾ ਹੈ। ਮੈਂ ਧੜਕਦੇ ਹੋਏ ਦਿਲ ਨਾਲ ਕੰਬਦੀ ਹੋਈ ਅਵਾਜ਼ ਵਿਚ ਆਖਿਆ, ਸਤਿਵੰਤ ਜੀ, ਤੁਹਾਨੂੰ ਗਲਤੀ ਲਗੀ ਏ, ਮੈਂ ਆਪ ਦੇ ਬਾਪੂ ਹੋਰਾਂ ਬਾਰੇ ਕੋਈ ਅਯੋਗ ਗਲ ਨਹੀਂ ਕੀਤੀ। ਨਾਲ ਇਸ ਘਰ ਦੇ ਅਸਲੀ ਮਾਲਕ ਤਾਂ ਤੁਸੀਂ ਹੀ ਹੋ। ਮੈਂ ਤਾਂ ਨਾਨੀ ਦੇ ਰਾਜ ਦੇ ਵੇਲੇ ਵਾਂਗ ਤੁਹਾਡਾ ਵੀ ਪਾਣੀ ਭਰਨਾ ਏਂ।'

ਸਤਿਵੰਤ ਨੇ ਮੇਰੇ ਵੇਦਨਾ ਭਰੇ ਸ਼ਬਦਾਂ ਵਿੱਚੋਂ ਸ਼ਾਇਦ ਮੇਰੇ ਦਿਲੀ ਭਾਵ ਨੂੰ ਤਾੜ ਲਿਆ ਸੀ, ਉਹ ਜ਼ਰਾ ਨਰਮ ਲਹਿਜੇ ਵਿਚ ਕਹਿਣ ਲਗੀ 'ਚੰਗਾ ਜੀ ਫੇਰ ਸੁਣ ਲਓ, **ਘਰ ਦੀਆਂ ਚੀਜ਼ਾਂ ਇਕੱਠੀਆਂ ਕਰੋ ਤਾਂ ਘਰ ਦਾ ਸੁਖ ਵੀ ਮਿਲ ਜਾਊ।** ਰਸੋਈ ਵਿਚ ਤੁਹਾਡੀ ਨਾਨੀ ਉਕਾ ਹੀ ਕੋਈ ਭਾਂਡਾ ਨਹੀਂ ਛਡ ਗਈ। ਉਹ ਪਰ੍ਹਾਂ ਪਏ ਚਾਰ ਭਾਂਡੇ ਵੀ ਉਹ ਗਲਤੀ ਨਾਲ ਛਡ ਗਈ ਏ। ਖਵਰੇ ਇਹ ਭਾਂਡੇ ਉਹ ਇਸ ਲਈ ਨਹੀਂ ਲੈ ਗਈ ਕਿ ਥਾਲੀ ਵਿੱਚੋਂ ਪਾਟੀ ਹੋਈ ਏ ਤੇ ਸਾਰੀਆਂ ਕੌਲੀਆਂ ਕੰਡਿਆਂ ਤੋਂ ਭੁਰੀਆਂ ਹੋਈਆਂ ਨੇ।'

ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ, ੨੬੩

ਸੁਖ
sukh

ਆਪਣਾ ਨਿਕੜ ਸੁਕੜ ਸਾਂਭ ਕੇ
āpṇā nikaṛ sukaṛ sā́b ke

ਉਹ ਆਪਣੇ ਸਿਰ ਨੂੰ ਨੀਵਾਂ ਪਾ ਕੇ ਮੇਰਾ ਰਾਹ ਦੇਖ ਰਹੀ ਸੀ
ó āpṇe sir nū̃ nīwā̃ pā ke merā rā́ dekh rahī sī

ਇੱਕੋ ਸਾਹੇ ਪੌੜੀਆਂ ਚੜ੍ਹ ਗਿਆ
ikko sā́e pɔṛīā̃ čáṛ giā

ਮੈਨੂੰ ਆਪਣਾ ਅੰਗ ਅੰਗ ਮੌਲਦਾ ਮਹਿਸੂਸ ਹੋ ਰਿਹਾ ਸੀ
mɛnū̃ āpṇā ãg ãg mɔldā mɛ́sūs ho rihā sī

ਹੱਫਦੀ ਹੱਫਦੀ ਪੌੜੀਆਂ ਚੜ੍ਹ ਕੇ
hafdī hafdī pɔṛīā̃ čáṛ ke

ਸਤਿਵੰਤ ਦੇ ਚਿਹਰੇ ਤੇ ਖੇਡ ਰਹੇ ਫਿਕੇ ਹਰੇ, ਨੀਲੇ ਪੀਲੇ ਤੇ ਗੁਲਾਲ ਵਰਗੇ ਚੱਕਰ ਅੱਖੀਆਂ ਵਿਚ ਨੱਚਦੇ ਨਜ਼ਰ ਆਏ
satwãt de čére te khéḍ rahe phikke hare nīle pīle te gulāl warge čakkar akkhīā̃ wič načde nazar āe

ਉਸ ਨੇ ਆਪ ਮੁਹਾਰੇ ਹੱਸਣਾ ਸ਼ੁਰੂ ਕਰ ਦਿੱਤਾ
us ne āp muhāre hasṇā šurū kar dittā

ਪਹਿਲਾਂ ਹੀ ਗੰਢਾਂ ਤਿਆਰ ਕਰ ਛੱਡੀਆਂ ਸਨ
pélā̃ hī gā̃́ḍā̃ tiār kar čhaḍḍīā̃ san

ਮੇਰੇ ਗਲ ਮੜ੍ਹਦਿਆਂ ਆਖਿਆ ਸੀ
mere gal máṛdiā̃ ākhiā sī

ਟੱਲੀਆਂ ਬੇ ਹਿਸ ਤੇ ਬੇ ਆਵਾਜ਼ ਪਈਆਂ ਸਨ
ṭallīā̃ be his te be āwāz paīā̃ san

ਹਵਾ ਪਿਆਜ਼ੀ ਟਸੱਰ ਦੇ ਧਾਰੀਆਂ ਵਾਲੇ ਕੁਝ ਪਰਨੇ ਸਨ
hawā piāzī ṭasar de tàrīā̃ wāle kúj parne san

ਨਿਕੜ ਸੁਕੜ ਦੀ ਰੰਗਤ ਨੇ ਮਿਟਿਆਲਾ ਬਣਾ ਦਿੱਤਾ ਸੀ
nikaṛ sukaṛ dī rãgat ne miṭiālā bṇā dittā sī
ਕੀ ਊਲ ਜਲੂਲ ਚੀਜ਼ਾਂ ਹਰਿਦੁਆਰ ਤੋਂ ਲੈ ਆਇਆ ਸਾਂ
kī ūl jlūl čīzā̃ harduār tõ lɛ āiā sā̃

ਮੈਨੂੰ ਬਾਹਰ ਮੱਘ ਤੇ ਖੜ ਨੇ ਮੂਰਛਤ ਕਰ ਦਿੱਤਾ ਸੀ
mɛnū̃ bā́r mág te khaṛ ne mūrčhat kar dittā sī

ਇਹ ਬੋਲ ਮੇਰੀ ਘੰਡੀ ਵਿਚ ਹੀ ਰੋਕ ਲਏ
é bol merī kā̀ḍī wič hī rok lae

ਉਸ ਦੇ ਕੰਢਿਆਂ ਤੇ ਫੈਲੀ ਹੋਈ ਹਰਿਆਵਲ ਦੀ ਪਤਲੀ ਲਕੀਰ
us de kā́diā̃ te phɛlī hoī hariāwal dī patlī lakīr

ਉਸ ਦੇ ਖੁਰ ਰਹੇ ਕੰਢਿਆਂ ਦੀ ਚਮਕੀਲੀ ਰੇਤ
us de khur rahe kā́ḍiā̃ dī čamkīlī ret

ਤੁਹਾਡੀ ਨਾਨੀ ਨੇ ਵੀ ਹਦ ਹੀ ਕਰ ਦਿੱਤੀ
tuhāḍī nānī ne wī had hi kar dīttī

ਸਤਿਵੰਤ ਤੂੰ ਹੁਣ ਘਰ ਬਾਰ ਸੰਭਾਲ
satwãt tū̃ huṇ kàr bār sãbā̀l

ਉਹ ਦਿਹਾੜਾ ਜਾਏ, ਇਹ ਆਏ, ਤੁਹਾਡੀ ਨਾਨੀ ਨੇ ਕਦੇ ਇਸ ਘਰ ਵਲ ਮੂੰਹ ਵੀ ਨਾ ਕੀਤਾ
ó dihāṛā jāe é āe tuhāḍī nānī ne kade is kàr wal mū̃́ wī nā kītā

ਮੇਰੇ ਅੰਗ ਅੰਗ ਵਿਚ ਇਕ ਖੁਸਣ ਜਿਹੀ ਪੈਦਾ ਕਰ ਰਹੀ ਸੀ
mere ãg ãg wič ik khusaṇ jéī pɛdā kar rahī sī

ਬਜੁਰਗ ਦਾ ਤਾਂ ਸਿਰ ਤੇ ਸਹਾਰਾ ਏ
bzurag dā tā̃ sir te sahārā e

ਕੋਈ ਕੁਝ ਆਖਦਾ ਏ, ਕੋਈ ਕੁਝ
koī kúj ākhdā e koī kúj

ਨਿੱਕੀ ਮੋਟੀ ਰਸਦ ਲਿਆ ਦਿੱਤੀ
nikkī moṭī rasd liā dittī

ਮੈਨੂੰ ਇਸ ਗਲ ਦੀ ਤਕੀਦ ਕੀਤੀ
mɛnū̃ is gal dī taqīd kītī

ਜ਼ਿੰਦਗੀ ਵਿਚ ਪਹਿਲੀ ਵਾਰ ਇਸ ਗਲ ਦਾ ਅਹਿਸਾਸ ਹੋਇਆ
zĩdgī wič pɛ́lī wār is gal dā ɛ́sās hoiā
ਹਰ ਇਕ ਦੀ ਆਵਾਜ਼ ਵਿਚ ਅਜਿਹਾ ਸ਼ੋਕ ਸੀ ਜਿਹੜੀ ਬਹੁਤ ਬ੍ਰਿਧ ਸੀ

har ik dī āwāz wič ajehā šok sī
jéṛī bɔ́t bríd sī

ਗਰੀਬਾਂ ਦੀਆਂ ਦੁਆਵਾਂ ਲਈਂ
grībā̃ dīā̃ duāwā̃ laī̃

ਅੱਲ੍ਹਾ ਤੈਨੂੰ ਵੱਡੀ ਉਮਰ ਦੇਵੇ
allā tɛnū̃ waḍḍī umar dewe

ਉਖੜੇ ਹੋਏ ਫਰਸ਼ ਦਾ ਚੱਪਾ ਚੱਪਾ
ukhṛe hoe farš dā čappā čappā

ਘੁਸ ਮੁਸੇ ਵਿਚ ਖਿਲਰੇ ਹੋਏ ਨੁਸਖਿਆਂ
kùs muse wič khilre hoe nuskhiā̃

ਇਸ ਉਲਟ ਪੁਲਟ ਨੂੰ ਦੁਬਾਰਾ ਸਮੇਟਣ ਦੀ ਲੋੜ ਹੈ
is ulṭ pulṭ nū̃ dubārā smeṭaṇ dī loṛ hɛ

ਮੈਂ ਅਣਗਹਿਲੀ ਜਿਹੀ ਵਿਚ ਆਪਣੇ ਆਸ ਪਾਸ ਦੇਖਣਾ ਸ਼ੁਰੂ ਕਰ ਦਿੱਤਾ
mɛ̃ aṇgɛ́lī jéī wič āpṇe ās pās dekhṇā šurū kar dittā

ਲਿਸ਼ਕਾਏ ਹੋਏ ਸ਼ੀਸ਼ੇ ਦੀ ਭਾਹ
liškāe hoe šīše dī pā̀

ਬੈਠਕ ਦੀਆਂ ਨੁਕਰਾਂ ਜਾਲਿਆਂ ਤੋਂ ਬਿਲਕੁਲ ਸਾਫ਼ ਸਨ
bɛṭhak dīā̃ nukrā̃ jāliā̃ tõ bilkul sāf san

ਮੈਂ ਹਾਲੇ ਇਨ੍ਹਾਂ ਸੋਚਾਂ ਵਿਚ ਹੀ ਸਾਂ
mɛ̃ hāle énā̃ sočā̃ wič hī sā̃

ਉਹ ਮੇਰੇ ਵਲ ਰੀਝ ਭਰੀ ਤੱਕਣੀ ਨਾਲ ਦੇਖਦੀ ਰਹੀ
ó mere wal rı̄́j pàrī takkaṇī nāl dekhdī rahī

ਮੇਰੀ ਅਵਾਜ਼ ਵਿਚ ਦਿੜ ਗੰਭੀਰਤਾ ਸੀ
merī awāz wič diṛ gãbı̄̀rtā sī

ਹੌਲੇ ਹੌਲੇ ਸਭ ਸਮਿਆਨ ਇਕੱਠਾ ਕਰ ਲਵਾਂਗੇ
hɔle hɔle sáb samiān ikaṭṭhā kar lawā̃ge

ਮੇਰੇ ਬਾਪੂ ਵਿਚਾਰੇ ਕੋਲ ਤਾਂ ਮੇਰੀਆਂ ਕਲਾਈਆਂ ਲਈ ਸੱਖਣੀਆਂ ਅੱਟੀਆਂ ਵੀ ਨਹੀਂ ਸਨ
mere bāpū wičāre kol tā̃ merīā̃ kalāīā̃ laī sakkhanīā̃ aṭṭīā̃ wī naı̃́ san

ਰੋਸ ਭਰੀਆਂ ਅੱਖੀਆਂ ਨਾਲ
ros pàrīā̃ akkhīā̃ nāl

ਉਹ ਪਲ ਵਿਚ ਹੀ ਫਿਸ ਪਏਗੀ
ó pal wič hī phis paegī

ਘਰ ਦੀਆਂ ਚੀਜ਼ਾਂ ਇਕੱਠੀਆਂ ਕਰੋ ਤਾਂ ਘਰ ਦਾ ਸੁਖ ਵੀ ਮਿਲ ਜਾਊ
kàr dīā̃ čīzā̃ ikaṭṭhīā̃ karo tā̃ kàr dā sukh wī mil jāū

**ਸੁਖਮਨੀ** sukhmanī
ਨਾਂਵ ਇਸਤਰੀਲਿੰਗ

ਸੁਖਾਂ ਦੀ ਮਣੀ, ਮਨ ਨੂੰ ਸੁਖ ਦੇਣ ਵਾਲੀ, ਇਕ ਬਾਣੀ ਦਾ ਨਾਮ ਜੋ ਪੰਜਵੇਂ ਗੁਰੂ, ਅਰਜਨ ਦੇਵ ਜੀ ਦੇ ਅਨੁਭਵ ਤੋਂ ਉਚਰੀ ਹੋਈ ਸ਼੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਗਉੜੀ ਰਾਗ ਵਿਚ ਵਿਦਮਾਨ ਹੈ।

## ਸੁਖਮਨੀ ਸਹਜ ਗੋਬਿੰਦ ਗੁਨ ਨਾਮ

sukhmanī séj gobĩd gun nām

ਸੁਖਮਨੀ, ਸੁੱਖਾਂ ਦੀ ਮਨੀ, ਸੁੱਖਾਂ ਦਾ ਖਜ਼ਾਨਾ, ਸੁੱਖਾਂ ਦਾ ਨਿਧਾਨ ਗੁਰਮੁਖ ਨੂੰ ਸਤਿ ਵਲ, ਸਚੁ ਵਲ ਲੈ ਜਾਂਦੀ ਹੈ, ਕਾਦਰ ਦੀ ਕੁਦਰਤ ਦੇ ਰਹੱਸ ਦੀ ਸੋਝੀ ਦੇਂਦੀ ਹੈ।ਸੁਖਮਨੀ ਦੇ ਆਧਾਰ ਤੇ, ਗੁਰ ਸ਼ਬਦ ਦੀ ਆਰਾਧਨਾ ਵਿਚ ਗੁਰਮੁਖ ਦੀਆਂ ਸਭ ਇਛਾਂ ਪੂਰੀਆਂ ਹੁੰਦੀਆਂ ਹਨ।ਹਰ ਪਾਸੇ ਦੈਵੀ ਪਰਗਾਸ ਹੁੰਦਾ ਹੈ।ਅੰਧੇਰਾ ਮਿਟਦਾ ਹੈ, ਗਿਆਨ ਦਾ ਉਜਾਲਾ ਹੁੰਦਾ ਹੈ।ਸਤਿ, ਸੰਤੋਖ, ਸੰਜਮ ਵਿਚ ਸਭ ਰਿੱਧਾਂ ਸਿੱਧਾਂ ਪ੍ਰਾਪਤ ਹੁੰਦੀਆਂ ਹਨ।ਗੁਰ ਸ਼ਬਦ ਦੇ ਗਿਆਨ ਵਿਚ ਹੀ ਉੱਤਮ, ਪਵਿਤ੍ਰ ਇਸਨਾਨ ਹੈ, ਜਪ ਤਪ ਹੈ, ਯੋਗ, ਧਿਆਨ ਹੈ।ਗੁਰਸ਼ਬਦ ਵਿਚ ਰਚੀ ਸੁਖਮਨੀ ਗੁਰਮੁਖ ਨੂੰ ਗੁਰ ਸਿੱਖੀ ਦੇ ਸੰਜਮ ਵਲ ਮੋੜਦੀ ਹੈ।ਸਾਧ ਸੰਗਤ ਵਿਚ ਗੁਰਮੁਖ ਦੇ ਸਭ ਕਸ਼ਟ ਦੂਰ ਹੋ ਜਾਂਦੇ ਹਨ।ਉਹ ਹਰ ਖਿਨ, ਹਰ ਵੇਲੇ ਪ੍ਰਭੂ ਨੂੰ ਚਿਤਵਦਾ ਹੈ, ਪ੍ਰਭੂ ਦੀ ਆਰਾਧਨਾ ਕਰਦਾ ਹੈ।ਉਸ ਦੇ ਸਭ ਦੁਖ, ਰੋਗ, ਭਰਮ ਬਿਨਸ ਜਾਂਦੇ ਹਨ।ਅਗਮ, ਅਗੋਚਰ, ਨਿਰਮਲ ਪ੍ਰਭੂ ਦੀ ਸੋਝੀ ਆਉਂਦੀ ਹੈ।ਸੁਖਮਨੀ ਵਿਚ ਲਿਵ ਲਗਦੀ ਹੈ।

**ਸੁਖਮਨੀ ਸਹਜ ਗੋਬਿੰਦ ਗੁਨ ਨਾਮ** ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥ ਸਰਬ ਇਛਾ ਤਾ ਕੀ ਪੂਰਨ ਹੋਇ ॥ **ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ** ॥ ਸਭ ਤੇ ਊਚ ਪਾਏ ਅਸਥਾਨੁ ॥ ਬਹੁਰਿ ਨ ਹੋਵੈ ਆਵਨ ਜਾਨੁ ॥ **ਹਰਿ ਧਨੁ ਖਾਟਿ ਚਲੈ ਜਨੁ ਸੋਇ** ॥ ਨਾਨਕ ਜਿਸਹਿ ਪਰਾਪਤਿ ਹੋਇ ॥ ੫ ॥ ਖੇਮ ਸਾਂਤਿ ਰਿਧਿ ਨਵ ਨਿਧਿ ॥ **ਬੁਧਿ ਗਿਆਨੁ ਸਰਬ ਤਹ ਸਿਧਿ** ॥ ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥ ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥ ਸੁੰਦਰੁ ਚਤੁਰੁ ਤਤ ਕਾ ਬੇਤਾ ॥ **ਸਮਦਰਸੀ ਏਕ ਦ੍ਰਿਸਟੇਤਾ** ॥ ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥ ੬ ॥ ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥ ਗੁਣ ਗੋਬਿੰਦ ਨਾਮ ਧੁਨਿ ਬਾਣੀ ॥ **ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ** ॥ ਸਗਲ ਮਤਾਂਤ ਕੇਵਲ ਹਰਿ ਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥ ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥ ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥ **ਸਾਧ ਸਰਣਿ ਨਾਨਕ ਤੇ ਆਏ** ॥ ੭ ॥ ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ

ਆਵੈ ਹਰਿ ਪ੍ਰਭੁ ਚੀਤਿ ॥ ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ **ਦੁਲਭ ਦੇਹ ਤਤਕਾਲ ਉਧਾਰੈ** ॥ ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥ **ਦੂਖ ਰੋਗ ਬਿਨਸੇ ਭੈ ਭਰਮ** ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥ ਸਭ ਤੇ ਊਚ ਤਾ ਕੀ ਸੋਭਾ ਬਨੀ ॥ **ਨਾਨਕ ਇਹ ਗੁਣਿ ਨਾਮੁ ਸੁਖਮਨੀ** ॥ ੮ ॥ ੨੪ ॥

ਅ.ਗ.ਮ.ਪ, ੨੯੫

ਸੁਖਮਨੀ
sukhmanī
ਸੁਖਮਨੀ ਸਹਜ ਗੋਬਿੰਦ ਗੁਨ ਨਾਮ
sukhmanī sέj gobĩd gun nām

ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ
pradā̀n purkh pragṭ sáb loe

ਹਰਿ ਧਨੁ ਖਾਟਿ ਚਲੈ ਜਨੁ ਸੋਇ
har tàn khāṭ čalɛ jan soe

ਬੁਧਿ ਗਿਆਨੁ ਸਰਬ ਤਹ ਸਿਧਿ
búd giān sarab tέ síd

ਸਮਦਰਸੀ ਏਕ ਦ੍ਰਿਸਟੇਤਾ
samdarsī ek drisṭetā

ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ
simrit sāstra bed bkhāṇī

ਸਾਧ ਸਰਣਿ ਨਾਨਕ ਤੇ ਆਏ
sā́d sarṇ nānak te āe

ਦੁਲਭ ਦੇਹ ਤਤਕਾਲ ਉਧਾਰੈ
duláb dé tatkāl udā̀rɛ

ਦੂਖ ਰੋਗ ਬਿਨਸੇ ਭੈ ਭਰਮ
dūkh rog binse pὲ pàrm

ਨਾਨਕ ਇਹ ਗੁਣਿ ਨਾਮੁ ਸੁਖਮਨੀ
nānak é guṇ nām sukhmanī

**ਸੁਖ਼ਨ** suḳhan
ਨਾਂਵ ਪੁਲਿੰਗ
ਬੰਦ ਸ਼ਬਦ, ਬੰਦ ਵਿਚਾਰ

**ਬੋਲ ਸੰਭਾਲ ਕੇ ਸੁਖ਼ਨ ਮੂੰਹੋਂ**
bol sãbā̀l ke suḳhan mū̃hõ

ਧਿਆਨ ਨਾਲ, ਸੋਚ ਸਮਝ ਕੇ ਮੂੰਹੋਂ ਸੁਖ਼ਨ ਕੱਢਣੇ ਚਾਹੀਦੇ ਹਨ। ਐਵੇਂ ਬੇਸਮਝੀ ਵਿਚ, ਕਾਹਲੀ ਵਿਚ, ਗੁੱਸੇ ਵਿਚ, ਤੈਸ਼ ਵਿਚ ਨਹੀਂ ਬੋਲਦੇ ਰਹਿਣਾ ਚਾਹੀਦਾ। ਜਿਹੜੇ ਵੀ ਸੁਖ਼ਨ ਬੰਦੇ ਦੇ ਮੂੰਹੋਂ ਨਿਕਲਦੇ ਹਨ, ਉਹਨਾਂ ਦਾ ਕਾਦਰ ਦੀ ਦਰਗਾਹ ਵਿਚ ਹਿਸਾਬ ਕਿਤਾਬ ਹੁੰਦਾ ਹੈ। ਨੇਕ ਕੰਮ, ਨੇਕ ਸੁਖ਼ਨ ਬੰਦੇ ਨੂੰ ਨਿਜਾਤ ਦਿਵਾਉਂਦੇ ਹਨ। ਭੈੜੇ ਕੰਮ, ਭੈੜੇ ਸੁਖ਼ਨ ਬੰਦੇ ਨੂੰ ਕੁਰਾਹੇ ਪਾਉਂਦੇ ਹਨ, ਕਰਨੀ ਤੇ ਕਥਨੀ ਦਾ ਮੇਲ ਹੁੰਦਾ ਹੈ। ਜੇ ਇਹ ਮੇਲ ਸੁਮੇਲ ਦੀ ਬਜਾਇ ਕੁਮੇਲ ਹੋ ਜਾਏ ਤਾਂ

ਕਾਦਰ ਦੀ ਦਰਗਾਹ ਵਿਚ ਬੰਦੇ ਨੂੰ ਢੋਈ ਨਹੀਂ ਮਿਲਦੀ। ਕਰਨੀ ਤੇ ਕਥਨੀ ਸੋਚ ਵਿਚਾਰ ਕੇ, ਸਹਿਜ ਤੇ ਸੰਜਮ ਨਾਲ ਜੋੜਣੀ ਹੈ। ਜਦੋਂ ਬੰਦੇ ਦੀ ਇਸ ਦੁਨੀਆਂ ਦੇ ਕੰਮਾਂ ਵਿਹਾਰਾਂ ਵਿਚ, ਐਸ਼ੋ ਇਸ਼ਰਤ ਵਿਚ ਮਤ ਮਾਰੀ ਜਾਂਦੀ ਹੈ ਤਾਂ ਕਰਨੀ ਤੇ ਕਥਨੀ ਦੇ ਸੁਮੇਲ ਕੁਮੇਲ ਹੋ ਜਾਂਦੇ ਹਨ। ਬੰਦਾ ਆਪ ਹੁਦਰਾ ਹੋ ਜਾਂਦਾ ਹੈ। ਉਸ ਦੇ ਵਸ ਕੁਝ ਨਹੀਂ ਰਹਿੰਦਾ। ਉਸ ਦੇ ਸੁਖ਼ਨ ਦਾ ਕੋਈ ਮੁਲ ਨਹੀਂ ਰਹਿੰਦਾ। ਉਸ ਦੇ ਸੁਖ਼ਨ ਦਾ ਕੋਈ ਸਚ ਨਹੀਂ ਰਹਿੰਦਾ। ਪਰਵਰਦਗਾਰ ਦਾ ਸਚ ਬੰਦੇ ਦੀ ਕਰਨੀ ਤੇ ਕਥਨੀ ਦਾ ਸਚ ਹੋਣਾ ਚਾਹੀਦਾ ਹੈ।

**ਬੋਲ ਸੰਭਾਲ ਕੇ ਸੁਖ਼ਨ ਮੂੰਹੋਂ,**
ਮਲਕ ਲਿਖਣ ਵਾਲੇ ਤੇਰੇ ਨਾਲ ਮੀਆਂ।
**ਦਿਨੇ ਰਾਤ ਕਰਤਬ ਤੂੰ ਕਰੇਂ ਜਿਹੜੇ,**
ਹਰਦਮ ਲਿਖਣ ਤੇਰਾ ਹਾਲ ਮਾਲ ਮੀਆਂ।
ਅਜ ਸੋਚ ਜਵਾਬ ਕੀ ਦਏਂ ਭਲਕੇ,
ਹੋਏ ਤੁੱਧ ਤੇ ਜਦੋਂ ਸਵਾਲ ਮੀਆਂ।
**ਔਖਾ ਵਕਤ ਹਿਸਾਬ ਹਦਾਇਤੁੱਲਾ,**
**ਅਜੇ ਵਕਤ ਹੈ ਸੁਰਤ ਸੰਭਾਲ ਮੀਆਂ।**

ਹਦਾਇਤੁੱਲਾ, ਸੀਹਰਫੀ, ੩੯੮

ਸੁਖ਼ਨ
sukḥan

ਬੋਲ ਸੰਭਾਲ ਕੇ ਸੁਖ਼ਨ ਮੂੰਹੋਂ
bol sãbāl ke sukḥan mũhõ

ਦਿਨੇ ਰਾਤ ਕਰਤਬ ਤੂੰ ਕਰੇਂ ਜਿਹੜੇ
dine rāt kartab tũ karẽ jére

ਔਖਾ ਵਕਤ ਹਿਸਾਬ ਹਦਾਇਤੁੱਲਾ
ɔkhā wakt hisāb hadāetullā

ਅਜੇ ਵਕਤ ਹੈ ਸੁਰਤ ਸੰਭਾਲ ਮੀਆਂ
aje wakt hɛ sūrt sãbāl mīā̃

**ਸੁਖ਼ਨ** sukḥn

ਨਾਂਵ ਪੁਲਿੰਗ
ਬੋਲ, ਕਲਾਮ, ਸ਼ਬਦ

**ਕੋਈ ਸੁਖ਼ਨ ਨ ਜੀਉ ਤੇ ਲਾਉਣਾ ਈਂ**
koī sukḥn na jīo te lāoṇā ĩ

ਰਾਂਝੇ ਦੇ ਜਾਣ ਤੇ ਹੀਰ ਦੀਆਂ ਮੱਝੀਆਂ ਕਿਸੇ ਹੋਰ ਮਾਹੀ ਕੋਲੋਂ ਸਾਂਭੀਆਂ ਨਹੀਂ ਜਾਂਦੀਆਂ। ਆਖ਼ਿਰ ਹੀਰ ਦੇ ਕਹਿਣ ਤੇ ਰਾਂਝੇ ਨੂੰ ਫਿਰ ਮਾਹੀ ਰਖ ਲੈਂਦੇ ਹਨ। ਹੀਰ ਦੀ ਮਾਂ, ਮਲਕੀ, ਆਪਣੇ ਪੁੱਤਰਾਂ ਨੂੰ ਆਖਦੀ ਹੈ ਕਿ ਕੋਈ ਭੈੜਾ ਸੁਖ਼ਨ, ਸ਼ਬਦ, ਨਾ ਬੋਲਿਓ। ਬਾਪ ਚੂਚਕ ਦਾ ਦਿਲ ਖ਼ਰਾਬ ਹੋਏਗਾ। ਕਿਸੇ ਸੁਖ਼ਨ ਨੂੰ ਦਿਲ, ਜੀਓ ਤੇ ਨਾ ਲਾਇਓ। ਮਾਪਿਆਂ ਪੁੱਤਰਾਂ ਦੀ ਲੜਾਈ ਸੋਭਦੀ ਨਹੀਂ। ਪੁਤਰਾਂ ਨੇ ਘਰ ਦੇ ਸਾਰੇ ਕੰਮ ਸਵਾਰਨੇ ਹੁੰਦੇ ਹਨ। ਪੁਤਰ ਹੀ ਸਾਰੀ

ਕਮਾਈ ਕਰਦੇ ਹਨ ਤੇ ਬੁੱਢੇ ਮਾਪੇ ਉਹਨਾਂ ਦੀ ਕਮਾਈ ਖਾਂਦੇ ਹਨ। ਹੀਰ ਸਿਆਲ ਹੁਣ ਰਾਂਝੇ ਦੀ ਫਿਰ ਹੋ ਗਈ। ਰਾਂਝਾ ਹੀ ਇਹਨਾਂ ਮੱਝੀਆਂ ਦਾ ਮਾਹੀ ਹੈ। ਇਸ ਘਰ ਦੀ ਰਾਖੀ ਕਰਦਾ ਹੈ। ਲੜਾਈ ਦੀ ਥਾਂ ਇਕੱਠੇ ਰਹੋ ਤੇ ਸਾਰੇ ਕੰਮ ਸੌਰ ਜਾਣਗੇ। ਹੁਣ ਰਾਂਝਾ ਏਥੇ ਹੀ ਰਹੇਗਾ। ਤਖ਼ਤ ਹਜ਼ਾਰੇ ਨਹੀਂ ਜਾਏਗਾ। ਰਾਂਝੇ ਦੀ ਵੰਝਲੀ ਦੀ ਸੁਰ ਹੀ ਹੀਰ ਦੀਆਂ ਮੱਝੀਆਂ ਨੂੰ ਸਾਂਭ ਸਕਦੀ ਹੈ। ਹੀਰ ਦੀ ਪ੍ਰੀਤ ਨੂੰ ਪੱਕਿਆਂ ਕਰ ਸਕਦੀ ਹੈ। ਰਾਂਝੇ ਦੇ ਨਾਮ ਤੋਂ ਹੀਰ ਕੁਰਬਾਨ ਕਰ ਦਿੱਤੀ ਹੈ। ਹੀਰ ਤੇ ਰਾਂਝੇ ਦੀ ਪ੍ਰੀਤ ਗੂਹੜੀ ਹੁੰਦੀ ਜਾਂਦੀ ਹੈ ਤੇ ਇਸ ਨਾਲ ਕੈਦੋ ਵਰਗੇ ਚਾਚਿਆਂ ਦੀ ਈਰਖਾ ਵੀ ਵੱਧਦੀ ਜਾਂਦੀ ਹੈ। ਕੋਈ ਕਿਸੇ ਦੇ ਸੁਖ, ਪਿਆਰ ਨੂੰ ਸਹਾਰ ਨਹੀਂ ਸਕਦਾ।

ਮਲਕੀ ਆਖਦੀ, ਲੜਿਓਂ ਜੇ ਨਾਲ ਚੂਚਕ,
**ਕੋਈ ਸੁਖ਼ਨ ਨ ਜੀਉ ਤੇ ਲਾਉਣਾ ਈਂ।**
ਕੇਹਾ ਮਾਪਿਆਂ ਪੁਤਰਾਂ ਲੜਨ ਹੁੰਦਾ,
**ਤੁਸਾਂ ਖੱਟਣਾ ਤੇ ਅਸਾਂ ਖਾਉਣਾ ਈਂ।**
**ਛਿੜ ਮਾਲ ਦੇ ਨਾਲ, ਮੈਂ ਘੋਲ ਘੱਤੀ,**
ਸਾਂਭ ਸਾਂਭ ਰਾਤੀਂ ਘਰੀਂ ਆਉਣਾ ਈਂ।
ਤੂੰਹੀ ਚੋਇ ਕੇ ਦੁਧ ਜਮਾਵਣਾ ਈਂ,
ਤੂੰਹੀ ਹੀਰ ਦਾ ਪਲੰਘ ਵਿਛਾਉਣਾ ਈਂ।
ਕੁੜੀ ਕਲ੍ਹ ਦੀ ਤੇਰੇ ਤੋਂ ਰੁਸ ਬੈਠੀ,
ਤੂੰਹੀ ਓਸ ਨੂੰ ਆਇ ਮਨਾਉਣਾ ਈਂ।
**ਮੰਗੂ ਮਾਲ ਤੇ ਹੀਰ ਸਿਆਲ ਤੇਰੀ,**
ਨਾਲੇ ਘੂਰਨਾ ਤੇ ਨਾਲੇ ਖਾਉਣਾ ਈਂ।
ਤੇਰੇ ਨਾਮ ਤੋਂ ਹੀਰ ਕੁਰਬਾਨ ਕੀਤੀ,
**ਮੰਗੂ ਸਾਂਭ ਕੇ ਚਾਰ ਲਿਆਉਣਾ ਈਂ।**
ਮੰਗੂ ਛੇੜ ਕੇ ਝਲ ਵਿਚ, ਮੀਆਂ ਵਾਰਿਸ,
ਅਸਾਂ ਤਖਤ ਹਜ਼ਾਰੇ ਨਾ ਜਾਉਣਾ ਈਂ।

ਹੀਰ ਵਾਰਿਸ, ੬੯-੭੦

ਸੁਖ਼ਨ
sukḥn

ਕੋਈ ਸੁਖ਼ਨ ਨ ਜੀਉ ਤੇ ਲਾਉਣਾ ਈਂ
koī sukḥn na jīo te lāoṇā ĩ

ਤੁਸਾਂ ਖੱਟਣਾ ਤੇ ਅਸਾਂ ਖਾਉਣਾ ਈਂ
tusā̃ khaṭṭaṇā te asā̃ khāoṇā ĩ

ਛਿੜ ਮਾਲ ਦੇ ਨਾਲ, ਮੈਂ ਘੋਲ ਘੱਤੀ
čhiṛ māl de nāl mɛ kòl kàttī

ਮੰਗੂ ਮਾਲ ਤੇ ਹੀਰ ਸਿਆਲ ਤੇਰੀ
mãgū māl te hīr siāl terī

ਮੰਗੂ ਸਾਂਭ ਕੇ ਚਾਰ ਲਿਆਉਣਾ ਈਂ
mãgū sáb ke čār liāoṇā ĩ

**ਸੁਘੜ ਸੁਜਾਣਿ** súgaṛ sujāṇ

ਵਿਸ਼ੇਸ਼ਣ
ਸਿਆਣਾ, ਤਿੱਖੀ ਬੁੱਧੀ ਵਾਲਾ

**ਪਿਰਿ ਰਖਿਆ ਕੀਨੀ ਸੁਘੜ ਸੁਜਾਣਿ**
pir rakkhiā kīnī súgaṛ sujān

ਕਾਦਰ, ਕਰਤਾਰ, ਸੁਆਮੀ ਨੇ ਆਪ ਰਖਿਆ ਕਰ ਕੇ ਪਿਆਰ ਵਿਚ ਰੱਤੀ ਪ੍ਰੇਮਕਾ ਨੂੰ ਆਪਣੇ ਨਾਲ ਲਾ ਲਿਆ। ਸੁਘੜ ਸੁਜਾਇ, ਸਿਆਣੇ ਪ੍ਰਾਣੀ ਨੇ ਆਪਣੇ ਸੁਆਮੀ ਨਾਲ ਨੇਹੁ ਜੋੜਿਆ, ਆਪਣੇ ਮਾਲਕ ਨਾਲ ਇਕਸੁਰ ਹੋ ਕੇ ਪਰਮ ਪਦ ਪਾਇਆ। ਦੇਵਰ, ਜਿਠਾਣੀ, ਸਸ, ਸਹੁਰੇ ਨਾਲੋਂ ਟੁੱਟ ਕੇ ਪ੍ਰੀਤ ਦੀ ਰੀਤ ਅਪਣਾਈ ਤੇ ਲੋਕ ਪਰਲੋਕ ਸੁਹੇਲੇ ਹੋ ਗਏ। ਅਨਹਦ ਨਾਦ ਨਾਲ ਇਕਸੁਰ, ਇਕਾਗਰ ਹੋ ਕੇ ਸਾਰੇ ਵੈਰੀ ਸੰਘਾਰੇ ਗਏ। ਸਭ ਓਪਰੇ ਆਪਣੇ ਬਣ ਗਏ। ਮਿਤ੍ਰ ਬਣ ਗਏ। ਸਭ ਨਾਲ ਬਣ ਆਈ। ਕੋਈ ਬਿਗਾਨਾ ਨਾ ਰਹਿ ਗਿਆ। ਹਉਮੈ ਤਿਆਗ ਕੇ ਗੁਰ ਪ੍ਰੀਤ ਵਿਚ ਲੀਨ ਹੋ ਕੇ ਗੁਰਮੁਖ ਸਿਰਜਣਹਾਰ ਦੇ ਅਪਾਰ ਬ੍ਰਹਮੰਡ ਦੇ ਰਹੱਸ ਦੀ ਥਾਹ ਲਾਉਣ ਲਗ ਪਿਆ।

ਕਰਤਾਰ ਦੀ ਕੁਦਰਤ ਦੇ ਧਿਆਨ ਵਿਚ, ਗੁਰ ਸ਼ਬਦ ਦੀ ਆਰਾਧਨਾ ਵਿਚ ਸਭ ਦੁਵੈਤ, ਸਭ ਦੁਬਿਧਾ, ਸਭ ਸ਼ੰਕੇ ਦੂਰ ਹੋ ਗਏ। ਸੰਸਾਰ ਦੇ ਝਗੜੇ ਝਾਂਜੇ ਛਡ ਕੇ ਮਨ ਦੀ ਗੁਫਾ ਵਿਚ ਧਿਆਨ ਕੀਤਾ। ਕੁਦਰਤ ਦੇ ਕਰਤਵ ਨੂੰ ਵਿਚਾਰਿਆ ਘੋਖਿਆ। ਪੂਜਾ ਪਾਠ ਤੇ ਹੋਰ ਰਹਿਤਾਂ, ਰੀਤਾਂ ਨੂੰ ਤਿਅਗ ਕੇ ਸਤਿਗੁਰ ਦੇ ਬ੍ਰਹਮੰਡ ਦੇ ਸੰਕਲਪ ਨੂੰ ਸਮਝਣ ਦਾ ਯਤਨ ਕੀਤਾ ਤੇ ਸਤਿਗੁਰ ਦੀ ਕਿਰਪਾ ਨਾਲ ਮਨ ਦੇ ਕਪਾਟ ਖੁਲ੍ਹ ਗਏ। ਕਰਣ ਕਰਾਵਣਹਾਰ ਆਪ ਕਰਤਾਰ ਨੇ ਆਪਣੇ ਸੇਵਕ ਦੇ ਸਿਰ ਤੇ ਹਥ ਰਖਿਆ ਤੇ ਬ੍ਰਹਮੰਡ ਦੇ ਆਕਾਰ, ਸਾਕਾਰ ਦੀ ਸੋਝੀ ਆਈ। ਆਪਣੇ ਸੁਅਮੀ ਨਾਲ ਪ੍ਰੀਤ ਦੀ ਰੀਤ ਨਿਭਾਈ। ਸਾਰੇ ਆਵਣ ਜਾਵਣ ਕੱਟੇ ਗਏ। ਸਾਰੇ ਲੇਖੇ ਵਾਹਿਗੁਰੂ ਦੇ ਲੇਖੇ ਲਗ ਗਏ। ਇਸ ਅਦੁੱਤੀ ਅਵੱਸਥਾ ਵਿਚ ਸਤਿਗੁਰ ਨਾਲ ਮੇਲ ਹੋਇਆ। ਤੇ ਅਗਮ ਅਗੋਚਰ ਨਿਰੰਕਾਰ ਨੇ ਆਪਣੇ ਸੇਵਕ, ਆਪਣੇ ਗੁਰਮੁਖ ਨੂੰ ਸਤਿ, ਸੰਤੋਖ ਤੇ ਸੰਜਮ ਦੇ ਰਾਹ ਪਾਇਆ। ਸਭ ਹਉਮੈ, ਅਹੰਕਾਰ ਤਿਆਗ ਦਿੱਤੇ ਤੇ ਮਨ ਦੀ ਗੁਫਾ ਵਿਚ ਦੈਵੀ ਚਾਨਣ ਹੋ ਗਿਆ। ਇਸ ਉਜਾਲੇ ਵਿਚ, ਇਸ ਅਵੱਸਥਾ ਵਿਚ ਸਭ ਅੰਧੇਰੇ ਦੂਰ ਹੋ ਗਏ। ਪ੍ਰੀਤ ਦੀ ਲੜੀ ਵਿਚ ਪਰੋਤੇ ਦੈਵੀ ਸੂਝ ਦੇ ਮੋਤੀ ਪ੍ਰੇਮਕਾ ਦਾ ਗਹਿਣਾ ਬਣ ਗਏ। ਦੇਵਰ, ਜਿਠਾਣੀ, ਸਸ ਸਹੁਰੇ ਦੇ ਝਗੜੇ ਝਾਂਜੇ ਛਡ ਕੇ ਆਪਣੇ ਆਪ ਨੂੰ ਸੁਆਮੀ ਦੀ ਪ੍ਰੀਤ ਵਿਚ ਪਾਰ ਹੋ ਗਏ। ਇਸ ਜਗਤ ਵਿਚ, ਇਸ ਕਲਿਯੁਗ ਵਿਚ ਵੀ ਸਤਿਗੁਰ ਦੀ ਕਿਰਪਾ ਨਾਲ ਸੇਵਕ ਦਾ ਨਿਸਤਾਰ ਹੋ ਗਿਆ। ਸਤਿਗੁਰ ਸ਼ਬਦ ਦੀ ਆਰਾਧਨਾ,ਸਤਿਗੁਰ ਦੇ ਸੰਕਲਪ ਦੀ ਸੂਝ ਬੂਝ ਸੇਵਕ ਨੇ ਸਹਿਜ ਵਿਚ, ਸੰਜਮ ਵਿਚ ਅਪਣਾਈ ਤੇ ਪਰੀਤ ਦੀ ਰੀਤ ਵਿਚ ਇਕਸੁਰ ਹੋ ਕੇ ਅਨਹਦ ਨਾਲ ਇਕਾਗਰਤਾ ਹੋ ਗਈ। ਸਾਰਾ ਬ੍ਰਹਮੰਡ ਇਕਸੁਰ ਵਿਚ, ਇਕ ਸੰਜਮ ਵਿਚ ਜੁੜ

ਗਿਆ ਤੇ ਸਭ ਅੰਧੇਰੇ ਉਜਾਲੇ ਉਜਾਗਰ ਹੋ ਗਏ।ਆਵਣ ਜਾਣ ਦੀ, ਉਪਜਦੇ ਬਿਨਸਦੇ ਦੀ, ਵਿਗਾਸ ਨਿਕਾਸ ਦੀ ਸੋਝੀ ਆਈ।

ਆਸਾ ਮਹਲਾ ੫ ॥ ਸਸੂ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥ ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ **ਪਿਰਿ ਰਖਿਆ ਕੀਨੀ ਸੁਘੜ ਸੁਜਾਣਿ** ॥ ੧ ॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥ ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥ ੧ ॥ ਰਹਾਉ ॥ **ਪ੍ਰਥਮੇ ਤਿਆਗੀ ਹਉਮੈ ਪ੍ਰੀਤਿ** ॥ **ਦੁਤੀਆ ਤਿਆਗੀ ਲੋਗਾ ਰੀਤਿ** ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ **ਤੁਰੀਆ ਗੁਣੁ ਮਿਲਿ ਸਾਧ ਪਛਾਨੇ** ॥ ੨ ॥ ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥ ੩ ॥ **ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ** ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥ ੪ ॥ ੨ ॥

ਅ.ਗ.ਮ.ਪ, ੩੭੦

**ਸੁਘੜ ਸੁਜਾਣਿ**
súgaṛ sujān

**ਪਿਰਿ ਰਖਿਆ ਕੀਨੀ ਸੁਘੜ ਸੁਜਾਣਿ**
pir rakkhiā kīnī súgaṛ sujāṇ

**ਪ੍ਰਥਮੇ ਤਿਆਗੀ ਹਉਮੈ ਪ੍ਰੀਤਿ**
prathme tiāgī hɔmɛ prīt

**ਦੁਤੀਆ ਤਿਆਗੀ ਲੋਗਾ ਰੀਤਿ**
dutīā tiāgī logā rīt

**ਤੁਰੀਆ ਗੁਣੁ ਮਿਲਿ ਸਾਧ ਪਛਾਨੇ**
turīā guṇ mil sа́d pčhāne

**ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ**
jan nānak bole brám bīčār

**ਸੁਘੜ** súgaṛ
ਵਿਸ਼ੇਸ਼ਣ
ਸਮਝਦਾਰ, ਸੂਝਵਾਨ, ਸੁਚੱਜਾ

**ਇਕ ਸੁਘੜ ਬੇੜੀ ਵਿਚ ਗਾਉਂਦਾ ਹੈ**
ik súgaṛ beṛī wič gāõdā hɛ

ਰਾਂਝਾ ਸੁਘੜ, ਸੁਹਣਾ, ਸੁਚੱਜਾ ਜਵਾਨ ਮੁੰਡਾ ਹੈ। ਲੁੱਡਨ ਦੀ ਬੇੜੀ ਵਿਚ ਵੰਝਲੀ ਵਜਾਉਂਦਾ ਹੈ ਤਾਂ ਸਭ ਉਸ ਦੇ ਗਿਰਦ, ਉਸ ਦੇ ਚਾਰ ਚੁਫੇਰੇ ਮਸਤ ਹੋ ਜਾਂਦੇ ਹਨ। ਉਹ ਗਾਉਂਦਾ ਹੈ ਤਾਂ ਉਸ ਦੇ ਮੁਖ ਤੋਂ ਫੁਲ ਕਿਰਦੇ ਹਨ। ਉਸ ਦੀ ਵੰਝਲੀ ਦੀ ਸਦ,

ਆਵਾਜ਼, ਧੁਨੀ ਨਾਲ ਸਾਰਾ ਮਾਹੌਲ, ਵਾਤਾਵਰਨ ਸਰਸ਼ਾਰ ਹੋ ਜਾਂਦਾ ਹੈ, ਗੀਤਾਂ ਨਾਲ, ਨਾਦ ਨਾਲ ਭਰ ਜਾਂਦਾ ਹੈ। ਇਸ ਇਕਸਾਰ, ਨਿਰੰਜਨ, ਨਿਰੰਤਰ ਮਾਹੌਲ ਵਿਚ ਉਹ ਹੀਰ ਦੀ ਸੇਜ ਤੇ ਲੇਟ ਜਾਂਦਾ ਹੈ। ਹੀਰ ਅਤੇ ਉਸ ਦੀਆਂ ਸਠ ਸਹੇਲੀਆਂ ਉਸ ਦੇ ਗੀਤਾਂ ਤੇ ਮੁਹਤ  ਹੋ ਜਾਂਦੀਆਂ ਹਨ। ਉਸ ਸੁਘੜ, ਸੁਜਾਨ ਗਭਰੂ ਦੀ ਈਨ ਮੰਨਦੀਆਂ ਹਨ। ਉਸ ਲਈ ਸਭ ਕੁਝ ਵਾਰਨ ਨੂੰ ਤਿਆਰ ਹੁੰਦੀਆਂ ਹਨ। ਆਪਣੇ ਅਲਬੇਲੇ, ਬੇਪਰਵਾਹ ਵਤੀਰੇ ਨਾਲ ਰਾਂਝਾ ਉਸ ਸ਼ਾਂਤ ਮਾਹੌਲ ਵਿਚ ਫਤੂਰ ਪਾਉਂਦਾ ਹੈ। ਪਹਿਲੋਂ ਹੀਰ ਗੁੱਸੇ ਹੁੰਦੀ ਹੈ ਕਿ ਉਸ ਦੀ ਸੇਜ ਤੇ ਕੌਣ ਲੇਟਿਆ ਹੈ ਪਰ ਫਿਰ ਉਸ ਤੇ ਮੁਹਤ ਹੋ ਜਾਂਦੀ ਹੈ। ਆਪਣਾ ਸਜਣ ਬਣਾ ਲੈਂਦੀ ਹੈ। ਹੀਰ ਤੇ ਰਾਂਝਾ ਸਦਾ ਲਈ ਅਨਿਖੜ ਹੋ ਜਾਂਦੇ ਹਨ।

ਜਾਇ ਮਾਹੀਆਂ ਪਿੰਡ ਵਿਚ ਗਲ ਤੋਰੀ,
**ਇਕ ਸੁਘੜ ਬੇੜੀ ਵਿਚ ਗਾਉਂਦਾ ਹੈ।**
ਉਹਦੇ ਬੋਲਿਆਂ ਮੁਖ ਤੋਂ ਫੁਲ ਕਿਰਦੇ,
**ਲਖ ਲਖ ਦੇ ਸਦ ਅਲਾਉਂਦਾ ਹੈ।**
ਸਣੇ ਲੁੱਡਨ ਝਬੇਲ ਦੀਆਂ ਦੋਵੇਂ ਰੰਨਾਂ,
ਸੇਜ ਹੀਰ ਦੀ ਤੇ ਰੰਗ ਲਾਉਂਦਾ ਹੈ।
ਵਾਰਿਸ ਸ਼ਾਹ ਕੁਆਰੀਆਂ ਆਫ਼ਤਾਂ ਨੇ,
**ਵੇਖੋ ਕੇਹਾ ਫਤੂਰ ਇਹ ਪਾਉਂਦਾ ਹੈ।**

ਹੀਰ ਵਾਰਿਸ, ੪੯

ਸੁਘੜ
súgaṛ

ਇਕ ਸੁਘੜ ਬੇੜੀ ਵਿਚ ਗਾਉਂਦਾ ਹੈ
ik súgaṛ beṛī wič gāõdā hɛ

ਲਖ ਲਖ ਦੇ ਸਦ ਅਲਾਉਂਦਾ ਹੈ
lakh lakh de sad alāõdā hɛ

ਵੇਖੋ ਕੇਹਾ ਫਤੂਰ ਇਹ ਪਾਉਂਦਾ ਹੈ
wekho kehā fatūr é pāõdā hɛ

**ਸੁਘੜ** súgaṛ

ਵਿਸ਼ੇਸ਼ਣ
ਰਹਿਣੀ ਬਹਿਣੀ ਵਿਚ ਸੁੱਚਜਾ

**ਚਤੁਰ ਸਿਆਣਾ ਸੁਘੜੁ ਸੋਇ**
čatur siāṇā súgaṛ soe

ਉਹ ਮਨੁਖ ਚਤੁਰ ਸਿਆਣਾ ਹੈ, ਸੁਘੜ ਸੁਜਾਨ ਹੈ ਜਿਸ ਨੇ ਅਭਿਮਾਨ ਤਜ ਦਿੱਤਾ ਹੈ, ਜੋ ਅਹੰਕਾਰ ਨੂੰ ਛਡ ਕੇ ਵਾਹਿਗੁਰੂ ਦੀ ਕੁਦਰਤ ਵਿਚ ਧਿਆਨ ਲਾਉਂਦਾ ਹੈ, ਗੁਰ ਸ਼ਬਦ ਜਪਦਾ ਹੈ, ਇਸ ਦੇ ਰਹੱਸ ਦੀ ਖੋਜ ਕਰਦਾ ਹੈ, ਸਤ ਸੰਤੋਖ ਵਿਚ ਰਹਿ ਕੇ ਕਾਦਰ ਦੇ ਸੰਜਮ ਨੂੰ ਸਮਝਣ ਦਾ ਉਪਰਾਲਾ ਕਰਦਾ ਹੈ।ਉਹ ਮਨੁਖ ਚਾਰ ਵੇਦਾਂ ਤੇ ਵਿਚਾਰ ਕਰਕੇ ਉਹਨਾਂ ਦੇ ਤਤ ਨੂੰ ਸਮਝਣ ਦਾ ਯਤਨ ਕਰਦਾ ਹੈ।ਕਾਦਰ ਦੇ ਨਾਮ ਦੀ ਆਰਾਧਨਾ ਕਰਦਾ ਹੈ।ਗੁਰ ਸ਼ਬਦ ਵਿਚ ਸੁਰਤਿ ਲਾ ਕੇ ਸਭ ਦੁੱਖਾਂ ਦਾ ਵਿਨਾਸ ਕਰ ਦੇਂਦਾ ਹੈ।ਹਰ ਖਿਨ ਕਰਤਾਰ ਦੇ ਕੀਰਤਨ

ਵਿਚ ਬਿਤਾਉਂਦਾ ਹੈ।ਆਪਣੇ ਨਿਰੰਕਾਰ ਦੇ ਅਨਹਦ ਨਾਦ ਦਾ ਅੰਮ੍ਰਿਤ, ਰਸ ਮਾਣਦਾ ਹੈ।ਵਾਹਿਗੁਰੂ ਦੇ ਪਵਿਤ੍ਰ ਸ਼ਬਦ ਸਾਗਰ ਵਿਚ ਇਸਨਾਨ ਕਰਦਾ ਹੈ।ਉਸ ਗੁਰਮੁਖ ਦਾ ਮੁਖ ਉਜਲਾ ਹੁੰਦਾ ਹੈ ਤੇ ਮਨ ਨਿਰਮਲ ਹੋ ਜਾਂਦਾ ਹੈ।ਸਤਿ ਸੰਤੋਖ ਵਿਚ ਰਹਿ ਕੇ ਦੈਵੀ ਸੰਜਮ ਜੀਵਨ ਵਿਚ ਬਿਤਾਉਂਦਾ ਹੈ।

ਸਲੋਕੁ ॥ **ਚਤੁਰ ਸਿਆਣਾ ਸੁਘੜੁ ਸੋਇ** ਜਿਨਿ ਤਜਿਆ ਅਭਿਮਾਨੁ ॥ **ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ** ॥ ੪ ॥ ਪਉੜੀ ॥ ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥ ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥ ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥ ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥ **ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ** ॥ ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥ **ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ** ॥ ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥ ੪ ॥

ਅ.ਗ.ਮ.ਪ, ੨੯੭

**ਸੁਘੜੁ**
súgaṛ

**ਚਤੁਰ ਸਿਆਣਾ ਸੁਘੜੁ ਸੋਇ**
čatur siāṇā súgaṛ soe

**ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ**
čār pdārath asṭ síd pàj nānak har nām

**ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ**
pɔ̀ binsɛ ãmrit rasɛ rãg rate nirãkār

**ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ**
sur nar mun jan khojte sukh sāgar gopāl

## ਸੁਘੜੁ ਸੁਜਾਨੀ súgaṛ sujānī

ਵਿਸ਼ੇਸ਼ਣ
ਸੂਝਵਾਨ, ਸਿਆਣਾ

**ਤਿਸ ਕਾ ਸੋਈ ਸੁਘੜੁ ਸੁਜਾਨੀ**
tis kā soī súgaṛ sujānī

ਜਿਸ ਦਾ ਇਹ ਤਨ, ਮਨ, ਧਨ ਹੈ ਉਹੀ ਸੁਘੜ ਸੁਜਾਨ ਹੈ, ਸਿਆਣਾ ਹੈ।ਓਸ ਦੇ ਸਚੁ ਕਾਰਨ ਸਭ ਦੁਖ ਸੁਖ ਇਕਸਾਰ ਹੋ ਜਾਂਦੇ ਹਨ।ਸਚੁ ਤੇ ਸੰਤੋਖ ਦੀ ਬਿਧਿ, ਵਿਧੀ ਨਾਲ ਗੁਰਮੁਖ ਸੰਜਮ ਨਾਲ ਜੀਵਨ ਬਿਤਾਉਂਦਾ ਹੈ।ਉਹ ਹਰ ਵੇਲੇ, ਅਨਦਿਨ,

ਆਪਣੇ ਹਰੀ, ਆਪਣੇ ਕਰਤਾਰ ਨਾਲ ਜੁੜਿਆ ਰਹਿੰਦਾ ਹੈ।ਉਸ ਦੇ ਸਚੁ ਵਿਚ ਲੀਨ ਹੋ ਕੇ ਕੂੜ ਦੀ ਦੁਪਾੜ ਕਰਦੀ ਕੰਧ ਢਾਅ ਦੇਂਦਾ ਹੈ।ਉਹ ਬ੍ਰਹਮੰਡ ਦੇ ਪਵਿਤ੍ਰ ਨਾਮ ਨਾਲ ਇਕਸੁਰ ਤੇ ਇਕਾਗਰ ਹੁੰਦਾ ਹੈ।ਉਸ ਦਾ ਤਨ, ਮਨ, ਧਨ ਕਰਤਾ ਪੁਰਖ ਦੇ ਧਿਆਨ ਵਿਚ ਲਗਦਾ ਹੈ।ਉਹ ਉਸ ਸੁਘੜ ਸੁਜਾਨ ਸਿਰਜਣਹਾਰ ਦੇ ਸੰਜਮ ਵਿਚ ਰਹਿ ਕੇ ਇਸ ਸੰਸਾਰ ਦੇ ਤਪਦੇ ਭਵਜਲ ਨੂੰ ਪਾਰ ਕਰਦਾ ਹੈ।ਅੰਮ੍ਰਿਤ ਦੇ ਅਨਮੋਲ ਹੀਰੇ ਨਾਲ ਉਹ ਸਭ ਦੁਵੰਦ ਕਟਦਾ ਹੈ।ਉਸ ਦਾ ਸੱਚਾ ਤੇ ਸੁੱਚਾ ਜੀਵਨ ਉਸ ਦੇ ਨਿਰੰਕਾਰ, ਉਸ ਦੇ ਸੁਆਮੀ ਦੇ ਲੇਖੇ ਲਗਦਾ ਹੈ।ਉਸ ਦੇ ਸਭ ਲੋਭ ਮੋਹ, ਸਭ ਅਹੰਕਾਰ ਦੂਰ ਹੋ ਜਾਂਦੇ ਹਨ।ਕੂੜ ਦੀਆਂ ਪਾੜਾਂ, ਕੂੜ ਦੀਆਂ ਕੰਧਾਂ ਉਸ ਨੂੰ ਆਪਣੇ ਕਰਤਾਰ ਦੇ ਪਿਆਰ ਤੋਂ ਵਾਂਝਾਂ ਨਹੀਂ ਰਖ ਸਕਦੀਆਂ।ਸਤਿਗੁਰ ਦੀ ਨਦਰ ਨਾਲ, ਮਿਹਰ ਨਾਲ ਉਹ ਸਚੁ ਦੀ ਕੜੀ ਫੜਦਾ ਹੈ।ਸਚੁ, ਸੰਜਮ ਤੇ ਸੰਤੋਖ ਦੇ ਰਾਹ ਤੁਰਦਾ ਹੈ।ਉਸ ਦੀਆਂ ਸਭ ਭਟਕਣਾਂ, ਸਭ ਦੁਬਿਧਾ ਦੂਰ ਹੋ ਜਾਂਦੀਆਂ ਹਨ।ਉਹ ਆਪ ਵੀ ਸੁਘੜ ਸੁਜਾਨ ਬਣ ਜਾਂਦਾ ਹੈ।

ਧਨਾਸਰੀ ਮਹਲਾ ੫ ॥ ਜਿਸ ਕਾ ਤਨੁ ਮਨੁ ਧਨੁ ਸਭੁ **ਤਿਸ ਕਾ ਸੋਈ ਸੁਘੜੁ ਸੁਜਾਨੀ** ॥ ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥ ੧ ॥ **ਜੀਅ ਕੀ ਏਕੈ ਹੀ ਪਹਿ ਮਾਨੀ** ॥ ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥ **ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ** ਗੁਰਿ ਦੀਨੋ ਮੰਤਾਨੀ ॥ ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥ ੨ ॥ **ਓਇ ਜੁ ਬੀਚ ਹਮ ਤੁਮ ਕਛੁ ਹੋਤੇ** ਤਿਨ ਕੀ ਬਾਤ ਬਿਲਾਨੀ ॥ ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥ ੩ ॥ **ਪ੍ਰਗਟਿਓ ਜੋਤਿ ਸਹਜ ਸੁਖ ਸੋਭਾ** ਬਾਜੇ ਅਨਹਤ ਬਾਨੀ ॥ ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥ ੪ ॥ ੫ ॥

ਅ.ਗ.ਮ.ਪ, ੬੭੧

ਸੁਘੜੁ ਸੁਜਾਨੀ
súgaṛ sujānī

ਤਿਸ ਕਾ ਸੋਈ ਸੁਘੜੁ ਸੁਜਾਨੀ
tis kā soī súgaṛ sujānī

ਜੀਅ ਕੀ ਏਕੈ ਹੀ ਪਹਿ ਮਾਨੀ
jī kī ekɛ hī pɛ́ mānī

ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ
ãmrit nām nirmolak hīrā

ਓਇ ਜੁ ਬੀਚ ਹਮ ਤੁਮ ਕਛੁ ਹੋਤੇ
oe jo bīč ham tum kač̣h hote

ਪ੍ਰਗਟਿਓ ਜੋਤਿ ਸਹਜ ਸੁਖ ਸੋਭਾ
pragṭio jot sɛ́j sukh sóbā

**ਸੁਚ ਸੰਜਮੁ** sač sãjam

ਨਾਂਵ ਇਸਤਰੀ ਲਿੰਗ
ਸੁਰਤ

**ਹਰਿ ਹਰਿ ਨਾਮੁ ਰਮਤ ਸੁਚ ਸੰਜਮੁ**
har har nām ramt sueč sãjam

ਗੁਰਮੁਖ ਸਤਿਗੁਰ ਦੀ ਵਡਿਆਈ ਵਿਚ, ਸੁਚ ਸੰਜਮ ਦੇ ਰਾਹ ਤੇ ਚਲਦਾ ਹੈ। ਗੁਰ ਸ਼ਬਦ ਦੇ ਰਹੱਸ ਦੀ ਪਹਿਚਾਣ ਕਰਦਾ ਹੈ ਤੇ ਕਰਤਾਰ ਦੇ ਅਨਹਦ ਨਾਦ ਵਿਚ ਸੁਰਤਿ ਲਾਉਂਦਾ ਹੈ। ਹਰੀ ਦਾ ਨਾਮ ਹੀ ਉਹਦਾ ਮਾਣ ਹੈ, ਉਹਦਾ ਤਾਣ ਹੈ, ਉਹਦਾ ਸਚੁ ਹੈ, ਉਹਦਾ ਸਤਿ ਹੈ। ਜਿਹੜਾ ਮਨੁਖ ਸਤਿਗੁਰੂ ਵਿਚ ਚਿਤੁ ਲਾ ਕੇ ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ, ਕਰਤਾਰ ਦੀ ਕੁਦਰਤ ਦੇ ਸੰਜਮ ਦੇ ਰਹੱਸ ਦੀ ਖੋਜ ਕਰਦਾ ਹੈ, ਉਹ ਸਤਿਗੁਰੂ ਨੂੰ ਭਾਉਂਦਾ ਹੈ, ਉਸ ਦੇ ਸਭ ਕਾਰਜ ਸਫਲ ਹੋ ਜਾਂਦੇ ਹਨ, ਉਸ ਦਾ ਆਵਣ ਜਾਵਣ ਖਤਮ ਹੋ ਜਾਂਦਾ ਹੈ, ਕਲੇਸ਼ ਮਿਟ ਜਾਂਦੇ ਹਨ। ਉਹ ਆਪਣੇ ਕਰਮਾਂ ਦਾ ਬੀਜਿਆ ਆਪੇ ਫਲ ਖਾਂਦਾ ਹੈ ਤੇ ਸਦਾ ਤ੍ਰਿਪਤ ਰਹਿੰਦਾ ਹੈ। ਸਤਿਗੁਰ ਦੀ ਸਰਣੀ ਪੈ ਕੇ ਸਹਿਜੇ ਹੀ ਭਵਜਲ ਪਾਰ ਕਰ ਲੈਂਦਾ ਹੈ।

ਸਲੋਕ ਮਃ ੪ ॥ ਸਤਿਗੁਰ ਵਿਚਿ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥ **ਹਰਿ ਹਰਿ ਨਾਮੁ ਰਮਤ ਸੁਚ ਸੰਜਮੁ** ਹਰਿ ਨਾਮੇ ਹੀ ਤ੍ਰਿਪਤਾਵੈ ॥ **ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ** ॥ ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥ ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥ **ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ** ॥ ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ ॥ ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ ॥ ੧ ॥

ਅ.ਗ.ਮ.੪, ੩੦੩

ਸੁਚ ਸੰਜਮੁ
sueč sãjam

ਹਰਿ ਹਰਿ ਨਾਮੁ ਰਮਤ ਸੁਚ ਸੰਜਮੁ
har har nām ramt sueč sãjam

ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ
har nām tāṇ har nām dībāṇ

ਹਰਿ ਨਾਮੋ ਰਖ ਕਰਾਵੈ
har nāmo rakh krāwɛ

ਨਰਕਿ ਘੋਰਿ ਮੁਹਿ ਕਾਲੈ ਖੜਿਆ
nark kòr mú kālɛ khaṛiā

ਜਿਉ ਤਸਕਰੁ ਪਾਇ ਗਲਾਵੈ
jio taskar pāe glāwɛ

**ਸੁੱਜ** suj

ਕਿਰਿਆ

ਤਕਲੀਫ ਕਰਕੇ ਅੱਖਾਂ ਜਾਂ ਸਰੀਰ ਦੇ ਕਿਸੇ ਅੰਗ ਦਾ ਸੁਜ ਜਾਣਾ

### ਗੰਨੀਆਂ ਸੁੱਜ ਕੇ ਗੁਲਗੁੱਲੇ ਹੋ ਗਈਆਂ

gãnīā̃ suj ke gulgulle ho gaīā̃

ਅੱਖਾਂ ਕਈ ਵਾਰ ਹਵਾ ਪੈਣ ਕਰਕੇ ਜਾਂ ਕਿਸੇ ਹੋਰ ਐਲਰਜੀ ਕਰਕੇ ਇੰਨੀਆਂ ਸੁੱਜ ਜਾਂਦੀਆਂ ਹਨ ਕਿ ਖਲ੍ਹਦੀਆਂ ਹੀ ਨਹੀਂ ਇਸਨੂੰ ਅੱਖਾਂ ਆਉਣੀਆਂ ਵੀ ਕਿਹਾ ਜਾਂਦਾ ਹੈ। ਅੱਖਾਂ ਦੀ ਗੰਨੀਆਂ ਗੁਲਗੁਲੇ ਵਾਂਗੂ ਸੁੱਜ ਜਾਂਦੀਆਂ ਹਨ। ਅੱਖਾਂ ਸਾਫ ਨਾ ਹੋ ਸਕਣ ਕਰਕੇ ਗਿੱਡ ਨਾਲ ਭਰ ਜਾਂਦੀਆਂ ਹਨ। ਪਿੰਡਾਂ ਵਿਚ ਤਰਾਂ ਤਰਾਂ ਦੇ ਦੇਸੀ ਇਲਾਜ ਕੀਤੇ ਜਾਂਦੇ ਹਨ। ਕਦੀ ਅੱਖਾਂ ਉੱਤੇ ਬੱਕਰੀ ਦੇ ਦੁੱਧ ਵਿਚ ਰੂੰ ਦੇ ਫੰਬੇ ਭਿਉਂਕੇ ਰੱਖੇ ਜਾਂਦੇ ਹਨ। ਵਹਿਮਾਂ ਭਰਮਾਂ ਕਰਕੇ ਹਥੌਲੇ ਕਰਾਏ ਜਾਂਦੇ ਹਨ। ਟੂਣੇ ਟਾਮਣ ਕੀਤੇ ਜਾਂਦੇ ਹਨ। ਸਾਧਾਂ ਸੰਤਾਂ ਦੇ ਡੇਰਿਆਂ ਤੋਂ ਪਾਣੀ ਕਰਾਕੇ ਲਿਆਂਦਾ ਜਾਂਦਾ ਹੈ। ਉਸ ਪਾਣੀ ਦੇ ਛਿੱਟੇ ਅੱਖਾਂ ਉੱਤੇ ਮਾਰੇ ਜਾਂਦੇ ਹਨ। ਕਈ ਵਾਰ ਅੱਖਾਂ ਇਤਨੀਆਂ ਸੁੱਜ ਜਾਂਦੀਆਂ ਹਨ ਕਿ ਦਰਦ ਨਾਲ ਪੁੜ-ਪੜੀਆਂ ਵੀ ਦੁੱਖਣ ਲਗ ਪੈਂਦੀਆਂ ਹਨ। ਨਜ਼ਰ ਲੱਗਣ ਤੋਂ ਕਈਆਂ ਦੇ ਪੈਰਾਂ ਦੀ ਮਿੱਟੀ ਚੁੱਕ ਕੇ ਬੱਚੇ ਦੀਆਂ ਅੱਖਾਂ ਉੱਤੋਂ ਦੀ ਛੁਹਾ ਕੇ ਬਲਦੀ ਅਗ ਵਿਚ ਸੁੱਟੀ ਜਾਂਦੀ ਹੈ ਜਾਂ ਸਿਰ ਉੱਤੋਂ ਦੀ ਸੁੱਕੀਆਂ ਲਾਲ ਮਿਰਚਾਂ ਛੁਹਾ ਕੇ ਚੁਲ੍ਹੇ ਦੀ ਅਗ ਵਿਚ ਸੁੱਟੀ ਜਾਂਦੀ ਹੈ। ਦੇਸੀ ਉਹੜ-ਪੋਹੜ ਕਾਰਨ ਕਈ ਵਾਰ ਅੱਖਾਂ ਦੀ ਰੌਸ਼ਨੀ ਹੀ ਜਾਂਦੀ ਰਹਿੰਦੀ ਹੈ।

ਉਸ ਦੀ 'ਅਸੀਸ' ਸੀ ਕਿ 'ਦੁਰਾਸੀਸ', ਬਸ ਜੀ ਉਹੋ ਦਿਨ ਹਦ, ਸਾਡੀਆਂ **ਅੱਖਾਂ ਨ੍ਹੀ ਆਈਆਂ,** ਵਈ ਆ ਕੇ ਜਾਣ ਦਾ ਨਾਉਂ ਈ ਨਾ ਲੈਣ। **ਗੰਨੀਆਂ ਸੁੱਜ ਕੇ ਗੁਲਗੁੱਲੇ ਹੋ ਗਈਆਂ। ਅੱਖਾਂ ਗਿੱਡ ਨਾਲ ਭਰ ਭਰ ਜਾਣ। ਘਰਦਿਆਂ ਨੇ ਬਥੇਰੇ ਟੂਣੇ-ਟਾਮਣ ਤੇ ਹਥੌਲੇ (ਹਥਾਉਲੇ) ਕਰਾਏ, ਦੂਰੋਂ ਨੇੜਿਓਂ ਸਿਆਣਿਆਂ ਤੋਂ ਪਾਣੀ ਕਰਾ ਕਰਾ ਕੇ ਛਿੱਟੇ ਮਾਰੇ,** ਦੋ ਮਹੀਨੇ ਫਿਰ ਜੀ ਅਸੀਂ ਉਹ ਕਸ਼ਟ ਭੋਗਿਆ, ਵਈ ਅੱਖਾਂ ਨੇ ਤਾਂ ਕੀ ਹਟਣਾ ਸੀ, ਪੁੜ ਪੁੜੀਆਂ ਵੀ ਆ ਗਈਆਂ, ਜਾਣੀ ਉੱਠ ਖੜ੍ਹੀਆਂ। ਕਿਸੇ ਸਿਆਣੇ ਦੇ ਕਹੇ 'ਤੇ ਉੱਧਰ ਤਾਂ ਜੀ ਸਾਡੀਆਂ ਅੱਖਾਂ ਵਿਚ ਜ਼ਿੰਕਲੋਸ਼ਣ ਪਾਉਣ ਲੱਗੇ, ਨਾਲੋਂ ਨਾਲ **ਰਾਤਾਂ ਨੂੰ ਬੱਕਰੀ ਦੇ ਦੁੱਧ ਦੇ ਫਹੇ ਬੰਨ੍ਹਣੇ,** ਨਾਲ ਈ ਸਾਡੀ ਸੁੰਦਰਤਾ ਬਾਰੇ ਨਜ਼ਰ ਦਾ ਉਪਾਉ ਕਰਨ ਲਈ, **ਭੋਲੇ ਬੁੜ੍ਹੇ ਦੇ ਪੈਰਾਂ ਦੀ ਮਿੱਟੀ ਚੁੱਕ ਕੇ ਚੁੱਲ੍ਹੇ ਵਿਚ ਫੂਕੀ ਗਈ।** ਸਾਡੇ **ਸਿਰ ਉੱਤੋਂ ਦੀ ਵਾਰ ਕੇ ਲਾਲ ਮਿਰਚਾਂ ਅਗ ਵਿਚ ਸੁੱਟੀਆਂ ਗਈਆਂ,**

ਸਾਰਿਆਂ ਉਪਾਵਾਂ ਤੇ ਦੁਆਈਆਂ ਦੇ ਬਲ ਨਾਲ ਅਸੀਂ ਮਸਾਂ ਮਸਾਂ ਮੁੜ ਕੇ ਜਗ ਦੀ ਰੌਸ਼ਨੀ ਦੇਖਣ ਜੋਗੇ ਹੋਏ। ਜੇ ਇਹ ਉਪਾਉ ਨਾ ਹੁੰਦੇ, ਨਾ ਜਾਣੀਏ 'ਪ੍ਰਾਚਖਸ਼ੂ' ਬਣ ਕੇ ਦੌਧਰ ਦੇ ਅੰਨ੍ਹਿਆਂ ਸਾਧਾਂ ਵਾਲੇ ਡੇਰੇ ਦੇ ਰਾਗੀਆਂ ਤੋਂ ਚਾਰ ਸਰਗਮਾਂ ਸਿੱਖ ਕੇ **ਜੂਨ ਗੁਜ਼ਾਰਾ ਕਰਨਾ ਪੈਂਦਾ।** ਜਾਂ ਫਿਰ ਕਿਸ ਡੇਰੇ ਗੁਰਦੁਆਰੇ ਤੇ ਮੰਦਰ ਵਿਚ ਕਥਾ ਵਾਚਕ ਹੁੰਦੇ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੨੫

ਸੁੱਜ
suj

ਅੱਖਾਂ ਨ੍ਹੀ ਆਈਆਂ
akkhā̃ naī̃ āīā̃

ਗੰਨੀਆਂ ਸੁੱਜ ਕੇ ਗੁਲਗੁੱਲੇ ਹੋ ਗਈਆਂ
gãnīā̃ suj ke gulgulle ho gaīā̃

ਅੱਖਾਂ ਗਿੱਡ ਨਾਲ ਭਰ ਭਰ ਜਾਣ
akkhā̃ giḍ nāl pàr pàr jāṇ

ਘਰਦਿਆਂ ਨੇ ਬਥੇਰੇ ਟੂਣੇ-ਟਾਮਣ ਤੇ ਹਥੌਲੇ (ਹਥਾਉਲੇ) ਕਰਾਏ
kàrdiā̃ ne bathere ṭūṇe ṭāmaṇ te hathɔle krāe

ਦੂਰੋਂ ਨੇੜਿਓਂ ਸਿਆਣਿਆਂ ਤੋਂ ਪਾਣੀ ਕਰਾ ਕਰਾ ਕੇ ਛਿੱਟੇ ਮਾਰੇ
dūrõ neṛõ siāṇiā̃ tõ pāṇī karā karā ke čhiṭṭe māre

ਰਾਤਾਂ ਨੂੰ ਬੱਕਰੀ ਦੇ ਦੁੱਧ ਦੇ ਫਹੇ ਬੰਨ੍ਹਣੇ
rātā̃ n bakrī de dúd de phahe bãnaṇe

ਭੋਲੇ ਬੁੜ੍ਹੇ ਦੇ ਪੈਰਾਂ ਦੀ ਮਿੱਟੀ ਚੁੱਕ ਕੇ ਚੁੱਲ੍ਹੇ ਵਿਚ ਫੂਕੀ ਗਈ
pòle búṛe de pɛrā̃ dī miṭṭī čuk ke čúlle wič phūkī gaī

ਸਿਰ ਉੱਤੋਂ ਦੀ ਵਾਰ ਕੇ ਲਾਲ ਮਿਰਚਾਂ ਅਗ ਵਿਚ ਸੁੱਟੀਆਂ ਗਈਆਂ
sir uttõ dī wār ke lāl mirčā̃ ag wič suṭṭīā̃ gaīā̃

ਜੂਨ ਗੁਜ਼ਾਰਾ ਕਰਨਾ ਪੈਂਦਾ
jūn guzārā karnā pɛ̃dā

**ਸੁਝਾਏ** sujàe

ਕਿਰਿਆ
ਸਮਝਾਏ, ਸਚੁ ਦੇ , ਸਿਮਰਨ ਦੇ ਰਾਹ ਪਾਏ

**ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ**
jis āp sujàe tis sáb kič sū́jɛ

ਜਿਸ ਮਨੁਖ ਨੂੰ ਕਰਤਾਰ ਆਪ ਆਪਣੀ ਕੁਦਰਤ ਦਾ ਰਹੱਸ ਸਮਝਾਉਂਦਾ ਹੈ, ਓਸੇ ਨੂੰ ਹੀ ਇਹ ਸੋਝੀ ਆਉਂਦੀ ਹੈ। ਇਸ ਬ੍ਰਹਮੰਡ ਦੇ, ਇਸ ਕੁਦਰਤ ਦੇ ਆਕਾਰ ਕਰਤਾਰ ਆਪ ਨਿਯਤ ਕਰਦਾ ਹੈ, ਆਪ ਘੜਦਾ

ਹੈ।ਗੁਰਮੁਖ ਉਸ ਦੇ ਸੰਜਮ ਨੂੰ, ਉਸ ਦੀ ਵਿਉਂਤ ਨੂੰ ਕਰਤਾਰ ਦੀ ਆਰਾਧਨਾ ਵਿਚ ਸਮਝਦਾ ਹੈ।ਇਹ ਸੋਝੀ, ਇਹ ਧਿਆਨ ਉਸ ਕਰਤਾਰ ਦੀ ਦਾਤ ਹੈ।ਜਿਵੇਂ ਉਸ ਨੂੰ ਭਾਉਂਦਾ ਹੈ, ਓਵੇਂ ਹੀ ਹੁੰਦਾ ਹੈ।ਮਨੁਖ ਓਵੇਂ ਹੀ ਉਸ ਦੈਵੀ ਆਕਾਰ ਤੇ ਵਿਚਾਰ ਕਰਦਾ ਹੈ।

ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥ **ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ** ॥ ਕਹਿ ਕਹਿ ਕਥਨਾ ਮਾਇਆ ਲੂਝੈ ॥ **ਹੁਕਮੀ ਸਗਲ ਕਰੇ ਆਕਾਰ** ॥ **ਆਪੇ ਜਾਣੈ ਸਰਬ ਵੀਚਾਰ** ॥ ਅਖਰ ਨਾਨਕ ਅਖਿਓ ਆਪਿ ॥ **ਲਹੈ ਭਰਾਤਿ** ਹੋਵੈ ਜਿਸੁ ਦਾਤਿ ॥ ੨ ॥

ਅ.ਗ.ਮ.੧, ੧੫੦

ਸੁਝਾਏ
sujāe

ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ
jis āp sujāe tis sáb kič sűjɛ

ਹੁਕਮੀ ਸਗਲ ਕਰੇ ਆਕਾਰ
hukmī sagal kare ākār

ਆਪੇ ਜਾਣੈ ਸਰਬ ਵੀਚਾਰ
āpe jāṇɛ sarb wičār

ਲਹੈ ਭਰਾਤਿ
lahɛ parāt

**ਸੁੰਞ** sũñ

ਵਿਸ਼ੇਸ਼ਣ
ਖਾਲੀ, ਸੁੰਨੀ, ਵਿਰਲੀ

## ਉਹ ਖਾਲੀ ਏ ਸੁੰਞ ਹਵੇਲੀ

ó khālī e sũñ hwelī

ਹਵੇਲੀ ਸੁੰਞੀ ਪਈ ਹੈ। ਓਥੇ ਹੋਰ ਕੋਈ ਨਹੀਂ। ਕੋਈ ਸੰਗੀ ਸਾਥੀ ਨਜ਼ਰ ਨਹੀਂ ਆਉਂਦਾ। ਓਥੇ ਕਿਸੇ ਨੇ ਸਾਥ ਨਹੀਂ ਦੇਣਾ। ਜਦੋਂ ਇਹ ਦੁਨੀਆਂ ਛਡ ਕੇ ਜਾਣਾ ਹੈ ਤਾਂ ਇਕੱਲੇ ਹੀ ਜਾਣਾ ਪੈਣਾ ਹੈ। ਕੋਈ ਮਦਦ ਕਰਨ ਵਾਲਾ ਨਹੀਂ ਹੋਵੇਗਾ। ਆਪਣੇ ਕਰਮਾਂ ਤੇ ਹੀ ਨਬੇੜੇ ਹੋਣਗੇ। ਹੁਣ ਸੌਣ ਦਾ ਵੇਲਾ ਨਹੀਂ। ਸਹੁਰੇ ਘਰ ਜਾਣ ਦੀ ਤਿਆਰੀ ਕਰੋ। ਚੰਗੇ ਕੰਮ ਕਰੋ। ਕੱਤੋ, ਓਣੋ ਤੇ ਪਿਆਰ ਦਾ ਦਾਜ ਬਣਾਉ। ਹੁਣ ਘੁਰਾੜੇ ਮਾਰਨ ਦਾ ਸਮਾਂ ਨਹੀਂ। ਉਠ ਕੇ ਨੇਕੀ ਦੇ ਰਸਤੇ ਤੁਰਨ ਦਾ ਸਮਾਂ ਹੈ। ਬੰਦਗੀ ਦਾ ਸਮਾਂ ਹੈ। ਪਿਆਰ ਮੁਹੱਬਤ ਦਾ ਸਮਾਂ ਹੈ। ਸਭ ਝਗੜੇ ਝਮੇਲੇ ਛਡ ਕੇ, ਸਭ ਨਫਰਤ ਦੇ, ਈਰਖਾ ਦੇ, ਲਾਲਚ ਦੇ, ਅਹੰਕਾਰ ਦੇ ਰਾਹ ਛਡ ਕੇ ਪਿਆਰ ਦੇ, ਸੁਮੇਲ ਦੇ, ਸ਼ੁਭ ਕੰਮਾਂ ਦੇ ਰਾਹ ਪੈਣਾ ਹੈ। ਇਹ ਹਵੇਲੀ ਖਾਲੀ ਹੈ, ਸੁੰਞੀ ਹੈ। ਇਸ ਨੂੰ ਨੇਕੀ ਨਾਲ, ਪਿਆਰ ਨਾਲ ਭਰਨਾ ਹੈ। ਇਸ ਅੰਧੇਰੀ ਹਵੇਲੀ ਵਿਚ ਪਿਆਰ ਦੀ ਚਿਣਗ ਬਾਲਣੀ ਹੈ। ਇਸ ਨੂੰ ਰੂਹਾਨੀ ਇਸ਼ਕ ਨਾਲ ਰੌਸ਼ਨ ਕਰਨਾ ਹੈ।

**ਉਹ ਖਾਲੀ ਏ ਸੁੰਞ ਹਵੇਲੀ,**

ਤੂੰ ਵਿਚ ਰਹਿਸੇਂ ਇੱਕ ਇਕੇਲੀ,
**ਓਥੇ ਹੋਸੀ ਹੋਰ ਨਾ ਬੇਲੀ,**
**ਸਾਥ ਕਿਸੇ ਦਾ ਬਾਰ ਨਹੀਂ,**
ਉਠ ਜਾਗ ਘੁਰਾੜੇ ਮਾਰ ਨਹੀਂ।

ਕਲਾਮ ਬੁੱਲ੍ਹੇ ਸ਼ਾਹ, ੨

ਸੁੰਞ
sũñ

ਉਹ ਖਾਲੀ ਏ ਸੁੰਞ ਹਵੇਲੀ
ó khālī e sũñ hwelī

ਓਥੇ ਹੋਸੀ ਹੋਰ ਨਾ ਬੇਲੀ
othe hosī hor nā belī

ਸਾਥ ਕਿਸੇ ਦਾ ਬਾਰ ਨਹੀਂ
sāth kise dā bār naā

**ਸੁੰਞਾ** sũñā

ਵਿਸ਼ੇਸ਼ਣ
ਬੇ ਰੌਣਕਾ, ਖਾਲੀ, ਬੇਸਹਾਰਾ

**ਸੁੰਞਾ ਲੋਕ ਬਖ਼ੀਲ ਹੈ ਬਾਬ ਮੈਂਡੇ**

sũñā lok bkhīl hɛ bāb mɛ̃ḍe

ਸੁੰਞੇ, ਇਕੱਲੇ, ਵਿਛੜੇ, ਬਖ਼ੀਲੇ, ਬਿਖੜੇ ਰਾਹਾਂ ਤੇ ਪਿਆ ਬੰਦਾ ਝੂਰਦਾ ਹੈ। ਉਸ ਦੀ ਕੋਈ ਵਾਤ ਨਹੀਂ ਪੁਛਦਾ। ਸਹਿਜ ਵਿਚ, ਸੰਜਮ ਵਿਚ, ਪਿਆਰ ਵਿਚ ਵਿਚਰਦਾ ਬੰਦਾ ਦਿਲਾਂ ਦੇ ਜੋੜ ਜੋੜਦਾ ਹੈ, ਪ੍ਰੀਤ ਦੇ ਸੰਬੰਧਾਂ ਦੀ ਹਾਮੀ ਭਰਦਾ ਹੈ। ਪਿਆਰ ਤੇ ਨੇਕੀ ਦੇ ਰਾਹ ਤੇ ਆਪ ਤੁਰਦਾ ਹੈ ਤੇ ਦੂਸਰੇ ਰਾਹੀਆਂ ਦਾ ਸਾਥ ਦੇਂਦਾ ਹੈ। ਇਹ ਹੁਸਨ, ਇਹ ਦੌਲਤਾਂ ਨਿਤ ਨਹੀਂ ਰਹਿੰਦੀਆਂ। ਬੰਦੇ ਨੂੰ ਹਲੀਮੀ, ਆਜਜ਼ੀ ਨਾਲ, ਨਿਮ੍ਰਤਾ ਨਾਲ ਰਹਿਣਾ ਚਾਹੀਦਾ ਹੈ। ਜ਼ੋਰਾ ਜ਼ੋਰੀ ਨਹੀਂ ਕਰਨੀ ਚਾਹੀਦੀ। ਗ਼ਰੀਬਾਂ, ਨਿਤਾਣਿਆਂ ਦੇ ਨਾਲ ਚੱਲਣ ਵਾਲੇ, ਉਹਨਾਂ ਦੀ ਹਾਮੀ ਭਰਨ ਵਾਲੇ ਨੂੰ ਕਦੀ ਤੋੜਣਾ ਨਹੀਂ ਚਾਹੀਦਾ, ਕਦੀ ਟੋਕਣਾ ਨਹੀਂ ਚਾਹੀਦਾ। ਮੁਸਾਫਰਾਂ ਦਾ ਬੇੜਾ ਪਾਰ ਕਰਨਾ ਚਾਹੀਦਾ ਹੈ। ਲੋੜਵੰਦ ਦੀ ਸਹਾਇਤਾ ਕਰਨੀ ਚਾਹੀਦੀ ਹੈ। ਜਿਨ੍ਹਾਂ ਨੂੰ ਆਪ ਹੀ ਘੋੜੀ ਚੜ੍ਹਾਇਆ ਹੋਵੇ, ਫਿਰ ਉਹਨਾਂ ਨੂੰ ਖਿਚ ਕੇ ਥੱਲੇ ਸੁਟਣਾ ਮਰਦਾਂ ਦਾ ਕੰਮ ਨਹੀਂ। ਸੁੰਞੇ ਲੋਕਾਂ ਦੇ ਨਾਲ ਤੁਰਨਾ, ਉਹਨਾਂ ਦਾ ਸਾਥ ਦੇਣਾ, ਉਹਨਾਂ ਦੀ ਹਾਮੀ ਭਰਨੀ ਸੱਚਾ ਈਮਾਨ ਹੈ, ਧਰਮ ਹੈ। ਸਭ ਦੇ ਭਲੇ ਵਿਚ ਹੀ ਆਪਣਾ ਭਲਾ ਹੈ। ਪਰਵਰਦਗਾਰ ਦੀ ਦਰਗਾਹ ਵਿਚ ਸਚ, ਸੁਚ ਤੇ ਨੇਕੀ ਹੀ ਕਬੂਲ ਹੁੰਦੇ ਹਨ।

**ਸੁੰਞਾ ਲੋਕ ਬਖ਼ੀਲ ਹੈ ਬਾਬ ਮੈਂਡੇ,**
ਮੇਰਾ ਰਬ ਬਖ਼ੀਲ ਨਾ ਲੋੜੀਏ ਜੀ।
ਕੀਚੇ ਗੌਰ ਤੇ ਕੰਮ ਬਣਾ ਦਿਚੇ,
**ਮਿਲੇ ਦਿਲਾਂ ਨੂੰ ਨਾਂਹ ਵਿਛੋੜੀਏ ਜੀ।**
ਏਹੁ ਹੁਕਮ ਤੇ ਹੁਸਨ ਨਾ ਨਿਤ ਰਹਿੰਦੇ,

**ਨਾਲ ਅਜਿਜ਼ੀ ਕਰੋ ਨਾ ਜ਼ੋਰੀਏ ਜੀ।**
ਜੋ ਕੋਈ ਕੰਮ ਗ਼ਰੀਬ ਦਾ ਕਰੇ ਜ਼ਾਇਆ,
ਸਗੋਂ ਓਸਨੂੰ ਹਟਕੀਏ ਹੋੜੀਏ ਜੀ।
ਬੇੜਾ ਲੱਦਿਆ ਹੋਇਆ ਮੁਸਾਫਰਾਂ ਦਾ,
**ਪਾਰ ਲਾਈਏ, ਵਿਚ ਨਾ ਬੋੜੀਏ ਜੀ।**
**ਭਲਾ ਕਰਦਿਆਂ ਢਿਲ ਨਾ ਮੂਲ ਕਰੀਏ,**
ਕਿੱਸਾ ਦੂਰ ਦਰਾਜ਼ ਨਾ ਟੋਰੀਏ ਜੀ।
ਜ਼ਿਮੀ ਨਾਲ ਨਾ ਮਾਰੀਏ ਫੇਰ ਆਪੇ,
ਹਥੀਂ ਜਿਨ੍ਹਾਂ ਨੂੰ ਚਾੜ੍ਹੀਏ ਘੋੜੀਏ ਜੀ।
ਵਾਰਿਸ ਸ਼ਾਹ ਯਤੀਮ ਦੀ ਗ਼ੌਰ ਕਰੀਏ,
**ਹਥ ਆਜਿਜ਼ੀ ਦੇ ਨਾਲ ਜੋੜੀਏ ਜੀ।**

ਹੀਰ ਵਾਰਿਸ, ੧੪੧-੧੪੨

ਸੁੰਞਾ
sũñā

ਸੁੰਞਾ ਲੋਕ ਬਖ਼ੀਲ ਹੈ ਬਾਬ ਮੈਂਡੇ
sũñā lok bkḥīl hɛ bāb mɛ̃ḍe

ਮਿਲੇ ਦਿਲਾਂ ਨੂੰ ਨਾਂਹ ਵਿਛੋੜੀਏ ਜੀ
mile dilā̃ nū nā́ wičhoṛīe jī

ਨਾਲ ਅਜਿਜ਼ੀ ਕਰੋ ਨਾ ਜ਼ੋਰੀਏ ਜੀ
nāl ajizī karo nā zorīe jī

ਪਾਰ ਲਾਈਏ, ਵਿਚ ਨਾ ਬੋੜੀਏ ਜੀ
pār lāīe wič nā boṛīe jī

ਭਲਾ ਕਰਦਿਆਂ ਢਿਲ ਨਾ ਮੂਲ ਕਰੀਏ
pàlā kardiā̃ ṭ̀il nā mūl karīe

ਹਥ ਆਜਿਜ਼ੀ ਦੇ ਨਾਲ ਜੋੜੀਏ ਜੀ
hath ājizī de nāl joṛīe jī

**ਸੁੰਞਾ ਘਰ** sũñā kàr

ਨਾਂਵ, ਪੁਲਿੰਗ
ਉਹ ਘਰ ਜਿੱਥੇ ਕੋਈ ਨਾ ਰਹਿੰਦਾ ਹੋਵੇ

**ਘਰ ਸੁੰਞਾ ਹੋ ਗਿਆ**
kàr sũñā ho giā

ਵਸਦੇ ਵਸਦੇ ਘਰ ਸੁੰਞ ਹੋ ਜਾਂਦੇ ਹਨ। ਇਹ ਵੀ ਪੰਜਾਬੀ ਸਭਿਆਚਾਰ ਦੇ ਚਰਿਤ੍ਰ ਹਨ। ਰਜਦੇ ਪੁਜਦੇ ਜਟ ਇਕ ਅੱਧੇ ਵਿਆਹ ਨਾਲ ਸਬਰ ਨਹੀਂ ਕਰਦੇ। ਜਦੋਂ ਪਹਿਲੀ ਵਹੁਟੀ ਜ਼ਰਾ ਬੁੱਢੀ ਹੋ ਜਾਏ, ਨਵੀਂ ਲੈ ਆਉਂਦੇ ਹਨ। ਫਿਰ ਮਹਾਂ ਭਾਰਤ ਛਿੜ ਜਾਂਦਾ ਹੈ। ਪਹਿਲੀ ਦੇ ਅੰਞਾਣੇ, ਪਹਿਲੀ ਦੇ ਲੀੜੇ ਲੱਤੇ ਸਭ ਰੁਲ ਜਾਂਦੇ ਹਨ। ਹੌਲੀ ਹੌਲੀ ਉਸ ਕੋਲੋਂ ਸਭ ਕੁਝ ਖੋਹ ਲਿਆ ਜਾਂਦਾ ਹੈ। ਪੰਜਾਬੀ ਭਾਈਚਾਰੇ ਵਿਚ ਪਹਿਲੀ ਦਾ ਕੋਈ ਸਾਥ ਨਹੀਂ ਦੇਂਦਾ। ਆਂਢ ਗੁਆਂਢ ਵੀ ਛਡ ਜਾਂਦੇ ਹਨ। ਮਤਰੇਈ ਦੇ ਬੱਚੇ ਪਰਧਾਨ ਹੋ ਜਾਂਦੇ ਹਨ। ਪਹਿਲੀ ਵਹੁਟੀ, ਪਹਿਲੀ ਮਾਂ ਦਾ ਤੇ ਬੁਰਾ ਹਾਲ ਹੋਣਾ ਈ ਹੈ, ਬੱਚਿਆਂ ਨੂੰ ਬਹੁਤ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਜ਼ਮੀਨਾਂ ਦੇ ਝਗੜੇ, ਘਰ ਦੀ ਮਾਲਕੀ ਦੇ ਝਗੜੇ ਵੱਧਦੇ ਹੀ ਜਾਂਦੇ ਹਨ। ਮੁੰਡੇ ਭਾਵੇਂ ਪਹਿਲੀ ਦੇ ਹੋਣ, ਭਾਵੇਂ ਦੂਜੀ ਦੇ, ਸਾਰੇ ਹੀ ਜਾਇਦਾਦ ਦੇ ਹਿੱਸੇਦਾਰ ਹੁੰਦੇ ਹਨ। ਇਸ ਜਾਇਦਾਦ ਦੀ ਖਾਤਰ ਵੈਰ ਵਿਰੋਧ ਵੱਧਦੇ ਹਨ, ਕਤਲ ਹੁੰਦੇ ਹਨ। ਵਸਦੇ ਰਸਦੇ ਘਰ ਬਰਬਾਦੀ ਦੇ ਰਾਹ ਤੁਰ ਪੈਂਦੇ ਹਨ। ਅੰਗ ਸਾਕ ਬਲਦੀ ਤੇ ਹੋਰ ਤੇਲ ਛਿੜਕਦੇ ਹਨ। ਇਕ ਦੂਜੇ ਨੂੰ ਚੁਕਦੇ ਹਨ। ਗ਼ਲਤ ਅਫ਼ਵਾਹਾਂ ਉਠਦੀਆਂ ਹਨ। ਪਹਿਲੀ ਨੂੰ ਮਿੱਟੀ ਵਿਚ ਰੋਲ ਦੇਂਦੇ ਹਨ। ਕਈ ਵਾਰੀਂ ਪਹਿਲੀ ਤੇ ਦੂਜੀ ਦੇ ਪੁਤਰਾਂ ਵਿਚ ਡਟ ਕੇ ਲੜਾਈਆਂ ਹੁੰਦੀਆਂ ਹਨ। ਆਖ਼ਿਰ ਇਸ ਮਹਾਂ ਭਾਰਤ ਵਿਚ ਸਭ ਹਾਰ ਜਾਂਦੇ ਹਨ। ਘਰ ਤਬਾਹ ਹੋ ਜਾਂਦੇ ਹਨ। ਭਾਈਚਾਰਾ, ਸਰਕਾਰ ਕੋਈ ਵੀ ਕਿਸੇ ਨਾਲ ਹਮਦਰਦੀ ਨਹੀਂ ਦਿਖਾਉਂਦਾ। ਸਾਰੇ ਟੱਬਰ ਦਾ ਸਾਰਾ ਸਮਾਂ ਇਕ ਦੂਜੇ ਨੂੰ ਨੀਵਾਂ ਦਿਖਾਉਣ ਤੇ ਲਗ ਜਾਂਦਾ ਹੈ। ਪੰਜਾਬੀਆਂ ਦੇ ਜੀਵਨ ਵਿਚ ਦੂਜਾ ਵਿਆਹ ਸਭ ਤੋਂ ਵੱਡੀ ਇੱਲਤ ਹੈ। ਕਦੀ ਤਾਂ ਦੂਜੇ ਵਿਆਹ ਦਾ ਕਾਰਨ ਪਹਿਲੀ ਦੇ ਮੁੰਡਾ ਨਾ ਹੋਣ ਕਰਕੇ ਹੁੰਦਾ ਹੈ। ਕਈ ਵਾਰ ਬੰਦੇ ਦੀ ਉਂਝ ਹੀ ਮਤ ਮਾਰੀ ਜਾਂਦੀ ਹੈ। ਪਹਿਲੀ ਹੌਲੀ ਹੌਲੀ ਅੱਧਖੜ ਹੋ ਜਾਂਦੀ ਹੈ। ਕਾਮ ਦੀ ਹਨੇਰੀ ਵਿਚ ਭੌਂਦਾ ਸਰਦਾਰ ਦੂਜਾ ਵਿਆਹ ਕਰਦਾ ਹੈ ਜਿਹੜਾ ਆਮ ਤੌਰ ਤੇ ਭਾਈਚਾਰੇ ਅਨੁਸਾਰ ਵਿਆਹ ਵੀ ਨਹੀਂ ਹੁੰਦਾ। ਐਵੇਂ ਹੀ ਕਿਸੇ ਤੀਵੀਂ ਨੂੰ ਘਰ ਲੈ ਆਉਂਦੇ ਹਨ। ਉਸ ਦਾ ਕੋਈ ਅੱਗਾ ਪਿੱਛਾ ਨਹੀਂ ਹੁੰਦਾ। ਕੋਈ ਤੌਰ ਤਰੀਕਾ, ਕੋਈ ਸਲੀਕਾ ਨਹੀਂ ਹੁੰਦਾ। ਬਸ ਪਹਿਲੀ ਦੀ ਵੱਧਦੀ ਉਮਰ ਦੇ ਮੁਕਾਬਲੇ ਤੇ ਦੂਜੀ ਜਵਾਨ ਹੁੰਦੀ ਹੈ, ਘਰੋਂ ਮਾੜੀ ਹੀ ਹੋਵੇ। ਉਸ ਲਈ ਨਵੇਂ ਘਰ ਵਿਚ ਆਪਣੇ ਪੈਰ ਜਮਾਉਣੇ ਹੋਰ ਵੀ ਔਖੇ ਹੁੰਦੇ ਹਨ। ਸਾਰੇ ਸਲੀਕੇ ਛਡ ਕੇ ਨਵੇਂ ਚਰਿਤ੍ਰ ਖੇਢੇ ਜਾਂਦੇ ਹਨ ਤੇ ਕੋਈ ਵੀ ਦਾਅ ਪੇਚ ਜਾਇਜ਼ ਸਮਝਿਆ ਜਾਂਦਾ ਹੈ। ਪੰਜਾਬੀ ਸਭਿਆਚਾਰ ਤੇ ਸਭਿਅਤਾ ਦਾ ਫਾਤਿਆ ਵੱਡਿਆ ਜਾਂਦਾ ਹੈ। ਘਰ ਸੁੰਞਾ ਹੋ ਜਾਂਦਾ ਹੈ।

ਪ੍ਰੀਤਮ ਕੌਰ ਜੱਟਾਂ ਦੇ ਇਕ ਵਡੇ ਘਰਾਣੇ ਵਿਚ ਵਿਆਹੀ ਹੋਈ ਸੀ। ਉਸ ਦਾ ਮੁੰਡਾ ਬਾਈਸਿਕਲ ਤੇ ਚੜ੍ਹ ਕੇ ਸਕੂਲੇ ਜਾਂਦਾ ਸੀ, ਭਾਵੇਂ ਸਕੂਲ ਵਾਲਾ ਸ਼ਹਿਰ ਉਹਨਾਂ ਦੇ ਪਿੰਡ ਤੋਂ ਇਕ ਮੀਲ ਹੀ ਦੂਰ ਸੀ ਤੇ ਪਿੰਡ ਦੇ ਬਾਕੀ ਮੁੰਡੇ ਟੁਰਦੇ ਸਕੂਲੇ ਜਾਂਦੇ ਸਨ। ਉਸ ਦੀ ਨਿੱਕੀ ਜਿਹੀ ਕੁੜੀ ਸ਼ਹਿਰੀ ਨਮੂਨੇ ਦੀਆਂ ਸੀਤੀਆਂ ਰੰਗ ਬਰੰਗੀਆਂ ਫਰਾਕਾਂ ਪਾਂਦੀ ਤੇ ਉਹ ਸਵਾਈਆਂ ਵੀ ਸ਼ਹਿਰ ਵਿਚੋਂ ਹੀ ਜਾਂਦੀਆਂ। ਜਦੋ ਉਹ ਪੱਕੇ ਪਿੰਡ ਆਉਂਦੀ ਤਾਂ ਉਸ ਦੇ ਕਪੜੇ ਪਿੰਡ ਦੀਆਂ ਹੋਰ ਸਾਰੀਆਂ ਕੁੜੀਆਂ, ਜ਼ਨਾਨੀਆਂ ਨਾਲੋਂ ਮਹਿੰਗੇ ਤੇ ਚਿੱਟੇ ਹੁੰਦੇ। **ਕਈ ਵਾਰ ਉਸ ਦੇ ਤਿੰਨੇ ਕਪੜੇ ਹੀ ਰੇਸ਼ਮੀ ਹੁੰਦੇ।** ਉਸ ਦੇ ਪਿੰਡ ਦੇ ਹੋਰ ਲੋਕ ਜਿਨ੍ਹਾਂ ਦੀਆਂ ਕੁੜੀਆਂ ਏਡੇ ਬਖ਼ਤਾਵਰਾਂ ਦੇ ਨਹੀਂ ਵਿਆਹੀਆਂ ਸਨ, **ਉਹਨੂੰ ਵੇਖ ਕੇ ਰਸ਼ਕ ਖਾਂਦੇ।** ਉਹਨਾਂ

ਦੀਆਂ ਵਿਆਹੀਆਂ ਹੋਈਆਂ ਧੀਆਂ ਘਟ ਵਧ ਉਸੇ ਤਰ੍ਹਾਂ ਹੀ ਰਹਿੰਦੀਆਂ ਜਿਵੇਂ ਉਹਨਾਂ ਦੀਆਂ ਨੂੰਹਾਂ ਰਹਿੰਦੀਆਂ ਸਨ ਤੇ ਉਹਨਾਂ ਦੇ ਦੋਹਤਰੇ ਉਸੇ ਤਰ੍ਹਾਂ ਦੇ ਲਗਦੇ ਜਿਸ ਤਰ੍ਹਾਂ ਦੇ ਉਹਨਾਂ ਦੇ ਪੋਤਰੇ। **ਇਹ ਸਾਰੇ ਕਿਸੇ ਦਿਨ ਦਿਹਾਰ ਨੂੰ ਹੀ ਚੰਗੇ ਕਪੜੇ ਪਾਂਦੇ।**

ਪਰ ਤਗੜੇ ਜੱਟਾਂ ਨੂੰ ਅਗੇ ਇਕ ਆਮ ਬੀਮਾਰੀ ਹੁੰਦੀ ਸੀ। ਉਹ ਵਿਆਹ ਦੂਜਾ ਕਰਵਾ ਲੈਂਦੇ ਸਨ। ਜਦੋਂ ਪ੍ਰੀਤਮ ਕੌਰ ਅਧਖੜਾਂ ਵਿਚ ਪੈਰ ਧਰਨ ਲਗੀ ਤਾਂ ਉਸ ਦੇ ਘਰ ਵਾਲੇ, ਪਿਆਰਾ ਸਿੰਘ, ਨੇ ਵੀ ਨਵਾਂ ਵਿਆਹ ਕਰਵਾ ਲਿਆ। ਕੋਈ ਮੇਲ ਨਹੀਂ, ਜੰਞ ਨਹੀਂ। ਆਪੇ ਦੋ ਤਿੰਨ ਯਾਰ ਰਲ ਕੇ ਗਏ ਤੇ ਜ਼ਨਾਨੀ ਲੈ ਆਂਦੀ। ਪਿਆਰਾ ਸਿੰਘ ਨੇ ਆਪਣੀ ਹਵੇਲੀ ਦਾ ਚੁਬਾਰਾ ਖ਼ਾਲੀ ਕਰਵਾਇਆ ਤੇ ਓਥੇ ਟਿਕਾਣਾ ਕਰ ਦਿਤਾ।

ਇਸ ਦੂਜੇ ਵਿਆਹ ਦੀ ਜੇ ਪ੍ਰੀਤਮ ਕੌਰ ਦੇ ਮਨ ਨੂੰ ਚੋਖੀ ਸਟ ਲਗੀ ਸੀ ਤਾਂ ਉਸ ਨੇ ਲੁਕਾ ਲਈ ਸੀ ਕਿਉਂਕਿ ਵੇਖਣ ਵਾਲਿਆਂ ਨੇ ਉਹਦੇ ਵਤੀਰੇ ਵਿਚ ਕੋਈ ਬਹੁਤਾ ਫ਼ਰਕ ਨਾ ਵੇਖਿਆ ਤੇ ਆਂਢ ਗੁਆਂਢ ਨੇ ਉਹਨੂੰ ਲੜਾਈ ਝਗੜਾ ਜਾਂ **ਹਾਲ ਪਾਹਰਿਆ ਕਰਦਿਆਂ ਨਾ ਸੁਣਿਆ।** ਨਵੀਂ ਵਹੁਟੀ ਚੁਬਾਰੇ ਤੇ ਰਹਿੰਦੀ ਰਹੀ ਤੇ ਉਹ ਆਪ ਹੇਠਾਂ। ਪਿੰਡ ਬਰਾਦਰੀ ਲਈ ਅਜੇ ਵੀ ਪਿਆਰਾ ਸਿੰਘ ਦੀ ਵਹੁਟੀ ਪ੍ਰੀਤਮ ਕੌਰ ਹੀ ਸੀ। ਰਾਤ ਪੈਣ ਤਕ ਪਿਆਰਾ ਸਿੰਘ ਹੇਠਾਂ ਹੀ ਰਹਿੰਦਾ। ਆਏ ਗਏ ਤੇ ਕਾਮਿਆਂ ਦੀ ਰੋਟੀ ਦਾ ਬੰਦੋਬਸਤ ਪੁਰਾਣੀ ਵਹੁਟੀ ਦੇ ਜ਼ਿਮੇ ਹੀ ਸੀ ਤੇ **ਘਰ ਚਲਾਣ ਦਾ ਭਾਰ ਵੀ ਉਹਦੇ ਸਿਰ। ਅੰਗ ਸਾਕ ਸੰਭਾਲਣਾ, ਕਿਸੇ ਮੰਗਣੇ ਵਿਆਹ ਤੇ ਜਾਣਾ,** ਇਹ ਸਾਰੇ ਕੰਮ ਉਸ ਦੇ ਸਨ। ਉਸ ਦੇ ਆਪਣੇ ਸਾਕ ਅੰਗ ਵੀ ਬੇਖਟਕੇ ਉਹਦੇ ਘਰ ਆਉਂਦੇ ਤੇ ਉਹਨਾਂ ਨੂੰ ਪਹਿਲਾਂ ਜਿੰਨਾ ਹੀ ਮਾਨ ਮਿਲਦਾ। **ਦਾਣੇ ਫੱਕੇ ਦੀ ਕੂੰਜੀ ਵੀ ਉਹਦੇ ਕੋਲ** ਹੀ ਸੀ ਨਵੀਂ ਵਹੁਟੀ ਬਸ ਆਪਣੀ ਜਾਨ ਦੀ ਹੀ ਜ਼ਿਮੇਵਾਰ ਸੀ।

ਪਰ **ਹੌਲੀ ਹੌਲੀ ਪਾਸਾ ਪਰਤਦਾ ਗਿਆ।** ਨਵੀਂ ਵਹੁਟੀ ਦੇ ਵੀ ਅੰਞਾਣੇ ਹੋ ਗਏ। ਉਹ ਵਿਹੜੇ ਵਿਚ ਖੇਡਦੇ ਰਹਿੰਦੇ ਤੇ ਖੇਡਦੇ ਖੇਡਦੇ ਬਾਹਰ ਨਿਕਲ ਜਾਂਦੇ। ਪਹਿਲਾਂ ਅੰਞਾਣਿਆਂ ਦੇ ਪਿਛੇ ਤੇ ਫਿਰ ਉਸ ਤਰ੍ਹਾਂ ਹੀ ਉਹ ਪਿੰਡ ਵਿਚ ਲੋਕਾਂ ਦੇ ਘਰ ਆਣ ਜਾਣ ਲਗ ਪਈ। ਦਾਣੇ ਕਪੜੇ ਦੀ ਕੁੰਜੀ ਤੇ ਪ੍ਰੀਤਮ ਕੌਰ ਕੋਲ ਸੀ, ਪਰ ਪੈਸੇ ਟਕੇ ਦੀ ਗੰਢ ਪਹਿਲਾਂ ਪਿਆਰਾ ਸਿੰਘ ਨੇ ਆਪਣੇ ਕੋਲ ਕਰ ਲਈ ਤੇ ਫੇਰ ਇਸ ਨਵੀਂ ਵਹੁਟੀ ਦੇ ਹਵਾਲੇ ਕਰ ਦਿਤੀ। ਪ੍ਰੀਤਮ ਕੌਰ ਦੀ ਕੁੜੀ ਪਹਿਲਾਂ ਵਿਆਹੀ ਗਈ ਸੀ।

ਮੁੰਡਾ ਵੀ ਹੁਣ ਜਵਾਨ ਹੋ ਕੇ ਵਿਆਹਿਆ ਗਿਆ ਸੀ। ਪਰ ਉਹ ਪ੍ਰੀਤਮ ਕੌਰ ਲਈ ਬਹੁਤਾ ਆਸਰਾ ਨਹੀਂ ਸੀ। ਆਪਣੀ ਥਾਂ ਮੁੰਡਾ ਆਪਣੀ ਮਾਂ ਨਾਲੋਂ ਵੀ ਬਹੁਤਾ ਦੁਖੀ ਸੀ। ਜਿੰਨੇ ਪੁੱਤਰ ਮਤਰੇਈ ਮਾਂ ਵਿਚੋ ਹੁੰਦੇ ਜਾਣ ਓਨੀ ਹੀ ਉਹ ਦੇ ਹਿਸੇ ਦੀ ਭੋਇੰ ਘਟਦੀ ਜਾਂਦੀ ਸੀ। ਕਿਉਂਕਿ ਭੋਇੰ ਸਾਰੇ ਭਰਾਵਾਂ ਵਿਚ ਇਕੋ ਜਿੰਨੀ ਵੰਡੀ ਜਾਣੀ ਸੀ। ਕੁਝ ਆਪਣੀ ਮਾਂ ਦੇ ਦੁਖੋਂ ਤੇ ਬਹੁਤਾ ਆਪਣੇ ਦੁਖੋਂ **ਉਹ ਆਪਣੇ ਪਿਓ ਨਾਲ ਤੱਤਾ ਠੰਢਾ ਹੋਣ ਲਗ ਪਿਆ,** ਪਰ ਤਗੜੇ ਜਟ ਦੇ ਸਾਹਮਣੇ ਪੁੱਤਰ ਦੀ ਕੋਈ ਪੇਸ਼ ਨਹੀਂ ਜਾਂਦੀ। **ਭੋਇੰ ਭਾਂਡਾ ਤੇ ਸਾਰਾ ਪਿਓ ਦੇ ਨਾਂ ਹੁੰਦਾ ਏ** ਤੇ ਉਸ ਦੇ ਮਰਨ ਤਕ ਉਸ ਦੇ ਨਾਂ ਹੀ ਰਹਿਣਾ ਹੁੰਦਾ ਹੈ। ਪੁੱਤਰ ਨੂੰ ਕੁਝ ਦੇਣਾ ਜਾਂ ਨਾ ਦੇਣਾ ਉਸ ਦੀ ਆਪਣੀ ਮਰਜ਼ੀ ਤੇ ਹੁੰਦਾ ਏ, ਖ਼ਾਸ ਕਰ ਕੇ ਜੇ ਪਿਉ ਪੈਸੇ ਵਾਲਾ ਹੋਵੇ ਤੇ ਉਸ ਨੂੰ ਪੁੱਤਰ ਦੀ ਕਾਰ ਦੀ ਵੀ ਲੋੜ ਨਾ ਹੋਵੇ। ਵਧਦੀ ਵਧਦੀ ਗਲ ਏਥੋਂ ਤਕ ਅਪੜੀ ਕਿ ਪਿਆਰਾ ਸਿੰਘ ਨੇ **ਉਸ ਨੂੰ ਖ਼ਰਚ ਪੱਠਾ ਦੇਣਾ ਵੀ ਬੰਦ ਕਰ ਦਿਤਾ।**

ਫਿਰ ਉਸ ਨੂੰ ਕਨਸੋਆਂ ਅਪੜੀਆਂ ਕਿ ਦੂਜੇ ਵਿਆਹ ਦੇ ਦੁਖੋਂ ਉਸ ਦਾ ਮੁੰਡਾ ਉਸ ਨੂੰ ਮਰਵਾਣ ਨੂੰ ਫਿਰਦਾ ਸੀ। ਉਸ ਨੇ ਮੁੰਡੇ ਨੂੰ ਆਪਣੀਆਂ ਪੈਲੀਆਂ ਵਿਚ ਵੜਨ ਤੋਂ ਵੀ ਮਨ੍ਹਾਂ ਕਰ ਦਿੱਤਾ। ਅਫ਼ਸਰ ਵੀ ਸਾਰੇ ਪਿਆਰਾ ਸਿੰਘ ਦੇ ਨਾਲ ਸਨ। ਉਸ ਦਾ ਪੁੱਤਰ ਆਪਣੀ ਕੋਈ ਪੇਸ਼ ਨਾ ਜਾਂਦੀ ਵੇਖ ਕੇ ਘਰੋਂ ਨਿਕਲ ਗਿਆ ਤੇ ਉਸ ਇਕ ਹੋਰ ਪਿੰਡ ਕਿਸੇ ਦੇ ਫ਼ਾਰਮ ਤੇ ਨੌਕਰੀ ਕਰ ਲਈ। ਉਥੇ ਹੀ ਉਸ ਨੇ ਆਪਣੀ ਵਹੁਟੀ ਮੰਗਵਾ ਲਈ।

ਨੂੰਹ ਪੁੱਤਰ ਦੇ ਜਾਣ ਪਿਛੋਂ ਪ੍ਰੀਤਮ ਕੌਰ ਨੂੰ ਦਮੇਂ ਨੇ ਆ ਘੇਰਿਆ। ਬੀਮਾਰੀ ਲਗ ਜਾਣ ਦੇ ਡਰ ਤੋਂ ਪਿਆਰਾ ਸਿੰਘ ਨੇ ਹੁਣ ਉਹਦੇ ਮੱਥੇ ਲਗਣਾ ਵੀ ਛਡ ਦਿਤਾ। ਦਮਾ ਛੂਤ ਦੀ ਬੀਮਾਰੀ ਨਹੀਂ, ਪਰ ਜੇ ਇਸ ਬਹਾਨੇ ਇਕ ਬੁੱਢੀ ਤੇ ਬੀਮਾਰ ਵਹੁਟੀ ਤੋਂ ਜਾਨ ਛੁਟਦੀ ਹੋਵੇ ਤਾਂ ਇਹ ਕੋਈ ਏਡਾ ਮਾੜਾ ਬਹਾਨਾ ਨਹੀਂ। ਵਡਾ ਗੁੱਸਾ ਉਸ ਨੂੰ ਇਹ ਸੀ ਕਿ ਪ੍ਰੀਤਮ ਕੌਰ ਦੀ ਕੁੱਖੋਂ ਹੋਇਆਂ ਪੁੱਤਰ ਉਸ ਨੂੰ ਜਾਨੋਂ ਮਾਰ ਦੇਣ ਦੀ ਸੋਚਦਾ ਰਿਹਾ ਸੀ।

**ਪ੍ਰੀਤਮ ਕੌਰ ਹੁਣ ਬਸ ਆਪਣੇ ਆਪ ਜੋਗੀ ਹੀ ਰਹਿ ਗਈ ਸੀ।** ਇਕੱਲੀ ਹੀ ਮੰਜੀ ਤੇ ਪਈ ਰਹਿੰਦੀ ਤੇ ਜਦੋਂ ਭੁੱਖ ਲਗਦੀ ਕੁਝ ਖਾ ਪਕਾ ਲੈਂਦੀ। ਨਿੱਕੀ ਵਹੁਟੀ ਦੇ ਬਾਲਾਂ ਨੂੰ ਉਸ ਤੋਂ ਦਮਾ ਹੋ ਜਾਣ ਦਾ ਡਰ ਸੀ। ਉਂਜ ਵੀ ਵਡੇ ਵਿਹੜੇ ਵਿਚ ਸਾਹਮਣੇ ਬੀਮਾਰ ਦੀ ਮੰਜੀ ਪਈ ਬੁਰੀ ਲਗਦੀ ਏ। ਹਵੇਲੀ ਦੀ ਇਕ ਗੁੱਠੇ ਇਕ ਵਖਰਾ ਜਿਹਾ ਕੋਠਾ

ਸੀ, ਜਿਸ ਵਿਚ ਮੀਂਹ ਕਣੀ ਤੋਂ ਬਚਾਅ ਲਈ, ਗੋਹੇ, ਮੰਜੀਆਂ ਦੇ ਵਾਧੂ ਪਾਵੇ ਤੇ ਸੇਰੂ, ਹਲ ਦਾ ਕੁੜ ਜਾਂ ਪੰਜਾਲੀਆਂ ਦੀਆਂ ਅਰਲੀਆਂ ਅਤੇ ਮੁਠੀਏ ਬਣਵਾਉਣ ਲਈ ਲਕੜਾਂ ਪਈਆਂ ਰਹਿੰਦੀਆਂ ਸਨ। ਇਹ ਕੋਠਾ ਸਾਫ਼ ਕਰ ਕੇ ਪ੍ਰੀਤਮ ਕੌਰ ਦੀ ਮੰਜੀ ਉਥੇ ਕਰ ਦਿਤੀ ਗਈ ਤੇ ਘਰ ਨਾਲੋਂ ਉਸ ਦਾ ਸੰਬੰਧ ਬਿਲਕੁਲ ਟੁਟ ਗਿਆ।

ਫਿਰ ਪਾਕਿਸਤਾਨ ਬਣ ਗਿਆ। ਦੁਨੀਆਂ ਦੇ ਪਦਾਰਥਾਂ ਵਿਚੋਂ ਪਿਆਰਾ ਸਿੰਘ ਦਾ ਹਿੱਸਾ ਘਟ ਗਿਆ ਤੇ ਪ੍ਰੀਤਮ ਕੌਰ ਦਾ ਹੋਰ ਵੀ ਘਟ ਗਿਆ। ਜਾਂ ਇਸ ਤਰ੍ਹਾਂ ਕਹਿ ਲਵੋ ਕਿ ਉਸ ਦਾ ਹਿੱਸਾ ਅਸਲੋਂ ਹੀ ਮੁਕ ਗਿਆ। ਕਿਉਂਕਿ ਘਟਿਆ ਹੋਇਆ ਤਾਂ ਪਹਿਲਾਂ ਹੀ ਬਥੇਰਾ ਸੀ। ਉਸ ਦਾ ਪੁੱਤਰ ਵੀ ਉਸ ਕੋਲ ਨਹੀਂ ਆ ਸਕਦਾ ਸੀ ਕਿਉਂਕਿ ਉਸ ਤੇ ਪਿਆਰਾ ਸਿੰਘ ਇਕ ਦੂਜੇ ਦੇ ਜਾਨ ਦੇ ਵੈਰੀ ਸਨ। ਉਹ ਉਸ ਨੂੰ ਆਪਣੇ ਨਾਲ ਵੀ ਨਹੀਂ ਲਿਜਾ ਸਕਦਾ ਸੀ ਕਿਉਂਕਿ ਜਿਸ ਫ਼ਾਰਮ ਵਿਚ ਉਹ ਮੁੰਡਾ ਨੌਕਰ ਸੀ ਉਹ ਤੇ ਪਾਕਿਸਤਾਨ ਰਹਿ ਗਿਆ ਸੀ ਤੇ ਉਹ ਹੁਣ ਕਿਸੇ ਹੋਰ ਨੌਕਰੀ ਦੀ ਭਾਲ ਵਿਚ ਸੀ। ਉਹ ਆਪ ਬੀਮਾਰ ਰਹਿੰਦੀ ਸੀ। ਬਹੁਤੀ ਰੋਟੀ ਤੇ ਉਸ ਨੇ ਖਾਣੀ ਹੀ ਨਹੀਂ ਸੀ। ਇਸ ਲਈ ਉਸ ਦਾ ਘਰ ਵਾਲਾ ਤੇ ਸੌਂਕਣ ਉਹਨੂੰ ਛੇ ਮਹੀਨਿਆਂ ਪਿਛੇ ਮਣ ਡੇਢ ਮਣ ਦਾਣਿਆਂ ਤੇ ਬਸ ਕਰਦੇ। ਨਿੱਕੀ ਵਹੁਟੀ ਦੇ ਲਾਹੇ ਹੋਏ ਕਪੜੇ ਉਸ ਨੂੰ ਪਾਉਣ ਲਈ ਘਲ ਦੇਂਦੇ। ਪ੍ਰੀਤਮ ਕੌਰ ਆਪਣੀ **ਮੰਜੀ ਤੇ ਪਈ ਖਊਂ ਖਊਂ ਕਰਦੀ ਰਹਿੰਦੀ।** ਦੌਰਾ ਪੈਣ ਤੇ ਬਹੁਤ ਹੀ ਬੁਰਾ ਹਾਲ ਹੁੰਦਾ। ਦੌਰਾ ਹਟਣ ਤੇ ਜੇ ਕਦੀ ਭੁੱਖ ਲਗਦੀ ਤਾਂ **ਉਠ ਕੇ ਇਕ ਅਧ ਰੋਟੀ ਥਪ ਲੈਂਦੀ।**

ਸਿਆਣੇ ਕਹਿੰਦੇ ਨੇ ਪੈਸਾ ਤੁਹਾਨੂੰ ਦੁਨੀਆਂ ਦੇ ਦੂਜੇ ਲੋਕਾਂ ਦੇ ਕੰਮ ਤੇ ਹਕ ਦੇਂਦਾ ਏ। ਕਿਧਰੇ ਸਵਿਟਜ਼ਰਲੈਂਡ ਵਿਚ ਬੈਠਾ ਕੋਈ ਤੁਹਾਡੇ ਲਈ ਘੜੀ ਬਣਾ ਰਿਹਾ ਏ, ਕੋਈ ਅਮਰੀਕਾ ਵਾਸੀ ਤੁਹਾਡੇ ਲਈ ਫ਼ਾਊਂਟੈਨ ਪੈੱਨ ਤਿਆਰ ਕਰ ਰਿਹਾ ਏ, ਕੋਈ ਜਾਪਾਨੀ ਤੁਹਾਡੇ ਲਈ ਬਟਨ ਘੜ ਰਿਹਾ ਏ, ਤੁਹਾਡੀ ਜੇਬ ਵਿਚਲੇ ਪੈਸੇ ਦਾ ਸਦਕਾ। ਦੂਜੇ ਪਾਸੇ ਜੇ ਤੁਹਾਡੇ ਕੋਲ ਕਦੀ ਵੀ ਕਿਸੇ ਨੂੰ ਦੇਣ ਨੂੰ ਕੁਝ ਨਹੀਂ, ਵੇਲੇ ਕੁਵੇਲੇ ਲਈ ਸਾਗ ਭਾਜੀ ਵੀ ਨਹੀਂ, ਵਿਹੜੇ ਵਿਚ ਕਿਸੇ ਰੁੱਖ ਦੀ ਛਾਂ ਵੀ ਨਹੀਂ ਤਾਂ ਲੋਕਾਂ ਨਾਲ ਤੁਹਾਡੇ ਸੰਬੰਧਾਂ ਤੇ ਇਸ ਦਾ ਜ਼ਰੂਰ ਹੀ ਅਸਰ ਪਵੇਗਾ। ਪ੍ਰੀਤਮ ਕੌਰ ਨੂੰ ਹੁਣ ਜਦ ਉਸ ਦੇ ਘਰ ਵਾਲੇ ਤੇ ਉਸ ਦੇ ਪੁੱਤਰ ਤੇ ਨੂੰਹ ਨੇ ਛਡ ਦਿਤਾ ਸੀ, ਤਾਂ ਲੋਕਾਂ ਦੇ ਉਸ ਨੂੰ ਛਡ ਦੇਣ ਵਿਚ ਕਿਹੜੀ ਹੈਰਾਨੀ ਦੀ ਗਲ ਸੀ।

ਇਕ ਦਿਨ ਉਸ ਦਾ ਘਰ ਵਾਲਾ ਸ਼ਹਿਰ ਜਾਣ ਲਈ ਤਿਆਰ ਹੋਇਆ ਹੋਇਆ ਸੀ। ਇਸ ਆਸ ਉਤੇ ਕਿ ਸ਼ਾਇਦ ਉਸ ਦਾ ਉਸ ਨਾਲ ਅਜੇ ਵੀ ਕੁਝ ਸੰਬੰਧ ਹੋਵੇ, ਉਸ ਨੇ ਗਵਾਂਢ ਤੋਂ ਇਕ ਅੰਞਾਣੇ ਨੂੰ ਕਿਹਾ: ‘‘ਜਾ ਕਰਤਾਰੇ ਦੇ ਬਾਪੂ ਨੂੰ ਜ਼ਰਾ ਆਖ, ਕਰਤਾਰੇ ਦੀ ਬੀਬੀ ਕਹਿੰਦੀ ਏ ਸ਼ਹਿਰੋਂ ਮੇਰੇ ਲਈ ਕੋਈ ਦਵਾਈ ਲੈਂਦੇ ਆਉਣ, ਮੇਰਾ ਬਹੁਤ ਬੁਰਾ ਹਾਲ ਏ।’’ ਉਸ ਅੰਞਾਣੇ ਨੇ ਆ ਕੇ ਕਿਹਾ: ‘‘ਉਹ ਕਹਿੰਦੇ ਨੇ ਦਵਾਈ ਮੰਗਵਾਣੀ ਏ ਤਾਂ ਪੈਸੇ ਦਿਉ।’’ ਉਸ ਦੇ ਘਰ ਵਾਲੇ ਨੇ ਉਸ ਨੂੰ ਅਸਲੋਂ ਹੀ ਛਿਨਕ ਦਿਤਾ ਹੋਇਆ ਸੀ। ਉਸ ਕੋਲ ਪੈਸੇ ਕਿਥੋਂ ਆਏ? ‘‘ਅਛਾ’’ ਕਹਿ ਕੇ ਉਸ ਅੰਞਾਣੇ ਨੂੰ ਟੋਰ ਦਿਤਾ।

ਇਕ ਦਿਨ ਮੂੰਹ ਵਲ੍ਹੇਟ ਕੇ ਲੇਟੀ ਹੋਈ ਪ੍ਰੀਤਮ ਕੌਰ ਨੂੰ ਇਸ ਤਰ੍ਹਾਂ ਲਗਾ ਜਿਵੇਂ ਉਸ ਦੀ ਮੰਜੀ ਦੇ ਨੇੜੇ ਇਕ ਚੂਚਾ ਚਲਉਂ ਚਲਉਂ ਕਰ ਰਿਹਾ ਏ। ਉਸ ਮੂੰਹ ਤੋਂ ਕਪੜਾ ਲਾਹ ਕੇ ਪਾਸਾ ਪਰਤ ਕੇ ਵੇਖਿਆ ਚਿਤਰ ਮਿਤਰ ਰੰਗ ਦਾ ਇਕ ਚੂਚਾ ਧੌਣ ਉੱਚੀ ਕਰ ਚਿਚਲਾ ਰਿਹਾ ਸੀ। ਨਾਲ ਹੀ ਉਹ ਹੌਲੀ ਹੌਲੀ ਪੈਰ ਪੁਟ ਕੇ ਕੁਝ ਲਭ ਰਿਹਾ ਸੀ। ਪਤਾ ਨਹੀਂ ਇਹ ਹੋਰ ਚੂਚਿਆਂ ਨਾਲੋਂ ਨਿਖੜ ਕੇ ਕਿਸ ਤਰ੍ਹਾਂ ਇਥੇ ਆ ਗਿਆ ਸੀ ਤੇ ਹੁਣ ਇਹਨੂੰ ਪਿਛਾਂਹ ਦਾ ਰਾਹ ਨਹੀਂ ਆਉਂਦਾ ਸੀ। ਬੂੰਡਾ ਵੀ ਵਾਹਵਾ ਵਡਾ ਸੀ ਕੁਕੜੀ ਜਾਪਦੀ ਸੀ। ਪ੍ਰੀਤਮ ਕੌਰ ਉਠੀ। ਉਸ ਨੇ ਥੋੜਾ ਜਿਹਾ ਆਟਾ ਭਿਉਂ ਕੇ ਗੋਲੀਆਂ ਬਣਾ ਕੇ ਉਸ ਨੂੰ ਪਾਇਆ ਤੇ ਉਹ ਖਾਣ ਲਗ ਪਿਆ। ਉਹ ਖਾ ਕੇ ਉਥੇ ਚੁਗਦਾ ਰਿਹਾ ਤੇ ਰਾਤ ਨੂੰ ਪ੍ਰੀਤਮ ਕੌਰ ਨੇ ਉਸ ਨੂੰ ਇਕ ਟੋਕਰੀ ਹੇਠਾਂ ਕਜ ਦਿਤਾ। ਅਗਲੇ ਦਿਨ ਤੋਂ ਇਹ ਚੂਚਾ ਉਥੇ ਹੀ ਰਹਿਣ ਲਗ ਪਿਆ। ਫਿਰ ਚੁਗ ਕੇ ਇਹ ਇਥੇ ਹੀ ਆ ਜਾਂਦਾ ਤੇ ਇਥੇ ਹੀ ਰਾਤ ਕਟਦਾ। ਹੁਣ ਇਸ ਨੂੰ ਚੂਚਾ ਆਖਣਾ ਸ਼ਾਇਦ ਠੀਕ ਨਾ ਹੋਵੇ। ਕਿਉਂਕਿ ਕੁਝ ਹੀ ਹਫ਼ਤਿਆਂ ਵਿਚ ਇਹ ਪੂਰੀ ਕੁਕੜੀ ਬਣ ਗਈ ਸੀ।

ਫਿਰ ਇਕ ਦਿਨ ਇਹ ਕੂਕ ਕੂਕ ਕਰਦੀ ਕੋਠੇ ਦੀ ਇਕ ਕੰਧ ਵਿਚ ਬਣੇ ਆਲੇ ਵਿਚ ਵੜ ਕੇ ਬੈਠ ਗਈ। ਕੁਝ ਚਿਰ ਪਿਛੋਂ ਪ੍ਰੀਤਮ ਕੌਰ ਨੇ ਉਠ ਕੇ ਬੈਠੀ ਹੋਈ ਕੁਕੜੀ ਦੀਆਂ ਲੱਤਾਂ ਪਿਛੇ ਪੋਲਾ ਜਿਹਾ ਹਥ ਸਰਕਾਇਆ। ਉਥੇ ਆਂਡਾ ਪਿਆ ਸੀ। ਉਸ ਨੇ ਘੁਟ ਕੇ ਮੁਠ ਵਿਚ ਫੜ ਲਿਆ ਤੇ ਕੁਕੜੀ ਨੂੰ ਪਿਆਰ ਨਾਲ ਚੁਕ ਕੇ ਚੁਗਣ ਲਈ ਬਾਹਰ ਸੁੱਟ ਦਿਤਾ।

ਆਂਡਾ ਅਜੇ ਕੁਝ ਗਰਮ ਸੀ। ਕੁਕੜੀ ਨੇ ਹੁਣੇ ਹੀ ਦਿਤਾ ਹੋਣਾ ਏ। ਉਹ ਮੁੱਠ ਖੋਲ੍ਹ ਕੇ ਤਲੀ ਤੇ ਪਏ ਆਂਡੇ ਨੂੰ ਵੇਖ ਕੇ ਰਸ ਲੈਂਦੀ ਰਹੀ ਜਿਵੇਂ

ਸਿਆਲ ਵਿਚ ਧੁੱਪ ਦਾ ਰਸ ਲਈਦਾ ਏ। ਬੜੇ ਚਿਰ ਪਿਛੋਂ ਅਜ ਉਹਦੇ ਕੋਲ ਵੀ ਇਹੋ ਜਿਹੀ ਸ਼ੈ ਸੀ ਜਿਸ ਦੀ ਕਿਸੇ ਨੂੰ ਲੋੜ ਹੋ ਸਕਦੀ ਸੀ। ਆਂਡੇ ਪਿੰਡ ਦੀ ਹੱਟੀ ਤੇ ਵਿਕ ਜਾਂਦੇ ਸਨ। ਪਿੰਡ ਵਿਚ ਜਿਸ ਕਿਸੇ ਨੇ ਵੀ ਆਂਡੇ ਵੇਚਣੇ ਹੁੰਦੇ ਉਹ ਦੁਕਾਨ ਤੇ ਦੇ ਆਉਂਦਾ ਤੇ ਉਥੋਂ ਇਕ ਸਾਈਕਲ ਵਾਲਾ ਆਦਮੀ ਖ਼ਰੀਦ ਕੇ ਸ਼ਹਿਰ ਲੈ ਜਾਂਦਾ। ਇਕ ਆਂਡੇ ਦੇ ਛੇ ਪੈਸੇ ਮਿਲਦੇ ਸਨ। ਪ੍ਰੀਤਮ ਆਂਡਾ ਉਥੇ ਲੈ ਗਈ।

ਕਿੰਨੇ ਚਿਰ ਤੋਂ ਉਸ ਨੇ ਆਪਣੀ ਧੀ ਨੂੰ ਚਿੱਠੀ ਨਹੀਂ ਲਿਖੀ ਸੀ। ਤਿੰਨਾਂ ਪੈਸਿਆਂ ਦਾ ਕਾਰਡ ਲੈ ਕੇ ਦੁਕਾਨ ਤੋਂ ਹੀ ਉਸ ਨੇ ਲਿਖਵਾ ਲਿਆ। ਤਿੰਨ ਕੁ ਪੈਸੇ ਅਜੇ ਹੋਰ ਸਨ। **ਅਗ ਬਾਲਣ ਲਈ ਕੋਲਾ ਅੰਗਿਆਰ ਲੈਣ ਲਈ ਉਸ ਨੂੰ ਘਰ ਘਰ ਖੱਜਲ ਹੋਣਾ ਪੈਂਦਾ ਸੀ।** ਤਿੰਨ ਪੈਸਿਆਂ ਦੀ ਉਸ ਇਕ ਤੀਲਾਂ ਦੀ ਡੱਬੀ ਲੈ ਲਈ।

ਏਨਾ ਕੁਝ ਤੇ ਅਜ ਦੇ ਆਂਡੇ ਵਿਚੋਂ ਸੀ, ਕਲ੍ਹ ਉਸ ਦੀ ਕੁਕੜੀ ਹੋਰ ਆਂਡਾ ਦੇਵੇਗੀ। ਪਰਸੋਂ ਹੋਰ ਤੇ ਉਸ ਤੋਂ ਮਗਰੋਂ ਵੀ ਹਰ ਰੋਜ਼ ਆਂਡੇ ਵੇਚ ਕੇ ਉਹ ਆਪਣੀਆਂ ਲੋੜਾਂ ਖ਼ਰੀਦੇਗੀ ਉਸ ਦੇ ਘਰ ਲਹਿਰ ਬਹਿਰ ਹੋ ਜਾਵੇਗੀ।

ਬਹੁਤਾ ਫਿਰਨ ਕਰ ਕੇ ਅਜ ਲੌਢੇ ਵੇਲੇ ਉਹਦੀ ਅਖ ਲਗ ਗਈ। ਉਹ ਢੇਰ ਚਿਰ ਸੁੱਤੀ ਰਹੀ ਹੋਵੇਗੀ ਕਿਉਂਕਿ ਆਪਣੀ ਕੁਕੜੀ ਦੀ ਦਰਦਨਾਕ ਕੁਆਂਕ ਸੁਣ ਕੇ ਜਦ ਉਹ ਉਭੜਵਾਹੇ ਉਠੀ ਤਾਂ ਚੋਖੇ ਘੁਸ ਮੁਸੇ ਜਿਹੇ ਵਿਚ ਇਕ ਬਿੱਲਾ ਉਸ ਦੀ ਕੁਕੜੀ ਨੂੰ ਮੂੰਹ ਵਿਚ ਪਾਈ ਭੱਜਾ ਜਾ ਰਿਹਾ ਸੀ। ਕੁਕੜੀ ਅਜੇ ਜੀਉਂਦੀ ਸੀ। ਉਹ ਕੁਆਂਕ ਰਹੀ ਤੇ ਪਰ ਮਾਰ ਰਹੀ ਸੀ । ਕੁਕੜੀ ਦੇ ਪਰ ਬਿੱਲੇ ਦੀਆਂ ਲੱਤਾਂ ਤੇ ਵਜਦੇ ਸਨ, ਪਰ ਇਸ ਨਾਲ ਬਿੱਲੇ ਦੀ ਦੌੜ ਵਿਚ ਕੋਈ ਫ਼ਰਕ ਨਹੀਂ ਪੈਂਦਾ ਸੀ। ਪ੍ਰੀਤਮ ਕੌਰ ਬਿੱਲੇ ਦੇ ਮਗਰ ਭਜੀ ਵੀ, ਪਰ ਉਹ ਕੰਧ ਟਪ ਕੇ ਅੱਖੋਂ ਉਹਲੇ ਹੋ ਗਿਆ। ਪ੍ਰੀਤਮ ਕੌਰ ਹੁਣ ਕੀਹਦੇ ਮਗਰ ਭਜੇ? ਅਗਲੇ ਘਰਾਂ ਵਿਚੋਂ ਵਾਜ ਆਈ "ਫੜੋ ਓਏ, ਬਿੱਲਾ ਕੁਕੜੀ ਲੈ ਗਿਆ।" ਪਰ ਬਿੱਲਾ ਕਿਥੇ ਫੜਿਆ ਜਾਂਦਾ।

**ਘਰ ਸੁੰਵਾ ਹੋ ਗਿਆ।** ਅਗੇ ਤੇ ਪ੍ਰੀਤਮ ਕੌਰ ਸੰਝ ਵੇਲੇ ਕੁਕੜੀ ਨੂੰ ਟੋਕਰੇ ਹੇਠਾਂ ਦੇ ਕੇ ਉਤੇ ਇੱਟਾਂ ਰਖ ਦੇਂਦੀ ਸੀ। ਅਜ ਉਹਦੀ ਅਖ ਲਗ ਜਾਣ ਕਰ ਕੇ ਵੇਲਾ ਟਪ ਗਿਆ ਸੀ ਤੇ ਨੰਗੀ ਬੈਠੀ ਕੁਕੜੀ ਨੂੰ ਬਿੱਲਾ ਫੜ ਕੇ ਲੈ ਗਿਆ ਸੀ। ਜੇ ਉਸ ਨੂੰ ਝਟ ਕੁ ਪਹਿਲਾਂ ਜਾਗ ਆ ਜਾਂਦੀ ਤੇ ਉਹ ਉਠ ਕੇ ਉਸ ਨੂੰ ਟੋਕਰੇ ਹੇਠਾਂ ਬੰਦ ਕਰ ਦੇਂਦੀ ਤਾਂ ਕੁਕੜੀ ਬਚ ਜਾਣੀ ਸੀ। ਉਹ ਭਲਕੇ ਵੀ ਆਂਡਾ ਦੇਂਦੀ, ਪਰਸੋਂ ਵੀ ਤੇ ਫਿਰ ਹਰ ਰੋਜ਼।

ਸਾਰੀ ਰਾਤ ਉਹ ਫ਼ਿਕਰ ਨਾਲ ਜਾਗਦੀ ਰਹੀ। ਦਿਨ ਚੜ੍ਹੇ ਉਸ ਦੀ ਗੁਆਂਢਣ, ਰਾਮੀ ਜੁਲਾਹੀ ਉਸ ਨਾਲ ਗੱਲਾਂ ਕਰਨ ਆ ਗਈ। ਰਾਮੀ ਦਾ ਪੁੱਤਰ ਕਈਆਂ ਦਿਨਾਂ ਤੋਂ ਪੈਰੋਂ ਨੰਗਾ ਸੀ। ਪਿੰਡ ਦੇ ਚੁਮਿਆਰ ਕੋਲੋਂ ਜੁੱਤੀ ਲੈਣ ਦੇ ਚਾਰ ਰੁਪਈਏ ਲਗਦੇ ਸਨ। ਸਵਾ ਤਿੰਨ ਉਸ ਨੇ ਜੋੜ ਲਏ ਹੋਏ ਸਨ, ਪਰ ਬਾਰਾ ਆਨੇ ਹੋਰ ਰਲਣ ਵਿਚ ਹੀ ਨਹੀਂ ਸਨ ਆਉਂਦੇ। ਮੁੰਡਾ ਨੰਗੇ ਪੈਰੀਂ ਘਰੋਂ ਜਾਂਦਾ ਤੇ ਘਟੇ ਨਾਲ ਲਿਬੜੇ ਪੈਰੀਂ ਆ ਵੜਦਾ। ਜਿੰਨਾ ਚਿਰ ਉਹ ਬਾਹਰ ਰਹਿੰਦਾ **ਮਾਂ ਫ਼ਿਕਰ ਨਾਲ ਸੂਲੀ ਤੇ ਟੰਗੀ ਰਹਿੰਦੀ,** ਹਰ ਥਾਂ ਐਡੀਆਂ ਐਡੀਆਂ ਸੂਲਾਂ ਸਨ। ਜੇ ਕੋਈ ਚੁਭ ਜਾਏ! ਕੀ ਪਤਾ ਕਿੰਨੀ ਡੂੰਘੀ ਲੰਘ ਜਾਏ, ਫਿਰ ਨਿਕਲੇ ਕਿ ਨਾ? ਕੱਢਣ ਲਗਿਆਂ ਪੈਰ ਦਾ ਨਾਸ ਹੋ ਜਾਵੇ! ਸਪ ਕੀੜੇ ਦਾ ਵੀ ਕੀ ਪਤਾ ਇਥੇ ਲੁਕਿਆ ਹੋਵੇ, ਨੰਗਾ ਪੈਰ ਉਤੇ ਆ ਜਾਵੇ ਤਾਂ ਬਸ! ਰਾਮੋ ਨੂੰ ਖ਼ਿਆਲ ਕਰ ਕੇ ਹੀ ਕੰਬਣੀ ਆ ਜਾਂਦੀ।

ਪਰਸੋਂ ਇਕ ਜਟ ਨੇ ਰਾਮੋਂ ਦੇ ਪੁੱਤਰ ਨੂੰ ਦਿਹਾੜੀ ਲਗਣ ਲਈ ਆਖਿਆ ਸੀ। ਰੋਟੀ ਤੇ ਨਾਲ ਇਕ ਰੁਪਈਆ ਮਿਲਣਾ ਸੀ। ਰਾਮੋਂ ਨੇ ਸੋਚਿਆ ਜੁੱਤੀ ਆ ਜਾਵੇਗੀ। ਪਰ ਜਦੋਂ ਅਗਲੇ ਦਿਨ ਸਵੇਰੇ ਰਾਮੋਂ ਦਾ ਮੁੰਡਾ ਉਸ ਜਟ ਦੇ ਖੇਤਾਂ ਵਿਚ ਦਿਹਾੜੀ ਲਗਣ ਲਈ ਗਿਆ ਤਾਂ ਉਸ ਤੋਂ ਪਹਿਲਾਂ ਲਹਿੰਦੀ ਪੱਤੀ ਵਾਲੇ ਮਹਿਰਿਆਂ ਦਾ ਮੁੰਡਾ ਦਿਹਾੜੀ ਲਗਾ ਹੋਇਆ ਸੀ। ਰਾਮੋਂ ਦਾ ਮੁੰਡਾ ਘਰ ਮੁੜ ਆਇਆ। ਰਾਮੋਂ ਨੂੰ ਮਹਿਰਿਆਂ ਤੇ ਬੜਾ ਗ਼ੁਸਾ ਸੀ, ਹੋਇਆ ਕੀ ਜੇ ਉਹਦੇ ਮੁੰਡੇ ਨੂੰ ਦਿਹਾੜੀ ਜਾਣ ਵਿਚ ਰਤਾ ਕੁ ਚਿਰ ਹੋ ਗਿਆ। ਮਹਿਰਿਆਂ ਨੇ ਕਿਉਂ ਆਪਣਾ ਮੁੰਡਾ ਉਹਦੇ ਮੁੰਡੇ ਦੇ ਉਤੋਂ ਦੀ ਦਿਹਾੜੀ ਲਾ ਦਿਤਾ? ਜੇ ਉਹ ਨਾ ਘਲਦੇ ਤਾਂ ਉਹਦੇ ਮੁੰਡੇ ਦੀ ਜੁੱਤੀ ਆ ਜਾਣੀ ਸੀ। ਇਹ ਗ਼ੁਸਾ ਕਢਣ ਹੀ ਉਹ ਸਵੇਰੇ ਸਵੇਰੇ ਪ੍ਰੀਤਮ ਕੌਰ ਕੋਲ ਆਈ ਹੋਈ ਸੀ।

**''ਰੁੜ੍ਹ ਗਿਆ ਨੂੰ ਮੇਰਾ ਮੁੰਡਾ ਜੁੱਤੀ ਪਾਂਦਾ ਨਾ ਸੁਖਾਇਆ''**, ਉਹ ਆਖਣ ਲਗੀ, ''ਮੁੰਡੇ ਦੇ ਨੰਗੇ ਪੈਰਾਂ ਨਾਲ ਮੇਰੀ ਜਾਨ ਸੁੱਕ ਗਈ ਏ, ਸਾਡੇ ਤੇ ਲਹੂ ਦੇ ਤ੍ਰਿਹਾਏ ਲਗੇ ਫਿਰਦੇ ਨੇ ਇਹ ਮਹਿਰੇ, ਸਾਡੇ ਲਹੂ ਦੇ, ਵੇ ਟੁਟ ਪੈਣਿਓ, ਤੁਹਾਨੂੰ ਖ਼ਿਆਲ ਨਾ ਆਇਆ ਮੇਰੇ ਮੁੰਡੇ ਦੇ ਨੰਗਿਆਂ ਪੈਰਾਂ ਦਾ?''

''ਨੀ, ਭੈਣੇ ਕੀ ਕਿਸੇ ਨੂੰ ਆਖੀਏ? ਮੇਰੀ ਕੁਕੜੀ ਲਗੀ ਸਾਈ ਆਂਡੇ ਦੇਣ। ਕਲ੍ਹ ਪਹਿਲਾ ਆਂਡਾ ਦੇ ਕੇ ਛੇ ਪੈਸੇ ਲਏ ਸਨ। ਤਿੰਨਾਂ ਪੈਸਿਆਂ ਦਾ ਇਕ ਕਾਟ ਲੈ ਕੇ ਕੁੜੀ ਨੂੰ ਪਾਇਆ, ਤਿੰਨਾਂ ਪੈਸਿਆਂ ਦੀ ਇਕ ਤੀਲਾਂ ਦੀ ਡਬੀ ਲਈ। ਮੈਂ

ਆਖਿਆ ਕੁਕੜੀ ਆਂਡੇ ਦੇਣ ਲਗ ਪਈ ਏ ਹੁਣ ਜੂਨ ਸੌਖੀ ਲੰਘ ਜਾਏਗੀ। ਹੁਣ ਮੈਨੂੰ ਕਾਹਦਾ ਫ਼ਿਕਰ ਏ, ਰੋਜ਼ ਆਂਡਾ ਦਏਗੀ, ਰੋਜ਼ ਵੇਚਾਂਗੀ। ਰਾਤੀਂ ਰੁੜ੍ਹ ਗਿਆ ਬਿੱਲਾ ਪਿਆ ਈ, ਕੁਕੜੀ ਫੜ ਕੇ ਲੈ ਗਿਆ ਈ, ਜਾ, ਵੇ ਤਤਿਆ, ਤੈਨੂੰ ਤਰਸ ਨਾ ਆਇਆ, ਮੇਰੀ ਰੋਜ਼ੀ ਹੱਥੋਂ ਖੋਂਹਦਿਆਂ!''

ਮੇਰੀਆਂ ਸ੍ਰੇਸ਼ਟ ਕਹਾਣੀਆਂ, ਕੁਲਵੰਤ ਸਿੰਘ ਵਿਰਕ, ੧੦੭

ਸੁੰਞਾ ਘਰ
sũñā kàr

ਕਈ ਵਾਰ ਉਸ ਦੇ ਤਿੰਨੇ ਕੱਪੜੇ ਹੀ ਰੇਸ਼ਮੀ ਹੁੰਦੇ
kaī wār us de tĩne kappaṛe hī reṣmī hũde

ਉਹਨੂੰ ਵੇਖ ਕੇ ਰਸ਼ਕ ਖਾਂਦੇ
ónũ wekh ke raṣk khā̃de

ਇਹ ਸਾਰੇ ਕਿਸੇ ਦਿਨ ਤਿਹਾਰ ਨੂੰ ਹੀ ਚੰਗੇ ਕਪੜੇ ਪਾਂਦੇ
é sāre kise din tihār nũ hī čãge kappaṛe pā̃de

ਹਾਲ ਪਾਹਰਿਆ ਕਰਦਿਆਂ ਨਾ ਸੁਣਿਆ
hāl pāhriā kardiā̃ nā suṇiā

ਘਰ ਚਲਾਣ ਦਾ ਭਾਰ ਵੀ ਉਹਦੇ ਸਿਰ
kàr člāṇ dā pā̀r wī óde sir

ਅੰਗ ਸਾਕ ਸੰਭਾਲਣਾ, ਕਿਸੇ ਮੰਗਣੇ ਵਿਆਹ ਤੇ ਜਾਣਾ
ãg sāk sãbā̀lṇā kise mãgṇe wiā́ te jāṇā

ਦਾਣੇ ਫੱਕੇ ਦੀ ਕੁੰਜੀ ਵੀ ਉਹਦੇ ਕੋਲ
dāṇe phakke dī kũjī wī óde kol

ਹੌਲੀ ਹੌਲੀ ਪਾਸਾ ਪਰਤਦਾ ਗਿਆ
hɔlī hɔlī pāsā partdā giā

ਉਹ ਆਪਣੇ ਪਿਓ ਨਾਲ ਤੱਤਾ ਠੰਢਾ ਹੋਣ ਲਗ ਪਿਆ
ó āpṇe pio nāl tattā ṭhā̃ḍā hoṇ lag piā

ਭੋਇੰ ਭਾਂਡਾ ਤੇ ਸਾਰਾ ਪਿਓ ਦੇ ਨਾਂ ਹੁੰਦਾ ਏ
pòẽ pā̃̀ḍā te sārā pio de nā̃ hũdā e

ਉਸ ਨੂੰ ਖ਼ਰਚ ਪੱਠਾ ਦੇਣਾ ਵੀ ਬੰਦ ਕਰ ਦਿੱਤਾ
us nũ ḳharč paṭṭhā deṇā wī bãd kar dittā

ਪ੍ਰੀਤਮ ਕੌਰ ਹੁਣ ਬਸ ਆਪਣੇ ਆਪ ਜੋਗੀ ਹੀ ਰਹਿ ਗਈ ਸੀ
prītam kɔr huṇ bas āpṇe āp jogī hī rɛ́ gaī sī

ਮੰਜੀ ਤੇ ਪਈ ਖਊਂ ਖਊਂ ਕਰਦੀ ਰਹਿੰਦੀ
mãjī te paī khaũ khaũ kardī rɛ̃́dī

ਉਠ ਕੇ ਇਕ ਅਧ ਰੋਟੀ ਥਪ ਲੈਂਦੀ
uṭh ke ik ád roṭī thap lɛ̃dī

ਅਗ ਬਾਲਣ ਲਈ ਕੋਲਾ ਅੰਗਿਆਰ ਲੈਣ ਲਈ ਉਸ ਨੂੰ ਘਰ ਘਰ ਖੱਜਲ ਹੋਣਾ ਪੈਂਦਾ ਸੀ
ag bālaṇ laī kolā ãgiār lɛṇ laī us nū̃ kàr kàr khajjal hoṇā pɛ̃dā sī

ਘਰ ਸੁੰਞਾ ਹੋ ਗਿਆ
kàr sũñā ho giā

ਮਾਂ ਫ਼ਿਕਰ ਨਾਲ ਸੂਲੀ ਤੇ ਟੰਗੀ ਰਹਿੰਦੀ
mã̄ fikar nāl sūlī te ṭãgī rɛ̃́dī

ਰੁੜ੍ਹ ਗਿਆਂ ਨੂੰ ਮੇਰਾ ਮੁੰਡਾ ਜੁੱਤੀ ਪਾਂਦਾ ਨਾ ਸੁਖਾਇਆ
rúṛ giā̃ nū̃ merā mũḍā juttī pā̃dā nā sukhāiā

**ਸੁੰਞੀ ਦੇਹ** suñī dé

ਵਿਸ਼ੇਸ਼ਣ
ਸੱਖਣੀ, ਉਜੜੀ ਕਾਇਆ

**ਸੁੰਞੀ ਦੇਹ ਡਰਾਵਣੀ**
suñī dé ḍrāwaṇī

ਮਨਮੁਖ ਦੀ ਸੁੰਞੀ ਦੇਹ ਡਰਾਉਣੀ ਹੈ। ਦੁੱਖਾਂ ਨਾਲ ਭਰੀ ਹੈ। ਮਨਮੁਖ ਦੂਜੇ ਭਾਇ ਵਿਚ, ਦੂਜੇ ਵਿਕਾਰਾਂ ਵਿਚ ਫਸਿਆ ਰਹਿੰਦਾ ਹੈ। ਦੁਬਿਧਾ ਵਿਚ ਗ੍ਰੱਸਿਆ ਤ੍ਰਿਸਨਾ ਦੀ ਅਗ ਵਿਚ ਸੜਦਾ ਹੈ। ਕਾਮ, ਕ੍ਰੋਧ, ਮਾਇਆ ਉਸ ਨੂੰ ਜਕੜ ਕੇ ਰਖਦੇ ਹਨ। ਜਿਹੜੇ ਗੁਰਮੁਖ ਸੱਚੇ ਕਰਮਾਂ ਵਿਚ ਜੀਵਨ ਬਿਤਾਉਂਦੇ ਹਨ, ਉਹ ਗੁਰਮਤਿ ਵਿਚ ਰਹਿ ਕੇ ਜੰਮਣ ਮਰਨ ਦੇ ਗੇੜ ਵਿੱਚੋਂ ਨਿਕਲ ਜਾਂਦੇ ਹਨ। ਉਹਨਾਂ ਨੂੰ ਸਤਿਗੁਰੂ ਦੀ ਦਰਗਾਹ ਵਿਚ ਥਾਂ ਮਿਲਦੀ ਹੈ।

ਸਿਰੀਰਾਗੁ ਮਹਲਾ ੧ ॥ **ਸੁੰਞੀ ਦੇਹ ਡਰਾਵਣੀ** ਜਾ ਜੀਉ ਵਿਚਹੁ ਜਾਇ ॥ **ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥ ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ** ॥ ੧ ॥ ਮੂੜੇ ਰਾਮੁ ਜਪਹੁ ਗੁਣ ਸਾਰਿ ॥ **ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ** ॥ ੧ ॥ ਰਹਾਉ ॥ ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥ **ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ** ॥ ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥ ੨ ॥ ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥ ਧੰਧਾ ਥਕਾ ਹਉ ਮੁਈ **ਮਮਤਾ ਮਾਇਆ ਕ੍ਰੋਧੁ ॥ ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ** ॥ ੩ ॥ **ਸਚੀ ਕਾਰੈ ਸਚੁ ਮਿਲੈ** ਗੁਰਮਤਿ ਪਲੈ ਪਾਇ ॥ ਸੋ ਨਰੁ **ਜੰਮੈ ਨਾ ਮਰੈ ਨਾ ਆਵੈ ਨਾ ਜਾਇ** ॥ ਨਾਨਕ ਦਰਿ ਪਰਧਾਨੁ ਸੋ **ਦਰਗਹਿ ਪੈਧਾ ਜਾਇ** ॥ ੪ ॥ ੧੪ ॥

ਅ.ਗ.ਮ. ੧, ੧੯

ਸੁੰਞੀ ਦੇਹ

suñī dé

ਸੁੰਞੀ ਦੇਹ ਡਰਾਵਣੀ
suñī dé ḍrāwaṇī

ਭਾਹਿ ਬਲੰਦੀ ਵਿਝਵੀ
pàe blā̃dī wíjwī

ਧੂਉ ਨ ਨਿਕਸਿਓ ਕਾਇ
tū̀o na niksio kāe

ਪੰਚੇ ਰੁੰਨ ਦੁਖਿ ਭਰੇ
pā̃če rũn dukh pàre

ਬਿਨਸੇ ਦੂਜੈ ਭਾਇ
binse dūjɛ pàe

ਹਉਮੈ ਮਮਤਾ ਮੋਹਣੀ
hɔmɛ mamtā mohaṇī

ਸਭ ਮੁਠੀ ਅਹੰਕਾਰਿ
sáb mutṭhī ahā̃kār

ਦੁਬਿਧਾ ਲਾਗੇ ਪਚਿ ਮੁਏ
dúbidā lāgɛ pač mue

ਅੰਤਰਿ ਤ੍ਰਿਸਨਾ ਅਗਿ
ãtar trisnā ag

ਮਮਤਾ ਮਾਇਆ ਕ੍ਰੋਧੁ
mamtā māiā kród

ਕਰਮਿ ਮਿਲੈ ਸਚੁ ਪਾਈਐ
karm milɛ sač pāīɛ

ਗੁਰਮੁਖਿ ਸਦਾ ਨਿਰੋਧੁ
gurmukh sadā niród

ਸਚੀ ਕਾਰੈ ਸਚੁ ਮਿਲੈ
saččī kārɛ sač milɛ

ਜੰਮੈ ਨਾ ਮਰੈ ਨਾ ਆਵੈ ਨਾ ਜਾਇ
jãmɛ nā marɛ nā āwɛ nā jāe

ਦਰਗਹਿ ਪੈਧਾ ਜਾਇ
dargέ pέdā jāe

**ਸੁਣਿਐ** suṇiɛ

ਕਿਰਿਆ
ਸੁਣਿਆਂ, ਸੁਣਨ ਨਾਲ, ਜੇ ਸੁਰਤ ਨਾਮ ਨਾਲ ਜੋੜੀ ਜਾਵੇ

**ਸੁਣਿਐ ਸਿਧ ਪੀਰ ਸੁਰਿ ਨਾਥ**
suṇiɛ síd pīr sur nāth

ਵਾਹਿਗੁਰੂ ਦੀ ਕੁਦਰਤ ਤੇ ਵਿਚਾਰ ਕਰਨ ਨਾਲ, ਉਸ ਦੇ ਆਕਾਰ ਦੀ ਕਥਾ ਸੁਨਣ ਨਾਲ ਗੁਰਮੁਖ ਨੂੰ ਬ੍ਰਹਮੰਡ ਦੀ ਵਿਉਂਤ ਦੀ ਸੋਝੀ ਆਉਂਦੀ ਹੈ। ਸਿਧ, ਪੀਰ, ਸੁਰ, ਨਾਥ ਕੁਦਰਤ ਦੀ ਧਰਤੀ, ਕੁਦਰਤ ਦੇ ਧਵਲ, ਆਕਾਸ਼, ਦੀਪ, ਲੋਅ, ਪਾਤਾਲ ਬਾਰੇ ਸੁਣਦੇ

ਹਨ, ਘੋਖਦੇ, ਵਿਚਾਰਰਦੇ ਹਨ ਤੇ ਵਾਹਿਗੁਰੂ ਦੀ ਜੁਗਤ ਦਾ ਭੇਦ ਗ੍ਰਹਿਣ ਕਰਦੇ ਹਨ। ਇਸ ਗਿਆਨ ਦੇ ਸੁਨਣ ਨਾਲ, ਸਮਝਣ ਨਾਲ ਸਭ ਦੁਖ, ਪਾਪ ਦੂਰ ਹੁੰਦੇ ਹਨ। ਗੁਰਮੁਖ ਗੁਣਾ ਦੇ ਰਾਹ ਪੈਂਦੇ ਹਨ। ਇਹ ਅੰਮ੍ਰਿਤ ਬਾਣੀ ਸੁਣਦਿਆਂ ਦਰਗਾਹ ਵਿਚ ਮਾਣ ਮਿਲਦਾ ਹੈ। ਗੁਰਮੁਖ ਇਸ ਦੀ ਆਰਾਧਨਾ ਨਾਲ ਸਹਿਜ ਦੇ ਘਰ ਵਿਚ ਵਸਦਾ ਹੈ।

**ਸੁਣਿਐ ਸਿਧ ਪੀਰ ਸੁਰਿ ਨਾਥ** ॥ ਸੁਣਿਐ **ਧਰਤਿ ਧਵਲ ਆਕਾਸ** ॥ ਸੁਣਿਐ **ਦੀਪ ਲੋਅ ਪਾਤਾਲ** ॥ ਸੁਣਿਐ **ਪੋਹਿ ਨ ਸਕੈ ਕਾਲੁ** ॥ **ਨਾਨਕ ਭਗਤਾ ਸਦਾ ਵਿਗਾਸੁ** ॥ ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥ ਸੁਣਿਐ **ਈਸਰੁ ਬਰਮਾ ਇੰਦੁ** ॥ ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ **ਜੋਗ ਜੁਗਤਿ ਤਨਿ ਭੇਦ** ॥ ਸੁਣਿਐ **ਸਾਸਤ ਸਿਮ੍ਰਿਤਿ ਵੇਦ** ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥ ਸੁਣਿਐ **ਸਤੁ ਸੰਤੋਖੁ ਗਿਆਨੁ** ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ **ਪੜਿ ਪੜਿ ਪਾਵਹਿ ਮਾਨੁ** ॥ ਸੁਣਿਐ **ਲਾਗੈ ਸਹਜਿ ਧਿਆਨੁ** ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥ ਸੁਣਿਐ **ਸਰਾ ਗੁਣਾ ਕੇ ਗਾਹ** ॥ ਸੁਣਿਐ **ਸੇਖ ਪੀਰ ਪਾਤਿਸਾਹ** ॥ ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ **ਹਾਥ ਹੋਵੈ ਅਸਗਾਹੁ** ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥

ਅ.ਗ.ਮ.੧, ੩

ਸੁਣਿਐ
suṇiɛ

ਸੁਣਿਐ ਸਿਧ ਪੀਰ ਸੁਰਿ ਨਾਥ
suṇiɛ síd pīr sur nāth

ਧਰਤਿ ਧਵਲ ਆਕਾਸ
tàrt tàwal ākās

ਦੀਪ ਲੋਅ ਪਾਤਾਲ
dīp lo pātāl

ਪੋਹਿ ਨ ਸਕੈ ਕਾਲੁ
po na sakɛ kāl

ਨਾਨਕ ਭਗਤਾ ਸਦਾ ਵਿਗਾਸੁ
nānak pàgtā sadā wigās

ਈਸਰੁ ਬਰਮਾ ਇੰਦੁ
īsar barmā ĩd

ਜੋਗ ਜੁਗਤਿ ਤਨਿ ਭੇਦ
yog jugt tan pèd

ਸਾਸਤ ਸਿਮ੍ਰਿਤਿ ਵੇਦ
sāst simrat ved

ਸਤੁ ਸੰਤੋਖੁ ਗਿਆਨੁ

sat sãtokh giān

**ਪੜਿ ਪੜਿ ਪਾਵਹਿ ਮਾਨੁ**

páṛ páṛ pāwɛ mān

**ਲਾਗੈ ਸਹਜਿ ਧਿਆਨੁ**

lāgɛ sɛ́j tiān

**ਸਰਾ ਗੁਣਾ ਕੇ ਗਾਹ**

sarā guṇā ke gā́

**ਸੇਖ ਪੀਰ ਪਾਤਿਸਾਹ**

sekh pīr pātsā́

**ਹਾਥ ਹੋਵੈ ਅਸਗਾਹੁ**

hāth howɛ asgā́

**ਸੁਤ** sut

ਨਾਂਵ ਪੁਲਿੰਗ

ਪੁੱਤਰ

**ਸੁਤ ਦਾਰਾ ਬਨਿਤਾ**

sut dārā banitā

ਗੁਰਮੁਖ ਦਾ ਤਨ, ਮਨ, ਰਾਜ, ਰੂਪ ਸਭ ਵਾਹਿਗੁਰੂ ਨੂੰ ਅਰਪਣ ਹੈ।ਹਰ ਦੇਸ ਵਿਚ, ਹਰ ਭੇਸ ਵਿਚ, ਹਰੀ ਦੇ ਨਾਮ ਦੀ ਆਰਾਧਨਾ ਕਰਨੀ ਹੈ।ਨਾਮ, ਧਿਆਨ ਦਾ ਸੁਭਾਗ ਕਿਸੇ ਵਿਰਲੇ ਗੁਰਮੁਖ ਨੂੰ ਹੀ ਮਿਲਦਾ ਹੈ।ਗੁਰੂ ਦੇ ਚਰਣਾਂ ਵਿਚ ਸਭ ਹਉਮੇ, ਰੋਗ, ਭ੍ਰਮ ਕੱਟੇ ਜਾਂਦੇ ਹਨ ਤੇ ਵਾਹਿਗੁਰੂ ਦੀ ਦਰਗਾਹ ਵਿਚ ਵਡਿਆਈ ਮਿਲਦੀ ਹੈ।ਉਹ ਆਪ ਹੀ ਗੁਰਮੁਖ ਨੂੰ ਜੀਵਾਲਦਾ ਹੈ।ਆਪ ਹੀ ਉਸ ਦੀ ਰੱਖਿਆ ਕਰਦਾ ਹੈ।

ਸਿਰੀਰਾਗੁ ਮਹਲਾ ੫ ॥ **ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ** ॥ **ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ** ॥ ਹਰਿ ਨਾਮੁ ਰਿਦੈ ਨ ਵਸਈ **ਕਾਰਜਿ ਕਿਤੈ ਨ ਲੇਖਿ** ॥ ੧ ॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ **ਗੁਰ ਚਰਣੀ ਚਿਤੁ ਲਾਇ** ॥ ੧ ॥ ਰਹਾਉ ॥ **ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ** ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ **ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ** ॥ ੨ ॥ ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥ ਜੀਉ ਪ੍ਰਾਣ ਮਨੁ ਤਨੁ ਹਰੇ **ਸਾਚਾ ਏਹੁ ਸੁਆਉ** ॥ ਐਥੈ ਮਿਲਹਿ ਵਡਾਈਆ **ਦਰਗਹਿ ਪਾਵਹਿ ਥਾਉ** ॥ ੩ ॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ **ਅੰਤਰਿ ਬਾਹਰਿ ਸਾਥਿ**॥ **ਨਾਨਕ ਪ੍ਰਭ ਸਰਣਾਗਤੀ** ਸਰਬ ਘਟਾ ਕੇ ਨਾਥ ॥੪॥੧੫॥੮੫॥

ਅ.ਗ.ਮ.੫, ੪੭

**ਸੁਤ**

sut

ਮੇਰਾ ਤਨੁ ਅਰੁ ਧਨੁ
merā tan ar tàn
ਮੇਰਾ ਰਾਜ ਰੂਪ ਮੈ ਦੇਸੁ
merā rāj rūp mɛ des
ਸੁਤ ਦਾਰਾ ਬਨਿਤਾ ਅਨੇਕ
sut dārā banitā anek
ਬਹੁਤੁ ਰੰਗ ਅਰੁ ਵੇਸ
bɔ́t rãg ar wes
ਕਾਰਜਿ ਕਿਤੈ ਨ ਲੇਖਿ
kāraj kitɛ na lekh
ਗੁਰ ਚਰਣੀ ਚਿਤੁ ਲਾਇ
gur čarṇī čit lāe
ਨਾਮੁ ਨਿਧਾਨੁ ਧਿਆਈਐ
nām nidā̀n tiā̀īɛ
ਮਸਤਕਿ ਹੋਵੈ ਭਾਗੁ
mastak howɛ pā̀g
ਹਉਮੈ ਰੋਗੁ ਭ੍ਰਮੁ ਕਟੀਐ
hɔmɛ rog pràm kaṭṭīɛ
ਨਾ ਆਵੈ ਨਾ ਜਾਗੁ
nā āwɛ na jāg
ਸਾਚਾ ਏਹੁ ਸੁਆਉ
sāččā eho suāo
ਦਰਗਹਿ ਪਾਵਹਿ ਥਾਉ
dargɛ́ pāwɛ thāo
ਅੰਤਰਿ ਬਾਹਰਿ ਸਾਥਿ
ãtar bāhar sāth
ਨਾਨਕ ਪ੍ਰਭ ਸਰਣਾਗਤੀ
nānak práb sarṇāgtī

**ਸੁਤ ਸੰਪਤਿ** sut sãpat

ਨਾਂਵ ਪੁਲਿੰਗ
ਪੁਤਰ ਤੇ ਧਨ ਪਦਾਰਥ

**ਸੁਤ ਸੰਪਤਿ ਬਨਿਤਾ ਬਿਨੋਦ**

sut sãpat banitā binod

ਇਹ ਸੰਸਾਰ ਚੌਂਹ ਦਿਨਾਂ ਦੀ ਖੇਢ ਹੈ। ਇਕ ਖਿਨ ਵਿਚ ਸਭ ਸੁਤ ਸੰਪਿਤ, ਸਭ ਧੀਆਂ ਪੁਤ੍ਰ, ਸਭ ਆਰ ਪਰਿਵਾਰ ਬਿਨਸ ਜਾਂਦੇ ਹਨ। ਸਭ ਮਾਲ ਧਨ, ਘੋੜੇ ਹਾਥੀ, ਰਾਜ ਰੰਗ ਏਥੇ ਹੀ ਰਹਿ ਜਾਂਦੇ ਹਨ। ਆਖਿਰ ਮਨੁਖ ਨੰਗਾ ਹੀ ਇਸ ਸੰਸਾਰ ਤੋਂ ਚਲਾ ਜਾਂਦਾ ਹੈ। ਮਾਇਆ ਦਾ ਮੋਹ ਕੁਝ ਘੜੀਆਂ ਪਲਾਂ ਦੀ ਖੇਢ ਹੈ। ਗੁਰਮੁਖ ਆਪਣੇ ਕਰਤਾਰ ਵਿਚ ਟੇਕ ਰੱਖਦਾ ਹੈ। ਉਸ ਦੇ ਆਸਰੇ ਤੇ, ਉਸ ਦੀ ਦਯਾ ਤੇ ਜੀਊਂਦਾ ਹੈ। ਕਰਤਾਰ ਇਸ ਅਤਿਅੰਤ ਸਾਗਰ ਦਾ ਬੋਹਿਥ ਹੈ। ਉਹ ਆਪ ਹੀ ਆਪਣੇ ਸੇਵਕ ਨੂੰ ਇਸ ਭਵਜਲ ਤੋਂ ਪਾਰ ਲੰਘਾਉਂਦਾ ਹੈ। ਇਸ ਕਲਿਯੁਗ ਦੇ ਅੰਧੇਰੇ ਵਿਚ ਗੁਰ ਸ਼ਬਦ ਦਾ ਚਾਨਣ ਹੀ ਉਜਾਲਾ ਕਰਦਾ ਹੈ। ਮਨਮੁਖ ਮਾਇਆ ਦੇ ਬੰਧਨਾਂ ਵਿਚ ਜਕੜਿਆ ਸੁੱਤਾ ਰਹਿੰਦਾ

ਹੈ।ਗੁਰ ਸ਼ਬਦ ਹੀ ਮਨੁਖ ਨੂੰ ਜਗਾਉਂਦਾ ਹੈ।ਸਤਿਗੁਰ ਦੇ ਪਰਗਾਸ ਵਿਚ ਘਟਿ ਘਟਿ ਵਿਚ ਕਾਦਰ ਨਜ਼ਰ ਆਉਂਦਾ ਹੈ।

ਰਾਗੁ ਗਉੜੀ ਚੇਤੀ ੧ ਮਹਲਾ ੫ ੧ੳ ਸਤਿਗੁਰ ਪ੍ਰਸਾਦਿ ॥ ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥ ੧ ॥ ਰਹਾਉ ॥ **ਸੁਤ ਸੰਪਤਿ ਬਨਿਤਾ ਬਿਨੋਦ** ॥ ਛੋਡਿ ਗਏ ਬਹੁ ਲੋਗ ਭੋਗ ॥ ੧ ॥ ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥ ੨ ॥ ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥ ੩ ॥ ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥ ੪ ॥ ੧ ॥ ੧੩੯ ॥ ਗਉੜੀ ਮਹਲਾ ੫ ॥ ਮਨ ਧਰ ਤਰਬੇ ਹਰਿ ਨਾਮ ਨੋ ॥ **ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ** ॥ ੧ ॥ ਰਹਾਉ ॥ **ਕਲਿ ਕਾਲਖ ਅੰਧਿਆਰੀਆ** ॥ **ਗੁਰ ਗਿਆਨ ਦੀਪਕ ਉਜਿਆਰੀਆ** ॥ ੧ ॥ ਬਿਖੁ ਬਿਖਿਆ ਪਸਰੀ ਅਤਿ ਘਨੀ ॥ **ਉਬਰੇ ਜਪਿ ਜਪਿ ਹਰਿ ਗੁਨੀ** ॥ ੨ ॥ **ਮਤਵਾਰੋ ਮਾਇਆ ਸੋਇਆ** ॥ ਗੁਰ ਭੇਟਤ ਭ੍ਰਮੁ ਭਉ ਖੋਇਆ ॥ ੩ ॥ ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥ ੪ ॥ ੨ ॥ ੧੪੦ ॥

ਅ.ਗ.ਮ.੫, ੨੧੦

ਸੁਤ ਸੰਪਤਿ
sut sā̃pat

ਸੁਤ ਸੰਪਤਿ ਬਨਿਤਾ ਬਿਨੋਦ
sut sā̃pat banitā binod

ਸਾਗਰ ਲਹਰਿ ਸੰਸਾ ਸੰਸਾਰੁ
sāgar lɛhar sā̃sā sā̃sār

ਗੁਰੁ ਬੋਹਿਥੁ ਪਾਰ ਗਰਾਮਨੋ
gur bohith pār grāmno

ਕਲਿ ਕਾਲਖ ਅੰਧਿਆਰੀਆ
kal kālakh ā̃diārīā

ਗੁਰ ਗਿਆਨ ਦੀਪਕ ਉਜਿਆਰੀਆ
gur giān dīpak ujiārīā

ਉਬਰੇ ਜਪਿ ਜਪਿ ਹਰਿ ਗੁਨੀ
ubre jap jap har gunī

ਮਤਵਾਰੋ ਮਾਇਆ ਸੋਇਆ
matwāro māiā soiā

**ਸੁੱਤਾ** suttā

ਵਿਸ਼ੇਸ਼ਣ, ਪੁਲਿੰਗ
ਆਲਸ ਵਿਚ, ਨੀਂਦਰ ਵਿਚ

**ਤੂੰ ਕੀ ਸੁੱਤਾ ਏਂ ਚਾਦਰ ਤਾਣ ਕੇ**
tū̃ kī suttā ẽ čādar tāṇ ke

ਮੌਤ ਸਿਰ ਤੇ ਖਲੋਤੀ ਹੈ ਤੇ ਫਕੀਰ ਨੇ ਜਾਣ ਦੀ ਕੋਈ ਤਿਆਰੀ ਨਹੀਂ ਕੀਤੀ। ਆਲਸ ਵਿਚ ਚਾਦਰ ਤਾਣ ਕੇ ਸੁੱਤਾ ਪਿਆ ਹੈ, ਉੱਤੋਂ ਆਖ਼ਰੀ ਸੱਦਾ ਆ ਗਿਆ ਹੈ। ਚੰਗੇ ਅਮਲਾਂ, ਚੰਗੇ ਕਰਮਾਂ ਬਾਝ ਅੱਗੇ, ਰਬ ਦੀ ਦਰਗਾਹ ਵਿਚ ਢੋਈ ਨਹੀਂ। ਮਾਹੀ ਦੀ ਪ੍ਰੀਤ ਵਿਚ, ਕਾਦਰ ਦੇ ਧਿਆਨ ਵਿਚ, ਸਿਮਰਨ ਵਿਚ ਜਿਹੜੇ ਦਿਹਾੜੇ ਨਿਕਲੇ ਹਨ, ਉਹੀ ਕੰਮ ਆਉਣਗੇ। ਮਨੁੱਖੀ ਜੀਵਨ ਦੁਬਿਧਾ ਵਿਚ ਹੈ, ਪਤਾ ਨਹੀਂ ਅੱਗੋਂ ਕੀ ਹੋਇਗਾ। ਕੀ ਮਾਹੀ ਦਾ ਸੰਗ ਕੰਮ ਆਵੇਗਾ? ਕੀ ਕਾਦਰ ਦਾ ਪਿਆਰ ਉਸ ਦੀ ਦਰਗਾਹ ਵਿਚ ਸਾਥ ਦੇਵੇਗਾ? ਇਹ ਖਦਸ਼ੇ, ਇਹ ਤੌਖਲੇ ਨਿਮਾਣੀ ਜਿੰਦ ਨੂੰ ਸਦਾ ਭਟਕਾਉਂਦੇ ਰਹਿੰਦੇ ਹਨ। ਜਿਸ ਮਾਹੀ ਦੇ ਨਾਂ ਬਿਨਾਂ, ਜਿਸ ਦੀ ਪ੍ਰੀਤ ਬਿਨਾਂ ਇਕ ਖਿਨ ਨਹੀਂ ਸੀ ਗੁਜ਼ਰਦਾ, ਉਸ ਦੇ ਸਾਥ ਦਾ ਵੀ ਦੁਵੰਦਾਂ ਵਿਚ ਭਰੋਸਾ ਕਰਨਾ ਔਖਾ ਹੈ। ਸਿਦਕ, ਯਕੀਨ ਸਹਿਜ ਤੇ ਸੰਜਮ ਨਾਲ ਹੀ ਆਉਂਦੇ ਹਨ। ਚਾਦਰ ਤਾਣ ਕੇ ਸੌਣ ਦੀ ਬਜਾਏ ਹਰ ਖਿਨ, ਹਰ ਲਮਹੇ ਕਾਦਰ ਨੂੰ ਯਾਦ ਕਰਨਾ, ਉਸ ਦੀ ਪ੍ਰੀਤ ਵਿਚ ਨਿਰਮਲ ਤੇ ਨਿਰਾਲਮ ਰਹਿਣਾ ਹੀ ਅਸਲ ਬੰਦਗੀ ਹੈ।

**ਤੂੰ ਕੀ ਸੁੱਤਾ ਏਂ ਚਾਦਰ ਤਾਣ ਕੇ,**
**ਸਿਰ ਮੌਤ ਖਲੋਤੀ ਤੇਰੇ ਆਣ ਕੇ,**
**ਕੋਈ ਅਮਲ ਨਾ ਕੀਤਾ ਜਾਣ ਕੇ,**
ਨਾ ਜੀਵਾ ਮਹਾਰਾਜ,
ਮੈਂ ਤੇਰੇ ਬਿਨ ਨਾ ਜੀਵਾ।

**ਕੀ ਮੈਂ ਖੱਟਿਆ ਤੇਰੀ ਹੋ ਕੇ,**
**ਦੋਵੇਂ ਨੈਣ ਗਵਾਇ ਰੋ ਕੇ,**
ਤੇਰਾ ਨਾਮ ਲਈਏ ਮੁਖ ਧੋ ਕੇ,
ਨਾ ਜੀਵਾ ਮਹਾਰਾਜ,
ਮੈਂ ਤੇਰੇ ਬਿਨ ਨਾ ਜੀਵਾ।

ਕਲਾਮ ਬੁੱਲ੍ਹੇ ਸ਼ਾਹ, ੭੩

ਸੁੱਤਾ
suttā

ਤੂੰ ਕੀ ਸੁੱਤਾ ਏਂ ਚਾਦਰ ਤਾਣ ਕੇ
tū̃ kī suttā ẽ čādar tāṇ ke

ਸਿਰ ਮੌਤ ਖਲੋਤੀ ਤੇਰੇ ਆਣ ਕੇ
sir mɔt khlotī tere āṇ ke

ਕੋਈ ਅਮਲ ਨਾ ਕੀਤਾ ਜਾਣ ਕੇ
koī amal nā kītā jāṇ ke

ਕੀ ਮੈਂ ਖੱਟਿਆ ਤੇਰੀ ਹੋ ਕੇ
kī mɛ̃ khaṭṭiā terī ho ke

ਦੋਵੇਂ ਨੈਣ ਗਵਾਇ ਰੋ ਕੇ
dowẽ nɛṇ gwāe ro ke

**ਸੁਤਿਆਂ** sutiã̄

ਕਿਰਿਆ
ਸੌਣ ਦੀ ਅਵਸਥਾ

**ਤੇਰੇ ਸੁਤਿਆਂ ਰੈਣ ਵਿਹਾ ਗਈਆ**
tere sutiã̄ rɛṇ wiā gaīā

ਸਮਾਂ ਲੰਘਦਾ ਜਾਂਦਾ ਹੈ। ਅਵੇਸਲ ਬੰਦਾ ਸੁੱਤਾ ਰਹਿੰਦਾ ਹੈ। ਸੁਤਿਆਂ ਹੀ ਇਹ ਜੀਵ ਕੁੜੀ ਸਮਾਂ ਗੁਜ਼ਾਰ ਦੇਂਦੀ ਹੈ। ਨਾਲ ਦੀਆਂ ਸਹੇਲੀਆਂ ਅਗਲੇ ਘਰ, ਕਾਦਰ ਦੀ ਦਰਗਾਹ ਤੇ ਪਹੁੰਚ ਗਈਆਂ ਹਨ। ਕਿਨੀ ਕੁ ਦੇਰ ਸੁਤਿਆਂ ਰਹਿਣਾ ਹੈ। ਇਹ ਜੀਵਨ, ਇਹ ਵੇਲਾ ਕਾਦਰ ਦੀ ਬੰਦਗੀ ਕਰਨ ਦਾ ਹੈ। ਉਸ ਮਾਲਕ ਦੀ ਯਾਦ ਵਿਚ ਨੇਕ ਕੰਮ ਕਰਨ ਦਾ ਹੈ। ਸੁਤਿਆਂ ਪਇਆਂ ਨੂੰ ਕੋਈ ਨਹੀਂ ਪੁਛਦਾ। ਇਹ ਜਾਗਣ ਦਾ ਵੇਲਾ ਹੈ। ਬੰਦਗੀ ਦਾ ਵੇਲਾ ਹੈ। ਕਾਦਰ ਦੀ ਦਰਗਾਹ ਤੇ ਜਾਣ ਤੋਂ ਪਹਿਲਾਂ ਨੇਕ ਕੰਮਾਂ ਦਾ ਦਾਜ ਬਨਾਉਣ ਦਾ ਵੇਲਾ ਹੈ। ਜਿਹੜੀ ਕੁੜੀ, ਜਿਹੜਾ ਜੀਵ ਇਸ ਅਮੋਲ ਜੀਵਨ ਨੂੰ ਸੁਤਿਆਂ ਹੀ ਗੁਜ਼ਾਰ ਦੇਵੇਗਾ, ਉਸ ਦੀ ਕੋਈ ਢੋਈ ਨਹੀਂ ਹੋਵੇਗਾ। ਜਿਸ ਨੇ ਆਪਣੇ ਮਾਲਕ ਨੂੰ, ਆਪਣੇ ਸ਼ਹੁ ਨੂੰ ਮਿਲਣ ਦੀ ਤਿਆਰੀ ਨਹੀਂ ਕੀਤੀ, ਚਰਖ਼ੇ ਤੰਦ ਨਹੀਂ ਪਾਈ, ਆਪਣਾ ਨੇਕ ਕੰਮਾਂ ਦਾ ਦਾਜ ਨਹੀਂ ਕੱਤਿਆ, ਉਹ ਦੁਖੀ ਹੋਵੇਗੀ, ਪਛੁਤਾਵੇਗੀ। ਇਹ ਵੇਲਾ ਫਿਰ ਹਥ ਨਹੀਂ ਆਉਣਾ। ਇਹ ਵੇਲਾ ਜਾਗਣ ਦਾ ਹੈ। ਬੰਦਗੀ ਦਾ ਹੈ। ਮਾਲਕ ਦੀ ਯਾਦ ਵਿਚ ਜੀਵਨ ਬਿਤਾਉਣ ਦਾ ਹੈ।

ਉੱਠ ਜੀਆ ਕੁਝ ਫ਼ਿਕਰ ਕੀਜੇ,
**ਤੇਰੇ ਸੁਤਿਆਂ ਰੈਣ ਵਿਹਾ ਗਈਆ।**
**ਤੇਰੇ ਹਾਣ ਦੀਆਂ ਸਈਆਂ ਲਦ ਗਈਆਂ,**
ਸੁਤੀ ਪਈ ਨੂੰ ਜ਼ਰਾ ਨਾ ਸਾਰ ਪਈਆ।
ਸਿਰ ਤੇ ਆ ਨਕਾਰੇ ਦੀ ਚੋਟ ਲਗੀ,
**ਝੂਣ ਝੂਣ ਕੇ ਮੌਤ ਜਗਾ ਰਹੀਆ।**
ਨਿੱਤ ਨਿੱਤ ਗ਼ੁਲਾਮ ਨਾ ਆਵਣਾ ਈਂ,
**ਹਾਏ ਹਾਏ ਕੁਵੇਲੜੇ ਸਾਰ ਪਈਆ।**

ਗ਼ੁਲਾਮ ਰਸੂਲ, ਸੀਹਰਫੀ, ੨੨੯

ਸੁਤਿਆਂ
sutiã̄

ਤੇਰੇ ਸੁਤਿਆਂ ਰੈਣ ਵਿਹਾ ਗਈਆ
tere sutiã̄ rɛṇ wiā gaīā

ਤੇਰੇ ਹਾਣ ਦੀਆਂ ਸਈਆਂ ਲਦ ਗਈਆਂ
tere hāṇ dīā̃ saīā̃ lad gaīā̃

ਝੂਣ ਝੂਣ ਕੇ ਮੌਤ ਜਗਾ ਰਹੀਆ
čū̀ṇ čū̀ṇ ke mɔt jagā raī́ā̃

ਹਾਏ ਹਾਏ ਕੁਵੇਲੜੇ ਸਾਰ ਪਈਆ
hāe hāe kuwelṛe sār paīā̃

**ਸੁਤਿਆ** sutiã̄

ਕਿਰਿਆ
ਸੁਤਿਆਂ, ਆਲਸ ਵਿਚ

**ਤੂੰ ਸੁਤਿਆ ਰੈਣ ਗੁਜ਼ਾਰ ਨਹੀਂ**
tū̃ sutiã̄ rɛṇ guzār naī̃́

ਇਹ ਜ਼ਿੰਦਗੀ ਚਾਰ ਦਿਹਾੜੇ ਹੈ। ਇਹਨਾਂ ਕੁਝ ਦਿਨਾਂ ਵਿਚ, ਇਸ ਥੁਹੜੇ ਸਮੇਂ ਵਿਚ ਕੱਤਣ ਵਲ, ਚੰਗੇ ਕੰਮਾਂ ਵਲ, ਆਪਣੇ ਮਾਹੀ ਵਲ ਧਿਆਨ ਕਰੋ। ਇਹ ਵੇਲਾ ਵਿਚ ਹਥ ਨਹੀਂ ਆਉਣਾ। ਇਹ ਭੰਡਾਰੇ ਫਿਰ ਨਹੀਂ ਮਿਲਣੇ। ਇਹ ਸਹੇਲੀਆਂ ਫਿਰ ਨਹੀਂ ਇਕੱਠੀਆਂ ਹੋਣੀਆਂ। ਇਹ ਤ੍ਰਿੰਜਣ ਫਿਰ ਨਹੀਂ ਲੱਗਣੇ। ਇਹ ਵੇਲਾ ਕੱਤਣ, ਉਨਣ ਦਾ ਹੈ। ਮਾਹੀ ਨੂੰ ਮਿਲਣ ਲਈ ਦਾਜ ਤਿਆਰ ਕਰਨ ਦਾ ਹੈ। ਮਾਲਕ ਦੀ, ਮਾਹੀ ਦੀ ਦਰਗਾਹ ਵਿਚ ਕੇਵਲ ਪਿਆਰ ਤੇ ਚੰਗੇ ਕੰਮ, ਚੰਗੇ ਵਿਚਾਰ ਹੀ ਕੰਮ ਆਉਣਗੇ। ਮਾਹੀ ਨੂੰ ਯਾਦ ਕਰਨਾ, ਉਸ ਦੀ ਯਾਦ ਵਿਚ ਕਿਰਮਲ, ਸਾਫ ਤੇ ਪਵਿਤ੍ਰ ਜੀਵਨ ਜੀਉਣਾ ਹੀ ਮਾਹੀ ਨੂੰ ਪ੍ਰਸੰਨ ਕਰੇਗਾ। ਕਾਦਰ ਦੀ ਬਖ਼ਸ਼ਿਸ਼ ਤਾਂ ਹੀ ਹੋਵੇਗੀ ਜੇ ਦਿਲ ਸਾਫ ਹੋਵੇ। ਤਨ ਮਨ ਨਾਲ ਇਕਾਗਰ ਹੋ ਕੇ ਮਾਲਕ ਦੀ ਸੇਵਾ ਵਿਚ ਜੀਵਨ ਬਿਤਾਇਆ ਹੋਵੇ।

**ਤੂੰ ਸੁਤਿਆ ਰੈਣ ਗੁਜ਼ਾਰ ਨਹੀਂ,**
ਮੁੜ ਆਉਣਾ ਦੂਜੀ ਵਾਰ ਨਹੀਂ,
**ਫਿਰ ਬਹਿਣਾ ਏਸ ਭੰਡਾਰ ਨਹੀ,**
ਵਿਚ ਇੱਕੋ ਜੇਡੇ ਹਾਣ ਕੁੜੇ।
ਕਰ ਕੱਤਣ ਵਲ ਧਿਆਨ ਕੁੜੇ।
ਤੂੰ ਸਦਾ ਨਾ ਪੇਕੇ ਰਹਿਣਾ ਏਂ,
ਨਾ ਪਾਸ ਅੰਬੜੀ ਦੇ ਬਹਿਣਾ ਏ,
**ਭਾ ਅੰਤ ਵਿਛੋੜਾ ਸਹਿਣਾ ਏਂ,**
**ਵਸ ਪਏਂਗੀ ਸੱਸ ਨਨਾਣ ਕੁੜੇ।**
ਕਰ ਕੱਤਣ ਵਲ ਧਿਆਨ ਕੁੜੇ।

ਕਲਾਮ ਬੁੱਲ੍ਹੇ ਸ਼ਾਹ, ੪੧

ਸੁਤਿਆ
sutiā̃

ਤੂੰ ਸੁਤਿਆ ਰੈਣ ਗੁਜ਼ਾਰ ਨਹੀਂ
tū̃ sutiā̃ rɛṇ guzār naī̃

ਫਿਰ ਬਹਿਣਾ ਏਸ ਭੰਡਾਰ ਨਹੀ
phīr bέṇā es pā̀ḍār naī̃

ਭਾ ਅੰਤ ਵਿਛੋੜਾ ਸਹਿਣਾ ਏਂ
pá ãt wichoṛā sέṇā ẽ

ਵਸ ਪਏਂਗੀ ਸੱਸ ਨਨਾਣ ਕੁੜੇ
was paẽgī sas nanāṇ kuṛe

**ਸੁਤੇ ਸੁਭਾਅ** sute subā̀
ਕਿਰਿਆ ਵਿਸ਼ੇਸ਼ਣ
ਭੋਲੇ ਭਾਲੇ, ਬਿਨਾਂ ਸੋਚੇ ਸਮਝੇ

**ਸੁਤੇ ਸੁਭਾਅ ਈ ਉਹ ਭਾਨੀ ਵਾਸਤੇ ਤਾਰੇ ਤੋੜਨ ਲਈ ਰੁਝ ਗਿਆ ਸੀ**
sute subā̀ ī ó pā̀nī wāste tāre toṛan laī rúj giā sī

ਕਦੀ ਜਗਸੀਰ ਸੁਤੇ ਸੁਭਾਅ ਈ ਜੁਆਨੀ ਦੇ ਜੋਸ਼ ਵਿਚ ਭਾਨੀ ਲਈ ਤਾਰੇ ਤੋੜਦਾ ਸੀ, ਅਜ ਉਦਾਸ ਸੀ। ਹਨੇਰੀ ਰਾਤ ਵਿਚ ਤਾਰੇ ਉਹਨੂੰ ਭਾਨੀ ਦੀਆਂ ਅੱਖੀਆਂ ਵਰਗੇ ਚਮਕਦੇ ਲਗਦੇ ਤੇ ਉਹ ਸੁੱਤੇ ਸੁਭਾਅ ਈ ਉਹਨਾਂ ਨੂੰ ਤੋੜਣ ਲਈ, ਉਹਨਾਂ ਨੂੰ ਛੂਹਣ ਲਈ ਉਛਲ ਪੈਂਦਾ। ਅਜ ਉਹ ਉਦਾਸ

ਸੀ। ਭਾਨੀ ਚਲੀ ਗਈ ਸੀ। ਰਾਤ ਹਨੇਰੀ ਸੀ। ਅੱਗੇ ਕਈ ਵਾਰੀ ਉਹ ਰਾਤ ਨੂੰ ਪਾਣੀ ਲਾਉਣ ਆਉਂਦਾ ਸੀ ਤੇ ਤਾਰਿਆਂ ਨਾਲ ਗੱਲਾਂ ਕਰਦਾ ਰਹਿੰਦਾ। ਉਹਨੂੰ ਸੀਰੀ ਦੀ ਦਸ਼ਾ ਦਾ ਵੀ ਕੋਈ ਭਾਰ ਨਾ ਲਗਦਾ। ਉਹਦੇ ਵਾਸਤੇ ਭਾਨੀ ਈ ਸਭ ਕੁਝ ਸੀ। ਭਾਨੀ ਵਿਆਹੀ ਸੀ ਪਰ ਕਦੀ ਕਦਾਈ ਇਕ ਦੋ ਪਲਾਂ ਲਈ ਉਹਨਾਂ ਦਾ ਮੇਲ ਹੁੰਦਾ। ਜਗਸੀਰ ਦੇ ਬੋਲ ਭਾਨੀ ਸ਼ਹਿਦ ਵਾਂਗ ਪੀਂਦੀ। ਉਹਨਾਂ ਦੇ ਅੰਮ੍ਰਿਤ ਨਾਲ ਉਹ ਪਵਿੱਤ੍ਰ ਹੋ ਜਾਂਦੀ। ਜਗਸੀਰ ਭਾਨੀ ਦੇ ਸੂਰਜ ਦੀ ਤਪਸ਼ ਵਿਚ, ਉਹਦੇ ਨਿਘ ਵਿਚ ਉਹਦੇ ਚਾਨਣ ਵਿਚ ਜਗਮਗਾਉਂਦਾ। ਪਰ ਅਜ, ਉਹ ਉਦਾਸ ਸੀ। ਉਹਦੇ ਵਿਚ ਉਹਨਾਂ ਤਾਰਿਆਂ ਨੂੰ ਤੋੜਣ ਦੀ, ਛੂਹਣ ਦੀ ਹਿੰਮਤ ਨਹੀਂ ਸੀ।

ਜਗਸੀਰ ਨੂੰ ਖੇਤੋਂ ਉਰੇ ਈ ਖ਼ਾਸਾ ਹਨੇਰਾ ਹੋ ਗਿਆ। ਹਨੇਰੇ ਵਿਚ ਰੁੱਖਾਂ ਤੇ ਝਾੜਾਂ ਦੀਆਂ ਸ਼ਕਲਾਂ ਬੜੀਆਂ ਡਰਾਉਣੀਆਂ ਜਿਹੀਆਂ ਲਗਦੀਆਂ ਸਨ। ਪਹੀ ਦੇ ਦੋਹੀਂ ਪਾਸੀਂ, **ਉੱਚੀਆਂ ਭੜੀਆਂ ਉਤੇ ਗੱਡੀਆਂ ਮੋਹੜੀਆਂ ਦੇ ਡੱਕਿਆਂ ਦੀਆਂ ਨੋਕਾਂ ਵਿਚ, ਤਾਰੇ ਵਿੰਨ੍ਹੇ ਹੋਏ ਜਾਪਦੇ ਸਨ।** ਅੱਗੇ ਕਈ ਵਾਰ ਜਗਸੀਰ **ਜਦੋਂ ਹਨੇਰੀ ਰਾਤ ਵਿਚ ਪਾਣੀ ਲਾਉਣ ਜਾਂਦਾ** ਤਾਂ ਇਹ ਦ੍ਰਿਸ਼ ਉਹਨੂੰ ਬੜਾ ਸੁਹਣਾ ਲਗਦਾ ਤੇ ਜੁਆਨੀ ਵਾਰੇ ਇਕ ਦੋ ਵਾਰੀ ਤਾਂ ਦੂਰੋਂ **ਭਜ ਕੇ ਉਹ ਪੰਜ-ਪੰਜ ਹਥ ਉੱਚੀਆਂ ਭੜੀਆਂ ਉਤੇ ਚੜ੍ਹਿਆ ਵੀ ਸੀ** ਤੇ ਮੋੜ੍ਹਿਆਂ ਦੇ ਸਿਖਰਲੇ ਡੱਕੇ ਉਹਨੇ ਸ਼ਰਤਾਂ ਲਾ-ਲਾ ਤੋੜੇ ਸਨ। ਓਦੋਂ ਉਹਨੂੰ ਇੰਜ ਲੱਗਿਆ ਸੀ **ਜਿਵੇਂ ਉਹਨੇ ਸੱਚੀਂ ਤਾਰੇ ਤੋੜ ਲਏ ਸਨ।** ਉਸ ਕਵੀਸ਼ਰਾਂ ਦੇ ਕਿੱਸੇ ਪੜ੍ਹਨ ਵਾਲਿਆਂ ਤੋਂ ਉਹ ਬੰਦ ਸੁਣੇ ਸਨ ਜਿਨ੍ਹਾਂ ਵਿਚ ਪ੍ਰੇਮਕਾਵਾਂ ਨੂੰ ਅਸਮਾਨੋਂ ਤਾਰੇ ਤੋੜ ਕੇ ਲਿਆ ਦੇਣ ਵਾਲੀਆਂ ਗੱਲਾਂ ਦਾ ਜ਼ਿਕਰ ਹੁੰਦਾ ਸੀ। ਭਾਨੀ ਨੂੰ ਉਸ ਕਦੇ ਇਹ ਗਲ ਨਹੀਂ ਸੀ ਆਖੀ-**ਅਜਿਹੀਆਂ ਗੱਲਾਂ ਵੀ ਉਹਨੂੰ ਹੋਛੀਆਂ ਲੱਗਦੀਆਂ ਸਨ।** ਪਰ ਜਦੋਂ ਇੰਜ, ਉੱਚੀ ਭੜੀਂ ਉਤੇ ਤਿੰਨ-ਤਿੰਨ ਹਥ, ਭੜੀਂ ਤੋਂ ਵੀ ਉਤਾਂਹ, ਮੋੜ੍ਹਿਆਂ ਦੇ ਸਿਰਿਆਂ ਵਾਲੇ ਡੱਕੇ ਉਹਨੇ ਤੋੜੇ ਸਨ, ਤਾਂ **ਸੁਤੇ ਸੁਭਾਅ ਈ ਉਹ ਭਾਨੀ ਵਾਸਤੇ ਤਾਰੇ ਤੋੜਨ ਲਈ ਰੀਝ ਗਿਆ ਸੀ**-ਤਾਰੇ ਜਿਹੜੇ ਨਿੱਖੜੇ ਅਸਮਾਨ ਉਤੇ ਸਾਰੀ-ਸਾਰੀ ਰਾਤ ਭਾਨੀ ਦੀਆਂ ਅੱਖਾਂ ਵਾਂਗ ਲਿਸ਼ਕਦੇ ਰਹਿੰਦੇ ਸਨ !... ਇਕ ਪਲ ਵੀ ਜਿੰਨ੍ਹਾ ਦੀ ਲਿਸ਼ਕ ਮਧਮ ਨਹੀਂ ਸੀ ਹੁੰਦੀ-**ਨਾ ਸੌਂਦੇ ਸਨ, ਨਾ ਸੌਣ ਦਿੰਦੇ ਸਨ** !... ਪਰ ਅਜ ਇਹੋ ਤਾਰੇ ਉਹਨੂੰ ਹੰਝੂਆਂ ਵਾਂਗ ਲੱਗੇ...ਘਸਮੈਲੀਆਂ, ਸੱਖਣੀਆਂ, ਝਾੜ-ਅੱਖਾਂ ਦੀਆਂ ਕੰਡਿਆਲੀਆਂ

**ਝਿੰਮਣੀਆਂ ਦੀਆਂ ਨੋਕਾਂ ਉਤੇ ਅਟਕੇ ਹੰਝੂ, ਜਿਹੜੇ ਨਾ ਡਿਗਦੇ ਸਨ, ਨਾ ਸੁਕਦੇ ਸਨ।**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੬੯

ਸੁਤੇ ਸੁਭਾਅ
sute subà

ਉੱਚੀਆਂ ਭੜੀਆਂ ਉਤੇ ਗੱਡੀਆਂ ਮੋਹੜੀਆਂ ਦੇ ਡੱਕਿਆਂ ਦੀਆਂ ਨੋਕਾਂ ਵਿਚ, ਤਾਰੇ ਵਿੰਨ੍ਹੇ ਹੋਏ ਜਾਪਦੇ ਸਨ
uččīā̃ paṛìā̃ utte gaḍḍīā̃ móṛīā de ḍakkiā̃ dīā̃ nokā̃ wič tāre wìne hoe jāpde san

ਜਦੋਂ ਹਨੇਰੀ ਰਾਤ ਵਿਚ ਪਾਣੀ ਲਾਉਣ ਜਾਂਦਾ
jadõ hanerī rāt wič pāṇī lāoṇ jā̃dā

ਭਜ ਕੇ ਉਹ ਪੰਜ-ਪੰਜ ਹਥ ਉੱਚੀਆਂ ਭੜੀਆਂ ਉਤੇ ਚੜ੍ਹਿਆ ਵੀ ਸੀ
pàj ke ó pãj pãj hath uččīā̃ paṛìā̃ utte čáṛiā wī sī

ਜਿਵੇਂ ਉਹਨੇ ਸੱਚੀਂ ਤਾਰੇ ਤੋੜ ਲਏ ਸਨ
jiwẽ óne saččī̃ tāre toṛ lae san

ਅਜਿਹੀਆਂ ਗੱਲਾਂ ਵੀ ਉਹਨੂੰ ਹੋਛੀਆਂ ਲੱਗਦੀਆਂ ਸਨ
ajéīā̃ gallā̃ wī ónū̃ hočhīā̃ lagdīā̃ san

ਸੁਤੇ ਸੁਭਾਅ ਈ ਉਹ ਭਾਨੀ ਵਾਸਤੇ ਤਾਰੇ ਤੋੜਨ ਲਈ ਰੀਝ ਗਿਆ ਸੀ
sute subà ī ó pànī wāste tāre toṛan laī rī́j giā sī

ਨਾ ਸੌਂਦੇ ਸਨ, ਨਾ ਸੌਣ ਦਿੰਦੇ ਸਨ
nā sɔ̃de san nā sɔṇ dĩde san

ਝਿੰਮਣੀਆਂ ਦੀਆਂ ਨੋਕਾਂ ਉਤੇ ਅਟਕੇ ਹੰਝੂ, ਜਿਹੜੇ ਨਾ ਡਿਗਦੇ ਸਨ, ਨਾ ਸੁਕਦੇ ਸਨ
čì̃maṇīā̃ dīā̃ nokā̃ utte aṭke hā̃́jū jéṛe nā ḍigde san nā sukde san

**ਸੁਧ** súd

ਨਾਂਵ ਇਸਤਰੀਲਿੰਗ
ਪਿਆਰ ਦੀ, ਬੇਹੋਸ਼ੀ ਦੀ ਹਾਲਤ

**ਨੇੜੇ ਪਈ ਸੁਧ ਯਾਰ ਦੀ ਮੈਨੂੰ**
neṛe paī súd yār dī mɛnū̃

ਜਦੋਂ ਅੱਖਾਂ ਵਿਚ ਪਿਆਰਾ ਵਸਦਾ ਹੈ ਤਾਂ ਕੋਈ ਸੁਧ ਨਹੀਂ ਰਹਿੰਦੀ। ਜਦੋਂ ਪਿਆਰੇ ਦਾ ਦੀਦਾਰ ਹੁੰਦਾ ਹੈ, ਜਦੋਂ ਉਸ ਦੀ ਦੀਦ ਹੁੰਦੀ ਹੈ, ਓਦੋਂ ਇਸ਼ਕ ਵਿਚ ਰੱਤਿਆ ਫਕੀਰ ਫਕੀਰ ਝੂੰਮਦਾ ਹੈ। ਨਹਨ ਅਕਰਬ ਹਬਲ ਉਲ ਫਰੀਦ ਕੁਨੋਂ ਉਦੋਂ ਉਹ ਉਸ ਦੀ ਸ਼ਾਹ ਰਗ ਤੋਂ ਵੀ ਨੇੜੇ ਹੁੰਦਾ ਹੈ। ਪਲ ਪਲ ਵਿਚ ਪਲਕਾਂ ਘੁੰਡ ਚੁਕਦੀਆਂ ਹਨ। ਪਲ ਪਲ ਵਿਚ

ਸੁਹਣੇ ਯਾਰ ਦਾ ਦੀਦਾਰ ਹੁੰਦਾ ਹੈ। ਉਸ ਦੇ ਹੁਸਨ ਦਾ, ਪਿਆਰ ਦਾ ਕੁਫਲ, ਜੰਦਰਾ ਖੋਹਲਣਾ ਔਖਾ ਹੋ ਜਾਂਦਾ ਹੈ। ਉਸ ਦੇ ਹੁਸਨ ਦੀ ਰੌਸ਼ਨੀ ਏਨੀ ਤੇਜ਼ ਹੁੰਦੀ ਹੈ ਕਿ ਉਸ ਨੂੰ ਦੇਖਣਾ ਮੁਸ਼ਕਲ ਹੋ ਜਾਂਦਾ ਹੈ। ਅੱਖੀਆਂ ਚੁੰਧਿਆ ਜਾਂਦੀਆਂ ਹਨ। ਫਕੀਰ ਦੇ ਮਾਹੀ ਦੀਆਂ, ਉਸ ਦੇ ਯਾਰ ਦੀਆਂ ਗੱਲਾਂ ਨਿਆਰੀਆਂ ਹਨ। ਉਸ ਦੀ ਨੁਹਾਰ ਨਵੇਕਲੀ ਹੈ। ਉਸ ਨੂੰ ਕਿਸੇ ਸ਼ਰਾਅ, ਕਿਸੇ ਰਸਮ ਰਵਾਜ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਉਸ ਦਾ ਕਾਸਦ, ਉਸ ਨੂੰ ਸੁਨੇਹਾ ਦੇਣ ਵਾਲਾ ਉਸ ਦੇ ਪਿੱਛੇ ਫਿਰਦਾ ਹੈ। ਯਾਰ ਦੀ ਯਾਦ, ਉਸ ਦੀ ਪ੍ਰੀਤ ਹੀ ਉਸ ਦਾ ਕੁਫਲ ਹੈ, ਉਸ ਦੀ ਰਸੀਦ ਹੈ, ਉਸ ਦਾ ਕਾਸਦ ਹੈ। ਉਹ ਅੱਖੀਆਂ ਵਿਚ ਵਸਦਾ ਹੈ। ਉਸ ਦਾ ਕੋਈ ਮਕਾਮ ਨਹੀਂ।

**ਨੇੜੇ ਪਈ ਸੁਧ ਯਾਰ ਦੀ ਮੈਨੂੰ,**
'ਨਹਨ ਅਕਰਬ ਹਬਲ ਉਲ ਵਰੀਦ'
ਕੁਨੋਂ।
ਅਖੀਂ ਦੇ ਵਿਚ ਪਿਆਰਾ ਵਸੇ,
ਘੁੰਡ ਕੱਢੇਂ ਮੈਂਡੇ ਦੀਦ ਕੁਨੋਂ।
**ਪਲ ਪਲ ਪਲਕਾਂ ਘੁੰਡ ਚੁਕੇਂਦੀਆਂ,**
ਖੁਲ੍ਹੇ ਨਾ ਕੁਫ਼ਲ ਕੁਲੀਦ ਕੁਨੋਂ।
**ਯਾਰ ਅੜੇ ਤੇ ਯਾਰੀ ਪੜ੍ਹੇ,**
ਵੇਖੇ ਕਿਉਂਕਰ ਦੀਦ ਬਈਦ ਕੁਨੋਂ।
ਉਥੇ ਨਾਮਾ ਅੱਗੇ ਤੇ ਕਾਸਦ ਪਿੱਛੇ,
ਤਾਂ ਕੇਹੀ ਪੁਛ ਰਸੀਦ ਕੁਨੋਂ।
**ਮੇਰੇ ਯਾਰ ਦੀ ਗਲ ਨਿਆਰੀ ਵੇ ਹੈਦਰ,**
ਬਾਹਰ ਗੁਫਤੋ ਸ਼ੁਨੀਦ ਕੁਨੋਂ।
ਕਲਾਮ ਅਲੀ ਹੈਦਰ, ੫੦

ਸੁਧ
súd

ਨੇੜੇ ਪਈ ਸੁਧ ਯਾਰ ਦੀ ਮੈਨੂੰ
neṛe paī súd yār dī mɛnū̃

ਪਲ ਪਲ ਪਲਕਾਂ ਘੁੰਡ ਚੁਕੇਂਦੀਆਂ
pal pal palkā̃ kū̃ḍ čukẽdīā̃

ਯਾਰ ਅੜੇ ਤੇ ਯਾਰੀ ਪੜ੍ਹੇ
yār aṛe te yārī páṛe

ਮੇਰੇ ਯਾਰ ਦੀ ਗਲ ਨਿਆਰੀ ਵੇ ਹੈਦਰ
mere yār dī gal niārī we hɛdar

**ਸੁੰਨੀ** sũnī

ਵਿਸ਼ੇਸ਼ਣ
ਖਾਲੀ, ਬਿਨਾਂ ਕਿਸੇ ਆਸਰੇ ਦੇ

**ਊਂ ਵੀ ਮੇਰੇ ਬਿਨਾਂ ਕੋਈ ਦੁਨੀਆਂ ਸੁੰਨੀ ਨ੍ਹੀਂ ਹੋ ਚੱਲੀ**
ū̃ wī mere binā koī dunīā̃ sũnī nī̃́ ho čallī

ਆਪਣੀ ਸਾਥਣ ਦੇ ਜਾਣ ਨਾਲ ਰੌਣਕੀ ਉਦਾਸ ਸੀ। ਜਦੋਂ ਉਹ ਉਹਨੂੰ ਯਾਦ ਕਰਦਾ, ਉਹਨੂੰ ਆਪਣੀ ਗਰੀਬੀ ਤੇ ਵਿਛੋੜਾ ਮਾਰੀ ਜਾਂਦੇ। ਉਹ ਜੀਉਂਦਿਆਂ ਵੀ ਮੋਇਆਂ ਵਰਗਾ ਸੀ। ਮਾੜੇ ਬੰਦੇ ਦੀ ਵੀ ਕੋਈ

ਜ਼ਿੰਦਗੀ ਹੁੰਦੀ ਏ। ਕੀੜਿਆਂ ਮਕੌੜਿਆਂ ਵਾਂਗ ਰੀਂਗਦੇ ਫਿਰਦੇ ਨੇ। ਕੋਈ ਉਹਨਾਂ ਦੀ ਵਾਤ ਨਹੀਂ ਪੁੱਛਦਾ। ਫਿਰ ਜੇ ਇੱਕੋ ਸਹਾਰਾ, ਚੰਗਾ ਸੀ ਜਾਂ ਮਾੜਾ, ਉਹ ਵੀ ਛਡ ਕੇ ਚਲਾ ਜਾਵੇ ਤਾਂ ਰਹਿੰਦੀ ਖੂੰਹਦੀ ਸੱਤਿਆ ਵੀ ਚਲੀ ਜਾਂਦੀ ਹੈ। ਗ਼ਰੀਬ ਗ਼ੁਰਬੇ, ਸੀਰੀਆਂ ਦਾ ਪਿੰਡਾਂ ਵਿਚ ਇਹੋ ਹਾਲ ਹੁੰਦੇ ਏ। ਇਕ ਤੇ ਕੰਮ ਨੇ ਮਤ ਮਾਰੀ ਹੁੰਦੀ ਏ, ਉੱਤੋਂ ਕੋਈ ਸਾਥੀ ਨਾ ਰਹੇ ਤਾਂ ਮਰਨ ਨੂੰ ਵੀ ਵਿਹਲ ਨਹੀਂ ਮਿਲਦੀ। ਬੰਦਾ ਆਪਣੇ ਭਾਗਾਂ ਨੂੰ ਕੋਸਦਾ ਏ। ਹੌਕੇ ਭਰਦਾ ਏ। ਬੇਬਸੀ ਵਿਚ ਉਸ ਦੀਆਂ ਭੁਬਾਂ ਨਿਕਲ ਜਾਂਦੀਆਂ ਨੇ। ਰਾਤ ਦਿਨ ਆਪਣੇ ਸਾਥੀ ਦੀ ਯਾਦ ਤੇ ਫਿਰ ਆਰਥਕ ਜੀਵਨ ਵਿਚ ਚਾਰ ਚੁਫੇਰੇ ਹਨੇਰਾ ਈ ਹਨੇਰਾ ਬੰਦੇ ਨੂੰ ਕੀੜਿਆਂ ਮਕੌੜਿਆਂ ਦੀ ਜੂਨ ਵਿਚ ਪਾ ਦੇਂਦਾ ਏ।

''ਜਗਸਿਆ!'' ਰੌਣਕੀ ਐਤਕੀ ਇੰਜ ਬੋਲਿਆ ਜਿਵੇਂ ਉਹਨੇ ਦੂਰ ਫਿਰਦੇ ਜਗਸੀਰ ਨੂੰ ਵਾਜ ਮਾਰੀ ਹੋਵੇ : **''ਭਲਾ, ਬੰਦਾ ਇਹ ਧੰਦ ਕਾਹਦੇ ਪਿੱਛੇ ਪਿਟਦਾ ਫਿਰਦੈ?**- ਤੂੰ ਸੋਚ, ਨਾ **ਮੇਰੇ ਹੇਲ਼ਾ ਨਾ ਹੇਲ਼ੀ, ਕੱਲੀ ਜਾਨ ਦੀ ਜਾਨ ਐ**-ਉਹ ਵੀ ਛਡ ਕੇ ਉਠਗੀ! **ਜੇ ਅਜ ਮਰਜਾਂ ਤਾਂ ਕੋਈ ਫੂਕਣ ਵਾਲਾ ਨ੍ਹੀਂ-ਊਂ ਵੀ ਮੇਰੇ ਬਿਨਾਂ ਕੋਈ ਦੁਨੀਆਂ ਸੁੰਨੀ ਨ੍ਹੀਂ ਹੋ ਚੱਲੀ,** ਮੇਰੇ ਅਰਗੇ ਸੌ ਕੀੜੇ-ਪਤੰਗੇ ਆਥਣ ਨੂੰ ਮਰਦੇ ਐ-ਆਪਾਂ ਕੀੜੇ ਪਤੰਗਿਆਂ ਅਰਗੇ ਈ ਐਂ, ਹੋਰ ਕੋਈ ਬੰਦਿਆਂ 'ਚ ਸ਼ਾਮਲ ਥੋੜ੍ਹੇ ਐਂ! ਪਰ ਮਰਨ ਨੂੰ ਅਜੇ ਵੀ ਜੀ ਨ੍ਹੀਂ ਕਰਦਾ... ਕੋਈ ਪਤਾ ਨ੍ਹੀਂ ਲਗਦਾ ਕੀ ਲੀਲਾ ਰਚੀ ਐ ਓਸ ਨੀਲੇ ਛਪਰ ਆਲ਼ੇ ਨੇ!...''

ਗਲ ਮੁਕਾਂਦਿਆਂ ਰੌਣਕੀ ਨੇ ਲੰਮਾ ਸਾਹ ਖਿਚ ਕੇ ਹੌਲੀ-ਹੌਲੀ ਇੰਜ ਛੱਡਿਆ ਜਿਵੇਂ ਅੰਦਰ 'ਕਠੇ ਹੋਏ ਇਹਨਾਂ ਵਿਚਾਰਾਂ ਨੂੰ, ਇਹਦੇ ਨਾਲ ਈ ਕੱਢਣਾ ਚਾਹੁੰਦਾ ਹੋਵੇ। ਉਹ ਬਿੰਦ ਕੁ ਚੁਪ ਬੈਠਾ ਰਿਹਾ, ਪਰ ਫੇਰ ਜਗਸੀਰ ਦਾ ਜੁਆਬ ਉਡੀਕੇ ਬਿਨਾਂ ਈ ਬੋਲਣ ਲਗ ਪਿਆ।

''ਦੋ ਵਰ੍ਹੇ ਹੋ ਚੱਲੇ ਉਹਨੂੰ ਗਈ ਨੂੰ, ਅੰਦਰੋਂ ਕੰਜਰ ਦੀ ਅਜੇ ਵੀ ਨ੍ਹੀਂ ਨਿਕਲਦੀ। **ਰਾਤ ਨੂੰ ਸੁਫ਼ਨਿਆਂ 'ਚ ਈ ਖਹਿੜਾ ਨ੍ਹੀਂ ਛਡਦੀ। ਜਾਗਦੇ ਨੂੰ ਵੀ ਐਂ ਭਲੇਖੇ ਪਈ ਜਾਂਦੇ ਐ ਬਈ**, ਬਸ ਹੁਣ ਆਈ, ਬਿੰਦੇ ਆਈ... ਐਂ ਆਊ 'ਕੇਰਾਂ ਝੋਟੇ ਆਂਗੂੰ ਫੈਂ-ਫੈਂ ਕਰਦੀ ਤੇ ਔਣਸਾਰ ਸਿੰਗਾਂ ਤੇ ਚਕ-ਲੂ ਤੇ ਲਲਕਾਰਾ ਮਾਰ ਕੇ ਆਖੂ, 'ਜਾਏ-ਖਾਣਿਆਂ ਜਾਂਦੂਆਂ, ਅਜ ਬਾਲਣ ਨੂੰ ਨ੍ਹੀਂ ਜਾਣਾ, ਭੱਠੀ 'ਚ ਤੇਰਾ ਸਿਰ ਲਾਊਂ ?'... ਜਗਸਿਆ ਸਹੁੰ ਗਊ ਦੀ...।''

ਤੇ ਅਗਾਂਹ ਉਹਤੋਂ ਨਾ ਬੋਲਿਆ ਗਿਆ**, ਉਹਦੀ ਭੁਬ ਨਿਕਲ ਗਈ।**

ਜਗਸੀਰ ਨੇ ਉਹਦੀਆਂ ਅੱਖਾਂ ਵਿਚੋਂ ਤ੍ਰਿਪਦੇ ਹੰਝੂ, ਭੁਬਲ ਵਿਚ ਮੋਟੀਆਂ ਕਣੀਆਂ ਵਾਂਗ ਡਿਗਦੇ ਵੇਖੇ; ਤੇ ਉਹਦਾ ਮਨ ਵੀ ਭਰ ਆਇਆ।

''ਐਂ ਦਿਲ ਛੱਡਿਆਂ ਤਾਂ ਕੁਸ਼ ਨ੍ਹੀਂ ਬਣਨਾ ਰੌਣਕਾ ?'' ਜਗਸੀਰ ਨੇ ਉਹਨੂੰ ਦਿਲਾਸਾ ਦਿੰਦਿਆਂ ਕਿਹਾ, ਪਰ ਆਪ ਉਹ ਡੋਲ ਗਿਆ ਸੀ।

''ਜਗਸਿਆ!...ਬਥੇਰਾ ਕਢਦੈਂ ...ਬਥੇਰਾ ਕਢਦੈਂ .... ਅੰਦਰੋਂ ਨਿਕਲਦੀ ਨ੍ਹੀਂ, **ਖਹਿੜਾ ਈ ਨ੍ਹੀਂ ਛਡਦੀ.**..ਮੈਂ ਕਰਾਂ ਕੀ...!'' ਨਿਆਣਿਆਂ ਵਾਂਗ ਹਉਕੇ ਭਰਦਿਆਂ, ਰੁਕ ਕੇ ਰੌਣਕੀ ਨੇ ਕਿਹਾ ਤੇ ਇਕ ਭੁਬ ਉਹਦੀ ਹੋਰ ਨਿਕਲ ਗਈ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ਪ੩

ਸੁੰਨੀ
sũnī

ਭਲਾ, ਬੰਦਾ ਇਹ ਧੰਦ ਕਾਹਦੇ ਪਿੱਛੇ ਪਿਟਦਾ ਫਿਰਦੈ
pàlā bãdā é tȁd kấde piččhe piṭdā phirdɛ

ਮੇਰੇ ਹੇਲ਼ਾ ਨਾ ਹੇਲ਼ੀ
mere heḷā nā heḷī

ਕੱਲੀ ਜਾਨ ਦੀ ਜਾਨ ਐ
kallī jān dī jān ɛ

ਜੇ ਅਜ ਮਰਜਾਂ ਤਾਂ ਕੋਈ ਫੂਕਣ ਵਾਲਾ ਨ੍ਹੀਂ
je aj marjā̃ tā̃ koī phūkaṇ wālā nī̃́

ਊਂ ਵੀ ਮੇਰੇ ਬਿਨਾਂ ਕੋਈ ਦੁਨੀਆਂ ਸੁੰਨੀ ਨ੍ਹੀਂ ਹੋ ਚੱਲੀ
ũ̄ wī mere binā koī dunīā̃ sũnī nī̃́ ho čallī

ਰਾਤ ਨੂੰ ਸੁਫ਼ਨਿਆਂ 'ਚ ਈ ਖਹਿੜਾ ਨ੍ਹੀਂ ਛਡਦੀ
rāt nū̃ sufniā̃ ča ī khɛ́ṛā nī̃́ čhaḍdī

ਜਾਗਦੇ ਨੂੰ ਵੀ ਐਂ ਭਲੇਖੇ ਪਈ ਜਾਂਦੇ ਐ ਬਈ
jāgde nū̃ wī ɛ̃ pùlekhe paī jā̃de ɛ baī

ਉਹਦੀ ਭੁਬ ਨਿਕਲ ਗਈ
ódī pùb nikal gaī

ਖਹਿੜਾ ਈ ਨ੍ਹੀਂ ਛਡਦੀ
khɛ́ṛā ī nī̃́ čhaḍdī

**ਸੁਨੇਹੜਾ** sunéṛā

ਨਾਂਵ ਪੁਲਿੰਗ
ਸੰਦੇਸ਼, ਪੈਗਾਮ

**ਸੁਨੇਹੜਾ ਗੋਲੀਆਂ ਦਾ ਦੇਵੀਂ**

sunéṛā golīā̃ dā dewī̃

ਆਪਣੇ ਪ੍ਰੀਤਮ ਦਾ ਸੁਨੇਹੜਾ, ਪੈਗ਼ਾਮ, ਪੱਤਰ ਸਹੇਲੀਆਂ ਰਾਹੀਂ ਆਉਂਦਾ ਹੈ। ਇਹ ਸੁਨੇਹੜਾ ਪ੍ਰੀਤਮ ਦੀ ਯਾਦ ਤਾਜ਼ੀ ਕਰਦਾ ਹੈ। ਉਸ ਦੇ ਆਉਣ ਦਾ ਪੈਗ਼ਾਮ ਦੇਂਦਾ ਹੈ। ਜਿਸ ਰਾਹ ਤੇ, ਜਿਸ ਪੰਧ ਤੇ ਚਲ ਕੇ ਪ੍ਰੀਤਮ ਨੇ ਆਉਣਾ ਹੈ, ਆਸ਼ਕ ਦੇ ਨੈਣ ਉਸ ਵਲ ਤਕਦੇ ਤਕਦੇ ਝੂਮਣ ਲਗ ਪੈਂਦੇ ਹਨ। ਸੰਯੋਗ ਤੇ ਵਿਯੋਗ ਦੇ ਸੁਮੇਲ ਵਿਚ ਆਸ਼ਕ ਆਪਣੇ ਪ੍ਰੀਤਮ ਦੀ ਸੂਰਤ ਦੀ ਦੀਦ ਨੂੰ ਲੋਚਦਾ ਹੈ। ਉਸ ਦੇ ਰਾਹ ਵਿਚ ਚੰਬੇਲੀ ਦੇ ਫੁਲ ਲੈ ਜਾਂਦਾ ਹੈ। ਉਸ ਦੇ ਆਉਣ ਦੀ ਖ਼ਬਰ ਨਾਲ ਹੀ ਆਸ਼ਕ ਦੇ ਜਗ ਵਿਚ ਬਹਾਰ ਆ ਜਾਂਦੀ ਹੈ। ਉਸ ਦਾ ਬ੍ਰਹਮੰਡ ਰੌਸ਼ਨ ਹੋ ਜਾਂਦਾ ਹੈ। ਪ੍ਰੀਤਮ ਦਾ ਸੁਨੇਹੜਾ ਆਸ਼ਕ ਦੀ ਤਾਂਘ ਤਿੱਖੀ ਕਰ ਦੇਂਦਾ ਹੈ।

**ਸੁਨੇਹੜਾ ਗੋਲੀਆਂ ਦਾ ਦੇਵੀਂ,**
**ਪਾਂਧ ਪਿਆਰਿਆਂ ਬੇਲੀਆਂ ਨੂੰ।**
ਗੁਲ ਪੈਰਾਹੁਨ ਕੀਤੇ ਨੇ ਨੈਣਾਂ,
ਨਰਗਸ ਤੇ ਰਾਵੇਲੀਆਂ ਨੂੰ।
**ਕੀਤੇ ਨੇ ਚਾਕ ਗਰੇਬਾਨ ਛਾਤੀ,**
ਚੰਬੇ ਦੇ ਰੰਗ ਚੰਬੇਲੀਆਂ ਨੂੰ।
ਹੈਦਰ ਦੇਖ ਕੇ ਤਾਂਘ ਲੱਗੀ ਏਨ੍ਹਾਂ,
**ਲਾਡਲੀਆਂ ਅਰਬੇਲੀਆਂ ਨੂੰ।**

ਅਲੀ ਹੈਦਰ, ਸੀਹਰਫੀ, ਪ੬

ਸੁਨੇਹੜਾ
sunéṛā

ਸੁਨੇਹੜਾ ਗੋਲੀਆਂ ਦਾ ਦੇਵੀਂ
sunéṛā golīā̃ dā dewī̃

ਪਾਂਧ ਪਿਆਰਿਆਂ ਬੇਲੀਆਂ ਨੂੰ
pā̃d piāriā̃ belīā̃ nū

ਕੀਤੇ ਨੇ ਚਾਕ ਗਰੇਬਾਨ ਛਾਤੀ
kīte ne čāk grebān čhātī

ਲਾਡਲੀਆਂ ਅਰਬੇਲੀਆਂ ਨੂੰ
lāḍlīā̃ arbelīā̃ nū

**ਸੁਨੇਹੜਾ** sunéṛā

ਨਾਂਵ, ਪੁਲਿੰਗ
ਸੁਖ ਸਾਂਦ ਦੀ ਖਬਰ, ਸਾਂਝ ਸੁਮੇਲ ਦਾ ਪਤ੍ਰ

**ਮੈਂ ਜੋ ਤੈਨੂੰ ਆਖਿਆ ਕੋਈ ਘਲ ਸੁਨੇਹੜਾ**

mẽ jo tɛnū̃ ākhiā koī kàl sunéṛā

ਮਾਹੀ ਦੀ ਪ੍ਰੀਤ ਵਿਚ, ਮਾਹੀ ਦੀ ਸੁਖ ਸਾਂਦ ਦਾ ਸੁਨੇਹਾ ਉਡੀਕਦੀ ਪ੍ਰੇਮਕਾ ਔਸੀਆਂ ਪਾਉਂਦੀ ਹੈ। ਹਰ ਖਿਨ, ਹਰ ਲਮਹੇ ਆਪਣੇ ਪ੍ਰੀਤਮ ਨੂੰ ਯਾਦ ਕਰਦੀ ਹੈ। ਉਹ ਸੋਚਦੀ ਹੈ ਕਿ ਉਸ ਵਿਚ ਕੀ ਤਕਸੀਰ, ਕੀ ਨੁਕਸ ਹੈ। ਉਸ ਨੇ ਕੀ ਗਲਤੀ ਕੀਤੀ ਹੈ? ਕੀ ਕੁਕਰਮ ਹੋਇਆ ਹੈ? ਕੀ ਉਲੰਘਣਾ ਹੋਈ ਹੈ ਜਿਸ ਕਰਕੇ ਉਸ ਦੇ ਮਾਹੀ ਦਾ ਸੁਨੇਹੜਾ ਨਹੀਂ ਆਇਆ। ਉਸ ਦੀਆਂ ਚਸ਼ਮਾਂ, ਉਸ ਦੀ ਅੱਖੀਆਂ ਮਾਹੀ ਦੀ ਮਿਲਣੀ ਨੂੰ ਉਡੀਕ ਰਹੀਆਂ ਹਨ। ਉਸ ਦੀ ਸੇਜ ਮਾਹੀ ਦਾ

ਇੰਤਜ਼ਾਰ ਕਰ ਰਹੀ ਹੈ। ਉਹ ਦੁਆ ਕਰਦੀ ਹੈ ਕਿ ਉਸ ਦਾ ਦਿਲ ਨਾ ਢਾਉ, ਉਸ ਦਾ ਦਿਲ ਨਾ ਤੋੜੋ। ਆਪਣੇ ਮਾਹੀ ਦੀ ਪ੍ਰੀਤ ਵਿਚ ਉਹ ਸਦਾ ਦੁਆ ਕਰਦੀ ਹੈ। ਹਰ ਵੇਲੇ ਪਿਆਰ ਦੇ ਸਚ ਵਿਚ ਸੱਚੀ ਤੇ ਸੁੱਚੀ ਰਹਿੰਦੀ ਹੈ। ਆਪਣੇ ਸੱਚੇ ਤੇ ਸੁੱਚੇ ਮਨ ਤਨ ਨਾਲ ਆਪਣੇ ਮਾਹੀ ਦੀ ਪਿਆਰ ਛੁਹ ਨੂੰ ਉਡੀਕ ਰਹੀ ਹੈ। ਆਪਣੀਆਂ ਤਕਸੀਰਾਂ, ਆਪਣੀਆਂ ਭੁੱਲਾਂ ਬਖ਼ਸਾਉਣ ਦੀਆਂ ਦੁਆਵਾਂ ਕਰਦੀ ਹੈ।

**ਮੈਂ ਜੋ ਤੈਨੂੰ ਆਖਿਆ ਕੋਈ ਘਲ ਸੁਨੇਹੜਾ।**
**ਚਸ਼ਮਾਂ ਸੇਜ ਵਿਛਾਈਆਂ ਦਿਲ ਕੀਤਾ ਡੇਰਾ।**
ਲਟਕ ਚਲੇਂਦਾ ਆਂਵਦਾ ਸ਼ਾਹ ਇਨਾਇਤ ਮੇਰਾ।
**ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।**
ਉਹ ਅਜਿਹਾ ਕੌਣ ਹੈ ਕਾ ਆਖੇ ਜਿਹੜਾ।
**ਮੈਂ ਵਿਚ ਕੀ ਤਕਸੀਰ ਹੈ ਮੈਂ ਬਰਦਾ ਤੇਰਾ।**
**ਤੈਂ ਬਾਝੋਂ ਮੇਰਾ ਕੌਣ ਹੈ ਦਿਲ ਢਾ ਨਾ ਮੇਰਾ।**
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।

ਕਲਾਮ ਬੁੱਲ੍ਹੇ ਸ਼ਾਹ, ੧੦੪

ਸੁਨੇਹੜਾ
sunéṛā

ਮੈਂ ਜੋ ਤੈਨੂੰ ਆਖਿਆ ਕੋਈ ਘਲ ਸੁਨੇਹੜਾ
mɛ̃ jo tɛnū̃ ākhiā koī kàl sunéṛā

ਚਸ਼ਮਾਂ ਸੇਜ ਵਿਛਾਈਆਂ ਦਿਲ ਕੀਤਾ ਡੇਰਾ
čašmā̃ sej wičhāīā̃ dil kītā ḍerā

ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ
mɛ̃ uḍīkā̃ kar rahī kadī ā kar pherā

ਮੈਂ ਵਿਚ ਕੀ ਤਕਸੀਰ ਹੈ ਮੈਂ ਬਰਦਾ ਤੇਰਾ
mɛ̃ wič kī taksīr hɛ mɛ̃ bardā terā

ਤੈਂ ਬਾਝੋਂ ਮੇਰਾ ਕੌਣ ਹੈ ਦਿਲ ਢਾ ਨਾ ਮੇਰਾ
tɛ̃ bā́jõ merā kɔṇ hɛ dil ṭā̀ nā merā

**ਸੁਨੇਹੜਾ** sunéṛā

ਨਾਂਵ ਪੁਲਿੰਗ
ਸੁਨੇਹਾ, ਸੰਦੇਸਾ

**ਜਦੋਂ ਹੀਰ ਸੁਨੇਹੜਾ ਘੱਲਿਆ ਏ**
jadõ hīr sunéṛā kàlliā e

ਜਦੋਂ ਹੀਰ ਦੇ ਮਾਪਿਆਂ ਨੇ ਬਦੋਬਦੀ ਹੀਰ ਦਾ ਨਿਕਾਹ ਖੇੜੇ ਨਾਲ ਕਰਨ ਦਾ ਫੈਸਲਾ ਕੀਤਾ ਤਾਂ ਰਾਂਝੇ ਨੇ ਪੰਜਾਂ ਪੀਰਾਂ ਨੂੰ ਯਾਦ

ਕੀਤਾ ਕਿ ਹੀਰ ਦੇ ਮਾਂ, ਬਾਪ, ਭਾਈ, ਸ਼ਰੀਕ, ਕਾਜ਼ੀ ਸਭ ਜ਼ਬਰਦਸਤੀ ਹੀਰ ਦਾ ਵਿਆਹ ਕਰਨ ਤੇ ਤੁਲੇ ਹਨ। ਪੰਜਾਂ ਪੀਰਾਂ ਅੱਗੇ ਹਥ ਜੋੜ ਕੇ ਖੜ੍ਹਾ ਹੋ ਕੇ ਅੱਖੀਓਂ ਨੀਰ ਵਹਾਈ ਗਿਆ। ਪੰਜਾਂ ਪੀਰਾਂ ਨੂੰ ਤਰਸ ਆਇਆ ਤੇ ਦਿਲਾਸਾ ਦਿੱਤਾ ਕਿ ਉਹਨਾਂ ਨੂੰ ਪਰਵਰਦਗਾਰ ਨੇ ਘੱਲਿਆ ਹੈ। ਉਸ ਦੀ ਹੀਰ ਆਖਿਰ ਉਸ ਨੂੰ ਮਿਲੇਗੀ। ਕਾਦਰ ਦੀ ਉਸ ਉੱਤੇ ਮਿਹਰ ਹੋਏਗੀ। ਰਾਂਝਾ ਤਰਲੇ ਕੱਢ ਰਿਹਾ ਸੀ ਕਿ ਸਾਰਾ ਜਗ ਜਹਾਨ ਉਸ ਤੇ ਉਸ ਦੀ ਹੀਰ ਦੀ ਪ੍ਰੀਤ ਦੇ ਉਲਟ ਹੈ। ਹੁਣ ਉਸ ਨੂੰ ਕੇਵਲ ਪੰਜ ਪੀਰ ਹੀ ਬਚਾ ਸਕਦੇ ਹਨ। ਉਹਨਾਂ ਦਾ ਇਸ਼ਕ ਖ਼ਰਾਬ ਹੋ ਰਿਹਾ ਹੈ। ਉਹਨਾਂ ਦੀ ਪ੍ਰੀਤ ਦੀ ਵਿਉਂਤ ਵਿਚ ਵਿਘਣ ਪੈ ਰਹੇ ਹਨ। ਪੰਜਾਂ ਪੀਰਾਂ ਨੇ ਰਾਂਝੇ ਦੇ ਸਿਦਕ ਨੂੰ ਸਲਾਹਿਆ। ਹੀਰ ਦੇ ਸੁਨੇਹੜੇ ਦੀ ਦਾਦ ਦਿੱਤੀ। ਖ਼ੁਸ਼ ਹੋ ਕੇ ਪੰਜਾਂ ਪੀਰਾਂ ਨੇ ਰਾਂਝੇ ਨੂੰ ਵੰਝਲੀ ਵਜਾਉਣ ਲਈ ਕਿਹਾ। ਵੰਝਲੀ ਦੀ ਸੁਰੀਲੀ ਧੁੰਨ ਨੇ ਪੰਜਾਂ ਪੀਰਾਂ ਨੂੰ, ਪਰਵਰਦਗਾਰ ਨੂੰ ਮੋਹ ਲਿਆ। ਉਸ ਦੀ ਵੰਝਲੀ ਦੀ ਧੁੰਨ ਵਿਚ ਮਿਠਾਸ ਸੀ, ਸਿਦਕ ਸੀ, ਸਚ ਸੀ। ਪੰਜਾਂ ਪੀਰਾਂ ਨੇ ਆਪਣੇ ਸੇਵਕ ਦੀ ਰੱਖਿਆ ਕੀਤੀ। ਹੀਰ ਦੇ ਸੁਨੇਹੜੇ ਨੂੰ ਲੀਕ ਨਾ ਲੱਗਣ ਦਿੱਤੀ।

ਪੰਜਾਂ ਪੀਰਾਂ ਨੂੰ ਰਾਂਝੇ ਨੇ ਯਾਦ ਕੀਤਾ,
**ਜਦੋਂ ਹੀਰ ਸੁਨੇਹੁੜਾ ਘੱਲਿਆ ਏ।**
ਮਾਉਂ ਬਾਪ ਕਾਜ਼ੀ ਸਭੇ ਗਿਰਦ ਹੋਏ,
**ਗਿਲਾ ਸਾਰਿਆਂ ਦਾ ਸਿਰ ਝੱਲਿਆ ਏ।**
ਪੰਜਾਂ ਪੀਰਾਂ ਅੱਗੇ ਹਥ ਜੋੜ ਖਲਾ,
**ਨੀਰ ਰੋਂਦਿਆਂ ਮੂਲ ਨਾ ਠੱਲ੍ਹਿਆ ਏ।**
ਮੇਰੀ ਹੀਰ ਨੂੰ ਵੀਰ ਹੈਰਾਨ ਕੀਤਾ,
ਕਾਜ਼ੀ, ਮਾਉਂ ਤੇ ਬਾਪ ਪਥੱਲਿਆ ਏ।
ਮਦਦ ਕਰੋ, ਖੁਦਾ ਦਾ ਵਾਸਤਾ ਜੇ,
**ਮੇਰਾ ਇਸ਼ਕ ਖਰਾਬ ਹੋ ਚੱਲਿਆ ਏ।**
ਬਹੁਤ ਪਿਆਰ ਦਿਲਾਸੜੇ ਨਾਲ ਪੀਰਾਂ,
ਮੀਏਂ ਰਾਂਝੇ ਦਾ ਜੀਉ ਤਸੱਲਿਆ ਏ।
ਤੇਰੀ ਹੀਰ ਦੀ ਮਦਦ ਤੇ, ਮੀਆਂ ਰਾਂਝਾ,
ਮਖ਼ਦੂਮ ਜਹਾਨੀਆਂ ਘੱਲਿਆ ਏ।
**ਦੋ ਸਦ ਸੁਣਾ ਖਾਂ ਵੰਝਲੀ ਦੇ,**
ਸਾਡਾ ਗਾਉਣੇ ਤੇ ਜੀਉ ਚੱਲਿਆ ਏ।
ਵਾਰਿਸ ਸ਼ਾਹ ਅੱਗੋਂ ਜਟ ਗਾਉਂਦਾ ਏ,
ਵੇਖੋ ਰਾਗ ਸੁਣ ਕੇ ਜੀਉ ਹੱਲਿਆ ਏ।
ਹੀਰ ਵਾਰਿਸ, ੭੫

ਸੁਨੇਹੜਾ
sunéṛā

ਜਦੋਂ ਹੀਰ ਸੁਨੇਹੜਾ ਘੱਲਿਆ ਏ
jadõ hīr sunéṛā kàlliā e

ਗਿਲਾ ਸਾਰਿਆਂ ਦਾ ਸਿਰ ਝੱਲਿਆ ਏ
gilā sāriā̃ dā sir čàlliā e

ਨੀਰ ਰੋਂਦਿਆਂ ਮੂਲ ਨਾ ਠੱਲ੍ਹਿਆ ਏ
nīr rõdiā̃ mūl nā ṭhálliā e
ਮੇਰਾ ਇਸ਼ਕ ਖਰਾਬ ਹੋ ਚੱਲਿਆ ਏ
merā isq khrāb ho čalliā e

ਦੋ ਸਦ ਸੁਣਾ ਖਾਂ ਵੰਝਲੀ ਦੇ
do sad suṇā khā̃ wā̃jalī de

**ਸੁਨੇਹੜੇ** sunéṛe

ਨਾਂਵ, ਪੁਲਿੰਗ
ਸੁਖ ਸਾਂਦ ਦੇ ਸੁਨੇਹੇ, ਪਿਆਰ ਦੇ ਸ਼ਬਦ, ਯਾਦ ਪਤ੍ਰ

**ਸਾਈਂ ਸੁਨੇਹੜੇ ਘੱਲੇ**
sā̃ĩ sunéṛe kàlle

ਸਾਈਂ ਦੇ, ਪ੍ਰੀਤਮ ਦੇ ਸੁਨੇਹੜੇ ਆਏ ਹਨ। ਰਾਂਝਣ ਦੀ ਝੋਕ ਜਾਂਣਾ ਹੈ। ਰਾਹ ਵਿਚ ਡੂੰਘਾ ਦਰਿਆ ਹੈ। ਦੋਹੀਂ ਪਾਸੀਂ ਖਤਰਨਾਕ ਜਾਨਵਰ ਫਿਰਦੇ ਹਨ। ਸ਼ੀਹਾਂ ਨੇ ਪੱਤਣ ਮੱਲੇ ਹੋਏ ਹਨ। ਇਸ ਦਰਿਆ ਨੂੰ ਪਾਰ ਕਰਨ ਲਈ ਕਿਸ਼ਤੀ ਵੀ ਟੁੱਟੀ ਹੋਈ ਹੈ, ਤੁਲ੍ਹਾ ਵੀ ਪੁਰਾਣਾ ਹੈ। ਕੋਈ ਸਖੀ ਸਾਥੀ ਵੀ ਨਾਲ ਜਾਣ ਨੂੰ ਤਿਆਰ ਨਹੀਂ। ਇਸ ਔਖੇ ਤੇ ਕਠਨ ਰਾਹ ਵਿਚ ਇਕੱਲੇ ਹੀ ਜਾਣਾ ਪਵੇਗਾ। ਸਾਈਂ ਨਾਲ ਪ੍ਰੀਤ ਦੇ ਪੰਧ ਔਖੇ ਹਨ। ਓਥੇ ਕੋਈ ਮਿਤ੍ਰ ਸਾਥੀ ਨਹੀਂ। ਕੇਵਲ ਆਪਣੇ ਸਿਦਕ, ਆਪਣੇ ਸਬਰ, ਆਪਣੇ ਇਸ਼ਕ ਦੇ ਬਲ ਤੇ ਹੀ ਇਹ ਪ੍ਰੀਤ ਨਿਭਾਉਣੀ ਹੈ। ਮਿਤ੍ਰਾਂ ਦੇ ਘਾਅ, ਜ਼ਖਮ ਅੱਲੇ ਹਨ। ਇਹਨਾਂ ਤੇ ਕੋਈ ਮੱਲ੍ਹਮ, ਦਾਰੂ ਦਵਾ ਨਹੀਂ ਲਗ ਸਕਦੀ। ਜਿਉਂ ਜਿਉਂ ਬਿਰਹਾ ਵੱਧਦੀ ਹੈ, ਪ੍ਰੀਤ ਦੀ ਪੀੜ ਤਿੱਖੀ ਹੁੰਦੀ ਜਾਂਦੀ ਹੈ। ਸਾਈਂ ਨੇ ਯਾਦ ਕੀਤਾ ਹੈ। ਪਿਆਰ ਦੇ ਸੁਨੇਹੜੇ ਘੱਲੇ ਹਨ। ਹੁਣ ਕੋਈ ਢਿਲ ਨਹੀਂ ਕੀਤੀ ਜਾ ਸਕਦੀ। ਇਹ ਪੀੜ, ਇਹ ਦਰਦ ਤਾਂ ਕੇਵਲ ਸਾਈਂ, ਰਾਂਝਾ, ਤਬੀਬ ਹੀ ਦੂਰ ਕਰ ਸਕਦਾ ਹੈ। ਉਸ ਦੀ ਪ੍ਰੀਤ ਹੀ ਇਸ ਦਰਦ ਦਾ ਕਾਰਨ ਹੈ, ਉਹ ਹੀ ਇਸ ਦਾ ਦਾਰੂ ਹੈ। ਇਹ ਇਸ਼ਕ ਦੀ ਪੀੜ ਹੈ। ਇਹ ਘਾਉ ਇਸ਼ਕ ਦੇ ਘਾਉ ਹਨ। ਇਹਨਾਂ ਦਾ ਇਲਾਜ ਮਾਸ਼ੂਕ ਤੇ ਆਸ਼ਕ ਦੀ ਮਿਲਣੀ ਵਿਚ ਹੀ ਹੈ।

**ਮੈਂ ਭੀ ਝੋਕ ਰਾਂਝਣ ਦੀ ਜਾਣਾ,**
ਨਾਲ ਮੇਰੇ ਕੋਈ ਚੱਲੇ॥
ਪੈਰੀਂ ਪਉਂਦੀ ਮਿੱਨਤਾਂ ਕਰਦੀ,
**ਜਾਣਾ ਪਇਆ ਇਕੱਲੇ॥**
**ਨੈਂ ਭੀ ਡੂੰਘੀ ਤੁਲਾ ਪੁਰਾਣਾ,**
**ਸ਼ੀਹਾਂ ਤਾਂ ਪਤਣ ਮੱਲੇ॥**
ਮਿੱਤਰਾਂ ਦੀ ਜੋ ਖ਼ਬਰ ਲਿਆਵੇ,
ਹਥਿ ਦੇ ਦੇਨੀਆਂ ਛੱਲੇ॥
ਰਾਤੀਂ ਦਰਦੁ ਦਿਹੇਂ ਦਰਮਾਂਦੀ,
**ਘਾਉ ਮਿੱਤਰਾਂ ਦੇ ਅੱਲੇ॥**
ਰਾਂਝਾ ਯਾਰ ਤਬੀਬ ਸੁਣੀਂਦਾ,
**ਮੈਂ ਤਨ ਦਰਦ ਅਵੱਲੇ॥**
ਕਹੈ ਹੁਸੈਨ ਫ਼ਕੀਰ ਨਿਮਾਣਾ,
**ਸਾਈਂ ਸੁਨੇਹੜੇ ਘੱਲੇ॥**

ਸ਼ਾਹ ਹੁਸੈਨ, ੧੦੯

ਸੁਨੇਹੜੇ
sunéṛe

ਮੈਂ ਭੀ ਝੋਕ ਰਾਂਝਣ ਦੀ ਜਾਣਾ
mɛ̃ pī čòk rā̃jaṇ dī jāṇā

ਜਾਣਾ ਪਇਆ ਇਕੱਲੇ
jāṇā pɛā ikalle

ਨੈਂ ਭੀ ਡੂੰਘੀ ਤੁਲਾ ਪੁਰਾਣਾ

nɛ̃ pı̀ ḍũ̀gı́ tulā purāṇā

ਸ਼ੀਹਾਂ ਤਾਂ ਪਤਣ ਮੱਲੇ
šı̆̄hā̃ tā̃ pattaṇ malle

ਘਾਉ ਮਿੱਤਰਾਂ ਦੇ ਅੱਲੇ
kā̀o mitrā̃ de alle

ਮੈਂ ਤਨ ਦਰਦ ਅਵੱਲੇ
mɛ̃ tan dard awalle

ਸਾਈਂ ਸੁਨੇਹੜੇ ਘੱਲੇ
sāı̃ sunéṛe kàlle

**ਸੁਪਨਾ** supnā

ਨਾਂਵ, ਪੁਲਿੰਗ
ਥੋੜੀ ਦੇਰ ਰਹਿਣ ਵਾਲੀ ਵਸਤੂ, ਅਸਥਿਰ, ਨਾਸਵਾਨ

### ਇਕ ਦਿਨ ਤੈਨੂੰ ਸੁਪਨਾ ਭੀ

ik din tɛnū̃ supnā pı̀

ਇਹ ਦੁਨੀਆਂ ਇਕ ਸੁਪਨਾ ਹੈ। ਇਕ ਦਿਨ ਇਹ ਮੰਡਪ ਮਾੜੀਆਂ, ਇਹ ਬਾਬਲ ਦੀਆਂ ਗਲੀਆਂ ਸੁਪਨਾ ਹੀ ਰਹਿ ਜਾਣਗੀਆਂ। ਆਖ਼ਿਰ ਮਨੁਖ ਨੇ ਏਥੋਂ ਜਾਣਾ ਹੈ। ਇਹ ਗਲੀਆਂ ਨਹੀਂ ਰਹਿਣੀਆਂ। ਇਹ ਤ੍ਰਿੰਜਣ ਨਹੀਂ ਰਹਿਣੇ। ਇਹ ਸਹੇਲੀਆਂ ਨਹੀਂ ਰਹਿਣੀਆਂ। ਇਹ ਮਾਪੇ ਨਹੀਂ ਰਹਿਣੇ। ਅਗਲੇ ਘਰ, ਸਹੁਰੇ, ਰਬ ਦੀ ਦਰਗਾਹ ਵਿਚ ਚੰਗੇ ਕੰਮ, ਰਬ ਦੀ ਬੰਦਗੀ ਹੀ ਕੰਮ ਆਉਂਦੀ ਹੈ। ਹਰ ਇਕ ਨੇ ਇਹ ਦੁਨੀਆਂ ਛੱਡਣੀ ਹੈ। ਅੱਗੇ ਕੱਤਣ ਵਾਲੀਆਂ ਸਖੀਆਂ ਸਹੇਲੀਆਂ ਚਲੀਆਂ ਗਈਆਂ ਹਨ। ਦੂਸਰੀਆਂ ਦੀ ਵੀ ਵਾਰੀ ਆਉਣ ਵਾਲੀ ਹੈ। ਉਹੀ ਰਾਤੀ ਲੇਖੇ ਪੈਂਦੀਆਂ ਹਨ ਜਿਹੜੀਆਂ ਰਬ ਦੇ ਸਿਮਰਨ ਵਿਚ, ਸੁਆਮੀ ਦੀ ਪ੍ਰੀਤ ਵਿਚ ਲੰਘੀਆਂ ਹਨ। ਉਹੀ ਇਸ ਪੀੜ ਨੂੰ, ਇਸ ਦਰਦ ਨੂੰ ਜਾਣਦਾ ਹੈ ਜਿਹੜਾ ਇਸ ਦੁਖ ਵਿੱਚੋਂ ਲੰਘਿਆ ਹੋਵੇ। ਬਿਰਹੋਂ ਦੇ, ਵਿਛੋੜੇ ਦੇ ਦੁਖ ਦਰਦ ਕੇਵਲ ਪਿਆਰ ਵਿਚ ਰੱਤਿਆ ਫਕੀਰ ਹੀ ਸਮਝ ਸਕਦਾ ਹੈ। ਜਿਹੜੇ ਇਸ ਦੁਨੀਆਂ ਦੀਆਂ ਮੰਡਪਾਂ ਮਾੜੀਆਂ ਦਾ ਗੁਮਾਨ ਕਰਦੇ ਹਨ ਉਹ ਵੇਲਾ ਖੁੰਝਣ ਤੇ ਪਛਤਾਉਂਦੇ ਹਨ। ਜਿਹੜੇ ਆਪਣੀ ਜ਼ਿੰਦਗੀ, ਆਪਣੇ ਕਰਮ ਰਬ ਦੇ ਲੇਖੇ ਲਾਉਂਦੇ ਹਨ ਉਹ ਸਦਾ ਸੁਖੀ ਰਹਿੰਦੇ ਹਨ। ਰਬ ਉਹਨਾਂ ਤੇ ਮਿਹਰ ਕਰਦਾ ਹੈ, ਉਹਨਾਂ ਦਾ ਸਾਥ ਦੇਂਦਾ ਹੈ।

**ਇਕ ਦਿਨ ਤੈਨੂੰ ਸੁਪਨਾ ਭੀ**
ਹੋਸਨ, ਗਲੀਆਂ ਬਾਬਲ ਵਾਲੀਆਂ।
ਉਡ ਗਏ ਭੌਰ ਫੁਲਾਂ ਦੇ ਕੋਲੋਂ,
**ਸਣ ਪਤਰਾਂ ਸਣ ਡਾਲੀਆਂ।**
ਜੰਗਲ ਢੂੰਡਿਆ ਮੈਂ ਬੇਲਾ ਢੂੰਡਿਆ,
ਬੂਟਾ ਬੂਟਾ ਕਰ ਭਾਲੀਆਂ।
**ਕੱਤਣ ਬੈਠੀਆਂ ਵਤਿ ਵਤਿ ਗਈਆਂ,**
ਜਿਉਂ ਜਿਉਂ ਖਸਮ ਸਮਾਲੀਆਂ।
ਸੇਈ ਰਾਤੀਂ ਲੇਖੈ ਪਈਆਂ,
ਜਿਕੇ ਨਾਲ ਮਿਤਰਾਂ ਦੇ ਜਾਲੀਆਂ।
**ਜਿਤ ਤਨ ਲਗੀ ਸੋਈ ਤਨ ਜਾਣੈ,**

**ਹੋਰ ਗਲਾਂ ਕਰਨ ਸੁਖਾਲੀਆਂ।**
ਕਹੈ ਹੁਸੈਨ ਫ਼ਕੀਰ ਸਾਂਈਂ ਦਾ,
ਬਿਰਹੋਂ ਤੁਸਾਡੇ ਜਾਲੀਆਂ।
ਸ਼ਾਹ ਹੁਸੈਨ, ੧੪੭

ਸੁਪਨਾ
supnā

ਇਕ ਦਿਨ ਤੈਨੂੰ ਸੁਪਨਾ ਭੀ
ik din tɛnū̃ supnā pī̀

ਸਣ ਪਤਰਾਂ ਸਣ ਡਾਲੀਆਂ
saṇ patrā̃ saṇ ḍālīā̃

ਕਤਣ ਬੈਠੀਆਂ ਵਤਿ ਵਤਿ ਗਈਆਂ
kattaṇ bɛṭhīā̃ wat wat gaīā̃

ਜਿਤ ਤਨ ਲਗੀ ਸੋਈ ਤਨ ਜਾਣੈ
jit tan laggī soī tan jāṇɛ

ਹੋਰ ਗੱਲਾਂ ਕਰਨ ਸੁਖਾਲੀਆਂ
hor gallā̃ karn sukhālīā̃

**ਸੁਪਨਾ** supnā

ਨਾਂਵ ਪੁਲਿੰਗ
ਮਿਥਿਆ, ਜੋ ਸਚ ਨਹੀਂ

**ਰਾਂਝਾ ਆਖਦਾ, ਇਹ ਜਹਾਨ ਸੁਪਨਾ**

rā̃jā ākhdā é jahān supnā

ਰਾਂਝਾ ਹੀਰ ਨੂੰ ਆਖਦਾ ਹੈ ਕਿ ਇਹ ਜਹਾਨ, ਇਸ ਜਹਾਨ ਦੀਆਂ ਦੌਲਤਾਂ, ਇਸ ਜਹਾਨ ਦਾ ਹੁਸਨ ਸਭ ਸੁਪਨਾ ਹਨ। ਇਹ ਸੁਪਨੇ ਵਾਂਗ ਹੀ ਆਉਂਦੇ ਹਨ ਤੇ ਸੁਪਨੇ ਵਾਂਗ ਹੀ ਚਲੇ ਜਾਂਦੇ ਹਨ। ਏਥੇ ਕੋਈ ਚੀਜ਼, ਕੋਈ ਸਰਦਾਰੀ, ਕੋਈ ਮਾਣ ਤਾਣ ਸਥਿਰ ਨਹੀਂ। ਇਸ ਜਹਾਨ ਵਿਚ ਬੰਦਾ ਮੁਸਾਫਰਾਂ ਵਾਂਗ ਆਉਂਦਾ ਹੈ ਤੇ ਫਿਰ ਚਲਾ ਜਾਂਦਾ ਹੈ। ਇਸ ਚਾਰ ਦਿਨ ਦੀ ਸਰਦਾਰੀ, ਚਾਰ ਦਿਨ ਦੀ ਐਸ਼ੋ ਇਸ਼ਰਤ ਤੇ ਮਾਣ ਨਹੀਂ ਕਰਨਾ ਚਾਹੀਦਾ। ਇਹ ਸੁਪਨੇ ਵਾਂਗ ਖ਼ਤਮ ਹੋ ਜਾਣੀਆਂ ਹਨ। ਇਹ ਸਭ ਕੁਝ ਏਥੇ ਰਹਿ ਜਾਣਾ ਹੈ। ਮੁਸਾਫਰਾਂ ਨੇ ਆਪਣੇ ਰਾਹ ਪੈ ਜਾਣਾ ਹੈ। ਕਾਦਰ ਦੀ ਦਰਗਾਹ ਵਿਚ ਕੋਈ ਮਾਣ ਤਾਣ, ਕੋਈ ਹੁਸਨ ਕੰਮ ਨਹੀਂ ਆਏਗਾ। ਇਹ ਜੀਵਨ, ਇਹ ਜ਼ਿੰਦਗੀ, ਇਹ ਦੌਲਤਾਂ, ਇਹ ਸਹੇਲੀਆਂ, ਇਹ ਪਲੰਘ ਸਭ ਸੁਪਨਾ ਹਨ। ਇਹ ਸੁਪਨਾ ਸੁਹਣਾ ਹੈ ਪਰ ਇਸ ਨੇ ਸੁਪਨੇ ਵਾਂਗ ਜਲਦੀ ਹੀ ਚਲੇ ਜਾਣਾ ਹੈ। ਇਸ ਦੇ ਆਸਰੇ ਤੇ ਇਹ ਜੀਵਨ ਨਹੀਂ ਬਿਤਾਇਆ ਜਾ ਸਕਦਾ। ਰਬ ਦੀ ਦਰਗਾਹ ਵਿਚ ਇਸ ਦਾ ਕੋਈ ਮੁਕਾਮ ਨਹੀਂ। ਇਸ ਦੀ ਕੋਈ ਥਾਂ ਨਹੀਂ।

**ਰਾਂਝਾ ਆਖਦਾ, ਇਹ ਜਹਾਨ ਸੁਪਨਾ,**
ਮਰ ਜਾਉਣਾ ਈਂ, ਮਤਵਾਲੀਏ ਨੀ।
ਤੁਸਾਂ ਜੇਹੇ ਪਿਆਰਿਆਂ ਇਹੁ ਲਾਜ਼ਮ
**ਆਏ ਗਏ ਮੁਸਾਫ਼ਰਾਂ ਪਾਲੀਏ ਨੀ।**
**ਐਡਾ ਹੁਸਨ ਦਾ ਨਾਹ ਗੁਮਾਨ ਕੀਜੇ,**
ਇਹੁ ਪਲੰਘ ਤੇ ਸਣੇ ਨਿਹਾਲੀਏ ਨੀ।

**ਅਸਾਂ ਰਬ ਦਾ ਆਸਰਾ ਰੱਖਿਆ ਈ,**
**ਉਠ ਜਾਵਣਾ ਈਂ, ਨੈਣਾਂ ਵਾਲੀਏ ਨੀ।**
ਵਾਰਿਸ ਸ਼ਾਹ ਦੇ ਮਗਰ ਨ ਪਈਂ, ਮੋਈਏ,
ਏਸ ਭੈੜੇ ਦੀ ਗਲ ਨੂੰ ਟਾਲੀਏ ਨੀ।
ਹੀਰ ਵਾਰਿਸ, ੫੧-੫੨

ਸੁਪਨਾ
supnā

ਰਾਂਝਾ ਆਖਦਾ, ਇਹ ਜਹਾਨ ਸੁਪਨਾ
rā̃jā ākhdā é jahān supnā

ਆਏ ਗਏ ਮੁਸਾਫ਼ਰਾਂ ਪਾਲੀਏ ਨੀ
āe gae musāfrā̃ pālīe nī

ਐਡਾ ਹੁਸਨ ਦਾ ਨਾਹ ਗੁਮਾਨ ਕੀਜੇ
ɛḍā husn dā ná gumān kīje

ਅਸਾਂ ਰਬ ਦਾ ਆਸਰਾ ਰੱਖਿਆ ਈ
asā̃ rab dā āsrā rakkhiā ī

ਉਠ ਜਾਵਣਾ ਈਂ, ਨੈਣਾਂ ਵਾਲੀਏ ਨੀ
uṭh jāwṇā ī̃ nɛṇā̃ wālīe nī

**ਸੁਪਨਿਆਂ** supniā̃

ਨਾਂਵ, ਪੁਲਿੰਗ
ਸੁਪਨੇ ਵਿਚ, ਨੀਂਦਰ ਵਿਚ

**ਦੋਸਤ ਸੁਪਨਿਆਂ ਵਲ ਡਿੱਠਿਆਂ**
dost supniā̃ wal ḍiṭṭhiā̃

ਫਕੀਰ ਦਾ ਕਾਦਰ, ਸੁਹਣਾ ਮਾਹੀ ਉਹਦੇ ਸੁਪਨਿਆਂ ਵਿਚ ਦਿਸਦਾ ਹੈ। ਉਸ ਦੀ ਨਜ਼ਰ ਵਿਚ ਚਾਅ ਹੈ, ਮਦਹੋਸ਼ੀ ਹੈ। ਉਸ ਦੀਆਂ ਅੱਖੀਆਂ ਸੁਹਣੀਆਂ ਕੱਜਲ ਭਰੀਆਂ ਹਨ। ਉਹਦੀ ਸੁਹਣੀ ਸ਼ਕਲ ਆਰਸੀ ਵਿਚ ਨਜ਼ਰ ਆਉਂਦੀ ਹੈ। ਫਕੀਰ ਉਸ ਦੇ ਵਸਲ ਲਈ, ਉਸ ਦੇ ਮੇਲ ਲਈ ਤੜਪਦਾ ਹੈ। ਉਸ ਦੀ ਯਾਦ ਵਿਚ ਔਸੀਆਂ ਪਾਉਂਦਾ ਹੈ। ਉਸਦਾ ਮਾਹੀ ਸਾਰੀ ਕਾਇਨਾਤ ਦਾ ਕਾਦਰ ਹੈ। ਉਹ ਸੁਹਣਾ ਹੈ, ਸੁਲੱਖਣਾ ਹੈ। ਉਸ ਦਾ ਸੁਹੱਪਣ ਸਾਰੇ ਜਗ ਨੂੰ ਸੁਹਣਾ ਬਣਾ ਦੇਂਦਾ ਹੈ, ਉਸ ਦੀ ਪਾਕ ਪਵਿਤ੍ਰ ਸੂਰਤ ਸਾਰੀ ਕਾਇਨਾਤ ਨੂੰ ਪਵਿਤ੍ਰ ਕਰਦੀ ਹੈ। ਉਸ ਦੀ ਸੁਹਣੀ ਜਿੰਦ ਨਾਲ ਸਭ ਜੀਅ ਜੰਤ ਦੀ ਜ਼ਿੰਦਗੀ ਤਰੋ-ਤਾਜ਼ਾ ਹੋ ਜਾਂਦੀ ਹੈ। ਉਸ ਨੂੰ ਕੋਈ ਕੋਹਜੀ ਸ਼ੈ ਨਹੀਂ ਭਾਉਂਦੀ। ਉਹ ਹੁਸਨ ਦਾ ਮਾਲਕ ਹੈ। ਹੁਸਨ ਦੀ ਸੂਰਤ ਹੈ। ਉਹ ਹਰ ਬੇਰੰਗ ਸ਼ੈ ਨੂੰ, ਜ਼ਿੰਦਗੀ ਨੂੰ ਰੰਗਦਾਰ ਕਰ ਦੇਂਦੀ ਹੈ। ਉਹ ਹਰ ਬੇਜਾਨ ਜੀਅ ਜੰਤ ਵਿਚ ਜਾਨ ਪਾ ਦੇਂਦੀ ਹੈ। ਉਹ ਆਪ ਕਦੀ ਜ਼ਾਹਿਰ ਨਹੀਂ ਹੁੰਦਾ। ਉਸ ਦੀ ਸੂਰਤ ਸਿਰਫ ਉਸਦੀ ਆਰਸੀ ਵਿਚ, ਉਸ ਦੀ ਕਾਇਨਾਤ ਵਿਚ ਹੀ ਦੇਖੀ ਜਾ ਸਕਦੀ ਹੈ।

**ਦੋਸਤ ਸੁਪਨਿਆਂ ਵਲ ਡਿੱਠਿਆਂ,**
ਪਰ ਵਿਚ ਚਾਉ ਜ਼ਰਫ਼ ਨਸੰਮਾਵੰਦਾ ਈ।
ਚਾਰ ਤਰਫ਼ ਤੋਂ ਪਾਕ ਪਿਆਰਾ,
ਤਰਫ਼ਾਂ ਆਪ ਬਣਾਵੰਦਾ ਈ।

**ਵਸਾ ਭੀ ਉਹਲੇ ਦਿਸੇ ਨ,**
**ਅੱਖੀਂ ਵੇਖਦਿਆਂ ਕੱਜਲ ਪਾਵੰਦਾ ਈ।**
ਯਾਰ ਆਰਸੀ ਅੰਦਰ ਨਾਹੀਂ,
ਅਤੇ ਵਿਚ ਆਰਸੀ ਰੁੱਖ਼ ਵਿਖਾਵੰਦਾ ਈ।
ਓਹੋ ਦੀਵਾਲ ਦਿਖਾਵੇ,
ਰੁਖ਼ ਉੱਤੇ ਸਮਾਅ ਚਾ ਟਿਕਾਵੰਦਾ ਈ।
**ਤਾਹੀਏਂ ਤਾ ਵਸਲ ਹਿਆਤੀ ਉੱਤੇ,**
**ਤਾਹੀਓਂ ਪਤੰਗ ਨੂੰ ਯਾਰ ਜਲਾਵੰਦਾ ਈ।**
ਇਹ ਸੋਹਣੇ ਆਪ ਨ ਸੋਹਣੇ,
ਓਹ ਬੇਰੰਗ ਰੂਪ ਚਮਕਾਵੰਦਾ ਈ।
**ਜੇ ਵਤ ਸੋਹਣਾ ਨਕਸ਼ ਇਨਹਾਂ ਦਾ।**
**ਕਿਉਂ ਬੇ ਜਾਨ ਹੋਇਆ ਡਰਾਵੰਦਾ ਈ।**
ਜੇ ਵਤ ਸੋਹਣੀ ਜਿੰਦ ਅਖੀ ਵੇ,
ਕਿਉਂ ਕੋਹਜੜਾ ਮੂਲ ਨ ਭਾਵੰਦਾ ਈ।
ਉਹੋ ਬੇਚੂੰ ਦਿਸੇ ਤੇ ਦਿਸੇ ਗ਼ੈਰ ਨਾ,
ਆਪਣਾ ਨਕਸ਼ ਵਿਖਾਵੰਦਾ ਈ।
ਅਲੀ ਹੈਦਰ ਓਹੋ ਬੇਰੰਗ,
ਝਾਤੀ ਲੁਕ ਲੁਕ ਪਾ ਵਿਖਾਵੰਦਾ ਈ।

ਕਲਾਮ ਅਲੀ ਹੈਦਰ, ੧੪੯

ਸੁਪਨਿਆਂ
supniā̃

ਦੋਸਤ ਸੁਪਨਿਆਂ ਵਲ ਡਿੱਠਿਆਂ
dost supniā̃ wal ḍiṭṭhiā̃

ਵਸਾ ਭੀ ਉਹਲੇ ਦਿਸੇ ਨ
wasā bı̄̀ óle dise nā

ਅੱਖੀਂ ਵੇਖਦਿਆਂ ਕੱਜਲ ਪਾਵੰਦਾ ਈ
akkhī̃ wekhdiā̃ kajjal pāwā̃dā ī

ਤਾਹੀਏਂ ਤਾ ਵਸਲ ਹਿਆਤੀ ਉੱਤੇ
tā́īẽ tā wasal hiātī utte

ਤਾਹੀਓਂ ਪਤੰਗ ਨੂੰ ਯਾਰ ਜਲਾਵੰਦਾ ਈ
tā́īõ ptāg nū̃ yār jlāwā̃dā ī

ਜੇ ਵਤ ਸੋਹਣਾ ਨਕਸ਼ ਇਨਹਾਂ ਦਾ
je wat sóṇā nakš énā̃ dā

ਕਿਉਂ ਬੇ ਜਾਨ ਹੋਇਆ ਡਰਾਵੰਦਾ ਈ
kiõ be jān hoiā ḍrāwā̃dā ī

**ਸੁਬਹ** súbā

ਨਾਂਵ ਇਸਤਰੀ ਲਿੰਗ
ਸਵੇਰ, ਤੜਕਾ

**ਸੁਬਹ ਉਠਿ ਕੇ ਜੀਉ ਉਦਾਸ ਕੀਤਾ**
súbā uṭh ke jīo udās kītā

ਰਾਤ ਅਤੇ ਸੁਬਹ ਦਾ ਦਵੰਦ ਹੈ। ਹਸ ਖੇਢ ਕੇ ਰਾਤ ਗੁਜ਼ਾਰੀ ਪਰ ਜਦੋਂ ਦਿਨ ਚੜ੍ਹਿਆ, ਸੁਬਹ ਹੋਈ ਤਾਂ ਰਾਂਝਾ ਉਦਾਸ ਹੋ ਗਿਆ। ਭਾਈਆਂ ਭਾਬੀਆਂ ਦੇ ਝਗੜਿਆਂ ਤੋਂ ਅਕ ਕੇ ਉਸ ਦਾ ਦਿਲ ਉਦਾਸ ਹੋਇਆ ਤੇ ਘਰੋਂ ਬਾਹਰ ਹੋ ਗਿਆ। ਜਦੋਂ ਝਨਾਅ ਦੇ ਕੰਢੇ ਅਤੇ ਪਹੁੰਚਿਆ ਤਾਂ ਉਸ ਨੂੰ ਇਕ ਝੁਗੀ ਨਜ਼ਰ ਆਈ। ਉਸ ਨੇ ਆਪਣੀ ਵੰਝਲੀ ਵਜਾਈ। ਆਪਣੇ ਦਿਲ ਨੂੰ ਢਾਰਸ ਦਿੱਤੀ ਅਤੇ ਮਾਹੌਲ ਵਿਚ ਸੰਗੀਤ ਦੀ ਧੁਨ ਵੱਜੀ। ਮਲਾਹਾਂ ਨੇ ਉਸ ਨੂੰ ਬੁਰੀ ਨਜ਼ਰ ਨਾਲ ਵੇਖਿਆ। ਨਦੀ ਦੇ ਕੰਢੇ ਤੇ ਸੁਹਣਾ ਪਲੰਘ ਦੇਖ ਕੇ ਆਰਾਮ ਕਰਨ ਲੱਗਾ। ਉਹ ਪਲੰਘ ਹੀਰ ਦੀ ਸੇਜ ਸੀ। ਸਹੇਲੀਆਂ ਨੇ ਜਾ ਦੱਸਿਆ ਕਿ ਕੋਈ ਪਾਂਧੀ ਉਸ ਦੀ ਸੇਜ ਤੇ ਲੇਟ ਗਿਆ ਹੈ। ਚੂਚਕ ਸਰਦਾਰ ਦੀ ਬੇਟੀ ਨੂੰ ਗੁੱਸੇ ਵਿਚ ਅਗ ਲਗ ਗਈ। ਇਹ ਕੌਣ ਹੁੰਦਾ ਹੈ ਜਿਹੜਾ ਉਸ ਦੀ ਸੇਜ ਤੇ ਲੰਮਾ ਪਿਆ ਹੈ। ਰਾਤ ਦੇ ਹਾਸੇ ਠੱਠੇ ਸਾਰੇ ਭੁਲ ਗਏ ਅਤੇ ਰਾਂਝਾ ਜਿਹੜਾ ਅੱਗੇ ਹੀ ਉਦਾਸ ਸੀ, ਹੋਰ ਗੰਭੀਰ ਹੋ ਗਿਆ। ਪਰ ਕੁਦਰਤ ਨੇ ਕੁਝ ਹੋਰ ਹੀ ਚਾਹਿਆ ਸੀ। ਇਹ ਉਦਾਸੀ ਜਲਦੀ ਹੀ ਪਿਆਰ ਮੁਹੱਬਤ ਵਿਚ ਬਦਲ ਗਈ। ਰਾਂਝੇ ਦੇ ਜੀਵਨ ਵਿਚ ਇਕ ਨਵੀਂ ਸੁਬਹ, ਸੁਵੇਰ ਆਈ, ਨਵੀਂ ਰੌਸ਼ਨੀ ਆਈ।

ਹਸ ਖੇਢ ਕੇ ਰਾਤ ਗੁਜ਼ਾਰੀਆ ਸੂ,
**ਸੁਬਹ ਉਠਿ ਕੇ ਜੀਉ ਉਦਾਸ ਕੀਤਾ।**
ਰਾਹ ਜਾਂਦੜੇ ਨੂੰ ਝੁਗੀ ਨਜ਼ਰ ਆਈ,
**ਡੇਰਾ ਜਾਇ ਮਲਾਹਾਂ ਦੇ ਪਾਸ ਕੀਤਾ।**
ਉਥੇ ਜਾਇ ਵਜਾਇ ਕੇ ਵੰਝਲੀ ਨੂੰ,
**ਚਾਉ ਪਲੰਘ ਉਤੇ ਆਮ ਖ਼ਾਸ ਕੀਤਾ।**
ਵਾਰਿਸ ਸ਼ਾਹ ਜਾ ਹੀਰ ਨੂੰ ਖ਼ਬਰ ਹੋਈ,
ਤੇਰੀ ਸੇਜ ਦਾ ਜਟ ਨੇ ਨਾਸ ਕੀਤਾ।

ਹੀਰ ਵਾਰਿਸ, ੪੬

ਸੁਬਹ
súbā

ਸੁਬਹ ਉਠਿ ਕੇ ਜੀਉ ਉਦਾਸ ਕੀਤਾ
súbā uṭh ke jīo udās kītā

ਡੇਰਾ ਜਾਇ ਮਲਾਹਾਂ ਦੇ ਪਾਸ ਕੀਤਾ
ḍerā jāe mlāhā̃ de pās kītā

ਚਾਉ ਪਲੰਘ ਉਤੇ ਆਮ ਖ਼ਾਸ ਕੀਤਾ
čāo pálā̃g utte ām ḳhās kītā

**ਸੁਭਾਉ** subā̀o

ਨਾਂਵ ਪੁਲਿੰਗ
ਆਦਤ, ਮਿਜਾਜ, ਵਾਦੀ

**ਇਹ ਜੀਵ ਸੁਭਾਉ ਦਾ ਨਰਮ ਤੇ ਹਥ ਦਾ ਗਰਮ ਰਹੇਗਾ**

é jīw subā̀o dā narm te hath dā garm rahegā

ਜਨਮ ਉਪਰੰਤ ਬੱਚੇ ਦੀ ਜਨਮ-ਪੱਤਰੀ ਪੰਡਤ ਤਿਆਰ ਕਰਕੇ ਦਿੰਦਾ ਹੈ। ਜਨਮ ਸਮੇਂ ਅਨੁਸਾਰ ਬੱਚੇ ਦੇ ਜੀਵਨ ਵਿਚ ਵਾਪਰਨ ਵਾਲੀਆਂ ਚੰਗੀਆਂ-ਮੰਦੀਆਂ ਘਟਨਾਵਾਂ ਦਾ ਜਿਕਰ ਪੱਤਰੀ ਵਿਚ ਕੀਤਾ ਜਾਂਦਾ ਹੈ। ਕਿਸ ਸਮੇਂ ਕਿਹੜਾ ਗ੍ਰਹਿ ਇਸ ਤੇ ਭਾਰੂ ਹੋਵੇਗਾ। ਉਸ ਗ੍ਰਹਿ ਦਾ ਕੀ ਕੀ ਪ੍ਰਭਾਵ ਪਵੇਗਾ। ਬੱਚੇ ਦੇ ਸੁਭਾਓ ਬਾਰੇ ਪੂਰਾ ਵੇਰਵਾ ਦਿੱਤਾ ਜਾਂਦਾ ਹੈ। ਜੀਵ ਸੁਭਾ ਦਾ ਨਰਮ ਜਾਂ ਗਰਮ ਹੋਵੇਗਾ, ਹੱਥੀਂ ਕਿਰਤ ਕਰੇਗਾ ਜਾਂ ਵਿਹਲਾ ਬੈਠ ਕੇ ਖਾਵੇਗਾ। ਮਿਹਨਤੀ ਹੋਵੇਗਾ ਜਾਂ ਮਖੱਟੂ ਹੋਵੇਗਾ। ਕੰਮਾਂ ਧੰਦਿਆਂ ਦੀ ਪੂਰੀ ਤਰ੍ਹਾਂ ਲਗਨ ਕਰੇਗਾ ਜਾਂ ਬੇਪ੍ਰਵਾਹ ਅਤੇ ਅਵੇਸਲੇ ਸੁਭਾ ਦਾ ਹੋਵੇਗਾ। ਕਿਸ ਉਮਰ ਵਿਚ ਪਹੁੰਚ ਕੇ ਕੀ ਕੀ ਕੰਮ ਕਰੇਗਾ। ਕਿਹੜੇ ਕੰਮ ਦਾ ਫਲ ਪ੍ਰਾਪਤ ਹੋਵੇਗਾ। ਕਿਹੜਾ ਕੰਮ ਇਸ ਦੀ ਜਾਨ ਦਾ ਸਿਆਪਾ ਬਣੇਗਾ। ਦਿਮਾਗੀ ਤੌਰ ਤੇ ਚੁਸਤ ਹੋਵੇਗਾ ਜਾਂ ਨਿਰਾ ਭੌਂਦੂ ਹੀ ਨਿਕਲੇਗਾ। ਇਸ ਦੇ ਜੀਵਨ ਵਿਚ ਕਿਹੜਾ ਗ੍ਰਹਿ ਕਿੰਨੀ ਦੇਰ ਚਲੇਗਾ, ਸ਼ਨੀ ਦਾ ਯੋਗ ਕਿੰਨੇ ਵਰ੍ਹੇ ਰਹੇਗਾ, ਗ੍ਰਹਿ ਟਾਲਣ ਲਈ ਕਿਹੜੇ ਕਿਹੜੇ ਉਪਾ ਕਰੇਗਾ। ਇਸ ਉੱਤੇ ਬਾਰਾਂ ਵਰ੍ਹੇ ਸ਼ਨੀ ਦਾ ਯੋਗ ਹੈ। ਇਸ ਜੀਵ ਨੂੰ ਚਾਹੀਦਾ ਹੈ ਕਿ ਗ੍ਰਹਿ ਟਾਲਣ ਲਈ ਹਰ ਸ਼ਨੀਵਾਰ ਕੀੜਿਆਂ ਦੇ ਭੌਣ ਉੱਤੇ ਤਿਲ-ਚੌਲੀ ਪਾਵੇ। ਮਾਂਹ ਅਤੇ ਤਾਂਬੇ ਦੇ ਸ਼ਿੱਕੇ ਦਾਨ ਕਰੇ ਤਦ ਸ਼ਨੀ ਗ੍ਰਹਿ ਦੀ ਔਲ਼ੀ ਟਲ ਸਕਦੀ ਹੈ। ਸਾਹੜ-ਸਤੀ ਦਾ ਉਪਾ ਕਰਨਾ ਜ਼ਰੂਰੀ ਹੈ। ਇਹ ਜੀਵ ਜੀਵਨ ਵਿਚ ਸਫਰ ਕਰੇਗਾ, ਜਸ ਖੱਟੇਗਾ, ਸੁਖ ਭੋਗੇਗਾ, ਦੁਖ ਮਾਣੇਗਾ। ਸਮੁੰਦਰੋਂ ਪਾਰ ਵਿਦੇਸ਼ਾਂ ਦੀ ਯਾਤਰਾ ਕਰੇਗਾ। ਜੀਵਨ ਵਿਚ ਮਾਣ ਸਤਿਕਾਰ ਪਾਵੇਗਾ।

**'ਇਹ ਜੀਵ ਸੁਭਾਉ ਦਾ ਨਰਮ ਤੇ ਹਥ ਦਾ ਗਰਮ ਰਹੇਗਾ। ਜਾਣੀ ਹੱਥੀਂ ਕਿਰਤ ਕਮਾਈ ਕਰਨ ਵਾਲਾ ਹੋਵੇਗਾ।** ਇਹ ਜੀਵ ਕਦੇ ਵੇਹਲਾ ਨਹੀਂ ਬੈਠ ਸਕੇਗਾ। **ਆਪਣੇ ਕੰਮਾਂ ਦੇ ਸੁੱਤਿਆਂ ਵੀ ਸੁਪਨੇ ਲੈਂਦਾ ਰਿਹਾ ਕਰੇਗਾ। ਸਹਿਣਸ਼ੀਲਤਾ ਤੇ ਠੰਢਾ ਮਿਜ਼ਾਜ਼** ਇਸ ਪ੍ਰਾਣੀ ਦੇ ਹਰ ਵੇਲੇ ਸਾਥੀ ਰਹਿਣਗੇ।

**'ਅੱਧੀ ਉਮਰ ਵਿਚ ਜਾ ਕੇ** ਇਸ ਦੇ ਕਈ ਭਾਂਤ ਦੇ ਕੰਮ ਸ਼ੁਰੂ ਕਰਨ ਅਤੇ ਛੱਡਣ ਦਾ ਯੋਗ ਬਣਦਾ ਹੈ ਪਰ ਬਹੁਤਿਆਂ ਦਾ ਵਿਚਾਲੇ ਰਹਿਣ ਦਾ ਗ੍ਰਹਿ ਵੀ ਹੈ। ਇਹ ਪ੍ਰਾਣੀ ਇਕ ਛਾਪਾਖਾਨਾ ਲਾਏਗਾ, ਜੋ ਇਸ ਦੀ **ਜਾਨ ਲਈ ਸਿਆਪਾ-ਖ਼ਾਨਾ ਬਣਿਆ ਰਹੇਗਾ।** ਇਸ ਜੀਵ ਦੀ ਸਭ ਤੋਂ ਪ੍ਰਬਲ ਇੱਛਾ ਆਪਣੀ ਮਾਤ ਭਾਸ਼ਾ ਦਾ ਵੱਡਾ ਅਖ਼ਬਾਰ ਕੱਢਣ ਦੀ ਹੋਵੇਗੀ ਜੋ ਕਦੀ ਤੇ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਹੋਵੇਗੀ ਪਰ ਨਾ ਹੀ ਮਿਟੇਗੀ। ਇਸ ਕੰਮ ਵਿਚ ਇਹ ਦਿਮਾਗ਼ੀ ਤੌਰ ਤੇ ਸਭ ਤੋਂ ਵੱਧ ਦੁਖਤ ਤੇ ਜੀਵਨ ਭਰ ਚਿੰਤਾਤੁਰ ਅਤੇ ਦੁਬਿਧਾ ਵਿਚ ਰਹਿ ਕੇ **ਧੰਦਾ ਪਿੱਟੇਗਾ।** ਸ਼ਨੀ

ਕਿਉਂਕਿ ਏਥੇ ਵੀ ਅਸ਼ੁਭ ਦ੍ਰਿਸ਼ਟੀ ਅਤੇ ਮੱਥੇ ਉੱਤੇ ਤਿਉੜੀਆਂ ਜਾਣੀ ਖਿਚਾਉ ਰੱਖਦਾ ਹੈ, ਇਸ ਯਤਨ ਵਿਚ ਇਹ ਪ੍ਰਾਣੀ ਬੁਰੀ ਤਰ੍ਹਾਂ ਮਾਤ ਖਾਂਦਾ ਰਹੇਗਾ। ਪਰ ਆਪਣੀ ਜ਼ਿੱਦ ਤੋਂ ਹਟੇਗਾ ਨਹੀਂ। ਏਸ ਪ੍ਰਾਣੀ ਦੇ **ਭਾਗ ਉੱਤੇ ਬਾਰ੍ਹਾਂ ਵਰ੍ਹੇ ਸ਼ਨੀ ਦਾ ਯੋਗ ਹੈ,** ਹਰ ਸ਼ਨੀਵਾਰ ਜੇ ਇਹ ਜੀਵ **ਕੀੜਿਆਂ ਦੇ ਭੌਣ ਉੱਤੇ ਤਿਲ–ਚੌਲੀ ਤੇ ਮਾਂਹ ਅਤੇ ਤਾਂਬੇ ਦੇ ਸਿੱਕੇ ਪੁੰਨ ਕਰਨ ਦਾ ਉਪਾਓ ਕਰੇਗਾ ਤਾਂ ਇਸ ਦੇ ਸਿਰ ਤੇ ਆਈ ਔਲ੍ਹੀ ਟਲ ਸਕਦੀ ਹੈ। ਸਾਹੜ–ਸਤੀ ਦਾ ਉਪਾਉ ਕਰੇ ਬਿਨਾਂ ਕਾਰਜ ਸਿੱਧ ਨਹੀਂ ਹੋਵੇਗਾ** ਪਰ ਉਪਾਉ ਏਸ ਜੀਵ ਨੇ ਕਰਨਾ ਨਹੀਂ ਤੇ ਇਹ ਕੁਝ ਹੋਣਾ ਨਹੀਂ। ਇਹ ਜੀਵ ਬੜੇ ਲੰਮੇ ਛੋਟੇ ਸਫ਼ਰ ਕਰੇਗਾ, ਜਿੱਥੇ ਜਾਏਗਾ ਜਸ ਪਾਏਗਾ। ਸੁਖ ਭੋਗੇਗਾ, ਦੁਖ ਮਾਣੇਗਾ, ਸਮੁੰਦਰ ਪਾਰ ਦੇ ਸਫ਼ਰ ਦਾ ਵੀ ਏਸ ਜੀਵ ਦਾ ਯੋਗ ਬਣਦਾ ਹੈ। ਜਾਏਗਾ ਤਾਂ ਸੈਰ ਕਰੇਗਾ। ਆਦਰ ਪਾਏਗਾ। ਲੋਕਾਂ ਨੂੰ ਮਿਲੇਗਾ ਨਜ਼ਾਰੇ ਦੇਖੇਗਾ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੨੦

ਸੁਭਾਉ
subā̀o

ਇਹ ਜੀਵ ਸੁਭਾਉ ਦਾ ਨਰਮ ਤੇ ਹਥ ਦਾ ਗਰਮ ਰਹੇਗਾ
é jīw subā̀o dā narm te hath dā garm rahegā

ਜਾਣੀ ਹੱਥੀਂ ਕਿਰਤ ਕਮਾਈ ਕਰਨ ਵਾਲਾ ਹੋਵੇਗਾ
jāṇī hatthī̃ kirt kmāī karn wālā howegā

ਆਪਣੇ ਕੰਮਾਂ ਦੇ ਸੁੱਤਿਆਂ ਵੀ ਸੁਪਨੇ ਲੈਂਦਾ ਰਿਹਾ ਕਰੇਗਾ
āpṇe kãmā̃ de suttiā̃ wī supne lɛ̃dā rihā karegā

ਸਹਿਣਸ਼ੀਲਤਾ ਤੇ ਠੰਢਾ ਮਿਜ਼ਾਜ਼
sɛ́ṇšīltā te ṭhā̃́ḍā mizāz

ਅੱਧੀ ਉਮਰ ਵਿਚ ਜਾ ਕੇ
áddī umar wič jā ke

ਜਾਨ ਲਈ ਸਿਆਪਾ–ਖ਼ਾਨਾ ਬਣਿਆ ਰਹੇਗਾ
jān laī siāpā ḳhānā baṇiā rahegā

ਧੰਦਾ ਪਿੱਟੇਗਾ
tā̃̀dā piṭṭegā

ਭਾਗ ਉੱਤੇ ਬਾਰ੍ਹਾਂ ਵਰ੍ਹੇ ਸ਼ਨੀ ਦਾ ਯੋਗ ਹੈ
pā̀g utte bárā̃ wáre šanī dā yog hɛ

ਕੀੜਿਆਂ ਦੇ ਭੌਣ ਉੱਤੇ ਤਿਲ–ਚੌਲੀ ਤੇ ਮਾਂਹ ਅਤੇ ਤਾਂਬੇ ਦੇ ਸਿੱਕੇ ਪੁੰਨ ਕਰਨ

ਦਾ ਉਪਾਓ ਕਰੇਗਾ ਤਾਂ ਇਸ ਦੇ ਸਿਰ ਤੇ ਆਈ ਔਲ਼ੀ ਟਲ ਸਕਦੀ ਹੈ

kīṛiā̃ de pɔ̀ṇ utte til č́ɔlī te mā̃́ ate tā̃be de sikke pũn karn dā upāo karegā tā̃ is de sir te āī ɔ́lī ṭal sakdī hɛ

ਸਾਹੜ-ਸਤੀ ਦਾ ਉਪਾਉ ਕਰੇ ਬਿਨਾਂ ਕਾਰਜ ਸਿੱਧ ਨਹੀਂ ਹੋਵੇਗਾ

sā́ṛ satī dā upāo kare binā̃ kāraj síd nã̄́ howegā

**ਸੁਭਾਇ** subā̀e

ਨਾਂਵ, ਪੁਲਿੰਗ

ਖਿਆਲ, ਪ੍ਰਕ੍ਰਿਤਿ, ਮਿਜਾਜ਼

### ਉਸੁ ਸੁਭਾਇ ਕਰਿ ਕਰਿ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲੀ

us subā̀e kar kar gurū bābā nānak jī bāṇī bolī

ਇਕ ਵਾਰੀ ਬਾਬਾ ਨਾਨਕ ਜੀ ਨੇ ਮਰਦਾਨੇ ਨੂੰ ਸਮਝਾਇਆ ਕਿ ਜਿਸ ਤਰਾਂ ਹਾਥੀ ਨੂੰ ਹਥਨਾਵ ਅੰਕਸ ਨਾਲ ਸਿੱਧੇ ਰਸਤੇ ਪਾਇਆ ਜਾਂਦਾ ਹੈ, ਏਸੇ ਤਰਾਂ ਹੀ ਗੁਰ ਸ਼ਬਦ ਦੇ ਅੰਕਸ ਨਾਲ ਮਨੁਖ ਦੀ ਸੁਰਤਿ ਆਪਣੇ ਕਾਦਰ ਦੀ ਕੁਦਰਤ ਵਿਚ ਲੀਨ ਹੋ ਜਾਂਦੀ ਹੈ। ਗੁਰ ਸ਼ਬਦ ਬ੍ਰਹਮੰਡ ਦੇ ਸੰਜਮ, ਸਚ ਦੀ ਸੋਝੀ ਦੇਂਦਾ ਹੈ। ਗੁਰਮੁਖ ਇਸ ਅੰਕਸ ਨਾਲ ਗੁਰਮਤਿ ਦੇ ਰਾਹ ਤੇ ਪੈਂਦਾ ਹੈ। ਉਸ ਨੂੰ ਆਪਣੇ ਘਰ ਵਿਚ ਹੀ ਅੰਮ੍ਰਿਤ ਮਿਲ ਜਾਂਦਾ ਹੈ। ਉਸ ਨੂੰ ਕਿਸੇ ਗੁਫਾ ਵਿਚ ਲੁਕ ਕੇ ਸਾਧਣਾ ਕਰਨ ਦੀ ਲੋੜ ਨਹੀਂ ਰਹਿੰਦੀ। ਉਸ ਕਰਤਾਰ ਦੇ ਸੰਜਮ ਨਾਲ ਮੁਕਤ ਹੋ ਜਾਂਦਾ ਹੈ। ਉਸ ਨਿਰੰਜਨ ਵਿਚ ਸਮਾਅ ਜਾਂਦਾ ਹੈ। ਉਸ ਦਾ ਸੁਭਾਅ ਗੁਰ ਸ਼ਬਦ ਦੀ ਸੁਰਤਿ ਵਿਚ ਜੁੜ ਜਾਂਦਾ ਹੈ।

ਤਬ ਉਜੈਣ ਤੇ ਦੱਖਣ ਕੀ ਧਰਤੀ ਦੇਖਤਾ ਵਿਝਣੀ ਆਇਆ, ਜਹਾਂ ਹਾਥੀ ਹੋਤੇ ਹੈਂ। ਮਰਦਾਨਾ ਸਾਥਿ ਥਾ। ਤਬ ਮਰਦਾਨੇ ਕਹਿਆ ਜਿ, “ਬਾਬਾ ਪਾਤਿਸਾਹ ਸਲਾਮਤਿ! ਏਹਿ ਭੀ ਹਾਥੀ ਹੈ ਜਾਂ ਸਿੰਧੂਰਿ ਕਰਿ ਕਰਿ ਹਾਥੀ ਦਰਬਾਰਿ ਪਾਤਸਾਹਾਂ ਕੈ ਖੜੇ ਕੀਚਦੇ ਹੈਨਿ, ਤਬ ਇਨਾਂ ਤੇ ਉਇ ਸੋਭਾ ਸਉ ਲਾਗਤੇ ਹੈਂ ਅਰੁ ਬਾਬਾ ਜੀ! ਏਹਿ ਮਹਾਂ ਭਰਿਸਟਿ ਸੇ ਲਾਗਤੇ ਹੈਂ”। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, “ਏ ਮਰਦਾਨਿਆਂ! **ਓਹਿ ਰਾਜ ਦੁਆਰ ਕੁੰਚਰ ਹੈਨਿ,** ਓਹਿ ਸੋਭਾ ਤਉ ਪਾਵਤੇ ਹੈਂ ਜਾਂ ਓਹਿ ਗੁਰਮੁਖਿ ਹੈਂ”। ਤਬ ਮਰਦਾਨੇ ਕਹਿਆ ਜਿ, “ਏ ਬਾਬਾ ਜੀ ਸਲਾਮਤਿ! ਇਨ ਕਾ ਅਰੁ ਗੁਰਮੁਖਾਂ ਕਾ ਅਰੁ ਮਨਮੁਖਾ ਕਾ ਜਿਉਂ ਭਾਉ ਮਿਲਤਾ ਹੈ ਤਿਉਂ ਕਹਿ ਸੁਣਾਈਐ ਜੀ”। **ਤਬ ਉਸੁ ਸੁਭਾਇ ਕਰਿ ਕਰਿ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲੀ** ਜਿ ਗਵੜੀ ਰਾਗ ਮਹਿ ਸਰੀਅਤਿ ਕੇ ਘਰਿ,

ਮਨ ਪਰਬੋਧੀ ਉਪਦੇਸੀ ਬਾਣੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**
**ਰਾਜ ਦੁਆਰੈ ਸੋਭ ਸੁ ਮਾਨੈ ॥ 1 ॥**
**ਚਤੁਰਾਈ ਨਹ ਚੀਨਿਆ ਜਾਇ ॥**
**ਬਿਨੁ ਮਾਰੇ ਕਿਉ ਕੀਮਤਿ ਪਾਇ ॥ 1 ॥ ਰਹਾਉ ॥**
**ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥**
**ਨੰਨਾਕਾਰੁ ਨ ਕੋਇ ਕਰੇਈ ॥**
**ਰਾਖੈ ਆਪਿ ਵਡਿਆਈ ਦੇਈ ॥ 2 ॥**
**ਨੀਲ ਅਨੀਲ ਅਗਨਿ ਇਕ ਠਾਈ ॥**
**ਜਲਿ ਨਿਵਰੀ ਗੁਰਿ ਬੂਝ ਬੁਝਾਈ ॥**
**ਮਨੁ ਦੇ ਲੀਆ ਰਹਸਿ ਗੁਣ ਗਾਈ ॥ 3 ॥**
**ਜੈਸਾ ਘਰਿ ਬਾਹਰਿ ਸੋ ਤੈਸਾ ॥**
**ਬੈਸਿ ਗੁਫਾ ਮਹਿ ਆਖਉ ਕੈਸਾ ॥**
**ਸਾਗਰਿ ਡੂਗਰਿ ਨਿਰਭਉ ਐਸਾ ॥ 4 ॥**
**ਮੂਏ ਕਉ ਕਹੁ ਮਾਰੇ ਕਉਨੁ ॥**
**ਨਿਡਰੇ ਕਉ ਕੈਸਾ ਡਰੁ ਕਵਨੁ ॥**
**ਸਬਦਿ ਪਛਾਨੈ ਤੀਨੇ ਭਉਨ ॥ 5 ॥**
**ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥**
**ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥**
**ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥ 6 ॥**
**ਕੀਰਤਿ ਸੂਰਤਿ ਮੁਕਤਿ ਇਕ ਨਾਈ ॥**
**ਤਹੀ ਨਿਰੰਜਨੁ ਰਹਿਆ ਸਮਾਈ ॥**
**ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥ 7 ॥**
**ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥**
**ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥**
**ਨਾਨਕ ਹਰਿ ਭਜੁ ਨੀਤਾ ਨੀਤਿ ॥ 8 ॥ 2 ॥**

[ਗਉੜੀ ਗੁਆਰੇਰੀ ਮਹਲਾ ੧ ।੪।(੨੨੧)]

ਤਬ ਮਰਦਾਨੇ ਕਹਿਆ ਜਿ ਬਾਬਾ ਜੀ ਸਲਾਮਤਿ ਤੇਰੇ ਵਚਨ ਤੇ ਸਚਾ ਹੋਤਾ ਹੈ ਮਨੁਖ, ਅਵਰ ਕੀ ਕਮਾਈ ਸਉ ਸਚਾ ਨਾਹੀ ਹੋਤਾ। ਜੀ ਤੂੰ ਬਾਬਾ! ਪਾਤਿਸਾਹਿ ਸਾਹੁ ਆਪਿ ਪਰਮੇਸੁਰ ਏਦੂੰ ਆਪਨਿਅਹੁ ਸਚਹੁ ਤੂ ਭਾਉ ਦੇਹਿ ਜੇ ਤੁਧ ਭਾਵੇ, ਨਾਹ ਤਾਂ ਅਸੀਂ ਡੂਮ ਕੂੜਿਆਰ ਹਾਹ। ਤੂੰ ਸਹੀ ਨਾਨਕੁ ਜਿ **ਕੂੜ ਵਿਚਹੁ ਜੋਰੇ ਜੋਰਿ ਸਚ ਨੋ ਮੇਲਹਿ** "ਤਬ ਨਾਨਕੁ ਹਸਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਾਹਿ ਮਰਦਾਨਿਆ! ਤੂੰ ਮੈਂ ਬਕਸਿਆ, ਮੁਕਤਾ ਕੀਤਾ ਹਹਿ, ਜਿਥੈ ਮੇਰਾ ਵਾਸਾ ਤਿਥੈ ਤੇਰਾ ਵਾਸਾ।" ਤਬ ਮਰਦਾਨਾ ਪੈਰੀਂ ਪੈਆ, ਗੁਰੂ ਹਥੁ ਮਥੈ ਰਖਿਓਸੁ।

ਮਿਹਰਬਾਨ ਵਾਲੀ ਜਨਮ ਸਾਖੀ, ੧੨੮

ਸੁਭਾਇ
subȃe

ਓਹਿ ਰਾਜ ਦੁਆਰ ਕੁੰਚਰ ਹੈਨਿ
ohe rāj duār kũčar hɛn

ਤਬ ਉਸੁ ਸੁਭਾਇ ਕਰਿ ਕਰਿ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲੀ
tab us subȃe kar kar gurū bābā nānak jī bāṇī bolī

ਮਨੁ ਕੁੰਚਰੁ ਕਾਇਆ ਉਦਿਆਨੈ
man kũčar kāiā udiānɛ

ਗੁਰੁ ਅੰਕਸੁ ਸਚੁ ਸਬਦੁ ਨੀਸਾਨੈ
gur ãkas sač sabad nīsānɛ

ਨੀਲ ਅਨੀਲ ਅਗਨਿ ਇਕ ਠਾਈ
nīl anīl agan ik ṭhāī

ਜਲਿ ਨਿਵਰੀ ਗੁਰਿ ਬੂਝ ਬੁਝਾਈ
jal niwrī gur bū́j bujā̀ī

ਸਬਦਿ ਪਛਾਨੈ ਤੀਨੇ ਭਉਨ
sabad pčhānɛ tīne pɔ̀n

ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ
jin bū́jiā tin sɛ́j pčhāniā

ਕੀਰਤਿ ਸੂਰਤਿ ਮੁਕਤਿ ਇਕ ਨਾਈ
kīrat sūrt mukt ik nāī

ਤਹੀ ਨਿਰੰਜਨੁ ਰਹਿਆ ਸਮਾਈ
tahī nirãjan rɛ́ā smāī

ਕੂੜ ਵਿਚਹੁ ਜੋਰੇ ਜੋਰਿ ਸਚ ਨੋ ਮੇਲਹਿ
kūṛ wičo jore jor sač no melɛ

**ਸੁਮਤਿ ਪਰਾਣੀ** su'mat prāṇī

ਨਾਂਵ ਇਸਤਰੀ ਲਿੰਗ
ਸ੍ਰੇਸ਼ਠ ਬੁੱਧੀ ਵਾਲਾ ਮਨੁਖ

**ਪੂਰੇ ਗੁਰ ਕੀ ਸੁਮਤਿ ਪਰਾਣੀ**
pūre gur kī su'mat prāṇī

ਗੁਰ ਪਰਸਾਦਿ ਨਾਲ, ਗੁਰੂ ਦੀ ਕਿਰਪਾ ਨਾਲ ਗੁਰ ਸ਼ਬਦ ਦੀ, ਗੁਰ ਨਾਮ ਦੀ ਆਰਾਧਨਾ ਹੁੰਦੀ ਹੈ। ਜਨਮ ਜਨਮ ਦਾ ਸੁੱਤਾ ਮਨੁਖ ਜਾਗ ਪੈਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਸਭ ਦੁਖ ਦੂਰ ਹੁੰਦੇ ਹਨ। ਸਤਿਗੁਰ ਦੀ ਸੁਮਤਿ ਨਾਲ ਮਨੁਖ ਆਪਣੇ ਕਰਤਾਰ ਦੀ ਕੁਦਰਤ ਦੇ ਰੱਹਸ ਨੂੰ, ਉਸ ਦੇ ਸੰਜਮ ਨੂੰ ਸਮਝਦਾ ਹੈ। ਸਭ ਮੰਤ੍ਰ ਤੰਤ੍ਰ ਛਡ ਦੇਂਦਾ ਹੈ। ਉਸ ਦੇ ਜੀਵਨ ਦਾ ਆਧਾਰ ਕੇਵਲ ਸਤਿਗੁਰ ਦਾ ਨਾਮ ਹੀ ਹੁੰਦਾ ਹੈ। ਸਾਧ ਦੀ ਸੰਗਤ ਵਿਚ ਦੁਤਰ ਵੀ ਤਰ ਜਾਂਦੇ ਹਨ। ਸੰਤ ਦੇ ਸੰਗ ਵਿਚ, ਸੱਜਣ ਦੇ ਸੰਗ ਵਿਚ ਮਨੁਖ ਸਤਿਗੁਰ ਦੇ ਸ਼ਬਦ ਤੇ ਵਿਚਾਰ ਕਰਦਾ ਹੈ, ਉਸ ਦੀ ਆਰਾਧਨਾ ਕਰਦਾ ਹੈ। ਜਿਵੇਂ ਜਿਵੇਂ ਲਿਖਿਆ ਹੈ, ਓਵੇਂ ਹੀ ਮਿਲਦਾ ਹੈ। ਸਤਿਗੁਰ ਨਾਲ ਮਿਲਾਪ ਹੁੰਦਾ ਹੈ।

ਗਉੜੀ ਗੁਆਰੇਰੀ ਮਹਲਾ ੫ ॥ ਗੁਰ ਪਰਸਾਦਿ ਨਾਮਿ ਮਨੁ ਲਾਗਾ ॥ **ਜਨਮ ਜਨਮ ਕਾ ਸੋਇਆ ਜਾਗਾ** ॥ ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ **ਪੂਰੇ ਗੁਰ ਕੀ ਸੁਮਤਿ ਪਰਾਣੀ** ॥ ੧ ॥ ਪ੍ਰਭ ਸਿਮਰਤ ਕੁਸਲ ਸਭਿ ਪਾਏ ॥ ਘਰਿ ਬਾਹਰਿ ਸੁਖ ਸਹਜ ਸਬਾਏ ॥ ੧ ॥ ਰਹਾਉ ॥ **ਸੋਈ ਪਛਾਤਾ ਜਿਨਹਿ ਉਪਾਇਆ** ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥ ਬਾਹ ਪਕਰਿ ਲੀਨੋ ਕਰਿ ਅਪਨਾ ॥ ਹਰਿ ਹਰਿ ਕਥਾ ਸਦਾ ਜਪੁ ਜਪਨਾ ॥ ੨ ॥ **ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ** ॥ ਹਰਿ ਹਰਿ ਨਾਮੁ

ਜੀਅ ਪ੍ਰਾਨ ਅਧਾਰੁ ॥ ਸਾਚਾ ਧਨੁ ਪਾਇਓ ਹਰਿ ਰੰਗਿ ॥ **ਦੁਤਰੁ ਤਰੇ ਸਾਧ ਕੈ ਸੰਗਿ** ॥ ੩ ॥ ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥ ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥ ਨਾਨਕ ਬਿਰਥਾ ਕੋਇ ਨ ਹੋਇ ॥ ੪ ॥ ੨੭ ॥ ੯੬ ॥

ਅ.ਗ.ਮ.ਪ, ੧੯੪

ਸੁਮਤਿ ਪਰਾਣੀ
su'mat prāṇī

ਪੂਰੇ ਗੁਰ ਕੀ ਸੁਮਤਿ ਪਰਾਣੀ
pūre gur kī su'mat prāṇī

ਜਨਮ ਜਨਮ ਕਾ ਸੋਇਆ ਜਾਗਾ
janam janam kā soiā jāgā

ਸੋਈ ਪਛਾਤਾ ਜਿਨਹਿ ਉਪਾਇਆ
soī pčhātā jinɛ upāiā

ਮੰਤ੍ਰ ਤੰਤ੍ਰ ਅਉਖਧੁ ਪੁਨਹਚਾਰੁ
mãtr tãtr ɔkhád punέčār

ਦੁਤਰੁ ਤਰੇ ਸਾਧ ਕੈ ਸੰਗਿ
dutr tare sa̒d kɛ sãg

**ਸੁਮੇਰ** sumer
ਨਾਂਵ, ਪੁਲਿੰਗ
ਇਕ ਪਰਬਤ ਦਾ ਨਾਂ

**ਬਾਬਾ ਦਵਲਤ ਖਾਨ ਸੁਮੇਰ ਕੰਉ ਚਲਿਆ**
bābā dɔlat khān sumer kɔ čaliā

ਸੁਮੇਰ ਪਰਬਤ ਤੇ ਬਾਬਾ ਨਾਨਕ ਜੀ ਦੀ ਸਿੱਧਾਂ ਨਾਲ ਗੋਸ਼ਟ ਹੋਈ। ਸਿਧ ਆਪਣੀਆਂ ਰਿੱਧੀਆਂ ਸਿੱਧੀਆਂ ਵਿਚ ਰੁੱਝੇ ਸਨ। ਉਹ ਤਪੱਸਿਆ ਕਰਕੇ, ਯੋਗ ਦੇ ਸਾਧਨ ਕਰਕੇ ਕਈ ਤਰਾਂ ਦੇ ਕ੍ਰਿਸ਼ਮੇ ਕਰਦੇ ਸਨ। ਮਦਾਰੀਆਂ ਵਾਂਗ ਆਮ ਲੋਕਾਂ ਨੂੰ ਚਮਤਕਾਰ ਦਿਖਾਉਂਦੇ ਸਨ। ਬਾਬਾ ਜੀ ਨੇ ਉਹਨਾਂ ਸਿੱਧਾਂ ਨੂੰ ਦੱਸਿਆ ਕਿ ਪ੍ਰਮਾਤਮਾ ਇਹਨਾਂ ਸਾਧਨਾਂ ਨਾਲ ਨਹੀਂ ਮਿਲਦਾ। ਉਸ ਕਾਦਰ ਦੀ ਕੁਦਰਤ ਦਾ ਰਹੱਸ, ਉਸ ਦੇ ਬ੍ਰਹਮੰਡ ਦਾ ਸਚੁ ਸੱਚੇ ਤੇ ਸੁੱਚੇ ਜੀਵਨ ਵਿਚ ਹੈ। ਉਸ ਨਿਰੰਕਾਰ ਨਾਲ ਇਕਸੁਰ ਹੋਣ ਨਾਲ ਹੈ। ਜਦੋਂ ਮਨੁਖ ਉਸ ਅਗਮ ਅਗੋਚਰ ਅਕਾਲ ਪੁਰਖ ਦੇ ਅਨਹਦ ਨਾਦ ਨਾਲ ਵਿਸਮਾਦ ਵਿਚ ਆਉਂਦਾ ਹੈ, ਉਸ ਦੀ ਪ੍ਰੀਤ ਵਿਚ ਉਸ ਦੇ ਸਚੁ ਦੀ ਆਰਾਧਨਾ ਕਰਦਾ ਹੈ, ਉਸ ਦੇ ਸਾਰੇ ਕਪਾਟ ਖੁਲ੍ਹ ਜਾਂਦੇ ਹਨ। ਉਹ ਸਹਿਜ ਅਵੱਸਥਾ ਵਿਚ ਹੀ ਉਸ ਨਿਰੰਕਾਰ ਦੇ ਸਚੁ ਦੀ ਸੋਝੀ ਪਾ ਲੈਂਦਾ ਹੈ। ਉਸ ਨੂੰ ਕਿਸੇ ਕਰੜੀ ਸਾਧਨਾ ਦੀ ਲੋੜ ਨਹੀਂ ਰਹਿੰਦੀ। ਉਸ ਦੀਆਂ ਸਭ ਦੁਬਿਧਾਂ ਦੂਰ ਹੋ ਜਾਂਦੀਆਂ ਹਨ।

ਤਬ ਗੁਰੂ ਬਾਬਾ ਦਵਲਤ ਖਾਨ ਸਾਥਿ ਗੋਸਟਿ ਕਰਿ ਕੈ ਸੁਲਤਾਨਪੁਰ ਤੇ ਉਤਰ ਕੀ ਧਰਤੀ ਸੁਮੇਰ ਕੰਉ ਚਲਿਆ ਦੇਖਤਾ ਦੇਖਤਾ, **ਖੇਲਤਾ ਖੇਲਤਾ ਭਗਵਤੀ ਕੇ ਅਸਥਲ ਕੰਉ ਦੇਖਿ ਕਰਿ ਸੁਮੇਰਿ ਜਾਇ ਚੜਿਆ**। ਸੁਮੇਰ

ਕੀ ਘਾਟੀ ਪਾਈ। ਸੁਮੇਰਿ ਕੈ ਊਪਰਿ ਚੜ੍ਹੇ। ਤਬ ਗੁਰੂ ਬਾਬਾ ਨਾਨਕੁ ਦੇਖੈ ਤਾਂ ਅਗੇ ਸਿਧ ਬੈਠੇ ਹੈਂ-ਸ੍ਰੀ ਗੋਰਖ ਨਾਥੁ, ਮਛਿੰਦ੍ਰ ਨਾਥੁ, ਈਸੁਰੁ ਨਾਥੁ, ਚਰਪਟ ਨਾਥੁ, ਬਰੰਗ ਨਾਥੁ, ਘੋੜਾ ਚੋਲੀ, ਬਾਲ ਗੁੰਦਾਈ, ਭਰਥਰੀ, ਗੋਪੀ ਚੰਦੁ, ਸਾਰੇ ਸਿਧ ਬੈਠੇ ਹੈਨਿ, **ਤਬ ਗੁਰੂ ਬਾਬਾ ਨਾਨਕੁ ਊਹਾਂ ਜਾਇ ਪਰਗਟੇ**; ਸੁਮੇਰ ਊਪਰਿ ਜਾਇ ਚੜ੍ਹੇ; ਸਿਧਾਂ ਕਉ ਆਦੇਸੁ ਕੀਆ। ਆਗੈ ਤੇ ਸਿਧਹੁੰ ਨਮਸਕਾਰੁ ਕੀਆ। **ਜਬ ਊਪਰਿ ਜਾਇ ਚੜੈ ਤਬ ਸਿਧਾਂ ਸਾਥਿ ਗੋਸਟਿ ਕੀਨੀ**। ਤਬ ਸ੍ਰੀ ਗੋਰਖ ਨਾਥ ਕਹਿਆ ਜਿ, ਏਹੁ ਕਵਣੁ ਜਿਨਿ ਏਹੁ ਮਾਰਗੁ ਪਾਇਆ ਸੁਮੇਰੁ ਕੀ ਘਾਟੀ ਚੜਣੈ ਕਾ ਸਿ ਏਹੁ ਕਉਣੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕੰਉ ਸ੍ਰੀ ਗੋਰਖ ਨਾਥ ਕੈ ਚੇਲੈ ਕਹਿਆ ਜਿ, "ਏ ਸ੍ਰੀ ਗੋਰਖ ਨਾਥ ਜੀ! ਏਹੁ ਨਾਨਕੁ ਵੇਦੀ ਪੀਰ ਵਿਆਹ ਕਾ ਭਗਤੁ, ਵਡਾ ਭਗਤੁ ਹੈ ਨਾਨਕੁ ਵੇਦੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹਿ ਸਿਧ ਹੈਨਿ ਜਿਨੀ ਮੇਰੇ ਤਾਂਈ ਬੁਝਿਆ ਹੈ"। ਤਾਂ ਸ੍ਰੀ ਗੋਰਖ ਨਾਥ ਜੀ ਕਹਿਆ ਜਿ, ਨ ਬਚਾ! ਤੇਰਾ ਕੰਮੁ ਨਾਹੀ, **ਇਸੁ ਸਾਥਿ ਗੋਸਠਿ ਕਰਣੀ ਹੈ**"। ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਬਾਲਿਆ ਤੂੰ ਕਹਾ ਤੇ ਆਇਆ ਹੈਂ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "**ਜੀ, ਆਸਾਂ ਅੰਦੇਸੇ ਤੇ ਆਇਆ**"। ਤਬ ਸ੍ਰੀ ਗੋਰਖ ਨਾਥ ਜੀ ਕਹਿਆ ਜਿ, "ਆਸਾਂ ਅੰਦੇਸੇ ਮਹਿ ਤੂੰ ਕਿਉਂ ਕਰਿ ਰਹਤਾ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਜੀ ਆਸਾ ਅੰਦੇਸੇ ਮਹਿ ਇਉਂ ਰਹਤਾ ਹਉ, **ਜਿਉਂ ਜਲ ਉਪਰ ਮੁਰਗਾਈ ਬੈਠਤੀ ਹੈ**"। ਤਬ ਸ੍ਰੀ ਗੋਰਖ ਨਾਥ ਕਹਿਆ ਜਿ, ਜਲ ਊਪਰਿ ਮੁਰਗਾਈ ਜਿ ਰਹਤੀ ਹੈ ਸਿ ਤਿਸੁ ਕੰਉ ਸਭੁ ਸੋਝੀ ਦਰੀਆਵ ਕੀ ਹੋਤੀ ਹੈ ਤੂ ਇਸੁ ਕਲਿਜੁਗ ਕੀ ਸੋਝੀ ਹਮਾਰੈ ਤਾਈਂ ਦੇਹਿ ਜਿ ਕਲਿਜੁਗੁ ਕੈਸਾ ਹੈ"। **ਤਬ ਗੁਰੂ ਬਾਬਾ ਨਾਨਕ ਜੀ ਜੁਗ ਕੀ ਪ੍ਰਕਿਰਤੀ ਕਹਣੈ ਲਾਗਾ** ਸ੍ਰੀ ਗੋਰਖ ਨਾਥੁ ਪਹਿ। ਪਰਕਿਰਤੀ ਬਾਣੀ ਬੋਲਿ ਕਰਿ ਕਹਿ ਸੁਨਾਵਤਾ ਹੈ ਸ੍ਰੀ ਗੋਰਖ ਨਾਥ ਕੰਉ। ਕਿਆ ਕਹਤਾ ਹੈ?

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥**
**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥**
**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥**
**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**
**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥**
[ਸਲੋਕ ਮਹਲਾ ੧, ਵਾਰ ਆਸਾ ।੧੧। (੪੬੮)]

**ਤਬ ਸਿਧ ਪਤੀਜਿ ਗਏ** ਜਿ, "**ਨਾਨਕੁ ਉਚੈ ਘਰਿ ਬੋਲਤਾ ਹੈ, ਹਮਾਰੀ ਊਹਾਂ ਪਹੁਚ ਨਾਹੀਂ**"। ਤਬ

ਸਿਧਹੁ ਗੁਰੂ ਬਾਬੇ ਨਾਨਕ ਜੀ ਕੰਉ ਨਮਸਕਾਰੁ ਕੀਆ, ਨਮਸਕਾਰੁ ਕਰਿ ਕਰਿ ਕਹਿਆਂ ਜਿ, "ਧੰਨਿ ਹੋ ਨਾਨਕ! ਭਗਤ! ਤੂੰ **ਧੰਨਿ ਹੈਂ ਜਿਸੁ ਕੰਉ ਐਸੀ ਗੰਮਤਾ ਆਈ ਹੈ**, ਸੁ ਧੰਨਿ ਹੈਂ"।

ਮਿਹਰਬਾਨ ਵਾਲੀ ਜਨਮ ਸਾਖੀ, ੧੪੦-੧੪੧

ਸੁਮੇਰ
sumer

ਖੇਲਤਾ ਖੇਲਤਾ ਭਗਵਤੀ ਕੇ ਅਸਥਲ ਕੰਉ ਦੇਖਿ ਕਰਿ ਸੁਮੇਰਿ ਜਾਇ ਚੜਿਆ
kheltā kheltā pàgwatī ke asthal kɔ̃ dekh kar sumer jāe čáṛiā

ਤਬ ਗੁਰੂ ਬਾਬਾ ਨਾਨਕੁ ਊਹਾਂ ਜਾਇ ਪਰਗਟੇ
tab gurū bābā nānak ūhā̃ jāe pargaṭe

ਜਬ ਊਪਰਿ ਜਾਇ ਚੜੈ ਤਬ ਸਿਧਾਂ ਸਾਥਿ ਗੋਸਟਿ ਕੀਨੀ
jab ūpar jāe čáṛɛ tab sídā̃ sāth gosṭ kīnī

ਇਸੁ ਸਾਥਿ ਗੋਸਠਿ ਕਰਣੀ ਹੈ
is sāth gosṭ karṇī hɛ

ਜੀ, ਆਸਾਂ ਅੰਦੇਸੇ ਤੇ ਆਇਆ
jī āsā̃ ãdese te āiā

ਜਿਉਂ ਜਲ ਉਪਰ ਮੁਰਗਾਈ ਬੈਠਤੀ ਹੈ
jiõ jal upar murgāī bɛṭhtī hɛ

ਤਬ ਗੁਰੂ ਬਾਬਾ ਨਾਨਕ ਜੀ ਜੁਗ ਕੀ ਪ੍ਰਕਿਰਤੀ ਕਹਣੈ ਲਾਗਾ
tab gurū bābā nānak jī jug kī prkirti kɛ́ṇɛ lāgā

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ
sač kāl kūṛ wartiā kal kālakh betāl

ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ
bīo bīj pat lɛ gae ab kiɔ ugwɛ dāl

ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ
nānak pāhɛ bāharā korɛ rãg na soe

ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ
nānak pàgtī je rapɛ kūṛɛ soe na koe

ਤਬ ਸਿਧ ਪਤੀਜਿ ਗਏ
tab síd patīj gae

ਨਾਨਕੁ ਉਚੈ ਘਰਿ ਬੋਲਤਾ ਹੈ
nānak učɛ kàr boltā hɛ

ਹਮਾਰੀ ਊਹਾਂ ਪਹੁਚ ਨਾਹੀ
hamārī ūhā̃ pɔ́č nāhī

ਧੰਨਿ ਹੈਂ ਜਿਸੁ ਕੰਉ ਐਸੀ ਗੰਮਤਾ ਆਈ ਹੈ
tə̀n hɛ̃ jis kɔ̃ ɛsī gãmtā āī hɛ

**ਸੁਰਤ** surt

ਕਿਰਿਆ ਵਿਸ਼ੇਸ਼ਣ

ਹੋਸ਼

**ਉਹਨੂੰ ਕੋਈ ਸੁਰਤ ਨਾ ਆਈ**

ónũ koī surat nā āī

ਸੀਰੀ ਜਗਸੀਰ ਦੀ ਮਾਂ, ਨੰਦੀ, ਬੁੱਢੀ ਸੀ, ਅੰਨ੍ਹੀ ਸੀ। ਤੇ ਸਮਿਆਂ ਦੀ, ਕਰਮਾਂ ਦੀ, ਆਲੇ ਦੁਆਲੇ ਭਾਈਚਾਰੇ ਦੀ ਮਾਰ ਕਰਕੇ ਨਿਢਾਲ ਪਈ ਸੀ। ਉਭੜਵਾਹੇ ਉਠ ਕੇ ਉਹ ਹੌਲੀ ਹੌਲੀ, ਆਪਣੇ ਆਪ ਨੂੰ ਘਸੀਟਦੀ ਆਪਣੇ ਵੱਡਿਆਂ ਦੀ, ਆਪਣੇ ਪਤੀ ਦੀ ਮੜ੍ਹੀ ਤੇ ਪਹੁੰਚ ਗਈ। ਬਸ ਹੁਣ ਵੀ ਆਈ ਸਮਝੋ। ਜਿੱਥੇ ਉਹ ਗਿਆ ਸੀ, ਜਿਸ ਤਰ੍ਹਾਂ ਗਿਆ ਸੀ, ਉਸੇ ਤਰ੍ਹਾਂ ਗਰੀਬੀ ਵਿਚ, ਸਮੇਂ ਦੇ ਹਨੇਰੇ ਵਿਚ, ਲੱਤਾਂ ਘਸੀਟਦੀ, ਆਪਣੇ ਕਰਮਾਂ ਨੂੰ ਕੋਸਦੀ ਉਹ ਵੀ ਆ ਰਹੀ ਏ। ਹੁਣ ਉਹਦੇ ਲਈ ਇਸ ਜਗ ਵਿਚ ਕੋਈ ਆਸਰਾ ਨਹੀਂ। ਉਹਦਾ ਪੁਤ, ਜਗਸੀਰ, ਵੀ ਸੀਰੀ ਦੀ ਜੂਨੇ ਪਿਆ ਆਪਣੇ ਦਿਨ ਗਿਣ ਰਿਹਾ ਸੀ। ਆਪਣੀ ਮੜ੍ਹੀ ਦਾ ਇੰਤਜ਼ਾਰ ਕਰ ਰਿਹਾ ਸੀ। ਕੀੜਿਆਂ ਮਕੌੜਿਆਂ ਦੀ ਜੂਨੇ ਪਏ ਸੀਰੀ ਗਰੀਬੀ ਵਿਚ, ਬੀਮਾਰੀ ਵਿਚ, ਜ਼ਿਲਤ ਵਿਚ ਕੁਝ ਦਿਨ ਇਸ ਬੇਰਹਿਮ ਜਗ ਵਿਚ ਕੱਟਦੇ ਸਨ ਤੇ ਫਿਰ ਬਿਨਾਂ ਕਿਸੇ ਕਿਰਿਆ ਕਰਮ ਦੇ, ਬਿਨਾਂ ਕਿਸੇ ਆਸਰੇ, ਬਿਨਾਂ ਇਕ ਆਖਰੀ ਆਹ ਦੇ ਅਗਲੇ ਜਹਾਨ ਨੂੰ ਤੁਰ ਜਾਂਦੇ ਹਨ।

ਇਕ ਦਿਨ, ਰਾਤ ਨੂੰ ਜਗਸੀਰ ਦੀ ਅਖ ਖੁੱਲ੍ਹੀ ਤੇ ਦੀਵੇ ਦੇ ਚਾਨਣੇ ਉਹਨੂੰ ਨੰਦੀ ਦੀ ਮੰਜੀ ਖ਼ਾਲੀ ਜਾਪੀ। **ਉਹ ਤ੍ਰਭਕ ਕੇ ਉੱਠਿਆ,** ਮੰਜੀ ਸੱਚੀਂ ਖ਼ਾਲੀ ਸੀ। ਕੋਠੜੀ ਦਾ ਇਕ ਬੂਹਾ ਖੁਲ੍ਹਾ ਸੀ। ਉਹ ਉਠ ਕੇ ਬਾਹਰ ਆਇਆ ਤਾਂ ਨੰਦੀ ਏਡੀ ਕਰੜੀ ਠੰਢ ਵਿਚ ਹੱਥਾਂ ਦੇ ਸਹਾਰੇ, **ਲੁੰਜਿਆਂ ਵਾਂਗ ਪੈਰ ਘੜੀਸਦੀ, ਬੈਠੀ-ਬੈਠੀ ਵਿਹੜੇ ਵਿਚ ਮੜ੍ਹੀ ਦੇ ਨੇੜ ਨੂੰ ਖਿਸਕਦੀ ਜਾਂਦੀ ਦਿੱਸੀ।** ਉਹਦੇ ਖਿੱਚਵੇਂ ਸਾਹ ਦੀ ਸੀਟੀ ਵਰਗੀ ਆਵਾਜ਼ ਜਗਸੀਰ ਨੂੰ ਸੁਣਦੀ ਸੀ। ਇਕ ਵਾਰੀ ਉਹ ਕਾਹਲ ਕਰਕੇ ਉਹਨੂੰ ਫੜਨ ਲਈ ਅਹੁਲਿਆ; ਪਰ ਫੇਰ ਕੁਝ ਸੋਚ ਕੇ ਦਿਹਲੀ ਉਤੇ ਈ ਬਹਿ ਗਿਆ।

"ਲੈ ਹੁਣ ਮੈਂ ਤਾਂ ਆਊਂਗੀ..."

**ਮੜ੍ਹੀ ਦੇ ਕੋਲ ਜਾ ਕੇ ਉਹਨੂੰ ਟੋਂਹਦਿਆਂ ਉਹ, ਉਭੜਵਾਹੀ, ਇੰਜ ਬੋਲੀ ਜਿਵੇਂ ਕਿਸੇ ਬੋਲ਼ੇ ਨਾਲ ਗੱਲਾਂ ਕਰਨ ਲੱਗੀ ਹੋਵੇ।**

**'ਮੈਨੂੰ...ਮੈਨੂੰ ਹੁਣ, ਕੋਈ ਨਮੋਸ਼ੀ ਨ੍ਹੀਂ**... ਜ-ਦੋਂ ਜਦੋਂ ਤੈਨੂੰ ਕੋਈ ਨ੍ਹੀਂ ਤਾਂ... ਮੈਨੂੰ ਕਾਹ-ਦੀ ਐ... ਜੇ ਕੋਈ ਸ..ਸ-ਤਿਆ ਤੇਰੇ 'ਚ ਹੁੰਦੀ ਤਾਂ ਜਾਣ ਤੋਂ ਪਹਿਲਾਂ ਈ ਕੁਸ਼ ਕਰਕੇ ਜਾਂਦਾ...ਨਾ ਹੁਣ **ਤੇਰੀ, ਗਤ ਹੋ-ਵੇ, ਨਾ ਮੇਰੀ!... ਦੋਹਾਂ ਦੀ ਜੂਨ ਐਵੇਂ ਗਈ... ਏਦੂੰ ਤਾਂ ਨਾ ਜੰਮ-ਦੇ,...**

**ਔਤ-ਰਿ-ਆ! ਕੀ ਥੁੜਿਆ ਪਿਆ ਸੀ ਅ-ਅਪ-ਣੇ ਬਿਨਾਂ**...!''

ਤੇ ਉਹ ਸਾਹ-ਸਾਹ ਹੋਈ ਦੀ ਧੌਣ ਇਕ ਪਾਸੇ ਨੂੰ ਲੁੜ੍ਹਕ ਗਈ। ਜਗਸੀਰ ਭਜ ਕੇ ਉਹਦੇ ਕੋਲ ਗਿਆ ਤੇ ਉਹਨੂੰ ਨਿਆਣਿਆਂ ਵਾਂਗ ਗੋਦੀ ਚੁੱਕ ਕੇ ਅੰਦਰ ਲੈ ਆਇਆ। **ਨੰਦੀ ਦਾ ਸਾਹ ਬੜਾ ਖਿੱਚਵਾਂ ਆਉਣ ਲਗ ਪਿਆ ਸੀ ਤੇ ਅੱਖਾਂ ਤਾੜੇ ਲਗ ਗਈਆਂ ਸਨ**। ਉਹਨੂੰ ਮੰਜੀ ਉਤੇ ਪਾ ਕੇ ਜਗਸੀਰ ਹਾਰੇ ਵਲ ਭੱਜਿਆ ਤੇ ਤੌੜੀ ਵਿਚ ਤੱਤੇ ਰੱਖੇ ਪਾਣੀ ਦੀ ਕੌਲੀ ਭਰ ਲਿਆਇਆ। ਚੂਲੀ ਨਾਲ ਕੋਸਾ ਪਾਣੀ ਉਸ ਨੰਦੀ ਦੇ ਮੂੰਹ ਵਿਚ ਪਾਇਆ ਪਰ **ਉਹਨੂੰ ਕੋਈ ਸੁਰਤ ਨਾ ਆਈ।** ਫੇਰ ਉਹਨੇ ਨੰਦੀ ਨੂੰ ਚੰਗੀ ਤਰ੍ਹਾਂ ਰਜਾਈ ਵਿਚ ਵਲ੍ਹੇਟ ਕੇ ਉਹਦੇ ਉੱਤੇ ਇਕ ਖੇਸ ਹੋਰ ਦੇ ਦਿੱਤਾ ਤੇ ਉਹਦੀਆਂ ਖੜ੍ਹੋਤੀਆਂ ਲਗਦੀਆਂ ਅੱਖਾਂ ਵਲ ਤੇ ਅੱਡੇ ਹੋਏ ਮੂੰਹ ਵਲ ਝਾਕਦਾ ਰਿਹਾ। ਇਕ ਵਾਰੀ ਉਹਨੂੰ ਖ਼ਿਆਲ ਆਇਆ ਕਿ ਜਾ ਕੇ ਡੇਰੇ ਵਾਲੇ ਸਾਧ ਨੂੰ ਸਦ ਲਿਆਏ। ਪਰ ਫੇਰ ਆਪਣੀ ਮੰਜੀ ਉਤੇ ਬਹਿੰਦੀਆਂ ਉਸ ਬੋਲ ਕੇ ਆਖਿਆ :

**''ਜਦੋਂ ਇਹਨੇ ਅੱਗੇ-ਪਿੱਛੇ ਮਰਨਾ ਈ ਐਂ ਤਾਂ ਹੋਰ ਇਹਨੂੰ ਕਾਹਤੋਂ ਬਹੁਤਾ ਦੁਖੀ ਕਰਕੇ, ਲਮਕਾ ਕੇ ਮਾਰਨੈਂ।''** ਤੇ ਫੇਰ ਉਹ ਚੁਪ ਕਰਕੇ ਬੇਧਿਆਨਾ ਜਿਹਾ ਹੋਇਆ ਮੰਜੀ 'ਤੇ ਲੰਮਾ ਪੈ ਕੇ ਛਤ ਵਲ ਝਾਕਣ ਲਗ ਪਿਆ। ਉਹਨੂੰ ਇੰਜ ਜਾਪਿਆ ਜਿਵੇਂ ਛਤ ਵਿਚੋਂ ਕੋਈ ਬੰਦਾ ਉਹਦੇ ਵਲ ਝਾਕ ਰਿਹਾ ਹੋਵੇ ਤੇ ਉਹ ਇੰਜ ਬੋਲਣ ਲਗ ਪਿਆ ਜਿਵੇਂ ਇਸ ਬੰਦੇ ਨਾਲ ਗੱਲਾਂ ਕਰਦਾ ਹੋਵੇ।

**''ਭੜੂਇਆ ਜਹਾਨ ਦਿਆ! ਭਲਾ ਏਹੋ ਜੇ ਨਰਕ ਦੇ ਕੀੜਿਆਂ ਨੂੰ ਬੰਦੇ ਦੇ ਜਾਮੇ ਈ ਪੌਣ ਦੀ ਕੀ ਲੋੜ ਹੁੰਦੀ ਐ, ਤੈਨੂੰ ?''**

ਕੁਝ ਚਿਰ ਪਿੱਛੋਂ ਉਹਨੂੰ ਮੁੜ ਆਪਣਾ ਪਿੰਡਾ ਤਾਪ ਨਾਲ ਭਖਦਾ ਜਾਪਿਆ ਤੇ **ਉਹ ਨਿਢਾਲ ਹੋ ਕੇ ਪਿਆ ਰਿਹਾ**। ਫੇਰ ਉਹਨੂੰ ਨੰਦੀ ਦੇ ਸਾਹ ਨਾਲ ਇਕ ਅਜੀਬ ਆਵਾਜ਼ ਸੁਣਾਈ ਦਿਤੀ ਤੇ ਉਠ ਕੇ ਬਹਿ ਗਿਆ। **ਪਰ ਉਹਦੇ ਉੱਠਦਿਆਂ ਉੱਠਦਿਆਂ ਉਹ ਆਵਾਜ਼ ਮੱਧਮ ਪੈ ਕੇ ਬੰਦ ਹੋ ਗਈ।** ਜਦੋਂ ਤਾਈਂ ਉਹ ਨੰਦੀ ਦਾ ਹਥ ਫੜ ਕੇ ਨਬਜ਼ ਟੋਹਣ ਲਗਿਆ ਉਦੋਂ ਤਾਈਂ ਨੰਦੀ ਦੀਆਂ ਨਬਜ਼ਾਂ ਕੂਹਣੀਆਂ ਤੇ ਆ ਗਈਆਂ ਸਨ ਤੇ ਅੱਧਮਿਚੀਆਂ ਅੱਖਾਂ ਦਾ ਰੰਗ ਡੇਲਿਆਂ ਵਰਗਾ ਹੋ ਗਿਆ ਸੀ। ਇਕ ਜੁੱਲੀ ਟੰਗਣੇ ਤੋਂ ਲਾਹ ਕੇ ਜਗਸੀਰ ਨੇ ਭੁੰਜੇ ਸੁੱਟੀ ਤੇ ਨੰਦੀ ਨੂੰ

ਚੁਕ ਕੇ ਉਹਦੇ ਉਤੇ ਪਾਉਂਦਿਆਂ ਬੋਲਿਆ :

"ਲੈ ਤੂੰ ਤਾਂ ਚਲ, ਬਿਨਾਂ ਗੰਗਾਜਲ ਮੂੰਹ ਲਾਇਆਂ ਈਂ!...ਮੈਂ ਹੋਰ ਕੁਸ਼ ਚਿਰ ਤਾਈਂ ਆਇਆ ਲੈ-ਤੇਰੇ ਮਗਰੇ !"

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੭੯

ਸੁਰਤ
surt

ਉਹ ਤ੍ਰਭਕ ਕੇ ਉੱਠਿਆ
ó trábak ke uṭṭhiā

ਲੂੰਜਿਆਂ ਵਾਂਗ ਪੈਰ ਘੜੀਸਦੀ
lũjiā̃ wā̃g pɛr kaṛīsdī

ਬੈਠੀ-ਬੈਠੀ ਵਿਹੜੇ ਵਿਚ ਮੜ੍ਹੀ ਦੇ ਨੇੜ ਨੂੰ ਖਿਸਕਦੀ ਜਾਂਦੀ ਦਿੱਸੀ
bɛṭhī bɛṭhī wéṛe wič máṛī de neṛ nũ khiskdī jā̃dī dissī

ਮੜ੍ਹੀ ਦੇ ਕੋਲ ਜਾ ਕੇ ਉਹਨੂੰ ਟੋਂਹਦਿਆਂ ਉਹ, ਉਭੜਵਾਹੀ, ਇੰਜ ਬੋਲੀ ਜਿਵੇਂ ਕਿਸੇ ਬੋਲ਼ੇ ਨਾਲ ਗੱਲਾਂ ਕਰਨ ਲੱਗੀ ਹੋਵੇ
máṛī de kol ja ke ónũ tṍdiā̃ ó úbaṛwāī ĩj bolī jiwẽ kise boḷe nāl gallā̃ karn laggī howe

ਮੈਨੂੰ...ਮੈਨੂੰ ਹੁਣ, ਕੋਈ ਨਮੋਸ਼ੀ ਨ੍ਹੀਂ
mɛnũ mnɛũ huṇ koī namošī nī̃

ਤੇਰੀ, ਗਤ ਹੋ-ਵੇ, ਨਾ ਮੇਰੀ
terī gat ho we nā merī

ਦੋਹਾਂ ਦੀ ਜੂਨ ਐਵੇਂ ਗਈ
dohā̃ dī jūn ɛwẽ gaī

ਏਦੂੰ ਤਾਂ ਨਾ ਜੰਮ-ਦੇ
edũ tā̃ nā jãm de

ਔਤ-ਰਿ-ਆ! ਕੀ ਥੁੜਿਆ ਪਿਆ ਸੀ ਅ-ਅਪ-ਣੇ ਬਿਨਾਂ
ɔt ri ā kī thuṛiā piā sī a ap ṇe binā̃

ਨੰਦੀ ਦਾ ਸਾਹ ਬੜਾ ਖਿੱਚਵਾਂ ਆਉਣ ਲਗ ਪਿਆ ਸੀ ਤੇ ਅੱਖਾਂ ਤਾੜੇ ਲਗ ਗਈਆਂ ਸਨ
nãdī dā sá baṛā khičwā̃ āoṇ lag piā sī te akkhā̃ tāṛe lag gaīā̃ san

ਉਹਨੂੰ ਕੋਈ ਸੁਰਤ ਨਾ ਆਈ
ónũ koī surt nā āī

ਜਦੋਂ ਇਹਨੇ ਅੱਗੇ-ਪਿੱਛੇ ਮਰਨਾ ਈ ਐਂ ਤਾਂ ਹੋਰ ਇਹਨੂੰ ਕਾਹਤੋਂ ਬਹੁਤਾ ਦੁਖੀ ਕਰਕੇ, ਲਮਕਾ ਕੇ ਮਾਰਨੈਂ
jadõ éne agge piččhe marnā ī ɛ̃ tā̃ hor énũ kā́tõ bótā dukhī karke lamkā ke mārnɛ̃

ਭੜੂਇਆ ਜਹਾਨ ਦਿਆ! ਭਲਾ ਏਹੋ ਜੇ ਨਰਕ ਦੇ ਕੀੜਿਆਂ ਨੂੰ ਬੰਦੇ ਦੇ ਜਾਮੇ ਈ ਪੌਣ ਦੀ ਕੀ ਲੋੜ ਹੁੰਦੀ ਐ, ਤੈਨੂੰ

pàṛūiā jahān diā pàlā eho je nark de kīṛiā̃ nū̃ bā̃de de jāme ī pɔṇ dī kī loṛ hū̃dī ɛ tenū̃

ਉਹ ਨਿਢਾਲ ਹੋ ਕੇ ਪਿਆ ਰਿਹਾ
ó niḍ̀āl ho ke piā riā́

ਪਰ ਉਹਦੇ ਉੱਠਦਿਆਂ ਉੱਠਦਿਆਂ ਉਹ ਆਵਾਜ਼ ਮੱਧਮ ਪੈ ਕੇ ਬੰਦ ਹੋ ਗਈ
par óde uṭhdiā̃ uṭhdiā̃ ó āwāz máddam pɛ ke bā̃d ho gaī

**ਸੁਰਤਿ** surt

ਨਾਂਵ ਇਸਤਰੀਲਿੰਗ
ਧਿਆਨ, ਸਿਮਰਨ

**ਸੁਰਤਿ ਵਿਹੂਣਾ**
surt wihūṇā

ਗੁਰਮੁਖ ਆਪਣੇ ਸੱਚੇ ਕਰਤਾਰ ਵਿਚ ਸੁਰਤਿ ਲਾਈ ਰਖਦਾ ਹੈ।ਉਸ ਦੀ ਕੁਦਰਤ, ਉਸ ਦੇ ਬ੍ਰਹਮੰਡ ਦੀ ਜੁਗਤ ਨੂੰ ਵਿਚਾਰਦਾ, ਘੋਖਦਾ ਹੈ।ਉਸ ਦੀ ਸੁਰਤਿ ਸਦਾ ਆਪਣੇ ਕਰਤਾਰ, ਕਰਣ ਕਰਾਵਣਹਾਰ ਵਿਚ ਲੱਗੀ ਰਹਿੰਦੀ ਹੈ।ਉਹ ਸਤਿਗੁਰ ਦੇ ਦੱਸੇ ਮਾਰਗ ਤੇ ਚਲਦਾ ਹੈ।ਉਹ ਆਪਣਾ ਤਨ, ਮਨ ਵਾਰ ਕੇ ਸਤਿਗੁਰ ਦਾ ਪੱਲਾ ਫੜਦਾ ਹੈ ਤੇ ਸਤਿਗੁਰ ਵੀ ਸਦਾ ਉਸ ਦਾ ਸਹਾਈ ਹੁੰਦਾ ਹੈ।

ਸਿਰੀਰਾਗੁ ਮਹਲਾ ੧ ਘਰੁ ੪ ॥ ਏਕਾ ਸੁਰਤਿ ਜੇਤੇ ਹੈ ਜੀਅ ॥ **ਸੁਰਤਿ ਵਿਹੂਣਾ ਕੋਇ ਨ ਕੀਅ** ॥ ਜੇਹੀ ਸੁਰਤਿ ਤੇਹਾ ਤਿਨ ਰਾਹੁ ॥ **ਲੇਖਾ ਇਕੋ ਆਵਹੁ ਜਾਹੁ** ॥ ੧ ॥ ਕਾਹੇ ਜੀਅ ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥ ੧ ॥ ਰਹਾਉ ॥ ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥ ਜੇ ਤੂ ਸਾਹਿਬ ਆਵਹਿ ਰੋਹਿ ॥ **ਤੂ ਓਨਾ ਕਾ ਤੇਰੇ ਓਹਿ** ॥ ੨ ॥ **ਅਸੀ ਬੋਲਵਿਗਾੜ ਵਿਗਾੜਹ ਬੋਲ** ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥ ਜਹ ਕਰਣੀ ਤਹ ਪੂਰੀ ਮਤਿ ॥ **ਕਰਣੀ ਬਾਝਹੁ ਘਟੇ ਘਟਿ** ॥ ੩ ॥ ਪ੍ਣਵਤਿ ਨਾਨਕ ਗਿਆਨੀ ਕੈਸਾ ਹੋਇ ॥ **ਆਪੁ ਪਛਾਣੈ ਬੂਝੈ ਸੋਇ** ॥ ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥

ਅ.ਗ.ਮ.੧, ੨੫

ਸੁਰਤਿ
surt

ਸੁਰਤਿ ਵਿਹੂਣਾ ਕੋਇ ਨ ਕੀਅ
surt wihūṇā koe na kīa

ਲੇਖਾ ਇਕੋ ਆਵਹੁ ਜਾਹੁ
lekhā ikko āwɔ jāho

ਤੂ ਓਨਾ ਕਾ ਤੇਰੇ ਓਹਿ

tū ónā kā tere ó

**ਅਸੀ ਬੋਲਵਿਗਾੜ ਵਿਗਾੜਹ ਬੋਲ**
asī bolwigāṛ wigāṛɛ bol

**ਕਰਣੀ ਬਾਝਹੁ ਘਟੇ ਘਟਿ**
karṇī bā̀jo kàṭe kàṭ

**ਆਪੁ ਪਛਾਣੈ ਬੂਝੈ ਸੋਇ**
āp pčhāṇɛ bū̀jɛ soe

**ਸੁਰਤਿ** surt

ਨਾਂਵ, ਇਸਤਰੀਲਿੰਗ
ਸੁਰਤਿ, ਧਿਆਨ, ਇਕਾਗਰ, ਇਕਸੁਰ

**ਸੁਰਤਿ ਦੀ ਸੂਈ ਪ੍ਰੇਮ ਦੇ ਧਾਗੇ**
surt dī sūī prem de tā̀ge

ਫਕੀਰ ਦੀ ਸੁਰਤਿ, ਫਕੀਰ ਦਾ ਧਿਆਨ ਸਦਾ ਆਪਣੇ ਸਾਈਂ ਵਲ ਹੁੰਦੇ ਹਨ। ਉਸ ਦੀ ਸੁਰਤਿ ਪ੍ਰੇਮ ਵਿਚ ਬੱਧੀ ਡੋਰੀ ਵਾਂਗ ਇਕਸੁਰ ਹੁੰਦੀ ਹੈ। ਉਹ ਆਪਣੇ ਭਾਗ ਚੰਗੇ ਸਮਝਦਾ ਹੈ ਜੋ ਇਸ ਸੁਰਤਿ ਵਿਚ ਉਹ ਆਪਣੇ ਕਾਦਰ ਨਾਲ ਮਿਲ ਸਕੇ, ਆਪਣੇ ਸੁਆਮੀ ਦੀ ਪਿਆਰੀ ਛੂਹ ਲੈ ਸਕੇ। ਇਸ ਧਿਆਨ ਵਿਚ ਸੁਰਤਿ ਦੀ ਸੂਈ ਤੇ ਪ੍ਰੇਮ ਦੇ ਧਾਗੇ ਨਾਲ ਉਹ ਪ੍ਰੀਤ ਦੀ ਗੋਂਦ ਗੁੰਦਦਾ ਹੈ। ਆਪਣੇ ਕਾਦਰ ਦੀ ਪ੍ਰੀਤ ਵਿਚ ਰੱਤਾ ਉਹ ਆਪਣੇ ਕਾਦਰ ਦਾ ਸ਼ੁਕਰ ਕਰਦਾ ਹੈ। ਉਸ ਦੀ ਮਿਹਰ ਵਿਚ ਲੋਕਾਈ ਦੀ ਸੇਵਾ ਕਰਦਾ ਹੈ। ਆਪਣੇ ਭਾਈਚਾਰੇ ਵਿਚ ਆਪਣੇ ਆਕਾ, ਆਪਣੇ ਖੁਦਾ ਦੀ ਸਿਫਤ ਸਾਲਾਹ ਕਰਦਾ ਹੈ। ਉਸ ਦੇ ਗੀਤ ਗਾਉਂਦਾ ਹੈ। ਉਸ ਦੇ ਪ੍ਰੇਮ ਵਿਚ, ਹਉਮੈ ਅਹੰਕਾਰ ਨੂੰ ਤਜ ਕੇ ਹਲੀਮੀ ਦਾ ਜੀਵਨ ਬਿਤਾਉਂਦਾ ਹੈ। ਜਿਨ੍ਹਾਂ ਨੂੰ ਇਹ ਫਕੀਰੀ ਮਿਲਦੀ ਹੈ, ਉਹ ਚੰਗੇ ਭਾਗਾਂ ਵਾਲੇ ਹੁੰਦੇ ਹਨ। ਉਹ ਰਬ ਦੇ ਪਿਆਰੇ ਹੁੰਦੇ ਹਨ। ਉਹਨਾਂ ਤੇ ਕਾਦਰ ਦੀ ਮਿਹਰ ਹੁੰਦੀ ਹੈ ਤੇ ਉਹਨਾਂ ਨੂੰ ਕਿਸੇ ਚੀਜ਼ ਦੀ ਥੁੜ ਨਹੀਂ ਹੁੰਦੀ। ਬਿਨਾਂ ਭਾਗਾਂ ਦੇ, ਬਿਨਾਂ ਮਿਹਰ ਦੇ ਕਿਸੇ ਨੂੰ ਕਦੀ ਤਖ਼ਤ ਨਹੀਂ ਮਿਲਦੇ।

ਮੈਂਹਡੀ ਜਾਨ ਜੋ ਰੰਗੇ ਸੋ ਰੰਗੇ॥
**ਮਸਤਕਿ ਜਿਨ੍ਹਾਂ ਦੇ ਪਈ ਫ਼ਕੀਰੀ,**
**ਭਾਗ ਤਿਨਾਂ ਦੇ ਚੰਗੇ॥**
**ਸੁਰਤਿ ਦੀ ਸੂਈ ਪ੍ਰੇਮ ਦੇ ਧਾਗੇ,**
ਪੇਵੰਦੁ ਲੱਗੇ ਸਤ ਰੰਗੇ॥
ਕਹੈ ਹੁਸੈਨ ਫ਼ਕੀਰ ਸਾਈਂ ਦਾ,
**ਤਖ਼ਤ ਨ ਮਿਲਦੇ ਮੰਗੇ॥**

ਸ਼ਾਹ ਹੁਸੈਨ, ੯੬

ਸੁਰਤਿ
surt

ਮਸਤਕਿ ਜਿਨ੍ਹਾਂ ਦੇ ਪਈ ਫ਼ਕੀਰੀ
mastak jínā̃ de paī fakīrī

ਭਾਗ ਤਿਨਾਂ ਦੇ ਚੰਗੇ
pā̀g tinā̃ de čā̃ge

ਸੁਰਤਿ ਦੀ ਸੂਈ ਪ੍ਰੇਮ ਦੇ ਧਾਗੇ
surt dī sūī prem de tā̀ge

ਤਖ਼ਤ ਨ ਮਿਲਦੇ ਮੰਗੇ
takḥt nā milde mãge

## **ਸੁਰਤਿ** surt

ਕਿਰਿਆ ਵਿਸ਼ੇਸ਼ਣ, ਨਾਂਵ, ਇਸਤਰੀਲਿੰਗ
ਸੁਰਤਿ, ਧਿਆਨ, ਸਿਮਰਨ, ਬੰਦਗੀ

## **ਸੁਰਤਿ ਦਾ ਤਾਣਾ**

surt dā tāṇā

ਸ਼ਾਹ ਹੁਸੈਨ ਫਕੀਰ ਆਪਣੀ ਨਿਮਾਣੀ ਜਿੰਦ ਨੂੰ ਯਾਦ ਕਰਾਉਂਦਾ ਹੈ ਕਿ ਇਹ ਜੀਵਨ ਕਾਦਰ ਦੀ ਬਖਸ਼ਿਸ ਹੈ। ਇਸ ਦੇ ਕੱਪੜੇ ਦਾ ਤਾਣਾ ਬਾਣਾ ਕਾਦਰ ਦੀ ਕੁਦਰਤ ਵਿਚ ਸੁਰਤਿ ਲਾਉਣ ਦਾ ਉਸ ਦੀ ਬੰਦਗੀ ਕਰਨ ਦਾ ਹੈ।ਸੁਰਤਿ, ਨਿਰਤਿ ਸਭ ਇੱਕੋ ਪਾਸੇ ਲਾਉ। ਹਰ ਵੇਲੇ, ਹਰ ਖਿਨ ਆਪਣੇ ਕਾਦਰ ਨੂੰ ਯਾਦ ਕਰੋ। ਉਸ ਦੇ ਹੁਕਮ ਵਿਚ, ਉਸ ਦੀ ਰਜ਼ਾਅ ਅਨੁਸਾਰ ਜੀਵਨ ਬਿਤਾਉ। ਜੋ ਇਸ ਜੀਵਨ ਵਿਚ ਬੀਜਿਆ ਜਾਏਗਾ, ਉਹੀ ਫਿਰ ਲੁੱਣਿਆ, ਕੱਟਿਆ ਜਾਏਗਾ। ਮਨੁਖ ਨੂੰ ਆਪਣੇ ਕਰਮਾਂ ਦਾ ਹੀ ਫਲ ਮਿਲਦਾ ਹੈ। ਕਾਦਰ ਦੀ ਮਿਹਰ ਓਸੇ ਜਿੰਦ ਤੇ ਹੁੰਦੀ ਹੈ ਜਿਹੜੀ ਆਪਣਾ ਸਮਾਂ ਫਜ਼ੂਲ ਕੰਮਾਂ ਕਾਰਾਂ ਨੂੰ ਛਡ ਕੇ ਸਿਰਜਣਹਾਰ ਦੀ ਕੁਦਰਤ ਦੇ ਨਿਯਮਾਂ ਦੀ ਪਾਲਣਾ ਕਰਦੀ ਹੈ। ਸਮਾਂ ਬੜਾ ਬਲਵਾਣ ਹੈ। ਇਹ ਕਿਸੇ ਨੂੰ ਨਹੀ ਛਡਦਾ। ਵਾਰੋ ਵਾਰੀ ਸਭ ਨੇ ਇਸ ਦੁਨੀਆਂ ਨੂੰ ਛਡਣਾ ਹੈ। ਇਹੋ ਸਮਾਂ ਹੈ ਜਦੋਂ ਸਿਮਰਨ ਨਾਲ, ਬੰਦਗੀ ਨਾਲ ਸ਼ਹੁ ਨੂੰ ਮਿਲਿਆ ਜਾ ਸਕਦਾ ਹੈ। ਇਹ ਪੰਧ ਬਿਖੜਾ ਹੈ, ਬਹੁਤ ਕਠਨ ਹੈ ਪਰ ਜਿਹੜੇ ਰਬ ਦੇ ਪਿਆਰੇ ਬਣ ਜਾਂਦੇ ਹਨ, ਉਹਨਾਂ ਤੇ ਕਾਦਰ ਆਪ ਬਖਸ਼ਿਸ ਕਰਦਾ ਹੈ ਤੇ ਉਹਨਾਂ ਨੂੰ ਕੋਈ ਤੌਖਲਾ ਨਹੀਂ ਰਹਿੰਦਾ। ਉਹਨਾਂ ਦੀ ਸੁਰਤਿ ਸਦਾ ਆਪਣੇ ਪ੍ਰੀਤਮ ਵਿਚ ਲੱਗੀ ਰਹਿੰਦੀ ਹੈ।

ਇਕੁ ਅਰਜ਼ ਨਿਮਾਣਿਆਂ ਦੀ,
ਸੁਣਿ ਜਿੰਦੁ ਨੀ।
**ਸੁਰਤਿ ਦਾ ਤਾਣਾ,**
**ਨਿਰਤਿ ਦਾ ਬਾਣਾ,**
**ਹਰਿ ਹਰਿ ਪੇਟਾ**
**ਵੁਣਿ ਜਿੰਦੁ ਨੀਂ॥**
ਕਾਹੇ ਝੁਰੇਂ ਤੇ ਝਖਿ ਮਾਰੈਂ,
ਰਾਮੁ ਭਜਨ ਬਿਨੁ ਬਾਜ਼ੀ ਹਾਰੈਂ,
**ਬੀਜਿਆ ਹੀ ਸੋ ਲੁਣਿ ਜਿੰਦੁ ਨੀਂ॥**
ਕਾਹੇ ਗਰਭੇ ਦੇਖ ਜੁਆਨੀ,
ਤੈਂ ਜੇਹੀਆਂ ਕਈ ਖਾਨ ਖਵਾਨੀ;
**ਕਾਲਿ ਲਈਆਂ ਸਭੁ ਚੁਣਿ ਜਿੰਦੁ ਨੀਂ॥**
ਕਹੈ ਹੁਸੈਨ ਫ਼ਕੀਰ ਗਦਾਈ,
ਪੱਛੀ ਪੂਣੀ ਦੇਹਿ ਲੁਟਾਈ,
**ਸ਼ਹੁ ਨੂੰ ਮਿਲਨੀ ਆਂ ਹੁਣਿ ਜਿੰਦੁ ਨੀਂ॥**

ਸ਼ਾਹ ਹੁਸੈਨ, ੧੧੪

ਸੁਰਤਿ
surt

ਸੁਰਤਿ ਦਾ ਤਾਣਾ
surt dā tāṇā

ਨਿਰਤਿ ਦਾ ਬਾਣਾ
nirt dā bāṇā

ਹਰਿ ਹਰਿ ਪੇਟਾ
har har peṭā

ਬੀਜਿਆ ਹੀ ਸੋ ਲੁਣਿ ਜਿੰਦੁ ਨੀਂ
bījiā hī so luṇ jĩd nĩ

ਕਾਲਿ ਲਈਆਂ ਸਭੁ ਚੁਣਿ ਜਿੰਦੁ ਨੀਂ
kāl laīā̃ sáb čuṇ jĩd nĩ

ਵੁਣਿ ਜਿੰਦੁ ਨੀਂ
wuṇ jĩd nĩ

ਸ਼ਹੁ ਨੂੰ ਮਿਲਨੀ ਆਂ ਹੁਣਿ ਜਿੰਦੁ ਨੀਂ
šɔ́ nũ milnī ā̃ huṇ jĩd nĩ

**ਸੁਰਤਿ** surt

ਨਾਂਵ, ਇਸਤ੍ਰੀ ਲਿੰਗ
ਚਿਤ, ਤਵੱਜੋਂ, ਧਿਆਨ

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ**

surt sabad sākhī merī siŋī bājɛ lok suṇe

ਚਰਪਟ ਵਣੀ ਵਿਚ ਬਾਬਾ ਨਾਨਕ ਮਹਾਨ ਯੋਗੀ ਮਛਿੰਦ੍ਰ ਨਾਥ ਨੂੰ ਮਿਲੇ ਤੇ ਭਗਤੀ ਦੇ ਮਾਰਗ ਦੀ ਗੋਸ਼ਟ ਹੋਈ। ਬਾਬਾ ਜੀ ਨੇ ਗੁਰ ਸ਼ਬਦ ਦੀ ਵਿਆਖਿਆ ਕੀਤੀ ਕਿ ਯੋਗ ਦੇ ਕਰੜੇ ਸਾਧਨਾਂ ਨੂੰ ਛਡ ਕੇ ਮਨੁਖ ਨੂੰ ਆਪਣੀ ਸੁਰਤਿ ਉਸ ਨਿਰੰਕਾਰ ਅਕਾਲ ਪੁਰਖ ਨਾਲ ਲਾਉਣੀ ਚਾਹੀਦੀ ਹੈ। ਸਿੰਙੀ ਨਾਦ ਦੀ ਧੁਨੀ ਨਾਲੋਂ ਕਰਤਾਰ ਦੇ ਅਨਹਦ ਨਾਦ ਦਾ ਸੰਜਮ ਮਨੁਖ ਨੂੰ ਸਹਿਜ ਅਵੱਸਥਾ ਵਿਚ ਲੈ ਜਾਂਦਾ ਹੈ। ਉਸ ਦੀ ਸੁਰਤਿ ਕੁਦਰਤ ਦੇ ਵਿਲੱਖਣ ਨਾਦ ਵਿਚ ਜੁੜਦੀ ਹੈ। ਇਸ ਇਕਾਗਰਤਾ ਵਿਚ ਇਕ ਸੁਰ ਹੋ ਕੇ ਮਨੁਖ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਵਿਸਮਾਦ ਵਿਚ ਆਉਂਦਾ ਹੈ ਤੇ ਉਸ ਨੂੰ ਕਿਸੇ ਯੋਗ ਦੇ ਸਾਧਨ ਦੀ ਲੋੜ ਨਹੀਂ। ਉਹ ਆਪਣੇ ਕਰਤਾਰ ਦੀ ਕੀਰਤਿ ਕਰਦਾ ਹੈ। ਸਿਧ, ਸਾਦਕ, ਪੀਰਾਂ, ਫਕੀਰਾਂ ਨੂੰ ਛਡ ਕੇ ਇਕ ਓਂਕਾਰ ਦੀ ਸੁਰਤਿ ਵਿਚ ਜੀਵਨ ਬਿਤਾਉਂਦਾ ਹੈ ਤੇ ਪਰਮ ਪਦ ਪਾਉਂਦਾ ਹੈ। ਨਿਰੰਕਾਰ ਦੇ ਨਾਮ ਵਿਚ ਰਤਿਆ ਉਹ ਉਸ ਦੇ ਦੈਵੀ ਸਚੁ ਵਿਚ ਸੁਰਤਿ ਲਾਈ ਰਖਦਾ ਹੈ।

ਤਬ ਸੁਮੇਰ ਤੇ ਫਿਰਿ ਮਛਿੰਦ੍ਰ ਨਾਥ ਕੰਉ ਗੁਰੂ ਬਾਬਾ ਮਿਲਣੇ ਆਇਆ। ਤਬ ਗੁਰੂ ਬਾਬੇ ਨਾਨਕ ਕੰਉ ਮਛਿੰਦ੍ਰ ਨਾਥੁ ਮਿਲਿ ਗਇਆ। ਤਬ ਗੁਰੂ ਬਾਬਾ ਨਾਨਕੁ ਦੇਖੈ ਤਬ ਸ੍ਰੀ ਮਛਿੰਦ੍ਰ ਨਾਥੁ ਹੈ ਸ੍ਰੀ ਗੋਰਖ ਨਾਥ ਕਾ ਨਾਤਾ ਗੁਰੂ। ਜਦਿ ਮੇਲਾ ਹੋਆ ਚਰਪਟ ਵਣੀ ਮਹਿ, ਗੁਰੂ ਬਾਬੇ ਨਾਨਕ ਜੀ ਕੈ ਜੀ, ਭਈ ਥੀ ਜਿ, ‘‘ਹੰਉ ਚਰਪਟ ਵਣੀ ਦੇਖਿ ਆਵਾਂ, **ਮਛਿੰਦ੍ਰ ਨਾਥ ਕਾ ਪ੍ਰਿਥਮੇ ਅਸਥਲੁ ਹੈ ਸ੍ਰੀ ਗੋਰਖ ਨਾਥ ਕੇ ਨਾਤਾ ਗੁਰੂ ਕਾ**, ਮੈਂ ਸ੍ਰੀ ਮਛਿੰਦ੍ਰ ਨਾਥ

ਕਾ ਦਰਸਨਿ ਕਰਿ ਆਵਾਂ। ਚਰਪਟ ਵਣੀ ਦੇਖਿ ਆਵਂਉ"। **ਤਬ ਗੁਰੂ ਬਾਬਾ ਨਾਨਕੁ ਜੀ ਚਰਪਟ ਵਣੀ ਮਹਿ ਆਇ ਪਰਗਟਿਆ**। ਤਬ ਮਛਿੰਦ੍ਰ ਨਾਥ ਕਹਿਆ ਜਿ, "ਮੇਰੀ ਚਰਪਟ ਵਣੀ ਮਹਿ ਕਈ ਬਾਲੇ ਭੋਲੇ ਰਹਦੇ ਹੈਨਿ, ਮਤੁ ਕੋਈ ਨਾਨਕ ਕਉ ਦੁਖਾਵੈਗਾ ਤਉ ਹਮ ਸਿਧ ਹੈਂ ਉਹੁ ਸਾਧੂ ਹੈ; ਮਤੁ ਓਹੁ ਜੀਉ ਬੁਰਾ ਕਰੈ, ਮੇਰੈ ਪੰਥ ਹੀ ਕਾ ਬੁਰਾ ਕਰੈ। ਤਉ ਪੰਥ ਹੀ ਪਰਲੋ ਕਰੈ। ਤਉ ਬੁਰੀ ਬਾਤ ਹੋਇ। ਪਣੁ ਪਹਿਲੈ ਹੀ ਨਾਨਕ ਕੰਉ ਜਾਇ ਮਿਲਉਂ"। ਤਬ ਪਹਿਲੈ ਹੀ ਗੁਰੂ ਬਾਬੇ ਨਾਨਕ ਜੀ ਕੰਉ ਸ੍ਰੀ ਮਛਿੰਦ੍ਰ ਨਾਥੁ ਮਿਲਿ ਗਇਆ ਚਰਪਟ ਵਣੀ ਮਹਿ, ਅਦੇਸੁ ਅਦੇਸੁ ਕਰਿ ਮਿਲੈ, ਚੰਬੈ ਦਰਖਤਿ ਕੈ ਤਲੈ ਬੈਠਿ ਗਏ। ਤਬ ਸ੍ਰੀ ਮਛਿੰਦ੍ਰ ਨਾਥੁ ਕਹਿਆ ਜਿ, "ਭਲਾ ਭਇਆ ਨਾਨਕ ਜੀ! ਧਰਤੀ ਪਵਿਤ੍ਰ ਕੀਨੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, **ਸਿਧਹੁ ਕੇ ਅਸਥਲ ਹੈਂ ਤਹਾਂ ਸਦਾ ਸਰਬਦਾ ਪਵਿਤ੍ਰ ਹੈ**"। ਕਹੈ, "ਨਾਨਕ ਜੀ! ਸੁ ਤਉ ਤੁਮ ਹੀ ਹੰਉ"। ਤਬ ਮਛਿੰਦ੍ਰ ਨਾਥੁ ਕਹਿਆ ਜਿ, ਮਾਰਗੁ ਕਵਨੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਰਗੁ ਜੋਗੁ ਮਾਰਗੁ" ਤਬ ਸ੍ਰੀ ਮਛਿੰਦ੍ਰ ਨਾਥ ਕਹਿਆ ਜਿ, "ਏ ਨਾਨਕ! **ਚਿਹਨ ਜੋਗ ਮਾਰਗ ਕੇ ਬਤਾਇ**, ਜਿ ਕਿਆ ਹੈਂ ਜੋਗ ਮਾਰਗੁ"। ਤਬ ਗੁਰੂ ਬਾਬੇ ਨਾਨਕ ਉਪਦੇਸੀ ਬਾਣੀ ਬੋਲੀ ਰਾਮਕਲੀ ਰਾਗ ਮਹਿ ਜਿ:-

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥**
**ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ 1 ॥**
**ਬਾਬਾ ਗੋਰਖੁ ਜਾਗੈ ॥**
**ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥1 ॥ਰਹਾਉ॥ ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥**
**ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥2॥**
**ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥**
**ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥3॥**
**ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥**
**ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ॥ 4॥4॥**

[ਰਾਮਕਲੀ ਮਹਲਾ ੧ ਘਰ ਚਉਪਦੇ।੪।(੮੭੭)]

**ਜਿਉ ਘ੍ਰਿਤ ਕੈ ਪਰਸਾਦਿ ਕਾਗਦੁ ਬਾਚਿਆ** ਪਾਨੀ ਤੇ ਸਾਧ ਕੇ ਮਿਲਣੇ ਸਾਥਿ ਪੀਰ ਪੁਰਖਹੁ ਕੇ ਮਿਲਣੇ ਸਾਥਿ ਏਹੁ ਜੀਉ ਜਮ ਤੇ ਬਾਚੀਤਾ ਹੈ। ਏ ਸ੍ਰੀ ਨਾਥ ਜੀ ਤੁਮਰੇ ਪਰਸਾਦਿ ਕਰਿ ਕਰਿ ਹਮ ਏਵ ਜਮ ਤੇ ਬਾਚੀਤੇ ਹੈ। ਸ੍ਰੀ ਨਾਥ ਜੀ! ਤੁਮ ਹਮ ਊਪਰਿ ਦਇਆਲ ਹੋਹੁ।

ਮਿਹਰਬਾਨ ਵਾਲੀ ਜਨਮ ਸਾਖੀ, ੧੪੧-੧੪੨

ਸੁਰਤਿ
surt

ਮਛਿੰਦ੍ਰ ਨਾਥ ਕਾ ਪ੍ਰਿਥਮੇ ਅਸਥਲੁ ਹੈ
mačhĩdar nāth kā prithme asthal hɛ

ਸ੍ਰੀ ਗੋਰਖ ਨਾਥ ਕੇ ਨਾਤਾ ਗੁਰੂ ਕਾ
srī gorakh nāth ke nātā gurū kā

ਤਬ ਗੁਰੂ ਬਾਬਾ ਨਾਨਕੁ ਜੀ ਚਰਪਟ ਵਣੀ ਮਹਿ ਆਇ ਪਰਗਟਿਆ
tab gurū bābā nānak jī čarpaṭ waṇī mɛ́ āe pargaṭiā

ਸਿਧਹੁ ਕੇ ਅਸਥਲ ਹੈਂ ਤਹਾਂ ਸਦਾ ਸਰਬਦਾ ਪਵਿਤ੍ਰ ਹੈ
sído ke asthal hɛ̃ tahā̃ sadā sarbdā pawitr hɛ

ਚਿਹਨ ਜੋਗ ਮਾਰਗ ਕੇ ਬਤਾਇ
čihan yog mārag ke btāe

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ
surt sabad sākhī merī sĩŋī bājɛ lok suṇe

ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ
pat čòlī māgaṇ kɛ tāī pìkhiā nām paṛe

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ
pāṇī praṇ pawaṇ bád rākhe čãd sūraj mukh dīe

ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ
je tin milā ta kīrat ākhā tā man sev kare

ਜਿਉ ਘ੍ਰਿਤ ਕੈ ਪਰਸਾਦਿ ਕਾਗਦੁ ਬਾਚਿਆ
jiɔ krìt kɛ parsād kāgad bāčeā

**ਸੁਰਮਾ** surmā

ਨਾਂਵ ਪੁਲਿੰਗ
ਅੱਖਾਂ ਵਿਚ ਸਜਾਵਟ ਲਈ ਪਾਇਆ ਜਾਣ ਵਾਲਾ ਇਕ ਖਣਜੀ ਪੱਥਰ ਜਿਸ ਨੂੰ ਰਗੜ ਕੇ ਸੁਰਮਚੂ ਨਾਲ ਅੱਖਾਂ ਵਿਚ ਪਾਇਆ ਜਾਂਦਾ ਹੈ

**ਭਰਜਾਈ ਅੱਗੇ ਆ ਕੇ ਸੁਰਮਾ ਪਾਉਂਦੀ ਹੈ**

pàrjāī agge ā ke surmā pāõdī hɛ

ਵਿਆਹ ਵਾਲੇ ਲੜਕੇ ਅਤੇ ਸਿਰਵ੍ਹਾਲੇ ਦੀ ਨ੍ਹਾਈ-ਧੋਈ ਕਰਵਾ ਕੇ, ਉਨਾਂ ਨੂੰ ਨਵੇਂ ਕੱਪੜੇ ਪੁਆ ਕੇ, ਪੱਗਾਂ ਬੰਨ੍ਹ ਕੇ, ਸਿਹਰੇ, ਬੰਨ੍ਹੇ ਜਾਂਦੇ ਹਨ। ਇਹ ਸਾਰੀ ਤਿਆਰੀ ਹੋਣ ਪਿੱਛੋਂ ਵਿਆਂਦੜ ਦੀ ਸਕੀ ਜਾਂ ਰਿਸ਼ਤੇ ਵਿਚੋਂ ਭਰਜਾਈ ਠੂਠੀ ਵਿਚ ਸੁਰਮਾ ਰਗੜ ਕੇ ਲੈ ਆਉਂਦੀ ਹੈ। ਉਹ ਬੜੀ ਰੀਝ ਨਾਲ ਦੋਵਾਂ ਦੇ ਧਾਰੀ ਕੱਢ ਕੇ ਸੁਰਮਾ ਪਾਉਂਦੀ ਹੈ।

ਵਿਆਹੁਲਾ ਭਾਬੀ ਨੂੰ ਸੁਰਮਾ ਪੁਆਈ ਦਾ ਸਗਨ ਕੁਝ ਰੁਪਏ ਦੇ ਕੇ ਕਰਦਾ ਹੈ। ਇਸ ਤੋਂ ਬਾਦ ਪਿੰਡ ਦੀ ਨੈਣ ਮੂੰਹ ਦੇਖਣ ਵਾਲਾ ਸ਼ੀਸ਼ਾ ਲੈ ਕੇ ਆ ਜਾਂਦੀ ਹੈ। ਨੈਣ ਵਿਆਹੁਲੇ ਨੂੰ ਸ਼ੀਸ਼ਾ ਦਿਖਾਉਂਦੀ ਹੈ। ਵਿਆਹੁਲਾ ਨੈਣ ਨੂੰ ਵੀ ਸ਼ਗਨ ਦਿੰਦਾ ਹੈ। ਸੁਰਮਾ ਪਾਉਣ ਸਮੇਂ ਭਾਬੀਆਂ ਸੁਰਮੇਂ ਦੀਆਂ ਧਾਰੀਆ ਕੱਢਣ ਬਾਰੇ ਗੀਤ ਗਾਉਂਦੀਆਂ ਹਨ ਅਤੇ ਵਿਆਹੁਲੇ ਨਾਲ ਛੇੜ-ਛਾੜ ਵੀ ਕਰਦੀਆਂ ਹਨ।

**ਚੌਂਕੀ ਉਤੋਂ ਉਤਰ ਕੇ ਮਾਮੇ ਦੀ ਲਿਆਂਦੀ ਪੁਸ਼ਾਕ ਪਹਿਨ ਕੇ ਹਥ ਵਿਚ ਟਕੂਆ** (ਸਫਾਜੰਗ) ਜਾਂ ਤਲਵਾਰ ਫੜਾ ਕੇ ਲਾੜਾ ਸਾਹਿਬ ਨੂੰ ਜੰਞ ਚੜ੍ਹਨ (ਜੰਗ ਚੜ੍ਹਨ ਲਈ ਨਹੀਂ) ਲਈ ਤਿਆਰ ਬਰ ਤਿਆਰ ਕੀਤਾ ਜਾਂਦਾ ਹੈ। ਕੱਪੜੇ ਲੀੜੇ ਪਹਿਨਾਏ ਜਾਣ ਤੋਂ ਜਦ ਤਕ ਆਂਢਣਾਂ-ਗੁਆਂਢਣਾਂ ਦਾ ਚੰਗਾ ਜਮ-ਘਟ ਜੁੜ ਜਾਂਦਾ ਹੈ, ਪੂਰੀ ਤਿਆਰ ਹੋ ਕੇ **ਭਰਜਾਈ ਅੱਗੇ ਆ ਕੇ ਸੁਰਮਾ ਪਾਉਂਦੀ ਹੈ।** ਨਾਲ ਹੀ ਇਸ ਸਮੇਂ ਨੂੰ ਕਾਵਿ-ਮਈ ਬਣਾਉਣ ਲਈ ਉਹ **ਖਾਸ ਹੁੱਬ ਦੱਸਦੀ ਲੰਮੀ ਹੇਕ ਵਿਚ ਹੇਅਰੇ ਲਾਉਂਦੀ ਹੈ**:-

ਪਹਿਲੀ ਸਲਾਈ ਵੇ ਦਿਉਰਾ
ਰਸ ਭਰੀ ਦੂਜੀ ਗੁਲ ਅਨਾਰ।
ਤੀਜੀ ਸਲਾਈ ਤਾਂ ਪਾਵਾਂ
ਜੇ ਮੋਹਰਾਂ ਦੇਵੇਂ ਚਾਰ।

ਸੀਸਾ ਸੁਰਮਾ ਦੋ ਜਣੇ,
ਵੇ ਦਿਉਰਾ ਦੋਵੇਂ ਸਕੇ ਭਰਾ।
ਇਕ ਪਾਈਏ ਇਕ ਦੇਖੀਏ
ਤੈਨੂੰ ਨਵੀਂ ਬੰਨੋ ਦਾ ਚਾ।

ਹੇਅਰਿਆਂ ਦੀਆਂ ਅਲੌਕਿਕ ਧੁਨਾਂ ਵਿਚ 'ਨਵੀਂ ਬੰਨੋ' ਦੇ ਚਾਅ ਦੀ ਸ਼ਰਮ ਦੀ ਸੰਗ ਦਾ ਨੱਪਿਆ ਲਾੜਾ ਆਪਣਾ ਮੂੰਹ ਹੋਰ ਨੀਵਾਂ ਕਰ ਲੈਂਦਾ ਹੈ ਤੇ ਓਧਰੋਂ ਨੈਣ ਲਾੜੇ ਸਾਹਮਣੇ ਸ਼ੀਸ਼ਾ ਕਰ ਦਿੰਦੀ ਹੈ। 'ਦੇਖ ਲੈ ਵੇ **ਸੁਰਮਾ ਕਿਵੇਂ ਧਾਰੀਆਂ ਬੰਨ੍ਹ ਕੇ ਤੇਰੀ ਭਾਬੀ ਨੇ ਰੀਝਾਂ ਲਾਅ ਲਾਅ ਪਾਇਆ ਹੈ।**' ਭਾਬੀ ਦੇ ਕਹਿਣ ਨਾਲ ਲਾੜਾ ਪੰਜ ਜਾਂ ਸਤ ਰੁਪਏ, ਇਕ ਰੁਪਏ ਤੋਂ ਵੱਧ, **ਭਰਜਾਈ ਦੇ ਹੱਥਾਂ ਉਤੇ 'ਸੁਰਮਾ ਪੁਆਈ' ਰਖ ਦਿੰਦਾ ਹੈ। ਇਕ ਰੁਪਿਆ ਨੈਣ ਨੂੰ 'ਸ਼ੀਸ਼ਾ ਦਿਖਾਈ'** ਦਾ ਦੇ ਕੇ ਰਸਮ ਪੂਰੀ ਕੀਤੀ ਜਾਂਦੀ ਹੈ। ਜੰਞ ਚੜ੍ਹਨ ਤੋਂ ਪਹਿਲਾਂ ਲਾੜੇ ਨੇ ਪਿੰਡ ਦੇ ਧਾਰਮਿਕ ਅਸਥਾਨਾਂ, ਗੁਰਦੁਆਰੇ, ਸਾਧਾਂ ਦੇ ਡੇਰੇ, ਪੰਡਤਾਂ ਦੇ ਮੰਦਰਾਂ, ਮੁਸਲਮਾਨਾਂ ਦੇ ਤਕੀਏ ਅਤੇ ਆਪਣੇ **ਵੱਡੇ ਵਡੇਰਿਆਂ ਜਠੇਰਿਆਂ ਦੀ ਮੰਨ ਮੰਨਾਈ** ਵੀ ਤਾਂ ਕਰਨੀ ਹੁੰਦੀ ਹੈ, ਲਾੜਾ ਸਾਹਿਬ ਸਿਰ ਉਤੋਂ ਤਣੇ ਚੰਦੋਏ ਜਾਂ ਉਸ ਦੀ ਥਾਂ ਕਿਸੇ **ਵਧੀਆ ਕੱਢੀ ਪੱਲੇਦਾਰ ਫੁਲਕਾਰੀ ਦੇ ਪ੍ਰਛਾਵੇਂ**

**ਹੇਠ** ਕੁੜੀਆਂ ਮੁੰਡਿਆਂ ਦੇ ਜਲੂਸ ਨਾਲ ਇਨ੍ਹਾਂ ਸਾਰੀਆਂ ਥਾਂਵਾਂ ਤੇ ਵਾਰੋ ਵਾਰੀ ਹਾਜ਼ਰੀ ਭਰਨ ਜਾਂਦਾ ਹੈ। ਇਨ੍ਹਾਂ

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੪੫

ਸੁਰਮਾ
surmā

ਚੌਂਕੀ ਉਤੋਂ ਉਤਰ ਕੇ ਮਾਮੇ ਦੀ ਲਿਆਂਦੀ ਪੁਸ਼ਾਕ ਪਹਿਨ ਕੇ ਹਥ ਵਿਚ ਟਕੂਆ
čɔ̃kī uttõ utar ke māme dī liā̃dī pušāk pén ke hath wič ṭakūā

ਭਰਜਾਈ ਅੱਗੇ ਆ ਕੇ ਸੁਰਮਾ ਪਾਉਂਦੀ ਹੈ
pàrjāī agge ā ke surmā pāõdī hɛ

ਖਾਸ ਹੁੱਬ ਦੱਸਦੀ ਲੰਮੀ ਹੇਕ ਵਿਚ ਹੇਅਰੇ ਲਾਉਂਦੀ ਹੈ
khās hub dasdī lãmī hek wič here lɔ̃dī hɛ

ਸੁਰਮਾ ਕਿਵੇਂ ਧਾਰੀਆਂ ਬੰਨ੍ਹ ਕੇ ਤੇਰੀ ਭਾਬੀ ਨੇ ਰੀਝਾਂ ਲਾਅ ਲਾਅ ਪਾਇਆ ਹੈ
surmā kiwẽ tàrīā̃ bán ke terī pàbī ne ríjā̃ lā lā pāiā hɛ

ਭਰਜਾਈ ਦੇ ਹੱਥਾਂ ਉਤੇ 'ਸੁਰਮਾ ਪੁਆਈ' ਰਖ ਦਿੰਦਾ ਹੈ
pàrjāī de hatthā̃ utte surmā puāī rakh dĩdā hɛ

ਇਕ ਰੁਪਿਆ ਨੈਣ ਨੂੰ 'ਸ਼ੀਸ਼ਾ ਦਿਖਾਈ'
ik rupiā nɛṇ nū̃ šīšā dikhāī

ਵੱਡੇ ਵਡੇਰਿਆਂ ਜਠੇਰਿਆਂ ਦੀ ਮੰਨ ਮੰਨਾਈ
waḍḍe waḍeriā̃ jaṭheriā̃ dī mãn mãnāī

ਵਧੀਆ ਕੱਢੀ ਪੱਲੇਦਾਰ ਫੁਲਕਾਰੀ ਦੇ ਪ੍ਰਛਾਵੇਂ ਹੇਠ
wádīā káḍḍī palledar phulkārī de pračhāwẽ heṭh

**ਸੁਰਿਜਨ** surjan

ਵਿਸ਼ੇਸ਼ਣ
ਸੱਚਾ ਤੇ ਸੁੱਚਾ ਜਨ, ਗੁਰਮੁਖ

**ਸੁਰਿਜਨ ਭਾਨੀ ਤਾਂ ਮਨੁ ਮੋਹਿਆ**

surjan pànī tā̃ man mohiā

ਸੁਰਿਜਨ ਨੂੰ, ਸੱਚੇ ਤੇ ਸੁੱਚੇ ਜਨ ਨੂੰ ਭਾਉਂਦੀ ਪ੍ਰੇਮਕਾ ਸਦਾ ਆਨੰਦ ਵਿਚ ਰਹਿੰਦੀ ਹੈ।ਉਸ ਦੀ ਹਰ ਕਾਮਨਾ ਪੂਰੀ ਹੁੰਦੀ ਹੈ।ਆਪਣੇ ਪ੍ਰਭੂ ਦੀ ਪ੍ਰੀਤ ਵਿਚ ਉਹ ਸੁਹਾਗਣੀ ਹੈ।ਇਸ ਪ੍ਰੀਤ ਮਿਲਣੀ ਵਿਚ ਮਗਨ ਉਹ ਹਰੀ ਰਸ ਮਾਣਦੀ ਹੈ ਤੇ

ਅਗਮ ਅਗੋਚਰ ਪਾਰਬ੍ਰਹਮ ਨਾਲ ਜੁੜਦੀ ਹੈ। ਉਹ ਅੰਦਰੋਂ ਬਾਹਰੋਂ ਸੁੰਦਰ ਹੈ, ਸਵੱਛ ਹੈ। ਇਸ ਸੱਚੇ ਤੇ ਸੁੱਚੇ ਮਾਹੌਲ ਵਿਚ ਉਹ ਨਿਰਮਲ ਰਹਿੰਦੀ ਹੈ। ਸਭ ਵਿਕਾਰਾਂ ਤੋਂ ਦੂਰ ਰਹਿੰਦੀ ਹੈ। ਉਹ ਪ੍ਰੀਤਮ ਨੂੰ ਭਾਉਂਦੀ ਹੈ। ਕਰਤਾਰ ਦੀ ਮਿਹਰ ਨਾਲ ਉਸ ਨੂੰ ਗੁਰ ਸ਼ਬਦ ਦਾ ਗਿਆਨ ਹੁੰਦਾ ਹੈ। ਉਹ ਬ੍ਰਹਮੰਡ ਦੇ ਰਹੱਸ ਨੂੰ ਸਮਝ ਲੈਂਦੀ ਹੈ। ਉਸ ਦੇ ਸਭ ਸੀਗਾਰ ਕਰਤਾਰ ਕਰਣ ਕਰਾਵਣਹਾਰ ਨੂੰ ਭਾਉਂਦੇ ਹਨ। ਸਤਿ ਸੰਤੋਖ ਵਿਚ ਜੀਵਨ ਬਿਤਾਉਂਦੀ ਉਹ ਕਾਦਰ ਦੇ ਨਿਯਮ ਦੀ ਪਾਲਣਾ ਕਰਦੀ ਹੈ। ਉਸ ਦੇ ਸੰਜਮ ਨੂੰ ਪਹਿਚਾਣਦੀ ਹੈ। ਇਹ ਮੇਲ, ਇਹ ਪ੍ਰੀਤ ਨਿਰਮਲ ਹੈ, ਸਵੱਛ ਹੈ। ਸਭ ਵਿਕਾਰਾਂ ਤੋਂ ਦੂਰ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਪਰ੍ਹੇ ਆਪ ਸੁੱਚੀ ਰਹਿੰਦੀ ਹੈ ਤੇ ਆਪਣੇ ਆਲੇ ਦੁਆਲੇ ਨੂੰ,ਆਪਣੇ ਮਾਹੌਲ ਨੂੰ ਸੁੱਚਾ ਕਰ ਦੇਂਦੀ ਹੈ। ਕਾਦਰ ਦਾ ਸਚੁ ਹੀ ਇਸ ਜਗਤ ਨੂੰ ਸਤਿ ਸੰਤੋਖ ਦੇ ਰਾਹ ਤੇ ਚਲਾਅ ਸਕਦਾ ਹੈ। ਕਰਤਾਰ ਦੀ ਪ੍ਰੀਤ ਵਿਚ ਹੀ ਸੁਹਾਗਣੀ ਆਪਣੇ ਸ਼ਹੁ ਨੂੰ ਪਾਉਂਦੀ ਹੈ। ਇਸ ਮੇਲ ਵਿਚ, ਇਸ ਸੰਬੰਧ ਵਿਚ ਸਭ ਦੁਵੰਦ ਮਿਟ ਜਾਂਦੇ ਹਨ। ਸਭ ਦੁਬਿਧਾ ਦੂਰ ਹੋ ਜਾਂਦੀਆਂ ਹਨ। ਕਰਤਾਰ ਦੀ ਪ੍ਰੀਤ ਇਕਸਾਰ ਹੈ, ਇਕਾਗਰ ਹੈ। ਇਸ ਦੀ ਸੁਰ ਵਿਚ ਸੁਰ ਮਿਲਾਅ ਕੇ ਗੁਰਮੁਖ ਸਵੱਛ ਤੇ ਸੁਤੰਤਰ ਹੋ ਜਾਂਦਾ ਹੈ। ਅਦੁੱਤੀ ਸਚੁ ਦੇ ਘਰ ਵਿਚ ਉਸ ਦਾ ਵਾਸਾ ਹੁੰਦਾ ਹੈ। ਪ੍ਰਭੂ ਦੀ ਦ੍ਰਿਸਟੀ ਉਸ ਦੇ ਹਲਤ ਪਲਤ ਸਵਾਰ ਦੇਂਦੀ ਹੈ। ਸਭ ਅੰਧੇਰੇ ਮਿਟਾ ਦੇਂਦੀ ਹੈ। ਗੁਰ ਗਿਆਨ ਦੇ ਇਸ ਉਜਾਲੇ ਵਿਚ, ਇਸ ਚਾਨਣ ਵਿਚ ਮਨੁਖ ਸਾਫ ਸੁਥਰਾ ਜੀਵਨ ਬਿਤਾਉਂਦਾ ਹੈ। ਸੱਚੀ ਤੇ ਸੁੱਚੀ ਅਵੱਸਥਾ ਵਿਚ ਲੀਨ ਸਤਿ ਦੇ ਆਸਰੇ ਜੀਊਂਦਾ ਹੈ। ਅੰਦਰੋਂ ਬਾਹਰੋਂ ਸੁੰਦਰ ਤੇ ਸੁੱਚਾ ਹੋ ਕੇ ਸਭ ਵਿਕਾਰ ਛੱਡ ਦੇਂਦਾ ਹੈ। ਗੁਰਮੁਖ ਆਪਣੇ ਮਨੁਖੀ ਜੀਵਨ ਵਿਚ ਹੀ ਇਸ ਸਤਿ ਦੇ ਆਸਰੇ ਕਲਿਯੁਗ ਦਾ ਭਵਜਲ ਪਾਰ ਕਰ ਲੈਂਦਾ ਹੈ। ਕਰਤਾਰ ਦੇ ਭਾਣੇ ਵਿਚ ਹਰ ਦੁਖ ਸੁਖ ਨੂੰ ਆਪਣੇ ਸੁਅਮੀ ਦੀ ਦਾਤ ਜਾਣ ਕੇ ਸੰਤੋਖ ਤੇ ਸੰਜਮ ਦਾ ਜੀਵਨ ਜੀਊਂਦਾ ਹੈ।

**ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥ ੧ ॥ ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥ ੧ ॥ ਰਹਾਉ ॥ ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥ ੨ ॥ ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥ ੩ ॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥ ੪ ॥ ਸੁਨਿ ਰੀ ਸਖੀ ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥ ੧ ॥ ਰਹਾਉ ਦੂਜਾ ॥ ੧ ॥ ੫੨ ॥**

ਅ.ਗ.ਮ.ਪ, ੩੮੪

ਸੁਰਿਜਨ

surjan

ਸੁਰਿਜਨ ਭਾਨੀ ਤਾਂ ਮਨੁ ਮੋਹਿਆ
surjan pa̖nī tā̃ man mohiā

ਕਵਨ ਰੰਗਿ ਤੂੰ ਭਈ ਗੁਲਾਲੀ
kawan rā̃g tū̃ pai̖ gulālī

ਤੂੰ ਸਤਵੰਤੀ ਤੂੰ ਪਰਧਾਨਿ
tū̃ satwā̃tī tū̃ parda̖n

ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ
prītam pa̖nī tā̃ rā̃g gulāl

ਪ੍ਰਭ ਆਪਿ ਸੀਗਾਰਿ ਸਵਾਰਨਹਾਰ
práb āp sīgār swāranhār

**ਸੁਲੱਖਣੀ** sulakkhaṇī

ਵਿਸ਼ੇਸ਼ਣ
ਸੋਹਣੀ, ਚੰਗੇ ਭਾਗ ਵਾਲੀ

**ਚਾਰੇ ਖੁਰ ਚਿੱਟੇ ਤੇ ਮੱਥੇ ਉੱਤੇ ਚਟਾਕ ਹੋਵੇ,ਭਾਗਾਂ ਵਾਲੀ ਸੁਲੱਖਣੀ ਮੰਨੀ ਜਾਂਦੀ ਹੈ**

čāre khur čiṭṭe te matthe utte čṭāk howe pa̖gā̃ wālī sulakkhaṇī mānī jā̃dī hɛ

ਪਿੰਡਾਂ ਵਿਚ ਮਾਲ ਡੰਗਰਾਂ ਬਾਰੇ ਭਰਮ ਪਾਏ ਜਾਂਦੇ ਹਨ। ਕਾਲੇ ਰੰਗ ਦੀ ਕਪਲਾ ਗਊ ਘਰ ਨਹੀਂ ਰੱਖਣੀ ਚਾਹੀਦੀ ਅਤੇ ਬ੍ਰਾਹਮਣ ਨੂੰ ਦਾਨ ਕਰ ਦੇਣੀ ਚਾਹੀਦੀ ਹੈ। ਜੇਕਰ ਗਾਂ ਦੀ ਲਿਉਟੀ ਅਤੇ ਥਣ ਕਾਲੇ ਨਾ ਹੋਣ ਤਾਂ ਘਰ ਲਈ ਗ੍ਰਹਿ ਵਾਲੀ ਹੁੰਦੀ ਹੈ। ਭਾਦੋਂ ਮਹੀਨੇ ਸੂਈ ਗਾਂ, ਮੱਝ, ਘੋੜੀ ਚੰਗੀ ਨਹੀਂ ਸਮਝੀ ਜਾਂਦੀ।

ਪੰਜ ਕਲਿਆਣੀ ਮੱਝ, ਜਿਸ ਦੇ ਚਾਰੇ ਖੁਰ ਚਿੱਟੇ ਅਤੇ ਮੱਥੇ ਉੱਤੇ ਚਟਾਕ ਹੋਣ ਭਾਗਾਂ ਵਾਲੀ ਅਤੇ ਸੁਲੱਖਣੀ ਮੰਨੀ ਜਾਂਦੀ ਹੈ। ਕਾਲੇ ਰੰਗ ਦੀ ਮਹਿੰ ਦੀ ਜੇਕਰ ਪੂਛ ਦਾ ਚੌਰ ਵੀ ਕਾਲਾ ਹੋਵੇ ਉਹ ਵਾਧਾ ਨਹੀਂ ਕਰਦੀ। ਮਾਲਕ ਲਈ ਘਾਤਕ ਹੁੰਦੀ ਹੈ। ਘੋੜੀ ਦੇ ਮੱਥੇ ਤੇ ਚਿੱਟਾ ਚਟਾਕ ਵੀ ਮਾੜਾ ਸਮਝਿਆ ਜਾਂਦਾ ਹੈ, ਜਿਵੇਂ ਕਿ ਕਹਾਵਤ ਹੈ ‘‘ਤਾਰੇ ਵਾਲਾ ਘੋੜਾ ਲੈ ਡੁੱਬੇਗਾ ਬੋਤਾ’’। ਅਜਿਹਾ ਪਸ਼ੂ ਘਰ ਵਿਚ ਰੱਖਿਆ ਸਾਰੇ ਪਰਿਵਾਰ ਲਈ ਨੁਕਸਾਨ ਪਹੁੰਚਾਉਣ ਵਾਲਾ ਹੁੰਦਾ ਹੈ। ਪਸ਼ੂ ਖਰੀਦਣ ਵੇਲੇ ਜੇਕਰ ਡੰਗਰ ਗੋਹਾ ਕਰੇ ਤਾਂ ਚੰਗਾ ਪਰ ਜੇਕਰ ਪਿਸ਼ਾਬ ਕਰ ਦੇਵੇ ਤਾਂ ਮੰਦਾ ਸਮਝਿਆ ਜਾਂਦਾ ਹੈ। ਲਬੇਰੀ ਮੱਝ ਅਤੇ ਗਾਂ ਜਦੋਂ ਖਰੀਦੀ ਜਾਂਦੀ ਹੈ ਤਾਂ ਖਰੀਦਣ ਵੇਲੇ ਭਰੇ ਥਣੀ ਮਾਲਕ ਦੇ ਘਰ ਲਿਆਉਣੀ ਚੰਗੀ ਸਮਝੀ ਜਾਂਦੀ ਹੈ। ਖਰੀਦ ਕੇ ਲਿਆਂਦੇ ਪਸ਼ੂ ਨੂੰ ਸਭ ਤੋਂ ਪਹਿਲਾਂ ਛੋਲੇ ਬੱਠਲ ਵਿਚ ਪਾ ਕੇ, ਵਿਚ ਚਾਂਦੀ ਜਾਂ ਤਾਂਬੇ ਦਾ ਸਿੱਕਾ ਰੱਖਿਆ ਜਾਂਦਾ ਹੈ ਤਾਂ ਜੋ ਦਾਣਾ ਖਾਂਦਿਆਂ ਪਸ਼ੂ ਦਾ ਮੂੰਹ ਸਿੱਕੇ ਨੂੰ ਵੀ ਲਗ ਜਾਵੇ, ਜੋ ਘਰ ਲਈ ਭਾਗਾਂ ਵਾਲਾ ਮੰਨਿਆ ਜਾਂਦਾ ਹੈ।

**ਪੰਜ ਕਲਿਆਣੀ ਮਹਿੰ,** ਜਿਸ ਦੇ **ਚਾਰੇ ਖੁਰ ਚਿੱਟੇ ਤੇ ਮੱਥੇ ਉੱਤੇ ਚਟਾਕ ਹੋਵੇ, ਭਾਗਾਂ ਵਾਲੀ ਸੁਲੱਖਣੀ ਮੰਨੀ ਜਾਂਦੀ ਹੈ।** ਜੇ ਕਾਲੇ ਰੰਗ ਦੀ ਮਹਿੰ ਦੀ ਪੂਛ ਦਾ ਚੌਰ ਵੀ ਕਾਲਾ ਹੋਵੇ ਅਖੇ ਉਸ ਘਰ ਵਾਧਾ ਨਹੀਂ ਹੁੰਦਾ, ਘਾਤੀ ਹੁੰਦੀ ਹੈ। ਜੇ **ਘੋੜੀ ਦੇ ਮੱਥੇ ਉੱਤੇ ਚਿੱਟਾ ਚਟਾਕ ਹੋਵੇ ਤਾਂ 'ਤਾਰੇ ਵਾਲਾ ਘੋੜਾ ਲੈ ਡੁਬੇਗਾ ਬੋਤਾ।'** ਸਾਰੀ ਕੁੱਲ ਲਈ ਨੁਕਸਾਨ ਵੰਦਾ ਸਮਝਿਆ ਜਾਂਦਾ ਹੈ।

ਪਸ਼ੂ ਖ਼ਰੀਦਣ ਵੇਲੇ ਚਲ ਰਹੇ ਸੌਦੇ ਦੀ ਚਰਚਾ ਸਮੇਂ ਗੋਹਾ ਕਰੇ ਤਾਂ ਚੰਗਾ, ਮੂਤ ਦੇਵੇ ਤਾਂ ਮਾੜਾ ਹੁੰਦਾ ਹੈ। **ਲਵੇਰਾ ਖ਼ਰੀਦਣ ਵੇਲੇ ਭਰੇ ਥਣੀਂ ਘਰੇ ਲਿਆਉਣਾ,** ਲਾਭਕਾਰੀ ਸਮਝਿਆ ਜਾਂਦਾ ਹੈ। ਨਵੇਂ ਖ਼ਰੀਦੇ ਪਸ਼ੂ ਨੂੰ ਘਰ ਲਿਆ ਕੇ ਸਭ ਤੋਂ ਪਹਿਲਾਂ ਕਾਂਸ਼ੀ ਦੇ ਭਾਂਡੇ-ਛੰਨੇ ਜਾਂ ਥਾਲੀ ਵਿਚ ਚਾਂਦੀ ਦਾ ਕੋਈ ਗਹਿਣਾ ਪਾ ਕੇ ਸੁੰਘਾਇਆ ਜਾਂਦਾ ਹੈ, ਨਾਲ ਹੀ ਪਸ਼ੂ ਦੇ ਮੂਹਰੇ ਛੋਲੇ ਰਖ ਦਿੱਤੇ ਜਾਂਦੇ ਹਨ, ਤਾਂ ਜੋ ਪਸ਼ੂ ਛੋਲਿਆਂ ਦੇ ਲਾਲਚ ਹੀ ਚਾਂਦੀ ਨੂੰ **ਮੂੰਹ ਮਾਰ ਲਵੇ,** ਪਹਿਲਾਂ ਛੋਲੇ ਪਾਉਣੇ ਅਖੇ ਉਂ ਵੀ 'ਚੰਗੇ' ਹੁੰਦੇ ਹਨ।

'ਇਉਂ ਸਾਉਣ ਦੇ ਮਹੀਨੇ ਘੋੜੀ, ਮਾਘ ਵਿਚ ਮਹਿੰ, **ਭਾਦੋਂ ਵਿਚ ਸੂਈ ਗਾਂ,** ਘਰ ਵਿਚ ਰੱਖਣੀ ਕਿਸੇ ਤਰ੍ਹਾਂ ਵੀ ਚੰਗੀ ਨਹੀਂ। ਜਿਨ੍ਹਾਂ ਨੂੰ ਵੇਚ ਦਿੱਤੀ ਜਾਂਦੀ ਹੈ ਉਨ੍ਹਾਂ ਨੂੰ ਜੇ ਪਤਾ ਨਾ ਹੋਵੇ ਤਾਂ ਕੋਈ ਡਰ ਨਹੀਂ ਹੁੰਦਾ, ਨਹੀਂ ਤਾਂ ਉਨ੍ਹਾਂ ਦੇ ਜਾ ਕੇ ਵੀ ਇਹ **ਕਿਸੇ ਜੀਅ ਦਾ ਸਿਰ ਲੈਂਦੀਆਂ ਹਨ।**

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੫੭

ਸੁਲੱਖਣੀ
sulakkhaṇī

ਪੰਜ ਕਲਿਆਣੀ ਮਹਿੰ
pāj kaliāṇī mɛ̃

ਚਾਰੇ ਖੁਰ ਚਿੱਟੇ ਤੇ ਮੱਥੇ ਉੱਤੇ ਚਟਾਕ ਹੋਵੇ,ਭਾਗਾਂ ਵਾਲੀ ਸੁਲੱਖਣੀ ਮੰਨੀ ਜਾਂਦੀ ਹੈ
čāre khur čiṭṭe te matthe utte čaṭāk howe pàgā̃ wālī sulakkhaṇī mãnī jā̃dī hɛ

ਘੋੜੀ ਦੇ ਮੱਥੇ ਉੱਤੇ ਚਿੱਟਾ ਚਟਾਕ ਹੋਵੇ ਤਾਂ 'ਤਾਰੇ ਵਾਲਾ ਘੋੜਾ ਲੈ ਡੁਬੇਗਾ ਬੋਤਾ
kòṛī de matthe utte čiṭṭā čaṭāk howe tā̃ tāre wālā kòṛā lɛ ḍubegā botā

ਲਵੇਰਾ ਖ਼ਰੀਦਣ ਵੇਲੇ ਭਰੇ ਥਣੀਂ ਘਰ ਲਿਆਉਣਾ
lawerā ḳharīdaṇ wele pàre thaṇī̃ kàr liāoṇā

ਮੂੰਹ ਮਾਰ ਲਵੇ

mũ̃ mār lawe

ਭਾਦੋਂ ਵਿਚ ਸੂਈ ਗਾਂ
pādõ wič sūī gā̃

ਕਿਸੇ ਜੀਅ ਦਾ ਸਿਰ ਲੈਂਦੀਆਂ ਹਨ
kise jī dā sir lẽdīā̃ han

**ਸੁਲੱਖਣੇ** sulakkhṇe

ਵਿਸ਼ੇਸ਼ਣ
ਸੁਹਦੇ, ਸੁਭਾਗੇ

**ਓਸ ਸੁਲੱਖਣੇ ਯਾਰ ਬਿਨਾਂ**
os sulakkhṇe yār binā̃

ਆਪਣੇ ਸੁਭਾਗੇ, ਸੁਹਣੇ, ਸੁਲੱਖਣੇ ਯਾਰ ਬਿਨਾਂ ਆਸ਼ਕ ਨੂੰ ਸਭ ਰਾਹ ਔਖੇ ਲਗਦੇ ਹਨ, ਸਭ ਤੌਰ ਤਰੀਕੇ, ਸਭ ਅੰਦਾਜ਼ ਬੋਝਲ ਲਗਦੇ ਹਨ। ਪਿਆਰ ਦੇ ਪੰਧ ਵਿਚ, ਪ੍ਰੀਤ ਦੇ ਬਿਖੜੇ ਰਾਹ ਵਿਚ ਜੰਗਲ ਬੀਆਬਾਨ ਹਨ। ਖੂੰਖਾਰ ਸ਼ੀਹ ਹਨ। ਦਰਿੰਦੇ ਹਨ। ਪਰ ਆਸ਼ਕ ਨੇ ਆਪਣੇ ਇਸ਼ਕ ਨੂੰ ਲੀਕ ਨਹੀਂ ਲਾਉਣੀ। ਉਸ ਦਾ ਇਸ਼ਕ ਹੀ ਉਸ ਦਾ ਸਹਾਰਾ ਹੈ। ਆਪਣੇ ਇਸ਼ਕ ਵਿਚ ਰੱਤਿਆ ਫਕੀਰ ਖੌਫਨਾਕ ਪੰਧ ਵੀ ਕਰ ਸਕਦਾ ਹੈ। ਉਸਨੂੰ ਕੇਵਲ ਇੱਕੋ ਹੀ ਸੰਗੀ ਸਾਥੀ ਚਾਹੀਦਾ ਹੈ। ਉਸ ਦਾ ਮਾਹੀ ਹੀ ਉਸ ਦਾ ਸਭ ਤੋਂ ਵੱਡਾ ਥੰਮ੍ਹ ਹੈ। ਉਸ ਦੇ ਪਿਆਰ ਵਿਚ ਰੱਤਿਆ ਫਕੀਰ ਹਰ ਮੰਜ਼ਲ ਪਾਰ ਕਰ ਸਕਦਾ ਹੈ। ਉਸ ਦੇ ਮਾਹੀ ਦੀ ਇਕ ਨਿਗਾਹ ਨਾਲ, ਇਕ ਨਜ਼ਰ ਨਾਲ ਸਭ ਮਸਲੇ ਹਲ ਹੋ ਜਾਂਦੇ ਹਨ। ਸਾਰੇ ਡਰ, ਸਾਰੇ ਖੌਫ ਦੂਰ ਹੋ ਜਾਂਦੇ ਹਨ। ਉਸ ਦਾ ਸੁਲੱਖਣਾ ਯਾਰ ਉਸ ਦੀ ਹਰ ਔਕੜ ਵਿਚ ਹਿਫ਼ਾਜ਼ਤ ਕਰਦਾ ਹੈ। ਫਕੀਰ ਆਪਣੇ ਮਾਹੀ ਦੀ ਪ੍ਰੀਤ ਵਿਚ ਰੱਤਿਆ ਸਹਿਜ ਤੇ ਸੰਜਮ ਦੀ ਜ਼ਿੰਦਗੀ ਬਿਤਾਉਂਦਾ ਹੈ।

**ਓਸ ਸੁਲੱਖਣੇ ਯਾਰ ਬਿਨਾਂ,**
ਮੈਨੂੰ ਸਾਂਗਾਂ ਦੇ ਚੋਭ ਫਟੱਕਣੇ ਨੇ।
ਜ਼ੇਰ ਜ਼ਬਰ ਤਲਵਾਰੀ ਮੈਨੂੰ,
ਨਿਕੱਲੇ ਪੇਸ਼ ਉਚੱਕਣ ਨੇ।
**ਆ ਬਾ ਉਨ ਬੁਨ ਅਨ ਬਨ,**
ਭਾ ਮੈਂਡੇ ਸ਼ੀਂਹ ਬੁੱਕਣੇ ਨੇ।
ਹੈਦਰ ਆਖਸੋ ਨਾਲ ਨਿਗਾਹ ਦੇ,
**ਹਰਫ਼ ਗ਼ਲਤ ਮੈਂਡੇ ਤੱਕਣੇ ਨੇ।**

ਕਲਾਮ ਅਲੀ ਹੈਦਰ, ੪੩

ਸੁਲੱਖਣੇ
sulakkhṇe

ਓਸ ਸੁਲੱਖਣੇ ਯਾਰ ਬਿਨਾਂ
os sulakkhṇe yār binā̃

ਆ ਬਾ ਉਨ ਬੁਨ ਅਨ ਬਨ
ā bā un bun an ban

ਹਰਫ਼ ਗ਼ਲਤ ਮੈਂਡੇ ਤੱਕਣੇ ਨੇ
harf galt mẽḍe takṇe ne

**ਸੁਲਤਾਨਪੁਰ** sultānpur

ਨਾਂਵ ਪੁਲਿੰਗ
ਸ਼ਹਿਰ ਦਾ ਨਾਂ

## ਗੁਰੂ ਬਾਬਾ ਨਾਨਕ ਸੁਲਤਾਨਪੁਰ ਕਉ ਚਲੇ

gurū bābā nānak sultānpur kɔ čale

ਬਾਬਾ ਨਾਨਕ ਤਲਵੰਡੀ ਵਿਚ ਆਪਣੇ ਮਾਤਾ, ਪਿਤਾ ਕੋਲ, ਬਾਲ ਬੱਚੇ ਕੋਲ ਰਹਿੰਦੇ ਸਨ ਪਰ ਉਹਨਾਂ ਦਾ ਉਥੇ ਜੀਅ ਨਹੀਂ ਸੀ ਲਗਦਾ। ਸਦਾ ਉਦਾਸ ਰਹਿੰਦੇ ਸਨ। ਵਾਹਿਗੁਰੂ ਦੇ ਧਿਆਨ ਵਿਚ ਗੁੰਮ ਸੁੰਮ ਰਹਿੰਦੇ ਸਨ। ਜਦੋਂ ਸੁਲਤਾਨਪੁਰ ਵਿਚ ਉਹਨਾਂ ਦੇ ਬਹਿਨੋਈ ਜੈ ਰਾਮ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਨਾਨਕ ਜੀ ਨੂੰ ਬੁਲਾ ਭੇਜਿਆ। ਭੈਣ ਬੇਬੇ ਨਾਨਕੀ ਦੇ ਪਿਆਰ ਵਿਚ ਨਾਨਕ ਜੀ ਸੁਲਤਾਨਪੁਰ ਚਲੇ ਗਏ। ਆਪ ਘੋੜੇ ਤੇ ਸਵਾਰ ਸਨ। ਨਾਲ ਕਈ ਸਾਥੀ ਸਨ। ਸਾਰਾ ਸਾਕ ਕੁਟੰਬ ਬਾਹਰ ਬਿਦਾ ਕਰਨ ਆਇਆ। ਬਾਕੀ ਸਭ ਚਲੇ ਗਏ। ਉਹਨਾਂ ਦਾ ਬਚਪਨ ਦਾ ਸਾਥੀ ਮਰਦਾਨਾ ਉਹਨਾਂ ਦੇ ਨਾਲ ਆਇਆ।

ਜਦੋਂ ਨਾਨਕ ਜੀ ਸੁਲਤਾਨਪੁਰ ਪਹੁੰਚੇ, ਉਹਨਾਂ ਦੇ ਬਹਿਨੋਈ ਜੈ ਰਾਮ ਜੀ ਨੇ ਉਹਨਾਂ ਦੀ ਬੜੀ ਆਓ ਭਗਤ ਕੀਤੀ। ਜੈ ਰਾਮ ਜੀ ਸੁਲਤਾਨਪੁਰ ਦੀ ਸਰਕਾਰ ਦੌਲਤ ਖਾਨ ਦੇ ਮੋਦੀ ਸਨ। ਉਹਨਾਂ ਨਾਨਕ ਜੀ ਨੂੰ ਸਲਾਹ ਦਿੱਤੀ ਕਿ ਜੀ ਪਰਚਾਵੇ ਲਈ ਕੋਈ ਕਾਰ ਵਿਹਾਰ ਕਰਨਾ ਚਾਹੀਦਾ ਹੈ। ਜੇ ਉਹਨਾਂ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਉਹਨਾਂ ਨੂੰ ਦੌਲਤ ਖਾਨ ਕੋਲ ਲੈ ਚੱਲਣ। ਸਰਕਾਰ ਦੇ ਕਈ ਕਾਰ ਵਿਹਾਰ ਹਨ। ਨਾਨਕ ਜੀ ਨੇ ਇਹ ਸਲਾਹ ਸਵੀਕਾਰ ਕੀਤੀ ਤੇ ਜੈ ਰਾਮ ਜੀ ਦੇ ਕਹਿਣ ਤੇ ਆਪਣਾ ਕੋਤਲੀ ਪਾਕ ਐਰਾਕੀ ਘੋੜਾ ਸਜਾ ਕੇ ਦੌਲਤ ਖਾਨ ਵਾਸਤੇ ਪੇਸਕਸੀ ਵਜੋਂ ਲੈ ਗਏ। ਦੌਲਤ ਖਾਨ ਨਾਨਕ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਇਆ। ਖਿੱਲਤ ਪੇਸ਼ ਕੀਤੀ ਤੇ ਸਰਕਾਰੀ ਮੋਦੀ ਖਾਨੇ ਦਾ ਮੋਦੀ ਨਿਯੁਕਤ ਕਰ ਦਿੱਤਾ।

ਨਾਨਕ ਜੀ ਮੋਦੀ ਖਾਨੇ ਦਾ ਕੰਮ ਆਰੰਭ ਕਰ ਦਿੱਤਾ। ਖਜ਼ਾਨੇ ਦਾ ਸਾਰਾ ਹਿਸਾਬ ਕਿਤਾਬ ਠੀਕ ਕੀਤਾ। ਜਿਸ ਦਾ ਜੋ ਬਣਦਾ ਸੀ, ਉਸ ਨੂੰ ਦਿੱਤਾ। ਕਿਸੇ ਦਾ ਹਕ ਰੱਖਿਆ ਨਾਹੀ। ਸਭ ਪਾਸੇ ਵਾਹ, ਵਾਹ ਹੋਣ ਲੱਗੀ। ਨਾਨਕ ਬਹੁਤ ਦਿਆਨਤਦਾਰ ਹੈ। ਸਭ ਉਹਨਾਂ ਨੂੰ ਦੁਆ ਦੇਣ ਲੱਗੇ। ਦੌਲਤ ਖਾਨ ਦੇ ਖਜ਼ਾਨੇ ਵਿਚ ਬਹੁਤ ਵਾਧਾ ਹੋਇਆ। ਕਿਸੇ ਕਿਸਮ ਦਾ ਕੋਈ ਵਾਧਾ ਘਾਟਾ ਨਾ ਹੋਇਆ। ਗੁਰੂ ਬਾਬੇ ਨੇ ਐਸਾ ਧਰਮ ਵੀਚਾਰ ਚਲਾਇਆ। ਸਭਸ ਕੇ ਕਾਰਜ ਸਵਾਰੇ।

ਨਾਨਕ ਜੀ ਪਿਛਲੀ ਰਾਤ ਸੁਲਤਾਨਪੁਰ ਦੇ ਨੇੜੇ ਵੇਈਂ ਵਿਚ ਇਸ਼ਨਾਨ ਕਰਨ ਜਾਂਦੇ। ਵਾਹਿਗੁਰੂ ਦਾ ਸਿਮਰਨ ਕਰਦੇ। ਕੀਰਤਨ ਕਰਦੇ। ਕਰਤਾਰ ਦੇ ਗੁਣ ਗਾਉਂਦੇ। ਇਸ ਕਾਰ ਵਿਹਾਰ ਵਿਚ ਸਭ ਲੋਕ ਸ਼ਾਨਤੀ ਨਾਲ ਰਹਿਣ ਲਗੇ। ਜੈ ਰਾਮ, ਨਾਨਕੀ ਜੀ ਬੜੇ ਪ੍ਰਸੰਨ ਸਨ। ਦੌਲਤ ਖਾਨ ਵੀ ਬਹੁਤ ਖੁਸ਼ ਸੀ ਕਿ ਨਾਨਕ ਜੀ ਦੇ ਆਉਣ ਨਾਲ ਸਾਰੀ ਸਰਕਾਰ ਬੜੇ ਸਤ ਸੰਤੋਖ ਵਿਚ ਚਲ ਰਹੀ ਹੈ। ਸਭ ਗ਼ਰੀਬ,

ਰਿਵਾਇਤਿ ਰਯਤਿ ਗੁਰੂ ਬਾਬੇ ਦੇ ਭਲੇ ਦੀਆਂ ਦੁਆਵਾਂ ਕਰਨ ਲੱਗੇ।

ਤਬ ਗੁਰੂ ਬਾਬੇ ਨਾਨਕ ਜੀ ਕਾ ਬਹਣੋਈ ਥਾ ਜੈਰਾਮੁ ਉਪਲੁ, ਓਹੁ ਖਾਨ ਪੁਰ ਰਹਦਾ ਥਾ। ਦਉਲਤ ਖਾਨ ਕਾ ਚਾਕਰੁ ਥਾ। ਦਉਲਤ ਖਾਨ ਓਹੁ ਲੋਦੀ ਕਾ ਮੋਦੀ ਥਾ। **ਪਣੁ ਖਰਾ ਭਲਾ ਥਾ,** ਦਉਲਤ ਖਾਨ ਕਾ ਇਤਬਾਰੀ ਥਾ। ਤਿਨਿ ਸੁਣਿ ਪਾਇਆ ਜੇ ਨਾਨਕ ਜੀ ਘਰ ਕਾ ਕਾਮੁ ਛੋਡਿਆ ਹੈ। **ਉਹੁ ਉਦਾਸੁ ਹੋਇ ਰਹਿਆ ਹੈ।** ਘਰਿ ਜੀਉ ਨਾਨਕ ਜੀ ਕਾ ਟਿਕਤਾ ਨਾਹੀ। ਤਬ ਉਨਿ ਜੈ ਰਾਮ ਕਹਿ ਭੇਜਿਆ, **ਆਪਣੇ ਨਫਰ ਹਥਿ ਕਿਤਾਬਤ ਲਿਖਿ ਭੇਜੀ** ਦਾਦੇ ਕਾਲੂ ਨੋ ਜਿ, "ਮੈ ਸੁਣਿਆ ਹੈ ਜਿ **ਨਾਨਕੁ ਜੀ ਬਿਰਕਤੁ ਹੋਆ ਹੈ ਸੈਸਾਰ ਤੇ,** ਨਾਨਕ ਜੀ ਕਂਉ ਤੁਸੀ ਮੇਰੈ ਪਾਸਿ ਭੇਜਿ ਦੇਹੁ ਜਿ ਨਾਨਕ ਜੀ ਕਾ ਜੀਉ ਲਗੈ ਹਮ ਸਾਥਿ। ਨਾਨਕ ਜੀ ਕਾ ਮੇਰੈ ਸਾਥਿ ਬਹੁਤੁ ਇਕਲਾਸੁ ਹੈ। **ਮੇਰੇ ਸਾਥ ਇਸਕਾ ਜੀਉ ਲਗੈਗਾ।** ਤਬ ਏਕ ਚੀਰੀ ਦਾਦੇ ਕਾਲੂ ਨੋ ਜੈ ਰਾਮਿ ਭੇਜੀ ਜਿ, "ਨਾਨਕੁ ਜੀ ਨੇ ਮੇਰੈ ਪਾਸਿ ਭੇਜਣਾ", ਇਕ ਕਿਤਾਬਤਿ ਜੈ ਰਾਮਿ ਬਾਬੇ ਨਾਨਕ ਜੀ ਕਂਉ ਭੇਜੀ ਜਿ, "ਜੀ ਅਸਾਡੇ ਜੀ ਬਹੁਤ ਚਾਹ ਹੈ ਤੁਸਾਡੇ ਦਰਸਨ ਦੀ ਤੁਸਾਂ ਅਸਾਂ ਉਪਰਿ ਕਿਰਪਾ ਕਰਿ ਕੈ ਦਰਸਨੁ ਦੇਵਣਾ, **ਪਰਮੇਸ਼ਰ ਕੇ ਨਮਿਤ ਅਸਾਂ ਪਾਸਿ ਆਵਣਾ**"। ਤਬ ਦਾਦੇ ਕਾਲੂ ਭੀ ਭਲਾ ਮਨਾਇਆ। ਅਰੁ ਬਾਬੇ ਨਾਨਕ ਜੀ ਕੈ ਜੀ ਪਾਸਿ ਬਸੀ "ਜਿ ਜਾਈਐ"। ਜੀ ਬਸੀ ਜਿ **ਕਿਛੁ ਰੁਜਗਾਰੁ ਕੇ ਮਿਲਣੁ ਕੀ ਸੁਖ ਕੈ ਵਾਸਤੈ?** ਜੀ ਨਾ ਬਸੀ; ਪਣੁ ਲੇਖੁ ਪਰ ਗਇਆ, **ਆਇ ਲੇ ਚਲਿਆ ਸੰਜੋਗੁ**। ਤਬ ਗੁਰੂ ਬਾਬਾ ਨਾਨਕੁ ਜੀ ਸੁਲਤਾਨ ਪੁਰ ਕਂਉ ਚਲਿਆ। ਦਾਦੇ ਕਾਲੂ ਪਹੁਚਾਇਆ, **ਜੋੜੇ ਸੀਵਾਏ, ਘੋੜੇ ਪਹੁਚਾਏ**; ਜਿ ਘੋੜੇ ਦੁਇ ਕੋਤਲ ਇਕ ਹੇਠਿ ਦੁਇ ਊਠ ਅਸਬਾਬ ਨੋ, **ਤੰਬੂ, ਸਰਾਇਚੇ, ਵਿਛਾਵਣੇ**, **ਕਨਾਤਾ, ਅਸਬਾਬੁ**, ਕਪੜੇ ਹੰਡਵਾਈਆ ਲਦਣੈ ਨੋ ਨਫਰ ਸਾਥ ਮਿਲੇ **ਖਰਚੀ ਰੁਪਯੇ ਦੰਮ ਸਾਥ ਮਿਲੈ।** ਦਸ ਅਸਵਾਰ ਸਾਥਿ ਚਲੇ, ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕਂਉ ਚਲੇ। ਤਬ ਬਾਬੇ ਗੁਰੂ ਪਾਸ ਤੇ ਨਗਰ ਕੇ ਲੋਕ ਬਿਦਾ ਹੋ ਗਏ। ਅਰੁ ਜਿਤਨੇ ਬੇਦੀ ਥੇ: **ਤਾਏ, ਪਿਤੀਏ ਭਾਈ-ਭਤੀਜੇ ਸਭਿ ਬਿਦਾ ਭਏ।** ਤਬ ਗੁਰੂ ਨਾਨਕ ਜੀ ਸਾਥਿ ਅਗੈ ਹੀ ਬਲਿਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮ,

ਕੰਬੀਰ, ਤਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ। ਗੁਰੂ ਬਾਬੇ ਨਾਨਕ ਕੈ ਆਗੈ ਪਦੇ ਗਾਵਤਾ। **ਗੁਰੂ ਬਾਬੇ ਨਾਨਕ ਜੀ ਕਾ ਜੀਉ ਉਸ ਹੀ ਸਾਥਿ ਲਗਤਾ**। ਸਾਰੇ ਲੋਕੁ ਸੈਸਾਰ ਤੇ ਜਿਤਨਾ ਤਲਵੰਡੀ ਬਸਤਾ ਆਪਣਾ ਪਰਾਇਆ ਥਾ ਤਿਤਨਿਆਂ ਸਾਥਿ ਤੇ ਗੁਰੂ ਬਾਬਾ ਨਾਨਕ ਕਾ ਜੀਉ ਮਰਦਾਨੇ ਸਾਥਿ ਲਗਤਾ। ਤਬ ਮਰਦਾਨੇ ਕੰਉ ਗੁਰੂ ਬਾਬੇ ਸਾਥਿ ਲਿਆ। ਤਬ ਅਵਰੁ ਲੋਕ ਬਾਬੇ ਜੀ ਸਾਥਿ ਤੇ ਬਿਦਾ ਹੋਏ। ਕਈ ਕ ਲੋਕ ਜਿਤਨੇ ਸਾਥਿ ਥੇ ਮਾਤਾ ਪਿਤਾ ਥੇ ਤੇ **ਅਗੈ ਅਭੜ ਵੰਜਣ ਕੰਉ ਸਾਥਿ ਚਲੈ**। ਗੁਰੂ ਬਾਬਾ ਨਾਨਕੁ ਜੀ ਅੰਦਰਿ ਵਿਦਾ ਕਰ ਗੈਆ। ਸ੍ਰੀ ਚੰਦੁ ਲਖਮੀ ਦਾਸੁ ਪੇਰੀ ਪਾਇ ਕਰਿ ਦਾਈ ਲੈ ਖੜੀ ਹੋਈ। ਦਾਈ ਕੰਉ ਆਗਿਆ ਹੋਈ ਜਿ ਏਨਾ ਕੰਉ ਤੂੰ ਆਪਣੈ ਡੇਰੇ ਲੈ ਜਾਹਿ। ਤਬ ਦਾਈ ਸਿਰੁ ਨਿਵਾਇ ਕਰਿ ਬਾਲਕਾ ਕੰਉ ਡੇਰੈ ਲੈ ਗਈ। ਤਬ ਮਾਤਾ ਘੁੰਮੀ ਮੂਲੋ ਧੀ ਚੋਣੀ, ਗੁਰੂ ਬਾਬੇ ਨਾਨਕ ਕੀ ਇਸਤ੍ਰੀ ਪੈਰੀ ਪੜੀ। ਗੁਰੂ ਬਾਬੇ ਕਹਿਆ ਜਿ, "ਪਰਮੇਸੁਰ ਅਰਾਧਣਾ, ਚਿੰਤਾ ਨਾ ਹੀ ਕਰਣੀ, **ਅਸੀ ਝਬ ਰੀ ਆਵਹਿਗੇ।** ਤਬ ਮਾਤਾ ਘੁੰਮੀ ਬੈਰਾਗੁ ਲਗੀ ਕਰਣੇ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਏ ਪਰਮੇਸੁਰ ਕੀ ਪਿਆਰੀ? ਤੂ ਬੈਰਾਗੁ ਕਿਉ ਕਰਦੀ ਹੈ ਅਸੀ ਫਿਰਿ ਝਬ ਆਵਹਿਗੇ।" ਤਬ ਘੁੰਮੀ ਕਹਿਆ ਜਿ, "ਜੀ, ਜਾ ਤੂ ਐਥੇ ਸਹਿ ਤਾ ਅਸਾਨੂ ਮੁਹਿ ਨ ਲਾਇਦੋਹੀ, ਹੁਣਿ ਤੂ ਓਥੈ ਗਏ ਥੇ ਕਿਆ ਆਵਹਿ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰ ਦੀ ਪਿਆਰੀਐ! ਐਥੇ ਹੋਦੇ ਤੁਸਾ ਨੋ ਕਿਆ ਕਰਦੇ, **ਚਾਰਿ ਦਿਨ ਉਥਾਊ ਹੀ ਜਾਇ ਬੈਠਹਿ"।** ਤਬ ਘੁੰਮੀ ਕਹਿਆ ਜਿ, "ਜੀ ਜਾ ਤੂ ਐਥੇ ਸਹਿ ਤਾ ਹੰਉ ਜਾਣਦੀ ਜਿ ਦੀਨ ਦੁਨੀਆਂ ਦੀ ਪਾਤਸਾਹੀ ਮੈਨੂੰ ਹੀ ਹੈ। **ਹੁਣਿ ਮੇਰੈ ਭਾਣੈ ਸਾਰਾ ਸੈਸਾਰ ਉਜਾੜਿ ਹੈ,** ਮੇਰੈ ਸੈਸਾਰੁ ਕਿਤੁ ਕੰਮਿ ਹੈ, ਤੁਧੁ ਬਿਨੁ ਜੀ! ਮੇਰਾ ਕੋਈ ਨਾਹੀ"। ਤਬ ਇਤਨੇ ਕਹਣੇ ਸਿਉ ਗੁਰੂ ਬਾਬਾ ਨਾਨਕੁ ਜੀ ਮਿਹਰਵਾਨੁ ਹੋਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਘੁੰਮੀਏ! ਦੀਨ ਦੁਨੀਆ ਦੀ ਪਾਤਸਾਹੀ ਤੁਧ ਨੋ ਹੋਈ"। ਤਬ ਫੇਰਿ ਮਾਤਾ ਜੀ ਕਹਿਆ ਜਿ, "ਜੀ , **ਮੈ ਦੀਨ ਅਤੈ ਦੁਨੀਆ ਕਿਆ ਕਰਣੈ ਹੈਨਿ, ਮੇਰੈ ਕੰਮਿ ਤੂਹੈ**। ਨਾ ਹੰਉ ਦੀਨ ਦੀ ਭੁਖੀ ਹਾਂ; ਨ ਦੁਨੀਆਂ ਦੂ ਭੁਖੀ ਹਾਂ-ਮੈਂ ਤੇਰੇ ਦਰਸਨ ਦੀ ਭੁਖੀ ਹਾਂ, ਮੈਨੋ ਜੀ ਤੂ ਨਾਲੇ ਲੈ ਚਲ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਦੇਖੁ, ਹੁਣਿ ਜਾਂਦੇ ਹਹ, ਜਬ ਕਿਛੁ ਰੁਜਗਾਰ ਹੋਵੈਗਾ ਤਾ ਾੇਰੈ

ਤਾਈ ਸਦਾਇ ਲਈਗਾ ਤਬ ਘੁੰਮੀ ਬੋਲੀ ਜਿ, "ਜੀ, ਤੈ ਮੇਰੀ ਕਿਆ ਪੜੀ ਹੈ ਜਿ ਤੂ ਮੈਨੋ ਸਦਾਇ ਲੈਹਿ, ਮੇਰਾ ਕਿ ਬਿਚੁ ਹੈ ਜਿ ਤੂੰ ਮੈਨੋ ਸਦਾਇਹਿ, ਪਣੁ ਤੂ ਪਰਮੇਸੁਰ ਕਾ ਵਚਨੁ ਦੇਹਿ ਜਿ ਭਰੋਸਾ ਹੋਵੇ ਤੇਰੇ ਵਚਨਿ ਕਰਿ ਕਰਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਮੂਲੋ ਧੀਏ! ਮੇਰਾ ਵਚਨੁ ਹੈ ਤੈਨੋ ਸਦਾਇ ਲਈਗਾ, ਕੈ ਮੈ ਆਵਾਂਗਾ"। ਤਬ ਮਾਤਾ ਘੁੰਮੀ ਗੁਰੂ ਬਾਬੇ ਨਾਨਕ ਜੀ ਕੰਉ ਚਰਨ ਬੰਦਨਾ ਕਰੀ ਅਰੁ ਬੇਨਤੀ ਕਰੀ। **ਚਰਨ ਬੰਦਨਾ ਕਰਿ ਕਰਿ ਮਾਤਾ ਘੁੰਮੀ ਬਿਦਾ ਭਈ।** ਗੁਰੂ ਬਾਬਾ ਜੀ ਬਹਰਿ ਆਏ। ਤਬ ਗੁਰੂ ਬਾਬੇ ਨਾਨਕ ਜੀ ਅਵਰ ਲੋਰ ਕੁ ਥੇ ਨਗਰ ਕੇ ਤਿਨਾ ਸਾਥਿ ਬਿਦਾ ਕਰੀ। ਤਬ ਮਾਤਾ ਘੁੰਮੀ ਨਮਸਕਾਰੁ ਕੀਆ ਅਰੁ ਮਾਤਾ ਪਿਤਾ ਅਸੀਰਬਾਦੁ ਦੀਆ ਜਿ, "ਬਚਾ! ਤੇਰਾ ਭਲਾ ਹੋਇ। **ਪਰਮੇਸੁਰ ਤੈਨੋ ਸਿਧੀ ਪਾਏ"**। ਮਾਤਾ ਪਿਤਾ ਕੈ ਜੀ ਬਸੀ ਜਿ, "ਐਥੇ ਉਦਾਸੁ ਵਾਸੁ ਰਹਦਾ ਹੈ, ਮਤੁ ਓਥੈ ਜੀਉ ਨਾਨਕ ਕਾ ਲਾਗੈ। **ਜਿਉ ਜਾਇ ਤਿਉ ਭਲਾ ਹੋਇ**"। ਤਬ ਗੁਰੂ ਬਾਬੇ ਨਾਨਕ ਚਰਨ ਬੰਦਨਾ ਕਰੀ ਮਾਤਾ ਪਿਤਾ ਕੰਉ, ਚਰਨ ਬੰਦਨਾ ਕਰਿ ਕਰਿ ਫੇਰਿ ਨਮਸਕਾਰੁ ਕੀਆ। ਤਬ ਮਾਤਾ ਪਿਤਾ ਲੋਕੁ ਕੁਟੰਬ ਸਭੁ ਬਿਦਾ ਹੂਏ। ਗੁਰੂ ਨਾਨਕੁ ਜੀ ਘੋੜੇ ਅਸਵਾਰੁ ਹੋਆ, ਸੁਲਤਾਨ ਪੁਰ ਕੰਉ ਚਲੇ। **ਮਜਲ ਦਰਿ ਮਜਲ ਚਲਤੇ ਚਲਤੇ ਬਾਬਾ ਨਾਨਕੁ ਜੀ ਸੁਲਤਾਨ ਪੁਰਿ ਆਇ।** ਪੈਂਤੀਸ ਬਰਸਾਂ ਕਾ ਅਰ ਛਿਆਂ ਸਾਢਿਆਂ ਮਾਹਾਂ ਦਾ ਜਥ ਹੋਆ ਤਬ ਆਇ ਜੈ ਰਾਮੁ ਨੋ ਮਿਲੇ। ਜੈ ਰਾਮੁ ਸਉਹਾਂ ਆਇ ਮਿਲਿਆ, ਰਾਮ ਰਾਮ ਕਰਿ ਕੈ ਗੋਲ ਮਿਲੇ। ਜੈ ਰਾਮਿ **ਗਲਿ ਮਿਲਿ, ਸੁਖੁ ਪੁਛਿ ਕਰਿ ਘਰਿ ਲੈ ਆਇਆ।** ਵਿਛਾਵਣੇ ਵਿਛਾਏ, ਆਇ ਘਰਿ ਬੈਠਾ। **ਅਗਲੀ ਪਿਛਲੀ ਬਾਤ ਪੂਛ ਕਰਿ ਨਿਸਾ ਕੀਨੀ। ਪਰਸਾਦੁ ਜੇਵਿਆ**, ਅਸਾਇਸ ਕਰਿ ਕਰਿ ਸੋਏ। ਪ੍ਰਾਤ ਸਮੇ ਗੁਰੂ ਬਾਬੇ ਨਾਨਕ ਜੀ ਸੁਲਤਾਨ ਪੁਰਿ ਪਛਮ ਕੀ ਦਿਸਾ ਕੀ ਤਰਫ ਆਇ ਬਾਹਰਿ ਇਸਨਾਨੁ ਕੀਆ, ਦਰੀਆਵ ਉਪਰਿ। ਬਹੁੜਿ ਇਸਨਾਨੁ ਕਰਿ, ਤਿਲਕੁ ਚੜਾਇ ਕਰਿ, ਕਪੜੇ ਪਹਿਰ ਕਰ ਆਇ ਡੇਰੈ ਬੈਠੇ। ਜੈ ਰਾਮੁ ਭੀ ਇਸਨਾਨੁ ਕਰਿ ਕਰਿ, ਤਰਪਣੁ ਗਾਇਤ੍ਰੀ ਪੜਿ ਕਰਿ, ਤਿਲਕੁ ਚੜਾਇ ਕਰਿ, ਕਪੜੇ ਪਹਿਰ ਕਰਿ ਆਇ ਬਾਬੇ ਨਾਨਕ ਜੀ ਕਉ ਮਿਲਿਆ, ਰਾਮ ਰਾਮ ਕਰੀ। **ਗੁਰੂ ਬਾਬੇ ਨਾਨਕ ਜੀ ਭੀ ਬਹੁਤ ਆਦਰੁ ਕੀਆ,** ਉਠਿ ਖੜੇ ਹੋਏ। ਤਬ ਜੈ ਰਾਮ ਕਹਿਆ ਜਿ, "ਬੈਠੀਐ

ਜੀ, ਬੈਠੀਐ"। ਜੈ ਰਾਮੁ ਬਾਬਾ ਨਾਨਕ ਜੀ ਬੈਠਿ ਗਏ, ਬੈਠੇ ਕਰਿ ਕਹਿਆ ਜੈ ਰਾਮ ਜਿ, 'ਨਾਨਕ ਜੀ! ਇਉਂ ਬਣਤੀ ਹੈ ਜਿ **ਰੁਜਗਾਰੁ ਭੀ ਹੋਇ ਅਰੁ ਸਿਰਿ ਕਾਰਿ ਭੀ ਹੋਇ,** ਕਿਉ ਜਿ ਬਡੇ ਆਦਮੀ ਸਿਉ ਕੋਈ ਅਸਨਾਉ ਹੋਤਾ ਹੈ ਸਿ ਤਿਸ ਕਾ ਰੁਜਗਾਰੁ ਭੀ ਹੋਤਾ ਹੈ, **ਸੈਸਾਰ ਕੈ ਬਿਖੈ ਸ੍ਰੀਕਾਰੁ ਭੀ ਹੋਤਾ ਹੈ** ਜਿ **ਫਲਾਨਾ ਫਲਾਨੇ ਕਾ ਅਸਨਾਉ ਹੈ** ਕਿ ਚਾਕੁਰ ਹੈ; ਏਹੁ ਬਡਾ ਆਦਮੀ ਹੈ-**ਚਾਰਿ ਕੰਮ ਹਮਾਰੈ ਸਵਾਰੈਗਾ**, ਕੈ **ਏਕ ਦਿਨਿ ਕੰਮ ਆਵੇਗਾ**'। **ਲੋਕਾ ਮਾਹਿ ਸ੍ਰੀਕਾਰੁ ਹੋਤਾ ਹੈ।** ਅਰੁ ਏਹੁ ਪਾਤਸਾਹ ਕਾ ਦਰਬਾਰੁ ਹੈ, ਇਕ ਟਹਲ ਹਵਾਲੈ ਹੋਇ ਓਹਿ ਉਸ ਹੀ ਟਹਲ ਮਹਿ ਨਿਹਾਲੁ ਹੋਇ ਜਾਤੇ ਹੈ। **ਤੁਨਹਾਰੀ ਮਨਸ ਕਿਉ ਹੈ?** ਤੁਮਰੀ ਇਛਾ ਹੋਇ ਬੈਠੇ ਅਸਾਇਸਿ ਕਰਹੁ ਤਉ ਹਮਰਾ ਸਿਰੁ ਤੁਮਾਰੇ ਪਾਵ, ਬੈਠੇ ਅਸਾਇਸ ਕਰਹੁ। ਅਰ ਜੇ ਕਿਛੁ ਰੁਜਗਾਰੁ ਭੀ ਕਰੀਐ ਤਉ ਏਕ ਬਾਰ ਦਲਵਤ ਖਾਨ ਕੰਉ ਮਿਲੀਐ, ਜੇ ਕਿਛੁ ਰੁਜਗਾਰੁ ਭੀ ਕਰੀਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "**ਭਲਾ ਹੋਇ ਜਿਉ ਤੁਮਰੀ ਆਗਿਆ ਹੈ** ਤਿਵ ਕਰਹੁ ਰੁਜਗਾਰੁ ਕਰਣਹਾਰਾ ਆਪੇ ਹੈ, ਜੇ ਕਿਛੁ ਉਸੁ ਕਰਣਾ ਹੈ ਤਿਉ ਹੀ ਕਰਹਿਗੇ ਹਮਿ, ਪਣੁ ਜੀ ਏਕ ਬਾਰਿ ਮਿਲਿਆ ਚਾਹੀਐ"। ਕਹੈ, "ਸਹੀ"। ਕਹੈ, "ਸਹੀ"। ਤਬ ਜੈ ਰਾਮਿ ਬਾਬੇ ਨਾਨਕ ਕੰਉ ਬੈਠਾਇ ਕਰਿ ਜਾਇ ਦਲਵਤ ਖਾਨ ਕੰਉ ਮਿਲਿਆ ਮਿਲਿ ਕਰਿ ਅਰਜੁ ਕੀਆ ਅਰ ਪਸਤੋ ਮਹਿ ਸਮਝਾਇਆ ਜਿ, "ਜੀ, ਏਕ ਮੇਰਾ ਸਾਕੁ ਹੈ ਅਰੁ ਮਰਦਾਨਾ ਆਦਮੀ ਹੈ, ਖੂਬੁ ਲਾਇਕੁ ਹੈ। ਮੁਹੀਮ ਸਰਿ ਕਰਣਹਾਰਾ ਹੈ, ਜੇ ਹੁਕਮੁ ਹੋਵੈ ਤਾ ਪਾਵ ਦੇਖੈ"। ਤਬ ਖਾਨ ਕਹਿਆ ਜਿ, "ਵਾਹੁ! ਵਾਹੁ! ਬਹੁਤ ਖੂਬ, ਬੁਲਾਈਐ"। ਤਬ ਜੈ ਰਾਮੁ ਗੁਰੂ ਬਾਬੇ ਨਾਨਕ ਜੀ ਕੰਉ ਆਇ ਮਿਲਿਆ, ਮਿਲਿ ਕਰਿ ਕਹਿਆ ਜਿ, "ਜੀ ਚਲੀਐ ਅਰੁ ਕਿਛੁ ਪੇਸਕਸੀ ਕੀਚੈ"। ਕਹੈ, "ਜੀ ਭਲਾ ਹੋਇ"। **ਏਕ ਕੋਤਲੀ ਪਾਕ ਐਰਾਕੀ ਘੋੜਾ ਥਾ ਗੁਰੂ ਬਾਬੇ ਨਾਨਕ ਜੀ ਕਾ, ਓਹੁ ਸਵਾਰਿ ਪਹਿਰਾਇ ਕਰਿ ਪੇਸ ਕਸੀ ਕੰਉ ਕੀਆ** ਅਰੁ ਰੁਪਯੇ ਪਰਕਾਲੇ ਪੇਸਕਸੀ ਕੰਉ ਕੀਏ। ਤਬ ਦਿਨ ਚੜਤੇ ਸਾਥਿ ਗੁਰੂ ਬਾਬਾ ਨਾਨਕੁ ਜੀ ਦਲਵਤ ਖਾਨ ਨੂੰ ਮਿਲਿਆ, ਪੇਸਕਸੀ ਗੁਦਰਾਨੀ। ਤਬ ਗੁਰੂ ਬਾਬੇ ਨਾਨਕ ਜੀ ਕਾ ਸੂਰਤਿ ਦੇਖ ਕਲਿ ਦਲਵਤ ਖਾਨ ਲੋਦੀ ਬਹੁਤੁ ਖੁਸੀ ਹੋਇ ਗਇਆ। ਦਲਵਤ ਖਾਨਿ ਕਹਿਆ ਜਿ, "ਵਾਹੁ ਵਾਹੁ ਖੁਦਾਇ! ਤੇਰੀ

ਪੈਦਾਇਸਿ, ਤੂ ਵਾਹੁ ਵਾਹੁ। ਐ ਜੈ ਰਾਮੁ!" ਕਹੈ, "ਜੀਵੈ ਖਾਨੁ"। "ਈ ਮਰਦ (ਰਾ) ਨਾਮੁ ਚੀਸਤ?" ਖਾਨ ਜੀ ਸਲਾਮਤਿ! ਨਾਨਕੁ ਅਸਤ ਈਂ ਮਰਦ ਨਾਮੁ"। ਕਹੈ, ਜੈ ਰਾਮ! ਈਂ ਮਰਦ ਖੁਦਾਈ ਸੂਰਤਿ ਨਜ਼ਰਿ ਆਵਤਾ ਹੈ, **ਨੇਕ ਖੁਦਾਇ ਕਾ ਹੈ**। ਜੈਸਾ ਤੂ ਕਹਤਾ ਥਾ ਤਿਸ ਤੀ ਭੀ ਬਲਕਿ ਜਾਜਤਿ ਹੈ। "ਖਾਨ ਜੀ ਸਲਾਮਤਿ! ਗਰੀਬ ਤੁਮਾਰਾ ਹੈ, **ਤੂੰ ਗਰੀਬੁ ਨਿਵਾਜੁ ਹੈ"।** ਤਬ ਖਾਨ ਕਹਿਆ ਜਿ, "ਐ (ਜੈਰਾਮ!) ਖੁਦਾਇ ਭਲਾ ਕਰੈਗਾ, **ਏਸ ਕੰਉ ਖੁਦਾਇ ਨਿਵਾਜੈਗਾ ਅਰੁ ਜੈਸੀ ਬਰਬਸਤਿ ਹਮ ਥੋ ਹੋਇ ਆਵੈਗੀ ਤੈਸੀ ਤਕਸੀਰ ਨ ਕਰਹਗੇ।** "ਨਾਨਕ ਕੈ ਤਾਈ ਸਰੁਪਾਓ ਦੇਹੁ"। ਤਬ ਸੁਨਹਰੀ ਸਰੁਪਾਉਂ ਆਇਆ, ਦਵਲਤ ਖਾਨਿ ਅਣਾਇ ਕਰਿ ਬਾਬੇ ਜੀ ਕਉ ਪਹਿਰਾਇਆ। ਤਬ ਖਾਨਿ ਕਹਿਆ, "ਜਿਤਨੀ ਮੇਰੀ ਏਹੁ ਸਰਕਾਰ ਹੈ ਤਿਤਨੀ ਸਭੁ ਨਾਨਕ ਜੀ ਕੈ ਹਵਾਲੈ ਕਰਹ"। ਜਿਤਨੀ ਬਿਸਾਤਿ ਮੇਰੀ ਹੈ ਏਤਨੇ ਕਾ ਸਾਮਾ ਨਾਨਕ ਜੀ ਕੈ ਹਵਾਲੈ ਹੋਇ। ਜਿਤਨੀ ਸਰਕਾਰ ਹੈ ਏਤਨੀ ਕਾ ਖਰਚੁ ਸਭ ਕਾ ਨਾਨਕ ਕੇ ਹਥਿ ਬਿਚੁ ਕਰਿ ਹੋਇ"। ਜਬ ਜੈਰਾਮ ਤਸਲੀਮ ਕਰੀ। ਗੁਰੂ ਬਾਬੇ ਨਾਨਕ ਜੀ ਭੀ ਤਸਲੀਮ ਕਰੀ। ਸਰੁਪਾਉ ਪਹਰਿ ਕਰਿ ਗੁਰੂ ਬਾਬਾ ਨਾਨਕੁ ਜੀ ਡੇਰੈ ਆਏ। ਤਬ ਅਗਲੈ ਦਿਨਿ ਖਰਚੁ ਵਾਸਲੁ ਜੋੜ ਜਮਾ ਦਿਹਾੜੀਆਂ ਕਾ ਆਣ ਬਾਬੇ ਨਾਨਕ ਜੀ ਕੰਉ ਮਿਲਿਆ। ਸਰਕਾਰ ਕਾ ਜਿ ਕਿਛੁ ਹਸੇਬੁ ਥਾ ਸਿ ਗੁਰੂ ਬਾਬੇ ਨਾਨਕ ਜੀ ਸਮਝਿ ਲੀਆ। ਨਾਨਕੁ ਜੀ, ਆਪਿ ਦਿਆਨਤਦਾਰੁ, **ਕਿਸੀ ਦਾ ਕਿਛੁ ਲੇ ਨਾਹੀ, ਹੋਰਸ ਕਾ ਹਕੁ ਗਵਾਏ ਨਾਹੀ।** ਧਰਮੋ ਦਰਮੀ ਖਰਚੁ ਚਲਾਏ। ਅਗੈ ਜਿ ਲੋਕ ਪੀਛੇ ਲਾਗੇ ਫਿਰਤੇ, ਹਕੁ ਨਾ ਪਾਵਤੇ ਤੇ ਸਭਿ ਹਕਿ ਪਹੁਚੇ, **ਸਭਿ ਦੁਆਇ ਲਗੇ ਦੇਣੇ** ਜਿ: "ਯਾ ਖੁਦਾਇ ਤੂੰ ਨਾਨਕ ਜੀ ਕਾ ਭਲਾ ਕਰਿ। **ਜੋ ਸਭਨਾ ਦਾ ਹਕੁ ਪਹੁਚਾਇਦਾ ਹੇ, ਕਿਸੀ ਨੋ ਰੰਜੁ ਨਾਹੀ ਕਰਦਾ"।** ਜਿਤਨਾ ਸਗਿਰਦ ਪੇਸਾ ਹੈ ਸਭਿ ਦੁਆਈ ਲਗੈ ਦੇਵਣੇ ਗੁਰੂ ਬਾਬੇ ਨਾਨਕ ਜੀ ਕੰਉ। ਆਗੈ ਜੇ ਮੋਦੀ ਥੇ ਸਿ ਦਹਨੀਮੀ ਕਾਟਿ ਲੈਦੇ, ਗੁਰੂ ਬਾਬੇ ਨਾਨਕ ਜੀ ਕਿਸੀ ਕੀ ਦੰਮੜੀ ਨਾ ਰਾਖੈ। **ਆਪਣਾ ਹਕੁ ਜਾਣੈ ਨ ਦੇਈ, ਪਰਾਇਆ ਹਕੁ ਲਏ ਨਾਹੀ।** ਦੀਬਾਨ ਕਾ ਜਾਜਤਿ ਕਿਛੁ ਜਾਣੇ ਦੇ ਨਾਹੀ, ਜਿਤੁ ਗਲੈ ਕਿਛੁ ਭਲਾ ਹੋਇ ਸਾਈ ਬਾਤ ਕਰੈ। ਦੀਬਾਨ ਤੇ ਸੁਰਖਰੂ।

ਸਭ ਜਿਤਨਾ ਲਸਕਰੁ ਲੋਕੁ ਸਗਿਰਦ ਪੇਸਾ ਦਵਲਤ ਖਾਨ ਕਾ ਥਾ ਸਭੁ ਦੁਆਇ ਦੇਨਿ, "ਯਾ ਖੁਦਾਇ! ਨਾਨਕ ਜੀ ਕਾ ਭਲਾ ਹੋਇ"। ਬਾਬੇ ਜੀ ਕੀ ਬਦੀ ਕੋਈ ਨ ਕਰੈ, ਸਭੁ ਕੋਈ ਨੇਕੀ ਹੀ ਕਰੈ। ਬਾਬੇ ਜੀ ਕੀ ਹਰਿ ਕੋਈ ਸਪਾਰਸ ਕਰੇ। ਸਭ ਕੋਈ ਕਹੈ ਜਿ, "**ਵਾਹੁ ਵਾਹੁ! ਨਾਨਕੁ ਦਿਆਨਤਦਾਰੁ**"। ਤਬ ਗੁਰੂ ਬਾਬੇ ਨਾਨਕ ਸਭ ਲਸਕਰ ਕੇ ਲੋਕ ਸਗਿਰਦ ਪੇਸੇ ਕੀ ਮਉਤਾਦ ਬਧੀ, ਬਾਂਧਿ ਕਰਿ ਮਉਤਾਦ ਜਿ **ਇਤਨਾ ਤੁਮ ਖਾਹ, ਇਤਨਾ ਤੁਮ ਘਰੀ ਭੇਜਹੁ।** ਸਭ ਕੋਈ ਬਾਫਰਾਤੁ ਰੋਟੀ ਖਾਇ। ਦੀਬਾਨ ਕਾ ਕੰਮੁ ਚਲਿਆ ਜਾਇ।ਦੀਬਾਨੁ ਭੀ ਖੁਸੀ ਹੋਆ ਜਿ ਮੇਰਾ ਕੰਮੁ ਦੂਣਾ ਚਲਦਾ ਹੈ ਲੋਕ ਖੁਸੀ ਹੋਏ। ਜਿ ਬਾਫਰਾਤ ਰੋਟੀ ਲਗੈ ਖਾਣੈ। **ਗੁਰੂ ਬਾਬੇ ਐਸਾ ਧਰਮੁ ਵੀਚਾਰੁ ਚਲਾਇਆ**। ਸਭੁ ਕੋਈ ਖੁਸੀ ਹੋਇ ਗਇਆ। ਪਿਛਲਿਆ ਤਲਵੰਡੀ ਕਿਆ ਲੋਕਾ ਨੋ ਖਬਰਿ ਹੋਈ ਜਿ ਨਾਨਕੁ ਜੀ ਜਾਦੋ ਹੀ ਵਧਿਆ ਹੈ, ਚਲਹੁ ਅਸੀ ਰੁਜਗਾਰੁ ਕਰਿ ਆਵਹਿ। ਤਬ ਜੇਹੇ ਫਰਕ ਦਾ ਕੋਈ ਹੋਵੈ ਤੇਹੀ ਤੇਹੀ ਟਹਲਿ ਤਿਸਨੋ ਮਿਲੈ। ਸਭੁ ਕੋਈ ਸਦਕਾ ਬਾਬੇ ਜੀ ਦਾ ਬਾਫਰਾਤ ਰੋਟੀ ਖਾਨਿ। ਕੰਮੁ ਪਾਤਸਾਹੀ ਜੋੜ ਛੋਡਿਓਸੁ ਸੋ ਉਸ ਹੀ ਭਾਂਤਿ ਕੰਮੁ ਸਿਰਕਾਰ ਕਾ ਚਲੈ।

ਆਪਿ ਗੁਰੂ ਬਾਬਾ ਨਾਨਕੁ ਜੀ ਰਾਤਿ ਕੈ ਸਮੇ ਕੀਰਤਨ ਕਰੈ-ਕਰਾਇ ਅਰੁ ਪਿਛੂਲੀ ਰਾਤਿ ਨਾਵਣਿ ਜਾਇ। **ਨਾਇ ਕਰਿ ਦਰਿਆਇ ਊਪਰਿ ਸਿਮਰਨੁ ਕੀਰਤਨੁ ਕਰੈ**। ਕੀਰਤਨੁ ਸਿਮਰਨੁ ਕਰਿ ਕਰਿ, ਪਰਸਾਦੁ ਜੇਵਿ ਕਰਿ, ਊਖਾ ਕਾਲ ਦੀਬਾਨ ਲਗਦੇ ਅਗੋ ਦੇ ਹੀ ਜਾਇ ਖੜਾ ਹੋਵੇ। ਊਹਾ ਜਾਇ ਦੀਬਾਨ ਪਾਸਿ ਸਿਰੁ ਨਿਵਾਇ ਕਰਿ ਜੇ ਕਿਛੁ ਦੀਬਾਨ ਕਾ ਕੰਮੁ ਹੋਇ ਸਿ ਸਰਿ ਕਰੈ। ਅਵਰੁ ਕਿਸੀ ਕਾ ਕੰਮੁ ਕਾਰਜੁ ਹੋਇ ਤਿਸ ਕਾ ਕਾਰਜ ਸਿਧਿ ਕਰੈ। **ਸਭਸ ਕੇ ਕਾਰਜ ਸਾਰੇ। ਪਰਉਪਕਾਰੁ ਕਮਾਵੈ; ਬਿਰਥਾ ਕਿਸੀ ਕਂਉ ਨਾ ਛੋਡੈ।** ਦੀਬਾਨ ਵਿਚਿ ਅੜਿਆ ਕਿਸੀ ਕਉ ਨਾ ਦੇਈ ਰਹਣੇ, **ਭੂਮੀਆ ਚਉਧਰੀਆ ਕਾ ਵੇਸਾਹੁ, ਕਾਨੂਗੋਆਂ, ਕਰੋੜੀਆਂ ਕਾ ਵੇਸਾਹੁ, ਗ਼ਰੀਬ ਰਿਵਾਇਤਿ ਰਯਤਿ ਕਾ ਭੀ ਵੇਸਾਹ**। ਸਭੁ ਜਿਤਨੀ ਰਯਤਿ ਸਭੁ ਦੁਆਈ ਲਾਗੀ ਦੇਵਣੇ ਜਿ, "ਏ ਪਰਮੇਸੁਰ! ਨਾਨਕੁ ਜੀ ਕਾ ਤੂ ਭਲਾ ਕਰਿ। **ਜੇ ਨ ਰਯਤਿ**, **ਨ ਚਉਧਰੀ, ਨਾ ਕਾਨੂਗੋਆ**, **ਨਾ ਸਿਕਦਾਰੁ ਕੋਈ ਝਗੜਦਾ,** ਨਾ ਕੋਈ ਬੰਦੀ-ਖਾਨੈ

ਮਿਲਦਾ ਹੈ, ਨਾ ਕੋਈ ਡੰਨੀਦਾ ਹੈ, ਰਾਮੁ ਕਾ ਰਾਜੁ ਗੁਦਰਦਾ ਹੈ। ਧੰਨੁ ਹੋ ਨਾਨਕ। ਜਿਸ ਦੇ ਆਵਣੇ ਸਾਥਿ ਸਭੁ ਕੋਈ ਸੁਖੀ ਹੋਇ ਗਇਆ ਹੈ। ਲੋਕਹੁ ਬਹੁਤੁ ਸੁਖੁ ਪਾਇਆ ਹੈ।" ਏਹੁ ਰਾਜ ਪਰਕਿਰਤਿ ਲਾਗਾ ਗੁਰੂ ਬਾਬਾ ਨਾਨਕੁ ਜੀ ਕਮਾਵਣੈ! ਇਉ ਕਰਿ ਕਰਿ ਰਾਜੁ ਕੀਆ।

ਮਿਹਰਬਾਨ ਵਾਲੀ ਜਨਮ ਸਾਖੀ, ੭੮-੮੨

ਸੁਲਤਾਨਪੁਰ
sultānpur

ਪਣੁ ਖਰਾ ਭਲਾ ਥਾ
paṇ kharā pàlā thā

ਉਹੁ ਉਦਾਸੁ ਹੋਇ ਰਹਿਆ ਹੈ
ó udās hoe rέā hɛ

ਆਪਣੇ ਨਫਰ ਹਥਿ ਕਿਤਾਬਤ ਲਿਖਿ ਭੇਜੀ
āpṇe nafar hath kitābat likh pèjī

ਨਾਨਕੁ ਜੀ ਬਿਰਕਤੁ ਹੋਆ ਹੈ ਸੈਸਾਰ ਤੇ
nānak jī birakt hoā hɛ sɛsār te

ਮੇਰੇ ਸਾਥ ਇਸਕਾ ਜੀਉ ਲਗੈਗਾ
mere sāth iskā jīo lagɛgā

ਪਰਮੇਸ਼ਰ ਕੇ ਨਮਿਤ ਅਸਾਂ ਪਾਸਿ ਆਵਣਾ
parmešar ke namit asā̃ pās āwṇā

ਕਿਛੁ ਰੁਜਗਾਰੁ ਕੇ ਮਿਲਣੁ ਕੀ ਸੁਖ ਕੈ ਵਾਸਤੈ
kič̌h ruzgār ke milaṇ kī sukh kɛ wāstɛ

ਆਇ ਲੇ ਚਲਿਆ ਸੰਜੋਗੁ
āe le čaliā sãyog

ਜੋੜੇ ਸੀਵਾਏ, ਘੋੜੇ ਪਹੁਚਾਏ
joṛe sīwāe kòṛe pɔ́čāe

ਤੰਬੂ, ਸਰਾਇਚੇ, ਵਿਛਾਵਣੇ, ਕਨਾਤਾ, ਅਸਬਾਬੁ
tãbū sarāiče wičhāwṇe knātā asbāb

ਖਰਚੀ ਰੁਪਯੇ ਦੰਮ ਸਾਥ ਮਿਲੈ
kharčī rupae dãm sāth milɛ

ਤਾਏ, ਪਿਤੀਏ ਭਾਈ-ਭਤੀਜੇ ਸਭਿ ਬਿਦਾ ਭਏ
tāe pitīe pāī patīje sáb bidā paè

ਗੁਰੂ ਬਾਬੇ ਨਾਨਕ ਜੀ ਕਾ ਜੀਉ ਉਸ ਹੀ ਸਾਥਿ ਲਗਤਾ
gurū bābe nānak jī kā jio us hī sāth lagtā

ਅਗੈ ਅਭੜ ਵੰਜਣ ਕੰਉ ਸਾਥਿ ਚਲੈ।
agɛ ábaṛ wãjaṇ kɔ sāth čalɛ

ਅਸੀ ਝਬ ਰੀ ਆਵਹਿਗੇ
asī čàb rī āwέge

ਚਾਰਿ ਦਿਨ ਉਥਾਊ ਹੀ ਜਾਇ ਬੈਠਹਿ
čār din uthāū hī jāe bɛṭhɛ

ਹੁਣਿ ਮੇਰੈ ਭਾਣੈ ਸਾਰਾ ਸੈਸਾਰ ਉਜਾੜਿ ਹੈ
huṇ merɛ pā̀ṇɛ sārā sɛsār ujāṛ hɛ

ਮੈ ਦੀਨ ਅਤੈ ਦੁਨੀਆ ਕਿਆ ਕਰਣੈ ਹੈਨਿ
mɛ dīn atɛ dunīā kiā karṇɛ hɛn

ਮੇਰੈ ਕੰਮਿ ਤੂਹੈ
merɛ kãm tūhɛ

ਚਰਨ ਬੰਦਨਾ ਕਰਿ ਕਰਿ ਮਾਤਾ ਘੁੰਮੀ ਬਿਦਾ ਭਈ
čarn bãdnā kar kar mātā kù̃mī bidā paì

ਪਰਮੇਸੁਰ ਤੈਨੋ ਸਿਧੀ ਪਾਏ
parmesar tɛno sídī pāe

ਜਿਉ ਜਾਇ ਤਿਉ ਭਲਾ ਹੋਇ
jiɔ jāe tiɔ pàlā hoe

ਮਜਲ ਦਰਿ ਮਜਲ ਚਲਤੇ ਚਲਤੇ ਬਾਬਾ ਨਾਨਕੁ ਜੀ ਸੁਲਤਾਨ ਪੁਰਿ ਆਇ
majal dar majal čalte čalte bābā nānak jī sultān pur āe

ਗਲਿ ਮਿਲਿ, ਸੁਖੁ ਪੁਛਿ ਕਰਿ ਘਰਿ ਲੈ ਆਇਆ
gal mil, sukh pučh kar kàr lɛ āeā

ਅਗਲੀ ਪਿਛਲੀ ਬਾਤ ਪੂਛ ਕਰਿ ਨਿਸਾ ਕੀਨੀ
aglī pičhlī bāt pūčh kar nisā kīnī

ਪਰਸਾਦੁ ਜੇਵਿਆ
parsād jewiā

ਗੁਰੂ ਬਾਬੇ ਨਾਨਕ ਜੀ ਭੀ ਬਹੁਤ ਆਦਰੁ ਕੀਆ
gurū bābe nānak jī pì bɔ́t ādar kīā

ਰੁਜਗਾਰੁ ਭੀ ਹੋਇ ਅਰੁ ਸਿਰਿ ਕਾਰਿ ਭੀ ਹੋਇ
rujgār pì hoe ar sir kār pì hoe

ਸੈਸਾਰ ਕੈ ਬਿਖੈ ਸ੍ਰੀਕਾਰੁ ਭੀ ਹੋਤਾ ਹੈ
sɛsār kɛ bikhɛ srīkār pì hotā hɛ

ਫਲਾਨਾ ਫਲਾਨੇ ਕਾ ਅਸਨਾਉ ਹੈ
flānā flāne ka asnāo hɛ

ਚਾਰਿ ਕੰਮ ਹਮਾਰੈ ਸਵਾਰੈਗਾ
čār kãm hmārɛ swārɛgā

ਕੈ ਏਕ ਦਿਨਿ ਕੰਮ ਆਵੇਗਾ
kɛ ek din kãm āwegā

ਲੋਕਾ ਮਾਹਿ ਸ੍ਰੀਕਾਰੁ ਹੋਤਾ ਹੈ
lokā māhe srikār hotā hɛ

ਤੁਨਹਾਰੀ ਮਨਸ ਕਿਉ ਹੈ
tunhārī mans kio hɛ

ਭਲਾ ਹੋਇ ਜਿਉ ਤੁਮਰੀ ਆਗਿਆ ਹੈ

pàlā hoe jiɔ tumrī āgiā hɛ

ਏਕ ਕੋਤਲੀ ਪਾਕ ਐਰਾਕੀ ਘੋੜਾ ਥਾ ਗੁਰੂ ਬਾਬੇ ਨਾਨਕ ਜੀ ਕਾ
ek kotlī pāk ɛrākī kòṛā thā gurū bābe nānak jī kā

ਓਹੁ ਸਵਾਰਿ ਪਹਿਰਾਇ ਕਰਿ ਪੇਸ ਕਸੀ ਕਂਉ ਕੀਆ
ó swār pέrāe kar pes kasī kɔ kīā

ਨੇਕ ਖੁਦਾਇ ਕਾ ਹੈ
nek khudāe kā hɛ

ਤੂੰ ਗਰੀਬੁ ਨਿਵਾਜੁ ਹੈ
tū̃ grīb niwāj hɛ

ਏਸ ਕਂਉ ਖੁਦਾਇ ਨਿਵਾਜੈਗਾ ਅਰੁ ਜੈਸੀ ਬਰਬਸਤਿ
es kɔ khudāe niwājɛgā ar jɛsī barbast

ਹਮ ਥੋ ਹੋਇ ਆਵੈਗੀ ਤੈਸੀ ਤਕਸੀਰ ਨ ਕਰਹਗੇ
ham tho hoe āwɛgī tɛsī taksīr na karɛge

ਕਿਸੀ ਦਾ ਕਿਛੁ ਲੇ ਨਾਹੀ
kisī dā kič le nāhī

ਹੋਰਸ ਕਾ ਹਕੁ ਗਵਾਏ ਨਾਹੀ
hors kā haq gwāe nāhī

ਸਭਿ ਦੁਆਇ ਲਗੇ ਦੇਣੇ
sáb duāe lage deṇe

ਜੇ ਸਭਨਾ ਦਾ ਹਕੁ ਪਹੁਚਾਇਦਾ ਹੇ
je sábnā dā haq pɔ́čāidā he

ਕਿਸੀ ਨੋ ਰੰਜੁ ਨਾਹੀ ਕਰਦਾ
kisī no rãj nāhī kardā

ਆਪਣਾ ਹਕੁ ਜਾਣੈ ਨ ਦੇਈ
āpṇā haq jāṇɛ na deī

ਪਰਾਇਆ ਹਕੁ ਲਏ ਨਾਹੀ
prāiā haq lae nāhī

ਵਾਹੁ ਵਾਹੁ! ਨਾਨਕੁ ਦਿਆਨਤਦਾਰੁ
wāho wāho nānak diānatdār

ਇਤਨਾ ਤੁਮ ਖਾਹ, ਇਤਨਾ ਤੁਮ ਘਰੀ ਭੇਜਹੁ
itnā tum khā́ itnā tum kàrī pèjo

ਗੁਰੂ ਬਾਬੇ ਐਸਾ ਧਰਮੁ ਵੀਚਾਰੁ ਚਲਾਇਆ
gurū bābe ɛsā tàrm wīčār člāiā

ਨਾਇ ਕਰਿ ਦਰਿਆਇ ਉਪਰਿ ਸਿਮਰਨੁ ਕੀਰਤਨੁ ਕਰੈ
nāe kar dariāe upar simran kīrtan karɛ

ਸਭਸ ਕੇ ਕਾਰਜ ਸਾਰੇ
sábs ke kāraj sāre

ਪਰਉਪਕਾਰੁ ਕਮਾਵੈ
parupkār kmāwɛ

ਬਿਰਥਾ ਕਿਸੀ ਕੰਉ ਨਾ ਛੋਡੈ
birthā kisī kɔ nā čhoḍɛ

ਭੂਮੀਆ ਚਉਧਰੀਆ ਕਾ ਵੇਸਾਹੁ
pū̀mīā čɔ́darīā kā wesā́

ਕਾਨੂਗੋਆਂ, ਕਰੋੜੀਆਂ ਕਾ ਵੇਸਾਹ
kānūgoā̃ karoṛīā̃ kā wesā́

ਗ਼ਰੀਬ ਰਿਵਾਇਤਿ ਰਯਤਿ ਕਾ ਭੀ ਵੇਸਾਹ
grīb riwāet rɛyat kā pī̀ wesā́

ਜੇ ਨ ਰਯਤਿ, ਨ ਚਉਧਰੀ
je na rɛyiat na čɔ́drī

ਨਾ ਕਾਨੂਗੋਆ, ਨਾ ਸਿਕਦਾਰੁ ਕੋਈ ਝਗੜਦਾ
nā kānūgoā nā sikdār koī čàgaṛdā

**ਸੁਲਤਾਨਪੁਰ** sultānpur

ਨਾਂਵ, ਪੁਲਿੰਗ
ਨਗਰ ਦਾ ਨਾਂ

## ਨਾਨਕ ਜੀ ਨੂੰ ਸੁਲਤਾਨਪੁਰ ਭੇਜਿਆ

nānak jī nū̃ sultānpur pèjiā

ਮਹਿਤਾ ਕਾਲੂ ਜੀ ਨੇ ਆਪਣੇ ਪੁਤ੍ਰ ਨਾਨਕ ਜੀ ਨੂੰ ਉਹਨਾਂ ਦੀ ਭੈਣ ਨਾਨਕੀ ਜੀ ਤੇ ਜੀਜਾ ਜੀ ਜੈ ਰਾਮ ਜੀ ਕੋਲ ਸੁਲਤਾਨਪੁਰ ਭੇਜਿਆ। ਜੈ ਰਾਮ ਜੀ ਨੇ ਕਿਹਾ ਕਿ ਕੁਝ ਕਿਰਤਿ ਕਰਨੀ ਚਾਹੀਦੀ ਹੈ। ਦਉਲਤ ਖਾਂ ਦਾ ਮੋਦੀ ਖਾਨਾ ਹੈ, ਉਸ ਦੀ ਚਾਕਰੀ, ਮੋਦੀ ਦੀ ਪਦਵੀ ਮਿਲ ਸਕਦੀ ਹੈ। ਦਉਲਤ ਖਾਂ ਬਹੁਤ ਪ੍ਰਸੰਨ ਸੀ ਕਿ ਐਸਾ ਪੜ੍ਹਿਆ ਲਿਖਿਆ, ਸਹਿਜ ਸੁਭਾਅ ਵਾਲਾ ਖੱਤਰੀ ਪੁਤ੍ਰ ਉਸ ਦੇ ਮੋਦੀ ਖਾਨੇ ਨੂੰ ਸੰਭਾਲੇ ਤਾਂ ਇਸ ਤੋਂ ਚੰਗੀ ਹੋਰ ਕਿਹੜੀ ਗਲ ਹੋ ਸਕਦੀ ਹੈ। ਭੈਣ ਨਾਨਕੀ ਨੇ ਕਿਹਾ ਕਿ ਘਰ ਬੈਠੇ ਖਾਓ, ਸਾਨੂੰ ਕਿਸੇ ਕਿਰਤਿ ਦੀ ਲੋੜ ਨਹੀਂ ਪਰ ਨਾਨਕ ਜੀ ਨੇ ਕਿਹਾ ਕਿ ਦਸਾਂ ਨੌਹਾਂ ਦੀ ਕਿਰਤਿ ਕਰਨੀ ਭਲੀ ਹੈ।

ਨਾਨਕ ਜੀ ਮੋਦੀ ਦਾ ਕੰਮ ਕਰਨ ਲਗ ਪਏ। ਨਾਲ ਉਹਨਾਂ ਦੇ ਭਾਈ ਬਾਲਾ ਬੈਠਾ ਰਹਿੰਦਾ ਸੀ। ਜੋ ਕਿਰਤਿ ਕਮਾਈ ਹੁੰਦੀ ਸੀ ਉਹ ਨਾਨਕ ਜੀ ਫਕੀਰਾਂ, ਸਾਧਾਂ ਸੰਤਾਂ ਨੂੰ ਖੁਆ ਛਡਦੇ ਸਨ। ਮਹਿਤਾ ਕਾਲੂ ਜੀ ਇਕ ਵਾਰ ਸੁਲਤਾਨਪੁਰ ਆਏ ਤੇ ਪੁੱਛਿਆ ਕਿ ਕੀ ਕਿਰਤਿ ਕੀਤੀ ਹੈ? ਕੀ ਕਮਾਈ ਕੀਤੀ ਹੈ? ਜਦੋਂ ਪਤਾ ਲੱਗਾ ਕਿ ਨਾਨਕ ਜੀ ਸਾਰੀ ਕਮਾਈ ਫਕੀਰਾਂ ਨੂੰ ਖੁਆ ਛਡਦੇ ਹਨ ਤਾਂ ਸਾਰੇ ਬਹੁਤ ਨਾਰਾਜ਼ ਹੋਏ ਕਿ ਖਤ੍ਰੀਆਂ ਕੋਲ ਪੂੰਜੀ ਵੀ ਹੋਣੀ ਚਾਹੀਦੀ ਹੈ। ਉਸ ਕਿਰਤਿ ਦਾ ਕੀ ਲਾਭ ਜਿਹੜਾ ਲੋਕਾਂ ਨੂੰ ਖੁਆ ਛਡਦਾ ਹੈ। ਕੋਈ ਜੋੜਦਾ ਵੀ ਨਹੀਂ। ਜੈ ਰਾਮ ਜੀ ਨੇ ਕਿਹਾ ਕਿ ਇਹ ਸਭ ਕੁਝ ਠੀਕ ਹੋ ਜਾਵੇਗਾ। ਨਾਨਕ ਜੀ ਦੇ ਸੁਭਾਅ ਨੂੰ ਅਸੀਂ ਨਹੀਂ ਬਦਲ ਸਕਦੇ। ਬੇਬੇ ਨਾਨਕੀ ਨੂੰ ਤਾਂ ਇਹ ਬਹੁਤ ਚੰਗਾ ਲਗਦਾ ਹੈ ਕਿ ਉਹਨਾਂ ਦਾ ਵੀਰ ਆਪਣੀ ਕਿਰਤਿ

ਭਲਿਆਂ ਲੋਕਾਂ, ਪਰਮਾਤਮਾ ਦੇ ਪਿਆਰਿਆਂ ਨਾਲ ਸਾਂਝੀ ਕਰਦਾ ਹੈ। ਜੈ ਰਾਮ ਜੀ ਨੇ ਕਿਹਾ ਕਿ ਮਹਿਤਾ ਜੀ, ਤੁਸੀਂ ਉਦਾਸ ਨਾ ਹੋਵੋ ਅਸੀਂ ਨਾਨਕ ਜੀ ਵਾਸਤੇ ਵਰ ਲੱਭਿਆ ਹੈ। ਪੱਖੋਕੇ ਰੰਧਾਵੇ ਦਾ ਪਟਵਾਰੀ ਮੂਲਾ ਚੋਣਾ ਖੱਤਰੀ ਹੈ ਉਸ ਦੀ ਧੀ ਦੀ ਕੁੜਮਾਈ ਨਾਨਕ ਜੀ ਨਾਲ ਕਰਨ ਦਾ ਵਿਚਾਰ ਹੈ। ਕੁੜਮਾਈ ਹੋ ਜਾਏਗੀ, ਵਿਆਹ ਹੋ ਜਾਏਗਾ ਤਾਂ ਆਪੇ ਹੀ ਨਾਨਕ ਜੀ ਪਰਿਵਾਰ ਵਿਚ ਪਰਵੇਸ਼ ਕਰਨਗੇ ਤਾਂ ਉਹਨਾਂ ਦਾ ਮਨ ਹੋਰ ਪਾਸੇ ਲੱਗੇਗਾ। ਉਹ ਆਪ ਹੀ ਇਸ ਸੰਸਾਰ ਦੇ ਕੰਮਾਂ ਵਿਚ ਰੁਝ ਜਾਣਗੇ। ਅਸੀਂ ਇਸ ਕੁੜਮਾਈ ਦਾ ਪ੍ਰਬੰਧ ਕਰ ਰਹੇ ਹਾਂ, ਜਦੋਂ ਗਲ ਪੱਕੀ ਹੋ ਗਈ, ਤੁਹਾਨੂੰ ਖਬਰ ਕਰਾਂਗੇ।

ਨਾਨਕ ਜੀ ਨੇ ਕਦੀ ਵੀ ਕਿਸੇ ਦਾ ਹਕ ਨਹੀਂ ਮਾਰਿਆ। ਕਦੀ ਵੀ ਮੋਦੀਖਾਨੇ ਦਾ ਕੁਝ ਨਹੀਂ ਗਵਾਇਆ। ਜਦੋਂ ਵੀ ਦਉਲਤ ਖਾਂ ਨੇ ਮੋਦੀਖਾਨੇ ਦਾ ਹਿਸਾਬ ਕਰਵਾਇਆ ਹੈ, ਰੁਪੈ, ਪੈਸੇ ਵਧੇ ਹੀ ਹਨ, ਕਦੀ ਘਟੇ ਨਹੀਂ। ਦਉਲਤ ਖਾਂ ਬਹੁਤ ਪ੍ਰਸੰਨ ਹੈ। ਬੇਬੇ ਨਾਨਕੀ ਸਦਾ ਆਪਣੇ ਵੀਰ ਦੇ ਪਿਆਰ ਵਿਚ ਸਹਿਜ ਵਿਚ ਰਹਿੰਦੀ ਹੈ।

ਰਾਇ ਨੇ ਚੀਰੀਆ ਥਾਣੀ ਦਸਖਤੀ ਜੈ ਰਾਮੂ ਸਿਧੀ ਲਿਖਿ ਦਿਤੀ। ਰਾਇ ਕਹਿਆ ਭਯਾ ਜੀ ਅਸਾਂ ਨਾਨਕ ਤੈਨੂੰ ਸਉਪਿਆ ਹੈ। ਜੋ ਕਿਛੁ ਤੈ ਪਾਸਹੁ ਹੋਇ ਸੋ ਢਿਲ ਨਹੀਂ ਕਰਣੀ।....ਸੰਮਤ ੧੫੪੪ ਮਘਰੁ ਸੁਦੀ ੩ ਨਾਨਕੁ ਜੈ ਰਾਮ ਪਾਸਿ ਸੁਲਤਾਨ ਪੁਰ ਪੰਜਵੇ ਦਿਨ ਗਇਆ। ਸਤਮੀ ਨੂੰ ਜਾਇ ਪਹੁਚਿਆ। **ਨਾਨਕੀ ਭੈਣ ਪੈਰਾਂ ਤੇ ਢਹਿ ਪਈ।** ਨਾਨਕ ਜੀ ਕਹਿਆ ਭੈਣੇ ਤੂ ਵਡੀ ਹੈ। ਸਗੋਂ ਮੈ ਤੇਰੇ ਪੈਰੀ ਪਵਾਂ ਕਿ ਤੂ ਮੇਰੀ ਪੈਰੀ ਪਵਹਿ। ਨਾਨਕੀ ਆਖਿਆ ਭਾਈ ਜੀ ਤੂ ਸਚੁ ਆਖਦਾ ਹੈਂ। ਪਰ ਜੇ ਆਦਮੀ ਹੋਵੈ ਨਾ, **ਤੂ ਤਾਂ ਮੈਨੂੰ ਪਰਮੇਸਰ ਦਿਸ ਆਵਨਾ ਹੈਂ।** ਜੈ ਰਾਮੁ ਘਰਿ ਨ ਆਹਾ। ਜੈ ਰਾਮੁ ਆਇਆ ਘਰਿ। ਦੇਖੇ ਤਾਂ ਨਾਨਕੁ ਅਗੈ ਬੈਠਾ ਹੈ। ਨਾਨਕ ਜੀ ਡਿਠਾ ਜੁ ਜੈ ਰਾਮ ਆਇਆ। ਨਾਨਕ ਜੀ ਉਠਦੇ ਉਸਦੇ ਪੈਰਾਂ ਤੇ ਦਉੜਿਆ। **ਜੈ ਰਾਮ ਖਰਾ ਸਿਆਣਾ ਸੀ** ਜੈ ਰਾਮੁ ਨਾਨਕ ਜੀ ਦੇ ਪੈਰਾਂ ਤੇ ਹਥਿ ਰਖੇ। ਨਾਨਕ ਜੀ ਕਹਿਆ ਜੀਜਾ ਜੀ **ਏਹ ਉਪਠੀ ਰੀਤਿ ਕਿਉ ਕੀਤੀ।** ਨਾਨਕ ਜੀ ਤੂ ਜਾਣਦਾ ਹੈਂ। ਅਸੀਂ ਸਾਲਾ ਜੀਜਾ ਨਾਹੀ ਜਾਣਦੇ। ਅਸੀਂ ਤੈਨੂੰ ਪਰਮੇਸਰ ਕਰਿ ਜਾਣਦੇ ਹਾਂ। **ਮੇਰੇ ਵਡੇ ਭਾਗ ਹੋਏ** ਤੂ ਇਥੇ ਆਇ ਪਹੁਚਿਆ ਹੈ। ਤੂ ਕਰ ਕੁਝ ਨਾਹੀ ਬੈਠਾ **ਸਹਿਜ ਨਾਲਿ ਗੁਜਰਾਨ ਕਰਿ।** ਨਾਨਕ ਜੀ ਕਹਿਆ **ਕੁਝ ਕਿਰਤਿ ਹੋਵੈ ਤਾਂ ਭਲਾ।** ਜੈ ਰਾਮੁ ਕਹਿਆ **ਭਲਾ ਤੂ ਸਾਡਾ ਜੀਅ ਵੁਠੀ ਹੈਂ ਤਾਂ ਏਹੁ ਸਹੀਂ**। ਕੁਝ ਤੋਰਕੀ ਪੜਿਆ ਹੈਂ। ਕਹੈ ਜੀ ਮੈਂ ਹਿੰਦਗੀ ਪੜਿਆ ਹਾਂ। ਜੈ ਰਾਮ ਕਹਿਆ

ਨਾਨਕ ਜੀ ਮੋਦੀਖਾਨਾ ਲੈਨਾ ਹੈ। ਨਾਨਕ ਜੀ ਕਹਿਆ ਜੀ ਜੀਜਾ ਜੀ ਕਿਸਦਾ? ਜੈ ਰਾਮ ਕਹਿਆ ਨਬਾਬ ਦਉਲਤ ਖਾਂ ਲੋਧੀ ਦਾ ਵਡਾ ਮੋਦੀਖਾਨਾ ਹੈ ਜੋ ਹੋਇ ਆਂਦਾ ਤਾਂ ਲੈ। ਭਲਾ ਜੀਜਾ ਜੀ ਕਰਤਾਰ ਰਖਿ ਲੈਸੀ। ਜੈ ਰਾਮੁ ਕਹਿਆ ਨਾਨਕ ਜੀ ਭਲਾ ਹੋਸੀ। ਨਾਨਕੀ ਭੈਣ ਆਖਿਆ ਭਾਈ ਜੀ ਤੂੰ ਪਰਮੇਸੁਰ ਸਰੂਪ ਹੈਂ। **ਜੇਹਾ ਟੁਕ ਹੈ ਤੇਹਾ ਬੈਠਾ ਖਾਹਿ। ਤੂੰ ਇਨਾ ਜੰਜਾਲਾਂ ਵਿਚਿ ਨ ਪਉ।** ਤੂੰ ਇਨਾ ਜੰਜਾਲਾਂ ਦੇ ਲਾਇਕ ਨਹੀ। ਨਾਨਕ ਜੀ ਕਹਿਆ ਬੇਬੇ ਜੀ **ਕਿਰਤਿ ਕਰਿ ਖਾਈਤਾ ਹੈ, ਤਾਂ ਪਵਿਤ੍ਰ ਹੋਈਤਾ ਹੈ।** ਅਤੇ ਤੁਰਕ ਕਹਦੇ ਹੈਨਿ, ਹਲਾਲੁ ਖਾਈਦਾ ਹੈ। ਨਾਨਕੀ ਆਖਿਆ। ਭਲਾ ਭਾਈ ਤਾਂ ਨਾਨਕੀ ਜੈ ਰਾਮੁ ਨੂੰ ਆਖਿਆ ਤੂ **ਇਸ ਦੇ ਹਾਲ ਦਾ ਮਹਰਮ ਹੈ ਕਿ ਨਾਹੀ**। ਜੈ ਰਾਮੁ ਕਹਿਆ ਹੈ ਸੋ ਤੂੰ ਆਖ। ਨਾਨਕੀ ਕਹਿਆ ਇਸ ਦੀ ਕਿਥਾਊ ਕੁੜਮਾਈ ਕਰੀਐ। **ਇਸ ਨੂੰ ਗ੍ਰਿਹਸਤ ਨਾਲਿ ਮੋਹੁ ਲਗੇ ਤਾਂ ਕਿਰਤਿ ਹੋਇ**। ਜੈ ਰਾਮ ਕਹਿਆ ਜੇ ਏਹੁ ਕਿਰਤ ਲਗੈ ਤਾਂ ਕੋਈ ਖਤ੍ਰੀ ਕੁੜਮਾਈ ਕਰਸੀ। **ਤੂ ਉਤਾਵਲੀ ਨਾ ਹੋਹੁ**। ਪਰਮੇਸਰ ਨੂ ਚਿਤਿ ਕਰ। ਤਾਂ ਨਾਨਕੀ ਕਹਿਆ ਤੁਧੁ ਕੋਲੋ ਤਾਂ ਮੈਂ ਸਿਆਣੀ ਨਾਹੀ। ਨਾ ਪਰ ਤੈਨੂੰ ਆਖਿ ਛਡਨੀ ਹਾਂ। ਜੈ ਰਾਮੁ ਕਹਿਆ ਨਾਨਕ ਜੀ ਮੋਦੀਖਾਨਾ ਲਈਐ। ਨਾਨਕ ਜੀ ਕਹਿਆ ਸਤਿ ਕਰਤਾਰ।

ਸੰਮਤ ੧੫੪੦ ਮਿਤੀ ਮੱਘਰ ਸੁਦੀ ਚਉਦਸਿ ਨੁ ਮੋਦੀਖਾਨਾ ਦਿਵਾਇਆ। **ਨਾਲੇ ਹਿਕੁ ਹਜਾਰ ਰੁਪਈਯਾ ਰੋਕੁ ਦਿਵਾਇਆ।** ਨਾਲੇ ਬਾਲਾ ਸੰਧੂ ਆਹਾ। ਸੋ ਸਾਥਿ ਬੈਠਾਇਆ। ਤਾਂ ਬਾਲੇ ਆਖਿਆ ਨਾਨਕ ਜੀ ਤੁਸਾਂ ਤਾਂ ਹਜਾਰ ਰੁਪਈਯਾ ਰੋਕ ਲੀਤਾ। ਅਸਾਨੂ ਵਿਦਾ ਦੇਹਿ। ਨਾਨਕ ਜੀ ਕਹਿਆ **ਭਾਈ ਬਾਲਾ ਕਚੀ ਪਰੀਤਿ ਕੀਤੀ ਆ ਛਡਿ ਚਲਿਓ।** ਬਾਲੇ ਕਹਿਆ ਤੂ ਖਤ੍ਰੀ ਕਾ ਪੁਤ੍ਰ ਹੁਣਿ ਹੋਆ ਆਪਣੀ ਕਿਰਤਿ ਕਰਣ ਨੂੰ। ਨਾਨਕ ਜੀ ਕਹਿਆ ਭਾਈ ਬਾਲਾ ਕੋਈ ਦਿਨ ਝਬਿ ਕਟਿਨਿ ਦੇਹਿ। ਅਸਾ ਕੀ ਕਰਨਾ ਹੈ। **ਜੋ ਅਸਾਡੀ ਕਿਰਤਿ ਹੈ ਸੋਈ ਕਰਹਿਗੇ।** ਤੂ ਸਚੁ ਆਖਨਾ ਹੈ। **ਤੂ ਨਿਰੰਕਾਰ ਦਾ ਤਮਾਸਾ ਦੇਖੁ ਦਿਖਾ ਕਿ ਕਿਆ ਕਰੇਂਦਾ ਹੈ**। ਤਾਂ ਬਾਲੇ ਆਖਿਆ ਭਲਾ ਜੀ। ਬਾਲਾ ਭੀ ਕਿਰਤਿ ਕਰਨ ਲਗਾ।

ਕਿਰਤਿ ਕਰਦਿਆਂ ਕਰਦਿਆਂ ਜਾ ਵਰ੍ਹੇ ਦੁਇ ਗੁਜਰੇ ਤਾਂ ਪਿਛੋਂ **ਕਾਲੂ ਖਬਰ ਸਾਰ ਲੈਣਿ ਆਇਆ।**

ਨਾਨਕ ਜੀ ਦੇਖੈ ਤਾ ਪਿਤਾ ਜੀ ਆਂਵਦੇ ਹੈਨਿ। ਨਾਨਕ ਜੀ ਉਠਿਦੋ ਹੀ ਦਉੜਿ ਪੈਰੀ ਪਏਆ। **ਕਾਲੂ ਮਥਾ ਚੁੰਮਿਆ ਗਲਿ ਵਿਚ ਲੀਤੋਸੁ।** ਲਾਗਾ ਪੁਛਣੁ ਪੁਤ੍ਰ ਤੂ ਹੁਨੁ ਦੁਇ ਵਰ੍ਹੇ ਘਾਲਿਦਿਆ ਹੋਇ ਹੈਨਿ। **ਕੀ ਖਟਿਆ ਕੀ ਖਾਧਾ।** ਨਾਨਕ ਜੀ ਕਹਿਆ ਜੀ ਬਹੁਤ ਖਟਿਆ ਅਤੇ ਬਹੁਤ ਖਾਧਾ। ਪਰੁ ਜੀ ਅਸਾ ਦੇ ਦਮੜੀ ਜੁੜਦੀ ਨਾਹੀ। ਕਾਲੂ ਬਾਲੇ ਨਾਲਿ ਲਗਾ ਦੁਰਬਚਨ ਬੋਲਣਿ। ਲਗਾ ਆਖਣ ਤਾਂ ਮੈ ਜਾਤਾ ਜੁ ਤੁਸੀਂ ਹੁਣਿ ਕਿਰਤ ਨੂੰ ਲਗੇ ਹੋ। ਜੋ ਕਿਛੁ ਮੇਰਾ ਗਵਾਇਆ ਹੈ ਸੋ ਹੁਣਿ ਖਟਿਆ ਹੋਗਾ। ਫੇਰਿ ਨਾਨਕੀ ਅਤੇ ਜੈ ਰਾਮ ਨੂੰ ਕਹਿਣ ਲਗਾ। ਹੋ ਤੁਸਾਂ ਕਿਆ ਕੀਤਾ ਕੁਝ ਇਸ ਦੀ ਖਬਰ ਸਾਰ ਲੈਂਦੇ ਰਹੋ। **ਨਾ ਤੁਸਾਂ ਖਬਰ ਸਾਰ ਕਿਰਤਿ ਦੀ ਲੀਤੀ, ਨਾ ਤੁਸਾਂ ਕਥਾ ਕਹਾਣੀ ਕੀਤੀ**। ਤੁਸਾਂ ਕੁਝ ਨ ਕੀਤਾ। ਨਾਨਕੀ ਆਖਿਆ ਪਿਤਾ ਜੀ ਇਥੇ ਜੁ ਆਇਆ ਹੈ। **ਸੋ ਕੁਛ ਤੇਰਾ ਗਵਾਇਆ ਨਾਹੀ।** ਨਾ ਕਿਛੁ ਅਸਾਡਾ ਗਵਾਇਆ ਹੈ। **ਹੋਰੁ ਕਥਾ ਕਹਾਣੀ ਦੀ ਅਸਾਨੂੰ ਟੋਲਿ ਹੈ।** ਅਜੁ ਕਲਿ ਕਿਤੇ ਵਲਿ ਹੋਇ ਪਉਦੀ ਹੈ। ਪਿਤਾ ਜੀ ਤੇਰੇ ਪਾਸਿ ਹੋਦਾ ਹੈ ਤਾਂ ਕਰਿ ਕਿਤੇ ਵਲ। ਜੇਹਾ ਅਸਾਨੂ ਦਰਦੁ ਹੈ **ਅਸਾਥੋਂ ਤੈਨੂ ਵਧੇਰਾ ਦਰਦੁ ਹੈ**। ਕਾਲੂ ਕਹਿਆ ਪੁਤ੍ਰ ਧੀਆ ਮੇਰੀ ਵਲਿ ਹੋਇ.... ਜੇਹੀ ਕੇਹੀ ਕਰਨੀ ਨਾਹੀ। ਫਿਰਿ ਜੈ ਰਾਮ ਆਖਿਆ ਮਹਤਾ ਜੀ ਤੁਸਾਂ ਮਿੰਨਤ ਨਾਹੀ ਲਾਵਣੀ। **ਮੂਲਾ ਚੋਣਾ ਖਤ੍ਰੀ ਹੈ ਪਖੋਕੇ ਰੰਧਾਵੇ ਕਾ ਪਟਵਾਰੀ ਉਸ ਦੇ ਘਰਿ ਧੀ ਹੈ। ਓਹੁ ਭੀ ਖਰਾ ਖਾਵਦਾ ਹੈ**। ਅਜਿਤੇ ਰੰਧਾਵੇ ਦਾ ਪਟਵਾਰੀ ਹੈ। **ਪੁੰਨ ਅਰਥ ਕੁੜਮਾਈ ਕਰਦਾ ਹੈ।** ਅਸਾਂ ਓਥੇ ਕੁੜਮਾਈ ਟੋਲੀ ਹੈ। ਅਗੈ ਕਰਤੈ ਭਾਈ ਸਾਰੀ ਗਲਿ ਹੋਇ। **ਮਹਤਾ ਜੀ ਤੁਸੀਂ ਚਿਤਿ ਠਉਰਿ ਰਖਹੁ**, ਰਾਮੁ ਭਲੀ ਕਰਸੀ। ਕਾਲੂ ਕਹਿਆ ਪੁਤ੍ਰ ਜੈ ਰਾਮੁ ਸਰਮਾਇਕੋ ਜੇਹਾ ਹੈ। ਪੁਤ੍ਰ ਜਵਾਈਆਂ ਦੀ ਮੈ ਆਪਣੇ ਜੀ ਵਿਚਿ ਆਖਦਾ ਸੀ **ਜੋ ਨਾਨਕ ਦਾ ਸੁਖੁ ਡਿਠਾ ਹਉ ਠੰਡਾ ਹੋਆ। ਨਾਨਕ ਦਾ ਸੁਖੁ ਮਰਦਾ ਜੀਵਦਾ ਦੇਖਾਂ।** ਤਾਂ ਮੇਰਾ ਮਨ ਠੰਢਾ ਹੋਇ। ਫਿਰਿ ਜੈ ਰਾਮ ਕਹਿਆ ਮਹਤਾ ਜੀ ਤੁਸੀਂ ਇਥੇ ਹੀ ਰਹੁ। ਅਤੇ ਅੰਮਾ ਬੀਬੀ ਨੂੰ ਸਦਾਇ ਲੈਂਦੇ ਹਾਂ। ਕਾਲੂ ਕਹਿਆ ਮਹਤਾ ਜੀ ਤੂ ਮੇਰੇ ਪਰਮਾਨੰਦ ਦੀ ਬਰਾਬਰਿ ਹੈ। **ਕਾਲੂ ਕਹਿਆ ਦੇਖੁ ਪੁਤ੍ਰ ਜੈ ਰਾਮ ਜਿਤੁ ਵਖਤ ਨਾਨਕ ਦੀ ਕੁੜਮਾਈ ਹੋਈ ਮੈਨੋ ਤੁਰਤ ਖਬਰ ਕਰਣੀ**

**ਅਤੇ ਨਾਨਕ ਨੂੰ ਨਜਰ ਵਿਚਿ ਰਖਣਾ।** ਕੋਈ ਟਕਾ ਪੈਸਾ ਕਿਤੈ ਵਲਿ ਡਵਾਵੇ ਨਾਹੀ। ਤਾ ਨਾਨਕੀ ਆਖਿਆ ਪਿਤਾ ਜੀ **ਤੂ ਦਿਹਾੜੀ ਕੂਕਦਾ ਆਹੋ**। ਜੁ ਅਜੁ ਏਹੁ ਗਵਾਇਆ ਅਜੁ ਏਹੁ ਗਵਾਇਆ। ਹੁਣਿ ਤਾਂ ਖਟਿ ਗਵਾਇਦਾ ਹੈ। **ਹੁਣਿ ਜੇ ਫਕੀਰਾਂ ਨੂੰ ਗਵਾਇਦਾ ਹੈ। ਤਾਂ ਅਸਾਡਾ ਜੀਉ ਕੰਬਦਾ ਹੈ**।...ਸਿਰਕਾਰ ਦੇ ਰੁਪਈਯੈ ਪੈਸੇ ਘਟਹਿ ਨਾਹੀ। **ਜਾ ਲੇਖਾ ਦੇਦਾਂ ਹੈ ਤਾਂ ਵਧਿ ਨਿਕਲਦਾ ਹੈ**। ਜੈ ਰਾਮ ਕਹਿਆ ਮਹਤਾ ਜੀ ਇਸੇ ਵਾਸਤੇ ਅਸੀਂ ਕਿਹੁ ਨਾਹੀ ਆਖਦੇ। ਤਾਂ ਕਾਲੂ ਕਹਿਆ ਪੁਤ੍ਰ ਜਾ ਲੇਖਾ ਦੇਵੈ ਅਤੇ ਕੁਝ ਵਧੈ ਤਾ ਤੁਸੀਂ **ਆਪਣੀ ਵਲਿ ਛਿਕ ਲੇਉ**। **ਪੁਤ੍ਰ ਉਸ ਦੇ ਭਾਣੇ ਲਖੁ ਕਖੁ ਬਰਾਬਰਿ ਹੈ**। ਤੁਸੀਂ ਓਸ ਦੇ ਖਬਰਦਾਰ ਲੋੜੀ ਦੇ ਹੋ। ਅਤੇ ਬਾਲੇ ਨੂੰ ਸਦਿ ਸਮਝਾਵਉ। ਜੈ ਰਾਮ ਆਦਮੀ ਭੇਜ ਬਾਲੇ ਨੂੰ ਸਦਿਆ। ਜੈ ਰਾਮ ਆਖਿਆ **ਭਾਈ ਬਾਲਾ ਤੂ ਨਾਨਕ ਦਾ ਖਾਸ ਕਾਰ ਗੁਜਾਰੁ ਹੈਂ**। ਅਸੀਂ ਤੁਧ ਨੋ ਈਵੇ ਜਾਣਦੇ ਆਹੇ। ਜੇਹਾ ਨਾਨਕ ਤੇਹਾ ਤੂ। ਤੂ ਨਾਨਕ ਦਾ ਖਬਰਿਦਾਰੁ ਰਹੁ। **ਟਕਾ ਪੈਸਾ ਨਾਲਿ ਰਹਦੀ ਮਰਮ ਹੋਦੀ ਹੈ**। ਜੈ ਰਾਮ ਕਹਿਆ ਅਗੇ ਨੂੰ ਖਬਰ ਲਿਆਂਗਾ।

ਪਭਕਾਉਦਾ ਕਹਿਆ ਬਾਲੇ ਨੂੰ ਬੁਰਾ ਲਗਾ। **ਬਾਲੇ ਕਹਿਆ ਮਹਤਾ ਜੀ ਮਤ ਕੋਈ ਜੀ ਤੇ ਗੁਮਾਨੁ ਹੋਵੀ**। ਜੋ ਬਾਲਾ ਨਾਨਕ ਦੇ ਨਾਲਿ ਰਹਦਾ ਹੈ। ਅਸਾਨੂੰ ਘਿਉ ਬੁਰੀ ਵਸਤ ਹਈ। ਅਤੇ ਹੋਰੁ ਲਾਲਚੁ ਅਸਾਨੂ ਬੁਰੀ ਵਸਤ ਹਈ। **ਅਸਾਨੂੰ ਨਾਨਕ ਜੀ ਪਰਮੇਸਰ ਨਦਰਿ ਆਂਵਦਾ ਹੈ।** ਮਹਤਾ ਕਾਲੂ ਤੈਨੂ ਪੈਸਿਆਂ ਦੀ ਭੁਖ ਹੈ। ਅਤੇ **ਅਸਾਨੂੰ ਏਹ ਭੁਖ ਹੈ। ਜੋ ਨਾਨਕ ਜੀ ਕਰੈ ਸੋ ਹੋਇ।** ਜੇ ਕਿਛੁ ਪੈਸਿਆਂ ਦੀ ਭੁਖ ਹਈ ਤਾਂ ਉਸਦੇ ਪਾਸਿ ਰਹੁ। ਜੋ ਕਿਛੁ ਹਥਿ ਆਵੀ ਸੋ ਲੈਦਾ ਜਾਇ। ਅਸਾਥੋਂ ਏਹ ਹੋਂਦੀ ਨਾਹੀ। ਜੋ ਅਸੀਂ ਕੁਛ ਆਖੀਐ। ਤੁਸੀਂ ਤਾਂ ਮੈਨੂ ਕੰਗਾਲ ਜੇਹੇ ਨਜਰਿ ਆਵਦੇ ਹੋ। ਤਾਂ ਜੈ ਰਾਮੁ ਕਹਿਆ ਸਤਿ ਸਤਿ ਜੀ। **ਭਲਾ ਮਹਤਾ ਹੁਣਿ ਤੁਸੀਂ ਸਿਧਾਰੋ। ਜਿਤੁ ਘੜੀ ਕੁੜਮਾਈ ਹੋਈ ਤਿਤੇ ਘੜੀ ਅਸੀਂ ਕਾਰਜੁ ਕਰਣਾ।** ਫਿਰਿ ਕਬੀਲੇ ਨਾਲਿ ਮੋਹੁ ਪੈਜਾਸੁਗਾ। ਕਾਲੂ ਆਪਣੇ ਘਰਿ ਆ ਗਇਆ।

ਬਾਲੇ ਵਾਲੀ ਜਨਮ ਸਾਖੀ, ੨੩੦-੨੩੨

ਸੁਲਤਾਨਪੁਰ
sultānpur

ਨਾਨਕੀ ਭੈਣ ਪੈਰਾਂ ਤੇ ਢਹਿ ਪਈ

nānkī pɛ̀ṇ pɛrā̃ te ṭɛ̀ paī

ਤੂ ਤਾਂ ਮੈਨੂੰ ਪਰਮੇਸਰ ਦਿਸ ਆਵਨਾ ਹੈਂ
tū tā̃ mɛnū̃ parmesar dis āwnā hɛ̃

ਜੈ ਰਾਮ ਖਰਾ ਸਿਆਣਾ ਸੀ
jɛ rām kharā siāṇā sī

ਏਹ ਉਪਠੀ ਰੀਤਿ ਕਿਉ ਕੀਤੀ
é upaṭhī rīt kio kītī

ਮੇਰੇ ਵਡੇ ਭਾਗ ਹੋਏ
mere waḍḍe pàg hoe

ਸਹਿਜ ਨਾਲਿ ਗੁਜਰਾਨ ਕਰਿ
sɛ́j nāl gujrān kar

ਕੁਝ ਕਿਰਤਿ ਹੋਵੈ ਤਾਂ ਭਲਾ
kúj kirt howɛ tā̃ pàlā

ਭਲਾ ਤੂ ਸਾਡਾ ਜੀਅ ਵੁਠੀ ਹੈਂ ਤਾਂ ਏਹੁ ਸਹੀਂ
pàlā tū sāḍā jī wuṭhī hɛ̃ tā̃ eho sahī̃

ਜੇਹਾ ਟੁਕ ਹੈ ਤੇਹਾ ਬੈਠਾ ਖਾਹਿ
jehā ṭuk hɛ tehā bɛṭhā khāe

ਤੂੰ ਇਨਾ ਜੰਜਾਲਾਂ ਵਿਚਿ ਨ ਪਉ
tū̃ inā jā̃jālā̃ wič na pɔ

ਕਿਰਤਿ ਕਰਿ ਖਾਈਤਾ ਹੈ, ਤਾਂ ਪਵਿਤ੍ਰ ਹੋਈਤਾ ਹੈ
kirt kar khāītā hɛ tā̃ pwitar hoītā hɛ

ਇਸ ਦੇ ਹਾਲ ਦਾ ਮਹਰਮ ਹੈ ਕਿ ਨਾਹੀ
is de hāl dā mɛ́ram hɛ ke nāhī

ਇਸ ਨੂੰ ਗ੍ਰਿਹਸਤ ਨਾਲਿ ਮੋਹੁ ਲਗੇ ਤਾਂ ਕਿਰਤਿ ਹੋਇ
is nū̃ grìst nāl mó lage tā̃ kirt hoe

ਤੂ ਉਤਾਵਲੀ ਨਾ ਹੋਹੁ
tū utāwalī nā ho

ਨਾਲੇ ਹਿਕੁ ਹਜਾਰ ਰੁਪਈਯਾ ਰੋਕੁ ਦਿਵਾਇਆ
nāle hik hazār rupaīā rok diwāiā

ਭਾਈ ਬਾਲਾ ਕਚੀ ਪਰੀਤਿ ਕੀਤੀ ਆ ਛਡਿ ਚਲਿਓ
pāī bālā kaččī prīt kītī ā čhaḍ čaleo

ਜੋ ਅਸਾਡੀ ਕਿਰਤਿ ਹੈ ਸੋਈ ਕਰਹਿਗੇ
jo asāḍī kirt hɛ soī karége

ਤੂ ਨਿਰੰਕਾਰ ਦਾ ਤਮਾਸਾ ਦੇਖੁ ਦਿਖਾ ਕਿ ਕਿਆ ਕਰੇਂਦਾ ਹੈ
tū̃ nirā̃kār dā tamāsā dekh dikhā ke kiā krẽdā hɛ

ਕਾਲੂ ਖਬਰ ਸਾਰ ਲੈਣਿ ਆਇਆ
kālū khabar sār lɛṇ āiā

ਕਾਲੂ ਮਥਾ ਚੁੰਮਿਆ ਗਲਿ ਵਿਚ ਲੀਤੋਸੁ
kālū matthā čũmiā gal wič lītos

ਕੀ ਖਟਿਆ ਕੀ ਖਾਧਾ

kī khaṭṭiā kī khā́dā

ਨਾ ਤੁਸਾਂ ਖਬਰ ਸਾਰ ਕਿਰਤਿ ਦੀ ਲੀਤੀ
nā tusā̃ khabar sār kirt dī lītī

ਨਾ ਤੁਸਾਂ ਕਥਾ ਕਹਾਣੀ ਕੀਤੀ
nā tusā̃ kathā kahāṇī kītī

ਸੋ ਕੁਛ ਤੇਰਾ ਗਵਾਇਆ ਨਾਹੀ
so kuč̌h terā gwāiā nāhī

ਹੋਰੁ ਕਥਾ ਕਹਾਣੀ ਦੀ ਅਸਾਨੂੰ ਟੋਲਿ ਹੈ
hor kathā kahāṇī dī asānū̃ ṭol hɛ

ਅਸਾਥੋਂ ਤੈਨੂ ਵਧੇਰਾ ਦਰਦੁ ਹੈ
asāthõ tɛnū wadèrā dard hɛ

ਮੂਲਾ ਚੋਣਾ ਖਤ੍ਰੀ ਹੈ ਪਖੋਕੇ ਰੰਧਾਵੇ ਕਾ ਪਟਵਾਰੀ ਉਸ ਦੇ ਘਰਿ ਧੀ ਹੈ
mūlā č̌oṇā khatrī hɛ pakhoke rā̃dā̀we kā paṭwārī us de kàr tī̀ hɛ

ਓਹੁ ਭੀ ਖਰਾ ਖਾਵਦਾ ਹੈ
ó pī̀ kharā khāwdā hɛ

ਪੁੰਨ ਅਰਥ ਕੁੜਮਾਈ ਕਰਦਾ ਹੈ
pũn arth kuṛmāī kardā hɛ

ਮਹਤਾ ਜੀ ਤੁਸੀਂ ਚਿਤਿ ਠਉਰਿ ਰਖਹੁ
mέtā jī tusī̃ čit ṭhɔr rakkho

ਜੋ ਨਾਨਕ ਦਾ ਸੁਖੁ ਡਿਠਾ ਹਉ ਠੰਡਾ ਹੋਆ
jo nānak dā sukh ḍiṭṭhā hɔ ṭhā̃ḍā hoā

ਤੂ ਦਿਹਾੜੀ ਕੂਕਦਾ ਆਹੋ
tū dihāṛī kūkdā āho

ਨਾਨਕ ਦਾ ਸੁਖੁ ਮਰਦਾ ਜੀਵਦਾ ਦੇਖਾਂ
nānak dā sukh mardā jīwdā dekhā̃

ਕਾਲੂ ਕਹਿਆ ਦੇਖੁ ਪੁਤ੍ਰ ਜੈ ਰਾਮ ਜਿਤੁ ਵਖਤ ਨਾਨਕ ਦੀ ਕੁੜਮਾਈ ਹੋਈ ਮੈਨੋ ਤੁਰਤ ਖਬਰ ਕਰਣੀ ਅਤੇ ਨਾਨਕ ਨੂੰ ਨਜਰ ਵਿਚਿ ਰਖਣਾ
kālū kέā dekh putar jɛ rām jit wakht nānak dī kuṛmāī hoī mɛno turt khabar karṇī ate nānak nū̃ nazar wič̌ rakkhaṇā

ਆਪਣੀ ਵਲਿ ਛਿਕ ਲੇਉ
āpṇī wal č̌hik leo

ਪੁਤ੍ਰ ਉਸ ਦੇ ਭਾਣੇ ਲਖੁ ਕਖੁ ਬਰਾਬਰਿ ਹੈ
putr us de pā̀ṇe lakh kakh brābar hɛ

ਭਾਈ ਬਾਲਾ ਤੂ ਨਾਨਕ ਦਾ ਖਾਸ ਕਾਰ ਗੁਜਾਰੁ ਹੈਂ
pā̀ī bālā tū nānak dā khās kār guzār hɛ̃

ਟਕਾ ਪੈਸਾ ਨਾਲਿ ਰਹਦੀ ਮਰਮ ਹੋਦੀ ਹੈ
ṭakā pɛsā nāl rέdī maram hodī hɛ

ਬਾਲੇ ਕਹਿਆ ਮਹਤਾ ਜੀ ਮਤ ਕੋਈ ਜੀ ਤੇ ਗੁਮਾਨੁ ਹੋਵੀ

bāle kɛ́ā mɛ́tā jī mat koī jī te gumān howī

ਅਸਾਨੂੰ ਨਾਨਕ ਜੀ ਪਰਮੇਸਰ ਨਦਰਿ ਆਂਵਦਾ ਹੈ
asānū̃ nānak jī parmesar nadar ā̃wdā hɛ

ਅਸਾਨੂੰ ਏਹ ਭੁਖ ਹੈ
asānū̃ é pùkh hɛ

ਜੋ ਨਾਨਕ ਜੀ ਕਰੈ ਸੋ ਹੋਇ
jo nānak jī karɛ so hoe

ਭਲਾ ਮਹਤਾ ਹੁਣਿ ਤੁਸੀਂ ਸਿਧਾਰੋ
pàlā mɛ́tā huṇ tusī̃ sidā̀ro

ਜਿਤੁ ਘੜੀ ਕੁੜਮਾਈ ਹੋਈ ਤਿਤੇ ਘੜੀ ਅਸੀਂ ਕਾਰਜੁ ਕਰਣਾ
jit kàṛī kuṛmāī hoī tite kàrī asī̃ kāraj karṇā

**ਸੁਲਤਾਨਪੁਰ** sultānpur

ਨਾਂਵ, ਪੁਲਿੰਗ
ਨਗਰ ਦਾ ਨਾਂ

**ਬਾਬਾ ਨਾਨਕ ਸੁਲਤਾਨਪੁਰ ਪਹੁੰਚੇ**
bābā nānak sultānpur pɔ̃́če

ਬੇਬੇ ਨਾਨਕੀ ਨਾਲ ਬਾਬਾ ਨਾਨਕ ਜੀ ਦਾ ਬਹੁਤ ਪਿਆਰ ਸੀ। ਜਦੋਂ ਵੀ ਉਹਨਾਂ ਦੀ ਭੈਣ ਯਾਦ ਕਰਦੀ ਸੀ ਉਸ ਨੂੰ ਦਰਸ਼ਨ ਦੇਂਦੇ ਸਨ। ਇਕ ਵਾਰੀਂ ਇਸ ਤਰਾਂ ਹੀ ਹੋਇਆ। ਬੇਬੇ ਨਾਨਕੀ ਜੀ ਨੇ ਆਪਣੇ ਵੀਰ ਨਾਨਕ ਜੀ ਨੂੰ ਚਿਤਵਿਆ ਤੇ ਨਾਨਕੀ ਜੀ ਨੇ ਮਰਦਾਨੇ ਤੇ ਬਾਲੇ ਨੂੰ ਕਿਹਾ ਕਿ ਬੇਬੇ ਜੀ ਨੇ ਯਾਦ ਕੀਤਾ ਹੈ, ਅਸੀਂ ਹੁਣ ਸੁਲਤਾਨਪੁਰ ਜਾਣਾ ਹੈ। ਮਰਦਾਨੇ ਨੇ ਕਿਹਾ, ਜੀ ਅਸੀਂ ਤਾਂ ਸੁਲਤਾਨਪੁਰ ਤੋਂ ਕਈ ਸੌ ਕੋਹ ਦੂਰ ਹਾਂ, ਕਿਸ ਤਰਾਂ ਸੁਲਤਾਨਪੁਰ ਪਹੁੰਚਾਂਗੇ ਤੇ ਫਿਰ ਤੁਸਾਂ ਇਹ ਉਦਾਸੀ ਵੀ ਨਹੀਂ ਭੰਗ ਕਰਨੀ। ਬਾਬਾ ਜੀ ਨੇ ਕਿਹਾ ਕਿ ਇਹ ਸਭ ਕਰਤਾਰ ਦੇ ਹਥ ਹੈ। ਅਸੀਂ ਕਿੱਥੇ ਜਾਣਾ ਹੈ, ਕਿਵੇਂ ਜਾਣਾ ਹੈ, ਕਦੋਂ ਜਾਣਾ ਹੈ। ਅਸੀਂ ਕਰਤਾਰ ਦੀ ਰਜ਼ਾਅ ਵਿਚ ਰਹਿੰਦੇ ਹਾਂ। ਤਾਂ ਓਸੇ ਵੇਲੇ ਕਰਤਾਰ ਨੇ ਉਹਨਾਂ ਨੂੰ ਸੁਲਤਾਨਪੁਰ ਪਹੁੰਚਾ ਦਿੱਤਾ।

ਸੁਲਤਾਨਪੁਰ ਪਹੁੰਚੇ ਤਾਂ ਸੇਵਾਦਾਰ ਤੁਲਸਾ ਨੇ ਬੇਬੇ ਜੀ ਨੂੰ ਦੱਸਿਆ ਕਿ ਬਹੂ ਜੀ ਆਪ ਦਾ ਭਾਈ ਆਇਆ ਹੈ। ਬੇਬੇ ਜੀ ਨੂੰ ਚਾਅ ਚੜ੍ਹ ਗਿਆ। ਉਹ ਆਪਣੇ ਵੀਰ ਨੂੰ ਬੜੇ ਆਦਰ ਪਿਆਰ ਨਾਲ ਮਿਲੇ। ਬਾਬਾ ਜੀ ਨੇ ਆਪਣੀ ਪਿਆਰੀ ਭੈਣ ਨੂੰ ਕਿਹਾ ਕਿ ਤੁਸੀਂ ਯਾਦ ਕੀਤਾ ਸੀ, ਸੋ ਅਸੀਂ ਝਬ ਆ ਗਏ ਹਾਂ। ਬੇਬੇ ਜੀ ਨੇ ਕਿਹਾ ਕਿ ਮੈਂ ਤਾਂ ਅਜ ਹੀ ਯਾਦ ਕੀਤਾ ਸੀ। ਤੁਸੀਂ ਕਿਤੇ ਨੇੜੇ ਹੀ ਸੀ ਤਾਂ ਮਰਦਾਨੇ ਨੇ ਦੱਸਿਆ ਕਿ ਅਸੀਂ ਤਾਂ ਬਹੁਤ ਦੂਰ ਸਾਂ. ਕਈ ਸੌ ਕੋਹ ਦੂਰ। ਬੇਬੇ ਜੀ ਦੇ ਬਹੁਤ ਜ਼ੋਰ ਲਾਉਣ ਤੇ ਬਾਬਾ ਨਾਨਕ ਤੇ ਉਹਨਾਂ ਦੇ ਸਾਥੀ ਇਕ ਰਾਤ ਸੁਲਤਾਨਪੁਰ ਬੇਬੇ ਨਾਨਕੀ ਪਾਸ ਰਹੇ। ਅੱਧੀ ਰਾਤ ਨੂੰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਬੇਬੇ ਜੀ ਨੂੰ ਕਰਤਾਰ

ਕਰਤਾਰ ਕਿਹਾ ਤੇ ਓਸੇ ਤਰਾਂ ਹੀ ਤਿੰਨੇ ਯਾਤਰੂ ਜਿੱਥੋਂ ਗਏ ਸਨ, ਓਥੇ ਹੀ ਪਹੁੰਚ ਗਏ। ਕਰਤਾਰ ਦੀ ਰਜ਼ਾਅ ਵਿਚ ਆਪਣੀ ਉਦਾਸੀ ਜਾਰੀ ਰੱਖੀ।

ਫੇਰਿ ਉਥੇ ਗੁਰੂ ਨਾਨਕ ਕਹਿਆ, ਬਾਲਾ ਭਾਈ ਅਸਾਨੂੰ ਬੇਬੇ ਜੀ ਯਾਦਿ ਕੀਤਾ ਹੈ। ਬਾਲੇ ਆਖਿਆ ਜੀ ਕੀਤਾ ਹੋਸੀ। ਫੇਰਿ ਗੁਰੂ ਨਾਨਕ ਆਖਿਆ, ਭਾਈ ਬਾਲਾ ਜਾਇਆ ਚਾਹੀਏ। ਬਾਲੇ ਆਖਿਆ ਜੀ ਅਸੀਂ ਉਥੋਂ ਕਿਤਨੇ ਕੋਹ ਆਹੇ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਏਥੋਂ ਸਤਾਈ ਸੈ ਕੋਹ ਹੈ। ਤਾਂ ਫੇਰਿ ਬਾਲੇ ਆਖਿਆ ਜੀ ਪਹੁਚੀਏਗਾ ਕਦਿ। ਫੇਰਿ ਗੁਰੂ ਨਾਨਕ ਕਹਿਆ, **ਭਾਈ ਬਾਲਾ ਕਰਤਾਰ ਝਬਿ ਲੈ ਜਾਵੈਗਾ।** ਦੂਇ ਪਹਰਾ ਵੇਲੇ ਗਲਾਂ ਕੀਤੀਆਂ ਆਹੀ ਅਤੇ ਸੰਧਿਆ ਵੇਲੇ ਕੂਚ ਕੀਤਾ। ਇਕ ਘੜੀ ਰਾਤਿ ਗਈ ਆਇ ਸੁਲਤਾਨਪੁਰ ਵੜੇ ਜੈ ਰਾਮ ਦੇ ਘਰਿ, ਅਚਾਣਕ। ਤੁਲਸਾਂ ਦੇਖੋ ਤਾਂ ਬਹੂ ਜੀ ਦਾ ਭਾਈ ਆਇਆ ਹੈ। ਤੁਲਸਾ ਕੂਕੀ, **ਬਹੂ ਜੀ ਵਧਾਈ ਏ ਤੁਮਾਰਾ ਭਾਈ ਜੀ ਆਇਆ ਹੈ।** ਨਾਨਕੀ ਦੇਖੇ ਤਾਂ ਸਚੀ ਮੁਚੀ ਆਇਆ ਹੈ। ਨਾਨਕੀ ਪੈਰਾਂ ਤੇ ਢਹਿਦੀ ਸੀ ਜੋ ਗੁਰੂ ਨਾਨਕ ਅਗੋਂ ਪਕੜਿ ਲੀਤੀ। ਆਖਿਉਸੁ, ਬੇਬੇ ਜੀ ਤੁਸਾਂ ਮੈਨੂੰ ਯਾਦ ਜੋ ਕੀਤਾ ਅਸਾਂ ਆਖਿਆ ਬੇਬੇ ਜੀ ਦਾ ਦਰਸਨੁ ਕਰੀਏ। ਤਾਂ ਨਾਨਕੀ ਬੋਲੀ, ਭਾਈ ਜੀ **ਤੁਸੀਂ ਕਿਥਾਊਂ ਨੇੜੇ ਆਹੇ**। ਅਸਾਂ ਦੁਪਹਰ ਵੇਲੇ ਯਾਦ ਕੀਤਾ ਆਹਾ। ਤੁਸੀਂ ਨੇੜੇ ਹੋਸੋ। ਤਾਂ ਮਰਦਾਨੇ ਆਖਿਆ, ਰਜਾਦੀ ਜੀ **ਗੁਰੂ ਨਾਨਕ ਏਕ ਘੜੀ ਵਿਚਿ ਸਤਾਈ ਸੈ ਕੋਹਾਂ ਤੇਰੇ ਵਾਸਤੇ ਆਇਆ ਹੈ** ਅਤੇ ਅਸਾਨੂੰ ਭੀ ਲਿਆਇਆ ਹੈ। ਤਾਂ ਗੁਰੂ ਨਾਨਕ ਆਖਿਆ ਚੁਪ ਮਰਦਾਨਾ ਚੁਪ ਕਰ। ਤਾਂ ਗੁਰੂ ਨੇ ਨਾਨਕੀ ਨੂੰ ਆਖਿਆ, ਬੇਬੇ ਜੀ ਤੁਸਾਂ ਅਸਾਨੂੰ ਯਾਦ ਕੀਤਾ ਆਹਾ। ਤਾਂ **ਅਸਾਂ ਤੁਰਤ ਆਏ ਆਹੇ**। ਪਰ ਅਸੀਂ ਰਾਹ ਉਪਰ ਆਹੇ ਤੁਸਾਂ ਕੁਛੁ ਆਖਣਾ ਹੈ ਸੋ ਆਖੋ। ਤਾਂ ਨਾਨਕੀ ਆਖਿਆ, ਜੀ ਤੁਸਾਡੇ ਦਰਸਨਿ ਦੀ ਚਾਹ ਆਹੀ ਅਸਾਂ ਤੁਸਾਂ ਨੂੰ ਏਤ ਵਾਸਤੇ ਯਾਦ ਕੀਤਾ ਆਹਾ। ਬਹੁਤ ਵਰੇ ਗੁਜਰੇ ਅਤੇ **ਭਾਈ ਜੀ ਅਸਾਨੂੰ ਵਿਸਾਰਿਆ**। ਤਾਂ ਗੁਰੂ ਨਾਨਕ ਕਹਿਆ, ਭਲਾ ਬੇਬੇ ਜੀ **ਤੇਰੀ ਚਿਤਵਨੀ ਪੂਰੀ ਹੋਈ ਹੈ।** ਤੂ ਅਸਾਨੂੰ ਹੁਣਿ ਖੁਸੀ ਕਰੁ। ਤਾਂ ਤੁਲਸਾਂ ਆਖਿਆ, ਠਾਕੁਰ ਜੀ ਤੁਮ ਤੋ ਅਬੀ ਆਏ ਅਰੁ ਅਬੀ ਜਾਤੇ ਹੋ ਭਾਈਯਾ ਜੀ ਕੋ ਆਵਣੇ ਦੇਉ। ਤਾਂ ਗੁਰੂ ਆਖਿਆ, ਤੁਲਸਾਂ ਅਸਾਂ ਜਰੂਰ ਜਾਵਣਾ ਹੈ। ਤਾਂ ਗੁਰੂ ਨਾਨਕ ਕਹਿਆ ਜੋ ਬੇਬੇ ਜੀ ਤੁਸੀਂ

ਮੇਰੀ ਵਲੋਂ ਜੀਜੇ ਜੀ ਦੀ ਬਹੁਤ ਬੇਨਤੀ ਕਰਣੀ। ਤਾਂ **ਨਾਨਕੀ ਦੀਆਂ ਹੰਝੂ ਨਿਕਲਿ ਪਈਆਂ ਤਾਂ ਨਾਨਕੀ ਸਿਰੀ ਚੰਦ ਨੂੰ ਅਗੇ ਆਨਿ ਖੜਾ ਕੀਤਾ**। ਤਾਂ ਗੁਰੂ ਨਾਨਕ ਕਹਿਆ, ਬੇਬੇ ਜੀ ਤੁਸਾਂ ਏਹ ਗਲ ਨਾਹੀਂ ਕਰਣੀ ਕਿਉ ਜੋ ਮੈਂ ਤੁਸਾਡੇ ਵਾਸਤੇ ਕਿਥੋਂ ਆਇਆ ਆਹਾ। ਤਾਂ ਨਾਨਕੀ ਆਖਿਆ ਜੀ ਤੁਸੀਂ ਹਿਕ ਮਹੀਨਾ ਰਹੋ ਏਥੇ ਮੇਰੇ ਪਾਸਿ। ਗੁਰੂ ਨਾਨਕ ਆਖਿਆ, ਬੇਬੇ ਜੀ ਅਸੀਂ ਤੁਸਾਂ ਪਾਸਿ ਬਹੁਤੁ ਚਿਰ ਰਹੀਏਂਗੇ ਪਰ **ਹੁਣਿ ਅਸੀਂ ਰਾਹ ਉਤੇ ਆਹੇ। ਤਸਾਡਾ ਭਲ਼ਾ ਏਸੇ ਗਲ ਵਿਚਿ ਹੈ। ਤੁਸੀਂ ਅਸਾਨੂੰ ਖੁਸੀ ਦੇਵੋ**। ਤਾਂ ਨਾਨਕੀ ਡਰੀ, ਆਖਿਉਸ ਜੀ ਜੋ ਤੁਸਾਡੀ ਰਜਾਇ, **ਨਾਨਕੀ ਆਖਿਆ ਜੀ ਪਰਸਾਦੁ ਤਾਂ ਜੇਵਿ ਜਾਵੋ।** ਤਾਂ ਗੁਰੂ ਨਾਨਕ ਆਖਿਆ, ਬੇਬੇ ਜੀ ਮਰਦਾਨੇ ਤੈਨੂੰ ਕੁਝੁ ਤਈਆਰ ਹੈ ਸੋ ਦੇਵੋ। **ਅੰਦਰੋ ਨਾਨਕੀ ਪਕਵਾਨ ਪਤਾਸੇ ਅਤੇ ਕੜਿਆ ਦੁਧੁ ਅਗੇ ਆਨਿ ਰਖਿਆ।** ਗੁਰੂ ਨਾਨਕ ਆਖਿਆ ਖਾਇ ਮਰਦਾਨਾ। ਮਰਦਾਨੇ ਆਖਿਆ, ਜੀ ਤੁਸੀਂ ਖਾਵੋ, ਤਾਂ ਮੈਂ ਵੀ ਖਾਵਾਂ। ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਲੈ ਵੰਡ। ਬਾਲੈ ਵੰਡੇ ਤ੍ਰਿਹਾਂ ਖਾਧੇ। ਤਾਂ ਗੁਰੂ ਨਾਨਕ ਆਖਿਆ **ਲੈ ਬੇਬੇ ਜੀ ਅਸਾਡਾ ਕਰਤਾਰ ਕਰਤਾਰ।** ਤਾਂ ਗੁਰੂ ਨਾਨਕ ਨੂ ਨਾਨਕੀ ਆਖਿਆ, ਜੀ ਭਾਈ ਜੀ ਫੇਰਿ ਕਦ ਦਰਸਨ ਦੇਸੋ। ਤਾਂ ਗੁਰੂ ਨਾਨਕ ਆਖਿਆ, **ਬੇਬੇ ਜੀ ਅਸੀਂ ਤੁਸਾਡੇ ਪਾਸਿ ਆਹੇ**। ਜਦਿ ਤੁਸੀਂ ਯਾਦਿ ਕਰੋਗੇ ਤਦੀ ਅਸੀਂ ਤੁਸਾਡੇ ਪਾਸ ਹਾਜਰ ਆਹੇ। ਤਾਂ ਨਾਨਕੀ ਆਖਿਆ, ਜੀ ਜੋ ਤੁਸਾਡੀ ਰਜਾਇ ਤਾਂ ਫੇਰਿ ਬਾਲੇ ਆਖਿਆ ਹਿਕ ਬੇਨਤੀ ਸੁਣੋ ਤਾਂ ਮੈਂ ਆਖਾਂ। ਗੁਰੂ ਨਾਨਕ ਆਖਿਆ ਆਖ ਭਾਂਈ ਬਾਲਾ। **ਤੇਰਾ ਆਖਿਆ ਅਸਾਂ ਕਦੀ ਨਾਹੀ ਫੇਰਿਆ।** ਬਾਲੇ ਆਖਿਆ ਜੀ ਤੁਸੀਂ ਅਜ ਦੀ ਰਾਤਿ ਬੇਬੇ ਜੀ ਪਾਸਿ ਰਹੋ ਬੇਬੇ ਜੀ ਭੀ ਰਾਜੀ ਰਹੈ। ਬੇਬੇ ਜੀ ਮੁਹੋਂ ਤਾਂ ਕੁਝ ਆਖਿ ਨਾਹੀਂ ਸਕਦੀ ਪਰੁ **ਤੁਸੀਂ ਬੇਬੇ ਜੀ ਨੂੰ ਰੰਜੁ ਨਾ ਕਰੋ**। ਤਾਂ ਗੁਰੂ ਨਾਨਕ ਰਾਤਿ ਬੇਬੇ ਜੀ ਪਾਸਿ ਗੁਜਰਾਨ ਕੀਤੀ। ਜਿਥੇ ਪਹਰ ਰਾਤਿ ਰਹੀ ਤਿਥੇ ਗੁਰੂ ਨਾਨਕ ਇਸਨਾਨੁ ਕੀਤਾ। ਨਾਲੇ ਮਰਦਾਨੇ ਭੀ ਕੀਤਾ, ਇਸਨਾਨ ਕਰਦਿਆਂ ਬੇਬੇ ਨੂੰ ਆਖਿਓਸ ਕਰਤਾਰ ਕਰਤਾਰ। ਉਥੋਂ ਜੋ ਉਡਾਰੀ ਲੀਤੀ ਉਸ ਸੋ ਬਵੰਜਾ ਸੈ ਕੋਹ। ਪਰਭਾਤ ਆਇ ਉਤਰੇ। ਤਾਂ ਗੁਰੂ ਨਾਨਕ ਬੋਲਿਆ, ਭਾਈ ਮਰਦਾਨਾ ਅਸੀਂ ਕਿਥੇ ਆਹੇ ਅਤੇ ਕਿਥੇ ਆਏ ਆਹੇ।

ਤਾਂ ਬਾਲਾ ਬੋਲਿਆ ਜੀ ਤੇਰੀ ਤੂਹੈਂ ਜਾਣੁ **ਅਸਾਨੂ ਸੋਝੀ ਤੇਰੀ ਕਾਈ ਨਾਹੀ।** ਕਿਆ ਜਾਪੇ ਤੂੰ ਪਰਮੇਸੁਰ ਹੈਂ ਕੇ ਤੂੰ ਸਾਧ ਹੈ ਅਸੀਂ ਤਾਂ ਕੁਝ ਨਾਹੀ ਜਾਣਦੇ। ਤਾਂ ਫੇਰਿ ਗੁਰੂ ਨਾਨਕ ਮਰਦਾਨੇ ਨੂੰ ਪੁਛਿਆ ਕਿਉਂ ਮਰਦਾਨਾ ਅਸੀਂ ਕਿਥੇ ਆਏ ਆਹੇ, ਤਾਂ ਮਰਦਾਨੇ ਆਖਿਆ ਜੀ ਜਿਥੋਂ ਤੁਸਾਂ ਅਢਾਈ ਹਜਾਰ ਕੋਹਾਂ ਦੀ ਉਡਾਰੀ ਲੀਤੀ ਆਹੀ ਅਤੇ ਮਕੇ ਜਾਇ ਨਿਕਲੇ ਆਹੇ ਅਸੀਂ ਉਥੇ ਹੀ ਆਏ ਆਹੇ। ਤਾਂ ਗੁਰੂ ਨਾਨਕ ਆਖਿਆ ਮਰਦਾਨਾ **ਤੈਨੂੰ ਭਲਾ ਚਿਤਿ ਰਹਿਆ ਹੈ**। ਮਰਦਾਨਾ ਆਖਿਆ ਜੀ ਤੁਸਾਡੀ ਕਿਰਪਾ ਨਾਲਿ।

ਬਾਲੇ ਵਾਲੀ ਜਨਮ ਸਾਖੀ, ੨੯੪-੨੯੫

ਸੁਲਤਾਨਪੁਰ
sultānpur

ਭਾਈ ਬਾਲਾ ਕਰਤਾਰ ਝਬਿ ਲੈ ਜਾਵੈਗਾ
pā̀ī bālā kartār čàb lɛ jāwɛgā

ਬਹੁ ਜੀ ਵਧਾਈ ਏ ਤੁਮਾਰਾ ਭਾਈ ਜੀ ਆਇਆ ਹੈ
bahū jī wdā̀ī e tumārā pā̀ī jī āiā hɛ

ਤੁਸੀਂ ਕਿਥਾਊਂ ਨੇੜੇ ਆਹੇ
tusī kithāū̃ neṛe āhe

ਗੁਰੂ ਨਾਨਕ ਏਕ ਘੜੀ ਵਿਚਿ ਸਤਾਈ ਸੈ ਕੋਹਾਂ
gurū nānak ek kàṛī wič stāī sɛ kohā̃

ਤੇਰੇ ਵਾਸਤੇ ਆਇਆ ਹੈ
tere wāste āiā hɛ

ਅਸਾਂ ਤੁਰਤ ਆਏ ਆਹੇ
asā̃ turt āe āhe

ਭਾਈ ਜੀ ਅਸਾਨੂੰ ਵਿਸਾਰਿਆ
pā̀ī jī asānū̃ wisāriā

ਤੇਰੀ ਚਿਤਵਨੀ ਪੂਰੀ ਹੋਈ ਹੈ
terī čitāwnī pūrī hoī hɛ

ਨਾਨਕੀ ਦੀਆਂ ਹੰਝੂ ਨਿਕਲਿ ਪਈਆਂ ਤਾਂ ਨਾਨਕੀ ਸਿਰੀ ਚੰਦ ਨੂੰ ਅਗੇ ਆਨਿ ਖੜਾ ਕੀਤਾ
nānki dīā̃ hǻjū nikal paīā̃ tā̃ nānkī srī čād nū̃ agge ān kháṛā kītā

ਹੁਣਿ ਅਸੀਂ ਰਾਹ ਉਤੇ ਆਹੇ
huṇ asī̃ rā́ utte āhe

ਤਸਾਡਾ ਭਲ਼ਾ ਏਸੇ ਗਲ ਵਿਚਿ ਹੈ
tasāḍā pàlā ese gal wič hɛ

ਤੁਸੀਂ ਅਸਾਨੂੰ ਖੁਸੀ ਦੇਵੋ
tusī̃ asānū̃ khusī dewo

ਨਾਨਕੀ ਆਖਿਆ ਜੀ ਪਰਸਾਦੁ ਤਾਂ ਜੇਵਿ ਜਾਵੋ
nānkī ākhiā jī parsād tā̃ jew jāwo

ਅੰਦਰੋ ਨਾਨਕੀ ਪਕਵਾਨ ਪਤਾਸੇ ਅਤੇ ਕੜਿਆ
ãdrõ nānkī pakwān ptāse ate káṛiā

ਦੁਧੁ ਅਗੇ ਆਨਿ ਰਖਿਆ
dúd agge ān rakkhiā

ਲੈ ਬੇਬੇ ਜੀ ਅਸਾਡਾ ਕਰਤਾਰ ਕਰਤਾਰ
lɛ bebe jī asāḍā kartar kartar

ਬੇਬੇ ਜੀ ਅਸੀਂ ਤੁਸਾਡੇ ਪਾਸਿ ਆਹੇ
bebe jī asī̃ tusāḍe pās āhe

ਤੇਰਾ ਆਖਿਆ ਅਸਾਂ ਕਦੀ ਨਾਹੀ ਫੇਰਿਆ
terā ākhiā asā̃ kadī nāhī pheriā

ਤੁਸੀਂ ਬੇਬੇ ਜੀ ਨੂੰ ਰੰਜੁ ਨਾ ਕਰੋ
tusī̃ bebe jī nū̃ rāj nā karo

ਅਸਾਨੂ ਸੋਝੀ ਤੇਰੀ ਕਾਈ ਨਾਹੀ
asānū sójī terī kāī nāhī

ਤੈਨੂੰ ਭਲਾ ਚਿਤਿ ਰਹਿਆ ਹੈ
tɛnū̃ pàlā čit rahiā hɛ

**ਸੁਵੰਨੀ** suwãnī
ਵਿਸ਼ੇਸ਼ਣ
ਸੋਹਣੇ ਵੰਨ ਵਾਲੀ, ਸੋਹਣੇ ਰੰਗ ਵਾਲੀ

**ਧਰਣਿ ਸੁਵੰਨੀ ਖੜ ਰਤਨ ਜੜਾਵੀ**
tàrṇ suwãnī khaṛ ratan jṛāwī

ਸਤਿਗੁਰ ਦੀ ਸੇਵਾ ਵਿਚ ਗੁਰਮੁਖ ਲਈ ਇਹ ਧਰਤੀ ਸੁਵੰਨੀ ਹੈ, ਸੋਹਣੀ ਹੈ।ਇਸ ਦੇ ਅਨਹਦ ਨਾਦ ਵਿਚ ਸੁਰਤਿ ਲਾ ਕੇ ਗੁਰਮੁਖ ਸਤਿਗੁਰ ਦੇ ਚਰਨਾਂ ਵਿਚ ਨਿਵਾਸ ਕਰਦਾ ਹੈ।ਉਹ ਪਾਰਬ੍ਰਹਮ ਨੂੰ ਨੇੜਿਉਂ ਦੇਖਦਾ ਹੈ।ਉਸ ਨੂੰ ਕਰਤਾਰ ਦੇ ਬ੍ਰਹਮੰਡ ਦਾ ਸਚੁ ਸੁਝਦਾ ਹੈ।ਪਾਰਬ੍ਰਹਮ ਦੇ ਨਾਮ ਨੂੰ ਧਿਆਉਂਦਿਆ ਉਹ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਵਿਸਮਾਦ ਵਿਚ ਰਹਿੰਦਾ ਹੈ।ਉਸ ਨੂੰ ਕੋਈ ਦੁਖ ਨਹੀਂ ਲਗਦਾ।ਉਹ ਆਪਣੇ ਕਰਤਾਰ ਦੀ ਕੁਦਰਤ ਵਿਚ ਸਮਾਅ ਜਾਂਦਾ ਹੈ।

ਸਲੋਕੁ ਮਃ ੫ ॥ **ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ** ॥ ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥ ੧ ॥ ਮਃ ੫ ॥ ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥ ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥ ੨ ॥ ਪਉੜੀ ॥ ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥ ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥ **ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ** ॥ ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥ **ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ** ॥ ੧੭ ॥

ਅ.ਗ.ਮ.੫, ੩੨੨

ਸੁਵੰਨੀ
suwãnī

**ਧਰਣਿ ਸੁਵੰਨੀ ਖੜ ਰਤਨ ਜੜਾਵੀ**
tàrṇ suwãnī khaṛ ratan jaṛāwī
**ਹਰਿ ਪ੍ਰੇਮ ਪੁਰਖੁ ਮਨਿ ਵੁਠਾ**
har prem purkh man wuṭṭhā
**ਹੋਇ ਸਗਲ ਕੀ ਰੇਣੁਕਾ**
hoe sagal kī reṇukā
**ਹਰਿ ਸੰਗਿ ਸਮਾਵਉ**
har sãg smāwo
**ਪਤਿਤ ਪੁਨੀਤ ਕਰਤਾ**
patit punīt kartā
**ਪੁਰਖੁ ਨਾਨਕ ਸੁਣਾਵਉ**
purkh nānak suṇāwo

**ਸੁਵਰਨ ਧਰਤੀ** suwarn tàrtī

ਨਾਂਵ, ਇਸਤ੍ਰੀਲਿੰਗ
ਉੱਤਮ ਧਰਤੀ, ਸੋਨੇ ਵਰਗੀ ਧਰਤੀ

### ਬਾਬਾ ਨਾਨਕ ਸੁਵਰਨ ਧਰਤੀ ਆ ਨਿਕਲੇ

bābā nānak suwarn tàrtī ā nikle

ਆਪਣੀ ਇਕ ਉਦਾਸੀ ਵਿਚ ਬਾਬਾ ਨਾਨਕ, ਭਾਈ ਬਾਲਾ ਤੇ ਭਾਈ ਮਰਦਾਨਾ ਸੁਵਰਨ ਧਰਤੀ ਆ ਨਿਕਲੇ। ਮਰਦਾਨਾ ਬੜਾ ਉਦਾਸ ਸੀ। ਉਸ ਨੂੰ ਭੁਖ ਲੱਗੀ ਸੀ ਤੇ ਨੇੜੇ ਤੇੜੇ ਕੋਈ ਸ਼ਹਿਰ ਨਹੀਂ ਸੀ। ਬਾਬਾ ਜੀ ਨੇ ਮਰਦਾਨੇ ਨੂੰ ਸੰਤੋਖ ਕਰਨ ਲਈ ਕਿਹਾ ਤੇ ਜਦੋਂ ਇਕ ਸ਼ਹਿਰ ਨਜ਼ਰ ਆਇਆ ਤੇ ਮਰਦਾਨੇ ਨੂੰ ਕਿਹਾ ਸ਼ਹਿਰੋਂ ਆਹਰ ਕਰ ਆਵੇ, ਐਵੇਂ ਨਾ ਓਦਰੇ। ਮਰਦਾਨੇ ਪਾਸ ਕੋਈ ਪੈਸਾ, ਟਕਾ ਨਹੀਂ ਸੀ, ਉਹ ਡਰਦਾ ਸੀ ਕਿ ਬਿਨਾਂ ਪੈਸੇ ਦੇ ਉਹ ਕਿਸ ਤਰਾਂ ਸ਼ਹਿਰ ਵਿਚ ਆਹਰ ਕਰੇਗਾ। ਬਾਬਾ ਜੀ ਨੇ ਦਿਲਾਸਾ ਦਿੱਤਾ ਕਿ ਕੋਈ ਫਿਕਰ ਵਾਲੀ ਗਲ ਨਹੀਂ। ਸ਼ਹਿਰ ਵਿਚ ਉਸ ਨੂੰ ਜੋ ਚਾਹੀਦਾ ਹੋਵੇਗਾ ਮਿਲ ਜਾਵੇਗਾ। ਮਰਦਾਨਾ ਸ਼ਹਿਰ ਵਿਚ ਗਿਆ ਤਾਂ ਕੀ ਵੇਖੇ, ਸਭ ਪਾਸੇ ਸੋਨੇ ਦੀ ਧਰਤੀ ਹੈ। ਸੋਨੇ ਦੀਆਂ ਦੁਕਾਨਾਂ, ਸੋਨੇ ਦੇ ਹੀ ਵੱਟੇ ਸਭ ਕੁਝ ਤੋਲਣ ਲਈ। ਮਰਦਾਨੇ ਨੂੰ ਇਕ ਭਲਾ ਪੁਰਸ਼ ਮਿਲਿਆ ਜਿਸ ਨੇ ਉਸ ਨੂੰ ਇਕ ਦੁਕਾਨ ਤੋਂ ਢਾਈ ਸੇਰ ਮਠਿਆਈ ਸੋਨੇ ਦੇ ਵੱਟਿਆਂ ਨਾਲ ਤੋਲ ਕੇ ਖੁਆ ਦਿੱਤੀ।

ਮਰਦਾਨੇ ਨੇ ਓਥੇ ਵੇਖਿਆ ਕਿ ਉਸ ਸੋਨੇ ਦੀ ਧਰਤੀ ਵਿਚ, ਉਸ ਸੋਨੇ ਦੇ ਨਗਰ ਵਿਚ ਕਿਸੇ ਨੂੰ ਕਿਸੇ ਚੀਜ਼ ਦੀ ਥੁੜ ਨਹੀਂ। ਕਰਤਾਰ ਆਪ ਹੀ ਸਭ ਕੁਝ ਪੈਦਾ ਕਰਦਾ ਹੈ ਤੇ ਆਪਣੇ ਜੀਆਂ ਦੀ ਦੇਖ ਭਾਲ ਕਰਦਾ ਹੈ। ਓਥੋਂ ਦਾ ਰਾਜਾ, ਕਵਲਨੈਨ ਬੜਾ ਧਰਮਾਤਮਾ ਹੈ। ਉਹ ਕਦੀ ਕਿਸੇ ਨੂੰ ਮੋੜਦਾ ਨਹੀਂ। ਸਭ ਲੋਕ ਉਸ ਦੀ ਪਰਜਾ ਬਣ ਕੇ ਖੁਸ਼ ਹਨ। ਸਭ ਪਾਸੇ ਸਚੁ ਤੇ ਸੰਤੋਖ ਵਰਤਦਾ ਹੈ। ਮਰਦਾਨੇ ਨੂੰ ਜਿਹੜਾ ਭਲਾ ਪੁਰਸ਼ ਮਿਲਿਆ ਸੀ, ਉਸ ਦਾ ਨਾਮ ਧਰਮ ਸਿੰਘ ਸੀ। ਉਸ ਨੇ ਮਰਦਾਨੇ ਨੂੰ ਪੁਛਿਆ ਕਿ ਉਸ ਨਾਲ ਹੋਰ ਵੀ ਕੋਈ ਹੈ। ਮਰਦਾਨੇ ਨੇ ਦੱਸਿਆ ਕਿ ਹੋਰ ਦੋ ਅਤੀਤ ਹਨ। ਉਸ ਦਾ ਗੁਰੂ ਪਉਣਹਾਰੀ ਹੈ, ਕੁਝ

ਅਚਵਿਤਾ ਨਹੀਂ, ਕੁਝ ਖਾਂਦਾ ਪੀਂਦਾ ਨਹੀਂ। ਧਰਮ ਸਿੰਘ ਨੂੰ ਬੜੀ ਹੈਰਾਨੀ ਹੋਈ ਤੇ ਉਹ ਪਕਵਾਨ ਬਣਵਾ ਕੇ ਬਾਬਾ ਜੀ ਕੋਲ ਉਦਿਆਨ ਵਿਚ ਆਇਆ। ਬਾਬਾ ਜੀ ਨੇ ਉਸ ਦੀ ਆਵਾਜ਼, ਕਰਤਾਰ. ਕਰਤਾਰ ਸੁਣ ਕੇ ਅੱਖਾਂ ਖੋਲ੍ਹੀਆਂ ਤੇ ਧਰਮ ਸਿੰਘ ਨਾਲ ਗੋਸ਼ਟਿ ਕੀਤੀ। ਉਹਨਾਂ ਆਪ ਕੁਝ ਨਾ ਅਚਵਿਆ ਤੇ ਸੁਵਰਨ ਧਰਤੀ ਦੇ ਰਾਜੇ ਬਾਰੇ ਪੁੱਛਿਆ। ਉਹਨਾਂ ਧਰਮ ਸਿੰਘ ਨੂੰ ਕਿਹਾ ਕਿ ਉਹ ਤਾਂ ਕੁਝ ਖਾਣਗੇ ਜੇ ਰਾਜਾ ਕਵਲਨੈਨ ਆਪ ਆਵੇ ਤੇ ਆਪਣੇ ਦੋਖ ਬਾਰੇ ਗੋਸ਼ਟਿ ਕਰੇ। ਧਰਮ ਸਿੰਘ ਨੇ ਪੁੱਛਿਆ, ਉਸ ਦਾ ਦੋਖ ਕੀ ਹੈ? ਬਾਬਾ ਜੀ ਨੇ ਦੱਸਿਆ ਕਿ ਜਿਸ ਨੂੰ ਦੋਖ ਹੁੰਦਾ ਹੈ, ਉਸ ਨੂੰ ਇਸ ਦੇ ਰਹੱਸ ਦਾ ਪਤਾ ਹੁੰਦਾ ਹੈ, ਬੰਦੇ ਦੇ ਅੰਤਰਕਰਣ ਦੇ ਅੰਦਰ ਬਹੁਤ ਕੁਝ ਹੁੰਦਾ ਰਹਿੰਦਾ ਹੈ। ਅੰਦਰ ਬਹੁਤ ਦੁਬਿਧਾ ਹੁੰਦੀ ਹੈ। ਉਤੋਂ ਪਾਣੀ ਨਿਰਮਲ ਤੇ ਸਥਿਰ ਨਜ਼ਰ ਆਉਂਦਾ ਹੈ ਪਰ ਉਸ ਦੇ ਥੱਲੇ, ਉਸ ਦੇ ਅੰਦਰ ਬੜੀ ਹਿਲਜੁਲ ਹੁੰਦੀ ਹੈ। ਕੋਈ ਕਿਸੇ ਦੇ ਦੋਖ ਨੂੰ ਨਹੀਂ ਜਾਣ ਸਕਦਾ। ਮਨੁਖ ਅੰਤਰ ਧਿਆਨ ਹੋ ਕੇ, ਕਾਦਰ ਦੀ ਕੁਦਰਤ ਦੇ ਰਹੱਸ ਨੂੰ ਲਭਦਾ ਹੈ, ਅੰਦਰ ਝਾਤੀ ਮਾਰਦਾ ਹੈ।

ਧਰਮ ਸਿੰਘ ਕਵਲਨੈਨ ਰਾਜੇ ਨੂੰ ਨਾਲ ਲੈ ਕੇ ਉਦਿਆਨ ਵਿਚ ਬਾਬਾ ਜੀ ਕੋਲ ਆਇਆ। ਰਾਜੇ ਨੇ ਬਾਬਾ ਜੀ ਨੂੰ ਕਰਤਾਰ, ਕਰਤਾਰ ਕਹਿ ਕੇ ਪੈਰਾਂ ਤੇ ਹਥ ਲਾ ਕੇ ਬੰਦਨਾ ਕੀਤੀ। ਬਾਬਾ ਜੀ ਨੇ ਰਾਜੇ ਨੂੰ ਉਸ ਦੇ ਪਿਛਲੇ ਜਨਮ ਦੀ ਯਾਦ ਦਿਵਾਈ ਤੇ ਦੱਸਿਆ ਕਿ ਕਿਵੇਂ ਉਸ ਨੂੰ ਕਰਤਾਰ ਨੇ ਇਹ ਰਾਜ ਦਿੱਤਾ ਹੈ ਤੇ ਕਿਸ ਤਰਾਂ ਉਹ ਰਾਜੇ ਸੁਧਰਸੈਨ ਦੇ ਅੱਗੇ ਨਿਉਂ ਕੇ ਨਾ ਚੱਲਣ ਦਾ ਦੋਖੀ ਹੈ। ਉਸ ਨੂੰ ਆਪਣਾ ਰਾਜ ਨਿਉਂ ਕੇ, ਨਿਮਰਤਾ ਨਾਲ ਦੂਸਰੇ ਧਰਮੀ ਰਾਜੇ ਦੀ ਸੇਵਾ ਵਿਚ ਕਰਨਾ ਚਾਹੀਦਾ ਹੈ। ਕਰਤਾਰ ਦੇ ਸਦੀਵੀ ਪ੍ਰਬੰਧ ਵਿਚ ਸਹਿਜ ਨਾਲ ਚਲਣਾ ਚਾਹੀਦਾ ਹੈ। ਸਭ ਰਾਜ ਭਾਗ, ਸਭ ਆਚਾਰ, ਸਭ ਕਿਰਦਾਰ ਇਕ ਸੁਰ ਵਿਚ, ਇਕ ਸਿਮਰਨ ਵਿਚ ਬੱਧੇ ਹੋਣ ਤਾਂ ਹੀ ਉਸ ਕਰਤਾਰ ਦੇ ਅਨਹਦ ਨਾਦ ਦਾ ਬਿਸਮਾਦ ਇਸ ਸੰਸਾਰ ਨੂੰ ਪਵਿੱਤਰ ਕਰੇਗਾ।

ਅਗੇ ਚਲੇ, ਜਾਂਦੇ ਜਾਂਦੇ ਜਿਥੇ ਨਾਨਕ ਕੀ ਸਮਾਧਿ ਲਗਿ ਜਾਏ, ਤਿਥੇ ਬੈਠੇ ਹੀ ਰਹਿ ਜਾਵਨਿ ਚਾਰਿ ਦਿਨ ਪੰਜ ਦਿਨ ਕਦੀ ਸਤ ਦਿਨ ਕਦੀ ਦੁਇ ਦਿਨ ਈ। ਸਤ ਮਹੀਨੇ ਅਤੇ ਤੇਰਾਂ ਦਿਨਾਂ ਵਿਚਿ ਟਾਪੂ ਅਤੇ ਸਮੁੰਦ੍ਰ ਦੇ ਵਿਚਿ ਚਲੇ ਜਾਈਏ। ਅਗੇ ਹਿਕ ਸਹਰ ਕੁਦਰਤੀ ਆਇਆ ਕੋਹਾਂ ਚਹੁ ਤੋਂ ਨਦਰਿ ਆਵਣਿ ਲਗਾ। ਤਾਂ **ਮਰਦਾਨੇ ਆਖਿਆ, ਜੀ ਕੋਈ ਸਹਰ ਭੀ ਆਵਸੀ ਕਿ ਅਸੀਂ ਉਜਾੜ ਹੀ ਵਿਚਿ ਚਲੇ ਜਾਈਏ।** ਤਾਂ ਗੁਰੂ ਆਖਿਆ, ਮਰਦਾਨਾ ਕਹੁ ਭੁਖ ਲਗੀ ਹੋਈ। ਤਾਂ ਮਰਦਾਨੇ ਆਖਿਆ, ਜੀ ਭੁਖ ਲਗੀ ਹੈ ਤਾਂ **ਇਥੇ ਕਿਆ ਕਿਸੇ ਅਗੇ ਆਣਿ ਧਰਿਆ ਹੈ** ਜੋ ਖਾਈਏ। ਤਾਂ ਗੁਰੂ ਆਖਿਆ, ਜੋ

**ਮਰਦਾਨਾ ਉਦਰ ਨਾਹੀਂ**। ਉਹ ਦੇਖੁ ਸਹਰ ਨਦਰਿ ਆਂਵਦਾ ਹੈ। **ਜੋ ਤੇਰੀ ਖੁਸੀ ਹੋਵੈਗੀ ਸੋਈ ਖਾਏ**, ਤਾਂ ਮਰਦਾਨੇ ਆਖਿਆ ਜੀ **ਕਿਸੇ ਦਿਨ ਈਵੇ ਜਿੰਦੁ ਨਿਕਲ ਜਾਸੀ।** ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਜਿੰਦੁ ਭੀ ਨਿਕਲਨੀ ਹੈ ਨਾ। ਅਤੇ ਜੇ ਭੁਖ ਨਾਲਿ ਨਿਕਲੇਗੀ ਤਾਂ ਅਸੀਂ ਫੇਰਿ ਪਾਇ ਲਈਏਂਗੇ, ਤੂੰ ਡਰ ਨਾਹੀਂ। ਮਰਦਾਨੇ ਆਖਿਆ, ਜੀ ਤੂੰ ਸਚਾ ਹੈਂ, **ਤੈਨੂੰ ਤਮਾਇ ਕਿਸੇ ਗਲਿ ਦੀ ਨਾਹੀਂ।** ਅਸੀਂ ਕਿ ਜਾਪੈ ਤੇਰੇ ਨਾਲਿ ਕਿਉ ਜੀਵਦੇ ਫਿਰਦੇ ਆਹੇ। ਤਾਂ ਗੁਰੂ ਕਹਿਆ, **ਮਰਦਾਨਾ ਤੂੰ ਈਵੇ ਜਾਣੁ ਜੋ ਜੀਵਦੇ ਫਿਰਦੇ ਆਹੇ ਸੋ ਅਸਾਨੂ ਕਰਤਾਰੁ ਜਿਵਾਂਇਦਾ ਹੈ। ਚਲੁ ਅਗੇ ਦਿਖਾ ਕਰਤਾਰ ਕਿਆ ਕਰਦਾ ਹੈ।** ਤਾਂ ਮਰਦਾਨੇ ਆਖਿਆ ਭਲਾ ਜੀ। **ਆਸਤੇ ਆਸਤੇ ਮਰਦਾਨੇ ਨੂੰ ਵਿਲਾਂਵਦੇ ਚਹੁ ਕੋਹਾ ਲੈ ਗਏ।** ਸਹਰ ਦੇ ਗੋਇਰੇ ਜਾਇ ਬੈਠੇ। ਗੁਰੂ ਨਾਨਕ ਵਚਨ ਕੀਤਾ, ਮਰਦਾਨਾ ਆਇਆ ਹੀ ਸਹਰ ਜਾਇ ਕੁਛੁ ਖਾਇ ਆਉ। ਮਰਦਾਨੇ ਆਖਿਆ ਜੀ ਮੇਰੇ ਪਲੇ ਤਾਂ ਕੁਝ ਨਾਹੀਂ ਮੈਂ ਕਿਥੋਂ ਖਾਵਾਂ। ਤਾਂ ਗੁਰੂ ਵਚਨੁ ਕੀਤਾ, **ਮਰਦਾਨਾ ਅਸਾਂ ਤੈਨੂੰ ਸਾਰਾ ਸਹਰੁ ਸਉਂਪਿਆ ਹੈ ਭਾਵੇਨ ਕਿਥੋਂ ਖਾਹਿ।** ਮਰਦਾਨੇ ਆਖਿਆ ਜੀ ਜੇ ਕੋਈ ਚੋਰੁ ਕਰਿ ਪਕੜੇ ਤਾਂ ਕਿਆ ਕਰਾਂ। ਫਿਰਿ ਗੁਰੂ ਨਾਨਕ ਵਚਨੁ ਕੀਤਾ, ਮਰਦਾਨਾ ਜੇ ਕੋਈ ਤੈਨੂੰ ਪਕੜੇਗਾ ਤਾਂ ਤੂੰ ਅਸਾਡਾ ਨਾਉਂ ਲਏ, ਤੈਨੂੰ ਪਕੜਿ ਕਰਿ ਛਡਿ ਦੇਵੇਗਾ। **ਭਾਵੈਂ ਕਿਥੇ ਹਥੁ ਘਤੇਂ।** ਮਰਦਾਨੇ ਜੀ ਵਿਚਿ ਜਾਤਾ ਜੋ ਇਸ ਕੇ ਕਿਤੇ ਪੁਰਾਤਨ ਯਾਰ ਹੈਨਿ। ਮਰਦਾਨਾ ਜਾਇ ਸਹਰ ਵਿਚਿ ਵੜਿਆ। ਦੇਖੇ ਕਿਆ ਜੋ **ਸਭੋ ਸੁਵਰਨ ਧਰਤੀ ਹੈ** ਜਿਧਰ ਕਿਧਰ ਸੁਵਰਨ ਨਦਰਿ ਆਂਵਦਾ ਹੈ। ਮਰਦਾਨਾ ਕੁਦਰਤਿ ਦੇਖਿ ਕੈ ਹੈਰਾਨੁ ਹੋਇ ਰਹਿਆ। ਮਰਦਾਨੇ ਦੀ ਭੁਖ ਦੂਰਿ ਹੋਈ ਗਈ। ਤਾਂ ਮਰਦਾਨੇ ਹਿਕਸ ਨੂੰ ਪੁਛਿਆ, ਜੀ ਇਸ ਸਹਰ ਦਾ ਨਾਉਂ ਕਿਆ ਹੈ? ਉਸ ਅਗੋਂ ਆਖਿਆ, ਰੇ ਭਾਈ ਤੂੰ ਕਹਾਂ ਸਿਉ ਆਇਆ ਹੈਂ। ਮਰਦਾਨੇ ਆਖਿਆ , ਜੀ ਹਮ ਦੂਰਿ ਸੇਂ ਆਏ ਹੈਂ। ਪਰ ਜੀ ਇਸ ਨਗਰੀ ਦਾ ਨਾਉਂ ਮੈਨੂੰ ਦਸਿ। ਤਾਂ ਊਸ ਕਹਿਆ ਤੂੰ ਆਪਣਾ ਨਾਉਂ ਬਤਾਇ। ਤਾਂ ਮਰਦਾਨੇ ਕਹਿਆ, ਜੀ ਮੇਰਾ ਨਾਉਂ ਮਰਦਾਨਾ ਹੈ। ਤੂੰ ਮੈਨੂੰ ਨਗਰੀ ਦਾ ਨਾਉਂ ਦਸਿ। ਤਾਂ ਉਸ ਕਹਿਆ, ਅਰੇ ਮਰਦਾਨਾ ਉਸ ਨਗਰੀ ਕਾ ਨਾਉਂ ਸੁਵਾਨਪੁਰ ਹੈ। ਮਰਦਾਨੇ ਕਹਿਆ , ਰੇ ਭਾਈ ਈਹਾਂ ਕਾ ਰਾਜਾ ਕਉਣੁ ਹੈ, ਨਾਉਂ ਰਾਜੇ ਕਾ ਕਿਆ

ਹੈ। ਤਾਂ ਉਸ ਕਹਿਆ ਰੇ ਮਰਦਾਨਾ ਈਹਾਂ ਕਾ ਰਾਜਾ ਕਉਲਨੈਨਿ ਹੈ ਸੁਰਸਿੰਧ ਕਾ ਬੇਟਾ **ਜਿਸ ਕੇ ਸਲਾਮੀ ਸਭੀ ਰਾਜੇ ਹੈਂ**। ਤਾਂ ਮਰਦਾਨੇ ਕਹਿਆ, ਭਾਈ **ਈਹਾ ਕਾ ਚਲਨ ਕਿਆ ਹੈ।** ਈਹਾਂ ਤੋ ਸੋਨੇ ਕੀ ਧਰਤੀ ਹੈ ਅਰੁ ਤੇਰਾ ਨਾਉਂ ਕਿਆ ਹੈ। ਉਸ ਕਹਿਆ ਮੇਰਾ ਨਾਉਂ ਧਰਮ ਸਿੰਘ ਹੈ। ਅਰੁ ਕੋਈ ਆਵੇ ਜੋ ਚਾਹੀਏ ਸੋ ਕੋਈ ਲੇ ਖਾਵੇ, **ਈਹਾਂ ਧਰਮ ਕੀ ਚਾਲੀ ਹੈ।** ਮਰਦਾਨਾ ਬਹੁਤ ਖੁਸੀ ਹੋਇਆ। ਆਖਿਆ ਸੁਣਿ ਧਰਮ ਸਿੰਘ ਮੈਨੂੰ ਭੁਖ ਲਗੀ ਹੈ, ਧਰਮ ਸਿੰਘ ਕਹਿਆ, **ਭਾਈ ਮਰਦਾਨਾ ਈਹਾਂ ਕਿਸੀ ਕੋ ਮਨੇ ਨਾਹੀਂ ਜਿਸ ਦੁਕਾਨ ਪਰ ਜਾਵੇ ਤਿਸੀ ਉਪਰਿ ਸੋ ਉਠਾਇ ਲੇ ਜੋ ਕੁਛ ਚਾਹੀਏ**। ਮਰਦਾਨੇ ਕਹਿਆ, ਜੀ ਮੇਰੇ ਪਾਸਿ ਤੇ ਯਹ ਕਾਮ ਹੋਤਾ ਨਾਹੀਂ ਕੋਈ ਆਪਣੇ ਹਥਿ ਦੇਵੈ ਤਉ ਮੈਂ ਲੇਵੋਂ। ਫੇਰਿ ਉਸੁ ਪੁਛਿਆ, ਤੇਰੇ ਕੋਈ ਅਉਰੁ ਭੀ ਹੈ। ਮਰਦਾਨੇ ਕਹਿਆ, ਦੁਇ ਅਉਰੁ ਭੀ ਹੈਂ। ਤਾਂ ਉਸ ਕਹਿਆ, ਉਨ ਕਉ ਭੀ ਲਿਆਉ। ਮਰਦਾਨੇ ਕਹਿਆ, ਜੀ ਉਹਿ ਇਉਂ ਨਾਹੀਂ ਆਵਤੇ, **ਓਇ ਵਡੇ ਸੰਤੋਖੀ ਹੈਂ।** ਉਸ ਕਹਿਆ, ਚਲ ਭਾਈ ਤੂੰ ਤੋ ਖਾਹਿ। ਮਰਦਾਨੇ ਨੂੰ ਹਿਕਸ ਦੁਕਾਨ ਪਰ ਖੜਾ ਕੀਤੋਸੁ। ਕਹੁ ਭਾਈ ਕਿਆ ਲੇਤਾ ਹੈ। ਮਰਦਾਨੇ ਕਹਿਆ ਜੀ ਕੋਈ ਕੁਝੁ ਦੇਵੈ ਸੋਈ ਹਮ ਲੇਤੇ ਹੈਂ। ਧਰਮ ਸਿੰਘ ਕਹਿਆ, **ਭਾਈ ਤੂੰ ਆਪਣਾ ਅਹਾਰੁ ਲੈ।** ਮਰਦਾਨੇ ਕਹਿਆ, ਜੀ ਮੇਰਾ ਆਹਾਰੁ ਅਢਾਈ ਸੇਰ ਹੈ। ਧਰਮ ਸਿੰਘ ਕਹਿਆ, ਭਾਈ ਰੇ ਅਢਾਈ ਸੇਰਿ ਤੋਲਿ ਦੇਹਿ ਮਿਠਿਆਈ ਲੁਚੀਆਂ। ਜਾਂ ਉਸ ਵਟੇ ਪਿਛੇ ਪਾਏ ਮਰਦਾਨੇ ਡਿਠੇ **ਸੁਇਨੇ ਦੇ ਵਟੇ ਹੈਨਿ ਸੁਇਨੇ ਦੀ ਡੰਡੀ ਸੁਇਨੇ ਦੇ ਛਾਬੇ ਹੈਨਿ**। ਨਾ ਕੋਈ ਮੁਲ ਲੈਂਦਾ ਹੈ। ਮਰਦਾਨੇ ਆਪਣਾ ਅਹਾਰੁ ਲੈ ਕਰਿ ਖਾਧਾ। ਖਾਇ ਕਰਿ ਆਖਿਓਸੁ ਧਰਮ ਸਿੰਘ ਜੀ ਮੇਰੀ ਤੁਸੀਂ ਨਿਸਾ ਕਰੋ। ਸੁਇਨੇ ਦੀ ਧਰਤੀ ਸਭ ਸੁਇਨਾ ਹੀ ਸੁਇਨਾ, ਨਾ ਕੋਈ ਮੁਲ ਲੈਂਦਾ ਹੈ। ਦਿਖਾਇਉ ਕੰਮ ਕਿਉਂ ਕਰਿ ਚਲਦਾ ਹੈ। ਤਾਂ ਧਰਮ ਸਿੰਘ ਕਹਿਆ, ਮਰਦਾਨਾ ਇਥੇ ਜਤਨ ਕੋਈ ਨਾਹੀਂ। **ਇਥੇ ਜਤਨ ਹਿਕੋ ਹਈ ਪੀਹਣ ਪਕਾਵਣ ਦਾ, ਅੰਨ ਕੁਦਰਤਿ ਨਾਲਿ ਜੰਮਦਾ ਹਈ।** ਰਾਜੇ ਦਾ ਹੁਕਮ ਏਹੋ ਹੈ ਜੋ ਚਾਹੀਏ ਸੋ ਬਾਹਰੋਂ ਲੇ ਆਵੋ। ਅਰੁ ਤਯਾਰ ਕਰਿ ਰਖੋ, ਆਪ ਭੀ ਖਾਵੋ ਜੋ ਆਵੇ ਸੋ ਆਪਣਾ ਅਹਾਰ ਲੇ ਜਾਵੇ। ਅਰੁ ਜੇਤੇ ਕਾਰਖਾਨੇ ਹੈਂ ਅਰੁ ਕਾਰੀਗਰ ਹੈਂ ਸੋਈ ਕੰਮ ਕਰਾਇ ਲੇ

ਜਾਵੇ ਉਹ ਆਪੇ ਹੀ ਕਰ ਦੇਤੇ ਹੈਨਿ। ਨਾ ਕੋਈ ਮੁਲ ਨਾ ਮਜੂਰੀ। ਕੁਛ ਨਾਹੀਂ ਮਾਂਗਤੇ **ਰਾਜੇ ਕਾ ਹੁਕਮੁ ਧਰਮ ਨਗਰ ਹੈ**। ਮਰਦਾਨਾ ਇਉਂ ਕੰਮ ਚਲਤਾ ਹੈ। ਮਰਦਾਨਾ ਏਹ ਗਲਿ ਸੁਣਿ ਕੇ ਬਹੁਤ ਖੁਸ਼ੀ ਹੋਇਆ। ਤਾਂ ਮਰਦਾਨੇ ਜੀ ਵਿਚਿ ਆਖਿਆ ਜੋ ਇਸੇ ਸਹਰ ਰਹੀਏ। ਫੇਰਿ ਮਰਦਾਨਾ ਆਪਣਾ ਤੋਖੁ ਕਰਿ ਕੈ ਗੁਰੂ ਨਾਨਕ ਪਾਸਿ ਆਇਆ, ਗੁਰੂ ਨਾਨਕ ਆਖਿਆ ਮਰਦਾਨਾ ਦੇਹ ਸਹਰ ਦੀਆਂ ਗਲਾਂ। ਮਰਦਾਨੇ ਆਖਿਆ, ਲਉ ਗੁਰੂ ਜੀ ਸਹਰ ਦੀਆਂ ਗਲਾਂ। ਸਹਰ ਵਿਚ ਧਰਤੀ ਸੁਇਨੇ ਦੀ, ਜੋ ਸਮਗਰੀ ਹੈ ਸਭ ਸੋਨੇ ਦੀ ਹੈ ਅਤੇ ਭਲੇ ਭੋਜਨ ਤਯਾਰ ਕੀਤੇ ਹੋਏ ਹੈਨਿ। **ਨਾ ਕੋਈ ਮੁਲ ਲੈਂਦਾ ਹੈ ਨਾ ਕੋਈ ਮਜੂਰੀ ਲੈਂਦਾ ਹੈ** ਕੋਈ ਕੁਝ ਲੈ ਅਤੇ ਕੁਦਰਤਿ ਨਾਲਿ ਦਾਣਾ ਪੈਦਾ ਹੋਂਦਾ ਹੈ। ਜਤਨ ਕੋਈ ਨਾਹੀਂ, ਨਾ ਕੋਈ ਖੂਹ ਹੈ ਅਤੇ ਪਾਣੀ ਮੀਹਾਂ ਦਾ ਘਰਾਂ ਅਤੇ ਟੋਭਿਆਂ ਵਿਚਿ ਬਹੁਤੁ ਹੈ ਅਜੀ ਇਜੇਹੀਆਂ ਇਸ ਸਹਰ ਦੀਆਂ ਗਲਾਂ ਹੈਨਿ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਕੁਛ ਖਾਧੋ ਭੀ। ਜੀ ਮੈਨੂੰ ਹਿਕੁ ਸਾਧੂ ਜੇਹਾ ਮਿਲਿ ਗਇਆ। ਮੈਂ ਉਸ ਨੂੰ ਗਲਾਂ ਪੁਛੀਆਂ। ਓਸ ਮੈਨੂੰ ਸਭੇ ਦਸੀਆਂ ਅਤੇ ਓਸੇ ਮੈਨੂੰ ਅਢਾਈ ਸੇਰਿ ਮਿਠਿਆਈ ਅਤੇ ਲੁਚੀਆਂ ਖਵਾਈਆਂ, **ਏਕਸੁ ਦੁਕਾਨਦਾਰ ਨੂੰ ਆਖਿਓਸੁ ਇਸ ਨੂੰ ਅਹਾਰੁ ਸੇਰ ਤੋਲਿ ਦੇਹ।** ਸਭੇ ਤਕੜੀ ਵਟੇ ਸੁਇਨੇ ਦੇ ਅਤੇ ਜੀ ਉਸ ਹੋਰੁ ਗਲ ਭੀ ਆਖੀ ਆਹੀ। ਜੋ ਕੋਈ ਤੇਰੇ ਨਾਲਿ ਭੀ ਹੈ। ਮੈਂ ਆਖਿਆ ਜੀ ਦੁਇ ਅਤੀਤਿ ਹੈਨਿ ਉਦਿਆਨ ਵਿਚਿ ਬੈਠੇ ਹੈਨਿ। ਉਸ ਆਖਿਆ ਉਨ ਕਉ ਭੀ ਲੇ ਜਾਇ, ਫੇਰਿ ਮੈ ਆਖਿਆ ਜੀ **ਉਹ ਇਉਂ ਨਾਹੀਂ ਲੇਤੇ ਓਹ ਵਡੇ ਸੰਤੋਖੀ ਹੈਂ,** ਅਹਿ ਭੀ ਗਲਿ ਹੋਈ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਤੈਨੂੰ ਕਰਤਾਰ ਚਿਤਿ ਆਵੇ ਤਉ ਭਲੀ ਗਲਿ ਆਖੀ, ਮੈਂ ਬਹੁਤ ਰਾਜੀ ਤੇਰੇ ਉਤੇ ਹੋਇਆਂ ਹਾਂ। ਅਤੇ ਜੇ ਲੈ ਆਵੈ ਤਾਂ ਮੈ ਰੰਜੁ ਹੋਵਾਂ ਆ। ਤਾਂ ਫੇਰਿ ਮਰਦਾਨੇ ਆਖਿਆ, ਜੀ ਇਥੇ ਤਾਂ ਅਜਬ ਤਮਾਸਾ ਡਿਠਾ। **ਇਥੇ ਕੰਮ ਕਿਉਂ ਕਰਿ ਚਲਦਾ ਹੈ।** ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਦਰਮ ਕਲਾ ਹੈ। ਇਥੇ ਪਾਪੁ ਕੋਈ ਨਾਹੀਂ ਕਰਦਾ, **ਸਚੁ ਅਤੇ ਸੰਤੋਖ ਹੀ ਵਰਤਦਾ ਹੈ** ਅਤੇ ਇਥੇ ਤੁਰਕ ਦੀ ਜਾਤਿ ਹੀ ਨਾਹੀਂ। ਦੇਖੋ ਮਤੁ ਮੁਹੋਂ ਆਖ ਬਹੰਦਾ ਹੋਵੇਂ ਜੋ ਮੈਂ ਮਿਰਾਸੀ ਤੁਰਕ ਹਾਂ। ਇਥੇ ਤੁਰਕ ਨੂੰ ਜਾਣਦੇ ਨਾਹੀਂ। ਨਾ ਇਥੇ ਮੂਰਤਿ ਜਾਣਦੇ ਹੈਨਿ। ਏਹ ਸੁਧਰਮਣ ਨਗਰੀ ਇਜੇਹੀ ਹਈ। ਤਾਂ

ਮਰਦਾਨੇ ਗੁਰੂ ਨਾਨਕ ਨੂੰ ਆਖਿਆ, ਜੀ ਇਸੇ ਨਗਰੀ ਰਹੀਏ, ਤਾਂ ਗੁਰੂ ਨਾਨਕ ਆਖਿਆ ਮਰਦਾਨਾ ਆਪਣੇ ਹਥਿ ਨਾਹੀਂ। ਹਥਿ ਕਰਤਾਰ ਦੇ ਹੈ।

ਫਿਰਿ ਮਰਦਾਨੇ ਗੁਰੂ ਨੂੰ ਪੁਛਿਆ, ਜੀ ਇਸ ਰਾਜੇ ਦੀ ਹਦਿ ਕਿਥੋਂ ਤੋੜੀ ਹੈ। ਗੁਰੂ ਨਾਨਕ ਕਹਿਆ, ਜਿਥੋ ਅਸੀਂ ਚਲੇ ਆਹੇ ਤਿਥੀ ਮਿਟੀ ਅਤੇ ਪਾਣੀ ਤੇ ਚਲੇ ਆਹੇ। **ਅਤੇ ਮਰਦਾਨਾ ਅੰਨ ਜੰਮਣੇ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜਕੁ ਪਹੁਚਾਇਆ ਲੋੜੇਂ। ਸੁਇਨਾ ਕਿਸੇ ਖਾਵਣਾ ਨਾਹੀਂ ਨਾ।** ਅਤੇ ਉਹ ਊਚਾ ਪਹਾੜ ਜੋ ਦੇਖਦਾ ਹੈਂ ਉਸਦੇ ਪਰੇ ਸਭ ਸੁਇਨੇ ਦੀ ਧਰਤੀ ਹਈ। ਅਤੇ ਪਹਾੜਿ ਸੁਇਨੇ ਦੇ ਹੈਨਿ। ਤਾਂ ਫੇਰਿ ਮਰਦਾਨੇ ਗੁਰੂ ਨੂੰ ਪੁਛਿਆ ਜੀ ਇਸ ਰਾਜੇ ਦੀ ਹਦਿ ਕਿਥੋਂ ਤੋੜੀ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਇਸ ਦੀ ਹਦਿ ਨਉ ਹਜਾਰ ਸਤਿ ਸੈ ਜੋਜਨ ਹੈਇ। ਏਡਾ ਰਾਜਾ ਕਲਿਜੁਗ ਵਿਚਿ ਕੋਈ ਨਾਹੀਂ, ਏਹੁ ਕਲੀਕਾਲ ਵਿਚ ਵਡਾ ਹੈ। **ਇਸ ਦੇ ਤੁਲਿ ਕੋਈ ਨਾਹੀਂ।** ਤਾਂ ਮਰਦਾਨੇ ਆਖਿਆ ਜੀ ਸੁਧਰਸੈਣਿ ਨਾਲੋਂ ਭੀ ਵਡਾ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਸੁਧਰਸੈਣ ਨੇ ਅਸਾਂ ਕਰਤਾਰ ਥੋ ਵਡਾ ਕਰਾਇਆ ਨਾਹੀਂ ਤ ਓਹੁ ਇਸ ਦਾ ਸਲਾਮੀ ਆਹਾ। ਤਾਂ ਫੇਰਿ ਮਰਦਾਨੇ ਆਖਿਆ ਜੀ ਹਉਂ ਆਖ ਨਾਹੀਂ ਸਕਦਾ। ਪਰ ਤੁਸੀਂ ਤਾਂ ਪਉਣ ਅਹਾਰੀ ਹੋ ਪਰੁ ਹੁਣਿ ਤਾਂ ਸਹਰ ਵਿਚਿ ਆਏ ਹੋ।**ਹੁਣਿ ਤਾਂ ਕੁਝੁ ਅਹਾਰੁ ਆਖੋ ਤਾਂ ਮੈਂ ਲੈ ਆਵਾਂ।** ਤੁਸੀਂ ਤਾਂ ਸਹਰਿ ਵਿਚਿ ਜਾਂਦੇ ਨਾਹੀਂ। ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਦੇਖੁ ਕਰਤਾਰ ਦੇ ਰੰਗ ਤਮਾਸੇ ਚੁਪ ਕਰਿ ਜਾਇ। ਮਰਦਾਨਾ ਚੁਪਿ ਕਰਿ ਬਹਿ ਗਇਆ। ਸਤਿ ਦਿਨ ਗੁਜਰ ਗਏ ਅਤੇ ਮਰਦਾਨਾ ਜਾਇ ਖਾਇ ਆਵੈ। ਜਾਂ ਅਠਿਵਾਂ ਦਿਨੁ ਹੋਇਆ ਤਾਂ ਮਰਦਾਨਾ ਅਹਾਰ ਨੂੰ ਗਇਆ ਆਹਾ ਜੋ ਉਸੇ ਧਰਮ ਸਿੰਘ ਦੀ ਨਜਰਿ ਆਇਆ ਤਾਂ ਓਸ ਮਰਦਾਨੇ ਨੂੰ ਕਹਿਆ, ਅਰੇ ਭਾਈ ਤੂੰ ਜੋ ਕਹਤਾ ਥਾ ਜੋ ਦੋ ਅਤੀਤਿ ਹੋਰ ਹੈਂ ਓਹ ਤੋ ਹਮੋ ਦੇਖੇ ਹੀ ਨਾਹੀਂ। ਵਹ ਕਹਾਂ ਹੈਂ ਅਕੇ ਤਾਂ ਤੂਹੀ ਝੂਠੁ ਬੋਲਤਾ ਥਾ। ਮਰਦਾਨੇ ਕਹਿਆ ਜੀ ਮੈਂ ਨਾਹੀਂ ਝੂਠੁ ਬੋਲਤਾ **ਉਹ ਦੋਨੋ ਅਤੀਤਿ ਉਦਿਆਨ ਹੀ ਬੈਠੇ ਹੈਂ।** ਅਰੁ ਬਹੁਤ ਸੰਤੋਖੀ ਹੈ **ਕਿਸੀ ਕੇਂ ਦੁਆਰੇ ਪਰਿ ਨਹੀਂ ਜਾਤੇ।** ਤਾਂ ਧਰਮ ਸਿੰਘ ਕਹਿਆ ਜੀ ਉਨ ਕੀ ਖੁਸੀ ਆਵੇ ਤੋ ਖਾਵੇ ਨਾਹੀਂ ਤੋ ਨਾ ਖਾਵੇਂ। ਤਾਂ ਉਸ ਫੇਰਿ ਕਹਿਆ, ਯਹ ਕਿਆ। ਮਰਦਾਨੇ ਕਹਿਆ, **ਜੀ**

**ਵਹੁ ਪਉਣ ਅਹਾਰੀ ਹੈਂ। ਜੇ ਕਹੀ ਪਵਿਤ੍ਰ ਦੇਖਤੇ ਹੈਂ ਤੋ ਅਚਵਤੇ ਹੈ। ਨਾਹੀਂ ਤਾਂ ਨਾਹੀਂ ਅਚਵਤੇ।** ਤਾਂ ਧਰਮ ਸਿੰਘ ਕਹਿਆ, ਹੈ ਈਹਾਂ ਕੁਪਾਵਨ ਕਿਆ ਦੇਖਿਆ। ਮਰਦਾਨੇ ਕਹਿਆ ਜੀ ਮੈਂ ਤੋ ਕੁਪਾਵਨੁ ਕੁਛ ਨਾਹੀ ਦੇਖਿਆ। ਫੇਰਿ ਉਸ ਕਹਿਆ ਤੈ ਏਹੁ ਬਾਤ ਕਿਉਂ ਕਹੀ। ਮਰਦਾਨੇ ਕਹਿਆ ਜੀ ਤੁਮ ਲੈ ਚਲੋ ਤਾਂ ਧਰਮ ਸਿੰਘ ਪੰਜ ਸੇਰਿ ਵਸਤੁ ਆਪਿ ਲੀਤੀ ਅਤੇ ਅਢਾਈ ਸੇਰ ਮਰਦਾਨੇ ਨੂੰ ਖਵਾਈ। ਲੈ ਵਸਤੂ ਧਰਮ ਸਿੰਘ ਅਤੇ ਮਰਦਾਨਾ ਕਿਥੇ ਆਏ ਜਿਥੇ ਗੁਰੂ ਨਾਨਕ ਅਤੇ ਬਾਲਾ ਬੈਠੇ ਆਹੇ। ਧਰਮ ਸਿੰਘ ਮਰਦਾਨੇ ਨੂੰ ਪੁਛਿਆ, ਅਰੇ ਭਾਈ ਏਨਾਂ ਕਾ ਆਵਾਜ ਕਿਆ ਹੈ। ਮਰਦਾਨੇ ਆਖਿਆ, ਜੀ ਕਰਤਾਰ ਕਰਤਾਰ ਹੈ। ਇਨ ਕੀ ਆਵਾਜ ਇਹੀ ਹੈ। ਤਾਂ ਧਰਮ ਸਿੰਘ ਪ੍ਰਸਾਦਿ ਅਗੇ ਰਖਿ ਕਰ ਮੁਹੋਂ ਵਚਨੁ ਕੀਤੋਸੁ, ਸਾਧ ਜੀ ਕਰਤਾਰ ਕਰਤਾਰ। ਗੁਰੂ ਨਾਨਕ ਅਖੀਆਂ ਖੋਲੀਆਂ ਅਤੇ ਬਾਲੇ ਭੀ ਅਖੀਆਂ ਖੋਲੀਆਂ, ਦੁਹਾਂ ਵਚਨੁ ਕੀਤੇ, ਆਉ ਭਾਈ ਸਤਿਕਰਤਾਰ ਬੈਠੋ ਜੀ। ਤਾਂ ਧਰਮ ਸਿੰਘ ਬੈਠ ਕੇ ਅਗੇ ਪ੍ਰਸਾਦੁ ਰਖਿਆ ਤਾਂ ਗੁਰੂ ਕਹਿਆ, ਏਹੁ ਕਿਆ ਹੈ ਭਾਈ। ਤਾਂ ਧਰਮ ਸਿੰਘ ਕਹਿਆ, ਜੀ ਤੁਮਾਰੇ ਵਾਸਤੇ ਗੋਵਿੰਦ ਪਰਸਾਦੁ ਲਿਆਏ ਹੈਂ। ਤਾਂ ਗੁਰੂ ਨਾਨਕ ਕਹਿਆ, ਭਾਈ ਤੇਰਾ ਨਾਉਂ ਕਿਆ ਹੈ ਅਤੇ ਤੇਰੀ ਜਾਤਿ ਵਰਨੁ ਕਿਆ ਹੈ। ਤਾਂ ਉਸ ਕਹਿਆ, ਜੀ ਨਾਉਂ ਤੋ ਧਰਮ ਸਿੰਘ ਹੈ ਅਤੇ **ਈਹਾਂ ਜਾਤਿ ਵਰਨ ਸਭਨੋਂ ਕਾ ਏਕ ਹੀ ਹੈ**। **ਈਹਾਂ ਘਾਟੇ ਬਾਧੇ ਕੋਈ ਨਹੀਂ। ਈਹਾਂ ਸਭੋ ਪਾਸਿ ਤੇ ਏਕੁ ਗੋਬਿੰਦ ਹੀ ਬਾਧੇ ਹੈਂ।** ਫੇਰਿ ਗੁਰੂ ਨਾਨਕ ਕਹਿਆ, ਭਾਈ ਧਰਮ ਸਿੰਘ ਈਹਾਂ ਕਾ ਰਾਜਾ ਕਉਨ ਹੈ। ਤਾਂ ਧਰਮ ਸਿੰਘ ਕਹਿਆ ਜੀ **ਈਹਾਂ ਕਾ ਰਾਜਾ ਕਵਲਨੈਨਿ ਹੈ**। ਫੇਰਿ ਗੁਰੂ ਨਾਨਕ ਪੁਛਿਆ ਭਾਈ ਰਾਜਾ ਜੋ ਰਾਜ ਕਰਦਾ ਹੈ ਸੋ ਤਾਂ ਬਾਧੇ ਹੈ। ਤਾਂ ਫੇਰਿ ਧਰਮ ਸਿੰਘ ਕਹਿਆ, ਜੀ ਉਸਕੇ ਸਿਰਿ ਪਰ ਛਤ੍ਰ ਕਰਤਾਰ ਨੇ ਦੀਆ ਹੈ ਪਰੁ ਉਹ ਕਿਸੀ ਪਾਸੋਂ ਸਲਾਮ ਨਾਹੀਂ ਕਹਾਵਤਾ। ਆਪੇ ਹੀ ਜੀਅ ਸੋ ਸਲਾਮੀ ਸਭ ਰਯਤਿ ਰਹਤੀ ਹੈ। ਅਰੁ **ਸਤਾਰਾਂ ਰਾਜੇ ਇਸ ਕੀ ਆਨਿ ਮਾਨਤੇ ਹੈਂ।** ਪਰੁ ਏਹੁ ਆਪੁ ਕਿਸੀ ਪਰ ਨਾਹੀ ਜਾਬਤਾ ਕਰਤਾ। **ਏਹੁ ਏਹੀ ਸਮਝਿਤਾ ਹੈ ਜੋ ਗੋਵਿੰਦ ਕੇ ਸਭੀ ਬੰਦੇ ਹੈਂ ਜੈਸੇ ਸਭੀ ਹੈ ਤੈਸਾ ਏਕੁ ਮੈਂ ਭੀ ਬੰਦਾ ਹੋਂ।** ਤਾਂ ਗੁਰੂ ਨਾਨਕ ਜੀ ਵਿਚਿ ਧਾਰੀ ਜੋ ਉਸਦੇ ਦੁਆਰੇ ਭੀ ਨਾਹੀਂ ਜਾਵਣਾ ਅਤੇ ਉਸਦਾ ਦਰਸਨੁ ਭੀ ਜਰੂਰਿ ਕਰਨਾ ਜਿਸਿ ਰਾਜਿ ਵਿਚਿ

ਅਭਿਮਾਨੁ ਜੀਤਿਆ ਹੈ, ਅਤੇ ਅਸਾਂ ਤਾਂ ਸੁਧਰਸੈਨ ਨੂੰ ਇਸ ਦੇ ਉਪਰਿ ਕੀਤਾ ਹੈ। ਦੇਖਾਂ ਕਰਤਾਰੁ ਕਿਆ ਕਰੇ। ਏਹੁ ਵੀਚਾਰੁ ਗੁਰੂ ਨਾਨਕ ਦੇ ਜੀ ਸੀ। ਤਿਚਰੁ ਨੂੰ ਧਰਮ ਸਿੰਘ ਕਹਿਆ, ਜੀ ਪਰਸਾਦੁ ਅਚਵੀਏ। ਤਾਂ ਗੁਰੂ ਨਾਨਕ ਕਹਿਆ, ਭਾਈ ਧਰਮ ਸਿੰਘ ਅਸੀਂ ਪਰਸਾਦੁ ਨਾਹੀਂ ਅਚਿਵਦੇ। ਤਾਂ ਧਰਮ ਸਿੰਘ ਕਹਿਆ ਜੀ ਸਾਧ ਜੀ ਤੁਸੀਂ ਜੋ ਨਾਹੀਂ ਅਚਵਦੇ ਸੋ ਕਿਉਂ ਨਾਹੀਂ ਅਚਵਿਦੇ। ਇਸ ਵਿਚਿ ਦੋਖੁ ਤੁਸਾਂ ਕਿਆ ਰਖਿਆ ਹੈ। ਫੇਰਿ ਗੁਰੂ ਨਾਨਕ ਕਹਿਆ, ਭਾਈ ਦੋਖੁ ਪ੍ਰਸਾਦਿ ਵਿਚਿ ਕੋਈ ਨਾਹੀਂ। ਪਰ ਰਾਜੇ ਵਿਚਿ ਦੋਖੁ ਹੈ। ਤਾਂ ਧਰਮ ਸਿੰਘ ਕਹਿਆ, ਜੀ ਤੁਮੋ ਰਾਜੇ ਕੋ ਦੋਖੁ ਕਿਉਂ ਲਗਾਇਆ, ਰਾਜਾ ਤੋ ਧਰਮ ਆਤਮਾ ਹੈ। ਅਰੁ ਜੇ ਕੋਈ ਤੁਮ ਕੋ ਰਾਜੇ ਕਾ ਦੋਖ ਨਜਰਿ ਆਇਆ ਹੈ ਤਾਂ ਤੁਮ ਹਮ ਕੋ ਕਹੋ। ਤਾਂ ਗੁਰੂ ਨਾਨਕ ਕਹਿਆ, ਭਾਈ **ਜਿਸਿ ਮੈਂ ਦੋਖੁ ਹੋਤਾ ਹੈ ਸੋਈ ਜਾਣਤਾ ਹੈ।** ਅਰੁ ਅਉਰ ਕਿਆ ਜਾਣਤਾ ਹੈ। **ਅਉਰ ਸੈਸਾਰੁ ਪਉਣ ਭਛੀ ਹੈ।** ਤਾਂ ਧਰਮ ਸਿੰਘ ਕਹਿਆ ਜੀ, **ਏਹੁ ਨਿਰਵਾਰ ਕਿਉਂ ਕਰਿ ਹੋਵੇਗਾ।** ਫੇਰਿ ਗੁਰੂ ਨਾਨਕ ਕਹਿਆ, ਭਾਈ ਹੋਇ ਰਹੇਗਾ। ਤਾਂ ਧਰਮ ਸਿੰਘ ਕਹਿਆ, ਜੀ ਏਹੁ ਪ੍ਰਸਾਦੁ ਇਉਂ ਹੀ ਪਇਆ ਰਹੇ। ਤਾਂ ਫੇਰਿ ਗੁਰੂ ਨਾਨਕ ਕਹਿਆ ਤੁਮ ਰਾਜੇ ਕੋ ਖਬਰ ਕਰੋਗੇ ਤਬ ਰਾਜਾ ਹਮ ਸੋ ਸਮਝੇਗਾ। ਤਬ ਹਮ ਪ੍ਰਸਾਦ ਅਚਵੇਂਗੇ। ਤਾਂ ਧਰਮ ਸਿੰਘ ਵੀਚਾਰੁ ਕੀਤਾ ਭਾਈ ਏਹਹ ਅਸਚਰਜ ਹੋਇਆ ਜੇ ਰਾਜੇ ਨੂੰ ਏਨਾ ਕਿਆ ਦੋਖੁ ਲਗਾਇਆ ਹੈ। ਧਰਮ ਸਿੰਘ ਨੂੰ ਹੈਰਾਨਗੀ ਲਗੀ। ਤਾਂ ਧਰਮ ਸਿੰਘ ਰਾਜੇ ਕਉਲਨੈਨਿ ਨੂੰ ਜਾਇ ਕਹਿਆ, ਰਾਜਾ ਜੀ ਤੇਰੇ ਨਗਰ ਮੈਂ ਤੀਨਿ ਅਤੀਤਿ ਆਇ ਉਤਰੇ ਹੈਂ। ਏਕ ਤੋ ਆਇ ਸਹਰ ਮੈਂ ਅਹਾਰੁ ਕਰਿ ਜਾਤਾ ਹੈ ਅਰੁ ਦੋ ਆਵਤੇ ਨਾਹੀਂ। ਤਿਨਕੇ ਤਾਈ ਮੈਂ ਊਹ ਅਹਾਰੁ ਲੇ ਗਇਆ ਥਾ ਉਸ ਤੋ ਅਚਵੇ ਨਾਹੀਂ। ਮੈਂ ਤੋ ਉਨ ਕੋ ਕਹਿਆ ਰੇ ਸਾਧ ਜੀ ਯਹ ਤੋ ਧਰਮ ਨਗਰੀ ਹੈ ਤੁਮ ਅਹਾਰੁ ਅਚਵਤੇ ਕਿਉਂ ਨਾਹੀਂ। ਤੁਮ ਅਹਾਰੁ ਕਉ ਕਿਆ ਦੋਖੁ ਲਗਾਇਆ ਹੈ। ਓਹੁ ਜੋ ਓਨਾਂ ਕਾ ਮਹੰਤੁ ਹੈ ਸੋ ਉਨ ਕਹਿਆ **ਪਰਸਾਦ ਕੋ ਦੋਖੁ ਕੋਈ ਨਾਹੀਂ ਦੋਖੁ ਰਾਜੇ ਮੈ ਹੈ।** ਰਾਜੇ ਕਹਿਆ, ਧਰਮ ਸਿੰਘ ਤੁਮ ਉਸ ਪਾਸ ਸੇ ਪੂਛਤੇ ਜੋ ਰਾਜੇ ਮੈਂ ਕਿਆ ਦੋਖੁ ਹੈ। ਤਬ ਫੇਰਿ ਧਰਮ ਸਿੰਘ ਕਹਿਆ, ਜੀ ਮੈਂ ਏਹ ਬਾਤ ਕਹੀ ਥੀ ਪਰ ਉਸ ਨੇ ਕਹਿਆ ਭਾਈ ਜਿਸ ਕੋ ਦੋਖੁ ਹੋਤਾ ਹੈ ਸੋਈ ਜਾਣਤਾ ਹੈ ਅਰੁ ਮੰਨਤਾ ਹੈ। ਤਬ ਰਾਜੇ ਕਹਿਆ, ਧਰਮ

ਸਿੰਘ ਤੁਮ ਹਮਾਰਾ ਦੋਖੁ ਬੀਚਾਰਿ ਦੇਖੋ ਉਨੋ ਨੇ ਹਮ ਕੋ ਕਿਆ ਦੋਖੁ ਲਗਾਇਆ ਹੈ। ਧਰਮ ਸਿੰਘ ਕਹਿਆ ਜੀ ਤੁਮ ਚਲ ਕਰਿ ਪੂਛੋ। ਤਬ ਰਾਜੇ ਕਉਲਨੈਨਿ ਕਹਿਆ ਧਰਮ ਸਿੰਘ ਓਹਿ ਕਹਾ ਬੈਠੇ ਹੈਂ। ਰਾਜੇ ਕਹਿਆ ਅਰੇ ਘੋੜਾ ਲਿਆਓ। ਰਾਜੇ ਘੋੜਾ ਮੰਗਵਾਇਆ ਅਰੁ ਜੀ ਵਿਚਿ ਬੀਚਾਰ ਕੀਤੋਸੁ ਜੋ ਮੇਰੇ ਸਹਰ ਵਿਚਿ ਭੰਡਾਰੇ ਦੀ ਥਾਂ ਅਟਿਕਿ ਕਿਸੀ ਨੌਂ ਨਾਹੀਂ ਅਤੇ ਮੈਂ ਕਿਛੁ ਲੈ ਜਾਤਾ ਹਾਂ ਅਤੇ ਉਹੁ ਕਬੂਲ ਨਾ ਕਰਨਿ ਤਾਂ ਇਹ ਭੀ ਕੁਛ ਨਾ ਭਲਾ ਹੁਣ ਤਾਂ ਈਵੇਂ ਹੀ ਚਲੁ। ਸਾਇਤ ਨਾ ਗੁਜਰੀ ਜੋ ਘੋੜਾ ਆਇ ਖੜਾ ਹੋਇਆ। ਰਾਜੇ ਕਿਹਾ ਧਰਮ ਸਿੰਘ ਚਲੋ ਤੋ ਓਹ ਅਤੀਤ ਕਹਾਂ ਹੈ। ਧਰਮ ਸਿੰਘ ਕਉਲਨੈਨਿ ਨੂੰ ਲੈ ਆਇਆ **ਜਿਥੇ ਗੁਰੂ ਨਾਨਕ ਅਤੇ ਬਾਲਾ ਮਸਤ ਮਗਨ ਸਮਾਧ ਲਗੀ ਬੈਠੇ ਹੈਂ**। ਤਾਂ ਰਾਜਾ ਘੋੜੇ ਤੋਂ ਉਤਰਿ ਖੜਾ ਹੋਇਆ। **ਮਰਦਾਨਾ ਤਾਰ ਵਜਾਇਦਾ ਸੀ।** ਪਰ ਤਾਰ ਵਿਚਿ ਮਰਦਾਨਾ ਭੀ ਮਸਤ ਹੈ। ਮਰਦਾਨਾ ਭੀ ਨਾਹੀਂ ਜਾਣਦਾ ਜੋ ਕੋਈ ਆਇਆ ਹੈ ਕਿ ਕੋਈ ਨਾਹੀਂ ਆਇਆ। ਤਾਂ ਰਾਜੇ ਕਉਲਨੈਨਿ ਧਰਮ ਸਿੰਘ ਨੂੰ ਪੁਛਿਆ, **ਦੇਖੁ ਧਰਮ ਸਿੰਘ ਇਨ ਕੀ ਰਉਸ ਕਿਆ ਹੈ।** ਧਰਮ ਸਿੰਘ ਕਹਿਆ, ਜੀ ਏ ਪੂਰਨ ਸਾਧ ਹੈਂ। ਰਾਜੇ ਕਹਿਆ, ਹਮ ਕਿਉਂ ਕਰਿ ਜਾਣਹਿ। ਧਰਮ ਸਿੰਘ ਕਹਿਆ, ਜੀ ਇਨ ਕੋ ਬੁਲਾਵਹੁ। ਰਾਜੇ ਕਹਿਆ ਹਮ ਕਿਉਂ ਕਰਿ ਬੁਲਾਵੈਂ। ਧਰਮ ਸਿੰਘ ਕਹਿਆ, ਜੀ ਇਨ ਕੋ ਕਹੁ ਸਾਧ ਜੀ ਕਰਤਾਰ ਕਰਤਾਰ। ਰਾਜੇ ਕਹਿਆ ਯਉਂ ਕਹੀਯੇ। ਧਰਮ ਸਿੰਘ ਕਹਿਆ, ਜੀ ਯਉਂ ਕਹੀਯੇ। ਰਾਜੇ ਨੇੜੇ ਹੋਇ ਕਰਿ ਆਖਿਆ, ਸਾਧ ਜੀ ਕਰਤਾਰ ਕਰਤਾਰ। ਗੁਰੂ ਨਾਨਕ ਦੀ ਸਮਾਧ ਖੁਲੀ, ਗੁਰੂ ਨਾਨਕ ਕਹਿਆ ਸਤਿਕਰਤਾਰ ਜੀ। ਪਿਛੋਂ ਬਾਲੇ ਕਹਿਆ ਸਤਿਕਰਤਾਰ ਭਾਈ ਜੀ ਆਵੋ ਬੈਠੋ। ਤਾਂ ਰਾਜੇ ਗੁਰੂ ਨਾਨਕ ਪਾਸੋਂ ਪੁਛਿਆ ਮਹੰਤੁ ਜੀ ਤੁਮੋ ਜੋ ਭੰਡਾਰਾ ਨਾ ਅਚਵਿਆ ਅਰੁ ਹਮ ਕੋ ਦੋਖੁ ਲਗਾਇਆ ਸੋ ਤੋ ਤੁਮ ਅਸਾਨੂੰ ਬਤਾਵੋ। ਗੁਰੂ ਨਾਨਕ ਕਹਿਆ, ਦੋਖੁ ਤੁਮ ਕੋ ਏਹੀ ਲਗਾ ਹੈ ਜੋ ਤੁਮ ਕਹਤੇ ਹੋ ਸੋ ਸਭੀ ਗੋਵਿੰਦ ਕੇ ਕੀਏ ਹੈਂ ਐਸੇ ਏਹ ਹਮ ਭੀ ਕੀਏ ਹੈਂ। ਜੋ ਤੁਮ ਯਹ ਜਾਣਤੇ ਹੋ ਤੋ ਅਚਰੋਂ ਪਾਸ ਤੇ ਆਨਿ ਕਿਉਂ ਮਨਾਵਤੇ ਹੋ। ਤਾਂ ਰਾਜੇ ਕਹਿਆ ਜੀ ਹਮ ਕਿਸੀ ਪਾਸ ਤੇ ਨਾਹੀਂ ਮਨਾਉਤੇ। ਓਹ ਆਪੇ ਹੀ ਮਾਨਤੇ ਹੈਂ ਹਮ ਤੋ ਕਿਸੀ ਕੋ ਕੁਛੁ ਫਰਮਾਇਸਿ ਨਾਹੀਂ ਕਰਤੇ, ਕਿਸੀ ਪਰ ਜਾਬਤਾ ਨਾਹੀਂ ਕਰਤੇ। ਗੁਰੂ ਨਾਨਕ ਬਚਨੁ ਕੀਤਾ ਸੁਣਿ ਰਾਜਾ ਕਉਲਨੈਨਿ ਅਸਾਂ ਸੁਧਰਸੈਣਿ ਨੂੰ ਤੁਸਾਂ

ਸਭਨਾਂ ਉਪਰਿ ਸਿਰਦਾਰੁ ਕੀਤਾ ਹੈ। ਅਤੇ ਹੋਰੁ ਜਿਤਨੇ ਰਾਜੇ ਹੈਨਿ ਸਭ ਉਸਦੇ ਸਲਾਮੀ ਕੀਤੇ ਹੈਨਿ ਤੁਸਾਡੇ ਜੀ ਕਿਆ ਆਂਵਦੀ ਹੈ।

ਰਾਜੇ ਕਉਲਨੈਨਿ ਕਹਿਆ, ਜੀ ਈਹਾ ਧਰਮੁ ਸੁਖ ਹੈ, ਹਮ ਤੁਮਾਰਾ ਕਹਿਆ ਅਰ ਕੀਆ ਸਿਰਿ ਪਰ ਮਾਨਿਆ ਪਰ ਹਮਾਰਾ ਦੋਖੁ ਦੂਰਿ ਕਰੋ। ਤਾਂ ਗੁਰੂ ਨਾਨਕ ਵਚਨ ਕੀਤਾ ਰਾਜਾ ਤੁਮਾਰਾ ਦੋਖੁ ਦੂਰਿ ਕਰਨੇ ਦੇ ਵਾਸਤੇ ਸਤਿ ਹਜਾਰ ਜੋਜਨ ਆਏ ਆਹੇ। ਤੂੰ ਅਸਾਨੂੰ ਨੀਹੇਂ ਜਾਣਦਾ ਪਰੁ ਅਸੀਂ ਤੁਸਾਨੂੰ ਜਾਣਦੇ ਆਹੇ। ਪਰ ਰਾਜੇ ਸੁਧਰਸੈਣਿ ਦਾ ਸਲਾਮੀ ਰਹੇਂਗਾ ਤਾਂ ਭਲਾ ਹੋਵੀਗਾ। ਇਹ ਸਾਰੀ ਧਰਮ ਸਮਗਰੀ ਥਾਂ ਪਵੇਗੀ। ਨਾਹੀਂ ਤਾਂ **ਤੇਰੀ ਖੁਸੀ ਜੀ ਆਵੀ ਸੋ ਕਰੀਂ।** ਰਾਜੇ ਕਉਲਨੈਨਿ ਕਹਿਆ, ਜੀ ਜੋ ਕਹਿਆ ਸੋ ਮੈ ਉਸ ਕਾ ਹੁਕਮੁ ਨਾ ਫੇਰੋਂਗਾ ਪਰੁ ਜੀ **ਮੇਰੇ ਆਤਮੇ ਕਾ ਭਰਮ ਦੂਰਿ ਕਰੋ।** ਤੁਮ ਜੋ ਕਹਿਆ ਤੂੰ ਹਮ ਕੋ ਨਾਹੀਂ ਜਾਣਤਾ **ਅਰੁ ਹਮ ਤੁਮ ਕੋ ਜਾਣਤੇ ਹੈਂ।** ਅਜੀ ਉਹ ਕਦ ਕੀ ਅਸਨਾਈ ਹੈ ਅਰੁ ਕਦ ਕੀ ਪ੍ਰੀਤ ਹੈ? ਤਾਂ ਫੇਰਿ ਰਾਜੇ ਕਉਲਨੈਨਿ ਗੁਰੂ ਨਾਨਕ ਦੇ ਪੈਰਾਂ ਤੇ ਹਥ ਰਖਕੇ ਆਪਣੇ ਮਥੇ ਤੇ ਮੂਹ ਰਖੇ ਬਚਨ ਕੀਤਾ, **ਜੀ ਤੁਮ ਭਲੇ ਬਚਨ ਕੇ ਸੂਰੇ ਹੋ।** ਪਰ ਅਬ ਚਲੋ ਸਹਰ ਮੰਦੂੰ ਮੈਂ ਗੁਜਰਾਨਿ ਬਚਨ ਕਰੋ। ਫੇਰਿ ਗੁਰੂ ਨਾਨਕ ਕਹਿਆ, ਸੁਣਿ ਰਾਜਾ ਹਮ ਅਤੀਤਿ ਫਕੀਰ ਹੈਂ ਤੁਮ ਰਾਜੇ ਹੋ। **ਤੁਮ ਮੰਦਰੋਂ ਮੈਂ ਸੋਹੋ ਹਮ ਉਦਿਆਨ ਸੋਹਤੇ ਹੈਂ।** ਤਾਂ ਰਾਜੇ ਕਹਿਆ ਤਪਾ ਜੀ ਏਹੁ ਰਾਜੁ ਤੁਮਾਰਾ ਹੈ, ਬੈਠਿ ਕਰਿ ਰਾਜ ਕਰੋ ਅਰੁ **ਹਮ ਤੁਮਾਰੇ ਆਗੇ ਟਹਲ ਕਰਤੇ ਹੈਂ।** ਜੋ ਤੁਮ ਕਹੋ ਸੋ ਹਮ ਤੁਮ ਅਗੇ ਕਾਰਿ ਕਰੇਂ। ਤਾਂ ਫੇਰਿ ਗੁਰੂ ਨਾਨਕ ਕਹਿਆ, ਸੁਣਿ ਰਾਜਾ ਤੂੰ ਰਾਜ ਕਰਤੇ ਹੈਂ। ਜੋ ਹਮ ਹੀ ਰਾਜ ਕਰਤੇ ਹੈਂ। ਤੁਮ ਅਰ ਹਮਿ ਦੋਨੋ ਗੁਰਭਾਈ ਥੇ ਭੇਦੁ ਕੁਛ ਨਾਹੀਂ। ਪਰ ਏਕੁ ਹਮਾਰਾ ਬਚਨ ਮਾਨੋ। ਰਾਜੇ ਕਹਿਆ, ਜੀ ਏਕੁ ਬਚਨੁ ਕਿਆ ਜੋ ਤੁਮਿ ਕਹੋ ਸੋਈ ਕਰੇਂ। ਤੁਮ ਹਮਾਰੇ ਗੁਰਭਾਈ ਹੋ। ਰਾਜੇ ਜਨਕ ਕੀ ਬਰਾਬਰਿ ਹੋ। ਗੁਰੂ ਨਾਨਕ ਕਹਿਆ ਤੁਮ ਰਾਜੇ ਸੁਧਰਸੈਣਿ ਕੇ ਸਲਾਮੀ ਰਹੋ। ਤਾਂ ਰਾਜੇ ਕਉਲਨੈਨਿ ਕਹਿਆ, ਜੀ ਏਕ ਸੁਧਰਸੈਣਿ ਕਿਆ ਜੋ ਕਹੋ ਤੋ ਸੁਧਰਸੈਣਿ ਕੇ ਸਗੋਂ ਕੇ ਸਲਾਮੀ ਹੋਵੇ। ਯਹ ਕਿਆ ਬਾਤਿ ਹੈ। ਤਾਂ ਬਾਲੇ ਕਹਿਆ, ਗੁਰੂ ਜੀ ਜੋ ਤੁਸੀਂ ਆਖਦੇ ਹੋ ਸੋ ਤਾਂ ਰਾਜਾ ਮੰਨਦਾ ਹੈ ਫੇਰਿ ਅਗੇ ਬਾਤਿ ਕਿਆ। ਜੋ ਰਾਜਾ ਕਹੰਦਾ ਹੈ ਸੋ ਤੁਸੀਂ ਮੰਨੋ। ਤਾਂ ਫੇਰਿ ਗੁਰੂ ਨਾਨਕ ਆਖਿਆ ਕਹੋ ਰਾਜਾ

ਤੂੰ ਕਿਆ ਆਖਦਾ ਹੈਂ। ਤਾਂ ਰਾਜੇ ਕਹਿਆ ਜੀ ਮੰਦ੍ਰ ਪਵਿਤ੍ਰ ਕਰੋ। ਗੁਰੂ ਨਾਨਕ ਕਹਿਆ, ਭਲਾ ਰਾਜਾ ਚਲੋ। ਰਾਜਾ ਅਤੇ ਗੁਰੂ ਨਾਨਕ ਅਤੇ ਬਾਲੇ ਨੂੰ ਅਤੇ ਮਰਦਾਨੇ ਨੂੰ ਲੈ ਕਰਿ ਮੰਦਰ ਆਇਆ। ਗੁਰੂ ਨਾਨਕ ਦੇਖੇ ਤਾਂ ਰਾਜੇ ਜਨਕ ਦੇ ਪਾਸੋਂ ਭੀ ਸਰਸ ਸਮਗ੍ਰੀ ਹੈ। ਅਤੇ **ਰਾਜ ਭੀ ਸਤ ਕਾ ਕਰਤਾ ਹੈ।** ਪੰਜ ਮਹੀਨੇ ਰਾਜੇ ਕਉਲਨੈਨਿ ਪਾਸਿ ਗੁਰੂ ਨਾਨਕ ਗੁਜਰਾਨਿ ਕੀਤੀ। ਫੇਰਿ ਵਿਦਾ ਹੋਏ। ਰਾਜੇ ਕਹਿਆ, ਜੀ ਏਹੁ ਰਾਜ ਕਿਸੀ ਕੋ ਆਪਣੇ ਹਥਿ ਦੇਹੁ। ਅਰ ਮੈਂ ਤੁਮਾਰੇ ਸਾਥਿ ਚਲਤਾ। ਤਾਂ ਗੁਰੂ ਨਾਨਕ ਕਹਿਆ, ਸੁਣਿ ਰਾਜਾ ਜਨਕ ਕਾ ਦੀਆ ਹੈ ਤੁਮ ਕੋ। ਅਉਰ ਹਮ ਕਿਸ ਕੋ ਦੇਵੇ। ਰਾਜੁ ਤੁਮੀ ਕੋ ਹੁਕਮੁ ਹੈ। ਤਾਂ ਰਾਜੇ ਕਉਲਨੈਨਿ **ਖੜੇ ਹੋਇ ਕੇ ਤਜੀਮ ਕੀਤੀ।** ਗੁਰੂ ਨਾਨਕ ਬਾਹਰਿ ਨਿਕਲ ਖੜਾ ਹੋਇਆ। ਫੇਰਿ ਸੁਮੇਰਿ ਪਰਬਤਿ ਨੂੰ ਚਲੇ।

ਬਾਲੇ ਵਾਲੀ ਜਨਮ ਸਾਖੀ, ੨੭੫-੨੮੦

ਸੁਵਰਨ ਧਰਤੀ
suwarn tàrtī

ਮਰਦਾਨੇ ਆਖਿਆ, ਜੀ ਕੋਈ ਸਹਰ ਭੀ ਆਵਸੀ ਕਿ ਅਸੀਂ ਉਜਾੜ ਹੀ ਵਿਚਿ ਚਲੇ ਜਾਈਏ
mardāne ākhiā jī koī sɛ́r pì āwsī ke asī̃ ujāṛ hī wič čale jāīe

ਇਥੇ ਕਿਆ ਕਿਸੇ ਅਗੇ ਆਣਿ ਧਰਿਆ ਹੈ
itthe kiā kise agge āṇ tàriā hɛ

ਮਰਦਾਨਾ ਉਦਰ ਨਾਹੀਂ
mardānā udar nāhī̃

ਜੋ ਤੇਰੀ ਖੁਸੀ ਹੋਵੈਗੀ ਸੋਈ ਖਾਏ
jo terī khusī howɛgī soī khāe

ਕਿਸੇ ਦਿਨ ਈਵੇ ਜਿੰਦੁ ਨਿਕਲ ਜਾਸੀ
kise din īwe jĩd nikal jāsī

ਤੈਨੂੰ ਤਮਾਇ ਕਿਸੇ ਗਲਿ ਦੀ ਨਾਹੀਂ
tɛnū̃ tmāe kise gal dī nāhī̃

ਮਰਦਾਨਾ ਤੂੰ ਈਵੇ ਜਾਣੁ ਜੋ ਜੀਵਦੇ ਫਿਰਦੇ ਆਹੇ ਸੋ ਅਸਾਨੂ ਕਰਤਾਰੁ ਜਿਵਾਂਇਦਾ ਹੈ
mardānā tū̃ īwe jāṇ jo jīwde phirde āhe so asānū̃ kartār jiwā̃idā hɛ

ਚਲੁ ਅਗੇ ਦਿਖਾ ਕਰਤਾਰ ਕਿਆ ਕਰਦਾ ਹੈ
čal agge dikhā kartār kiā kardā hɛ

ਆਸਤੇ ਆਸਤੇ ਮਰਦਾਨੇ ਨੂੰ ਵਿਲਾਂਵਦੇ ਚਹੁ ਕੋਹਾ ਲੈ ਗਏ
āste āste mardāne nū̃ wilā̃wde čɔ́ kohā lɛ gae

ਮਰਦਾਨਾ ਅਸਾਂ ਤੈਨੂੰ ਸਾਰਾ ਸਹਰੁ ਸਉਂਪਿਆ ਹੈ ਭਾਵੇਨ ਕਿਥੋਂ ਖਾਹਿ
mardānā asā̃ tɛnū̃ sārā sér sõpiā hɛ pā̀wen kitthõ khāhe

ਭਾਵੈਂ ਕਿਥੇ ਹਥੁ ਘਤੇਂ
pā̀wɛ̃ kitthe hath kàtẽ

ਸਭੋ ਸੁਵਰਨ ਧਰਤੀ ਹੈ
sábo suwarn tàrtī hɛ

ਜਿਸ ਕੇ ਸਲਾਮੀ ਸਭੀ ਰਾਜੇ ਹੈਂ
jis ke slāmī sábī rāje hɛ̃

ਈਹਾ ਕਾ ਚਲਨ ਕਿਆ ਹੈ
īhā kā čalan kiā hɛ

ਈਹਾਂ ਧਰਮ ਕੀ ਚਾਲੀ ਹੈ
īhā̃ tàrm kī čālī hɛ

ਭਾਈ ਮਰਦਾਨਾ ਈਹਾਂ ਕਿਸੀ ਕੋ ਮਨੇ ਨਾਹੀਂ ਜਿਸ ਦੁਕਾਨ ਪਰ ਜਾਵੇ ਤਿਸੀ ਉਪਰਿ ਸੋ ਉਠਾਇ ਲੇ ਜੋ ਕੁਛ ਚਾਹੀਏ
pā̀ī mardānā īhā̃ kisī ko mane nāhī̃ jis dukān par jāwe tisī upar so uṭhāe le jo kuč čhāhie

ਓਇ ਵਡੇ ਸੰਤੋਖੀ ਹੈਂ
oe waḍḍe sãtokhī hɛ̃

ਭਾਈ ਤੂੰ ਆਪਣਾ ਅਹਾਰੁ ਲੈ
pā̀ī tū̃ āpṇā ahār lɛ

ਸੁਇਨੇ ਦੇ ਵਟੇ ਹੈਨਿ
suine de waṭṭe hɛn

ਸੁਇਨੇ ਦੀ ਡੰਡੀ ਸੁਇਨੇ ਦੇ ਛਾਬੇ ਹੈਨਿ
suine dī ḍã̀ḍī suine de čhābe hɛn

ਇਥੇ ਜਤਨ ਹਿਕੋ ਹਈ ਪੀਹਣ ਪਕਾਵਣ ਦਾ, ਅੰਨ ਕੁਦਰਤਿ ਨਾਲਿ ਜੰਮਦਾ ਹਈ
itthe jatan hikko haī pī́ṇ pkāwaṇ dā ãn kudrat nāl jãmdā haī

ਰਾਜੇ ਕਾ ਹੁਕਮੁ ਧਰਮ ਨਗਰ ਹੈ
rāje kā hukam tàrm nagar hɛ

ਨਾ ਕੋਈ ਮੁਲ ਲੈਂਦਾ ਹੈ ਨਾ ਕੋਈ ਮਜੂਰੀ ਲੈਂਦਾ ਹੈ
nā koī mul lɛ̃dā hɛ nā koī majūrī lɛ̃dā hɛ

ਏਕਸੁ ਦੁਕਾਨਦਾਰ ਨੂੰ ਆਖਿਓਸੁ ਇਸ ਨੂੰ ਅਹਾਰੁ ਸੇਰ ਤੋਲਿ ਦੇਹ
ekas dukāndār nū̃ ākhios is nū̃ ahār ser tol dé

ਉਹ ਇਉਂ ਨਾਹੀਂ ਲੇਤੇ ਓਹ ਵਡੇ ਸੰਤੋਖੀ ਹੈਂ
ó iū̃ nāhī̃ lete ó waḍḍe sãtokhī hɛ̃

ਇਥੇ ਕੰਮ ਕਿਉਂ ਕਰਿ ਚਲਦਾ ਹੈ
itthe kãm kiõ kar čaldā hɛ

ਸਚੁ ਅਤੇ ਸੰਤੋਖ ਹੀ ਵਰਤਦਾ ਹੈ
sač ate sãtokh hī wartadā hɛ

ਅਤੇ ਮਰਦਾਨਾ ਅੰਨ ਜੰਮਣੇ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜਕੁ ਪਹੁਚਾਇਆ ਲੋੜੇਂ

ate mardānā ān jãmṇe de wāste kartār jīā̃ nū̃ rijak pɔ́čāiā loṛẽ

ਸੁਇਨਾ ਕਿਸੇ ਖਾਵਣਾ ਨਾਹੀਂ ਨਾ
suinā kise khāwṇā nāhī̃ nā

ਇਸ ਦੇ ਤੁਲਿ ਕੋਈ ਨਾਹੀਂ
is de tul koī nāhī̃

ਹੁਣਿ ਤਾਂ ਕੁਝੁ ਅਹਾਰੁ ਆਖੋ ਤਾਂ ਮੈਂ ਲੈ ਆਵਾਂ
huṇ tā̃ kúj ahār ākho tā̃ mɛ̃ lɛ āwā̃

ਉਹ ਦੋਨੋ ਅਤੀਤਿ ਉਦਿਆਨ ਹੀ ਬੈਠੇ ਹੈਂ
ó dono atīt udiān hī bɛṭhe hɛ̃

ਕਿਸੀ ਕੇਂ ਦੁਆਰੇ ਪਰਿ ਨਹੀਂ ਜਾਤੇ
kisī kẽ duāre par nahī̃ jāte

ਜੀ ਵਹੁ ਪਉਣ ਅਹਾਰੀ ਹੈਂ
jī wó pɔṇ ahārī hɛ̃

ਜੇ ਕਹੀ ਪਵਿਤ੍ਰ ਦੇਖਤੇ ਹੈਂ ਤੋ ਅਚਵਤੇ ਹੈ
je kahī pwitar dekhte hɛ̃ to ačwate hɛ

ਨਾਹੀਂ ਤਾਂ ਨਾਹੀਂ ਅਚਵਤੇ
nāhī̃ tā̃ nāhī̃ ačwate

ਈਹਾਂ ਜਾਤਿ ਵਰਨ ਸਭਨੋਂ ਕਾ ਏਕ ਹੀ ਹੈ
īhā̃ jāt warn sábnõ kā ek hī hɛ

ਈਹਾਂ ਘਾਟੇ ਬਾਧੇ ਕੋਈ ਨਹੀਂ
īhā̃ kā̀ṭe bā́de koī nahī̃

ਈਹਾਂ ਸਭੋ ਪਾਸਿ ਤੇ ਏਕੁ ਗੋਬਿੰਦ ਹੀ ਬਾਧੇ ਹੈ
īhā̃ sábo pās te ek gobĩd hī bā́de hɛ

ਈਹਾਂ ਕਾ ਰਾਜਾ ਕਵਲਨੈਨਿ ਹੈ
īhā̃ kā rājā kawalnɛn hɛ

ਸਤਾਰਾਂ ਰਾਜੇ ਇਸ ਕੀ ਆਨਿ ਮਾਨਤੇ ਹੈਂ
stārā̃ rāje is kī ān mānte hɛ̃

ਏਹੁ ਏਹੀ ਸਮਝਿਤਾ ਹੈ ਜੋ ਗੋਵਿੰਦ ਕੇ ਸਭੀ ਬੰਦੇ ਹੈਂ ਜੈਸੇ ਸਭੀ ਹੈ ਤੈਸਾ ਏਕੁ ਮੈਂ ਭੀ ਬੰਦਾ ਹੋਂ
é ehī sámjitā hɛ jo gowĩd ke sábī bãde hɛ̃ jɛse sábī hɛ tɛsā ek mɛ̃ pì bãdā hõ

ਜਿਸਿ ਮੈਂ ਦੋਖੁ ਹੋਤਾ ਹੈ ਸੋਈ ਜਾਣਤਾ ਹੈ
jis mɛ̃ dokh hotā hɛ soī jāṇtā hɛ

ਅਉਰ ਸੈਸਾਰੁ ਪਉਣ ਭਛੀ ਹੈ
ɔr sɛsār pɔṇ pàčhī hɛ

ਏਹੁ ਨਿਰਵਾਰ ਕਿਉਂ ਕਰਿ ਹੋਵੇਗਾ
é nirwār kiõ kar howegā

ਪਰਸਾਦ ਕੋ ਦੋਖੁ ਕੋਈ ਨਾਹੀਂ ਦੋਖੁ ਰਾਜੇ ਮੈ ਹੈ ਜਿਥੇ ਗੁਰੂ ਨਾਨਕ ਅਤੇ ਬਾਲਾ ਮਸਤ ਮਗਨ ਸਮਾਧ ਲਗੀ ਬੈਠੇ ਹੈਂ
parsād ko dokh koī nāhī̃ dokh rāje mɛ hɛ jitthe gurū nānak ate bālā mast magan smā́d lagī bɛṭhe hɛ̃

ਮਰਦਾਨਾ ਤਾਰ ਵਜਾਇਦਾ ਸੀ
mardānā tār wjāidā sī

ਦੇਖੁ ਧਰਮ ਸਿੰਘ ਇਨ ਕੀ ਰਉਸ ਕਿਆ ਹੈ
dekh tàrm sĩg in kī rɔs kiā hɛ

ਤੇਰੀ ਖੁਸੀ ਜੀ ਆਵੀ ਸੋ ਕਰੀਂ
terī khusī jī āwī so karī̃

ਮੇਰੇ ਆਤਮੇ ਕਾ ਭਰਮ ਦੂਰਿ ਕਰੋ
mere ātme kā pàrm dūr karo

ਅਰੁ ਹਮ ਤੁਮ ਕੋ ਜਾਣਤੇ ਹੈਂ
ar ham tum ko jāṇte hɛ̃

ਜੀ ਤੁਮ ਭਲੇ ਬਚਨ ਕੇ ਸੂਰੇ ਹੋ
jī tum pàle bačan ke sūre ho

ਤੁਮ ਮੰਦਰੋਂ ਮੈਂ ਸੋਹੋ ਹਮ ਉਦਿਆਨ ਸੋਹਤੇ ਹੈਂ
tum mãdrõ mɛ̃ soho ham udiān sóte hɛ̃

ਹਮ ਤੁਮਾਰੇ ਆਗੇ ਟਹਲ ਕਰਤੇ ਹੈਂ
ham tumāre āge ṭɛ́l karte hɛ̃

ਰਾਜ ਭੀ ਸਤ ਕਾ ਕਰਤਾ ਹੈ
rāj pì sat kā kartā hɛ

ਖੜੇ ਹੋਇ ਕੇ ਤਜੀਮ ਕੀਤੀ
kháṛe hoe ke tajīm kītī

**ਸੁਬਹ** súbā
ਨਾਂਵ ਇਸਤਰੀ ਲਿੰਗ
ਸਵੇਰ, ਪਹੁਫੁਟਾਲਾ, ਤੜਕਸਾਰ

**ਹੋਈ ਸੁਬਹ ਸਾਦਿਕ ਜਦੋਂ ਆਣ ਰੋਸ਼ਨ**
hoī súbā sādik jadõ āṇ rošan

ਪੰਜਾਬ ਦੀ ਸੁਬਹ, ਸਵੇਰ ਹੁੰਦੀ ਹੈ ਤੇ ਚਿੜੀ ਚੂਕਦੀ ਹੈ ਤੇ ਪਾਂਧੀ ਆਪਣੇ ਪੰਧ ਵਲ ਤੁਰ ਪੈਂਦੇ ਹਨ। ਘਰਾਂ ਵਿਚ ਸੁਵਾਣੀਆਂ ਦੁੱਧਾਂ ਵਿਚ ਮਧਾਣੀਆਂ ਪਾਉਂਦੀਆਂ ਹਨ। ਦੁੱਧ ਰਿੜਕ ਕੇ ਮੱਖਣ, ਲੱਸੀ ਕੱਢਦੀਆਂ ਹਨ। ਹਾਲੀ ਆਪਣੇ ਹਲ ਬਾਹਰ ਕੱਢ ਕੇ ਹਰਨਾਲੀਆਂ ਲਾਉਂਦੇ ਹਨ। ਖੇਤਾਂ ਵਿਚ ਜਾ ਕੇ ਪੈਲੀਆਂ ਵਾਹੁੰਦੇ ਹਨ। ਭੋਂ ਨੂੰ, ਜ਼ਮੀਨ ਨੂੰ ਸੈਆਂ ਲਾਉਂਦੇ ਹਨ, ਹਲ ਵਾਹੁੰਦੇ ਹਨ। ਘਰਾਂ ਵਿਚ ਸੁਵਾਣੀਆਂ ਚੱਕੀਆਂ ਝੋਣ ਲਗ ਪੈਂਦੀਆਂ ਹਨ। ਆਟਾ ਪੀਹ ਕੇ ਉਹਨਾਂ ਨੇ ਤਾਉਣਾਂ, ਰੋਟੀਆਂ ਲਾਉਂਣੀਆਂ ਹਨ। ਸਾਰਾ ਜਹਾਨ ਆਪਣੇ ਆਪਣੇ ਕਾਰੋਬਾਰ ਵਿਚ ਰੁਝ ਜਾਂਦਾ ਹੈ। ਕੋਈ ਚਰਖ਼ਾ ਕਤਦੀ ਹੈ, ਕੋਈ ਗੁਸਲ ਲਈ ਨਹਾਉਣ ਜਾਂਦੀ ਹੈ। ਇਸ ਸੁਬਹ ਵਿਚ ਰਾਂਝਾ ਵੀ ਕੂਚ ਕਰਦਾ ਹੈ। ਆਪਣਾ ਰਾਹ ਫੜਦਾ ਹੈ ਤੇ ਨਦੀ ਤੇ ਪਹੁੰਚ ਜਾਂਦਾ ਹੈ। ਅੱਗੋਂ ਬੇੜੀ ਵਾਲਾ ਲੁਡਨ ਬੜਾ ਸਖ਼ਤ ਹੈ। ਉਹ ਰਾਂਝੇ ਵਰਗੇ ਮੁਫਤਖੋਰਾਂ ਨੂੰ ਆਪਣੀ ਬੇੜੀ ਵਿਚ ਨਹੀਂ ਬਿਠਾਉਂਦਾ। ਉਹ ਪੱਕਾ ਬਾਣੀਆਂ ਹੈ। ਪੈਸੇ ਪੈਸੇ ਪਿੱਛੇ ਮਰਦਾ ਹੈ। ਉੱਤੋਂ ਸ਼ਹਿਦ ਦਾ ਕੁੱਪਾ ਲਗਦਾ ਹੈ, ਅੰਦਰੋਂ ਜ਼ਹਿਰ ਦਾ ਭਰਿਆ ਹੈ। ਰਾਂਝਾ

ਲਾਚਾਰ ਹੈ। ਕਿਵੇਂ ਨਦੀ ਨੂੰ ਪਾਰ ਕਰੇ? ਕਿਵੇਂ ਹੀਰ ਦੇ ਦੇਸ ਜਾਵੇ? ਸੁਬਹ ਹੋ ਗਈ ਹੈ। ਹੁਣ ਉਹ ਠਹਿਰ ਵੀ ਨਹੀਂ ਸਕਦਾ।

**ਚਿੜੀ ਚੂੰਕਦੀ ਨਾਲ ਉਠਿ ਤੁਰੇ ਪਾਂਧੀ,**
ਪਈਆਂ ਦੁਧਾਂ ਦੇ ਵਿਚ ਮਧਾਣੀਆਂ ਨੀ।
**ਹੋਈ ਸੁਬਹ ਸਾਦਿਕ ਜਦੋਂ ਆਣ ਰੋਸ਼ਨ,**
ਤਦੋਂ ਲਾਲੀਆਂ ਆਣ ਚਿਚਲਾਣੀਆਂ ਨੀ।
**ਲਈਆਂ ਕਢ ਹਰਨਾਲੀਆਂ ਹਾਲ਼ੀਆਂ ਨੇ,**
**ਸੈਆਂ ਭੂੰਈਂ ਨੂੰ ਜਿਨ੍ਹਾਂ ਨੇ ਲਾਣੀਆਂ ਨੀ।**
ਘਰਬਾਰਨਾ ਚੱਕੀਆਂ ਝੋਤੀਆਂ ਨੀ,
ਜਿਨ੍ਹਾਂ ਤਉਣਾਂ ਗੁਨ੍ਹ ਪਕਾਣੀਆਂ ਨੀ।
**ਕਾਰੋਬਾਰ ਵਿਚ ਹੋਇਆ ਜਹਾਨ ਸਾਰਾ,**
ਚਰਖ਼ੇ ਕਤਦੀਆਂ ਉਠਿ ਸਵਾਣੀਆਂ ਨੀ।
ਉਠਿ ਗੁਸਲ ਦੇ ਵਾਸਤੇ ਜਾਣ ਦੌੜੇ,
ਸੇਜਾਂ ਜਿਨ੍ਹਾਂ ਨੇ ਰਾਤ ਨੂੰ ਮਾਣੀਆਂ ਨੀ।
**ਰਾਂਝੇ ਕੂਚ ਕੀਤਾ, ਆਇਆ ਨਦੀ ਉਤੇ,**
ਸਾਬ ਲੱਦਿਆ ਪਾਰ ਮੁਹਾਣੀਆਂ ਨੀ।
ਵਾਰਿਸ ਸ਼ਾਹ ਮੀਆਂ ਲੁਡਨ ਵਡਾ ਕੁਬਣ,
**ਕੁੱਪਾ ਸ਼ਹਦ ਦਾ ਲੱਦਿਆ ਬਾਣੀਆਂ ਨੀ।**

ਹੀਰ ਵਾਰਿਸ, ੪੨

ਸੁਬਹ
súbā

ਹੋਈ ਸੁਬਹ ਸਾਦਿਕ ਜਦੋਂ ਆਣ ਰੋਸ਼ਨ
hoī súbā sādik jadõ āṇ rošan

ਚਿੜੀ ਚੂੰਕਦੀ ਨਾਲ ਉਠਿ ਤੁਰੇ ਪਾਂਧੀ
čiṛī čū̃kadī nāl uṭh ture pā̃́dī

ਲਈਆਂ ਕਢ ਹਰਨਾਲੀਆਂ ਹਾਲ਼ੀਆਂ ਨੇ
laīā̃ káḍ harnālīā̃ hāḷīā̃ ne

ਸੈਆਂ ਭੂੰਈਂ ਨੂੰ ਜਿਨ੍ਹਾਂ ਨੇ ਲਾਣੀਆਂ ਨੀ
sɛā̃ pū̃́ī̃ nū jínā ne lāṇīā̃ nī

ਕਾਰੋਬਾਰ ਵਿਚ ਹੋਇਆ ਜਹਾਨ ਸਾਰਾ
kārobār wič hoiā jahān sārā

ਰਾਂਝੇ ਕੂਚ ਕੀਤਾ, ਆਇਆ ਨਦੀ ਉੱਤੇ
rā̃́je kūč kītā āiā nadī utte

ਕੁੱਪਾ ਸ਼ਹਦ ਦਾ ਲੱਦਿਆ ਬਾਣੀਆਂ ਨੀ
kuppā šɛ́d dā laddiā bāṇīā̃ nī

**ਸੂਆ** sūā
ਨਾਂਵ ਪੁਲਿੰਗ
ਨਹਿਰੀ ਸਿੰਚਾਈ ਦਾ ਸਾਧਨ

**ਕੋਠੀ ਕੋਲੋਂ ਨਿਕਲਿਆ ਇਕ ਸੂਆ**

koṭhī kolõ nikaliā ik sūā

ਦਰਿਆ ਨੂੰ ਬੰਨ੍ਹ ਮਾਰ ਕੇ ਉਸ ਦੇ ਵਿੱਚੋਂ ਵੱਡੀ ਨਹਿਰ ਕੱਢ ਲਈ ਜਾਂਦੀ ਹੈ। ਨਹਿਰ ਵਿਚੋਂ ਅੱਗੇ ਪਿੰਡਾਂ, ਸ਼ਹਿਰਾਂ, ਕਸਬਿਆਂ ਨੂੰ ਪਾਣੀ ਪੀਣ ਲਈ ਅਤੇ ਸਿੰਜਾਈ ਲਈ ਸੂਏ ਕੱਢੇ ਜਾਂਦੇ ਹਨ। ਸੂਇਆਂ ਵਿਚੋਂ ਜ਼ਮੀਨ ਦੀ ਸਿੰਚਾਈ ਦੇ ਰਕਬੇ ਨੂੰ ਧਿਆਨ ਵਿਚ ਰੱਖ ਕੇ ਮੋਘੇ, ਕੱਸੀਆਂ, ਨਾਲਾਂ ਲਾਈਆਂ ਜਾਂਦੀਆਂ ਹਨ ਜਿੰਨ੍ਹਾ ਰਾਹੀ ਅੱਗੇ ਖਾਲ ਬਣਾ ਕੇ ਖੇਤਾਂ ਤਕ ਪਾਣੀ ਪਹੁੰਚਾਇਆ ਜਾਂਦਾ ਹੈ। ਮੋਘੇ, ਕੱਸੀਆਂ ਦੇ ਪਾਣੀ ਦੀ ਕਿਸਾਨਾਂ ਦੇ ਰਕਬੇ ਅਨੁਸਾਰ ਮੀਰਾਬ ਜਾਂ ਮੋਘੇਦਾਰ ਵੰਡ ਕਰਦਾ ਹੈ। ਕਈ ਥਾਂ ਹਫਤਾਵਾਰੀ ਪੱਕੀਆਂ ਵਾਰੀਆਂ ਹੀ ਬਣਾਈਆਂ ਜਾਂਦੀਆਂ ਹਨ। ਕਿਸ ਕਿਸਾਨ ਦੇ ਖੇਤ ਨੂੰ ਕਿੰਨਾਂ ਪਾਣੀ ਮਿਲਣਾ ਹੈ ਇਸ ਦਾ ਹਿਸਾਬ ਗਿਰਦਾਵਰ (ਸ਼ਹਿਰੀ ਪਟਵਾਰੀ) ਲਾਉਂਦਾ ਹੈ। ਗਿਰਦਾਵਰ ਹੀ ਸਰਕਾਰ ਨੂੰ ਦੇਣ ਵਾਲੇ ਮਾਮਲੇ ਦੀ ਫਰਦ ਤਿਆਰ ਕਰਦਾ ਹੈ। ਮਾਮਲੇ ਦੀ ਉਗਰਾਹੀ ਪਿੰਡ ਦਾ ਨੰਬਰਦਾਰ ਕਰਕੇ ਸਰਕਾਰੀ ਖਜ਼ਾਨੇ ਵਿਚ ਜਮਾਂ ਕਰਵਾਉਂਦਾ ਹੈ। ਸੂਏ ਰਾਹੀਂ ਸਿੰਜਾਈ ਲਈ ਵਰਤੇ ਨਹਿਰੀ ਪਾਣੀ ਦੇ ਮਾਮਲੇ ਦਾ ਰੇਟ ਫਸਲਾਂ ਅਨੁਸਾਰ ਹੁੰਦਾ ਹੈ। ਖਾਣ ਵਾਲੀਆਂ ਫਸਲਾਂ ਕਣਕ, ਮੱਕੀ, ਬਾਜਰੇ ਆਦਿ ਦਾ ਮਾਮਲਾ ਘੱਟ ਲਗਦਾ ਹੈ ਪਰ ਕਪਾਹ, ਮਿਰਚਾਂ ਆਦਿ ਫਸਲਾਂ ਵਾਲੇ ਖੇਤਾਂ ਦਾ ਵੱਧ ਮਾਮਲਾ ਲਗਦਾ ਹੈ। ਕਿਸਾਨਾਂ ਨੂੰ ਕਈ ਵਾਰੀ ਕਾਲ ਪੈਣ ਤੇ ਜਾਂ ਕਿਸੇ ਗੜੇਮਾਰ ਆਦਿ ਆਫਤ ਪੈਣ ਤੇ ਮਾਮਲਾ ਭਰਨਾ ਵੀ ਮੁਸ਼ਕਲ ਹੋ ਜਾਂਦਾ ਹੈ। ਕਹਿੰਦੇ ਹਨ ‘‘ਹਾਲੇ ਅਤੇ ਪਾਲੇ ਆਹਲੇ ਨਹੀਂ ਜਾਂਦੇ’’।

ਪੰਜਾਬ ਅੰਦਰ ਅੰਗਰੇਜ਼ਾਂ ਦੇ ਰਾਜ ਵਿਚ ਨਹਿਰਾਂ ਨਿਕਲੀਆਂ ਸਨ। ਅੰਗਰੇਜ਼ੀ ਰਾਜ ਦੇ ਖੇਤਰ ਵਿਚ ਪੈਂਦੇ ਇਲਾਕੇ ਅੰਦਰ ਤਾਂ ਅੰਗਰੇਜ਼ੀ ਹਕੂਮਤ ਨੇ ਨਹਿਰਾਂ, ਸੂਏ, ਕੱਸੀਆਂ ਬਣਾ ਦਿੱਤੀਆਂ ਸਨ ਪਰ ਅੰਗਰੇਜ਼ੀ ਹਕੂਮਤ ਤੋਂ ਬਾਹਰ ਪੈਂਦੇ ਪੰਜਾਬ ਦੇ ਖੇਤਰ ਭਾਵ ਮਿਸਲਾਂ ਦੇ ਰਾਜਿਆਂ ਅਤੇ ਨਵਾਬਾਂ ਦੇ ਰਾਜ ਅਧੀਨ ਪੈਂਦੇ ਰਕਬੇ ਨੂੰ ਅੰਗਰੇਜ਼ੀ ਹਕੂਮਤ ਨੇ ਪਾਣੀ ਦਾ ਖਰਚਾ ਲੈ ਕੇ ਹੀ ਨਹਿਰਾਂ, ਵਿਚੋਂ ਸੂਏ, ਕੱਸੀਆਂ ਬਣਾਉਣ ਦਿੱਤੀਆਂ ਸਨ। ਜਿਸ ਰਾਜੇ ਜਾਂ ਨਵਾਬ ਨੇ ਪਾਣੀ ਲੈਣ ਲਈ ਬਣਦਾ ਖਰਚਾ ਨਹੀਂ ਦਿੱਤਾ ਉਸ ਦੇ ਰਾਜ ਅੰਦਰ ਪੈਂਦੇ ਪਿੰਡਾਂ ਨੂੰ ਪਾਣੀ ਨਹੀਂ ਦਿੱਤਾ ਜਾਂਦਾ ਸੀ। ਮਲੇਰਕੋਟਲਾ ਰਿਆਸਤ ਦੇ ਨਵਾਬ ਨੇ ਅੰਗਰੇਜ਼ੀ ਹਕੂਮਤ ਨੂੰ ਨਹਿਰਾਂ ਵਿਚੋਂ ਪਾਣੀ ਲੈਣ ਲਈ ਬਣਦੀ ਰਕਮ ਨਾ ਦਿੱਤੀ ਅਤੇ ਉਸ ਦੇ ਰਾਜ ਵਿਚਲੇ ਪਿੰਡਾਂ ਨੂੰ ਸਿੰਜਾਈ ਲਈ ਪਾਣੀ ਨਹੀਂ ਦਿੱਤਾ ਗਿਆ ਸੀ। ਮਿੱਠੇਵਾਲ ਉਨ੍ਹਾਂ ਪਿੰਡਾਂ ਵਿਚੋਂ ਹੀ ਇਕ ਅਜਿਹਾ ਪਿੰਡ ਸੀ ਜਿਸਦੇ ਨੇੜੇ ਤੋਂ ਪਾਣੀ ਦਾ ਸੂਆ ਲੰਘਦਾ ਸੀ। ਨਾਭਾ ਅਤੇ ਪਟਿਆਲਾ ਰਿਆਸਤ ਦੇ ਪਿੰਡਾਂ ਨੂੰ ਸੂਏ ਵਿਚੋਂ ਸਿੰਜਾਈ ਲਈ ਪਾਣੀ ਮਿਲਦਾ ਸੀ ਪਰ ਮਲੇਰਕੋਟਲਾ ਰਿਆਸਤ ਦੇ ਪਿੰਡਾਂ ਨੂੰ ਪਾਣੀ ਦੀ ਤਿਪ ਵੀ ਨਹੀਂ ਸੀ ਮਿਲਦੀ। ਕਿਸਾਨ ਖੂਹਾਂ ਰਾਹੀਂ ਹੀ ਖੇਤਾਂ ਦੀ ਸਿੰਜਾਈ ਕਰਦੇ ਸੀ।

**ਕੁਦਰਤ ਦੀ ਸਿਤਮ-ਜ਼ਰੀਫ਼ੀ** ਇਹ ਹੈ ਕਿ ਰੌਸ਼ਨੀ ਦੇ ਇਸ ਨਵੇਂ ਯੁਗ ਵਿਚ ਵੀ 'ਮੇਰੇ ਪਿੰਡ' ਵਿਚ ਕਿਸੇ ਪਾਸਿਉਂ ਚਾਨਣ ਦੀ ਕੋਈ ਕਿਰਨ ਪੂਰਾ ਜ਼ੋਰ ਲਾ ਕੇ ਵੀ ਪਹੁੰਚ ਨਹੀਂ ਸਕਦੀ। ਨਹਿਰ ਸਰਹਿੰਦ ਵਿੱਚੋਂ ਪਿੰਡ ਕਲਿਆਣ ਦੀ **ਕੋਠੀ ਕੋਲੋਂ ਨਿਕਲਿਆ ਇਕ ਸੂਆ** (ਰਜਬਾਹਾ) **ਮੇਰੇ ਪਿੰਡ ਕੋਲੋਂ ਦੀ ਲੰਘਦਾ** ਹੈ, ਪਰ ਉਸ ਦੇ **ਪਾਣੀ ਦੀ ਇਕ ਤਿਪ ਵੀ ਮੇਰੇ ਪਿੰਡ ਦੀ ਧਰਤੀ ਦੇ ਪਿੰਡੇ ਨੂੰ ਨਸੀਬ ਨਹੀਂ ਹੋਈ।** ਆਖਦੇ ਹਨ ਕਿ ਜਦੋਂ ਨਹਿਰ ਨਿਕਲੀ, ਸਾਡੇ ਪੁਰਾਣੇ ਬਾਦਸ਼ਾਹ-ਮਲੇਰ ਕੋਟਲੇ ਦੇ ਨਵਾਬ-ਨੇ ਅੰਗਰੇਜ਼ਾਂ ਨੂੰ ਆਪਣੇ ਹਿੱਸੇ ਬਹਿੰਦੇ ਰੁਪਈਏ ਨਹੀਂ ਦਿੱਤੇ। ਇਸ ਕਰਕੇ ਸਾਡੇ ਕੋਟਲੇ ਦੇ ਰਾਜ ਹੇਠਲੇ ਪਿੰਡਾਂ ਨੂੰ ਪਾਣੀ ਨਹੀਂ ਸੀ ਮਿਲਿਆ। ਕਈ ਰਾਜ-ਭਗਤ ਕਹਿੰਦੇ ਹਨ ਕਿ 'ਰੁਪਈਏ ਤਾਂ ਸਾਡਾ ਨਵਾਬ ਦੇਂਦਾ ਸੀ ਪਰ ਉਹ ਕਹਿੰਦਾ ਸੀ ਵਈ **ਮੈਂ ਆਪਣੀ ਟਕਸਾਲ 'ਤੇ ਬਣਾਏ ਹੋਏ ਹੀ ਦੇਵਾਂਗਾ** (ਜਿਹੜੇ ਅੰਗਰੇਜ਼ੀ ਰੁਪਈਏ ਦੇ ਚਾਰ ਹੁੰਦੇ ਸਨ)। ਅੰਗਰੇਜ਼ ਕਹਿੰਦੇ ਸੀ ਸਾਡੇ ਬਣਾਏ ਰੁਪਈਏ ਦੇਹ। **ਇਸ ਕਰਕੇ ਖਟ-ਪਟੀ ਹੋ ਗਈ?**' ਕਿਵੇਂ ਵੀ ਹੋਵੇ ਸਾਡੇ-ਮਲੇਰ ਕੋਟਲੇ ਦੇ ਨਵਾਬ ਕੋਲ ਰੁਪਏ ਘਟ ਹੋਣ ਕਾਰਨ ਜਾਂ ਕਿਸੇ ਤਰ੍ਹਾਂ ਹੋਰ, **ਸਾਂਝ ਨਾ ਪਾਉਣ ਕਰਕੇ** ਕਈ ਹੋਰਨਾਂ ਪਿੰਡਾਂ ਵਾਂਗ ਸਾਡੇ ਪਿੰਡਾਂ ਨੂੰ ਵੀ **ਕੱਸੀ ਦਾ ਪਾਣੀ** ਨਹੀਂ ਮਿਲਿਆ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੨

ਸੂਆ
sūā

ਕੁਦਰਤ ਦੀ ਸਿਤਮ-ਜ਼ਰੀਫ਼ੀ
kudrat dī sitam zarIfī

ਕੋਠੀ ਕੋਲੋਂ ਨਿਕਲਿਆ ਇਕ ਸੂਆ
koṭhī kolõ nikaliā ik sūā

ਮੇਰੇ ਪਿੰਡ ਕੋਲੋਂ ਦੀ ਲੰਘਦਾ
mere pĩḍ kolõ dī lãgdā

ਪਾਣੀ ਦੀ ਇਕ ਤਿਪ ਵੀ ਮੇਰੇ ਪਿੰਡ ਦੀ ਧਰਤੀ ਦੇ ਪਿੰਡੇ ਨੂੰ ਨਸੀਬ ਨਹੀਂ ਹੋਈ
pāṇī dī ik tip wī mere pĩḍ dī tàrtī de pĩḍe nū̃ nasīb naĩ hoī

ਮੈਂ ਆਪਣੀ ਟਕਸਾਲ 'ਤੇ ਬਣਾਏ ਹੋਏ ਹੀ ਦੇਵਾਂਗਾ
mẽ āpṇī ṭaksāl te bṇāe hoe hī dewā̃gā

ਇਸ ਕਰਕੇ ਖਟ-ਪਟੀ ਹੋ ਗਈ
is karke khaṭ paṭī ho gaī

ਸਾਂਝ ਨਾ ਪਾਉਣ ਕਰਕੇ
sā̃j nā pāoṇ karke

ਕੱਸੀ ਦਾ ਪਾਣੀ
kassī dā pāṇī

**ਸੂਹਾ** sūhā

ਵਿਸ਼ੇਸ਼ਣ

ਲਾਲ, ਗੁਰਬਾਣੀ ਵਿਚ ਮਾਇਆ ਦੇ ਰੰਗ ਨੂੰ ਸੂਹਾ ਜਾਂ ਕੁਸੰਭੀ ਆਖਿਆ ਹੈ ਤੇ ਨਾਮ-ਰੰਗ ਨੂੰ ਮਜੀਠ ਕਿਹਾ ਗਿਆ ਹੈ

**ਸੂਹਾ ਵੇਸੁ ਵਿਕਾਰੁ**

sūhā wes wikār

ਸਭ ਸਹੇਲੀਆਂ ਆਪਣੇ ਕੰਤ ਦੇ ਪਿਆਰ ਵਿਚ ਸੁਖ ਦਾ, ਪ੍ਰੀਤ ਦਾ ਸੂਹਾ ਵੇਸ ਕਰਦੀਆਂ ਹਨ।ਉਹਨਾਂ ਨੂੰ ਕਿਸੇ ਪਾਖੰਡ, ਕਿਸੇ ਖੋਟੇ ਪਾਜ ਦੀ ਲੋੜ ਨਹੀਂ ਹੁੰਦੀ।ਗੁਰ ਸ਼ਬਦ ਵਿਚ ਰੱਤੀਆਂ ਉਹ ਆਪਣੇ ਕੰਤ ਦੇ ਪਾਸ ਰਹਿੰਦੀਆਂ ਹਨ।ਸੱਚੀ ਪ੍ਰੀਤ ਕਦੀ ਨਹੀਂ ਟੁਟਦੀ ।ਸ਼ਬਦ ਵਿਚ ਰੱਤੀ ਸੋਹਾਗਣ ਦੈਵੀ ਸਚੁ ਨਾਲ ਜੁੜ ਜਾਂਦੀ ਹੈ।ਉਸ ਦੀ ਸੁਰਤਿ ਸੁਹਾਵਣੀ ਹੁੰਦੀ ਹੈ, ਉਸ ਦਾ ਪ੍ਰੇਮ ਅਪਾਰ ਹੁੰਦਾ ਹੈ।ਪਿਰ ਬਿਨਾਂ ਸੁੱਤੀ ਸਹੇਲੀ ਰੈਣ ਵਿਹਾਉਂਦੀ ਹੈ।ਉਸ ਨੂੰ ਕੋਈ ਸੋਝੀ ਨਹੀਂ ਹੁੰਦੀ।ਗੁਰੂ ਦੀ ਕਿਰਪਾਲਤਾ, ਕੰਤ ਦੇ ਪਿਆਰ ਨਾਲ ਸੋਹਾਗਣੀ ਸਚੁ ਦੇ, ਸੁਖ ਦੇ ਘਰ ਵਿਚ ਆਨੰਦ ਮਾਣਦੀ ਹੈ।

ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥ **ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ** ॥ **ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ** ॥ ੧ ॥ ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥ ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥ ੧ ॥ ਰਹਾਉ ॥ ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥ ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥ ੨ ॥ ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥ **ਸਬਦਿ ਰਤੀ ਮਨੁ ਵੇਧਿਆ** ਹਉ ਸਦ ਬਲਿਹਾਰੈ ਜਾਉ ॥ ੩ ॥ **ਸਾ ਧਨ ਰੰਡ ਨ ਬੈਸਈ** ਜੇ ਸਤਿਗੁਰ ਮਾਹਿ ਸਮਾਇ ॥ **ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ** ॥ ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥ ੪ ॥ **ਸਾਚੁ ਧੜੀ ਧਨ ਮਾਡੀਐ** ਕਾਪੜੁ ਪ੍ਰੇਮ ਸੀਗਾਰੁ ॥ ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥ ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥ ੫ ॥ ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥ **ਸੋਭਾ ਸੁਰਤਿ ਸੁਹਾਵਣੀ** ਸਾਚੈ ਪ੍ਰੇਮਿ ਅਪਾਰ ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥ ੬ ॥ **ਨਿਸਿ ਅੰਧਿਆਰੀ ਸੁਤੀਏ** ਕਿਉ ਪਿਰ ਬਿਨੁ ਰੈਣਿ ਵਿਹਾਇ ॥ **ਅੰਕੁ ਜਲਉ**

**ਤਨੁ ਜਾਲੀਅਉ** ਮਨੁ ਧਨੁ ਜਲਿ ਬਲਿ ਜਾਇ ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥ ੭ ॥ **ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ** ॥ ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥ ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥ ੮ ॥ ੨ ॥

ਅ.ਗ.ਮ.੧, ੫੪

ਸੂਹਾ
sūhā

ਸੂਹਾ ਵੇਸੁ ਵਿਕਾਰੁ
sūhā wes wikār

ਗਣਤ ਗਣਾਵਣਿ ਆਈਆ
gaṇt gṇāwaṇ āīā

ਪਾਖੰਡਿ ਪ੍ਰੇਮੁ ਨ ਪਾਈਐ
pākhā̃ḍ prem na pāīɛ

ਖੋਟਾ ਪਾਜੁ ਖੁਆਰੁ
khoṭā pāj khuār

ਸਬਦਿ ਰਤੀ ਮਨੁ ਵੇਧਿਆ
sabad rattī man wédiā

ਸਾ ਧਨ ਰੰਡ ਨ ਬੈਸਈ
sā tàn rā̃ḍ na bɛsaī

ਪਿਰੁ ਰੀਸਾਲੂ ਨਉਤਨੋ
pir rīsālū nɔtano

ਸਾਚਉ ਮਰੈ ਨ ਜਾਇ
sāčo marɛ na jāe

ਸਾਚੁ ਧੜੀ ਧਨ ਮਾਡੀਐ
sāč tàṛī tàn māḍīɛ

ਸੋਭਾ ਸੁਰਤਿ ਸੁਹਾਵਣੀ
sóbā surt suhāwaṇī

ਨਿਸਿ ਅੰਧਿਆਰੀ ਸੁਤੀਏ
nis ā̃diārī suttīe

ਅੰਕੁ ਜਲਉ ਤਨੁ ਜਾਲੀਅਉ
ā̃k jalɔ tan jālīɔ

ਸੇਜੈ ਕੰਤ ਮਹੇਲੜੀ
sejɛ kā̃t mahelṛī

ਸੂਤੀ ਬੂਝ ਨ ਪਾਇ
sūtī bū́j na pāe

**ਸੂਹਾ** sūhā

ਨਾਂਵ ਪੁਲਿੰਗ

ਸੂਹੀਆ, ਖਬਰ ਕਰਨ ਵਾਲਾ, ਭੇਤ ਲੈਣ ਵਾਲਾ

**ਮੈ ਤਾਂ ਜਾਣਦਾ ਨਹੀਂ ਸਾਂ ਇਹ ਸੂਹਾ**

mɛ tā̃ jāṇdā nahīṇ sā̃ é sūhā

ਰਾਂਝੇ ਨੂੰ ਨਹੀਂ ਸੀ ਪਤਾ ਕਿ ਹੀਰ ਦਾ ਚਾਚਾ, ਕੈਦੋ ਸੂਹਾ ਬਣ ਕੇ ਆਇਆ ਹੈ। ਉਸ ਨੇ ਫਕੀਰ ਦਾ ਭੇਸ ਕੀਤਾ ਸੀ। ਉਹ

ਸੂਹ ਲੈਣ ਆਇਆ ਸੀ ਕਿ ਕਿਵੇਂ ਹੀਰ ਰਾਂਝੇ ਲਈ ਚੂਰੀ ਲੈ ਕੇ ਆਉਂਦੀ ਹੈ। ਕਿਵੇਂ ਉਹ ਦੋਵੇਂ ਏਥੇ ਬੇਲੇ ਵਿਚ ਮਿਲਦੇ ਹਨ। ਇਹ ਮਾਹੀ ਦਾ ਭੇਸ ਤੇ ਐਵੇਂ ਭੁਲੇਖਾ ਹੀ ਹੈ। ਇਹ ਧੋਖਾ ਹੈ। ਲੋਕਾਂ ਦੀਆਂ ਅੱਖੀਆਂ ਵਿਚ ਘੱਟਾ ਪਾਇਆ ਜਾ ਰਿਹਾ ਹੈ। ਕੈਦੋ ਨੇ ਇਕ ਫਕੀਰ, ਮੰਗਤੇ ਵਾਂਗ ਖ਼ੈਰਾਤ ਮੰਗੀ ਤੇ ਭੋਲੇ ਭਾਲੇ ਰਾਂਝੇ ਨੇ ਹੀਰ ਦੀ ਲਿਆਂਦੀ ਚੂਰੀ ਵਿੱਚੋਂ ਥੁਹੜੀ ਉਹਨੂੰ ਵੀ ਦੇ ਦਿੱਤੀ। ਜਦੋਂ ਹੀਰ ਨੂੰ ਪਤਾ ਲੱਗਾ ਤਾਂ ਉਹ ਗੁੱਸੇ ਵਿਚ ਲਾਲ ਹੋ ਗਈ। ਉਸ ਨੂੰ ਪਤਾ ਸੀ ਕਿ ਉਸਦਾ ਚਾਚਾ, ਕੈਦੋ, ਬਹੁਤ ਫਰੇਬੀ ਹੈ। ਉਹ ਉਸ ਦੇ ਪਿੱਛੇ ਦੌੜੀ ਤੇ ਉਸ ਨੂੰ ਮਾਰ ਕੇ, ਝਾੜ ਝੰਬ ਕੇ ਕੁਝ ਚੂਰੀ ਖੋਹ ਲਈ ਪਰ ਕੈਦੋ ਕੋਲ ਫਿਰ ਵੀ ਥੁਹੜੀ ਜਿਹੀ ਰਹਿ ਗਈ ਜਿਹੜੀ ਉਸ ਨੇ ਹੀਰ ਦੀ ਮਾਂ ਨੂੰ ਦਿਖਾਈ ਤੇ ਉਸ ਦੇ ਘਰ ਦਿਆਂ ਨੂੰ ਦੱਸਿਆ ਕਿ ਹੀਰ ਤੇ ਰਾਂਝਾ ਬੇਲੇ ਵਿਚ ਮਿਲਦੇ ਹਨ। ਉਹਨਾਂ ਦੀ ਸਰਦਾਰੀ ਨੂੰ ਲੀਕ ਲਾਉਂਦੇ ਹਨ।

ਮੈ ਤਾਂ ਜਾਣਦਾ ਨਹੀਂ **ਸਾਂ ਇਹ ਸੂਹਾ,**
ਖੈਰ ਮੰਗਿਓ ਸੂ ਮੈਥੋਂ ਆਇ ਕੇ ਤੇ।
**ਖੈਰ ਲੈਂਦਾ ਹੀ ਪਿਛਾਂ ਨੂੰ ਤੁਰਤ ਨੱਠਾ,**
ਉਠ ਵਗਿਆ ਕੰਡ ਵਲਾਇ ਕੇ ਤੇ।
ਨੇੜੇ ਜਾਂਦਾ ਈ, ਨੱਢੀਏ, ਜਾ ਮਿਲ ਨੀ,
**ਭੱਜ ਪੁਛ ਲੈ ਗਲ ਸਮਝਾਇ ਕੇ ਤੇ।**
ਵਾਰਿਸ ਸ਼ਾਹ ਮੀਆਂ ਉਸ ਥੋਂ ਗਲ ਪੁੱਛੀਂ,
**ਦੋ ਤਿੰਨ ਅੱਡੀਆਂ ਹਿਕ ਵਿਚ ਲਾਇ ਕੇ ਤੇ**

ਹੀਰ ਵਾਰਿਸ, ੬੦-੬੧

ਸੂਹਾ
sūhā

ਮੈ ਤਾਂ ਜਾਣਦਾ ਨਹੀਂ ਸਾਂ ਇਹ ਸੂਹਾ
mɛ tā̃ jāṇdā nahī̜ sā̃ é sūhā

ਖੈਰ ਲੈਂਦਾ ਹੀ ਪਿਛਾਂ ਨੂੰ ਤੁਰਤ ਨੱਠਾ
khɛr lɛ̃dā hī pičhā̃ nū turt naṭṭhā

ਭੱਜਿ ਪੁਛ ਲੈ ਗਲ ਸਮਝਾਇ ਕੇ ਤੇ
pàj pučh lɛ gal samjāe ke te

ਦੋ ਤਿੰਨ ਅੱਡੀਆਂ ਹਿੱਕ ਵਿਚ ਲਾਇ ਕੇ ਤੇ
do tĩn aḍḍīā̃ hik wič lāe ke te

**ਸੂਹਿਆਂ** súiā̃

ਵਿਸ਼ੇਸ਼ਣ

ਗੂੜਾ, ਲਾਲ ਰੰਗ

**ਸੂਹਿਆਂ ਸਾਵਿਆਂ ਨੂੰ ਭਾਹ ਲਾਵਣੀ ਹਾਂ**
sūiā̃ sāwiā̃ nū pā lāwṇī hā̃

ਪਿਆਰ ਦੇ, ਸੰਯੋਗ ਦੇ ਸੂਹੇ ਸਾਵੇ ਕਪੜੇ ਸਦਾ ਨਹੀਂ ਰਹਿਣੇ। ਇਹ ਵੇਲਾ ਹੈ, ਪਿਆਰ ਦਾ, ਬੰਦਗੀ ਦਾ, ਮਾਲਕ ਦੀ ਯਾਦ ਦਾ। ਫਿਰ ਸਭ ਕੁਝ ਸਿਆਹ, ਕਾਲਾ ਹੋ

ਜਾਣਾ ਹੈ। ਇਹ ਸੁਭਾਗਾ ਵੇਲਾ ਗੁਜ਼ਰ ਜਾਣਾ ਹੈ। ਫਿਰ ਇਸ ਵੇਲੇ ਨੂੰ ਪਛੋਤਾਉਣ ਦਾ ਕੋਈ ਲਾਭ ਨਹੀਂ ਹੋਵੇਗਾ। ਜਦੋਂ ਵੇਲਾ ਸੀ, ਜਦੋਂ ਸੰਯੋਗ ਸੀ ਕੱਪੜੇ ਸੂਹੇ ਸਾਵੇ ਸਨ, ਓਦੋਂ ਇਹ ਜਿੰਦੜੀ ਅਵੇਸਲੀ ਰਹੀ। ਹੁਣ ਉਹ ਵੇਲਾ ਖੁੰਝ ਗਿਆ ਹੈ। ਹੁਣ ਪਛੋਤਾਉਣ ਦਾ ਵੀ ਕੋਈ ਫਾਇਦਾ ਨਹੀਂ। ਵਿਯੋਗ ਵਿਚ, ਇਕੱਲਿਆਂ ਰੋ ਰੋ ਕੇ ਅੱਖੀਆਂ ਥਕ ਗਈਆਂ ਹਨ। ਲਾਲ ਹੋ ਗਈਆਂ ਹਨ। ਹੁਣ ਕੁਝ ਦਿਸਦਾ ਵੀ ਨਹੀਂ। ਕੁਝ ਸੁਝਦਾ ਵੀ ਨਹੀਂ। ਜਦੋਂ ਜਵਾਨੀ ਸੀ, ਕਪੜੇ ਸੂਹੇ ਸਾਵੇ ਸਨ, ਓਦੋਂ ਅਵੇਸਲੇ ਹੋ ਗਏ। ਹੁਣ ਕੁਵੇਲਾ ਹੋ ਗਿਆ ਹੈ। ਹੁਣ ਸਭ ਪਾਸੇ ਕਾਲਖ ਹੈ, ਸਿਆਹੀ ਹੈ। ਰੋਸ ਹੈ।

ਜ਼ਰਦ ਹੋਇਆ ਪੀਲਾ ਰੰਗ ਮੇਰਾ,
**ਸੂਹਿਆਂ ਸਾਵਿਆਂ ਨੂੰ ਭਾਹ ਲਾਵਣੀ ਹਾਂ।**
ਨਾਮਾ ਅਮਲ ਵਾਲਾ ਬਹੁਤ ਸਿਆਹ ਹੋਇਆ,
**ਵੇਲਿਆਂ ਗੁਜ਼ਰਿਆਂ ਨੂੰ ਪਛੋਤਾਵਣੀ ਹਾਂ।**
**ਅਖੀਂ ਰੋਂਦੀਆਂ ਰੋਂਦੀਆਂ ਥੱਕ ਪਈਆਂ,**
ਨਿੱਤ ਦਿੱਲ ਨੂੰ ਪਈ ਸਮਝਾਵਣੀ ਹਾਂ।
**ਅਜ ਜਾਗ ਗ਼ੁਲਾਮ ਕੁਵੇਲ ਹੋਈ,**
ਨਿੱਤ ਨਿੱਤ ਇਹ ਬਾਤ ਸੁਣਾਵਣੀ ਹਾਂ।

ਗ਼ੁਲਾਮ ਰਸੂਲ, ਸੀਹਰਫੀ, ੨੩੦

ਸੂਹਿਆਂ
súiā̃

ਸੂਹਿਆਂ ਸਾਵਿਆਂ ਨੂੰ ਭਾਹ ਲਾਵਣੀ ਹਾਂ
súiā̃ sāwiā̃ nū pā lāwṇī hā̃

ਵੇਲਿਆਂ ਗੁਜ਼ਰਿਆਂ ਨੂੰ ਪਛੋਤਾਵਣੀ ਹਾਂ
weliā̃ guzriā̃ nū pačhotāwṇī hā̃

ਅਖੀਂ ਰੋਂਦੀਆਂ ਰੋਂਦੀਆਂ ਥਕ ਪਈਆਂ
akkhī̃ rõdīā̃ rõdīā̃ thak paīā̃

ਅਜ ਜਾਗ ਗ਼ੁਲਾਮ ਕੁਵੇਲ ਹੋਈ
aj jāg gulām kuwel hoī

**ਸੂਹੇ ਸਾਲੂ** súe sālū
ਨਾਂਵ, ਪੁਲਿੰਗ
ਸੂਹਾ ਸੁਭਾਗਾ ਓਡਣ

**ਓਹਨਾਂ ਸੂਹੇ ਸਾਲੂ ਵਾਲੀਆਂ ਦੇ**
ónā̃ súe sālū wālīā̃ de

ਕਾਦਰ ਦੇ ਪਿਆਰ ਵਿਚ ਰੱਤੀਆਂ ਸੂਹੇ ਸਾਲੂ ਵਾਲੀਆਂ ਦੇ ਸਭ ਬੇਰੰਗ ਰੰਗੇ ਜਾਂਦੇ ਹਨ। ਸਭ ਪਾਸੇ ਚਾਅ ਮਲ੍ਹਾਰ ਹੁੰਦਾ ਹੈ। ਹਾਰ ਸ਼ਿੰਗਾਰ ਹੁੰਦਾ ਹੈ। ਪਿਆਰ ਦਾ ਚੰਨ ਚੜ੍ਹਦਾ ਹੈ। ਜਗ ਰੌਸ਼ਨ ਹੁੰਦਾ ਹੈ। ਜਿਵੇਂ ਸ਼ਰਾਬ ਦੇ ਨਸ਼ੇ ਵਿਚ ਸ਼ਰਾਬੀ ਝੂਮਦਾ ਹੈ, ਪਿਆਰ ਵਿਚ ਰੱਤੀ ਸੂਹੇ ਸਾਲੂ ਓਢੀਂ ਜਿੰਦੜੀ ਵਜਦ ਵਿਚ ਆਉਂਦੀ ਹੈ। ਸਭ ਪਾਸੇ ਬਹਾਰ ਖਿੜਦੀ ਹੈ। ਸਭ ਬੇਰੰਗ ਰੰਗਾਂ ਵਿਚ ਬਦਲ ਜਾਂਦੇ ਹਨ। ਇਹਨਾਂ ਗੂਹੜੇ

ਰੰਗਾਂ ਵਿਚ, ਕਾਦਰ ਦੀ ਪ੍ਰੀਤ ਵਿਚ ਰੱਤੇ ਮਨ ਤਨ ਵਿਚ ਸੱਚੀਆਂ ਤੇ ਸੁੱਚੀਆਂ ਲਹਿਰਾਂ ਉਮੜਦੀਆਂ ਹਨ। ਪਿਆਰ ਦੀਆਂ ਉਮੰਗਾਂ ਠਾਠਾਂ ਮਾਰਦੀਆਂ ਹਨ। ਕਾਦਰ ਦੀ ਪ੍ਰੀਤ ਦੀ ਸ਼ਰਾਬ ਦਾ ਰੰਗ ਸਾਰੀ ਕੁਦਰਤ ਤੇ ਚੱੜ੍ਹ ਜਾਂਦਾ ਹੈ। ਸੂਹਾ ਸਾਲੂ ਸਾਰੇ ਜਗ ਨੂੰ, ਸਾਰੇ ਵਾਤਾਵਰਣ ਨੂੰ ਸੂਹਾ ਕਰ ਦੇਂਦਾ ਹੈ।

ਓਹੋ ਬੇਰੰਗ ਰੰਗ ਕਰੇ ਵਿਚ,
**ਓਹਨਾਂ ਸੂਹੇ ਸਾਲੂ ਵਾਲੀਆਂ ਦੇ।**
**ਵਿਚ ਹਾਰ ਸ਼ਿੰਗਾਰਿਆਂ ਸੋਹਣਿਆਂ ਦੇ,**
ਰੌਸ਼ਨ ਸੁਬ੍ਹਾ ਮਿਸਾਲੀਆਂ ਦੇ।
ਜਿਵੇਂ ਨਸ਼ਾ ਸ਼ਰਾਬ ਦਾ ਰੰਗ ਕਰੇ ਵਿਚ,
ਉਹਨਾਂ ਅੱਖੀਂ ਮਤਵਾਲੀਆਂ ਦੇ।
**ਜਿਵੇਂ ਬੇਰੰਗੂ ਮਾਅਨੀ ਤੈਂਡੇ ਨੇ,**
ਹਥ ਰੰਗੇ ਨਾਲ ਤੈਂ ਤਾਲੀਆਂ ਏ।
**ਜਿਵੇਂ ਹਰ ਜਿੰਦ ਦਰਕਦਾ ਈ ਖ਼ੰਜਰ ਵਿਚ,**
ਰੰਗਾ ਰੰਗ ਵਿਖਾਲੀਆਂ ਦੇ।
ਵੇਖ ਤੰਬੂ ਕਨਾਤਾ ਬੇਰੰਗ ਹੈਦਰ ਵਿਚ,
ਸਫ਼ੈਦੀਆਂ ਲਾਲੀਆਂ ਦੇ।

ਕਲਾਮ ਅਲੀ ਹੈਦਰ, ੧੨੨

ਸੂਹੇ ਸਾਲੂ
súe sālū

ਓਹਨਾਂ ਸੂਹੇ ਸਾਲੂ ਵਾਲੀਆਂ ਦੇ
ónā̃ súe sālū wālīā̃ de

ਵਿਚ ਹਾਰ ਸ਼ਿੰਗਾਰਿਆਂ ਸੋਹਣਿਆਂ ਦੇ
wič hār sĩgāriā̃ sóṇiā̃ de

ਜਿਵੇਂ ਬੇਰੰਗੂ ਮਾਅਨੀ ਤੈਂਡੇ ਨੇ
jiwẽ berãgū mā'nī tẽḍe ne

ਜਿਵੇਂ ਹਰ ਜਿੰਦ ਦਰਕਦਾ ਈ ਖ਼ੰਜਰ ਵਿਚ
jiwẽ har jĩd darkdā ī ḳhãjar wič

## ਸੂਹੇ ਸਾਵੇ súe sāwe

ਵਿਸ਼ੇਸ਼ਣ
ਸੂਹ ਸਾਵੇ, ਸੁਭਾਗੇ ਸੁਹਣੇ

## ਸੂਹੇ ਸਾਵੇ ਤੇ ਹਾਰ ਹਮੇਲਾਂ
súe sāwe te hār hamelā̃

ਪੈਗੰਬਰ ਮੁਹੰਮਦ ਦੇ ਅਹਮਦਪੁਰ, ਪਾਕ ਪਵਿਤ੍ਰ ਨਗਰ ਦੀਆਂ ਗਲੀਆਂ ਸੁਹਾਣੀਆਂ ਹਨ। ਉਹ ਗਲੀਆਂ ਦੇਖ ਕੇ ਹੋਰ ਸਭ ਗਲੀਆਂ ਭੁਲ ਜਾਂਦੀਆਂ ਹਨ। ਓਥੇ ਸੂਹੇ ਸਾਵੇ ਹਾਰ ਹਮੇਲ ਹਨ। ਓਥੇ ਸੁਰਮੇ ਨਾਲ ਭਰੀਆਂ ਸੁਹਣੀਆਂ ਅੱਖੀਆਂ ਹਨ ਜਿਨ੍ਹਾਂ ਦਾ ਸੱਲਿਆ ਬੰਦਾ ਭਟਕਦਾ ਹੈ। ਆਸ਼ਕ ਉਹਨਾਂ ਅੱਖੀਆਂ ਦੇ ਮਤਵਾਲੇ ਹੋਏ ਫਿਰਦੇ ਹਨ। ਉਹਨਾਂ ਦੀ ਦੀਦ ਬਿਨਾਂ ਨਹੀਂ ਰਹਿ ਸਕਦੇ। ਉਹਨਾਂ ਗਲੀਆਂ ਵਿਚ ਕੋੜੇ ਵੀ ਪਥੱਲੀਆਂ ਮਾਰ ਕੇ ਬੈਠ ਜਾਂਦੇ ਹਨ। ਉਹ ਗਲੀਆਂ ਹੁਸਨ ਦੇ ਬਾਜ਼ਾਰ ਹਨ। ਓਥੇ ਸੁਹਣੀਆਂ ਸੂਰਤਾਂ ਹਾਰ ਸ਼ਿੰਗਾਰ ਕਰ ਕੇ ਫਿਰਦੀਆਂ ਹਨ। ਓਥੇ ਇਸ਼ਕ ਮੁਹੱਬਤ ਦੀ ਹਵਾ ਵਗਦੀ ਹੈ। ਉਹ ਮੁਤਬਰਕ ਗਲੀਆਂ

ਫਕੀਰ ਦੇ ਪੈਗੰਬਰ ਦੀਆਂ ਹਨ। ਉਹਨਾਂ ਵਿਚ ਫਿਰਦਾ ਫਕੀਰ ਵਜਦ ਵਿਚ ਆ ਜਾਂਦਾ ਹੈ।

ਅਲਿਫ਼ ਅਹਮਦਪੁਰ ਦੀਆਂ ਗਲੀਆਂ ਵੇ ਲੋਕਾ,
ਸਾਨੂੰ ਸੱਭੇ ਗਲੀਆਂ ਭੁੱਲੀਆਂ ਨੇ।
**ਸੂਹੇ ਸਾਵੇ ਤੇ ਹਾਰ ਹਮੇਲਾਂ,**
**ਸੁਰਮੇਂ ਸਾਂਗਾਂ ਸੱਲੀਆਂ ਨੇ।**
**ਹੁਣ ਡਿੱਠਿਆਂ ਬਾਹਜ ਨ ਰਹੰਦੇ ਆਸ਼ਿਕ,**
ਅਤੇ ਬਹੰਦੇ ਮਾਰ ਪਥੱਲੀਆਂ ਨੇ।
ਓਥੇ ਕੋਝੇ ਤੁਰ ਤੁਰ ਬਹਣ ਵੇ ਹੈਦਰ,
ਅਤੇ ਸੋਹਣਿਆਂ ਦੇ ਗਲ ਟੱਲੀਆਂ ਨੇ।

ਕਲਾਮ ਅਲੀ ਹੈਦਰ, ੧੯੨

ਸੂਹੇ ਸਾਵੇ
sū́e sāwe

ਸੂਹੇ ਸਾਵੇ ਤੇ ਹਾਰ ਹਮੇਲਾਂ
sū́e sāwe te hār hamelā̃

ਸੁਰਮੇਂ ਸਾਂਗਾਂ ਸੱਲੀਆਂ ਨੇ
surmẽ sā̃gā̃ sallīā̃ ne

ਹੁਣ ਡਿੱਠਿਆਂ ਬਾਹਜ ਨ ਰਹੰਦੇ ਆਸ਼ਿਕ
huṇ ḍiṭṭhiā̃ bā́j nā rẽ́de āšiq

**ਸੂਤ** sūt

ਨਾਂਵ, ਪੁਲਿੰਗ
ਕਪਾਹ ਤੋਂ ਸੂਤ ਅਟੇਰਿਆ, ਕੱਤਿਆ, ਸੂਤ ਦੇ ਧਾਗੇ ਕੱਤੇ

## ਨਾ ਤੈਂ ਸੂਤ ਅਟੇਰਿਆ

nā tẽ sūt aṭeriā

ਸ਼ਾਹ ਹੁਸੈਨ ਫਕੀਰ ਕਹਿੰਦਾ ਹੈ ਕਿ ਜਦੋਂ ਵੇਲਾ ਸੀ, ਜਦੋਂ ਜੁਵਾਨੀ ਦਾ ਜ਼ੋਰ ਸੀ, ਤਾਣ ਸੀ, ਓਦੋਂ ਅਵੇਸਲੇ ਵਕਤ ਵਿਹਾ ਲਿਆ। ਨਾ ਰੂੰ ਪਿੰਜਿਆ, ਨਾ ਸੂਤ ਅਟੇਰਿਆ, ਕੱਤਿਆ, ਨਾ ਚਰਖਾ ਡਾਹਿਆ, ਨਾ ਤ੍ਰਿੰਜਨ ਵਿਚ ਛੱਲੀਆਂ ਲਾਹੀਆਂ, ਐਵੇਂ ਭੰਗ ਦੇ ਭਾੜੇ ਉਮਰ ਵਿਹਾ ਦਿੱਤੀ। ਦੂਜੀਆਂ ਸਹੇਲੀਆਂ ਨੇ ਪਿੰਜਿਆ, ਕੱਤਿਆ ਤੇ ਦਾਜ ਰੰਗਾਅ ਲਿਆ। ਫਕੀਰ ਦੀ ਜਿੰਦ ਇਕੱਲੀ ਸੁੱਤੀ ਰਹਿ ਗਈ। ਵੇਲੇ ਸਿਰ ਚੰਗੇ ਕਰਮ ਨਾ ਕੀਤੇ। ਖੇਢਣ ਕੁੱਦਣ ਵਿਚ, ਦੂਜੇ ਭਾਇ ਵਿਚ ਜੀਅ ਲੱਗਾ ਰਿਹਾ। ਆਪਣਾ ਪ੍ਰੀਤਮ ਭੁਲ ਗਿਆ। ਉਸ ਦੀ ਯਾਦ ਵਿਚ, ਉਸ ਦੀ ਪ੍ਰੀਤ ਵਿਚ ਕੱਤਣ, ਅਟੇਰਣ ਵਲ ਧਿਆਨ ਨਾ ਦਿੱਤਾ ਤੇ ਹੁਣ ਵੇਲਾ ਖੁੰਝ ਗਿਆ। ਸਹੁਰੇ ਘਰ ਜਾਣ ਦਾ ਵੇਲਾ ਆ ਗਿਆ ਪਰ ਕੁਝ ਵੀ ਤਿਆਰ ਨਹੀਂ। ਨਾ ਦਾਜ ਹੀ ਬਣਿਆ ਹੈ। ਨਾ ਚੰਗੇ ਕਰਮਾਂ ਦੀ ਪਟਾਰੀ ਹੈ। ਦਾਜ ਵਿਹੂਣੀ, ਕਰਮਾਂ ਮਾਰੀ ਹੁਣ ਕੀ ਕਰੇ। ਹੁਣ ਮਾਲਕ ਦੀ ਬਖ਼ਸ਼ਿਸ਼ ਬਿਨਾਂ, ਉਸ ਦੀ ਮਿਹਰ ਬਿਨਾਂ ਕੁਝ ਨਹੀਂ ਮਿਲ ਸਕਦਾ। ਮਾਲਕ ਦੀ, ਪ੍ਰੀਤਮ ਦੀ ਸੁਹਾਗਣ ਓਹੋ ਹੀ ਹੋਵੇਗੀ ਜਿਸ ਨੇ ਫੂਹੀ ਫੂਹੀ ਜੋੜ ਕੇ, ਪ੍ਰੀਤ ਦਾ ਅਟੇਰਨ ਅਟੇਰਿਆ ਹੈ, ਜਿਸ ਨੇ ਪ੍ਰੀਤ ਦਾ ਕੱਤਣ

ਕੱਤਿਆ ਹੈ, ਜਿਸ ਨੇ ਪ੍ਰੀਤ ਦਾ ਚਰਖਾ ਡਾਹਿਆ ਹੈ, ਜਿਸ ਨੇ ਪ੍ਰੀਤ ਦੇ ਤ੍ਰਿੰਜਣ ਵਿਚ ਸੰਯੋਗ ਦੇ ਗੀਤ ਗਾਏ ਹਨ, ਜਿਸ ਨੇ ਆਪਣੇ ਪਿਆਰ ਨਾਲ, ਆਪਣੀ ਸੱਚੀ ਤੇ ਸੁੱਚੀ ਜ਼ਿੰਦਗੀ ਨਾਲ ਆਪਣੇ ਸ਼ਹੁ ਨੂੰ ਰੀਝਾਇਆ ਹੈ।

ਕਿਆ ਕੀਤੋ ਏਥੈ ਆਇ ਕੈ,
ਕਿਆ ਕਰਸੇਂ ਉਥੇ ਜਾਇ ਕੈ॥
**ਨਾ ਤੈਂ ਤੁੰਬਣ ਤੁੰਬਿਆ,**
**ਨਾ ਤੈਂ ਪਿੰਵਣ ਪਿੰਵਿਆ,**
ਨਾ ਲੀਤੋ ਸੂਤ ਕਤਾਇ ਕੈ॥
ਨਾ ਤੈਂ ਚਰਖਾ ਫੇਰਿਆ,
**ਨਾ ਤੈਂ ਸੂਤ ਅਟੇਰਿਆ,**
**ਨਾ ਤਾਣੀ ਲਈ ਤਣਾਇ ਕੈ॥**
ਨਾ ਤੈਂ ਵੇਲ ਪਿੰਜਾਇਆ,
ਨਾ ਤੈਂ ਪੱਛੀ ਪਾਇਆ,
**ਨਾ ਲੀਤੋ ਦਾਜ ਰੰਗਾਇ ਕੈ॥**
ਸ਼ਾਹ ਹੁਸੈਨ ਮੈਂ ਦਾਜ ਵਿਹੂਣਿਆਂ,
ਅਮਲਾਂ ਬਾਝਹੁ ਗੱਲਾਂ ਕੂੜੀਆਂ,
ਨਾ ਲੀਤੋ ਸ਼ਹੁ ਰੀਝਾਇ ਕੈ॥

ਸ਼ਾਹ ਹੁਸੈਨ,੧੨੭

ਸੂਤ
sūt

ਨਾ ਤੈਂ ਤੁੰਬਣ ਤੁੰਬਿਆ
nā tɛ̃ tũbaṇ tũbiā

ਨਾ ਤੈਂ ਪਿੰਵਣ ਪਿੰਵਿਆ
nā tɛ̃ pĩñaṇ pĩñiā

ਨਾ ਤੈਂ ਸੂਤ ਅਟੇਰਿਆ
nā tɛ̃ sūt aṭeriā

ਨਾ ਤਾਣੀ ਲਈ ਤਣਾਇ ਕੈ
nā tāṇī laī tṇāe kɛ

ਨਾ ਲੀਤੋ ਦਾਜ ਰੰਗਾਇ ਕੈ
nā līto dāj rãgāe kɛ

**ਸੂਤਕੁ** sūtak

ਨਾਂਵ ਪੁਲਿੰਗ

ਘਰ ਵਿਚ ਜੰਮਣ ਮਰਨ ਦੀ ਅਸੁੱਧੀ ਜੋ ਹਿੰਦੂ ਧਰਮ ਅਨੁਸਾਰ ਕਈ ਦਿਨ ਰਹਿੰਦੀ ਹੈ

**ਮਨ ਕਾ ਸੂਤਕੁ ਦੂਜਾ ਭਾਉ**
man kā sūtak dūjā pāo

ਪਵਿਤ੍ਰ ਤੇ ਅਪਵਿਤ੍ਰ ਦੇ ਦੁਵੰਦ ਵਿਚ ਸੂਤਕ ਦਾ ਵਰਨਣ ਹੈ।ਸੂਤਕ ਅਪਵਿਤ੍ਰ ਹੈ ਮਾੜਾ ਹੈ, ਮੰਦਭਾਗਾ ਹੈ।ਗੁਰਸ਼ਬਦ ਦੀ ਆਰਾਧਨਾ ਨਾਲ ਸੂਤਕ, ਸਭ ਅਪਵਿਤ੍ਰਾ ਦੂਰ ਹੋ ਜਾਂਦੇ ਹਨ।ਦੂਜੇ ਭਾਇ ਵਿਚ ਲਗਣਾ ਸੂਤਕ ਹੈ।ਭਰਮਾਂ ਵਿਚ ਭੁੱਲੇ ਰਹਿਣਾ ਸੂਤਕ ਹੈ।ਮਨਮੁਖ ਆਪਣੀਆਂ ਚਤੁਰਾਈਆਂ ਵਿਚ, ਰਹੁ ਰੀਤਾਂ ਵਿਚ, ਵਹਿਮਾਂ ਭਰਮਾਂ ਵਿਚ ਫਸਿਆ ਸੂਤਕ ਨੂੰ ਦੂਰ ਕਰਨ ਦੇ ਅਨੇਕ ਯਤਨ ਕਰਦਾ ਹੈ ਪਰ ਕੁਝ ਸਿਰੇ ਨਹੀਂ ਚੜ੍ਹਦਾ।ਗੁਰ ਸ਼ਬਦ ਦਾ ਜਾਪ ਸਭ ਸੂਤਕ ਦੂਰ ਕਰਦਾ ਹੈ।ਇਸ ਦੇ ਬਿਨਾਂ ਹਰ ਜੀਵ ਜੰਤ ਵਿਚ, ਹਰ ਸ਼ੈ ਵਿਚ ਸੂਤਕ ਹੁੰਦਾ ਹੈ।ਜਿਹੜੇ ਗੁਰਮੁਖ ਸਤਿਗੁਰ ਦੇ ਨਾਮ ਵਿਚ

ਰੱਤੇ ਹੁੰਦੇ ਹਨ, ਉਹਨਾਂ ਨੂੰ ਸੂਤਕ ਛੂਹ ਨਹੀਂ ਸਕਦਾ। ਸਤਿਗੁਰ ਦੀ ਸੇਵਾ ਨਾਲ ਸਭ ਸੂਤਕ ਚਲੇ ਜਾਂਦੇ ਹਨ। ਸ਼ਾਸਤਰਾਂ ਸਿਮ੍ਰਤੀਆਂ ਵਿਚ ਸੂਤਕ ਦਾ ਕੋਈ ਉਪਰਾਲਾ ਨਹੀਂ ਹੈ। ਇਸ ਵਿਦਿਆ ਵਿਚ ਸੂਤਕ ਹੈ, ਦੁਬਿਧਾ ਹੈ। ਇਸ ਕਲਿਯੁਗ ਵਿਚ ਸਤਿਗੁਰ ਦੇ ਨਾਮ ਨਾਲ ਹੀ ਮਨੁਖ ਦਾ ਨਿਸਤਾਰਾ ਹੁੰਦਾ ਹੈ। ਗੁਰਮੁਖ ਸਤਿਗੁਰ ਦੇ ਦੈਵੀ ਸਚੁ ਦੀ ਆਰਾਧਨਾ ਨਾਲ ਸੂਤਕ ਤੋਂ ਦੂਰ ਰਹਿੰਦਾ ਹੈ। ਵਿਕਾਰਾਂ ਨੂੰ ਛਡ ਕੇ ਇਸ ਭਵਜਲ ਨੂੰ ਪਾਰ ਕਰਕੇ ਸਚੁ ਦੀ ਪ੍ਰਾਪਤੀ ਕਰਦਾ ਹੈ। ਮਨਮੁਖ ਆਪਣੀ ਚਤੁਰਾਈ ਵਿਚ ਆਪਣੀ ਡੰਫ ਵਜਾਉਂਦਾ ਹੈ। ਅਹੰਕਾਰ ਵਿਚ ਜਕੜਿਆ ਸੂਤਕ ਤੋਂ ਡਰਦਾ ਹੈ। ਇਸ ਦੇ ਭਉ ਵਿਚ ਵਹਿਮਾਂ ਭਰਮਾਂ ਵਿਚ ਫਸਿਆ ਜੀਵਨ ਬਿਤਾਉਂਦਾ ਹੈ। ਉਸ ਨੂੰ ਕਿਤੇ ਠਉਰ ਨਹੀਂ ਮਿਲਦੀ। ਆਪਣੇ ਅਭਿਮਾਨ ਵਿਚ, ਆਪਣੇ ਅਹੰਕਾਰ ਵਿਚ ਆਪਣੇ ਕਰਤਾਰ ਨੂੰ ਭੁਲ ਕੇ ਭਟਕਿਆ ਫਿਰਦਾ ਹੈ। ਸਤਿਗੁਰ ਦੀ ਸੇਵਾ ਬਿਨਾਂ ਮਨੁਖ ਦੀ ਮੁਕਤੀ ਨਹੀਂ ਹੋ ਸਕਦੀ। ਗੁਰ ਪਰਸਾਦ ਵਿਚ, ਗੁਰੂ ਦੀ ਕਿਰਪਾ ਨਾਲ ਗੁਰੂ ਦੀ ਦਾਤ ਮਿਲਦੀ ਹੈ ਤੇ ਮਨੁਖਾ ਜਨਮ ਸਫਲ ਹੋ ਜਾਂਦਾ ਹੈ।

**ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥ ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ** ॥ ੧ ॥ ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥ ੧ ॥ ਰਹਾਉ ॥ ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ **ਮਰਿ ਮਰਿ ਜੰਮੈ ਵਾਰੋ ਵਾਰ** ॥ ੨ ॥ ਸੂਤਕਿ ਅਗਨਿ ਪਉਣੈ ਪਾਣੀ ਮਾਹਿ ॥ **ਸੂਤਕੁ ਭੋਜਨੁ ਜੇਤਾ ਕਿਛੁ ਖਾਹਿ** ॥ ੩ ॥ ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ ੪ ॥ **ਸਤਿਗੁਰੁ ਸੇਵਿਐ ਸੂਤਕੁ ਜਾਇ** ॥ ਮਰੈ ਨ ਜਨਮੈ ਕਾਲੁ ਨ ਖਾਇ ॥ ੫ ॥ ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥ ੬ ॥ ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥ ੭ ॥ **ਸਾਚਾ ਮਰੈ ਨ ਆਵੈ ਜਾਇ** ॥ ਨਾਨਕ ਗੁਰਮੁਖਿ ਰਹੈ ਸਮਾਇ ॥ ੮ ॥ ੧ ॥ ਗਉੜੀ ਮਹਲਾ ੩ ॥ **ਗੁਰਮੁਖਿ ਸੇਵਾ ਪ੍ਰਾਨ ਅਧਾਰਾ** ॥ ਹਰਿ ਜੀਉ ਰਾਖਹੁ ਹਿਰਦੈ ਉਰ ਧਾਰਾ ॥ ਗੁਰਮੁਖਿ ਸੋਭਾ ਸਾਚੁ ਦੁਆਰਾ ॥ ੧ ॥ ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ ਭਉਜਲੁ ਉਤਰਹੁ ਪਾਰਾ ॥ ੧ ॥ ਰਹਾਉ ॥ ਗੁਰਮੁਖਿ ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥ **ਗੁਰਮੁਖਿ ਨਾਮੁ ਵਸੈ ਮਨਿ ਆਇ** ॥ ੨ ॥ ਗੁਰਮੁਖਿ ਕਰਮ ਧਰਮ ਸਚਿ ਹੋਈ ॥ **ਗੁਰਮੁਖਿ ਅਹੰਕਾਰੁ ਜਲਾਏ ਦੋਈ** ॥ ਗੁਰਮੁਖਿ ਨਾਮ ਰਤੇ ਸੁਖੁ ਹੋਈ ॥ ੩ ॥ ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥ ਲੋਕ ਸਮਝਾਵਹੁ ਸੁਣੇ ਨ ਕੋਈ ॥ ਗੁਰਮੁਖਿ

ਸਮਝਹੁ ਸਦਾ ਸੁਖੁ ਹੋਈ ॥ ੪ ॥ ਮਨਮੁਖਿ ਡੰਫੁ ਬਹੁਤੁ ਚਤੁਰਾਈ ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥ **ਆਵੈ ਜਾਵੈ ਠਉਰ ਨ ਕਾਈ** ॥ ੫ ॥ ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥ ਬਗ ਜਿਉ ਲਾਇ ਬਹੈ ਨਿਤ ਧਿਆਨਾ ॥ ਜਮਿ ਪਕੜਿਆ ਤਬ ਹੀ ਪਛੁਤਾਨਾ ॥ ੬ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗੁਰ ਪਰਸਾਦੀ ਮਿਲੈ ਹਰਿ ਸੋਈ ॥ ਗੁਰੁ ਦਾਤਾ ਜੁਗ ਚਾਰੇ ਹੋਈ ॥ ੭ ॥ ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥ **ਨਾਨਕ ਬਿਨੁ ਨਾਵੈ ਝੂਠੀ ਚਤੁਰਾਈ** ॥ ੮ ॥ ੨ ॥ ਗਉੜੀ ਮਃ ੩ ॥

ਅ.ਗ.ਮ.੩, ੨੨੯

ਸੂਤਕੁ
sūtak

ਮਨ ਕਾ ਸੂਤਕੁ ਦੂਜਾ ਭਾਉ
man kā sūtak dūjā pȁo

ਭਰਮੇ ਭੂਲੇ ਆਵਉ ਜਾਉ
pàrme pūle āwo jāo

ਮਰਿ ਮਰਿ ਜੰਮੈ ਵਾਰੋ ਵਾਰ
mar mar jãmɛ wāro wār

ਸੂਤਕੁ ਭੋਜਨੁ ਜੇਤਾ ਕਿਛੁ ਖਾਹਿ
sūtak pòjan jetā kič khāhe

ਸਤਿਗੁਰੁ ਸੇਵਿਐ ਸੂਤਕੁ ਜਾਇ
satgur sewiɛ sūtak jāe

ਸਾਚਾ ਮਰੈ ਨ ਆਵੈ ਜਾਇ
sāčā marɛ na āwɛ jāe

ਗੁਰਮੁਖਿ ਸੇਵਾ ਪ੍ਰਾਨ ਅਧਾਰਾ
gurmukh sewā prān adȁrā

ਗੁਰਮੁਖਿ ਨਾਮੁ ਵਸੈ ਮਨਿ ਆਇ
gurmukh nām wasɛ man āe

ਗੁਰਮੁਖਿ ਅਹੰਕਾਰੁ ਜਲਾਏ ਦੋਈ
gurmukh ahãkār jlāe doī

ਆਵੈ ਜਾਵੈ ਠਉਰ ਨ ਕਾਈ
āwɛ jāwɛ ṭhɔr na kāī

ਨਾਨਕ ਬਿਨੁ ਨਾਵੈ ਝੂਠੀ ਚਤੁਰਾਈ
nānak bin nāvɛ čȕṭhī čaturāī

**ਸੂਤਕੁ** sūtak

ਨਾਂਵ, ਪੁਲਿੰਗ
ਅਪਵਿਤ੍ਰ, ਸੂਤਕ, ਅਭਾਗੀ, ਕੁਲਹਿਣੀ

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ**
je kar sūtak mãnīɛ sáb tɛ sūtak hoe

ਅਪਵਿਤ੍ਰਤਾ ਮਨ ਦੀ ਹੈ।ਜਦੋਂ ਮਨ ਅਪਵਿਤ੍ਰ ਹੋਵੇ ਤਾਂ ਸਭ ਜੀਅ ਜੰਤ, ਸਭ ਕਰਮ ਧਰਮ ਅਪਵਿਤ੍ਰ ਹੋ ਜਾਂਦੇ ਹਨ।ਸਭ ਜੀਅ ਜੰਤ ਉਸ ਕਰਤਾਰ ਦੀ ਉਪਜ ਹਨ,

ਦਾਤ ਹਨ। ਇਹਨਾਂ ਵਿਚ ਅਪਵਿਤ੍ਰ, ਪਵਿਤ੍ਰ ਦਾ ਕੋਈ ਭੇਦ ਨਹੀਂ। ਜਦੋਂ ਇਹ ਸਮਝ ਆ ਜਾਵੇ ਕਿ ਪਾਣੀ ਵਿਚ, ਵਾਊ ਵਿਚ ਵੀ ਜੀਵ ਜੰਤ ਹਨ ਤਾਂ ਫਿਰ ਅਸੀਂ ਇਹਨਾਂ ਦੀ ਛੂਹ ਤੋਂ, ਇਹਨਾਂ ਦੀ ਲਾਗ ਤੋਂ ਕਿਵੇਂ ਬਚ ਸਕਦੇ ਹਾਂ। ਕਿਹੜਾ ਖਾਣਾ ਪੀਣਾ ਪਵਿਤ੍ਰ ਹੈ, ਕਿਹੜਾ ਅਪਵਿਤ੍ਰ ਹੈ, ਇਹ ਸਾਰੇ ਭਰਮ ਹਨ। ਗੋਹੇ ਅਤੇ ਲਕੜੀ ਵਿਚ ਵੀ ਜੀਅ ਹੁੰਦੇ ਹਨ। ਹਰ ਦਾਣੇ ਵਿਚ, ਹਰ ਖਾਣ ਦੀ ਚੀਜ਼ ਵਿਚ ਜੀਅ ਹਨ। ਅਸੀਂ ਕਦੀ ਵੀ ਇਹਨਾਂ ਤੋਂ ਪਰ੍ਹੇ ਨਹੀਂ ਜਾ ਸਕਦੇ। ਪਾਣੀ ਹਵਾ ਉਸ ਕਾਦਰ ਦੀ ਦਾਤ ਹਨ ਜਿਨਾਂ ਨਾਲ ਧਰਤੀ ਸਾਡੇ ਲਈ ਖਾਣ ਪੀਣ ਦਾ ਪ੍ਰਬੰਧ ਕਰਦੀ ਹੈ। ਅਸੀਂ ਇਹਨਾਂ ਦੇ ਸਦਾ ਰਿਣੀ ਹਾਂ। ਸੂਤਕ ਦੀ ਅਪਵਿਤ੍ਰਤਾ ਮੰਦਾ ਬੋਲਣ ਵਿਚ, ਮੰਦਾ ਸੁਨਣ ਵਿਚ ਤੇ ਮੰਦਾ ਦੇਖਣ ਵਿਚ ਹੈ। ਉਹ ਕੰਨ ਸੂਤਕ ਭਰੇ ਹੁੰਦੇ ਹਨ ਜਿਹੜੇ ਸਦਾ ਲੋਭ ਮੋਹ ਹੰਕਾਰ ਦੀਆਂ ਗੱਲਾਂ ਸੁਣਦੇ ਹਨ। ਉਹ ਬੋਲ ਅਭਾਗੇ ਹਨ ਜਿਨਾਂ ਨਾਲ ਮਨੁਖ ਭੈੜੇ ਕਰਮਾਂ ਵਲ ਰੁਚੀ ਕਰਦਾ ਹੈ। ਉਹ ਅੱਖੀਆਂ ਸੂਤਕ ਹਨ ਜਿਨਾਂ ਨਾਲ ਮਨੁਖ ਪਰਾਈ ਇਸਤਰੀ, ਪਰਾਏ ਧਨ ਵਲ ਦੇਖਦਾ ਹੈ। ਈਰਖਾ ਦੀ ਅਗਨੀ ਵਿਚ ਸੜਦਾ ਹੈ। ਸੂਤਕ ਵਹਿਮਾਂ ਭਰਮਾਂ, ਕਰਮਾਂ ਕਾਂਡਾਂ ਨਾਲ ਨਹੀਂ ਉਤਰਦਾ। ਕੇਵਲ ਸਤਿਗੁਰ ਦੀ ਬਾਣੀ ਹੀ ਸੂਤਕ ਨੂੰ ਧੋ ਸਕਦੀ ਹੈ। ਨਿਰੰਕਾਰ ਦੇ ਸ਼ਬਦ, ਉਹਨਾਂ ਦਾ ਅਨਹਦ ਨਾਦ ਜਦੋਂ ਸਾਡੇ ਕੰਨਾਂ ਵਿਚ ਪੈਂਦੇ ਹਨ, ਸਾਡੇ ਕੰਨ ਪਵਿਤ੍ਰ ਹੋ ਜਾਂਦੇ ਹਨ। ਜਦੋਂ ਇਹ ਸ਼ਬਦ ਸਾਡੇ ਜੀਭ ਦਾ ਸਿਮਰਨ ਬਣਦੇ ਹਨ ਸਾਡੀ ਜੀਭ, ਸਾਡਾ ਮੁਖ ਪਵਿਤ੍ਰ ਹੋ ਜਾਂਦੇ ਹਨ। ਜਦੋਂ ਅਸੀਂ ਪਰਾਈ ਨਾਰ, ਪਰਾਏ ਧਨ ਨੂੰ ਛਡ ਕੇ ਕਾਦਰ ਦੀ ਕੁਦਰਤ ਦੇ ਚਮਤਕਾਰ ਨੂੰ ਦੇਖਦੇ ਹਾਂ, ਉਸ ਦੇ ਧਿਆਨ ਵਿਚ, ਉਸ ਦੇ ਗਿਆਨ ਵਿਚ ਜੀਵਨ ਬਿਤਾਉਂਦੇ ਹਾਂ ਤਾਂ ਸਭ ਸੂਤਕ ਦੂਰ ਜਾਂਦੇ ਹਨ। ਆਪਣੇ ਪ੍ਰੀਤਮ ਦੀ ਪ੍ਰੀਤ ਵਿਚ ਜੁੜਣਾ, ਉਸ ਦੇ ਬ੍ਰਹਮੰਡ ਦੀ ਇਕਸਾਰਤਾ ਨੂੰ ਅਨੁਭਵ ਕਰਨਾ, ਉਸ ਦੇ ਅਨਹਦ ਨਾਦ ਨਾਲ ਇਕਸੁਰ ਹੋ ਕੇ ਆਪਣੇ ਮਨ ਨੂੰ ਇਕਾਗਰ ਕਰਨਾ ਸਭ ਸੂਤਕ ਧੋ ਦੇਂਦਾ ਹੈ। ਸਭ ਜੀਅ ਜੰਤ, ਸਭ ਵਾਯੂ, ਸਭ ਦਾਣੇ ਖਾਣੇ ਨਿਰੰਕਾਰ ਦੇ ਸਿਮਰਨ ਦੀ ਛੂਹ ਨਾਲ ਪਵਿਤ੍ਰ ਹੋ ਜਾਂਦੇ ਹਨ। ਸੂਤਕ ਭਰਮਾਂ ਵਹਿਮਾਂ ਵਿਚ ਹੈ। ਆਵਾ ਗਵਣ ਵਿਚ ਹੈ। ਕਰਮਾਂ ਕਾਡਾਂ ਵਿਚ ਹੈ। ਇਹ ਬ੍ਰਹਮੰਡ, ਇਹ ਜਗ, ਇਹ ਸੰਸਾਰ ਕਰਤਾਰ ਦੇ ਹੁਕਮ ਵਿਚ ਬੱਧਾ, ਉਸ ਦੇ ਸੰਜਮ ਦੀ ਪਾਲਣਾ ਕਰਦਾ ਹੈ। ਜੰਮਣ ਮਰਣਾ, ਆਉਣਾ ਜਾਣਾ, ਉਪਜਣਾ ਬਿਨਸਣਾ ਸਭ ਕਰਤਾਰ ਦੀ ਰਜ਼ਾਅ ਵਿਚ ਵਾਪਰਦੇ ਹਨ। ਗੁਰਮੁਖ ਇਸ ਰੱਹਸ ਨੂੰ ਸਮਝਦਾ ਹੈ। ਇਸ ਦੇ ਸੰਜਮ ਵਿਚ ਰਹਿੰਦਾ ਹੈ। ਸਤਿਗੁਰ ਦੀ ਬਾਣੀ ਦੇ ਸਿਮਰਨ ਵਿਚ ਹਰ ਸਮਾਂ, ਹਰ ਖਿਨ ਇਕਾਗਰ ਰਹਿੰਦਾ ਹੈ। ਉਸ ਨੂੰ ਕੋਈ ਸੂਤਕ ਨਹੀਂ ਛੂਹ ਸਕਦਾ। ਉਹ ਆਪ ਪਵਿਤ੍ਰ ਹੋ ਜਾਂਦਾ ਹੈ ਤੇ ਹੋਰਨਾਂ ਨੂੰ ਪਵਿਤ੍ਰ ਕਰਦਾ ਹੈ। ਉਸ ਦਾ ਸੁਨਣਾ, ਬੋਲਣਾ, ਪੇਖਣਾ ਸਭ ਪਵਿਤ੍ਰ ਹਨ। ਕੋਈ ਸੂਤਕ ਉਸ ਨਿਰਮਲ ਗੁਰਮੁਖ ਦੇ ਨੇੜੇ ਨਹੀਂ ਆ ਸਕਦਾ।

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ** ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ **ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ** ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥ ਮਃ ੧ ॥ **ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ** ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥ **ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ** ॥੨॥ ਮਃ ੧ ॥ **ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ** ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥ ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥

ਅ. ਗ. ਮ. ੧, ੪੭੨

ਸੂਤਕੁ
sūtak

ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ
je kar sūtak mãnīɛ sáb tɛ sūtak hoe

ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ
gohe atɛ lakkaṛī ãdar kīṛā hoe

ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ
sūtak kio kar rakkhīɛ sūtak pawɛ rsoe

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ
man kā sūtak lób hɛ jéwā sūtak kūṛ

ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ
nānak hãsā ādmī báde jam pur jāhe

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ
sábo sūtak pàrm hɛ dūjɛ lagɛ jāe

**ਸੂਰਜ** sūraj

ਨਾਂਵ, ਪੁਲਿੰਗ

ਭਖਦਾ ਚਾਨਣ, ਤਪਸ਼

## ਜੇ ਉਹ ਸੂਰਜ-ਮੁਖ ਵੰਜੇ

je ó sūraj mukh wãje

ਜਿਵੇਂ ਸੂਰਜਮੁਖੀ ਫੁਲ ਸੂਰਜ ਨੂੰ ਵੇਖ ਕੇ ਖਿੜ ਜਾਂਦਾ ਹੈ, ਇਸ ਤਰ੍ਹਾਂ ਫਕੀਰ ਆਪਣੇ ਮਾਹੀ ਨੂੰ ਦੇਖ ਕੇ ਖੁਸ਼ੀ ਨਾਲ ਨੱਚਣ ਲਗ ਪੈਂਦਾ ਹੈ। ਉਹਦਾ ਕਾਦਰ, ਉਹਦਾ ਮਾਲਕ ਉਸ ਦਾ ਸੂਰਜ ਹੈ, ਉਸਦਾ ਚਾਨਣ ਹੈ, ਉਸ ਦੀ ਤਪਸ਼ ਹੈ, ਉਸ ਦਾ ਜੀਵਨ ਹੈ। ਉਸ ਦਾ ਸੂਰਜ ਉਸ ਨੂੰ ਜੀਵਨ ਦੇ ਚਾਨਣੇ ਪੰਧ ਤੇ ਪਾਉਂਦਾ ਹੈ। ਉਸ ਦੇ ਸੂਰਜ ਦੀ ਰੋਸ਼ਨੀ ਵਿਚ ਸਭ ਅੰਧੇਰੇ ਖ਼ਤਮ ਹੋ ਜਾਂਦੇ ਹਨ।

ਉਸ ਦੇ ਚਾਨਣ ਵਿਚ ਕੋਈ ਦੁਬਿਧਾ ਨਹੀਂ ਰਹਿੰਦੀ, ਕੋਈ ਦੁਵੰਦ ਨਹੀਂ ਰਹਿੰਦਾ। ਉਹਦੇ ਮਾਹੀ ਦਾ ਸੂਰਜ ਮੁਖੀ ਫੁਲ ਉਸ ਦੀ ਖੁਸ਼ਬੂ ਹੈ। ਉਸ ਦੇ ਪਿਆਰ ਦੀ ਸੁਗੰਧ ਵਿਚ ਉਹ ਮਸਤ ਕਲੰਦਰ ਬਣ ਜਾਂਦਾ ਹੈ। ਉਸ ਦੇ ਚਾਨਣ ਵਿਚ ਉਸ ਦਾ ਦਿਲੋ ਦਿਮਾਗ਼ ਦਗ ਦਗ ਕਰਨ ਲਗ ਪੈਂਦਾ ਹੈ। ਉਸ ਦੀ ਤਪਸ਼ ਬਿਨਾ, ਉਸ ਦੇ ਹਿਜਰ ਵਿਚ ਉਹ ਤੜਫਦਾ ਹੈ, ਭਟਕਦਾ ਹੈ। ਉਸ ਦੇ ਵਸਲ ਵਿਚ, ਉਸ ਦੀ ਪ੍ਰੀਤ ਮਿਲਣੀ ਵਿਚ ਉਹ ਖਿੜਦਾ ਹੈ, ਵੱਧਦਾ ਫੁਲਦਾ ਹੈ।

ਜ਼ਰਾ ਸੁਨੇਹੜਾ ਦੇਵੀਂ ਵੇ ਪਾਂਧੀ,
**ਜੇ ਉਹ ਸੂਰਜ-ਮੁਖ ਵੰਜੇ।**
ਦੁਖਾਂ ਦੀਆਂ ਗਾਹਲੀਂ ਲੈ ਤਕ ਚੁੱਕੀ,
ਜੇ ਮੁਖਾਂ ਦੀ ਮੈਂਦੂੜੀ ਤਕ ਵੰਜੇ।
ਸੂਰਜ-ਮੁਖੀ ਤਕੈਂਦੀ ਖਲੀ ਥੀਵੇ,
ਤਾਲਿ ਸੂਰਜ ਦੁਖ ਵੰਜੇ।
**ਸੂਰਜ-ਮੁਖੀ ਮੈਂ ਫੁਲ ਫੁਲ ਹੋਵਾਂ,**
ਸੂਰਜ ਵੇਖਾਂ ਤਾਂ ਭੁਖ ਵੰਜੇ।
ਸੂਰਜ ਹੈਦਰ ਪੀਰ ਨੂੰ ਪੁੱਛਾਂ,
**ਸੂਰਜ ਮੈਥੋਂ ਨ ਲੁਕ ਵੰਜੇ।**
ਕਲਾਮ ਅਲੀ ਹੈਦਰ, ੪੫

ਸੂਰਜ
sūraj

ਜੇ ਉਹ ਸੂਰਜ-ਮੁਖ ਵੰਜੇ
je ó sūraj mukh wãje

ਸੂਰਜ-ਮੁਖੀ ਮੈਂ ਫੁਲ ਫੁਲ ਹੋਵਾਂ
sūraj mukhī mɛ̃ phul phul howā̃

ਸੂਰਜ ਮੈਥੋਂ ਨ ਲੁਕ ਵੰਜੇ
sūraj mɛthõ nā luk wãje

**ਸੂਰਜ** sūraj

ਨਾਂਵ

ਭਖਦੇ ਆਕਾਸ਼ ਵਲ

### ਸੂਰਜ ਵੰਨੀ ਕਿੰਨਾ ਕੁ ਚਿਰ ਕੋਈ ਝਾਕ ਸਕਦੈ

sūraj wãnī kĩnā ku čir koī čā̀k sakadɛ

ਭਾਨੀ ਜਗਸੀਰ ਦਾ ਸੂਰਜ ਸੀ। ਤਪਸ਼ ਸੀ, ਨਿਘ ਸੀ, ਚਾਨਣ ਸੀ। ਉਹਦੀ ਯਾਦ ਵਿਚ, ਉਹਦੇ ਖਿਆਲ ਵਿਚ ਉਹ ਇਸ ਧਰਤੀ ਤੋਂ ਉਪਰ ਉਠ ਕੇ ਜੀਵਨ ਦੇ ਸੋਹਣੇ ਗਗਣ ਵਿਚ ਉਡਾਰੀਆਂ ਲੈਂਦਾ ਸੀ। ਪਰ ਉਹ ਸੀਰੀ ਸੀ, ਭਾਨੀ ਵਿਆਹੀ ਸੀ। ਭਾਨੀ ਉਹਦਾ ਸੂਰਜ ਸੀ। ਉਹਦਾ ਨਿਘ ਤੇ ਉਹਨੂੰ ਗਰਮ ਰੱਖਦਾ ਸੀ, ਉਹਦੇ ਜੀਵਨ ਦੀ ਜੋਤ ਜਗਾਈ ਰੱਖਦਾ ਸੀ ਪਰ ਭਾਨੀ ਇਕ ਸੂਰਜ ਸੀ ਜਿਸ ਵਲ ਉਹ ਬਹੁਤੀ ਦੇਰ ਨਹੀਂ ਸੀ ਦੇਖ ਸਕਦਾ। ਉਹਦੀਆਂ ਅੱਖਾਂ ਚੁੰਧਿਆਂ ਜਾਂਦੀਆਂ ਸਨ। ਉਹ ਉਹਦੇ ਸਾਹਮਣੇ ਅੱਖਾਂ ਉੱਚੀਆਂ ਨਹੀਂ ਸੀ ਕਰ ਸਕਦਾ। ਝਿਜਕਦਾ ਸੀ। ਠਠੰਬਰ ਜਾਂਦਾ ਸੀ। ਜਗਸੀਰ ਆਪਣੇ ਸੂਰਜ ਦੀ ਤਪਸ਼ ਵਿਚ ਪਿਘਲ ਰਿਹਾ ਸੀ। ਉਹਦਾ ਚਾਨਣ ਉਹਨੂੰ ਰੌਸ਼ਨ ਕਰਦਾ ਸੀ, ਉਹਦੇ ਦਿਲ ਦੀ ਜੋਤ ਜਗਾਉਂਦਾ ਸੀ ਪਰ ਉਹਦੀ ਤਪਸ਼ ਉਹਦੇ ਕੋਲੋਂ ਸਹਾਰੀ ਨਹੀਂ

ਸੀ ਜਾਂਦੀ। ਉਹਦੇ ਸੀਰੀ ਦਿਲ ਵਿਚ, ਸਰੀਰ ਵਿਚ ਏਨੀ ਹਿੰਮਤ ਨਹੀਂ ਸੀ, ਏਨਾ ਹੌਸਲਾ ਨਹੀਂ ਸੀ ਕਿ ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਉਹਨੂੰ ਦੇਖ ਸਕੇ, ਉਹਦੇ ਦਿਲ ਦੇ ਅੰਦਰ ਚਲਾ ਜਾਵੇ। ਉਹਦੀ ਆਪਣੀ ਖਿੱਚੀ ਹੋਈ ਇਸ ਪ੍ਰੀਤ ਰੇਖਾ ਦਾ ਉਹ ਉਲੰਘਣ ਨਹੀਂ ਸੀ ਕਰ ਸਕਦਾ। ਵਿਆਹੀ ਹੋਈ ਭਾਨੀ ਦੇ ਸਰੀਰ ਵਿਚ ਜਗਸੀਰ ਦੇ ਇਕ ਭੋਲੇ ਬੋਲ ਨਾਲ, ਇਕ ਪਿਆਰ ਭਰੇ ਹੁੰਗਾਰੇ ਨਾਲ ਝੁਨਝੁਨਾਹਟ ਛਿੜ ਜਾਂਦੀ। ਜਗਸੀਰ ਦਾ ਇਕ ਨਿੱਕਾ ਜਿਹਾ ਵਾਕ ਉਹਦੇ ਸਰੀਰ ਨੂੰ ਗੰਗਾ ਦੇ ਪਵਿੱਤਰ ਪਾਣੀ ਵਾਂਗ ਧੋ ਦੇਂਦਾ। ਉਹਦੀ ਯਾਦ ਵਿਚ ਉਹ ਸਾਰਾ ਦਿਨ ਜਗਸੀਰ ਨੂੰ ਉਡੀਕਦੀ, ਉਹਦੀਆਂ ਅੱਖਾਂ ਦੀ ਤੱਕਣੀ ਨੂੰ ਤਰਸਦੀ, ਉਹਦੇ ਭੋਲੇ ਭਾਲੇ ਬੋਲਾਂ ਨੂੰ ਸ਼ਹਿਦ ਵਾਂਗ ਪੀਂਦੀ। ਜਗਸੀਰ ਦੀ ਰੇਖਾ ਤਾਂ ਉਹਨੇ ਆਪ ਵਾਹੀ ਸੀ ਜਿਸ ਨੂੰ ਉਹ ਪਾਰ ਕਰਨ ਤੋਂ ਏਨਾਂ ਡਰਦਾ ਸੀ, ਝਿਜਕਦਾ ਸੀ ਪਰ ਭਾਨੀ ਦੀ ਰੇਖਾ ਤੇ ਸਮਾਜ ਦੀ ਪੱਕੀ ਲਕੀਰ ਸੀ। ਉਹ ਫਿਰ ਵੀ ਜਗਸੀਰ ਨਾਲੋਂ ਵਧ ਹੌਸਲਾ ਰਖਦੀ ਸੀ। ਤਕਦੀਰ ਦੀਆਂ ਜ਼ੰਜੀਰਾਂ ਨੂੰ ਤੋੜਣ ਲਈ ਤਿਆਰ ਸੀ ਪਰ ਬਿਨਾਂ ਜਗਸੀਰ ਉਹ ਕੀ ਕਰਦੀ ਸੀ। ਦੋਨੇ ਆਪਣੇ ਆਪਣੇ ਗੁਪਤ ਸੰਸਾਰ ਵਿਚ ਡੁਬੇ ਅੰਦਰੋਂ ਅੰਦਰੀ ਆਪਣੇ ਕਰਮਾਂ ਨੂੰ ਕੋਸਦੇ ਸਨ। ਦੋਨੇ ਸੂਰਜ ਚੰਨ ਇਕ ਦੂਜੇ ਨੂੰ ਨਿਘ ਦੇਂਦੇ ਸਨ, ਇਕ ਦੂਜੇ ਦੇ ਜੀਵਨ ਨੂੰ ਪ੍ਰੀਤ ਦੇ ਚਾਨਣ ਨਾਲ ਰੌਸ਼ਨ ਕਰਦੇ ਸਨ ਪਰ ਦੋਨੋਂ ਸੰਸਾਰ ਆਪਣੇ ਆਪਣੇ ਬ੍ਰਮੰਡ ਵਿਚ ਮਘਨ ਸਨ।

ਜਗਸੀਰ ਨੇ ਨਿਗਾਹ ਉਚੀ ਕਰਕੇ ਉਹਦੇ ਨਕ ਵਿਚ ਪਾਏ ਕੋਕੇ ਵਲ ਤੱਕਿਆ ਤੇ ਫੇਰ **ਭਾਨੀ ਦੀਆਂ ਅੱਖਾਂ ਨੇ ਉਹਨੂੰ ਅਸਲ ਗਲ ਦਾ ਭੇਤ ਦਸ ਦਿਤਾ ਸੀ। ਉਹਦੀ ਗੁੱਝੀ ਮੁਸਕਾਨ ਸਾਰੀ ਗਲ ਸਮਝਾ ਗਈ ਸੀ।** ਇਕ ਬਿੰਦ ਉਹ ਭਾਨੀ ਨੂੰ ਤਾੜ ਕੇ ਵੇਖ ਸਕਿਆ ਤੇ ਫੇਰ ਉਸ ਮੁੜ ਅੱਖਾਂ ਨੀਵੀਆਂ ਪਾ ਲਈਆਂ। **'ਸੂਰਜ ਵੰਨੀ ਕਿੰਨਾ ਕੁ ਚਿਰ ਕੋਈ ਝਾਕ ਸਕਦੈ**!...' ਉਹਨੇ ਚਿਤ ਵਿਚ ਆਖਿਆ ਤੇ ਫੇਰ ਮੁਸਕਰਾ ਕੇ ਬੋਲਿਆ :

''ਸੂਤ ਐ; ਅਜੇ ਨ੍ਹੀਂ ਇਹ ਡਿਗਦਾ!**...ਜਿੰਨਾ ਚਿਰ ਤੇਰੀ ਕੋਕੇ ਪਾਉਣ ਦੀ ਉਮਰ ਐ, ਇਹ ਡਿਗ ਕਿਵੇਂ ਪਊ ?''**

''ਹੁਣ ਤਾਂ ਤੂੰ ਸਿਆਣਾ ਹੋ ਗਿਐਂ, ਜਗਸੀ!'' ਭਾਨੀ ਨੇ ਵਿਅੰਗ ਨਾਲ ਆਖਿਆ।

''ਤੇਰੇ ਕੋਲ ਰਹਿ ਕੇ ਵੀ ਜੇ ਸਿਆਣਾ ਨਾ ਹੋਊਂ ਤਾਂ ਤੇਰੀ ਨਮੋਸ਼ੀ ਨ੍ਹੀਂ ?''

ਤੇ ਭਾਨੀ ਦੇ **ਸਿਰ ਤੋਂ ਪੈਰਾਂ ਤਾਈਂ ਇਕ ਝਰਨਾਹਟ ਜਿਹੀ ਛਿੜ ਗਈ।** ਅਜਿਹੇ ਨਿੱਕੇ-ਨਿੱਕੇ, ਇੰਜ ਧੁਰ ਅੰਦਰੋਂ ਨਿਕਲੇ ਬੋਲ ਉਹ ਕਦੇ ਵਰ੍ਹੇ ਛਿਮਾਹੀ ਈ ਉਹਦੇ ਮੂੰਹੋਂ ਕਢਾ ਸਕੀ ਸੀ। ਤੇ ਅਜਿਹੇ ਵੇਲੇ ਈ **ਉਹਨੂੰ**

**ਆਪਣਾ ਪਿੰਡਾ ਗੰਗਾ-ਜਲ ਨਾਲ ਧੋਤਾ ਗਿਆ ਲਗਦਾ**... ਤੇ ਆਪਣੇ ਸਾਰੇ ਅੰਗਾਂ ਵਿਚੋਂ ਇਕ ਮਹਿਕ ਆਉਂਦੀ ਜਾਪਦੀ, ਜਿਸ ਨਾਲ ਫੇਰ ਉਹ ਕਈ-ਕਈ ਦਿਨ,'ਪਵਿੱਤਰ' ਹੋਈ ਰਹਿੰਦੀ, **ਖੀਵੀ ਹੋਈ ਰਹਿੰਦੀ।** ਪਰ ਉਹ ਹਫਤਿਆਂ, ਮਹੀਨਿਆਂ ਬਧੀ ਤਰਸਦੀ ਰਹਿੰਦੀ; **ਆਨੀ-ਬਹਾਨੀਂ ਤਰਲੇਂ ਕਰਦੀ ਰਹਿੰਦੀ,** ਜਗਸੀਰ ਦੀ ਅਖ ਉੱਚੀ ਨਾ ਕਰਾ ਸਕਦੀ। ਕਈ ਵਾਰੀ ਤਾਂ ਉਹਨੂੰ ਅਕੇਵਾਂ ਜਿਹਾ ਹੋਣ ਲਗ ਪੈਂਦਾ ਤੇ ਉਹ ਕਿਸੇ ਹੋਰ ਗਲ ਦੇ ਬਹਾਨੇ ਬੁਲ੍ਹ ਉਟੇਰ ਕੇ ਆਖ ਜਾਂਦੀ, ''**ਤੂੰ ਤਾਂ ਮਝੇਰੂ ਐਂ ! ਤੈਨੂੰ ਕੀ ਪਤੈ ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਐਂ !**''

ਪਰ ਜਗਸੀਰ ਕੀ ਕਰਦਾ ? 'ਸੂਰਜ ਵੰਨੀਂ' ਕੋਈ ਕਿੰਨਾ ਕੁ ਚਿਰ ਝਾਕ ਸਕਦੈ...!' ਤੇ ਭਾਨੀ ਸਾਰੀ ਉਮਰ ਉਹਨੂੰ ਆਪਣੀ ਠਰੀ ਦੁਨੀਆਂ ਉਤੇ ਲਿਸ਼ਕਦੇ ਸੂਰਜ ਵਾਂਗ ਜਾਪਦੀ ਰਹਿੰਦੀ ਸੀ। **ਏਸ ਸੂਰਜ ਦਾ ਨਿਘ ਉਹਦੇ ਪਿੰਡੇ ਦੇ ਧੁਰ ਅੰਦਰ ਵੜ ਕੇ ਉਹਦੇ ਜੰਮਦੇ ਲਹੂ ਨੂੰ ਗਰਮਾ ਕੇ, ਅੰਗਾਂ ਨੂੰ ਜੁੜਨੋਂ ਬਚਾਂਦਾ ਰਿਹਾ।** ਏਸੇ ਦਾ ਨਿਘ ਉਹਦੇ ਆਲੇ-ਦੁਆਲੇ ਕਦੇ ਹਰੇਵਾਈ ਲਹਿਰਾਂਦਾ ਤੇ ਕਦੇ ਏਸ ਹਰੇਵਾਈ ਨੂੰ ਸੁਨਹਿਰੀ ਕਰਦਾ ਰਿਹਾ ਸੀ। ਏਸੇ ਨੇ ਈ ਉਹਦੇ ਪਾਸੀਂ ਸਰ੍ਹੋਂ, ਕਪਾਹ, ਛੋਲੇ, ਕਰੀਰ ਤੇ ਕਿੱਕਰਾਂ ਦੇ ਫੁੱਲਾਂ ਵਰਗੇ ਰੰਗ ਖਿਲਾਰੀ ਰਖੇ ਸਨ; ਤੇ **ਉਹਦੀ ਇਹ ਦੁਨੀਆਂ ਉਹਨੂੰ ਵਸਣ ਜੋਗ ਲੱਗਦੀ ਰਹੀ ਸੀ** !... ਉਹ ਆਪਣੇ ਏਸ ਸੂਰਜ ਨੂੰ ਤੜਕ-ਸਾਰ ਉਠ ਕੇ ਪਾਣੀ ਦੇ ਸਕਦਾ ਸੀ, ਮੱਥਾ ਟੇਕ ਸਕਦਾ ਸੀ, ਤੇ ਕਦੇ-ਕਦੇ ਉਹਦੇ ਵਲ ਆਪਣੇ ਸਾਰੇ ਅੰਦਰ ਦੇ ਟਹਿਕਦੇ ਤੇ ਘਸਮੈਲੇ ਰੰਗਾਂ ਨਾਲ ਰੰਗੀਆਂ, ਲਹਿਰੀਏ, ਵਰਗੀਆਂ, ਅੱਖਾਂ ਦੀ ਜੋਤ ਇਹਦੀ ਅਝਲ ਜੋਤ ਵਿਚ ਮਿਲਾ ਸਕਦਾ ਸੀ, ਪਰ ਸਾਰੇ ਸੂਰਜ ਦਾ ਚਾਨਣ ਉਹ ਆਪਣੀਆਂ ਨਿੱਕੀਆਂ ਦੋ ਦੀਵਿਆਂ ਵਰਗੀਆਂ ਅੱਖਾਂ ਵਿਚ, ਕਿੰਜ ਸਮੋ ਸਕਦਾ ਸੀ ?... ਇਹ ਉਸ ਕੋਲੋਂ ਕਿਵੇਂ ਵੀ ਨਹੀਂ ਸੀ ਹੋ ਸਕਿਆ, ਤੇ ਸਾਰੀ ਉਮਰ ਵੀ ਹੋ ਨਹੀਂ ਸੀ ਸਕਦਾ !

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, 59

ਸੂਰਜ
sūraj

ਭਾਨੀ ਦੀਆਂ ਅੱਖਾਂ ਨੇ ਉਹਨੂੰ ਅਸਲ ਗਲ ਦਾ ਭੇਤ ਦਸ ਦਿਤਾ ਸੀ
pā̀nī dīā̃ akkhā̃ ne ónū̃ asal gal dā pèt das dittā sī

ਉਹਦੀ ਗੁੱਝੀ ਮੁਸਕਾਨ ਸਾਰੀ ਗਲ ਸਮਝਾ ਗਈ ਸੀ
ódī gújjī muskān sārī gal samjā̀ gaī sī

ਸੂਰਜ ਵੰਨੀ ਕਿੰਨਾ ਕੁ ਚਿਰ ਕੋਈ ਝਾਕ ਸਕਦੈ
sūraj wãnī kĩnā ku čir koī čā̀k sakdɛ

ਜਿੰਨਾ ਚਿਰ ਤੇਰੀ ਕੋਕੇ ਪਾਉਣ ਦੀ ਉਮਰ ਐ ਇਹ ਡਿਗ ਕਿਵੇਂ ਪਊ
jĩnā čir terī koke pɔṇ dī umar ɛ é ḍig kiwẽ paū

ਸਿਰ ਤੋਂ ਪੈਰਾਂ ਤਾਈਂ ਇਕ ਝਰਨਾਹਟ ਜਿਹੀ ਛਿੜ ਗਈ
sīr tõ pɛrā̃ tāī̃ ik čarnā̀haṭ jihī čhiṛ gaī

ਉਹਨੂੰ ਆਪਣਾ ਪਿੰਡਾ ਗੰਗਾ-ਜਲ ਨਾਲ ਧੋਤਾ ਗਿਆ ਲਗਦਾ
ónū̃ āpaṇā pĩḍā gãgā jal nāl tòtā giā lagdā

ਖੀਵੀ ਹੋਈ ਰਹਿੰਦੀ
khīwī hoī rẽ́dī

ਆਨੀ-ਬਹਾਨੀਂ ਤਰਲੇਂ ਕਰਦੀ ਰਹਿੰਦੀ
ānī bahānī̃ tarlẽ kardī rẽ́dī

ਤੂੰ ਤਾਂ ਮਝੇਰੂ ਐਂ ! ਤੈਨੂੰ ਕੀ ਪਤੈ ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਐਂ
tū̃ tā̃ mjèrū ɛ̃ tɛnū̃ kī patɛ ḍāḍḍā̃ kéṛe wele pāṇī pī̃dīɛ̃

ਏਸ ਸੂਰਜ ਦਾ ਨਿਘ ਉਹਦੇ ਪਿੰਡੇ ਦੇ ਧੁਰ ਅੰਦਰ ਵੜ ਕੇ ਉਹਦੇ ਜੰਮਦੇ ਲਹੂ ਨੂੰ ਗਰਮਾ ਕੇ, ਅੰਗਾਂ ਨੂੰ ਜੁੜਨੋਂ ਬਚਾਂਦਾ ਰਿਹਾ
es sūraj dā níg óde pĩḍe de tùr ãdar waṛ ke óde jãmde lahū nū̃ garmā ke ãgā̃ nū̃ juṛnõ bčā̃dā riā́

ਉਹਦੀ ਇਹ ਦੁਨੀਆਂ ਉਹਨੂੰ ਵਸਣ ਜੋਗ ਲੱਗਦੀ ਰਹੀ ਸੀ
ódī é dunīā̃ ónū̃ wassaṇ jog lagdī rahī sī

## ਸੂਰਤ sūrat

ਨਾਂਵ ਇਸਤਰੀਲਿੰਗ
ਸ਼ਕਲ, ਦਿਖ

## ਸੂਰਤ ਪਾਕ ਨਬੀ ਅਜਿਹਾ

sūrat pāk nabī ajehā

ਆਪਣੇ ਨਬੀ ਦੀ, ਆਪਣੇ ਰਹਿਬਰ ਦੀ ਸੂਰਤ ਸੁਹਣੀ ਹੈ, ਨੂਰਾਨੀ ਹੈ। ਉਸ ਦੀ ਰੂਹਾਨੀ ਸੂਰਤ ਦੀ ਝਲਕ ਹੀ ਫਕੀਰ ਨੂੰ ਸੱਚੇ ਤੇ ਸੁੱਚੇ ਰਾਹ ਤੇ ਪਾ ਦੇਂਦੀ ਹੈ। ਉਸ ਪੈਗੰਬਰ ਦੀ ਸੂਰਤ ਦੀ ਇਕ ਝਲਕ ਫਕੀਰ ਦੇ ਕਪਾਟ ਖੋਲ੍ਹ ਦੇਂਦੀ ਹੈ। ਉਸ ਦੀ ਦੀਦ ਹੀ ਸਭ ਤੋਂ ਵੱਡੀ ਤਪੱਸਿਆ ਹੈ। ਉਸ ਅੱਗੇ ਮੋਤੀ, ਜਵਾਹਰਾਤ ਕੋਈ ਅਰਥ ਨਹੀਂ

ਰਖਦੇ। ਉਸ ਕਾਦਰ ਦੀ ਦਰਗਾਹ ਵਿਚ ਇਸ ਦੁਨੀਆਂ ਦੇ ਮੋਤੀ ਜਵਾਹਰਾਤ ਨਹੀਂ ਪਹੁੰਚ ਸਕਦੇ। ਓਥੇ ਸਿਰਫ ਫਕੀਰ ਦੀ ਫਕੀਰੀ ਹੀ ਕੰਮ ਆਉਂਦੀ ਹੈ। ਓਥੇ ਇਸ਼ਕ ਦੇ ਸਿਦਕ ਬਿਨਾਂ ਹੋਰ ਕੋਈ ਕਾਇਦਾ ਕਾਨੂਨ ਨਹੀਂ ਚਲਦਾ। ਉਸ ਮਾਲਕ ਦੀ ਸੂਰਤ ਪਵਿਤ੍ਰ ਹੈ, ਪਾਕ ਹੈ। ਉਸ ਦੀ ਝਲਕ ਸਾਹਮਣੇ ਸੂਰਜ, ਚੰਦ ਵੀ ਨਹੀਂ ਠਹਿਰ ਸਕਦੇ। ਫਕੀਰ ਆਪਣੇ ਕਾਦਰ ਦੀ ਮਜਲਸ ਵਿਚ ਬੈਠ ਕੇ, ਉਸ ਦੀ ਇਬਾਦਤ ਕਰਦਾ ਹੈ, ਤਪੱਸਿਆ ਕਰਦਾ ਹੈ ਤੇ ਸਦਾ ਇਸ਼ਕ ਦੀ ਮਸਤੀ ਵਿਚ ਝੂਮਦਾ ਹੈ।

**ਕਲਾਮ ਨਬੀ ਦੀ ਸੱਚੀ,**
ਸਿਰ ਨਬੀਆਂ ਦਾ ਸਾਈਂ।
**ਸੂਰਤ ਪਾਕ ਨਬੀ ਅਜਿਹਾ,**
ਚੰਦ ਸੂਰਜ ਭੀ ਨਾਹੀਂ।
**ਹੀਰੇ ਮੋਤੀ ਲਾਲ ਜਵਾਹਰ,**
ਪਹੁੰਚੇ ਉਥੇ ਨਾਹੀਂ।
**ਮਜਲਸ ਉਸ ਨਬੀ ਦੀ ਬਹਿ ਕੇ,**
ਬੁੱਲ੍ਹਾ ਕੌਣ ਕਹਾਵੇ।

ਬੁਲ੍ਹਾ ਸ਼ਾਹ, ਸੀਹਰਫੀ, ੪੧

ਸੂਰਤ
sūrat

ਕਲਾਮ ਨਬੀ ਦੀ ਸੱਚੀ
kalām nabī dī saččī

ਸੂਰਤ ਪਾਕ ਨਬੀ ਅਜਿਹਾ
sūrat pāk nabī ajehā

ਹੀਰੇ ਮੋਤੀ ਲਾਲ ਜਵਾਹਰ
hīre moti lāl jwāhar

ਮਜਲਸ ਉਸ ਨਬੀ ਦੀ ਬਹਿ ਕੇ
majlas us nabī dī bɛ́ ke

**ਸੂਰਤ** sūrat
ਨਾਂਵ ਇਸਤਰੀਲਿੰਗ
ਸ਼ਕਲ, ਦਿਖ

**ਸੂਰਤ ਸੋਹਣੇ ਯਾਰ ਦੀ ਮੂਰਤ**
sūrat sóṇe yār dī mūrat

ਆਪਣੇ ਮਾਲਕ, ਆਪਣੇ ਕਾਦਰ ਦੀ ਰੂਹਾਨੀ ਸੂਰਤ ਸਾਹਮਣੇ ਫਕੀਰ ਦੀਆਂ ਅੱਖੀਆਂ ਚੁੰਧਿਆ ਜਾਂਦੀਆਂ ਹਨ। ਉਸ ਦਾ ਮਨ ਤਨ ਸਥਿਰ ਹੋ ਜਾਂਦਾ ਹੈ। ਉਸ ਨੂਰਾਨੀ ਸੂਰਤ ਅੱਗੇ ਫਕੀਰ ਦਾ ਮਨ ਤਨ ਝੁਕ ਜਾਂਦਾ ਹੈ। ਸਜਦੇ ਵਿਚ, ਹਲੀਮੀ ਵਿਚ ਉਹ ਨਿਉਂ ਜਾਂਦਾ ਹੈ। ਉਹ ਕਦੀ ਵੀ ਆਪਣੇ ਕਾਦਰ ਦੀ ਸੂਰਤ ਨੂੰ ਦੇਖ ਨਹੀਂ ਸਕਦਾ। ਮੁਹੰਮਦ ਦੀ, ਪੈਗੰਬਰ ਦੀ ਸੂਰਤ ਦੇਖਣ ਦਾ ਨਾ ਉਸ ਵਿਚ ਹੌਸਲਾ ਹੈ, ਨਾ ਹੀ ਹਿੰਮਤ। ਫਕੀਰ ਉਸ ਰੂਹਾਨੀ ਚਿਰਾਗ਼ ਦੀ ਤਾਬ ਨਹੀਂ ਲੈ ਸਕਦਾ। ਉਸ ਇਲਾਹੀ ਘੜੀ ਵਿਚ ਉਹ ਜੀਵਨ/ਮੌਤ ਦੀ ਦਹਿਲੀਜ਼ ਤੇ ਖੜ੍ਹਾ ਦੁਚਿੱਤੀ ਵਿਚ ਠਠੰਬਰ ਜਾਂਦਾ ਹੈ। ਜ਼ਿੰਦਗੀ/ਮੌਤ ਦੀ ਦਹਿਲੀਜ਼ ਤੇ ਖੜ੍ਹੇ ਨੂੰ ਕੁਝ ਸੁਝਦਾ ਨਹੀਂ। ਉਸ ਨੂਰਾਨੀ ਚਿਹਰੇ ਦੀ ਸੂਰਤ ਕੋਈ ਗੁਨਾਹਗਾਰ ਇਨਸਾਨ ਨਹੀਂ ਦੇਖ ਸਕਦਾ। ਫਕੀਰ ਉਸ ਸੂਰਤ ਦੀ ਤਾਬ ਨਹੀਂ ਲਾਉਂਦੇ

ਪਰ ਉਸ ਦੇ ਚਾਨਣ ਵਿਚ ਆਪਣਾ ਜੀਵਨ ਸਵਾਰ ਲੈਂਦੇ ਹਨ।

**ਸੂਰਤ ਸੋਹਣੇ ਯਾਰ ਦੀ ਮੂਰਤ,**
ਪਲਕ ਨਾ ਝਮਕੇ ਵੇਖ ਰਹੇ।
**ਬੇਖੁਦ ਪਰਦੇ ਝੜੇ ਮੂੰਹ ਪਰਨੇ,**
ਕਥਾ ਸੇਵਾ ਕਰ ਟੇਕ ਰਹੇ।
**ਦਾਮ ਨਾ ਨਾਮ ਹਰਾਮ ਕੀਤਾ ਸੂ,**
ਹੁਣ ਪੈਰੀਂ ਮੈਂ ਮੱਥਾ ਟੇਕ ਰਹੇ।
**ਕਾਫਿਰਾਂ ਕਾਵੜਿਆਂ ਕੰਨ ਨਾਹੀਂ,**
**ਉਹ ਆਖ ਸਲਾਮ ਆਲੇਕ ਰਹੇ।**
ਮੂਰਤ ਕੌਣ ਮੁਹੰਮਦ ਡਿੱਠਾ,
**ਤਾਬ ਨ ਮੂਲ ਆਲੇਕ ਰਹੇ,**
**ਅਲੀ ਹੈਦਰ ਇਸ਼ਕ ਦੀ ਭਾਹ ਜੋ ਭੜਕੀ,**
ਮੌਤ ਹਿਕੇ ਸੀ ਸੇਕ ਰਹੇ।

ਅਲੀ ਹੈਦਰ, ਸੀਹਰਫੀ, ੬੧

ਸੂਰਤ
sūrat

ਸੂਰਤ ਸੋਹਣੇ ਯਾਰ ਦੀ ਮੂਰਤ
sūrat sóṇe yār dī mūrat

ਬੇਖੁਦ ਪਰਦੇ ਝੜੇ ਮੂੰਹ ਪਰਨੇ
bekhud parde čàṛe mū̃ parne

ਦਾਮ ਨਾ ਨਾਮ ਹਰਾਮ ਕੀਤਾ ਸੂ
dām nā nām hrām kītā sū

ਕਾਫਿਰਾਂ ਕਾਵੜਿਆਂ ਕੰਨ ਨਾਹੀਂ
kafirā̃ kāwaṛiā̃ kan nāhī̃

ਉਹ ਆਖ ਸਲਾਮ ਆਲੇਕ ਰਹੇ
ó ākh slām ālek rahe

ਤਾਬ ਨ ਮੂਲ ਆਲੇਕ ਰਹੇ
tāb nā mūl ālek rahe

ਅਲੀ ਹੈਦਰ ਇਸ਼ਕ ਦੀ ਭਾਹ ਜੋ ਭੜਕੀ
alī hɛdar iṣq dī pā̀ jo pàṛkī

**ਸੂਰਤ** sūrat
ਨਾਂਵ, ਇਸਤਰੀਲਿੰਗ
ਸ਼ਕਲ, ਸੁਹੱਪਣ

### ਇਹ ਸੋਹਣੀ ਸੂਰਤ ਆਯਾਤ ਸੂਰਤ
é sóṇī sūrat āyāt sūrat

ਯਾਰ ਦੀ ਸੁਹਣੀ ਸੂਰਤ ਦੇਖ ਕੇ ਫਕੀਰ ਹਾਫ਼ਿਜ਼ ਹੋ ਜਾਂਦਾ ਹੈ। ਉਸ ਨੂੰ ਕੁਰਾਨ ਸ਼ਰੀਫ ਦੀਆਂ ਆਇਤਾਂ ਦੀ ਸਮਝ ਆਉਂਦੀ ਹੈ। ਉਸ ਲਈ ਆਪਣੇ ਕਾਦਰ, ਆਪਣੇ ਯਾਰ ਦੀ ਸੁਹਣੀ ਸੂਰਤ ਹੀ ਰੂਹਾਨੀ ਰਮਜ਼ਾਂ ਦੇ ਸਾਰੇ ਭੇਦ ਖੋਲ੍ਹਦੀ ਹੈ। ਉਸ ਨੂੰ ਸਭ ਰੂਹਾਨੀ ਹਰਫ ਸਮਝ ਆ ਜਾਂਦੇ ਹਨ। ਉਸ ਦੇ ਯਾਰ ਦੀ ਸੂਰਤ ਹੀ ਉਸ ਦੇ ਮੌਲਾ ਦੇ ਹਰਫ ਹਨ। ਉਹਨਾਂ ਦੀ ਰਮਜ਼, ਉਹਨਾਂ ਦੀ ਰਜ਼ਾਅ ਫਕੀਰ ਵਾਸਤੇ ਇਕ ਚਮਤਕਾਰ ਹੈ। ਇਸ ਦੀ ਖ਼ੂਬਸੂਰਤੀ ਵਿਚ, ਇਸ ਦੇ ਹੁਸਨ ਵਿਚ ਉਹ ਆਪਣੇ ਕਾਦਰ ਦਾ, ਆਪਣੇ ਪ੍ਰੀਤਮ ਦਾ ਦੀਦਾਰ ਕਰਦਾ ਹੈ। ਉਸ ਦੇ ਸਭ ਪੰਧ ਸਾਫ ਹੋ ਜਾਂਦੇ ਹਨ,

ਪੱਧਰੇ ਹੋ ਜਾਂਦੇ ਹਨ। ਫਕੀਰ ਦੇ ਯਾਰ ਦੀ ਸੁਹਣੀ ਸੂਰਤ ਉਸ ਦੇ ਜੀਵਨ ਦਾ ਚਾਨਣ ਹੈ ਜਿਸ ਵਿਚ ਇਸ ਦੁਨੀਆਂ ਦੇ ਸਭ ਅੰਧੇਰੇ ਮੁਨੱਵਰ ਹੋ ਜਾਂਦੇ ਹਨ, ਰੌਸ਼ਨ ਹੋ ਜਾਂਦੇ ਹਨ।

ਯਾਰ ਦੀ ਸੂਰਤ ਮੁਸਹਫ਼ ਮੈਨੂੰ,
ਹੁਣ ਮੈਂ ਹਾਫ਼ਿਜ਼ ਹੋ ਰਹੀ।
**ਇਹ ਸੋਹਣੀ ਸੂਰਤ ਆਯਾਤ ਸੂਰਤ,**
ਦਿੱਤੇ ਮੈਨੂੰ ਅਮਰ ਨਹੀਂ।
**ਉਹ ਗੁੱਝੜਾ ਹਾਸਾ ਮੱਥੇ ਤੇ ਵਲ,**
ਸਭ ਕੁਝ ਏਹੀਆ ਅਮਰ ਨਹੀਂ।
**ਹੈਦਰ ਸ਼ੁਕਰ ਖ਼ੁਦਾ ਦਾ ਕੀਜੇ,**
ਆਇਆ ਮੈਨੂੰ ਹਰਫ਼ ਸਹੀ।
ਕਲਾਮ ਅਲੀ ਹੈਦਰ, ੬੧

ਸੂਰਤ
sūrat

ਇਹ ਸੋਹਣੀ ਸੂਰਤ ਆਯਾਤ ਸੂਰਤ
é sóṇī sūrat āyāt sūrat

ਉਹ ਗੁੱਝੜਾ ਹਾਸਾ ਮੱਥੇ ਤੇ ਵਲ
ó gújṛā hāsā matthe te wal

ਹੈਦਰ ਸ਼ੁਕਰ ਖ਼ੁਦਾ ਦਾ ਕੀਜੇ
hɛdar šukar ḳhudā dā kīje

**ਸੂਰਤ** sūrat
ਨਾਂਵ ਇਸਤਰੀਲਿੰਗ
ਸੁਹੱਪਣ, ਸ਼ਕਲ, ਆਕਾਰ

**ਵਿਚ ਆਰਸੀ ਸੂਰਤ ਬੇਜਾਨ ਮੂਰਤ**
wič ārsī sūrat bejān mūrat

ਆਰਸੀ ਵਿਚ ਸੂਰਤ, ਅਕਸ ਦੇਖ ਕੇ ਫਕੀਰ ਆਪਣੇ ਮਾਹੀ ਨੂੰ ਯਾਦ ਕਰਦਾ ਹੈ। ਉਸ ਆਰਸੀ, ਸ਼ੀਸ਼ੇ ਵਿਚ ਆਪਣੇ ਕਾਦਰ ਨੂੰ ਦੇਖ ਕੇ ਮਸਤ ਕਲੰਦਰ ਬਣ ਜਾਂਦਾ ਹੈ। ਕਾਦਰ ਦੀ ਕਾਇਨਾਤ ਵਿਚ ਤਰ੍ਹਾਂ ਤਰ੍ਹਾਂ ਦੇ ਕਰਿਸ਼ਮੇ ਹੁੰਦੇ ਹਨ। ਸ਼ਾਹ ਮੁਹੰਮਦ ਵਰਗੇ ਵੀ ਇਸ ਦਾ ਸਾਹਮਣਾ ਨਹੀਂ ਕਰ ਸਕਦੇ। ਸਭ ਨੂੰ ਆਪਣੇ ਕਾਦਰ ਅੱਗੇ ਸਿਜਦਾ ਕਰਨਾ ਪੈਂਦਾ ਹੈ। ਉਸ ਕਾਦਰ ਦੀ ਸੂਰਤ ਜਦੋਂ ਆਰਸੀ ਵਿਚ ਨਜ਼ਰ ਆਉਂਦੀ ਹੈ ਤਾਂ ਸਾਰੀ ਕਾਇਨਾਤ ਵਜਦ ਵਿਚ ਆ ਜਾਂਦੀ ਹੈ। ਸਾਰੀ ਧਰਤੀ ਪਾਟ ਜਾਂਦੀ ਹੈ। ਸਭ ਜੀਅ ਜੰਤ ਉਸ ਸੂਰਤ ਨੂੰ ਦੇਖ ਕੇ ਮਸਤ ਹੋ ਜਾਂਦੇ ਹਨ, ਉਸ ਸੂਰਤ ਵਾਸਤੇ ਯੂਸਫ ਵੀ ਵਿਕ ਜਾਂਦਾ ਹੈ। ਬੜੇ ਬੜੇ ਨਬੀ ਉਸ ਰੂਹਾਨੀ ਸੂਰਤ ਦੀ ਤਾਬ ਨਹੀਂ ਝਲ ਸਕਦੇ। ਉਸ ਦੀ ਦੀਦ ਵਿਚ, ਉਸ ਦੇ ਦੀਦਾਰ ਵਿਚ ਸਾਰਾ ਜਗ ਰੌਸ਼ਨ ਹੋ ਜਾਂਦਾ ਹੈ। ਉਹ ਸੂਰਤ ਕਾਦਰ ਦਾ ਅਕਸ ਹੈ। ਉਹ ਹੁਸਨ ਤੇ ਸੁਹੱਪਣ ਦਾ ਮੁਜਸਮਾ ਹੈ। ਫਕੀਰ ਉਸ ਨੂੰ ਸਿਜਦਾ ਕਰਦਾ ਹੈ।

**ਵਿਚ ਆਰਸੀ ਸੂਰਤ ਬੇਜਾਨ ਮੂਰਤ,**
ਵੇਖੇ ਤੈਨੂੰ ਦਿਲ ਸਾਹਮਣਿਆਂ।
ਦਿਸ ਲੱਗਸ ਛੋੜ ਆਰਸੀ ਨੂੰ,
ਤੈਂਡੇ ਗਲ ਲੱਗੇ ਦਿਲ ਸਾਹਮਣਿਆਂ।

**ਓਸੇ ਸ਼ਾਹ ਬਿਭੂਤ ਕਲੰਦਰ ਆਰਸੀ,**
ਵੰਞ ਲਿਖੇ ਦਿਲ ਸਾਹਮਣਿਆਂ।
ਓਥੇ ਅਹਮਦ ਸ਼ਾਹ ਮੁਹੰਮਦ ਭੀ,
ਪਾਰਾ ਪਾਰਾ ਕੀਤਾ ਖਲ ਸਾਹਮਣਿਆਂ।
ਰਠੀਂ ਪਾਣੀ ਕੁਝ ਨਾ ਹੁੰਦਾ,
ਵੇਖੀਂ ਤੂੰ ਘਲ ਸਾਹਮਣਿਆਂ।
**ਓਥੇ ਧਰਤ ਭੀ ਫਟ ਸ਼ਿਕਸਤ ਹੋਸੀ,**
ਨ ਹੀ ਮੰਜ਼ਲ ਨ ਵਲ ਸਾਹਮਣਿਆਂ।
ਯੂਸਫ਼ ਹਟ ਵਿਕਾਂਵਦਾ ਈ,
ਵੰਞ ਖ਼ੂਬੀ ਦੇ ਵਲ ਸਾਹਮਣਿਆਂ।
ਯੂਸਫ਼ ਜੇਹੇ ਦਿਲ ਕੁੱਥੇ,
ਲਖ ਦਿਲ ਗੁੱਥੇ ਦਿਲ ਸਾਹਮਣਿਆਂ।
ਜੋ ਕੁਝ ਚਾਹੇ ਕਰੀਂ ਆਮੱਨਾਂ,
ਸ਼ੇਰ ਵੰਞੀਂ ਥਲ ਸਾਹਮਣਿਆਂ।
**ਸਭ ਕੁਝ ਦੀਦਿਆਂ ਉੱਤੇ ਹੈਦਰ।**
**ਯਾਰ ਵੰਞਮ ਪਲ ਸਾਹਮਣਿਆਂ।**

ਕਲਾਮ ਅਲੀ ਹੈਦਰ, ੧੯੬

ਸੂਰਤ
sūrat

ਵਿਚ ਆਰਸੀ ਸੂਰਤ ਬੇਜਾਨ ਮੂਰਤ
wič ārsī sūrat bejān mūrat

ਓਸੇ ਸ਼ਾਹ ਬਿਭੂਤ ਕਲੰਦਰ ਆਰਸੀ
ose šá bibūt klãdar ārsī

ਓਥੇ ਧਰਤ ਭੀ ਫਟ ਸ਼ਿਕਸਤ ਹੋਸੀ
othe tàrt bī phaṭ šikast hosī

ਸਭ ਕੁਝ ਦੀਦਿਆਂ ਉੱਤੇ ਹੈਦਰ
sáb kúj dīdiā̃ utte hɛdar

ਯਾਰ ਵੰਞਮ ਪਲ ਸਾਹਮਣਿਆਂ
yār wā́jam pal sā́maṇiā̃

**ਸੂਰਤਿ** sūrat
ਨਾਂਵ ਇਸਤਰੀਲਿੰਗ
ਸ਼ਕਲ, ਚਿਹਰਾ

**ਆਖਦੇ ਸੂਰਤਿ ਹੈ ਰਿਜਕ ਅੱਧਾ**
ākhde sūrat hɛ rizk áddā

ਰੱਬ ਦੀਆਂ ਦਾਤਾਂ ਵਿੱਚੋਂ ਬਹੁਤ ਉੱਚੀ ਤੇ ਸੁੱਚੀ ਦਾਤ ਬੰਦੇ ਦੀ ਸੂਰਤ ਹੈ। ਜਿਸ ਨੂੰ ਕਾਦਰ ਹੁਸਨ ਦੇਂਦਾ ਹੈ, ਜਿਸ ਦੀ ਸੂਰਤ ਸੁਹਣੀ ਬਣਾਉਂਦਾ ਹੈ, ਉਸ ਦੀ ਇਸ ਜਗ ਵਿਚ ਕਦਰ ਹੁੰਦੀ ਹੈ। ਉਸ ਨੂੰ ਸਭ ਪਿਆਰ ਕਰਦੇ ਹਨ। ਸਭ ਉਸ ਦੇ ਆਸ਼ਕ ਹੋ ਜਾਂਦੇ ਹਨ। ਹੁਸਨ ਦੀ, ਸੂਰਤ ਦੀ ਦਾਤ ਨੂਰਾਨੀ ਦਾਤ ਹੈ। ਇਸ ਨਾਲ ਹਲੀਮੀ ਆਉਂਦੀ ਹੈ। ਸਹਿਜ ਤੇ ਸੰਜਮ ਆਉਂਦਾ ਹੈ। ਸੁਹਣੇ ਮਨੁਖ ਆਪਣੇ ਸੁਹੱਪਣ ਨਾਲ ਇਸ ਜਗ ਦਾ ਵਾਤਾਵਰਣ ਸਾਫ ਕਰਦੇ ਹਨ। ਉਜੜੇ ਬਾਗਾਂ ਵਿਚ ਬਹਾਰ ਲੈ ਆਉਂਦੇ ਹਨ। ਜਿਹੜਾ ਵੀ ਸੁਹਣੀ ਸੂਰਤ ਦੇਖਦਾ ਹੈ, ਰੱਬ ਦੀ ਕੁਦਰਤ ਦੀ ਸਲਾਹਣਾ ਕਰਦਾ ਹੈ। ਉਸ ਦੇ ਸੁਹੱਪਣ ਤੇ, ਉਸ ਦੀ ਬਖ਼ਸ਼ਿਸ਼ ਤੇ ਅਸ਼ ਅਸ਼ ਕਰਦਾ ਹੈ। ਹੁਸਨ

ਦੇ ਮਾਰੇ ਆਸ਼ਕ ਦਰਦ ਫਿਰਾਕ, ਵਿਛੋੜੇ, ਵਿਯੋਗ ਦਾ ਜੀਵਨ ਜੀਊਂਦੇ ਹਨ। ਸੁਹੱਪਣ ਦੇ ਰੌ ਵਿਚ ਸੁਹਣੇ ਸਭ ਝੰਜਟਾਂ ਤੋਂ ਅਵੇਸਲੇ ਹੋ ਜਾਂਦੇ ਹਨ। ਉਹਨਾਂ ਨੂੰ ਆਪਣੇ ਹੁਸਨ ਦਾ ਵੀ ਫਿਕਰ ਨਹੀਂ ਹੁੰਦਾ। ਇਹ ਤਾਂ ਉਹਨਾਂ ਤੇ ਅਸ਼ ਅਸ਼ ਕਰਨ ਵਾਲੇ ਆਸ਼ਕ ਹੀ ਜਾਣਦੇ ਹਨ ਜਿਨ੍ਹਾਂ ਨੂੰ ਦਰਦ ਫਿਰਾਕ ਲਤੇੜ ਦੇਂਦਾ ਹੈ।

**ਆਖਦੇ ਸੂਰਤਿ ਹੈ ਰਿਜਕ ਅੱਧਾ,**
ਜੇਕਰ ਆਪ ਕਿਸੇ ਨੂੰ ਰਬ ਦੇਵੇ।
ਸੂਰਤਵੰਦ ਜੇ ਕਿਸੇ ਦੇ ਵਲ ਦੇਖੇ,
ਸਭ ਕੋਈ ਬੁਲਾਂਵਦਾ ਹੱਸ ਕੇ ਵੇ।
**ਮਾਰੇ ਸੂਰਤਾਂ ਦੇ ਮਰ ਗਏ ਆਸ਼ਕ,**
**ਨਹੀਂ ਹੁਸਨ ਦਾ ਦਰਦ ਫਿਰਾਕ ਏਵੇਂ।**
ਕਾਦਰਯਾਰ ਪ੍ਰਵਾਹ ਕੀ ਸੋਹਣਿਆਂ ਨੂੰ,
**ਜਿਨ੍ਹਾਂ ਹੁਸਨ ਦੀ ਮੰਗੀ ਮੁਰਾਦ ਲੇਵੇ।**

ਕਾਦਰ ਯਾਰ, ਸੀਹਰਫੀ, ੧੯੧

ਸੂਰਤਿ
sūrat

ਆਖਦੇ ਸੂਰਤਿ ਹੈ ਰਿਜਕ ਅੱਧਾ
ākhde sūrat hɛ rizk áddā

ਮਾਰੇ ਸੂਰਤਾਂ ਦੇ ਮਰ ਗਏ ਆਸ਼ਕ
māre sūrtā̃ de mar gae āšaq

ਨਹੀਂ ਹੁਸਨ ਦਾ ਦਰਦ ਫਿਰਾਕ ਏਵੇਂ
nahĩ husan da dard firāk ewẽ

ਜਿਨ੍ਹਾਂ ਹੁਸਨ ਦੀ ਮੰਗੀ ਮੁਰਾਦ ਲੇਵੇ
jínā̃ husan di mā̃gī murād lewe

**ਸੂਰਮਾ** sūrmā
ਨਾਂਵ ਪੁਲਿੰਗ
ਬਹਾਦਰ, ਦਲੇਰ

**ਗ਼ਾਜ਼ੀਆਂ ਵਾਂਗ ਉਹ ਸੂਰਮਾ ਏ**
gāzīā̃ wā̃g ó sūrmā e

ਗ਼ਾਜ਼ੀਆਂ ਵਾਂਗ ਉਹ ਸੂਰਮਾ ਤੇ ਹੈ ਪਰ ਉਹ ਭਰਮਾ ਵਹਿਮਾ ਵਿਚ ਫਸਿਆ ਕੁਝ ਨਹੀਂ ਕਰ ਸਕਦਾ। ਭਰਮਾਂ ਦੇ ਜਾਲ ਵਿੱਚੋਂ ਨਿਕਲਣਾ ਬਹੁਤ ਕਠਣ ਹੈ। ਕਈ ਵਾਰ ਕੱਚੀ ਤੰਦ ਨਾਲ ਵੀ ਸ਼ੇਰ ਫੜ੍ਹਿਆ ਜਾਂਦਾ ਹੈ।ਬੰਦੇ ਦੇ ਭਰਮ, ਡਰ, ਭਉ ਉਸ ਨੂੰ ਆਪਣੇ ਕਾਦਰ ਨਾਲ ਮਿਲਣੋਂ ਰੋਕਦੇ ਹਨ। ਇਹਨਾਂ ਜੰਜਾਲਾਂ ਵਿੱਚੋਂ ਨਿਕਲਣਾ ਬਹੁਤ ਮੁਸ਼ਕਲ ਹੈ। ਇਸ ਦੁਨੀਆਂ ਦੇ ਚੱਕਰ ਏਨੇ ਗੁੰਝਲਦਾਰ ਹਨ ਕਿ ਕਾਦਰ ਦੀ ਮਿਹਰ ਬਿਨਾਂ ਇਹਨਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ। ਮਜ਼੍ਹਬਾਂ ਵਾਲੇ ਕਈ ਕਾਇਦੇ ਕਾਨੂੰਨ ਘੜਦੇ ਹਨ। ਪਰ ਕਾਦਰ ਦੇ ਘਰ ਕੋਈ ਹੋਰ ਹੀ ਨਿਯਮ ਹਨ। ਪਿਆਰ ਵਿਚ, ਮੁਹੱਬਤ ਦੇ ਕਾਨੂੰਨ ਹੋਰ ਹੁੰਦੇ ਹਨ ਤੇ ਮਜ਼੍ਹਬਾਂ, ਧਰਮਾਂ ਮਸਜਦਾਂ, ਮੰਦਰਾਂ ਦੇ ਹੋਰ। ਪਿਆਰ ਦੀ ਬਾਜ਼ੀ ਬਹੁਤ ਔਖੀ ਹੈ। ਇਸ ਦੀ ਲਹਿਰ ਕਿਸੇ ਕੋਲੋਂ ਠੱਲ੍ਹੀ ਨਹੀਂ ਜਾਂਦੀ।

ਪਿਆਰ ਦੀ ਜੰਗ ਦੇ ਸੂਰਮੇ ਪਿਆਰ ਦੇ ਮੈਦਾਨ ਵਿਚ ਜੂਝ ਜਾਂਦੇ ਹਨ।

**ਗ਼ਾਜ਼ੀਆਂ ਵਾਂਗ ਉਹ ਸੂਰਮਾ ਏ,**
ਲੈਂਦਾ ਆਪ ਨੂੰ ਜੋ ਸੰਭਾਲ ਯਾਰਾ।
**ਕਰਨਾ ਭਰਮ ਜੋ ਗ਼ੈਰ ਖ਼ੁਦਾ ਦਾ ਸੀ,**
ਏਹੇ ਤੋੜੀਏ ਲੋਹੇ ਦਾ ਜਾਲ ਯਾਰਾ।
**ਕੱਚੀ ਤੰਦ ਦੇ ਨਾਲ ਜਿਉਂ ਸ਼ੇਰ ਕੜਿਆ,**
ਤਿਵੇਂ ਸਾਨੂੰ ਭੀ ਭਰਮ ਜੰਜਾਲ ਯਾਰਾ।
**'ਅਬਦੀ' ਬਾਲ ਅੰਞਾਣਿਆਂ ਖੇਢ ਜਿਵੇਂ,**
ਮਜ਼੍ਹਬਾਂ ਵਾਲਿਆਂ ਦਾ ਤਿਵੇਂ ਹਾਲ ਯਾਰਾ।

ਅਜ਼ ਅਬਦੀ ਕਾਦਰੀ, ਸੀਹਰਫੀ, ੨੯੮

ਸੂਰਮਾ
sūrmā

ਗ਼ਾਜ਼ੀਆਂ ਵਾਂਗ ਉਹ ਸੂਰਮਾ ਏ
gāzīā̃ wā̃g ó sūrmā e

ਕਰਨਾ ਭਰਮ ਜੋ ਗ਼ੈਰ ਖ਼ੁਦਾ ਦਾ ਸੀ
karnā pàrm jo gɛr ḳhudā dā sī

ਕੱਚੀ ਤੰਦ ਦੇ ਨਾਲ ਜਿਉਂ ਸ਼ੇਰ ਕੜਿਆ
kaččī tãd de nāl jiõ šer kaṛiā

ਅਬਦੀ ਬਾਲ ਅੰਞਾਣਿਆਂ ਖੇਢ ਜਿਵੇਂ
abdī bāl ãñāṇiā̃ khéḍ jiwẽ

**ਸੂਰਮਾ** sūrmā
ਵਿਸ਼ੇਸ਼ਣ
ਬਹਾਦਰ, ਦਲੇਰ, ਯੋਧਾ

**ਲੱਖੀ ਸੂਰਮਾ ਸੀ**
lakkhī sūrmā sī

ਬੰਦੇ ਦੇ ਅੰਦਰ ਸਦਾ ਘੜਮਸ ਮੱਚੀ ਰਹਿੰਦੀ ਹੈ। ਇਕ ਪਾਸੇ ਪੁੰਨ ਤੇ ਦੂਸਰੇ ਪਾਸੇ ਪਾਪ। ਇਕ ਪਾਸੇ ਪਵਿਤ੍ਰ ਤੇ ਪੱਕੀ ਦੁਨੀਆਂ ਤੇ ਦੂਸਰੇ ਪਾਸੇ ਐਸ਼ੋ ਇਸ਼ਰਤ ਤੇ ਮੌਜ ਮੇਲਾ। ਜੇ ਬੰਦਾ ਜਵਾਨ ਹੋਵੇ ਤਾਂ ਇਹ ਦੁਵੰਦ ਹੋਰ ਵੀ ਤੀਖਣ ਹੋ ਜਾਂਦਾ ਹੈ। ਪਿਆਰ ਦੀਆਂ ਪੀਢੀਆਂ ਗੰਢਾਂ ਹਰ ਸਮੇਂ, ਹਰ ਮੋੜ ਤੇ ਉਲਝਦੀਆਂ ਜਾਂਦੀਆਂ ਹਨ। ਇਕ ਪਾਸੇ ਦਿਲੋ ਦਿਮਾਗ ਦੀ ਬਾਜ਼ੀ ਤੇ ਦੂਸਰੇ ਪਾਸੇ ਲੋਕਾਚਾਰੀ। ਕੋਈ ਅੰਦਰਲੀ ਪਵਿਤ੍ਰਤਾ ਤੇ ਕੋਈ ਭਾਈਚਾਰੇ ਦੀ, ਭਾਈਆਂ ਦੀ ਲਾਚਾਰੀ। ਇਕ ਪਾਸੇ ਕੌਲ ਕਰਾਰ ਨਿਭਾਉਣੇ ਹੁੰਦੇ ਹਨ ਤੇ ਦੂਸਰੇ ਪਾਸੇ ਈਰਖਾ ਤੇ ਬਦਲੇ ਦੀ ਅਗ। ਬੰਦਾ ਕਰੇ ਤੇ ਕੀ ਕਰੇ। ਇਹ ਅੰਦਰਲਾ ਯੁਧ ਬਾਹਰ ਦੀਆਂ ਸਭ ਲੜਾਈਆਂ ਤੋਂ ਪ੍ਰਬਲ ਹੁੰਦਾ ਹੈ। ਇਸ ਯੁਧ ਵਿਚ ਕੋਈ ਸੂਰਮਾ ਨਹੀਂ ਹੁੰਦਾ।

**ਉਹਦੇ ਅੰਦਰ ਦੋਂਹ ਬੰਦਿਆਂ ਦਾ ਯੁੱਧ ਹੁੰਦਾ ਰਹਿੰਦਾ ਸੀ।** ਇਕ ਬੰਨੇ ਪੁੰਨ ਦੀ ਅਗ ਜੀਹਦੇ ਵਿਚ ਉਹਦਾ

ਸਰੀਰ ਪਿਆ ਸੜਦਾ ਤੇ **ਦੂਜੇ ਬੰਨੇ ਪਾਪ ਦੀਆਂ ਮੌਜਾਂ ਬਹਾਰਾਂ** ਜਿਨ੍ਹਾਂ ਵੱਲੋਂ ਇਕ ਵੱਡੇ ਸੂਰਮੇ ਵਾਂਗ ਓਸ ਮੂੰਹ ਫੇਰ ਲਿਆ ਹੋਇਆ ਸੀ। ਲੱਖੀ ਸੂਰਮਾ ਸੀ ਤੇ ਉਹ ਅਪਣੇ ਆਪ ਨਾਲ ਲੜਦਾ ਰਹਿੰਦਾ ਸੀ। **ਉਹ ਲੜ ਲੜ ਕੇ ਫਾਵਾ ਹੋ ਜਾਂਦਾ ਪਰ ਓਸ ਕਦੇ ਆਪਣੀ ਕੰਡ ਨਹੀਂ ਸੀ ਲੱਗਣ ਦਿੱਤੀ। ਉਹਦੀ ਉਮਰ ਉਹ ਜ਼ਰੂਰ ਸੀ ਜਦੋਂ ਬੰਦੇ ਦੇ ਸਰੀਰ ਵਿਚ ਰਤ ਦੀ ਥਾਂ ਅਗ ਭਰੀ ਹੁੰਦੀ ਏ ਤੇ ਅੱਖਾਂ ਤੇ ਪੱਟੀ ਬੱਧੀ ਰਹਿੰਦੀ ਏ। ਜਦੋਂ ਬੰਦਾ ਸਿਰ ਦੀ ਗਲ ਨਹੀਂ ਮੰਨਦਾ ਸਗੋਂ ਦਿਲ ਦੀ ਉਂਗਲੀ ਫੜ ਕੇ ਟੁਰਿਆ ਰਹਿੰਦਾ ਏ।** ਅਗ ਕੋਲ ਪਿਆ ਘਿਉ ਪੰਘਰ ਜਾਂਦਾ ਏ। ਪਰ ਦੀਪੋ ਕੋਈ ਏਧਰ ਓਧਰ ਦੀ ਕੁੜੀ ਨੀਂ, ਫ਼ੌਜਾ ਸਿੰਘ ਦੀ ਧੀ ਸੀ। ਸਰਦਾਰ ਫ਼ੌਜਾ ਸਿੰਘ ਦੀ ਧੀ, ਜੀਹਨੇ ਕਾਮਾਂ ਬਣ ਕੇ ਵੀਹ ਵਰ੍ਹੇ ਉਹਨਾਂ ਦਾ ਭਾਰ ਚੁੱਕਿਆ। ਜਿਹੜਾ ਉਹਨਾਂ ਦੀ ਦੁਨੀਆਂ ਵਿਚ ਸਭ ਤੋਂ ਵੱਡਾ, ਸਭ ਤੋ ਬਹੁਤਾ ਸੱਜਣ ਸੀ। **ਦੂਜੇ ਬੰਨੇ ਦੀਪੋ ਸੀਤਾ ਨਾਲੋਂ ਪਵਿੱਤਰ ਤੇ ਦਰੋਪਤੀ ਨਾਲੋਂ ਵੱਡੀ ਸ਼ਾਨ ਵਾਲੀ ਰਾਜਕੁਮਾਰੀ,** ਰਾਣੀਆਂ ਵਾਲੀ ਆਕੜ, ਆਣ ਤੇ ਰੂਪ ਵਾਲੀ... ਜਿਹੜੀ **ਲੱਖੀ ਦੀ ਸੜਦੀ ਬਲਦੀ ਹਿਯਾਤੀ ਵਿਚ ਇਕ ਠੰਡੀ ਛਾਂ ਵਾਲਾ ਰੁੱਖ ਸੀ।** ਦੀਪੋ ਜੀਹਨੂੰ ਲੱਖੀ ਵੀ ਆਪਣੀ ਪਗ ਤੇ ਆਪਣੀ ਛਵੀ ਜਾਣਦਾ ਤੇ ਲੱਖੀ ਅੰਬਰ ਵੇਲ ਦੇ ਕਲਾਵੇ ਵਿਚ ਨਾ ਆਇਆ। ਲੱਖੀ ਆਪਣੇ ਅੰਨ੍ਹੇ ਸੁਖ ਲਈ ਫ਼ੌਜਾ ਸਿੰਘ ਦੀ ਝੋਲੀ ਦੁੱਖਾਂ ਨਾਲ ਨਾ ਭਰੀ ਤੇ ਦੀਪੋ ਜਿਹੜੀ ਸੱਚੀਂ ਮੁੱਚੀਂ ਸ਼ੁਦੈਣ ਸੀ, ਸ਼ਕ ਦੀ ਬੇੜੀ ਚੜ੍ਹ ਗਈ। ਅਗਾਂਹ ਕੀ ਪਤਾ ਉਹ ਮੁਕਤੀ ਦੀਆਂ ਸਾਰੀਆਂ ਰ੍ਹਾਵਾਂ ਇਕ ਦਿਨ ਬੰਦ ਕਰ ਦਏ ਤੇ ਲੱਖੀ ਫੇਰ ਸਾਰੀ ਉਮਰ ਵਿਛੋੜੇ ਦੇ ਦੁੱਖਾਂ ਦੇ ਨਰਕ ਵਿਚ ਸੜ੍ਹਦਾ ਰਹੇ। **ਪਰ ਤਾਂ ਈ ਉਸ ਆਪਣਾ ਆਪ ਜੁਆਨੀ ਤੇ ਜੁੱਸੇ ਦੇ ਅੰਨ੍ਹੇ ਰੋੜ੍ਹ ਵਿਚ ਨਾ ਰੁੜ੍ਹਨ ਦਿੱਤਾ।** ਉਹਨੇ ਆਪਣੀ ਮਾਂ ਦੇ ਸਿਰ ’ਤੇ ਹਥ ਰੱਖਕੇ ਫ਼ੌਜਾ ਸਿੰਘ ਦੀ ਇੱਜ਼ਤ ਦੀ ਰਖਵਾਲੀ ਕਰਨ ਦੀ ਸਹੁੰ ਖਾਧੀ ਸੀ ਤੇ ਉਹ ਆਪਣੇ ਕੌਲ ਤੇ ਪੱਕਾ ਤੇ ਪੂਰਾ ਸੀ। ਭਾਵੇਂ ਉਹਦਾ ਕਖ ਨਾ ਰਹੇ, ਉਹ ਆਪਣੀ ਬੇਬੇ ਨੂੰ ਦਿੱਤੇ ਕੌਲ ਨੂੰ ਨਿਭਾਏਗਾ।

‘‘ਵਾਹਿਗੁਰੂ.....।’’ ਅੱਗੋਂ ਉਸ ਖੌਰੇ ਕੀ ਮੂੰਹ ਵਿਚ ਆਖਿਆ ਤੇ ਉਹ ਅੱਖਾਂ ਮੀਟ ਕੇ ਮੰਜੀ ’ਤੇ ਲੰਮਾ ਪੈ ਗਿਆ। ਉਹਦੇ ਅੰਦਰ ਦਾ ਚੋਰ ਬਾਹਰ ਨੂੰ ਨਿਕਲਕੇ ਉਹਦੇ ਨਾਲ ਮੰਜੀ ਉੱਤੇ ਬਹਿ ਗਿਆ ਤੇ ਲੱਖੀ ਨੂੰ ਹਿਲਾਕੇ ਆਖਣ

ਲੱਗਾ, "ਉੱਠਕੇ ਖੇਡ ਮੱਲ੍ਹ, ਕਬੂਤਰ ਦੇ ਅੱਖਾਂ ਮੀਟਿਆਂ ਬਿੱਲੀ ਤੇ ਨਹੀਂ ਪਰਤ ਜਾਂਦੀ।"

**"ਪਰ ਮੈਂ ਜਾਵਾਂ ਕਿੱਧਰ?** ਮੈਂ ਜਿੱਧਰ ਜਾਵਾਂ ਬਰਛੀ ਨਾਲੋਂ ਤੇਜ਼ ਨਜ਼ਰਾਂ ਮੇਰੇ ਅੰਦਰ ਝਾਤੀਆਂ ਮਾਰਦੀਆਂ ਰਹਿੰਦੀਆਂ ਨੇ। ਮੈਂ ਕੀ ਕਰਾਂ?"

"ਮੈਂ ਤੇ ਆਖਿਐ, ਉੱਠਕੇ ਖੇਡ ਮੱਲ੍ਹ, ਤੇਰੇ ਚੁਪ ਕੀਤਿਆਂ ਤੇ ਤੇਰੇ ਅੰਦਰ ਦੀ ਖਪ ਹੋਰ ਵਧ ਜਾਏਗੀ। ਅੰਦਰ ਦੇ ਬੂਹੇ ਮਾਰ, ਅਜੇ ਤੇ ਤੇਰੇ ਖਾਣ ਖੇਡਣ ਦੇ ਦਿਨ ਨੇ ਉੱਠਕੇ ਦੁਨੀਆਂ ਦਾ ਮੇਲਾ ਲੁਟ।"

**ਅੰਦਰ ਦੇ ਚੋਰ ਲੱਖੀ ਨੂੰ ਮਤ ਦਿੱਤੀ।**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, 65

ਸੂਰਮਾ
sūrmā

ਉਹਦੇ ਅੰਦਰ ਦੋਂਹ ਬੰਦਿਆਂ ਦਾ ਯੁੱਧ ਹੁੰਦਾ ਰਹਿੰਦਾ ਸੀ
óde ãdar dṍ bãdiã̄ dā yúd hũdā rḗdā sī

ਦੂਜੇ ਬੰਨੇ ਪਾਪ ਦੀਆਂ ਮੌਜਾਂ ਬਹਾਰਾਂ
dūje bãne pāp dīā̃ mɔjā̃ bahārā̃

ਉਹ ਲੜ ਲੜ ਕੇ ਫਾਵਾ ਹੋ ਜਾਂਦਾ ਪਰ ਓਸ ਕਦੇ ਆਪਣੀ ਕੰਡ ਨਹੀਂ ਸੀ ਲੱਗਣ ਦਿੱਤੀ
ó laṛ laṛ ke phāwā ho jā̃dā par os kade āpṇī kãḍ naī̃ sī laggaṇ dīttī

ਉਹਦੀ ਉਮਰ ਉਹ ਜ਼ਰੂਰ ਸੀ ਜਦੋਂ ਬੰਦੇ ਦੇ ਸਰੀਰ ਵਿਚ ਰਤ ਦੀ ਥਾਂ ਅਗ ਭਰੀ ਹੁੰਦੀ ਏ ਤੇ ਅੱਖਾਂ ਤੇ ਪੱਟੀ ਬੱਧੀ ਰਹਿੰਦੀ ਏ
ódī umar ó zrūr sī jadõ bãde de srīr wič rat dī thā̃ ag pàrī hũdī e te akkhā̃ te paṭṭī báddī rḗdī e

ਜਦੋਂ ਬੰਦਾ ਸਿਰ ਦੀ ਗਲ ਨਹੀਂ ਮੰਨਦਾ ਸਗੋਂ ਦਿਲ ਦੀ ਉਂਗਲੀ ਫੜ ਕੇ ਟੁਰਿਆ ਰਹਿੰਦਾ
jadõ bãdā sir dī gal naī̃ mãndā sagõ dil dī ũglī phaṛ ke ṭuriā rḗdā

ਦੂਜੇ ਬੰਨੇ ਦੀਪੋ ਸੀਤਾ ਨਾਲੋਂ ਪਵਿੱਤਰ ਤੇ ਦਰੋਪਤੀ ਨਾਲੋਂ ਵੱਡੀ ਸ਼ਾਨ ਵਾਲੀ ਰਾਜਕੁਮਾਰੀ
dūje bãne dīpo sītā nālõ pawittar te droptī nālõ waḍḍī šān wālī rājkumārī

ਲੱਖੀ ਦੀ ਸੜਦੀ ਬਲਦੀ ਹਿਯਾਤੀ ਵਿਚ ਇਕ ਠੰਡੀ ਛਾਂ ਵਾਲਾ ਰੁੱਖ
lakkhī dī saṛdī baldī hyātī wič ik ṭhā̃ḍī čhā̃ wālā rukh

ਪਰ ਤਾਂ ਈ ਉਸ ਆਪਣਾ ਆਪ ਜੁਆਨੀ ਤੇ ਜੁੱਸੇ ਦੇ ਅੰਨ੍ਹੇ ਰੋੜ੍ਹ ਵਿਚ ਨਾ ਰੁੜ੍ਹਨ ਦਿੱਤਾ
par tā̃ ī us āpṇā āp juānī te jusse de ãne róṛ wič nā rúṛan dittā

ਪਰ ਮੈਂ ਜਾਵਾਂ ਕਿੱਧਰ
par mɛ̃ jāwā̃ kíddar

ਅੰਦਰ ਦੇ ਚੋਰ ਲੱਖੀ ਨੂੰ ਮਤ ਦਿੱਤੀ
ãdar de čor lakkhī nū̃ mat dittī

**ਸੂਰਮੇ** sūrame
ਨਾਂਵ, ਪੁਲਿੰਗ
ਬਹਾਦਰ, ਯੋਧੇ, ਵੀਰ

**ਦੇਸ਼ ਦੇ ਸੂਰਮੇ**
deš de sūrme

ਇਹ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਦੀ ਗਾਥਾ ਹੈ। ਕਿਵੇਂ ਆਜ਼ਾਦੀ ਦੇ ਪਰਵਾਨਿਆਂ ਨੇ, ਯੋਧੇ ਸੂਰਮਿਆਂ ਨੇ ਕੁਰਬਾਨੀਆਂ ਦਿੱਤੀਆਂ। ਆਪਣੇ ਘਰ ਬਾਰ ਛਡ ਕੇ, ਬਾਲ ਬੱਚੇ ਨੂੰ ਨਿਮਾਣੀਆਂ ਤੀਵੀਆਂ ਕੋਲ ਛਡ ਕੇ ਆਪ ਜੇਹਲਾਂ ਵਿਚ ਬੈਂਤ ਖਾਂਦੇ, ਭੁਖ ਹੜਤਾਲ ਕਰਦੇ, ਉਮਰ ਕੈਦ ਕਟਦੇ ਰਹੇ ਪਰ ਸਿਦਕ ਨਾ ਹਾਰਿਆ। ਅੰਗਰੇਜ਼ਾਂ ਨਾਲ ਲੜਾਈ ਕੋਈ ਸੌਖੀ ਨਹੀਂ ਸੀ। ਸਾਡੇ ਆਪਣੇ ਲੋਕ ਵੀ ਇਕੱਠੇ ਨਹੀਂ ਸੀ ਰਹਿੰਦੇ। ਅੰਗਰੇਜ਼ ਪਾੜੋ ਤੇ ਰਾਜ ਕਰੋ ਦੀ ਨੀਤੀ ਚਲ ਰਹੇ ਸਨ। ਸਾਡੇ ਸਰਦਾਰ ਤੇ ਨਵਾਬ, ਸਾਡੇ ਨੰਬਰਦਾਰ ਤੇ ਜ਼ੈਲਦਾਰ ਅੰਗਰੇਜ਼ਾਂ ਦੇ ਟੋਡੀ ਬਣ ਕੇ ਆਪਣੇ ਦੇਸ਼ ਵਾਸੀਆਂ ਦੇ ਉਲਟ ਗਵਾਹੀਆਂ ਦੇਂਦੇ ਸਨ, ਆਜ਼ਾਦੀ ਦੇ ਸੰਗਰਾਮ ਨੂੰ ਅੰਦਰੋਂ ਖੋਖਲਾ ਕਰਦੇ ਸਨ। ਇਕ ਹੋਰ ਵੀ ਗਲ ਬੜੀ ਹਾਨੀਕਾਰਕ ਸੀ। ਆਜ਼ਾਦੀ ਵਿਚ ਲੜਦੀਆਂ ਪਾਰਟੀਆਂ ਦਾ ਵੀ ਆਪਸ ਵਿਚ ਏਕਾ ਨਹੀਂ ਸੀ। ਗ਼ਦਰ ਪਾਰਟੀ ਵਾਲੇ, ਪੰਜਾਬੀ, ਬੰਗਾਲੀ ਹਥਿਆਰਬੰਦ ਯੁੱਧ ਕਰਨਾ ਚਾਹੰਦੇ ਸਨ। ਕਾਂਗਰਸ ਦਾ ਵਤੀਰਾ ਹੋਰ ਸੀ। ਪਹਿਲੋਂ ਤੇ ਕੇਵਲ ਹਿੰਦੋਸਤਾਨੀਆਂ ਵਾਸਤੇ ਕੁਝ ਨੌਕਰੀਆਂ ਦੀ ਹੀ ਮੰਗ ਸੀ। ਫਿਰ ਹੌਲੀ ਹੌਲੀ ਪੂਰਨ ਆਜ਼ਾਦੀ ਵਲ ਝੁਕਾ ਹੋਇਆ। ਕਾਂਗਰਸ ਦੇ ਅਸਰ ਥੱਲੇ, ਗਾਂਧੀ ਦੇ ਪਰਭਾਵ ਥੱਲੇ ਅੰਗਰੇਜ਼ਾਂ ਦੀ ਫੌਜ ਵਿਚ ਬਹੁਤ ਪੰਜਾਬੀ, ਹਿੰਦੋਸਤਾਨੀ ਫੌਜ ਵਿਚ ਭਰਤੀ ਹੋਏ ਤੇ ਦੂਜਿਆਂ ਦੀ ਲੜਾਈ ਵਿਚ ਆਪਣੀਆਂ ਜਾਨਾਂ ਗਵਾਈਆਂ। ਹਾਲੀ ਤਾਈਂ ਵੀ ਉਹਨਾਂ ਲੜਾਈਆਂ ਵਿਚ ਮਿਲੇ ਬਹਾਦਰੀ ਦੇ ਤਗ਼ਮੇ, ਜਿਨਾਂ ਨੂੰ ਅਸਲ ਵਿਚ ਗੁਲਾਮੀ ਦੇ ਤਗ਼ਮੇ ਕਹਿਣਾ ਚਾਹੀਦਾ ਹੈ, ਬੜੀ ਸ਼ਾਨ ਨਾਲ ਆਪਣੀਆਂ ਛਾਤੀਆਂ ਤੇ ਚਮਕਾਉਂਦੇ ਹਾਂ। ਪਰ ਆਜ਼ਾਦੀ ਦੇ ਸੰਗਰਾਮ ਵਿਚ ਕਈ ਤਰ੍ਹਾਂ ਦੇ ਸੂਰਮੇ ਸਨ। ਸਭ ਤੋਂ ਨਿਸ਼ਕਾਮ ਕੰਮ ਕਰਨ ਵਾਲੇ ਯੋਧੇ ਗ਼ਦਰ ਲਹਿਰ ਵਿਚ ਆਏ ਤੇ ਉਹਨਾਂ ਦੀਆਂ ਕੁਰਬਾਨੀਆਂ ਨਾਲ ਦੇਸ਼ ਦੇ ਨੌਜਵਾਨ ਜਾਗ ਪਏ। ਅੰਗਰੇਜ਼ਾਂ ਦੀਆਂ ਜੇਹਲਾਂ ਭਰੀਆਂ ਗਈਆਂ। ਉਹਨਾਂ ਦੀ ਮਾਰ ਕੁਟਾਈ ਤੇ

ਫਾਂਸੀਆਂ ਵੀ ਦੇਸ਼ ਨੂੰ ਆਜ਼ਾਦ ਹੋਣ ਤੋਂ ਨਾ ਰੋਕ ਸਕੀਆਂ।

**''ਕੁਰਬਾਨੀ ਕਦੇ ਆਹਲੀ ਨਹੀਂ ਜਾਂਦੀ।''** ਬਾਬੇ ਅਕਾਲੀ ਨੇ 'ਹਾਂ' ਵਿਚ ਸਿਰ ਹਿਲਾ ਕੇ ਆਪਣਾ ਵਿਸ਼ਵਾਸ ਪ੍ਰਗਟ ਕੀਤਾ। ''ਗ਼ਦਰ ਲਹਿਰ ਵਿਚ ਕਿੰਨੇ ਸੂਰਮੇ ਫ਼ਾਂਸੀ ਚੜ੍ਹੇ, ਕਿੰਨੇ ਉਮਰ ਕੈਦ ਹੋਏ, ਕਿੰਨਿਆਂ ਨੂੰ ਬੈਂਤ ਲੱਗੇ, ਕਿੰਨਿਆਂ ਦੀਆਂ ਜਾਇਦਾਦਾਂ ਜ਼ਬਤ ਹੋਈਆਂ, **ਕਿੰਨੇ ਗੱਭਰੂ ਜੇਲ੍ਹ ਵਿਚ ਗਏ ਤੇ 'ਬਾਬੇ' ਬਣ ਕੇ ਬਾਹਰ ਆਏ।** ਓਦੋਂ ਕਈ ਲੋਕ ਆਹੰਦੇ ਸੀ, ਇਸ ਕੁਰਬਾਨੀ ਦਾ ਕੋਈ ਮੁਲ ਨਹੀਂ ਪਿਆ। **ਸਭ ਕੀਤਾ ਕਰਾਇਆ ਐਵੇਂ ਗਿਆ।** ਜਨਤਾ ਨੇ ਕੋਈ ਅਸਰ ਨਹੀਂ ਕਬੂਲਿਆ, ਪਰ ਅਜਿਹਾ ਸੋਚਣਾ ਉਹਨਾਂ ਦੀ ਕਮ-ਅਕਲੀ ਸੀ। ਠੀਕ ਏ, ਉਦੋਂ ਬਹੁਤੇ ਲੋਕਾਂ ਨੇ ਸਾਡਾ ਸਾਥ ਨਾ ਦਿੱਤਾ, ਕਿਉਂਕਿ **ਦੇਸ਼ ਅਜੇ ਘੂਕ ਸੁੱਤਾ ਪਿਆ ਸੀ।** ਵੱਡੇ ਘਰਾਣੇ ਅੰਗਰੇਜ਼ਾਂ ਦੀ ਵਫ਼ਾਦਾਰੀ ਵਿਚ ਈ ਆਪਣੀ ਕਲਿਆਣ ਤੇ ਇਜ਼ਤ ਸਮਝਦੇ ਸਨ। ਕਾਂਗਰਸ ਵੀ ਓਦੋਂ ਜਰਮਨ-ਜੰਗ ਵਿਚ ਤਨੋ-ਮਨੋ ਅੰਗਰੇਜ਼ਾਂ ਦੀ ਮਦਦ ਕਰ ਰਹੀ ਸੀ। ਸਾਡੇ ਲੀਡਰ ਸਮਝਦੇ ਸਨ ਕਿ ਜੰਗ ਜਿਤਣ ਦੀ ਖ਼ੁਸ਼ੀ ਵਿਚ ਅੰਗਰੇਜ਼ ਸਾਨੂੰ ਸਵਰਾਜ ਦੇਣਗੇ, ਪਰ ਇਹਨਾਂ ਇਹ ਨਾ ਸੋਚਿਆ ਕਿ 'ਕੋਊ ਕਿਸੀ ਕੋ ਰਾਜ ਨਾ ਦੇ ਹੈ। **ਜੋ ਲੇ ਹੈ, ਨਿਜ ਬਲ ਸੇ ਲੇ ਹੈ।''** ਭਾਈ ਰਣਧੀਰ ਸਿੰਘ ਜੀ ਸਾਨੂੰ ਜੇਲ੍ਹ ਵਿਚ ਇਹ ਤੁਕਾਂ ਸੁਣਾਇਆ ਕਰਦੇ ਸਨ। **ਇਹ ਗਲ ਸੋਲਾਂ ਆਨੇ ਸੱਚੀ ਏ,** ਪੁਤ ਸੱਜਣ ਸਿਹਾਂ! ਰਾਜ ਦੇਂਦਾ ਕੋਈ ਨਹੀਂ, ਸਗੋਂ ਹਾਸਲ ਕੀਤਾ ਜਾਂਦਾ ਏ। ਉਦੋਂ ਕਿਤੇ ਸਾਰੀਆਂ ਪਾਰਟੀਆਂ ਤੇ ਲੀਡਰ ਸਾਡਾ ਸਾਥ ਦੇਂਦੇ ਤਾਂ ਜਿਵੇਂ ਅੰਗਰੇਜ਼ ਜੰਗ ਵਿਚ ਫਸਿਆ ਹੋਇਆ ਸੀ, ਹਿੰਦੁਸਤਾਨ ਅਜ਼ਾਦ ਹੋ ਜਾਂਦਾ, ਪਰ ਓਦੋਂ ਤਾਂ ਉਲਟਾ ਕਈ ਪਾਰਟੀਆਂ ਤੇ ਨਰਮ ਖ਼ਿਆਲਾਂ ਦੇ ਲੀਡਰਾਂ ਨੇ ਸਾਡਾ ਵਿਰੋਧ ਕੀਤਾ ਸੀ। ਫਿਰ ਵੀ ਅਸੀਂ ਸਮਝਦੇ ਆਂ, ਸਾਡੀ ਘਾਲਣਾ ਐਵੇਂ ਨਹੀਂ ਗਈ। ਸੋਹਣ ਸਿੰਘ ਭਕਨਾ ਆਖਿਆ ਕਰਦਾ ਸੀ, **'ਅਸਾਂ ਧਰਤੀ ਵਾਹ ਬਣਾ ਕੇ ਬੀ ਬੀਜ ਦਿੱਤਾ ਏ।** ਇਕ ਦਿਨ ਇਹ ਜ਼ਰੂਰ ਪੁੰਗਰ ਪਏਗਾ।' ਸੋ ਸਮਾਂ ਆਉਣ ਉੱਤੇ....।''

''ਬਾਬਾ ਸੋਹਣ ਸੁੰਹ ਭਕਨਾ ਤੁਹਾਡੇ ਨਾਲ ਹੁੰਦਾ ਸੀ।'' ਚਲਦੀ ਵਾਰਤਾ ਵਿਚ ਸੱਜਣ ਸਿੰਘ ਨੇ ਐਵੇਂ ਹੁੰਗਾਰੇ ਵਜੋਂ ਸਵਾਲ ਕਰ ਦਿੱਤਾ।

''ਹਾਂ। ਜੇਲ੍ਹ ਵਿਚ ਬਹੁਤ ਸਿਆਣੇ-ਸਿਆਣੇ ਤੇ ਨੇਕ ਆਦਮੀ

ਸਾਡੇ ਨਾਲ ਰਹੇ ਹਨ। ਸੋਹਣ ਸਿੰਘ ਭਕਨਾ, ਵਸਾਖਾ ਸਿੰਘ ਦਦੇਹਰ, ਭਾਈ ਰਣਧੀਰ ਸਿੰਘ ਨਾਰੰਗਵਾਲ, ਭਾਈ ਪਰਮਾਨੰਦ, ਡਾਕਟਰ ਮਥਰਾ ਸਿੰਘ ਤੇ ਹੋਰ ਪੜ੍ਹੇ-ਲਿਖੇ ਤੇ ਸਮਝਦਾਰ ਬੰਦਿਆਂ ਦੀ ਸੰਗਤ ਰਹੀ ਹੈ। ਅਸਲ ਵਿਚ ਜੇਲ੍ਹ ਅੰਦਰ ਮੈਂ ਬਹੁਤ ਕੁਛ ਸਿੱਖਿਆ ਏ। ਏਥੇ ਨਿੱਕੇ ਹੁੰਦਿਆਂ ਤਾਂ ਸਭੋ ਅਠ ਜਮਾਤਾਂ ਹੀ ਪੜ੍ਹੀਆਂ ਸਨ ਨਾ। ਸਗੋਂ ਸਤ ਈ ਸਮਝ ਖਾਂ। ਅੱਠਵੀਂ ਦਾ ਤਾਂ ਇਮਤਿਹਾਨ ਈ ਨਹੀਂ ਸੀ ਦਿੱਤਾ ਤੇ ਸਹਿਜ-ਸਹਿਜ ਉਹ ਵੀ ਭੁਲਾ ਲਈਆਂ।''

''ਪਰ ਬਾਬਾ! ਐਸ ਵੇਲੇ ਤਾਂ ਤੇਰੇ ਜਿੰਨੀ ਸੋਝੀ ਕਿਸੇ ਬੀ.ਏ. ਪਾਸ ਵਕੀਲ ਨੂੰ ਵੀ ਨਹੀਂ।'' ਸੱਜਣ ਸਿੰਘ ਨੇ ਤਾਰੀਫ਼ ਵਜੋਂ ਕਿਹਾ।

''ਇਹ ਸਭ ਕੁਛ ਜੇਲ੍ਹ ਵਿੱਚੋਂ ਸਿੱਖਿਆ ਏ। ਸਿਆਸੀ ਲਗਨ ਵਾਲਿਆਂ ਬੰਦਿਆਂ ਵਾਸਤੇ ਜੇਲ੍ਹ ਬਹੁਤ ਵੱਡਾ ਕਾਲਜ ਏ। ਓਥੇ ਹੋਰ ਕਿਸੇ ਕੰਮ ਦਾ ਤਾਂ ਫ਼ਿਕਰ ਹੁੰਦਾ ਨਹੀਂ ਸੀ। ਜਾਂ ਅੱਠੇ ਪਹਿਰ ਭਜਨ ਕਰਦਿਆਂ ਲੰਘ ਜਾਣ, ਜਾਂ ਦੇਸ਼ ਦੀ ਅਜ਼ਾਦੀ ਬਾਰੇ ਵਿਉਂਤਾਂ ਸੋਚਦਿਆਂ।'' ਹੋਲਾਂ ਦੇ ਕੱਢੇ ਹੋਏ ਦਾਣਿਆਂ ਦਾ ਫੱਕਾ ਮਾਰ ਕੇ ਬਾਬਾ ਅਕਾਲੀ ਦੰਦਾਂ ਹੇਠ ਚਬਾਉਣ ਲਗ ਪਿਆ। ਇਸ ਤਰ੍ਹਾਂ ਪਲ ਦਾ ਪਲ ਗੱਲਾਂ ਦਾ ਸਿਲਸਿਲਾ ਰੁਕ ਗਿਆ।

''ਇਕ ਦਿਨ ਜੇਲ੍ਹ ਵਿਚ ਅਸਾਂ ਮਾਰਸ਼ਲ-ਲਾਅ ਤੇ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦੀਆਂ ਖ਼ਬਰਾਂ ਸੁਣੀਆਂ। ਸੋਹਣ ਸਿੰਘ ਭਕਨੇ ਨੇ ਆਖਿਆ, 'ਲਉ, ਸਾਡਾ ਬੀਜਿਆ ਬੀ ਉਗ ਪਿਆ ਜੇ। ਇਹਦੀ ਪਹਿਲੀ ਸਿੰਚਾਈ ਜਲ੍ਹਿਆਂ ਵਾਲੇ ਦੇ ਸ਼ਹੀਦਾਂ ਦੇ ਖ਼ੂਨ ਨਾਲ ਹੋਈ ਏ। ਹੁਣ ਇਹ ਬੂਟਾ ਸੁੱਕੇਗਾ ਕਦੇ ਨਹੀਂ।' ਸਜਣ ਸਿਹਾਂ! ਇਹ ਬੂਟਾ ਵੱਧੇ ਫੁੱਲੇਗਾ। ਤੇ ਇਕ ਦਿਨ ਇਹਨੂੰ ਅਜ਼ਾਦੀ ਦਾ ਫਲ ਜ਼ਰੂਰ ਲੱਗੇਗਾ।''

''ਸਾਨੂੰ ਕੁਛ-ਕੁਛ ਸੰਭਾਲ ਏ ਮਾਰਸ਼ਲ-ਲਾਅ ਦੀ।'' ਸੱਜਣ ਸਿੰਘ ਨੇ ਦੋਹਾਂ ਇਸ ਤੋਂ ਥੋੜ੍ਹਾ ਹੱਥਾਂ ਦੀਆਂ ਤਲੀਆਂ ਵਿਚ ਹੋਲਾਂ ਮਲਦਿਆਂ ਕਿਹਾ। ''ਮੈਂ ਓਦੋਂ ਬਸ਼ਕੇ ਜਿੱਡਾ ਜਾਂ ਇਸ ਤੋਂ ਥੋੜ੍ਹਾ ਜਿਹਾ ਵੱਡਾ ਹੁੰਦਾ ਹੋਵਾਂਗਾ। ਬਾਪੂ ਹੋਰੀਂ ਡਰਦੇ ਸਾਨੂੰ ਅੰਦਰੋਂ ਬਾਹਰ ਨਹੀਂ ਸਨ ਨਿਕਲਣ ਦੇਂਦੇ। ਵਿਚਾਰਾ ਹੀਰਾ ਖੋਜਾ ਸੌਦਾ ਲੈਣ ਗਿਆ ਈ ਕਸੂਰ ਫੜਿਆ ਗਿਆ ਸੀ। ਏਥੇ ਗਲ ਉਡ ਗਈ ਕਿ ਉਹਨੂੰ ਫਾਂਸੀ ਲਾ ਦਿੱਤਾ ਨੇ। ਬਸ ਸਾਰਾ ਪਿੰਡ ਡਰ ਨਾਲ ਸਹਿਮ ਗਿਆ।''

''ਇਕ ਪਿੰਡ ਕੀ, **ਸਾਰਾ ਦੇਸ਼ ਸਹਿਮ ਗਿਆ ਸੀ।** ਹੀਰਾ ਵੀ ਸਾਲ

ਕੁ ਸਾਡੇ ਕੋਲ ਰਿਹਾ ਸੀ। ਪਹਿਲਾਂ ਉਹਨੂੰ ਫਾਂਸੀ ਦਾ ਹੁਕਮ ਹੋਇਆ, ਫੇਰ ਉਮਰ ਕੈਦ ਦਾ ਤੇ ਅਖ਼ੀਰ ਸਤ ਸਾਲ ਦਾ, ਪਰ ਅਗਲੇ ਸਾਲ ਸਾਡੇ ਨਾਲ ਉਹ ਵੀ ਰਿਹਾਅ ਹੋ ਗਿਆ।

''ਤੇ ਉਹ ਮਾਰਸ਼ਲ-ਲਾਅ ਲਾਇਆ ਕਿਹੜੀ ਗੱਲੋਂ ਸਾਨੇ? ਆਹੰਦੇ ਨੇ, ਕਾਲਿਆਂ ਨੇ ਕੁਛ ਗੋਰੇ ਮਾਰ ਦਿੱਤੇ ਸਨ।'' ਸੱਜਣ ਸਿੰਘ ਨੇ ਸੁਣੀਆਂ ਸੁਣਾਈਆਂ ਤੇ ਅਧ-ਚੇਤੇ ਗੱਲਾਂ ਦੇ ਆਧਾਰ 'ਤੇ ਸਵਾਲ ਕੀਤਾ।

''ਬੱਚੂ! ਬਸ, ਹਾਹਾ ਈ ਗ਼ੁਲਾਮੀ ਦੀ ਨਸ਼ਾਨੀ।'' ਬਾਬੇ ਅਕਾਲੀ ਨੇ ਕੁਝ ਤਾੜਨਾ ਭਰੀ ਨਿਗ੍ਹਾ ਨਾਲ ਤੱਕਦਿਆਂ ਕਿਹਾ, ''ਅੰਗਰੇਜ਼ ਆਪਣੇ ਆਪ ਨੂੰ ਗੋਰੇ ਅਤੇ ਸਾਨੂੰ ਕਾਲੇ ਤੇ ਕੁਲੀ ਆਖਦੇ ਨੇ। ਜਿਵੇਂ ਤੂੰ ਵੀ ਆਖ ਦਿੱਤਾ ਏ, ਕਾਲਿਆਂ ਨੇ ਗੋਰੇ ਮਾਰ ਦਿੱਤੇ ਸਨ। ਬਸ, **ਅਸੀਂ ਏਨੇ ਨਿੱਘਰ ਗਏ ਆਂ** ਕਿ ਆਪ ਹੀ ਆਪਣੇ ਆਪ ਨੂੰ ਕਾਲੇ ਆਖੀ ਜਾਂਦੇ ਆਂ। ਤੇ ਇਹ ਈ ਸਾਰਾ ਗ਼ੁਲਾਮੀ ਦਾ ਅਸਰ ਕਿ ਹਿੰਦੀ ਆਪਣੇ ਆਪ ਨੂੰ ਅੰਗਰੇਜ਼ਾਂ ਨਾਲੋਂ ਨੀਵਾਂ ਸਮਝਣ ਲਗ ਪਏ ਨੇ। ਹੁਣ ਸਵਾਲ ਏ, ਮਾਰਸ਼ਲ-ਲਾਅ ਲੱਗਾ ਕਿਉਂ? ਸ਼ਾਇਦ ਮੈਂ ਪੂਰੀ ਤਰ੍ਹਾਂ ਸਮਝਾ ਨਾ ਸਕਾਂ ਪਰ ਜਦੋਂ ਮੈਂ ਉਸ ਸਾਲ ਦੀ ਕਹਾਣੀ ਪੜ੍ਹਦਾ ਹਾਂ, ਮੇਰੇ ਲੂੰ-ਕੰਡੇ ਖੜ੍ਹੇ ਹੋ ਜਾਂਦੇ ਨੇ। ਮਹਾਤਮਾ ਗਾਂਧੀ ਉਹਨਾਂ ਦਿਨਾਂ ਵਿਚ ਈ ਪ੍ਰਸਿੱਧ ਹੋਇਆ ਏ। ਪਹਿਲਾਂ ਉਹ ਦੂਸਰੇ ਦਰਜੇ ਦਾ ਲੀਡਰ ਸੀ। ਉਸ ਵੇਲੇ ਕਾਂਗਰਸ ਵਿਚ ਕੇਈ ਲੀਡਰ ਉਸ ਤੋਂ ਅੱਗੇ ਸਨ। ਕਾਂਗਰਸ ਦੀ ਗਲ ਵੀ ਸੁਣ ਲੈ। ਇਸ ਪਾਰਟੀ ਦਾ ਮੁਢ ਬੰਨ੍ਹਣ ਵਾਲਾ ਇਕ ਅੰਗਰੇਜ਼ ਈ ਸੀ, ਮਿਸਟਰ ਹਿਯੂਮ। ਪਹਿਲਾਂ ਕਾਂਗਰਸ ਦੀ ਸਭ ਤੋਂ ਵੱਡੀ ਮੰਗ ਸੀ ਕਿ ਸਰਕਾਰੀ ਨੌਕਰੀਆਂ ਵਿਚ ਹਿੰਦੁਸਤਾਨੀਆਂ ਨੂੰ ਵੀ ਕੁਛ ਵੱਡੇ ਅਹੁਦੇ ਦਿੱਤੇ ਜਾਇਆ ਕਰਨ। ਸਹਿਜ-ਸਹਿਜ ਸਮੇਂ ਦੀ ਲੋੜ ਅਨੁਸਾਰ ਕਾਂਗਰਸ ਦੀਆਂ ਮੰਗਾਂ ਵਧਦੀਆਂ ਗਈਆਂ। ਸੰਨ ਚੌਦਾਂ ਵਿਚ ਜਰਮਨ ਜੰਗ ਛਿੜ ਪਈ। ਕਾਂਗਰਸ ਨੇ ਸਾਰਾ ਟਿਲ ਲਾ ਕੇ ਉਸ ਜੰਗ ਵਿਚ ਅੰਗਰੇਜ਼ੀ ਸਰਕਾਰ ਦੀ ਮਦਦ ਕੀਤੀ। ਲੀਡਰਾਂ ਦਾ ਖ਼ਿਆਲ ਸੀ ਕਿ ਸਾਡੀ ਮਦਦ ਨਾਲ ਅੰਗਰੇਜ਼ ਜਿਤ ਗਏ, ਤਾਂ ਇਹ ਸਾਨੂੰ ਸਵਰਾਜ ਦੇ ਬਹੁਤ ਸਾਰੇ ਹਕ ਦੇ ਦੇਣਗੇ। ਉਦੋਂ ਗਰਮ ਧੜੇ ਦੇ ਕਾਂਗਰਸੀ ਵੀ ਸਿਰਫ਼ ਏਨਾ ਕੁ ਹੀ ਸਵਰਾਜ ਮੰਗਦੇ ਸਨ, ਜਿਸ ਨਾਲ ਅੰਗਰੇਜ਼ ਦੀ ਛਤਰ ਛਾਇਆ ਥੱਲੇ ਉਹ ਅਧ-ਪਚਧ ਹਕੂਮਤ ਸੰਭਾਲ ਲੈਣ। ਪੂਰੀ ਅਜ਼ਾਦੀ ਦੀ ਉਹਨਾਂ ਦੀ ਅਜੇ ਕੋਈ ਮੰਗ ਨਹੀਂ ਸੀ। ਹਿੰਦੁਸਤਾਨੀਆਂ ਦੀ ਮਦਦ ਨਾਲ ਹੀ ਅੰਗਰੇਜ਼ਾਂ ਨੇ ਜੰਗ ਜਿਤ ਲਈ। ਉਸ

ਵੇਲੇ ਸੰਨ ਅਠਾਰਾਂ ਮੁਕਣ ਵਾਲਾ ਸੀ (ਨਵੰਬਰ)। ਕਾਂਗਰਸ ਲੱਗੀ ਸਵਰਾਜ ਦੀ ਉਡੀਕ ਕਰਨ। ਤੇ ਕੀਤੀ ਸੇਵਾ ਦੇ ਇਨਾਮ ਵਜੋਂ ਮਿਲਿਆ ਕੀ? ਰੌਲਟ ਬਿਲ।''

''ਰੌਲਟ ਬਿਲ ਕੀ?'' ਸੱਜਣ ਸਿੰਘ ਨੇ ਵਧੇਰੇ ਜਾਨਣ ਦੀ ਚਾਹ ਨਾਲ ਪੁੱਛਿਆ।

''ਵੇਖੇਂ ਨਾ, ਜਿਉਂ ਅੰਗਰੇਜ਼ਾਂ ਨੇ ਪੰਜਾਬ ਮੱਲਿਆ ਏ, ਏਥੇ ਕੋਈ ਨਾ ਕੋਈ ਲਹਿਰ ਵਿਦੇਸ਼ੀ ਸਰਕਾਰ ਦੇ ਵਿਰੁਧ ਚਲਦੀ ਹੀ ਰਹੀ ਏ। ਪਹਿਲਾਂ ਸੰਨ ਸਤਵੰਜਾ ਦਾ ਵੱਡਾ ਗ਼ਦਰ ਹੋਇਆ। ਫੇਰ ਨਾਮਧਾਰੀਆਂ ਦੀ ਕੂਕਾ ਲਹਿਰ ਚੱਲੀ। ਮਲੇਰਕੋਟਲੇ ਵਿਚ ਕਈ ਕੂਕੇ ਤੋਪਾਂ ਅੱਗੇ ਉਡਾਏ ਗਏ (17 ਜਨਵਰੀ, 1872 ਈ.)। ਸੰਨ 1912 ਵਿਚ ਅੰਗਰੇਜ਼ਾ ਨੇ ਕਲਕੱਤੇ ਦੀ ਥਾਂ ਨਵੀਂ ਦਿੱਲੀ ਨੂੰ ਰਾਜਧਾਨੀ ਬਣਾ ਲਿਆ। ਵਾਇਸਰਾਏ ਦਾ ਜਲੂਸ ਨਿਕਲ ਰਿਹਾ ਸੀ ਜਾਂ ਹਨਵੰਤ ਸਹਾਏ ਨੇ ਉਸ ਉੱਤੇ ਬੰਬ ਸੁੱਟਿਆ। ਵਾਇਸਰਾਏ ਲਾਰਡ ਹਾਰਡਿੰਗ ਜ਼ਖ਼ਮੀ ਹੋ ਗਿਆ, ਪਰ ਜਾਨੋਂ ਬਚ ਗਿਆ। ਏਸ ਅਪਰਾਧ ਵਿਚ ਹਨਵੰਤ ਸਹਾਏ ਤੇ ਉਹਦੇ ਤਿੰਨ ਹੋਰ ਸਾਥੀਆਂ (ਅਵਧ ਬਿਹਾਰੀ, ਮਾਸਟਰ ਅਮੀਰ ਚੰਦ ਤੇ ਬਾਲ ਮੁਕੰਦ) ਨੂੰ ਫ਼ਾਂਸੀ ਦਾ ਹੁਕਮ ਹੋਇਆ, ਜੋ ਪਿੱਛੋਂ ਉਮਰ ਕੈਦ ਵਿਚ ਬਦਲ ਦਿੱਤਾ ਗਿਆ। ਹਨਵੰਤ ਸਹਾਏ ਕੈਦ ਭੁਗਤ ਕੇ ਆਇਆ। ਰਾਸ ਬਿਹਾਰੀ ਬੋਸ ਓਸ ਮੁਕੱਦਮੇ ਵਿੱਚੋਂ ਭਗੌੜਾ ਹੋ ਗਿਆ, ਜੋ ਕਦੇ ਵੀ ਫੜਿਆ ਨਹੀਂ ਗਿਆ। ਐਸ ਵੇਲੇ ਉਹ ਜਾਪਾਨ ਵਿਚ ਦੱਸੀਦਾ ਏ। ਦਿੱਲੀ ਦੇ ਬੰਬ ਕੇਸ ਤੋਂ ਪਿੱਛੋਂ ਸਾਡੀ ਗ਼ਦਰ ਲਹਿਰ ਚੱਲੀ, ਜਿਸ ਨੇ ਅੰਗਰੇਜ਼ਾਂ ਵਾਸਤੇ ਬਹੁਤ ਡਰ ਪੈਦਾ ਕੀਤਾ। ਕਿਤੇ ਘਰ ਦਾ ਭੇਤੀ ਨਾ ਮਾਰ ਜਾਂਦਾ ਤਾਂ ਸਤਵੰਜਾ ਨਾਲੋਂ ਵੀ ਵੱਡਾ ਗ਼ਦਰ ਹੋ ਜਾਂਦਾ।''

''ਕਰਪਾਲ ਸੁੰਹ ਸੀ ਨਾਂ ਜੀਹਨੇ ਭੇਤ ਦਿੱਤਾ ਸੀ? **ਬੇੜਾ ਗ਼ਰਕ ਹੋਵੇ ਸੁ।**'' ਸੱਜਣ ਸਿੰਘ ਨੇ ਡਾਢੀ ਘ੍ਰਿਣਾ ਨਾਲ ਦੇਸ ਧ੍ਰੋਹੀ ਦਾ ਨਾਂ ਲਿਆ।

''ਹਾਂ! **ਕੀ ਨਾਂ ਲੈਣਾ ਏਂ ਉਸ ਕੁਲ-ਕਲੰਕ ਦਾ।**...ਖ਼ੈਰ, ਇਸ ਲਹਿਰ ਤੋਂ ਅੰਗਰੇਜ਼ ਬਹੁਤ ਘਬਰਾ ਗਏ ਸਨ। ਉਹਨਾਂ ਸੋਚਿਆ, ਕੋਈ ਐਹੋ ਜਿਹਾ ਕਾਨੂੰਨ ਬਣਾਓ, ਜਿਸ ਨਾਲ ਮੁੜ ਕੇ ਕੋਈ ਲਹਿਰ ਏਥੇ ਉਠ ਈ ਨਾ ਸਕੇ। ਸੋ ਮਿਸਟਰ ਰੌਲਟ ਦੀ ਰਿਪੋਰਟ ਉੱਤੇ ਰੌਲਟ ਬਿਲ ਪਾਸ ਕੀਤਾ ਗਿਆ (ਫਰਵਰੀ 1919)।''

''ਹਾਂ, ਸੁਣਿਆ ਸੀ, ਵਿਆਹ ਕਰੋ, ਤਾਂ ਦਰਖ਼ਾਸ ਦੇ ਕੇ। ਦਸਾਂ ਬੰਦਿਆਂ ਰਲ ਕੇ ਕਿਤੇ ਕਾਣ-ਮੁਕਾਣ ਜਾਣਾ ਹੋਵੇ, ਤਾਂ

ਗੌਰਮਿੰਟ ਤੋਂ ਅਜਾਜ਼ਤ ਲੈ ਕੇ, ਤੇ ਹੋਰ ਏਹੋ ਜੇਹੀਆਂ ਕੇਈ ਪਾਬੰਦੀਆਂ।'' ਸੱਜਣ ਸਿੰਘ ਨੇ ਯਾਦਦਾਸ਼ਤ ਉੱਤੇ ਜ਼ੋਰ ਦੇ ਕੇ ਚੇਤੇ ਕਰਦਿਆਂ ਕਿਹਾ।

''ਮਖ : ਮੁਸ਼ਕਾਂ ਕਸ ਦਿੱਤੀਆਂ ਸਾਨੇ ਕਿ! ਉਸ ਬਿਲ ਦੇ ਹੁੰਦਿਆਂ ਕੋਈ ਲਹਿਰ ਚਲ ਈ ਨਹੀਂ ਸੀ ਸਕਦੀ। ਜ਼ਰਾ ਕੁ ਸਰਕਾਰ ਦਾ ਵਿਰੋਧ ਕਰਨ ਵਾਲੇ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾ ਸਕਦੀ ਸੀ ਤੇ ਫਿਰ ਉਸ ਦੀ ਅਪੀਲ ਵੀ ਨਹੀਂ ਸੀ ਹੋ ਸਕਦੀ। ਹੱਥੀਂ ਜਾਂ ਜ਼ਬਾਨੀ ਮੁਖ਼ਾਲਫ਼ਤ ਕਰਨੀ ਤਾਂ ਇਕ ਪਾਸੇ ਰਹੀ, ਜਿਸ ਆਦਮੀ ਬਾਰੇ ਸਰਕਾਰੀ ਅਫ਼ਸਰਾਂ ਨੂੰ ਸ਼ਕ ਪੈ ਜਾਏ ਕਿ ਇਹ ਕੋਈ ਵਿਰੋਧ ਕਰੇਗਾ, ਉਹਨੂੰ ਵੀ ਸਜ਼ਾ ਦਿੱਤੀ ਜਾ ਸਕਦੀ ਸੀ।''

**''ਜੁਰਮ ਕਰਨ ਤੋਂ ਪਹਿਲਾਂ ਈ ਸਜ਼ਾ।''**

''ਹਾਂ। ਫੇਰ ਕਾਂਗਰਸੀ ਸੋਚਣ ਲੱਗੇ ਕਿ **ਅਸਾਂ ਸੱਪਾਂ ਨੂੰ ਦੁਧ ਪਿਆ ਕੇ, ਗ਼ਲਤੀ ਕੀਤੀ ਏ।** ਸਭ ਤੋਂ ਪਹਿਲਾਂ ਮਹਾਤਮਾ ਗਾਂਧੀ ਮੈਦਾਨ ਵਿਚ ਆਇਆ। ਉਹਨੇ ਐਲਾਨ ਕੀਤਾ ਸੀ ਕਿ ਅਸੀਂ ਰੌਲਟ ਬਿਲ ਦੇ ਵਿਰੁਧ ਮੋਰਚਾ ਲਾਵਾਂਗੇ। ਉਹਨੇ ਤੀਹ ਮਾਰਚ (1919 ਈ.) ਦਾ ਦਿਨ ਵੀ ਪੱਕਾ ਕਰ ਦਿੱਤਾ। ਓਸ ਦਿਨ ਸਾਰੇ ਮੁਲਕ ਵਿਚ ਹੜਤਾਲ ਕਰਨ, ਜਲਸੇ ਕਰਨ ਤੇ ਜਲੂਸ ਕਢਣ ਦਾ ਹੁਕਮ ਹੋਇਆ। ਪਿੱਛੋਂ - ਪਤਾ ਨਹੀਂ ਕਿਸ ਕਰਕੇ - ਮਹਾਤਮਾ ਗਾਂਧੀ ਨੇ ਨਵਾਂ ਐਲਾਨ ਕੱਢਿਆ ਕਿ ਤੀਹ ਮਾਰਚ ਦੀ ਥਾਂ ਛੇ ਅਪ੍ਰੈਲ ਨੂੰ ਜਲੂਸ ਕੱਢੇ ਜਾਣ ਤੇ ਛੇ ਤੋਂ ਤੇਰਾਂ ਤਕ ਰੋਸ-ਹਫ਼ਤਾ ਮਨਾਇਆ ਜਾਵੇ। ਦਿੱਲੀ ਵਿਚ ਨਵੇਂ ਐਲਾਨ ਦੀ ਵੇਲੇ ਸਿਰ ਖ਼ਬਰ ਨਾ ਪੁੱਜੀ। ਉਥੇ ਲੋਕਾਂ ਨੇ ਤੀਹ ਨੂੰ ਜਲੂਸ ਕਢ ਲਿਆ। ਰੌਲਟ ਬਿਲ ਦੇ ਵਿਰੁਧ ਹਰ ਹਿੰਦੁਸਤਾਨੀ ਦੇ ਦਿਲ ਵਿਚ ਗ਼ੁੱਸਾ ਸੀ। ਦਿੱਲੀ ਵਿਚ ਮੁਕੰਮਲ ਹੜਤਾਲ ਹੋਈ ਤੇ ਲੱਖਾਂ ਬੰਦੇ ਜਲੂਸ ਵਿਚ ਸ਼ਾਮਲ ਹੋਏ। ਅੰਗਰੇਜ਼ੀ ਸਰਕਾਰ ਬੜੀ ਘਬਰਾਈ। ਜਲੂਸ ਦੇ ਰਾਹ ਵਿਚ ਰੁਕਾਵਟ ਪਾਉਣ ਵਾਸਤੇ ਥਾਂ-ਥਾਂ ਪੁਲਿਸ ਤੇ ਗੋਰੇ ਸਿਪਾਹੀ ਖੜੇ ਸਨ। ਇਕ ਥਾਂ ਜਲੂਸ ਨੂੰ ਰੋਕ ਕੇ ਗੋਰੇ ਸਿਪਾਹੀਆਂ ਨੇ ਧਮਕੀ ਦਿੱਤੀ,''ਭਾਗ ਜਾਉ, ਵਰਨਾ ਗੋਲੀ ਸੇ ਉੜਾ ਦੀਏ ਜਾਉਗੇ।'' ਜਲੂਸ ਦੇ ਆਗੂ ਸਵਾਮੀ ਸ਼ਰਧਾਨੰਦ ਨੇ ਕਮੀਜ਼ ਦੇ ਬੀੜੇ ਖੋਲ੍ਹ ਕੇ, ਸੂਰਮਿਆਂ ਵਾਂਗ ਛਾਤੀ ਤਾਣ ਕੇ ਕਿਹਾ,''ਲਉ ਮਾਰੋ ਗੋਲੀ।'' ਇਕ ਦੂਜੇ ਦੇ ਮੂੰਹ ਵੱਲੇ ਵੇਖ ਕੇ ਗੋਰੇ ਪਾਸੇ ਹੋ ਗਏ, ਤੇ ਜਲੂਸ ਚੱਲਦਾ ਰਿਹਾ। ਅੰਤ ਰੇਲਵੇ ਸਟੇਸ਼ਨ ਕੋਲ ਪਹੁੰਚ ਕੇ ਗੋਲੀ ਚਲ ਹੀ ਗਈ। ਸਰਕਾਰ ਦੇ **ਮੁਲ-ਖ਼ਰੀਦੇ ਟੁਕੜ-ਬੋਚਾਂ ਨੇ** ਅਫ਼ਸਰਾਂ ਦੀ ਸ਼ਹਿ ਉੱਤੇ ਕੁਛ ਗੜਬੜ

ਕਰ ਦਿੱਤੀ। ਇਸ ਤਰ੍ਹਾਂ ਦੰਗੇ ਫ਼ਸਾਦ ਦਾ ਬਹਾਨਾ ਘੜ ਕੇ ਗੋਰਿਆਂ ਨੇ ਗੋਲੀ ਚਲਾ ਦਿੱਤੀ। ਪੰਜ ਬੰਦੇ ਥਾਂ ਮਰ ਗਏ ਤੇ ਫਟੜ - ਪਤਾ ਨਹੀਂ - ਕਿੰਨੇ ਕੁ ਹੋਏ।''

''ਹਤ ਤੁਹਾਡਾ ਬੇੜਾ ਗ਼ਰਕ, ਬਿੱਲਿਓ।'' ਅੰਗਰੇਜ਼ਾਂ ਦੇ ਵਿਰੁਧ ਜੋਸ਼ ਨਾਲ ਸੱਜਣ ਸਿੰਘ ਦੀ ਛਾਤੀ ਧੜਕਣ ਲਗ ਪਈ।

''ਏਸ ਭਿਆਨਕ ਘਟਨਾ ਦੀ ਖ਼ਬਰ ਨੇ **ਸਾਰੇ ਦੇਸ਼ ਵਿਚ ਅਗ ਲਾ ਦਿੱਤੀ।**'' ਬਾਬਾ ਅਕਾਲੀ ਆਪਣੇ ਰੌਂ ਵਿਚ ਕਹਿੰਦਾ ਜਾ ਰਿਹਾ ਸੀ, ''ਛੇ ਅਪ੍ਰੈਲ ਨੂੰ ਸਾਰੇ ਦੇਸ਼ ਵਿਚ ਮੁਕੰਮਲ ਹੜਤਾਲ ਹੋਈ। ਕਿਸੇ ਦੁਕਾਨਦਾਰ ਨੇ ਹੱਟੀ ਦਾ ਬੂਹਾ ਤਕ ਨਾ ਖੋਲ੍ਹਿਆ। **ਹਾਲੀਆਂ ਨੇ ਹਲ ਨਾ ਜੁੱਤੇ।** ਮੁੰਡੇ ਸਕੂਲ ਪੜ੍ਹਨ ਨਾ ਗਏ। ਲਾਰੀਆਂ, ਤਾਂਗੇ ਬੰਦ। **ਸੁੰਞੇ ਸਟੇਸ਼ਨ ਭਾਂ-ਭਾਂ ਕਰ ਰਹੇ ਸਨ।** ਅਸਵਾਰੀ ਹੀ ਕੋਈ ਨਹੀਂ ਸੀ। ਹਾਂ, ਪੁਲਿਸ ਤੇ ਫ਼ੌਜੀ ਹਰਲ-ਹਰਲ ਕਰਦੇ ਫਿਰਦੇ ਸਨ, ਜਿਵੇਂ ਘਰ ਵਿਚ ਅਗ ਲਗ ਗਈ ਹੋਵੇ।''

''ਅੰਗਰੇਜ਼ਾਂ ਦੇ ਭਾਅ ਦੀ ਤਾਂ ਇਕ ਗੱਲੇ ਅਗ ਈ ਸੀ ਕਿ!'' ਸੱਜਣ ਸਿੰਘ ਨੇ ਅੰਦਰ ਦੀ ਹਵਾੜ੍ਹ ਕਢੀ।

''ਵਧੇਰੇ ਤਾਂ ਅੰਗਰੇਜ਼ ਘਬਰਾਏ ਸਨ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਦੇ ਇਤਫ਼ਾਕ ਤੋਂ। ਅੰਗਰੇਜ਼ਾਂ ਦੀ ਮੁਢ ਤੋਂ ਨੀਤੀ ਚਲੀ ਆਉਂਦੀ ਏ '**ਪਾੜੋ ਤੇ ਰਾਜ ਕਰੋ'।** ਕਦੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਲੜਾ ਦਿੱਤਾ। ਕਿਤੇ ਕਿਸੇ ਹੋਰ ਢੰਗ ਨਾਲ ਝਗੜਾ ਖੜ੍ਹਾ ਕਰ ਦਿੱਤਾ। ਪਰ ਉਸ ਵੇਲੇ ਹਿੰਦੂ ਮੁਸਲਮਾਨ ਇਕ ਜਾਨ ਹੋਏ ਹੋਏ ਸਨ। ਹਿੰਦੂ, ਸਿਖ, ਮੁਸਲਮਾਨਾਂ ਦੇ ਹੱਥਾਂ ਦਾ ਖ਼ੁਸ਼ੀ-ਖ਼ੁਸ਼ੀ ਖਾ-ਪੀ ਰਹੇ ਸਨ। ਮੁਸਲਮਾਨ-ਹਿੰਦੂਆਂ ਨੂੰ ਮਸੀਤਾਂ ਵਿਚ ਬੁਲਾ ਕੇ ਲੈਕਚਰ ਕਰਵਾ ਰਹੇ ਸਨ। ਬਸ, ਪੁਛ ਕੁਛ ਨਾ। ਭਰਾਵਾਂ ਭਰਾਵਾਂ ਵਰਗੇ ਪ੍ਰੇਮ ਦਾ ਓਹੋ ਜੇਹਾ ਸਮਾਂ ਹਿੰਦੂਆਂ ਮੁਸਲਮਾਨਾਂ ਵਿਚ ਮੁੜ ਕੇ ਕਦੇ ਨਹੀਂ ਆਇਆ।''

**''ਪਾਸੇ ਤੋਂ ਚੁਆਤੀਆਂ ਲੌਣ ਵਾਲਿਆਂ ਈ ਪਾੜ ਛੱਡਿਆ ਏ ਕਿ!''**

''ਸਚ ਆਹਨਾਂ ਏਂ, ਪੁਤ! ਕਿਤੇ ਅਸੀਂ ਇਕ ਮੁਠ ਰਹਿੰਦੇ ਤਾਂ!'' ਬਾਬੇ ਅਕਾਲੀ ਨੇ **ਠੰਢਾ ਸਾਹ ਭਰਿਆ।** ''ਖ਼ੈਰ, ਸਾਡੇ ਮਲਾਪ ਵਿਚ ਉਹ ਦਿਨ ਸੁਨਹਿਰੀ ਸਨ। ਅੰਗਰੇਜ਼ਾਂ ਨੂੰ ਸਭ ਤੋਂ ਵਧੇਰੇ ਡਰ ਪੰਜਾਬ ਦਾ ਸੀ। ਏਸੇ ਵਾਸਤੇ ਪੰਜਾਬ ਦਾ ਗਵਰਨਰ ਇਕ ਜ਼ਾਲਮ ਅੰਗਰੇਜ਼ ਸਰ ਮਾਈਕਲ ਓਡਵਾਇਰ ਨੂੰ ਬਣਾਇਆ ਹੋਇਆ ਸੀ। ਓਧਰੋਂ ਕਾਂਗਰਸ ਨੇ ਆਪਣਾ

ਸਲਾਨਾ ਜਲਸਾ ਅੰਮ੍ਰਿਤਸਰ ਰਖ ਦਿੱਤਾ। ਓਡਵਾਇਰ ਨੇ ਸਹੁੰ ਖਾ ਲਈ ਕਿ ਮੈਂ ਪੰਜਾਬ ਵਿਚ **ਕਿਸੇ ਨੂੰ ਕੰਨ ਨਹੀਂ ਹਿਲਾਉਣ ਦੇਣਾ।** ਵਿਸਾਖੀ ਤੋਂ ਤਿੰਨ ਦਿਨ ਪਹਿਲਾਂ (ਦਸ ਅਪ੍ਰੈਲ) ਅੰਮ੍ਰਿਤਸਰ ਦੇ ਡੀ.ਸੀ. ਨੇ ਸਵੇਰੇ-ਸਵੇਰੇ ਡਾ. ਕਿਚਲੂ ਤੇ ਡਾ. ਸਤਪਾਲ ਨੂੰ ਆਪਣੀ ਕੋਠੀ ਬੁਲਾਕੇ ਧੋਖੇ ਨਾਲ ਕੈਦ ਕਰ ਲਿਆ। ਏਸ ਗੱਲੋਂ **ਸ਼ਹਿਰ ਦੇ ਲੋਕ ਭੜਕ ਉੱਠੇ।** ਹਜ਼ਾਰਾਂ ਬੰਦੇ ਕੱਠੇ ਹੋ ਕੇ ਜ਼ਿਲ੍ਹਾ ਕਚਹਿਰੀ ਨੂੰ ਤੁਰ ਪਏ। ਜਲੂਸ ਰੇਲ ਦੇ ਪੁਲ ਤੋਂ ਪਾਰ ਹੋਇਆ ਤਾਂ ਅੱਗੋਂ ਫ਼ੌਜ ਨੇ ਆ ਰਾਹ ਰੋਕਿਆ। ਬਿਨਾਂ ਪੁੱਛਿਆ ਦੱਸਿਆਂ ਹੀ ਫ਼ੌਜ ਨੇ ਗੋਲੀ ਚਲਾ ਦਿੱਤੀ। ਪਿੱਛੋਂ ਇਹ ਬਹਾਨਾ ਘੜ ਲਿਆ ਕਿ ਭੀੜ ਨੇ ਪਹਿਲਾਂ ਇੱਟਾਂ ਮਾਰੀਆਂ ਸਨ, ਤਾਂ ਫ਼ੌਜ ਨੂੰ ਗੋਲੀ ਚਲਾਉਣੀ ਪਈ। ਏਹੋ ਜੇਹੇ ਝੂਠੇ ਬਹਾਨੇ ਸਰਕਾਰ ਹਮੇਸ਼ਾਂ ਘੜ ਲਿਆ ਕਰਦੀ ਏ।''

**''ਝੂਠੇ ਦਾ ਕਿਸੇ ਮੂੰਹ ਫੜ ਲੈਣਾ ਏ?''**

''ਏਥੇ ਦੋ ਬੰਦੇ ਥਾਂ ਮਰ ਗਏ ਤੇ ਪਤਾ ਨਹੀਂ ਸੋ ਕਿ ਦੋ ਸੌ ਫਟੜ ਹੋ ਗਏ। ਫੱਟੜਾਂ ਤੇ ਸ਼ਹੀਦਾਂ ਨੂੰ ਚੁਕ ਕੇ ਜਲੂਸ ਪਿਛਾਂਹ ਸ਼ਹਿਰ ਵਲ ਮੁੜ ਪਿਆ। ਲੋਕ ਡਾਢੇ ਗ਼ੁੱਸੇ ਵਿਚ ਬੇਕਾਬੂ ਹੋ ਰਹੇ ਸਨ। ਰਾਹ ਵਿਚ ਸਰਕਾਰੀ ਬੈਂਕ (ਨੈਸ਼ਨਲ ਬੈਂਕ) ਆ ਗਿਆ। ਬੈਂਕ ਦਾ ਮੈਨੇਜਰ ਅੰਗਰੇਜ਼ ਸੀ। ਉਹ ਬਾਹਰ ਨਿਕਲ ਕੇ ਲੱਗਾ ਲੋਕਾਂ 'ਤੇ ਰੋਹਬ ਪਾਉਣ। 'ਟੁਮ ਕਾਲਾ ਲੋਗ, ਭਾਗ ਜਾਓ, ਨਹੀਂ ਤੋਂ ਗ੍ਰਿਫ਼ਤਾਰ ਕਰ ਲੀਏ ਜਾਓਗੇ।' ਇਹ ਧਮਕੀ ਸੁਣ ਕੇ ਲੋਕ ਵਧੇਰੇ ਭੜਕ ਉੱਠੇ। ਉਹਨਾਂ ਅੰਗਰੇਜ਼ ਮੈਨੇਜਰ ਨੂੰ ਥਾਂ ਮਾਰ ਦਿੱਤਾ ਤੇ ਬੈਂਕ ਨੂੰ ਅਗ ਲਾ ਦਿੱਤੀ।''

''ਹੈਥੇ ਰਖ। ਤੂੰ ਤਾਂ ਕਰ ਲੈ ਖਾਂ ਗ੍ਰਿਫ਼ਤਾਰ।'' ਇਕ ਅੰਗਰੇਜ਼ ਦੀ ਮੌਤ ਸੁਣ ਕੇ ਸੱਜਣ ਸਿੰਘ ਦੇ ਅੰਦਰ ਪੈਦਾ ਹੋਈ ਬਦਲੇ ਦੀ ਭਾਵਨਾਂ ਨੂੰ ਕੁਛ ਖ਼ੁਸ਼ੀ ਹਾਸਲ ਹੋਈ।

''ਇਹ ਖ਼ਬਰ ਸੁਣ ਕੇ ਸਰਕਾਰੀ ਅਫ਼ਸਰਾਂ ਨੇ ਸ਼ਹਿਰ ਫ਼ੌਜ ਦੇ ਹਵਾਲੇ ਕਰ ਦਿੱਤਾ। ਸਾਰੇ ਬਜ਼ਾਰ ਤੇ ਚੌਂਕ ਫ਼ੌਜ ਨੇ ਮਲ ਲਏ। ਅੰਮ੍ਰਿਤਸਰ ਦੀਆਂ ਖ਼ਬਰਾਂ ਬਾਹਰ ਖਿੱਲਰੀਆਂ ਤੇ ਗੁਜਰਾਂਵਾਲੇ, ਲਾਹੌਰ, ਕਸੂਰ ਆਦਿ ਕਈ ਥਾਵਾਂ 'ਤੇ ਗੜਬੜ ਹੋ ਗਈ। ਕਸੂਰ ਦੀ ਤਾਂ ਤੁਹਾਨੂੰ ਵੀ ਥੋੜ੍ਹੀ ਬਹੁਤੀ ਸੰਭਾਲ ਹੋਵੇਗੀ।'' ਬਾਬੇ ਅਕਾਲੀ ਨੇ ਸੱਜਣ ਸਿੰਘ ਵਲ ਬੜੇ ਧਿਆਨ ਨਾਲ ਤੱਕਦਿਆਂ ਪੁੱਛਿਆ।

''ਹਾਂ, ਸੁਫ਼ਨੇ ਵਾਂਗ ਯਾਦ ਏ। ਮੁੰਡ-ਪੁਣੇ ਦੀਆਂ ਗੱਲਾਂ ਭੁੱਲਦੀਆਂ ਜਾ ਰਹੀਆਂ ਨੇ।'' ਸੱਜਣ ਸਿੰਘ ਨੇ-ਜਿਵੇਂ

ਆਪਣੀ ਭੁਲ ਮਹਿਸੂਸ ਕਰਦਿਆਂ-ਸਿਰ ਝੁਕਾਅ ਕੇ ਕਿਹਾ।

''ਤੁਹਾਨੂੰ ਭੁਲ ਗਈਆਂ ਹੋਣਗੀਆਂ, ਪਰ ਮੇਰੇ ਤਾਂ - ਬੱਚੂ! - ਸੀਨੇ 'ਤੇ ਲਿਖੀਆਂ ਪਈਆਂ ਨੇ। ਤੁਸੀਂ ਵਿਹਲੇ ਵੇਲੇ ਤਾਸ਼ ਖੇਡ ਕੇ ਜੀ -ਪਰਚਾ ਲੈਂਦੇ ਓ ਤੇ ਮੈਂ ਏਹੋ ਜਿਹੀਆਂ ਕਿਤਾਬਾਂ ਪੜ੍ਹਦਾ ਰਹਿੰਦਾ, ਜਿਨ੍ਹਾਂ ਵਿਚ ਸਾਡੇ ਕੌਮੀ ਸ਼ਹੀਦਾਂ ਦੀਆਂ ਕਹਾਣੀਆਂ ਦਰਜ ਨੇ। ਓਦਣ ਗਹਿਣਾ ਕਹਿੰਦਾ ਸੀ, 'ਬਾਬਾ! ਤੈਨੂੰ ਇਹ ਸਭ ਕੁਛ ਕਿਵੇਂ ਯਾਦ ਏ?' ਮੈਂ ਕੀ ਦੱਸਾਂ? ਮੈਨੂੰ ਭੁਲ ਈ ਕਿਵੇਂ ਸਕਦਾ ਏ? **ਇਹ ਗੱਲਾਂ ਮੇਰੇ ਲਹੂ ਵਿਚ ਰਚ ਚੁੱਕੀਆਂ ਨੇ।** ਕਿਤੇ ਵੀ ਕੋਈ ਏਹੋ ਜੇਹੀ ਘਟਨਾ ਵਾਪਰੀ ਪੜ੍ਹਦਾ ਸੁਣਦਾ ਹਾਂ ਤਾਂ ਮੈਂ ਆਪਣੀ ਡੈਰੀ ਵਿਚ ਲਿਖ ਲੈਂਦਾ। ਪਤਾ ਏ ਨਾ ਤੈਨੂੰ, ਜ਼ਖ਼ਮ 'ਤੇ ਖ਼ਰੀਂਢ ਆਉਣ ਲੱਗੇ, ਤਾਂ ਕਿੰਨੀ ਜਲੂਣ ਜੇਹੀ ਹੁੰਦੀ ਏ। ਤੰਗ ਪਿਆ ਆਦਮੀ ਖ਼ਰੀਂਢ ਛਿਲ ਘੱਤਦਾ ਏ! ਏਹਾ ਹਾਲਤ ਮੇਰੀ ਏ। ਜ਼ਰਾ ਕੁ ਕੋਈ ਯਾਦ ਧੁੰਦਲੀ ਪੈਣ ਲੱਗਦੀ ਏ, ਤਾਂ ਮੈਂ ਖ਼ਰੀਂਢ ਛਿਲ ਲੈਂਦਾਂ, ਆਪਣੀ ਡੈਰੀ ਕਢ ਕੇ ਪੜ੍ਹਨ ਲਗ ਪੈਂਦਾਂ। ਉਸ ਦਿਨ ਫਿਰ ਮੈਨੂੰ ਸਾਰੀ-ਸਾਰੀ ਰਾਤ ਨੀਂਦ ਨਹੀਂ ਆਉਂਦੀ। ਤੈਨੂੰ ਸ਼ਾਇਦ ਇਤਬਾਰ ਨਾ ਆਵੇ, ਕੇਈ ਵਾਰ ਮੈਨੂੰ ਅਠ-ਅਠ ਦਿਨ ਨੀਂਦ ਨਹੀਂ ਆਉਂਦੀ। ਜੇਲ੍ਹ ਵਿਚ ਜਦੋਂ ਮਾਰਸ਼ਲ-ਲਾਅ ਦੀਆਂ ਖ਼ਬਰਾਂ ਸੁਣੀਆਂ ਸਨ, ਅਸਾਂ ਤਿੰਨ ਦਿਨ ਰੋਟੀ ਨਹੀਂ ਸੀ ਖਾਧੀ। ਕਈ ਰਾਤਾਂ ਮੈਂ ਜਾਗਦਿਆਂ ਗੁਜ਼ਾਰ ਦਿੱਤੀਆਂ ਸਨ। ਤੇ ਜਦੋਂ ਹੀਰੇ ਨੇ ਜਾ ਕੇ ਇਹ ਸਭ ਕੁਛ ਜ਼ਬਾਨੀ ਦੱਸਿਆ, **ਮੇਰਾ ਅੰਦਰ ਬਲ ਉੱਠਿਆ ਸੀ।** ਕਸੂਰ ਦੀ ਗੜਬੜ ਵਿਸਾਖੀ ਤੋਂ ਇਕ ਦਿਨ ਪਹਿਲਾਂ ਹੋਈ ਸੀ। ਭੜਕੀ ਹੋਈ ਭੀੜ ਨੇ ਡਾਕਖ਼ਾਨਾ ਤੇ ਰੇਲ ਦਾ ਸਟੇਸ਼ਨ ਸਾੜ ਦਿੱਤੇ। ਹੋਰ ਵੀ ਕੇਈ ਸਰਕਾਰੀ ਇਮਾਰਤਾਂ ਨੂੰ ਨੁਕਸਾਨ ਪੁੱਜਾ। **ਦਿੱਲੀ, ਲਾਹੌਰ ਤਾਰਾਂ ਖੜਕ ਗਈਆਂ।** ਕੈਪਟਨ ਡੋਵਟਨ ਦੇਸੀ ਤੇ ਗੋਰੀ ਫ਼ੌਜ ਲੈ ਕੇ ਆ ਗਿਆ। ਉਹਨੇ ਆਉਂਦਿਆਂ ਸ਼ਹਿਰ ਨੂੰ ਘੇਰ ਲਿਆ। ਜਿਹੜਾ ਬੰਦਾ ਵੀ ਕਿਤੇ ਘਰੋਂ ਬਾਹਰ ਸੜਕ ਬਜ਼ਾਰ ਵਿਚ ਨਜ਼ਰੀਂ ਪੈ ਗਿਆ, ਫੜ ਲਿਆ। ਕਸੂਰ ਰੇਲ ਦੇ ਸਟੇਸ਼ਨ ਦੇ ਸਾਹਮਣੇ ਖੁੱਲ੍ਹੀ ਥਾਂ ਪਈ ਏ ਨਾ! ਏਥੇ ਕੰਡਿਆਂ ਵਾਲੀ ਤਾਰ ਦਾ ਜੰਗਲਾ ਵਲ ਦਿੱਤਾ। ਜਿਹੜਾ ਪੰਛੀ ਕਾਬੂ ਆ ਗਿਆ, ਝਟ ਪਿੰਜਰੇ ਵਿਚ ਬੰਦ। ਨਾਲ ਹੀ ਓਥੇ ਤਿੰਨ ਫਾਂਸੀਆਂ ਗਡ ਦਿੱਤੀਆਂ ਗਈਆਂ। ਕੁਛ ਆਦਮੀ ਫੜ ਕੇ ਬਿਨਾਂ ਪੁਛ ਪੜਤਾਲ ਕੀਤੇ ਫਾਂਸੀ 'ਤੇ ਲਟਕਾ ਦਿੱਤੇ। ਉਹਨਾਂ ਦੀਆਂ ਲੋਥਾਂ ਓਨਾ ਚਿਰ ਫਾਂਸੀ ਦੇ ਰੱਸਿਆਂ ਨਾਲ ਲਟਕਦੀਆਂ ਰਹੀਆਂ, ਜਿੰਨਾ ਚਿਰ

ਪਹਿਲੀਆਂ ਦੀ ਥਾਂ ਨਵੇਂ ਬੰਦੇ ਨਾ ਲਟਕਾ ਦਿੱਤੇ ਗਏ। ਫਾਂਸੀ ਚੜ੍ਹਨ ਵਾਲਿਆਂ ਦੇ ਵਾਰਸ ਸਾਹਮਣੇ ਖਲੇ ਰੋਂਦੇ ਸਨ ਤੇ ਗੋਰੇ ਸਿਪਾਹੀ ਵੇਖ-ਵੇਖ ਖਿੱਲੀ ਮਾਰਦੇ ਸਨ।''

ਸੁਣ ਕੇ ਸੱਜਣ ਸਿੰਘ ਦੀਆਂ ਅੱਖਾਂ ਵਿਚ ਵੀ ਪਾਣੀ ਭਰ ਆਇਆ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੭੪

ਸੂਰਮੇ
sūrme

ਕੁਰਬਾਨੀ ਕਦੇ ਆਹਲੀ ਨਹੀਂ ਜਾਂਦੀ
kurbānī kade ā́ḷī naĩ́ jā̃dī

ਕਿੰਨੇ ਗੱਭਰੂ ਜੇਲ੍ਹ ਵਿਚ ਗਏ ਤੇ 'ਬਾਬੇ' ਬਣ ਕੇ ਬਾਹਰ ਆਏ
kĩne gábbarū jél wič gae te bābe baṇ ke bā́r āe

ਸਭ ਕੀਤਾ ਕਰਾਇਆ ਐਵੇਂ ਗਿਆ
sáb kītā krāiā ɛwẽ giā

ਦੇਸ਼ ਅਜੇ ਘੂਕ ਸੁੱਤਾ ਪਿਆ ਸੀ
deš aje kū̀k suttā piā sī

ਜੋ ਲੇ ਹੈ, ਨਿਜ ਬਲ ਸੇ ਲੇ ਹੈ
jo le hɛ nij bal se le hɛ

ਇਹ ਗਲ ਸੋਲਾਂ ਆਨੇ ਸੱਚੀ ਏ
é gal solā̃ āne saččī e

ਅਸਾਂ ਧਰਤੀ ਵਾਹ ਬਣਾ ਕੇ ਬੀ ਬੀਜ ਦਿੱਤਾ ਏ
asā̃ tàrtī wā́ baṇā ke bī bīj dittā e

ਸਾਰਾ ਦੇਸ਼ ਸਹਿਮ ਗਿਆ ਸੀ
sārā deš sɛ́m giā sī

ਅਸੀਂ ਏਨੇ ਨਿੱਘਰ ਗਏ ਆਂ
asĩ ene níggar gae ā̃

ਬੇੜਾ ਗ਼ਰਕ ਹੋਵੇ ਸੁ
beṛā gark howe su

ਕੀ ਨਾਂ ਲੈਣਾ ਏਂ ਉਸ ਕੁਲ-ਕਲੰਕ ਦਾ
kī nā̃ lɛṇā ẽ us kul kalā̃k dā

ਜੁਰਮ ਕਰਨ ਤੋਂ ਪਹਿਲਾਂ ਈ ਸਜ਼ਾ
jurm karn tõ pɛ́lā̃ ī sazā

ਅਸਾਂ ਸੱਪਾਂ ਨੂੰ ਦੁਧ ਪਿਆ ਕੇ, ਗ਼ਲਤੀ ਕੀਤੀ ਏ
asā̃ sappā̃ nū̃ dúd piā ke galtī kītī e

ਮੁਲ-ਖ਼ਰੀਦੇ ਟੁਕੜ-ਬੋਚਾਂ ਨੇ
mul ḳhrīde ṭukaṛ bočā̃ ne

ਸਾਰੇ ਦੇਸ਼ ਵਿਚ ਅਗ ਲਾ ਦਿੱਤੀ
sāre deš wič ag lā dittī

ਹਾਲੀਆਂ ਨੇ ਹਲ ਨਾ ਜੁੱਤੇ
hālīā̃ ne hal nā jutte

ਸੁੰਞੇ ਸਟੇਸ਼ਨ ਭਾਂ-ਭਾਂ ਕਰ ਰਹੇ ਸਨ
sũñe sṭešan pā̃̀ pā̃̀ kar raé san

ਪਾੜੋ ਤੇ ਰਾਜ ਕਰੋ
pāṛo te rāj karo

ਪਾਸੇ ਤੋਂ ਚੁਆਤੀਆਂ ਲੌਣ ਵਾਲਿਆਂ ਈ ਪਾੜ ਛੱਡਿਆ ਏ ਕਿ
pāse tõ čuātīā̃ lɔṇ wāliā̃ ī pāṛ čhaḍḍiā e ke

ਠੰਢਾ ਸਾਹ ਭਰਿਆ
ṭhā̃ḍā sā́ pàriā

ਕਿਸੇ ਨੂੰ ਕੰਨ ਨਹੀਂ ਹਿਲਾਉਣ ਦੇਣਾ
kise nũ kān naĩ́ hilāoṇ deṇā

ਸ਼ਹਿਰ ਦੇ ਲੋਕ ਭੜਕ ਉੱਠੇ
šɛ́r de lok pàṛk uṭṭhe

ਝੂਠੇ ਦਾ ਕਿਸੇ ਮੂੰਹ ਫੜ ਲੈਣਾ ਏ
čū̀ṭhe dā kise mū̃́ phaṛ lɛṇā e

ਇਹ ਗੱਲਾਂ ਮੇਰੇ ਲਹੂ ਵਿਚ ਰਚ ਚੁੱਕੀਆਂ ਨੇ
é gallā̃ mere laū́ wič rač čukkīā̃ ne

ਦਿੱਲੀ, ਲਾਹੌਰ ਤਾਰਾਂ ਖੜਕ ਗਈਆਂ
dillī, lāhɔr tārā̃ khaṛk gaīā̃

ਮੇਰਾ ਅੰਦਰ ਬਲ ਉੱਠਿਆ ਸੀ
merā ãdar bal uṭṭhiā sī

**ਸੂਰਾ** sūrā

ਨਾਂਵ ਪੁਲਿੰਗ
ਬਹਾਦਰ, ਯੋਧਾ, ਸੂਰਮਾ

**ਸੋ ਸੂਰਾ ਵਰੀਆਮੁ**
so sūrā warīām

ਉਹੀ ਮਨੁਖ ਸੂਰਾ, ਵਰਿਆਮ ਹੈ ਜਿਸ ਨੇ ਹਉਮੈ, ਅਹੰਕਾਰ ਨੂੰ ਮਾਰਿਆ ਹੈ। ਜਿਸ ਨੇ ਆਪਣਾ ਸਾਰਾ ਮਨ, ਤਨ ਸਤਿਗੁਰੁ ਨੂੰ ਅਰਪਣ ਕੀਤਾ ਹੈ। ਉਹ ਆਪ ਤਰ ਗਿਆ ਹੈ ਤੇ ਆਪਣੀ ਸਾਰੀ ਕੁਲ ਨੂੰ ਤਾਰ ਲਵੇਗਾ। ਸਤਿਗੁਰ ਦੇ ਸਚਿ ਦੁਆਰਾ ਉਸ ਨੇ ਨਾਮ ਦੀ ਆਰਾਧਨਾ ਕੀਤੀ ਹੈ ਤੇ ਉਸ ਦੇ ਸਭ ਦੁਖ, ਸੁਖ ਦੂਰ ਹੋ ਗਏ ਹਨ।

ਸਲੋਕ ਮਃ ੩ ॥ **ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ** ॥ ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ **ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ** ॥ **ਸੋਹਨਿ ਸਚਿ ਦੁਆਰਿ** ਨਾਮੁ ਪਿਆਰਿਆ ॥ ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥ **ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ** ॥ ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥ ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥ ੧ ॥

ਅ.ਗ.ਮ.੩, ੮੬

ਸੂਰਾ
sūrā

ਨਾਨਕ ਸੋ ਸੂਰਾ ਵਰੀਆਮੁ
nānak so sūrā warīām

ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ
jin wiččo dusṭ ahãkarṇ māriā

ਆਪਿ ਹੋਆ ਸਦਾ ਮੁਕਤੁ
āp hoā sadā mukt

ਸਭੁ ਕੁਲੁ ਨਿਸਤਾਰਿਆ
sáb kul nistāriā

ਸੋਹਨਿ ਸਚਿ ਦੁਆਰਿ
sohan sač duār

ਸਭੋ ਵਰਤੈ ਹੁਕਮੁ
sábo wartɛ hukm

ਕਿਆ ਕਰਹਿ ਵਿਚਾਰਿਆ
kiā karɛ wičāriā

**ਸੂਲੀ** sūlī

ਨਾਂਵ, ਇਸਤਰੀਲਿੰਗ
ਫਾਂਸੀ

**ਇਕ ਸੂਲੀ ਪਕੜ ਚੜ੍ਹਾਈਦੇ**
ik sūlī pakaṛ čṛ̀āīde

ਪਿਆਰ ਦੀ ਬਾਜ਼ੀ, ਨੇਹੁੰ ਦੀ ਰੀਤ ਬੜੀ ਔਖੀ ਘਾਟੀ ਹੈ। ਸਿਰ ਤਲੀ ਤੇ ਧਰ ਕੇ ਹੀ ਪਿਆਰ ਦੀ ਖੇਢ ਖੇਢੀ ਜਾ ਸਕਦੀ ਹੈ। ਜਦੋਂ ਪਿਆਰ ਦੀ ਰੀਤ ਵਿਚ ਬੱਝਾ ਫਕੀਰ ਪਿਆਰ ਦੇ ਸਚ ਦਾ ਨਾਅਰਾ ਲਾਉਂਦਾ ਹੈ ਤਾਂ ਸਾਰੇ ਦੁਨਿਆਵੀ ਤੌਰ ਤਰੀਕੇ, ਸਾਰੇ ਮਜ਼ਹਬੀ ਅਦਾਰੇ ਕੰਬ ਜਾਂਦੇ ਹਨ। ਉਹਨਾਂ ਦੀਆਂ ਨੀਹਾਂ ਹਿਲਣ ਲਗ ਜਾਂਦੀਆਂ। ਪਿਆਰ ਦਾ ਸਚ ਕੌੜਾ ਹੈ, ਤਲਖ਼ ਹੈ। ਇਸ ਦੀ ਸੱਚਾਈ ਸਾਹਮਣੇ ਮੁਲਾਂ ਕਾਜ਼ੀ ਥਰ ਥਰ ਕੰਬਦੇ ਹਨ। ਹਕੂਮਤ ਉਹਨਾਂ ਦੇ ਨਾਲ ਹੁੰਦੀ ਹੈ ਤੇ ਪ੍ਰੀਤ ਵਿਚ, ਸਚ ਵਿਚ ਰੱਤੇ ਫਕੀਰਾਂ ਨੂੰ ਆਰਿਆਂ ਨਾਲ ਚੀਰਿਆ ਜਾਂਦਾ ਹੈ, ਸੂਲੀ ਤੇ ਚੜ੍ਹਾਇਆ ਜਾਂਦਾ ਹੈ। ਪਿਆਰ ਵਿਚ ਰੱਤਾ ਫਕੀਰ ਸਚ ਦੀ ਪਉੜੀ ਚੜ੍ਹਦਾ ਹੈ। ਉਹ ਆਪਣੇ ਸੱਚੇ ਤੇ ਸੁੱਚੇ ਪਿਆਰ ਦਾ ਨਾਅਰਾ ਲਾਉਂਦਾ ਹੈ ਜਿਸ ਦੀ ਸੱਚਾਈ, ਜਿਸ ਦੀ ਪਵਿਤ੍ਰਤਾ ਸਾਹਮਣੇ ਸਾਰਾ ਗੰਦਾ ਨਜ਼ਾਮ ਹਿਲ ਜਾਂਦਾ ਹੈ ਤੇ ਉਸ ਜ਼ੋਰ ਕੋਲ ਜਬਰ ਦੇ ਸਿਵਾ ਕੋਈ ਚਾਰਾ ਨਹੀਂ ਰਹਿੰਦਾ।

ਉਥੇ ਇਕਨਾ ਪੋਸਤ ਲੁਹਾਈਦੇ,
**ਇਕ ਆਰਿਆਂ ਨਾਲ ਚਿਰਾਈਦੇ,**
**ਇਕ ਸੂਲੀ ਪਕੜ ਚੜ੍ਹਾਈਦੇ,**
ਉਥੇ ਤੂੰ ਵੀ ਸੀਸ ਕਟਾਵੇਂਗਾ।
ਪਿਆਰਿਆ ਸੰਭਲ ਕੇ,
**ਨੇਹੁੰ ਲਾ ਪਿੱਛੋਂ ਪਛਤਾਵੇਂਗਾ।**
**ਘਰ ਕਲਾਲਾਂ ਦਾ ਤੇਰੇ ਪਾਸੇ,**
**ਓਥੇ ਆਵਣ ਮਸਤ ਪਿਆਸੇ,**
**ਭਰ ਭਰ ਪੀਵਣ ਪਿਆਲੇ ਕਾਸੇ,**
ਤੂੰ ਵੀ ਜੀਅ ਲਲਚਾਵੇਂਗਾ।
ਪਿਆਰਿਆ ਸੰਭਲ ਕੇ,
ਨੇਹੁੰ ਲਾ ਪਿੱਛੋਂ ਪਛਤਾਵੇਂਗਾ।

ਦਿਲਬਰ ਹੁਣ ਗਿਉਂ ਕਿਤ ਲੋਉ,
**ਭਲਕੇ ਕੀ ਜਾਣਾਂ ਕੀ ਹੋ,**
ਮਸਤਾਂ ਦੇ ਨਾ ਕੋਲ ਖਲੋ,
**ਤੂੰ ਵੀ ਮਸਤ ਸਦਾਵੇਂਗਾ।**
ਪਿਆਰਿਆ ਸੰਭਲ ਕੇ,
ਨੇਹੁੰ ਲਾ ਪਿੱਛੋਂ ਪਛਤਾਵੇਂਗਾ।

ਕਲਾਮ ਬੁੱਲ੍ਹੇ ਸ਼ਾਹ, ੮੦

ਸੂਲੀ
sūlī

ਇਕ ਆਰਿਆਂ ਨਾਲ ਚਿਰਾਈਦੇ
ik āreā̃ nāl cirāīde

ਇਕ ਸੂਲੀ ਪਕੜ ਚੜ੍ਹਾਈਦੇ
ik sūlī pakaṛ čṛā̀īde

ਨੇਹੁੰ ਲਾ ਪਿੱਛੋਂ ਪਛਤਾਵੇਂਗਾ
nehõ lā piččhõ pačhtāwẽgā

ਭਰ ਭਰ ਪੀਵਣ ਪਿਆਲੇ ਕਾਸੇ
pàr pàr pīwaṇ piāle kāse

ਘਰ ਕਲਾਲਾਂ ਦਾ ਤੇਰੇ ਪਾਸੇ
kàr klālā̃ dā tere pāse

ਓਥੇ ਆਵਣ ਮਸਤ ਪਿਆਸੇ
othe āwaṇ mast piāse

ਭਲਕੇ ਕੀ ਜਾਣਾਂ ਕੀ ਹੋ
pàlke kī jāṇā̃ kī ho

ਤੂੰ ਵੀ ਮਸਤ ਸਦਾਵੇਂਗਾ
tū̃ wī mast sdāwẽgā

**ਸੇਕ** sek

ਕਿਰਿਆ ਵਿਸ਼ੇਸ਼ਣ
ਤਪਸ਼, ਪੀੜ

**ਪਰ ਬੈਠਿਆਂ ਇਹ ਸੇਕ ਹੋਰ ਵਧ ਗਿਆ**
par bɛṭhiā é sek hor wád giā

ਸਮੇਂ ਦੀਆਂ ਸੱਟਾਂ ਨਾਲ ਟੁੱਟਿਆ ਭੱਜਿਆ ਧਰਮ ਸਿੰਘ ਕਹਿਰਾਂ ਦੀ ਠੰਢ ਵਿਚ ਆਪਣੀ ਰਜਾਈ ਵਿਚ ਸੁਕੜਦਾ ਜਾਂਦਾ ਸੀ। ਥਾਂ ਥਾਂ ਤੋਂ, ਲੀਰਾਂ ਹੋਈ ਰਜਾਈ ਵਿਚੋਂ ਸਰਦੀ ਉਹਦੇ ਸਹਿਮੇ, ਉਦਾਸ ਸਰੀਰ ਨੂੰ ਨਚੋੜੀ ਜਾ ਰਹੀ ਸੀ। ਉਹ ਉਠ ਕੇ ਸਿੱਧਾ ਹੋਣ ਲੱਗਾ ਤਾਂ ਉਹਦੀ ਪਿਠ ਦੀ ਪੀੜ ਨੇ, ਉਹਦੇ ਹੱਡਾਂ ਦੇ ਸੇਕ ਨੂੰ ਉਹਨੂੰ ਨਿਢਾਲ ਕਰ ਦਿੱਤਾ। ਲੱਤਾਂ ਘਸੀਟਦਾ ਉਹ ਬਾਹਰ ਆਇਆ ਤੇ ਛਪੜ ਕੋਲੋਂ ਦੀ ਵਿਹੜੇ ਵਲ ਮੁੜ੍ਹਿਆ। ਚਾਰ ਚੁਫੇਰੇ ਚੁਪ ਸੀ, ਸੁਨਸਾਨ ਸੀ। ਸਿਰਫ ਧਰਮ ਸਿੰਘ ਈ ਨਿਆਸਰਾ ਤੇ ਨਿਢਾਲ ਨਹੀਂ ਸੀ, ਸਾਰਾ ਜਗ ਈ, ਸਾਰਾ ਪਿੰਡ ਈ ਸੁਨਸਾਨ ਬਣਿਆ ਪਿਆ ਸੀ। ਉਹਦਾ ਸਾਹ ਰੁਕ ਰਿਹਾ ਸੀ। ਏਨੀ ਚੁਪ ਵਿਚ, ਏਨੀ ਉਦਾਸੀ ਵਿਚ ਉਸਨੂੰ ਕੁਝ ਸੁਝਦਾ ਨਹੀਂ ਸੀ। ਇਹ ਸਭ ਕੁਝ ਕਿਵੇਂ ਹੋਇਆ। ਕਿਵੇਂ ਸਾਰੇ ਆਪਣੇ ਪਰਾਏ ਹੋ ਗਏ। ਭਰਾ ਭਰਾ ਦਾ ਪਾੜਾ ਪੈ ਗਿਆ। ਸੋਚਾਂ ਦੀਆਂ ਡੂਘਾਣਾਂ ਵਿਚ ਘਿਰਿਆ ਧਰਮ ਸਿੰਘ ਮੰਡੀ ਵਾਲੀ ਪਹੀ ਵਲ ਭਉਂ ਗਿਆ।

ਧਰਮ ਸਿੰਘ ਦਾ **ਜਦੋਂ ਕੁਝ ਚਿਤ ਟਿਕਾਣੇ ਆਇਆ** ਤਾਂ ਰਾਤ ਦਾ ਤੀਜਾ ਪਹਿਰ ਬੀਤ ਰਿਹਾ ਸੀ। **ਨਿਆਸਰੇ ਛਪਰ ਹੇਠ ਪੁਰਾਣੀ ਰਜਾਈ ਵਿਚੋਂ ਸੂਈਆਂ ਵਾਂਗ ਪਾਰ-ਸਾਰ ਨਿਕਲ ਕੇ ਵਿੰਨ੍ਹਦੀ ਕਹਿਰਾਂ ਦੀ ਠੰਢ ਨਾਲ ਉਹਦੇ ਗੋਡਿਆਂ ਦੀਆਂ ਪੀੜਾਂ ਹੋਰ ਵਧ ਗਈਆਂ ਸਨ।** ਉਸ ਰਜਾਈ ਵਿਚੋਂ ਮੂੰਹ ਬਾਹਰ ਕੱਢਿਆ। **ਛਪੜ ਦੇ ਖੱਬੇ ਪਾਸਿਉਂ ਸਰ ਦੇ ਲਮਕਦੇ ਫਲਸੂੜਿਆਂ ਵਿਚੋਂ-ਦੀ ਚਮਕੀਲੇ ਦੋ ਤਾਰੇ ਦਿੱਸੇ।** ਕਿੰਨਾ ਚਿਰ ਉਹਨਾਂ ਤਾਰਿਆਂ ਵਲ ਨਿਗ੍ਹਾ ਟਿਕਾ ਕੇ ਝਾਕਦਾ ਰਿਹਾ ਤੇ ਹੌਲੀ-ਹੌਲੀ, ਉਹ ਚਮਕਦੇ ਤਾਰੇ ਰੀਠਿਆਂ ਵਾਂਗ ਦਿਸਣ ਲਗ ਪਏ। ਫੇਰ ਕੁਝ ਚਿਰ ਪਿਛੋਂ ਉਹਨੂੰ ਇੰਜ ਜਾਪਿਆ ਜਿਵੇਂ ਉਹਦੀ ਪਿਠ ਵਿਚ ਅਗ ਵਾਂਗ ਕੁਝ ਬਲ ਰਿਹਾ ਹੋਵੇ। ਉਹ ਉਠ ਕੇ ਬਹਿ ਗਿਆ; **ਪਰ ਬੈਠਿਆਂ ਇਹ ਸੇਕ ਹੋਰ ਵਧ ਗਿਆ।** ਫੇਰ ਉਹ ਰਜਾਈ ਦੀ ਬੁੱਕਲ ਮਾਰ ਕੇ ਉਠ ਖੜੋਤਾ ਤੇ **ਸੁਤੇ-ਸਿਧ ਈ ਪੈਰੀਂ ਜੁੱਤੀ ਪਾ ਕੇ ਤੁਰ ਪਿਆ।** ਠੰਡ ਨਾਲ ਉਹਦੇ ਗੋਡੇ ਤੁਰਦੇ ਨਹੀਂ ਸਨ; ਪਰ ਉਹਨਾਂ ਵਿਚ ਹੁੰਦੀ ਪੀੜ, **ਉਹਦੀ ਪਿਠ ਵਿਚੋਂ ਆਉਂਦੇ ਸੇਕ ਦੀ ਪੀੜ ਨਾਲੋਂ** ਏਨੀ ਘਟ ਗਈ ਕਿ ਇਹਦਾ ਖ਼ਿਆਲ ਵੀ ਉਹਨੂੰ ਨਹੀਂ ਸੀ ਆ ਰਿਹਾ। **ਉਹ ਹੌਲੀ-ਹੌਲੀ ਲੱਤਾਂ ਧਰੀਕਦਾ, ਛਪੜ ਕੋਲੋਂ ਦੀ ਹੋ ਕੇ ਵਿਹੜੇ ਵਾਲੇ ਪਾਸੇ ਮੁੜ ਪਿਆ।**

ਰਾਤ ਸਾਂ-ਸਾਂ ਕਰ ਰਹੀ ਸੀ। ਏਡੀ ਸੰਘਣੀ ਚੁਪ ਧਰਮ ਸਿੰਘ ਨੇ ਆਪਣੀ ਪੰਜਾਹ ਵਰ੍ਹਿਆਂ ਦੀ ਉਮਰ ਤਾਈਂ ਕਦੇ ਵੀ ਮਹਿਸੂਸ ਨਹੀਂ ਸੀ ਕੀਤੀ। **ਏਸ ਚੁਪ ਵਿਚ ਇਕ ਬੜੀ ਓਪਰੀ ਉਦਾਸੀ ਸੀ, ਜੋ ਏਸ ਪੋਹ-ਮਾਘ ਦੀ ਠੰਢ ਵਾਂਗ ਉਹਦੀ ਹਿਕ ਵਿਚ ਲਹਿ ਕੇ ਉਹਦੇ ਸਾਰੇ ਅੰਗਾਂ ਨੂੰ ਸੁੰਨ ਕਰਦੀ ਜਾਂਦੀ ਸੀ। ਉਹਨੂੰ ਆਪਣਾ ਸਾਹ ਵੀ ਰੁਕ-ਰੁਕ ਕੇ ਆਉਂਦਾ ਲਗਦਾ ਸੀ।**

ਵਿਹੜੇ ਕੋਲ ਜਾ ਕੇ ਉਹ ਇਕ ਬਿੰਦ ਖੜੋ ਗਿਆ। ਸਿਰ ਉਤਾਂਹ ਕਰਕੇ ਉਹਨੇ ਤਰਦੀ ਜਿਹੀ ਨਿਗ੍ਹਾ ਇਹਨਾਂ ਘੋਰਨਿਆਂ ਵਰਗੇ ਕੋਠਿਆਂ ਉਤੇ ਮਾਰੀ ਤੇ ਫੇਰ ਓਵੇਂ ਨੀਵੀਂ ਪਾ ਕੇ ਮੰਡੀ ਵਾਲੀ ਪਹੀ ਵਲ ਭਉਂ ਗਿਆ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੯੬

ਸੇਕ
sek

ਜਦੋਂ ਕੁਝ ਚਿਤ ਟਿਕਾਣੇ ਆਇਆ

jadõ kúj čit ṭikāṇe āiā

ਨਿਆਸਰੇ ਛਪਰ ਹੇਠ ਪੁਰਾਣੀ ਰਜਾਈ ਵਿੱਚੋਂ ਸੂਈਆਂ ਵਾਂਗ ਪਾਰ-ਸਾਰ ਨਿਕਲ ਕੇ ਵਿੰਨ੍ਹਦੀ ਕਹਿਰਾਂ ਦੀ ਠੰਢ ਨਾਲ ਉਹਦੇ ਗੋਡਿਆਂ ਦੀਆਂ ਪੀੜਾਂ ਹੋਰ ਵਧ ਗਈਆਂ ਸਨ

niāsre čhapar heṭh purāṇī rajāī wiččõ sūīā̃ wā̃g pār sār nikal ke wíndī kɛ́rā̃ dī thā́ḍ nāl óde goḍiā̃ dīā̃ pīṛā̃ hor wád gaīā̃ san

ਛਪੜ ਦੇ ਖੱਬੇ ਪਾਸਿਉਂ ਸਰ ਦੇ ਲਮਕਦੇ ਫਲਸੂੜਿਆਂ ਵਿਚੋਂ-ਦੀ ਚਮਕੀਲੇ ਦੋ ਤਾਰੇ ਦਿੱਸੇ

čhapaṛ de khabbe pāsiõ sar de lamkde phalsūṛiā̃ wiččõ dī čamkīle do tāre disse

ਪਰ ਬੈਠਿਆਂ ਇਹ ਸੇਕ ਹੋਰ ਵਧ ਗਿਆ

par bɛṭhiā é sek hor wád giā

ਸੁੱਤੇ-ਸਿਧ ਈ ਪੈਰੀਂ ਜੁੱਤੀ ਪਾ ਕੇ ਤੁਰ ਪਿਆ

sutte síd ī pɛrī̃ juttī pā ke tur piā

ਉਹਦੀ ਪਿਠ ਵਿੱਚੋਂ ਆਉਂਦੇ ਸੇਕ ਦੀ ਪੀੜ ਨਾਲੋਂ

ódī piṭh wiččõ āõde sek dī pīṛ nālõ

ਉਹ ਹੌਲੀ-ਹੌਲੀ ਲੱਤਾਂ ਧਰੀਕਦਾ, ਛਪੜ ਕੋਲੋਂ ਦੀ ਹੋ ਕੇ ਵਿਹੜੇ ਵਾਲੇ ਪਾਸੇ ਮੁੜ ਪਿਆ

ó hɔlī-hɔlī lattā̃ trī̀kdā čhapaṛ kolõ dī ho ke wéṛe wāle pāse muṛ piā

ਏਸ ਚੁਪ ਵਿਚ ਇਕ ਬੜੀ ਓਪਰੀ ਉਦਾਸੀ ਸੀ, ਜੋ ਏਸ ਪੋਹ-ਮਾਘ ਦੀ ਠੰਢ ਵਾਂਗ ਉਹਦੀ ਹਿਕ ਵਿਚ ਲਹਿ ਕੇ ਉਹਦੇ ਸਾਰੇ ਅੰਗਾਂ ਨੂੰ ਸੁੰਨ ਕਰਦੀ ਜਾਂਦੀ ਸੀ

es čup wič ik baṛī oprī udāsī sī jo es pó mā́g dī ṭhā́ḍ wā̃g ódī hik wič lɛ́ ke óde sāre ãgā̃ nū̃ sũn kardī jā̃dī sī

ਉਹਨੂੰ ਆਪਣਾ ਸਾਹ ਵੀ ਰੁਕ-ਰੁਕ ਕੇ ਆਉਂਦਾ ਲਗਦਾ ਸੀ

ónū̃ āpṇā sā́ wī ruk uk ke āõdā lagdā sī

**ਸੇਜ** sej

ਨਾਂਵ ਇਸਤਰੀ ਲਿੰਗ
ਸੌਣ ਲਈ ਪਲੰਘ

**ਯਾਰੋ, ਪਲੰਘ ਕੇਹਾ ਸਣੇ ਸੇਜ ਏਥੇ**

yāro pálãg kehā saṇe sej ethe

ਹੀਰ ਦੀ ਸੇਜ, ਉਸ ਦਾ ਪਲੰਘ ਬਹੁਤ ਸੁਹਣਾ ਹੈ। ਉਹ ਏਥੇ ਆ ਕੇ ਆਰਾਮ ਕਰਦੀ ਹੈ। ਆਪਣੀਆਂ ਸਠ ਸਹੇਲੀਆਂ ਨਾਲ ਏਥੇ ਝਨਾਅ ਦੇ ਕੰਢੇ ਆ ਕੇ ਸਭ ਸਹੇਲੀਆਂ ਨਚਦੀਆਂ ਗਾਉਂਦੀਆਂ ਹਨ। ਹੀਰ ਇਲਾਕੇ ਦੇ ਸਰਦਾਰ ਚੂਚਕ ਦੀ ਬੇਟੀ ਹੈ। ਦੁੱਧਾਂ, ਮੱਖਣਾਂ ਵਿਚ ਪਲੀ ਹੀਰ ਆਪਣੇ ਬਾਪ ਦੀ ਪਿਆਰੀ ਹੈ। ਸੁਹਣੀ ਹੈ। ਸੁਚੱਜੀ ਹੈ। ਇਹ ਪਲੰਘ ਉਸ ਦੀ ਆਰਾਮਗਾਹ ਹੈ। ਏਥੇ ਉਹ ਪਿਆਰ ਮੁਹੱਬਤ ਦੇ ਸੁਪਨੇ ਲੈਂਦੀ ਹੈ। ਇਹ ਸੇਜ ਉਸ ਨੂੰ ਕਿਸੇ ਪ੍ਰੀਤ ਭਰੀ ਦੁਨੀਆਂ ਦਾ ਚਮਤਕਾਰ ਦਿਖਾਉਂਦੀ ਹੈ। ਉਹ ਅੱਲ੍ਹੜ ਜਵਾਨ ਹੈ। ਅਲਬੇਲੀ ਹੈ। ਆਪਣੇ ਸਰਦਾਰ ਬਾਪ ਤੇ ਗਭਰੂ ਭਾਈਆਂ ਦੀ ਵਿਗਾੜੀ ਹੋਈ ਹੀਰ ਬੜੇ ਘੁਮੰਡ, ਗ਼ਰੂਰ ਵਿਚ ਰਹਿੰਦੀ ਹੈ। ਇਸ ਸੇਜ ਦੇ ਕੋਈ ਨੇੜੇ ਨਹੀਂ ਆ ਸਕਦਾ। ਏਥੇ ਚੂਚਕ ਦੀ ਬੇਟੀ ਦਾ ਹੁਕਮ ਚਲਦਾ ਹੈ। ਉਹ ਲਾਸਾਨੀ ਹੈ। ਉਸ ਵਰਗਾ ਹੋਰ ਕੋਈ ਨਹੀਂ। ਉਹ ਨਚਦੀ ਗਾਉਂਦੀ ਆਪਣੀਆਂ ਸਹੇਲੀਆਂ ਨਾਲ ਮਸਤ ਹੈ।

**ਯਾਰੋ, ਪਲੰਘ ਕੇਹਾ ਸਣੇ ਸੇਜ ਏਥੇ?**
ਲੋਕਾਂ ਆਖਿਆ, ਹੀਰ ਜਟੇਟੜੀ ਦਾ।
**ਸ਼ਾਹ ਪਰੀ ਪਨਾਹ ਨਿਤ ਲਏ ਜਿਸ ਤੋਂ,**
ਇਹ ਥਾਉਂ ਹੈ ਮੁਸ਼ਕ ਲਪੇਟੜੀ ਦਾ।
ਬਾਦਸ਼ਾਹ ਸਿਆਲਾਂ ਦੇ ਤ੍ਰਿਵਣਾਂ ਦੀ,
**ਮਹਿਰ ਚੂਚਕੇ ਖਾਨ ਦੀ ਬੇਟੜੀ ਦਾ।**
ਵਾਰਿਸ ਸ਼ਾਹ ਝਬੇਲ ਤੇ ਘਾਟ ਪੱਤਨ,
**ਸਭ ਹੁਕਮ ਹੈ ਇਸ ਸਲੇਟੜੀ ਦਾ।**

ਹੀਰ ਵਾਰਿਸ, ੪੫

ਸੇਜ
sej

ਯਾਰੋ, ਪਲੰਘ ਕੇਹਾ ਸਣੇ ਸੇਜ ਏਥੇ
yāro pálãg kehā saṇe sej ethe

ਸ਼ਾਹ ਪਰੀ ਪਨਾਹ ਨਿਤ ਲਏ ਜਿਸ ਤੋਂ
šá parī paná nit lae jis tõ

ਮਹਿਰ ਚੂਚਕੇ ਖਾਨ ਦੀ ਬੇਟੜੀ ਦਾ
mɛ́r čūčake khān dī beṭṛī dā

ਸਭ ਹੁਕਮ ਹੈ ਇਸ ਸਲੇਟੜੀ ਦਾ
sáb hukm hɛ is sleṭṛī dā

## ਸੇਤਿਬੰਧ setbā́d

ਨਾਂਵ, ਪੁਲਿੰਗ
ਇਕ ਸਥਾਨ ਦਾ ਨਾਂ

**ਦਖਣ ਕੀ ਧਰਤੀ ਸੇਤਿਬੰਧ ਰਾਮੇਸਰਿ ਗਏ**
dakhaṇ kī tàrtī setbā́d rāmesar gae

ਦੱਖਣ ਦੀ ਉਦਾਸੀ ਵਿਚ ਬਾਬਾ ਨਾਨਕ ਸੇਤਿਬੰਧ ਗਏ। ਉਥੋਂ ਦੀ ਧਰਤੀ ਨਿਰਾਲੀ, ਸੇਤੁ ਬੰਧੁ ਰਾਮੇਸਰਿ ਨਿਰਾਲਾ। ਇਸ ਅਦੁੱਤੀ ਬ੍ਰਹਮੰਡ ਦੀ ਸ਼੍ਰਿਸ਼ਟੀ ਵਿਚ

ਅਪਰੰਪਰ ਕਰਤਾਰ ਦੀ ਕੁਦਰਤ ਦੀ ਵਿਲਖਣਤਾ ਦਾ ਰੂਪ ਸਾਕਾਰ ਹੋਇਆ ਤਾਂ ਗੁਰੂ ਜੀ ਨੇ ਕਰਤਾਰ ਦੀ ਕੁਦਰਤ ਦੀ ਆਰਤੀ ਦਾ ਸ਼ਬਦ ਰਚਿਆ। ਇਹ ਸਾਰਾ ਬ੍ਰਹਮੰਡ, ਸਾਰੇ ਗਗਨ, ਸਾਰੇ ਤਾਰੇ, ਸਾਰੇ ਪਵਨ ਪਾਣੀ ਉਸ ਕਾਦਰ ਕਰਤਾਰ ਦੀ ਆਰਤੀ ਕਰ ਰਹੇ ਹਨ। ਇਹਨਾਂ ਸਾਰੀਆਂ ਸ੍ਰਿਸ਼ਟੀਆਂ ਵਿਚ ਉਸ ਕਾਦਰ ਦੀ ਇੱਕੋ ਹੀ ਜੋਤ ਜਗ ਰਹੀ ਹੈ। ਇਹ ਜੋਤ ਗੁਰ ਸਾਖੀ ਨਾਲ, ਗੁਰ ਪਰਸਾਦੀ ਪ੍ਰਗਟ ਹੁੰਦੀ ਹੈ ਤੇ ਗੁਰਮੁਖ ਨੂੰ ਇਸ ਵਿਸ਼ਾਲ ਬ੍ਰਹਮੰਡ ਦੇ ਰਹੱਸ ਦੀ ਸੋਝੀ ਹੁੰਦੀ ਹੈ। ਮਨਮੁਖ ਦੂਜੇ ਭਾਇ, ਦੂਜੀ ਮਾਇਆ, ਦੂਜੀ ਆਰਤੀ ਵਿਚ ਜਕੜੇ ਰਹਿੰਦੇ ਹਨ। ਉਸ ਏਕੰਕਾਰ ਨਿਰੰਜਨ ਦੀ ਸਾਖੀ ਨਹੀਂ ਭਰਦੇ। ਗੁਰਮੁਖ ਉਸ ਇਕ ਨਿਰੰਜਨ, ਨਿਰਲੇਪ ਨਿਰਾਲਮ ਨੂੰ ਪਹਿਚਾਣਦਾ ਹੈ। ਉਸ ਦੀ ਕੁਦਰਤ ਦੀ ਆਰਤੀ ਕਰਦਾ ਹੈ।

ਤਬ ਜਦਿ **ਦਖਣ ਕੀ ਧਰਤੀ ਸੇਤਿਬੰਧ ਰਾਮੇਸਰਿ ਗਏ** ਤਬ ਦੇਖਿ ਕਰ ਸੇਤੁ ਬੰਧੁ ਰਾਮੇਸਰਿ ਕੰਉ ਗੁਰੂ ਬਾਬਾ ਨਾਨਕੁ ਜੀ ਹੈਰਾਨੁ ਹੋਇ ਗੈਆ। ਹੈਰਾਨੁ ਹੋਇ ਕਰਿ ਕਹਿਆ ਜਿ, "ਏ ਪਰਮੇਸੁਰ ਜੀ! ਦਿਖਾ **ਜਿਨ੍ਹੀ ਏਹੁ ਸਾਗਰ ਸਮੁੰਦ੍ਰ ਬੰਧੇ ਥੇ** ਤੇ ਕਹਾਂ? **ਜਿਨਹੁ ਲੰਕਾ ਲੀਨੀ ਸੇ** ਕਹਾਂ? ਅਰੁ ਜਿਨਹੁ ਲੰਕਾ ਪਤੀ ਕਹਾਇਆ ਸੇ ਕਹਾਂ? ਅਰੁ ਜਗੁ ਕਹਾਂ? ਅਰੁ ਜਗੁ ਕੇ ਆਦਮੀ ਕਹਾਂ? ਏਹੁ ਕਿਆ ਤੇਰਾ ਚਲਤੁ ਹੈ ਜੀ ਬਲਿਹਾਰਿ ਜਾਂ, **ਜਿਉ ਹੈ ਤਿਉ ਤੂੰ ਹੈ ਜਾਣਹਿ** ਜੀ ਹਮਹੁ ਕੰਉ ਕਿਛੁ ਸੂਝ ਬੂਝ ਨਾਹੀ ਪੜਤੀ ਜੀ"। ਤਬ ਹੈਰਤਨਗੀ ਬਾਬੇ ਨਾਨਕ ਜੀ ਕੀ ਸੁਣਿ ਕਰਿ ਸ੍ਰੀ ਪਾਰਬ੍ਰਹਮ (ਨੇ) ਗੁਰੂ ਬਾਬਾ ਨਾਨਕੁ ਆਪਣੇ ਪਾਸਿ ਬੁਲਾਇਆ। ਬੁਲਾਇ ਕਰਿ ਪੂਛਿਆ ਜਿ, "ਏ ਨਾਨਕ! ਤੁਮ ਕੰਉ ਹੈਰਾਨਗੀ ਲਾਗੀ ਹੈ ਸੁ ਮੈ ਸਮਝੀ ਹੈ। ਪਣ ਨਾਨਕ! ਤੂੰ ਕਿਛੁ ਸਮਝਿਆ ਹੈ?" ਕਹੈ, "ਜੀ**, ਤੇਰਾ ਸਮਝਣੁ ਤੂਹੈ ਜਾਣਹਿ**, ਮੈ ਕਿਆ ਜਾਣਾ ਜੀ! ਮੈ ਕਿਛੁ ਨਾਹੀ ਸਮਝਤਾ-ਇਹੀ ਹੈਰਾਨਗੀ ਆਈ ਹੈ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਤੈ ਜਿ ਆਰਤੀ ਗਾਈ ਹੈ ਓਹੁ ਤੂੰ ਪੜੁ ਅਰੁ ਪੜਿ ਕਰਿ ਉਸਕਾ ਪਰਮਾਰਥੁ ਸਮਝੁ। ਜਿਤੁ ਕਰਿਕੈ ਏਹੁ ਤੇਰੀ ਹੈਰਾਨਗੀ ਮਿਟੈ"। ਤਬ ਗੁਰੂ ਬਾਬੇ ਨਾਨਕ ਜੀ ਆਰਤੀ ਪੜੀ ਧਨਾਸਰੀ ਰਾਗ ਮਹਿ:-

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ**
**ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ**
**ਸਗਲ ਬਨਰਾਇ ਫੂਲੰਤ ਜੋਤੀ ॥1॥**
**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥ 1 ॥ ਰਹਾਉ ॥**
**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ**
**ਸਹਸ ਮੂਰਤਿਨਨਾ ਏਕ ਤੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ ॥2॥**
**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥**

**ਗੁਰ ਸਾਖੀ ਜੋਤਿ ਪਰਗਟੁ ਹੋਇ ॥**
**ਜੋ ਤਿਸੁ ਭਾਵੈ ਸੁ ਆਰਤੀ ਹੋਇ ॥ 3 ॥**
**ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ**
**ਅਨਦਿਨੋ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਮਿ ਵਾਸਾ**
**॥4॥1॥7॥9॥**
[ਧਨਾਸਰੀ ਮਹਲਾ ੧ ਆਰਤੀ (੬੬੩)]

ਤਬ ਸ੍ਰੀ ਪਾਰਬ੍ਰਹਮੁ ਜੀ ਖੁਸੀ ਭਇਆ, ਕਹਿਆ ਸ੍ਰੀ ਪਾਰਬ੍ਰਹਮਿ ਜੀ ਜਿ, "ਜਾਹਿ ਨਾਨਕ! ਤੇਰਾ ਜਿ ਨਾਨਕੁ ਨਾਮੁ ਹੈ ਸਿ ਇਹੀ ਮੇਰਾ ਨਾਮੁ ਹੂਆ। ਜਿ ਨਾਨਕੁ ਨਾਨਕੁ ਕਰੈਗਾ ਜੈਸਾ ਮੇਰੈ ਨਾਮ ਲੀਐ ਪੁੰਨੁ ਹੋਤਾ ਹੈ। ਤੈਸਾ ਤੇਰੇ ਨਾਮਿ ਲੀਐ ਪੁੰਨ ਹੋਇਗਾ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਸ੍ਰੀ ਪਾਰਬ੍ਰਹਮ ਕਿਰਪਾ ਕਾ ਜਲੁ ਪੀਲਾਇਆ, ਪੀਲਾਇ ਕਰਿ ਗੁਰੂ ਬਾਬਾ ਨਾਨਕੁ ਜੀ ਬਿਦਾ ਕੀਆ। ਫੇਰਿ ਸੇਤਿਬੰਧ ਰਮੇਸਰਿ ਆਇਆ।

ਤਬ ਸੇਤੁਬੰਧੁ ਦੇਖਿ ਕਰਿ ਗੁਰੂ ਬਾਬੇ ਜੀ ਕੈ ਜੀ ਬਸੀ ਜਿ, "ਈਹਾ ਕੋਈ ਗੋਬਿੰਦ ਲੋਕੁ ਭੀ ਹੈਂ?" ਕਹੈ, "ਜੀ, ਹੈਂ ਜੀ ਗੋਬਿੰਦੁ ਲੋਕੁ।" ਕਹੈ, **"ਕਵਨੁ ਠਵਰ ਉਸ ਕਾ ਅਸਬਲੁ ਹੈ**?" ਕਹੈ, "ਜੀ ਉਹੁ ਠਾਕੁਰੁ ਦੁਆਰਾ ਹੈ, ਊਹਾ ਠਾਕੁਰੁ ਜੀ ਕੀ ਸੇਵਾ ਕਰਤਾ ਹੈ, ਊਹਾ ਹੀ ਜਾਈਐ।" ਤਬ ਗੁਰੂ ਬਾਬੇ ਨਾਨਕ ਜੀ ਕੈ ਸਾਥਿ ਸੇਵਕ ਥੇ ਉਨਹੁ ਕਹਿਆ ਜਿ "ਬਾਬਾ ਜੀ ਸਲਾਮਤਿ! **ਜਹਾਂ ਦੂਜਾ ਭਾਉ ਹੈ ਤਹਾਂ ਕਿਆ ਜਾਣਾ ਹੈ**, ਜਾਂ **ਏਕੁ ਨਿਰੰਜਨੁ ਨਿਰੰਕਾਰ ਤਾਂ ਦੂਜਾ ਕਵਣੁ?**" ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ, ਸਚ ਖੰਡ ਕੀ ਬਾਣੀ ਸਿਫਤੀ ਉਪਦੇਸੀ ਗਵੜੀ ਰਾਗ ਮਹਿ ਜਿ:-

**ਦੂਜੀ ਮਾਇਆ ਜਗਤ ਚਿਤ ਵਾਸੁ ॥**
**ਕਾਮ ਕ੍ਰੋਧ ਅਹੰਕਾਰ ਬਿਨਾਸੁ ॥ 1 ॥**
**ਦੂਜਾ ਕਉਣੁ ਕਹਾ ਨਹੀ ਕੋਈ ॥**
**ਸਭ ਮਹਿ ਏਕੁ ਨਿਰੰਜਨੁ ਸੋਈ ॥ 1 ॥ ਰਹਾਉ ॥**
**ਦੂਜੀ ਦੁਰਮਤਿ ਆਖੈ ਦੋਇ ॥ 1 ॥**
**ਆਵੈ ਜਾਇ ਮਰਿ ਦੂਜਾ ਹੋਇ ॥ 2 ॥**
**ਧਰਣਿ ਗਗਨ ਨਹ ਦੇਖਉ ਦੋਇ ॥**
**ਨਾਰੀ ਪੁਰਖ ਸਬਾਈ ਲੋਇ ॥ 3 ॥**
**ਰਵਿ ਸਸਿ ਦੇਖਉ ਦੀਪਕ ਉਜਿਆਲਾ ॥**
**ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥ 4 ॥**
**ਕਰਿ ਕਿਰਪਾ ਮੇਰਾ ਚਿਤੁ ਲਾਇਆ ॥**
**ਸਤਿਗੁਰਿ ਮੋ ਕਉ ਏਕੁ ਬੁਝਾਇਆ ॥ 4 ॥**
**ਏਕੁ ਨਿਰੰਜਨੁ ਗੁਰਮੁਖਿ ਜਾਤਾ ॥**
**ਦੂਜਾ ਮਾਰਿ ਸਬਦਿ ਪਛਾਤਾ ॥ 6 ॥**
**ਏਕੋ ਹੁਕਮੁ ਵਰਤੈ ਸਭ ਲੋਈ ॥**
**ਏਕਸੁ ਤੇ ਸਭ ਓਪਤਿ ਹੋਈ ॥ 1 ॥**
**ਰਾਹ ਦੋਵੈ ਖਸਮੁ ਏਕੋ ਜਾਣੁ ॥**
**ਗੁਰ ਕੈ ਸਬਦਿ ਹੁਕਮੁ ਪਛਾਣੁ ॥ 8 ॥**
**ਸਗਲ ਰੂਪ ਵਰਨ ਮਨ ਮਾਹੀ ॥**
**ਕਹੁ ਨਾਨਕ ਏਕੋ ਸਾਲਾਹੀ ॥ 9 ॥ 5 ॥**
[ਗਉੜੀ ਅਸਟਪਦੀਆਂ ਮਹਲਾ ੧ ।੫।(੨੨੩)]

ਬਿਨਾ ਪਰਮੇਸੁਰ ਤੀ ਰੂਪੁ ਨ ਜਾਤਿ, ਨ ਵਰਨੁ ਨ ਭੇਖੁ, ਕੋਈ ਨਾਹੀ ਖਾਲੀ, ਸਭਨਾ ਮਹਿ ਏਕੋ ਠਾਕੁਰੁ ਹੈ। ਅਰੁ ਜਿ ਸਾਲਾਹੀਐ ਸਿ ਉਹੀ ਸਾਲਾਹੀਐ

ਨਿਰੰਜਨ ਨਿਰੰਕਾਰੁ! ਉਸੁ ਇਕਸੁ ਬਿਨਾ ਜਿਤਨਾ ਕੋਈ ਹਿੰਦੂ ਮੁਸਲਮਾਨੁ ਦੂਜਾ ਜਾਨੈ ਸਿ ਨਰਕਪਾਤੀ ਹੋਇ। ਏਹੁ ਬੀਚਾਰੁ ਇਉ ਹੈ"।

ਮਿਹਰਬਾਨ ਵਾਲੀ ਜਨਮ ਸਾਖੀ, ੧੧੭-੧੧੮

ਸੇਤਿਬੰਧ
setbā́d

ਦਖਣ ਕੀ ਧਰਤੀ ਸੇਤਿਬੰਧ ਰਾਮੇਸਰਿ ਗਏ
dakkhaṇ kī tàrtī setbā́d rāmesar gae

ਜਿਨ੍ਹੀ ਏਹੁ ਸਾਗਰ ਸਮੁੰਦ੍ਰ ਬੰਧੇ ਥੇ
jínī é sāgar smũdar bā́de the

ਜਿਨਹੁ ਲੰਕਾ ਲੀਨੀ ਸੇ
jínɔ lãkā līnī se

ਦਖਣ ਕੀ ਧਰਤੀ ਸੇਤਿਬੰਧ ਰਾਮੇਸਰਿ ਗਏ
dakkhaṇ kī tàrtī setbā́d rāmesar gae

ਜਿਉ ਹੈ ਤਿਉ ਤੂੰ ਹੈ ਜਾਣਹਿ
jio hɛ tio tū̃ hɛ jāṇɛ́

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
gagan mɛ thāl rav čãd dīpak bane

ਤਾਰਿਕਾ ਮੰਡਲ ਜਨਕ ਮੋਤੀ
tārikā mãḍal jank motī

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ
sɛ́s tav nɛn nan nɛn hɛ tohe kɔ

ਸਹਸ ਮੂਰਤਿਨਨਾ ਏਕ ਤੋਹੀ
sɛ́s mūratnanā ek tohī

ਗੁਰ ਸਾਖੀ ਜੋਤਿ ਪਰਗਟੁ ਹੋਇ
gur sākhī jot pargaṭ hoe

ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ
har čarṇ kamal makrãd lóbit mano

ਅਨਦਿਨੋ ਮੋਹਿ ਆਹੀ ਪਿਆਸਾ
andino mohe āhī piāsā

ਤੇਰਾ ਸਮਝਣੁ ਤੂਹੈ ਜਾਣਹਿ
terā sámjaṇ tūhɛ jāṇɛ́

ਕਵਨੁ ਠਵਰ ਉਸ ਕਾ ਅਸਬਲੁ ਹੈ
kawan ṭhawar us kā asbal hɛ

ਜਹਾਂ ਦੂਜਾ ਭਾਉ ਹੈ ਤਹਾਂ ਕਿਆ ਜਾਣਾ ਹੈ
jahā̃ dūjā pā̀o hɛ tahā̃ kiā jāṇā hɛ

ਏਕੁ ਨਿਰੰਜਨੁ ਨਿਰੰਕਾਰ ਤਾਂ ਦੂਜਾ ਕਵਣੁ
ek nirãjan nirãkār tā̃ dūjā kawaṇ

ਦੂਜੀ ਮਾਇਆ ਜਗਤ ਚਿਤ ਵਾਸੁ
dūjī māiā jagt čit wās

ਕਾਮ ਕ੍ਰੋਧ ਅਹੰਕਾਰ ਬਿਨਾਸੁ
kām kród ahãkār binās

ਏਕੁ ਨਿਰੰਜਨੁ ਗੁਰਮੁਖਿ ਜਾਤਾ
ek nirãjan gurmukh jātā

ਦੂਜਾ ਮਾਰਿ ਸਬਦਿ ਪਛਾਤਾ
dūjā mār sabad pčhātā

ਰਾਹ ਦੋਵੈ ਖਸਮੁ ਏਕੋ ਜਾਣੁ
rā́ dowɛ khasm eko jaṇ

ਗੁਰ ਕੈ ਸਬਦਿ ਹੁਕਮੁ ਪਛਾਣੁ
gur kɛ sabad hukam pčhāṇ

**ਸੇਵਕ** sewak

ਨਾਂਵ ਪੁਲਿੰਗ
ਸੇਵਾ ਕਰਨ ਵਾਲਾ, ਦਾਸ, ਖਿਦਮਤਗਾਰ

**ਸੇਵਕੁ ਦਾਸੁ ਭਗਤੁ ਜਨੁ ਸੋਈ**
sewak dās pàgt jan soī

ਵਟਾਲੇ ਨਗਰ ਵਿਚ ਇਕ ਸਿਖ ਨੇ ਬਾਬਾ ਨਾਨਕ ਜੀ ਨੂੰ ਪ੍ਰਸ਼ਨ ਕੀਤਾ ਕਿ ਇਸ ਜਗਤ ਵਿਚ ਕਈ ਤਰ੍ਹਾਂ ਦੇ ਲੋਕ ਹਨ। ਕੋਈ ਗ੍ਰਹਸਤੀ ਹੈ, ਕੋਈ ਉਦਾਸੀ। ਕੋਈ ਰਾਮਦਾਸੀ ਹੈ, ਕੋਈ ਬੈਸਨਉ। ਕੋਈ ਜਪ ਤਪ ਕਰਦਾ ਹੈ, ਕੋਈ ਬ੍ਰਤ ਨੇਮ। ਇਹਨਾਂ ਵਿਚ ਕਰਤਾਰ ਦਾ ਸੇਵਕ ਕੌਣ ਹੈ ਜਿਸ ਦੀ ਸੇਵਾ ਦਰਗਾਹ ਵਿਚ ਕਬੂਲ ਹੁੰਦੀ ਹੈ। ਬਾਬਾ ਜੀ ਨੇ ਗੁਰ ਸ਼ਬਦ ਉਚਾਰਿਆ ਤੇ ਦੱਸਿਆ ਕਿ ਗੁਰਮੁਖ ਠਾਕੁਰ ਦਾ ਸੇਵਕ ਹੈ। ਉਹ ਆਪਣੇ ਕਰਤਾਰ ਬਿਨਾਂ ਕਿਸੇ ਹੋਰ ਦੀ ਸੇਵਾ ਨਹੀਂ ਕਰਦਾ। ਉਹ ਕਰਤਾਰ ਦੇ ਸੱਚੇ ਨਾਮ ਦੀ ਆਰਾਧਨਾ ਕਰਦਾ ਹੈ ਤੇ ਗੁਰ ਸ਼ਬਦ ਤੇ ਵੀਚਾਰ ਕਰਦਾ ਹੈ। ਉਹ ਸੱਚਾ ਤੇ ਸੁੱਚਾ ਕਾਦਰ ਆਪਣੇ ਸੱਚੇ ਦਰਬਾਰ ਵਿਚ ਬੈਠਾ ਹੈ। ਸੇਵਕ ਉਸ ਦੇ ਸਚੁ ਦਾ ਵਣਜਾਰਾ ਹੈ। ਗੁਰੂ ਦਾ ਸ਼ਬਦ ਸਚੁ ਦਾ ਨਿਸ਼ਾਨ ਹੈ। ਗੁਰੂ ਬਿਨਾਂ ਕਿਸੇ ਨੂੰ ਕੁਦਰਤ ਦੀ ਸੋਝੀ ਨਹੀਂ ਹੁੰਦੀ। ਉਹ ਪ੍ਰਭੂ ਹਰ ਖਿਨ ਵਿਚ, ਹਰ ਕਣ ਵਿਚ ਰਚਿਆ ਹੋਇਆ ਹੈ। ਉਸ ਦਾ ਦਰ, ਉਸ ਦਾ ਕਰਮ, ਧਰਮ, ਸੰਜਮ ਸੱਚਾ ਹੈ। ਉਸ ਦੇ ਸਚੁ ਵਿਚ ਸੇਵਕ ਰੱਤਿਆ ਰਹਿੰਦਾ ਹੈ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਵਟਾਲੇ ਨਗਰਿ ਮਹਿ ਬੈਠਾ ਹੈ, ਅਰੁ ਇਕੁ ਸਿਖੁ ਹੋਵਣ ਆਇਆ ਗੁਰੂ ਬਾਬੈ ਨਾਨਕ ਜੀ ਪਾਸਿ। **ਉਨਿ ਜੀ ਮਹਿ ਚਿਤਵਿਆ**, ਜਿ ਭਾਈ, ਕਿ ਕਿਛੁ ਖਬਰਿ ਪਰਮੇਸੁਰਿ ਕੇ ਦਰ ਕੀ ਹੈ, ਸਿ ਬਾਬਾ ਨਾਨਕੁ ਜਾਣਤਾ ਹੈ। ਅਰੁ ਪੁਛਿਆਂ ਹੋਇਆਂ ਕਹਤਾ ਭੀ ਹੈ! ਦੇਖਾਂ, ਏਕ ਬਾਰ ਮੈ ਭੀ ਜਾਇ ਕਰਿ ਪੂਛੋਂ, ਬਾਬੇ ਨਾਨਕ ਕਉ, ਜਿ ਬਾਬਾ ਨਾਨਕ ਜੀ ਜਿਤਨੇ ਪੰਥ ਹੈਂ, **ਜਿ ਕੋਈ ਪਰਮੇਸਰਿ ਕੀ ਸੇਵਾ ਕਰਤਾ ਹੈ**? ਦੇਖਾਂ, ਬਾਬਾ ਜੀ, ਦਰਿ ਪਰਮੇਸੁਰਿ ਕੇ ਥਾਇ ਕਿਸ ਕੀ ਪੜੀ? ਸੁ ਇਸਿ ਬਾਤ ਕਉ ਬਾਬਾ ਨਾਨਕ ਸਭ ਕਹਿ ਦੇਇਗਾ।" ਤਬ ਓਹੁ ਇਸ ਬਾਤ ਕੀ ਮਨਸਾ ਕਰਿ ਕਰਿ, ਗੁਰੂ ਬਾਬੇ ਨਾਨਕ ਪਾਸਿ ਆਇਆ। ਆਇ ਗੁਰੂ ਬਾਬੇ ਨਾਨਕ ਜੀ ਕਉ ਮਿਲਿਆ। **ਨਮਸਕਾਰੁ, ਡੰਡਉਤ, ਚਰਨ ਬੰਦਨਾ ਕਰੀ। ਗੁਰੂ ਬਾਬੇ ਜੀ ਕਉ**

**ਪ੍ਰਦਖਨਾ ਦੇ ਕੈ ਲੰਬੇ ਹੋਇ ਕੈ ਡੰਡਉਤ ਕਰੀ।** ਬਹੁੜਿ ਅਗ੍ਰ ਭਾਗ ਹੋਇ ਕੈ ਬੈਠਿ ਗੈਆ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "**ਪੁਰਖਾ ਭਲਾ ਹੈਂ**? ਕਹੈ ਜੀ, "**ਤੇਰੇ ਪ੍ਰਸਾਦਿ, ਆਜੁ ਭਲਾ**।" ਕਹੈ, "ਕਰਾਰ ਹੈ?" ਕਹੈ ਜੀ, "**ਤੇਰੇ ਦਰਸਨਿ ਦੇਖਿਐ ਕਰਾਰੁ ਹੈ**"। ਤਬ ਉਸ ਕਉ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਜਿਤੁ ਮਨਸਾ ਤੂ ਆਇਆ ਹੈ, ਜਿ ਕਿਛੁ ਤੇਰੇ ਜੀ ਹੈ, ਸਿ ਤੂ ਕਹੁ, ਡਰਹਿ ਮਤ। ਮੈ ਖੁਸੀ ਹਾਂ।" ਤਬ ਉਨਿ ਦੋਨੋ ਹਥਿ ਜੋੜਿ ਕਰਿ ਬੇਨਤੀ ਕੀਤੀ ਜਿ, "ਬਾਬਾ ਜੀ ਸਲਾਮਤਿ ਏਕ ਬੇਨਤੀ ਹੈ। ਦਿਖਾ ਜੀ, ਜੋਗ ਕਾ ਪੰਥੁ ਹੈ; ਸੰਨਿਆਸ ਕਾ ਪੰਥ ਹੈ; ਕੋਈ ਬ੍ਰਹਮਣੁ ਕਹਾਵਤਾ ਹੈ; ਕੋਈ ਉਦਾਸੀ ਕਹਾਵਤਾ ਹੈ; ਕੋਈ ਗ੍ਰਹਸਤੀ ਕਹਾਵਤਾ ਹੈ; ਕੋਈ ਜਤੀ ਕਹਾਵਤਾ ਹੈ; ਕੋਈ ਰਾਮਦਾਸੁ ਕਹਾਵਤਾ ਹੈ; ਕੋਈ ਬੈਸਨਉ ਕਹਾਵਤਾ ਹੈ: **ਕੋਈ ਜਪ ਤਪੁ ਕਰਤਾ ਹੈ**: **ਕੋਈ ਉਰਧ ਤਪੁ ਕਰਤਾ ਹੈ**: **ਕੋਈ ਬ੍ਰਤ ਨੇਮ ਕਰਤਾ ਹੈ; ਕੋਈ ਨਿਰਾਹਾਰ ਰਹਤਾ ਹੈ; ਕੋਈ ਦੂਧਾ ਧਾਰੀ ਕਹਾਵਤਾ ਹੈ**। ਜਿ ਕੋਈ ਕੈਸੀ ਹੀ ਸੇਵਾ ਕਰਤਾ ਹੈ, ਅਰੁ ਕੋਈ ਪੰਡਿਤੁ ਕਹਾਵਤਾ ਹੈ। ਦੇਖਾਂ, ਉਨਾਂ ਬੀਚਿ ਥੀਂ **ਸੇਵਾ ਕਿਸੁ ਕੀ ਥਾਇ ਪੜੀ**?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜੀ:-

**ਸੇਵਕੁ ਦਾਸੁ ਭਗਤੁ ਜਨੁ ਸੋਈ ॥**
**ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥**
**ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥**
**ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ 1 ॥**
**ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥**
**ਗੁਰਮੁਖਿ ਸਾਚੇ ਸਾਚੈ ਦਰਬਾਰਿ ॥ 1 ॥ ਰਹਾਉ॥**
**ਸਚਾ ਅਰਜੁ ਸਚੀ ਅਰਦਾਸਿ ॥**
**ਮਹਲੀ ਖਸਮੁ ਸੁਣੇ ਸਾਬਾਸਿ ॥**
**ਸਚੈ ਤਖਤਿ ਬੁਲਾਵੈ ਸੋਇ ॥**
**ਦੇ ਵਡਿਆਈ ਕਰੇ ਸੁ ਹੋਇ ॥ 2 ॥**
**ਤੇਰਾ ਤਾਣੁ ਤੂਹੈ ਦੀਬਾਣੁ ॥**
**ਗੁਰ ਕਾ ਸਬਦੁ ਸਚੁ ਨੀਸਾਣੁ ॥**
**ਮੰਨੇ ਹੁਕਮੁ ਸੁ ਪਰਗਟੁ ਜਾਇ ॥**
**ਸਚੁ ਨੀਸਾਣੈ ਠਾਕ ਨ ਪਾਇ ॥ 3 ॥**
**ਪੰਡਿਤ ਪੜਹਿ ਵਖਾਣਹਿ ਵੇਦੁ ॥**
**ਅੰਤਰਿ ਵਸਤੁ ਨ ਜਾਣਹਿ ਭੇਦੁ ॥**
**ਗੁਰ ਬਿਨੁ ਸੋਝੀ ਬੂਝ ਨ ਹੋਇ ॥**
**ਸਾਚਾ ਰਵਿ ਰਹਿਆ ਪ੍ਰਭੁ ਸੋਇ ॥ 4 ॥**
**ਕਿਆ ਹਉ ਆਖਾ ਆਖਿ ਵਖਾਣੀ ॥**
**ਤੂੰ ਆਪੇ ਜਾਣਹਿ ਸਰਬ ਵਿਡਾਣੀ ॥**
**ਨਾਨਕ ਏਕੋ ਦਰੁ ਦੀਬਾਣੁ ॥**
**ਗੁਰਮੁਖਿ ਸਾਚੁ ਤਹਾ ਗੁਦਰਾਣੁ ॥ 5 ॥ 21 ॥**

[ਆਸਾ ਮਹਲਾ ੧ ਘਰ ੨ ਚਉਪਦੇ।੨੧।(੩੫੫)]

ਤਬ ਓਹੁ ਸਿਖੁ ਪੈਰੀ ਪੈਆ। ਉਨਿ ਬੇਨਤੀ ਕੀਤੀ ਜਿ, "**ਬਾਬਾ ਜੀ**

**ਸਲਾਮਤਿ ਓਹੁ ਦੀਬਾਨੁ ਸਚ ਦਾ ਅਤੈ ਅਸੀ ਝੂਠੇ ਹਹ।** ਤੇਰੀ ਸਰਨਿ ਪਏ ਹਹ। **ਜਿਉ ਜਾਣਹਿ ਤਿਉ ਕਰਿ ਜੀ।** ਤੇਰੀ ਸਰਨਿ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਖਰਿਆਂ ਨੂੰ ਤਾਂ ਸਭ ਕੋਈ ਚਲਾਇਦਾ ਹੈ, **ਪਰੁ ਅਮਰੁ ਸੋਈ ਜਿ ਖੋਟਿਆਂ ਨੂੰ ਚਲਾਏ।**" ਤਬ ਸੰਗਤਿ ਸਭਾ ਗੁਰੂ ਬਾਬੇ ਜੀ ਕੀ ਪੈਰੀ ਪਈ।

ਮਿਹਰਬਾਨ ਵਾਲੀ ਜਨਮ ਸਾਖੀ, ੧੯੭-੧੯੮

ਸੇਵਕ
sewak

ਉਨਿ ਜੀ ਮਹਿ ਚਿਤਵਿਆ
un jī mέ čitwiā

ਜਿ ਕੋਈ ਪਰਮੇਸਰਿ ਕੀ ਸੇਵਾ ਕਰਤਾ ਹੈ
je koī parmesar kī sewā kartā hɛ

ਨਮਸਕਾਰੁ, ਡੰਡਉਤ, ਚਰਨ ਬੰਦਨਾ ਕਰੀ
namaskār ḍãḍɔt čarn bãdnā karī

ਗੁਰੂ ਬਾਬੇ ਜੀ ਕਉ ਪ੍ਰਦਖਨਾ ਦੇ ਕੈ ਲੰਬੇ ਹੋਇ ਕੈ ਡੰਡਉਤ ਕਰੀ
gurū bābe jī kɔ pardakhnā de kɛ lãbe hoe kɛ ḍãḍɔt karī

ਪੁਰਖਾ ਭਲਾ ਹੈਂ
purkhā pàlā hɛ̃

ਤੇਰੇ ਪ੍ਰਸਾਦਿ, ਆਜੁ ਭਲਾ
tere prasād āj pàlā

ਤੇਰੇ ਦਰਸਨਿ ਦੇਖਿਐ ਕਰਾਰੁ ਹੈ
tere darsan dekhiɛ krār hɛ

ਕੋਈ ਜਲ ਤਪੁ ਕਰਤਾ ਹੈ
koī jal tap kartā hɛ

ਕੋਈ ਉਰਧ ਤਪੁ ਕਰਤਾ ਹੈ
koī úrd tap kartā hɛ

ਕੋਈ ਬ੍ਰਤ ਨੇਮ ਕਰਤਾ ਹੈ
koī brat nem kartā hɛ

ਕੋਈ ਨਿਰਾਹਾਰ ਰਹਤਾ ਹੈ
koī nirāhār rέtā hɛ

ਕੋਈ ਦੂਧਾ ਧਾਰੀ ਕਹਾਵਤਾ ਹੈ
koī dū́dā tā̀rī kahāwtā hɛ

ਸੇਵਾ ਕਿਸੁ ਕੀ ਥਾਇ ਪੜੀ
sewā kis kī thāe paṛī

ਸੇਵਕੁ ਦਾਸੁ ਭਗਤੁ ਜਨੁ ਸੋਈ
sewak dās pàgt jan soī

ਠਾਕੁਰ ਕਾ ਦਾਸੁ ਗੁਰਮੁਖਿ ਹੋਈ
ṭhākur kā dās gurmukh hoī

ਤਿਸੁ ਬਿਨੁ ਦੂਜਾ ਅਵਰੁ ਨ ਕੋਈ
tis bin dūjā awar na koī

ਸਾਚੁ ਨਾਮੁ ਗੁਰ ਸਬਦਿ ਵੀਚਾਰਿ

sāč nām gur sabad wīčār

ਗੁਰਮੁਖਿ ਸਾਚੇ ਸਾਚੈ ਦਰਬਾਰਿ
gurmukh sāče sāčɛ darbār

ਸਚੈ ਤਖਤਿ ਬੁਲਾਵੈ ਸੋਇ
saččɛ takht bulāwɛ soe

ਦੇ ਵਡਿਆਈ ਕਰੇ ਸੁ ਹੋਇ
de waḍiāī kare so hoe

ਗੁਰ ਕਾ ਸਬਦੁ ਸਚੁ ਨੀਸਾਣੁ
gur kā sabad sač nīsāṇ

ਗੁਰ ਬਿਨੁ ਸੋਝੀ ਬੂਝ ਨ ਹੋਇ
gur bin sójī bū̃j na hoe

ਸਾਚਾ ਰਵਿ ਰਹਿਆ ਪ੍ਰਭੁ ਸੋਇ
sāčā rav rɛ́ā práb soe

ਬਾਬਾ ਜੀ ਸਲਾਮਤਿ ਓਹੁ ਦੀਬਾਨੁ ਸਚ ਦਾ ਅਤੈ ਅਸੀ ਝੂਠੇ ਹਹ
bābā jī slāmat ó dībān sač dā atɛ asī čū̃ṭhe hɛ

ਜਿਉ ਜਾਣਹਿ ਤਿਉ ਕਰਿ ਜੀ
jiɔ jāṇɛ́ tiɔ kar jī

ਪਰੁ ਅਮਰੁ ਸੋਈ ਜਿ ਖੋਟਿਆਂ ਨੂੰ ਚਲਾਏ
par amar soī je khoṭiā̃ nū̃ čalāe

**ਸੇਵਾ** sewā

ਨਾਂਵ ਇਸਤਰੀਲਿੰਗ
ਸਾਧਨਾ, ਸੰਜਮ, ਸਹਿਜ

**ਸੇਵਾ ਸੁਰਤਿ ਸਬਦਿ ਚਿਤੁ ਲਾਏ**
sewā surt sabad čit lāe

ਚੰਗੇ ਕਰਮਾਂ ਨਾਲ ਸਤਿਗੁਰ ਦਾ ਮੇਲ ਹੁੰਦਾ ਹੈ।ਗੁਰ ਸ਼ਬਦ ਵਿਚ ਸੁਰਤਿ ਲਾ ਕੇ ਗੁਰਮੁਖ ਆਪਣੇ ਕਾਦਰ ਦੀ ਕੁਦਰਤ ਵਿਚ ਚਿਤ ਲਾਉਂਦਾ ਹੈ।ਗੁਰਮਤਿ ਰਾਹੀਂ ਉਸ ਨੂੰ ਪਰਗਾਸ ਹੁੰਦਾ ਹੈ। ਉਹ ਗੁਰਬਾਣੀ ਵਿਚ ਅਨਦਿਨ, ਹਰ ਵੇਲੇ ਧਿਆਨ ਕਰਦਾ ਹੈ।ਉਸ ਨੂੰ ਸਤਿਗੁਰ ਦੇ ਅਦੁੱਤੀ ਸਚਿ ਦੇ ਰਹੱਸ ਦੀ ਸੋਝੀ ਹੁੰਦੀ ਹੈ।ਉਸ ਦਾ ਦਰਵਾਜ਼ਾ ਖੁਲ੍ਹ ਜਾਂਦਾ ਹੈ ਤੇ ਉਸ ਨੂੰ ਲੋਕ ਪਰਲੋਕ ਦੀ ਸੋਝੀ ਆ ਜਾਂਦੀ ਹੈ।ਗੁਰ ਸੇਵਾ ਵਿਚ ਸੁਖ ਪਾਉਂਦਾ ਹੈ।ਉਸ ਦਾ ਜੀਵਨ ਮਰਨਾ ਓਸੇ ਕਰਤਾਰ ਦੇ ਲੇਖੇ ਲਗਦਾ ਹੈ।

ਮਾਝ ਮਹਲਾ ੩ ਘਰੁ ੧ ॥ ਕਰਮੁ ਹੋਵੈ ਸਤਿਗੁਰੂ ਮਿਲਾਏ ॥ **ਸੇਵਾ ਸੁਰਤਿ ਸਬਦਿ ਚਿਤੁ ਲਾਏ** ॥ ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ ਤਨੁ ਮਨੁ ਖੋਜੇ ਤਾ ਨਾਉ ਪਾਏ ॥ **ਧਾਵਤੁ ਰਾਖੈ ਠਾਕਿ ਰਹਾਏ** ॥ ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ

ਭਗਤਿ ਕਰਾਵਣਿਆ ॥ ੨ ॥ ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥ **ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ** ॥ ੩ ॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ **ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ** ॥ ੪ ॥ **ਪਾਪ ਪੁੰਨ ਕੀ ਸਾਰ ਨ ਜਾਣੀ** ॥ ਦੂਜੈ ਲਾਗੀ ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥ ੫ ॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥ **ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ** ॥ ੬ ॥ ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥ ੭ ॥ ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਨਾਨਕ ਨਾਮੁ ਧਿਆਇ ਸਦਾ ਤੂੰ **ਜੰਮਣੁ ਮਰਣੁ ਸਵਾਰਣਿਆ** ॥ ੮ ॥ ੧ ॥ ੨ ॥

ਅ.ਗ.ਮ.੩, ੧੧੦

ਸੇਵਾ
sewā

ਸੇਵਾ ਸੁਰਤਿ ਸਬਦਿ ਚਿਤੁ ਲਾਏ
sewā surt sabad čit lāe

ਗੁਰਮਤੀ ਪਰਗਾਸੁ
gurmatī pargās

ਧਾਵਤੁ ਰਾਖੈ ਠਾਕਿ ਰਹਾਏ
tā̀wat rākhɛ ṭhāk rahāe

ਨਉ ਦਰਵਾਜੇ ਦਸਵੈ ਮੁਕਤਾ
nɔ̃ darwāze daswɛ muktā

ਅਨਹਦ ਸਬਦੁ ਵਜਾਵਣਿਆ
anhad sabad wjāwaṇiā

ਅਨਦਿਨੁ ਸਦਾ ਰਹੈ ਰੰਗਿ ਰਾਤਾ
anadin sadā rahɛ rãg rātā

ਦਰਿ ਸਚੈ ਸੋਝੀ ਪਾਵਣਿਆ
dar saččɛ sójī pāwaṇiā

ਪਾਪ ਪੁੰਨ ਕੀ ਸਾਰ ਨ ਜਾਣੀ
pāp pũn kī sār na jāṇī

ਦੂਜੈ ਲਾਗੀ ਭਰਮਿ ਭੁਲਾਣੀ
dūjɛ lāgī pàrm pùlāṇī

ਅਗਿਆਨੀ ਅੰਧਾ ਮਗੁ ਨ ਜਾਣੈ
agiānī ā̃́dā mag na jāṇɛ

ਹਉਮੈ ਮੇਰਾ ਠਾਕਿ ਰਹਾਇਆ
hɔmɛ merā ṭhāk rahāiā

ਗੁਰ ਸਾਖੀ ਮਿਟਿਆ ਅੰਧਿਆਰਾ

gur sākhī miṭiā ādiārā

**ਬਜਰ ਕਪਾਟ ਖੁਲਾਵਣਿਆ**
bajar kapāṭ khulāwaṇiā

**ਜੰਮਣੁ ਮਰਣੁ ਸਵਾਰਣਿਆ**
jāmaṇ marṇ swāraṇiā

## ਸੇਵਾ sewā

ਨਾਂਵ ਇਸਤਰੀ ਲਿੰਗ
ਮਨ, ਤਨ, ਧਨ ਨਾਲ ਸਤਿਗੁਰ ਦੀ ਸੱਚੀ, ਸੁੱਚੀ ਕਾਰ

### ਸਤਿਗੁਰੂ ਦੀ ਸੇਵਾ ਵਿਚ ਜੀਵਨ
satgurū dī sewā wič jīwan

ਜਿਹੜੇ ਗੁਰਮੁਖ ਸਤਿਗੁਰੂ ਦੀ ਸੇਵਾ ਵਿਚ ਜੀਵਨ ਬਿਤਾਉਂਦੇ ਹਨ, ਉਹ ਇਸ ਭਵਜਲ ਨੂੰ ਪਾਰ ਕਰ ਲੈਂਦੇ ਹਨ। ਕਰਤਾਰ ਦੀ ਮਿਹਰ ਨਾਲ, ਉਸ ਦੀ ਨਦਰ ਨਾਲ ਗੁਰਮੁਖ ਤਰ ਜਾਂਦਾ ਹੈ। ਉਸ ਕਰਤਾਰ ਦੇ ਬੋਹਿਥ ਬਿਨਾਂ ਮਨਮੁਖ ਡੁਬ ਜਾਂਦਾ ਹੈ। ਉਸ ਕਾਦਰ ਬਿਨਾਂ ਹੋਰ ਕੋਈ ਨਹੀਂ। ਉਸ ਦਾ ਨੀਸਾਣ ਸਚੁ ਹੈ। ਉਹ ਸਚੁ ਦੇ ਬ੍ਰਹਮੰਡ ਵਿਚ ਸੱਚੀ ਕਾਰ ਕਰਦਾ ਹੈ। ਉਸ ਦੇ ਸਚੁ ਵਿਚ, ਉਸ ਦੀ ਸੇਵਾ ਵਿਚ ਗੁਰਮੁਖ ਉਸ ਦੇ ਹੁਕਮ ਵਿਚ ਰਹਿੰਦਾ ਹੈ, ਵਿਚਰਦਾ ਹੈ। ਗੁਰਮੁਖ ਨੂੰ ਦਰਗਾਹ ਵਿਚ ਮਾਣ ਮਿਲਦਾ ਹੈ, ਆਪਣੇ ਪ੍ਰੀਤਮ ਪ੍ਰਭੂ ਨਾਲ ਮੇਲ ਹੁੰਦਾ ਹੈ। ਉਸ ਦੇ ਹੁਕਮ ਵਿਚ ਗੁਰਮੁਖ ਗੁਰ ਸ਼ਬਦ ਨੂੰ ਪਹਿਚਾਣਦਾ ਹੈ, ਉਸ ਨੂੰ ਉਸ ਦੇ ਨਾਮ ਦੇ ਸਿਮਰਨ ਨਾਲ ਗੁਰਮੁਖ ਨੂੰ ਸੰਤੋਖ ਆਉਂਦਾ ਹੈ, ਉਹ ਉਸ ਦੇ ਸਚੁ ਦੇ ਸੰਜਮ ਵਿਚ ਰਹਿੰਦਾ ਹੈ। ਉਹ ਗੁਰਮੁਖ ਧੰਨ ਹੈ ਜਿਹੜਾ ਪ੍ਰਭੂ ਦਾ ਸਿਮਰਨ ਕਰਦਾ ਹੈ। ਉਹ ਗੁਰਮੁਖ ਧੰਨ ਹੈ ਜਿਹੜਾ ਉਸ ਦੀ ਸਿਫਤ ਸਾਲਾਹ ਵਿਚ, ਉਸ ਦੀ ਸੇਵਾ ਵਿਚ ਲਿਖਦਾ, ਪੜ੍ਹਦਾ, ਸਹਿਜ ਵਿਚ ਸਤਿ ਸੰਤੋਖ ਦੀ ਅਵੱਸਥਾ ਵਿਚ ਜੀਵਨ ਬਿਤਾਉਂਦਾ ਹੈ।

ਤਬ ਦਿਨ ਦੋਇ ਤੀਨਿ ਗੁਰੂ ਬਾਬਾ ਨਾਨਕ ਜੀ ਲਹੌਰ ਮਹਿ ਰਹੇ। ਤਬ ਲੋਕ ਸਹਰ ਕੇ ਜਿ ਆਇ ਭੀੜ ਕਰਹਿ, ਤਿਸ ਤੇ ਗੁਰੂ ਬਾਬੇ ਜੀ ਕਉ ਏਹ ਬਾਤ ਖੁਸੀ ਨ ਆਵੈ ਤਿਸ ਤੇ ਗੁਰੂ ਬਾਬਾ ਜੀ ਫੇਰਿ ਕਰਤਾਰ ਪੁਰਿ ਆਏ। ਤਬ ਦਿਨ ਕਿਤਨੇ ਕਿ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਧਰਮ ਸਾਲਾ ਬੀਚਿ ਬੈਠਾ ਹੈ, ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਹਿਆ ਜਿ, "ਰਾਮਕ੍ਰਿਸ਼ਨ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ ਜੀ ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਆਈਐ ਜੀ"। ਤਬ ਉਨਹੁ ਰਾਮ ਜਨਹੁ ਰਾਮ ਕ੍ਰਿਸ਼ਨ ਕਹਿ ਕਰਿ, ਡੰਡਉਤ ਨਮਸਕਾਰੁ ਕਰਿ ਕਰਿ ਬੈਠਿ ਗਏ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ? ਬੈਸਨੋ ਜੀ ਕਲਿਆਣ ਹੈ ਜੀ"। ਤਬ ਉਨਹੁ ਕਹਿਆ ਜਿ, "ਜੀ, ਆਜੁ ਆਨੰਦੁ ਹੈ ਜੀ, ਤੇਰੇ ਦਰਸਨਿ ਦੇਖਿਐ"। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ

ਲੋਕਹੁ ਬੇਨਤੀ ਕਰੀ, ਜਿ, "ਗੁਰੂ ਬਾਬਾ ਨਾਨਕ ਜੀ ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਉ ਕਹਹਿ"। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "**ਭਲਾ ਹੋਵੈ ਜੀ, ਜਿ ਕਿਛੁ ਜੀ ਹੈ; ਸੁ ਕਹੀਐ ਜੀ"**। ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਬਲਿਹਾਰ ਜਾਂ ਜੀ। **ਦਿਖਾ ਏਹੁ ਜੀਉ ਜਿ ਹੈ, ਸੁ ਬਿਖਈ ਹੈ ਜੀ।** ਏਹੁ ਪਾਪੀ ਜੀਉ ਜਿ ਤਰੈ, ਸੁ ਕਿਤੁ ਲਗਿ ਤਰੈ? ਅਹੁ ਜੀ ਵੇਦ ਭੀ ਕਹਤੇ ਹੈ, ਅਰੁ ਸਾਧ ਭੀ ਕਹਤੇ ਹੈ ਜਿ **ਆਗੇ ਭੈਜਲੁ ਹੈ, ਸਿ ਖਰਾ ਕਠਨੁ ਹੈ**। ਓਹੁ ਜਿ ਲੰਘੀਐ, ਸੁ ਕਿਉ ਕਰਿ ਲੰਘੀਐ?" ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲੀ ਜਿ:-

**ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥**
**ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥**
**ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥ 1 ॥**
**ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥**
**ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥1॥ਰਹਾਉ॥ ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥**
**ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥**
**ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥2॥**
**ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥**
**ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁਪਛਾਣ॥**
**ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ॥3॥ ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥**
**ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥**
**ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥4 ॥**
**ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥**
**ਹੁਕਮੇ ਬੰਨ੍ਹਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥**
**ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥ 5 ॥**
**ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥**
**ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥**
**ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥6॥ ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥**
**ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥**
**ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ॥7॥ ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ॥**
**ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥**
**ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ॥8 ॥3॥**

[ਸੋਰਠ ਮਹਲਾ ੧ ਘਰ ੧ ਅਸਟਪਦੀਆ।੩।(੬੩੬)]

ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਜੀ ਕੇ ਸਿਖ ਭਏ, ਨਾਨਕ ਪੰਥੀ ਹੂਏ।

ਮਿਹਰਬਾਨ ਵਾਲੀ ਜਨਮ ਸਾਖੀ, ੨੦੮

ਸੇਵਾ

sewā

ਭਲਾ ਹੋਵੈ ਜੀ, ਜਿ ਕਿਛੁ ਜੀ ਹੈ; ਸੁ ਕਹੀਐ ਜੀ

pàlā howɛ jī je kičǔ jī hɛ so kahīɛ jī

ਦਿਖਾ ਏਹੁ ਜੀਉ ਜਿ ਹੈ, ਸੁ ਬਿਖਈ ਹੈ ਜੀ

dikhā eho jīo je hɛ so bikhaī hɛ jī

ਆਗੇ ਭੈਜਲੁ ਹੈ, ਸਿ ਖਰਾ ਕਠਨੁ ਹੈ

āge pɛ̀jal hɛ se kharā kaṭhan hɛ

ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ

jínī satgur sewiā piāre tin ke sāth tare

ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ

tínā ṭhāk na pāīɛ piāre ãmrit rasan hare

ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ

wiṇ bohith pɛ̀ ḍubbīɛ piāre kā̀dī pāe kahā

ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ

mere práb sālāhan se pàle piāre sabad rate rãg hoe

ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ

pat parwānā sāč kā piāre nām saččā nīsāṇ

ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ

gurmukh dargɛ́ jāṇīɛ piāre čalɛ kāraj sār

ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ

hukme sabad pačhāṇīɛ piāre dargɛ́ pɛ́dā jāe

ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ

hukme pàwɛ pawā̀īɛ piāre awgaṇ muṭhī roe

ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ

tàn lekhārī nānkā piāre sāč likhɛ ur tā̀r

**ਸੇਵਾ** sewā

ਨਾਂਵ ਇਸਤਰੀ

ਉਪਾਸਨਾ, ਖਿਦਮਤ

## ਗੁਰ ਸ਼ਬਦ ਦਾ ਸਿਮਰਨ ਸਭ ਤੋਂ ਵੱਡੀ ਸੇਵਾ

gur šabad dā simran sáb tõ waḍḍī sewā

ਵੱਡੇ ਭਾਗਾਂ ਨਾਲ ਸੇਵਕ ਨੂੰ ਸਤਿਗੁਰੂ ਮਿਲਦਾ ਹੈ ਜਿਸ ਦੀ ਸੇਵਾ ਵਿਚ, ਜਿਸ ਦੀ ਚਾਕਰੀ ਵਿਚ ਸੇਵਕ ਆਪਣਾ ਜੀਵਨ ਬਿਤਾਉਂਦਾ ਹੈ। ਉਸ ਠਾਕਰ ਦੀ ਸੇਵਾ ਵਿਚ ਗੁਰ ਸ਼ਬਦ ਦਾ ਸਿਮਰਨ ਸਭ ਤੋਂ ਵੱਡੀ ਸੇਵਾ ਹੈ, ਰੂੜੀ ਸੇਵਾ ਹੈ। ਉਸ ਕਰਤਾਰ ਦੇ ਭਾਣੇ ਵਿਚ ਸੇਵਕ ਰਹਿੰਦਾ ਹੈ। ਜਿਵੇਂ ਉਹ ਰਖਦਾ ਹੈ, ਓਸੇ ਤਰਾਂ ਹੀ ਭਾਣਾ ਮੰਨਦਾ ਹੈ। ਉਸ ਦੇ ਸਚੁ ਵਿਚ ਅੰਤਰ ਧਿਆਨ ਹੋ ਕੇ ਸੇਵਕ ਵਡਿਆਈ ਪਾਉਂਦਾ ਹੈ। ਉਹ ਆਪ ਹੀ ਕਰਣ ਕਰਾਵਣਹਾਰ ਹੈ। ਉਹ ਆਪ ਹੀ ਆਪਣੀ ਕੁਦਰਤ ਦੀ ਥਾਹ ਲੈਂਦਾ ਹੈ। ਮਨਮੁਖਾਂ ਨੂੰ ਨਿਤ ਤੋਟਾਂ ਖਾਂਦੀਆਂ ਹਨ। ਉਹ ਅੰਧੇਰੇ ਵਿਚ ਰਹਿੰਦੇ ਹਨ। ਉਹਨਾਂ ਨੂੰ ਸਤਿਗੁਰ ਚਿਤ ਨਹੀਂ ਆਉਂਦਾ। ਜਿਸ ਸੇਵਕ ਤੇ ਸਤਿਗੁਰੂ ਨਿਹਾਲ ਹੁੰਦਾ ਹੈ, ਉਸ ਦੀ ਜੋਤ ਨਾਲ ਜੋਤ ਮਿਲਦੀ ਹੈ। ਉਹ ਸਦਾ ਨਿਰਾਲਮ ਰਹਿੰਦਾ ਹੈ।

ਤਬ ਉਸੁ ਨਗਰੁ ਤੇ ਗੁਰੂ ਬਾਬਾ ਨਾਨਕੁ ਜੀ ਆਵਤੇ ਆਵਤੇ ਬੀਕਾਨੇਰਿ ਤੇ ਪਰੈ ਰਾਜਪੂਤਾਂ ਕੀ ਧਰਤੀ ਏਕ ਨਗਰਿ ਮਹਿ ਆਇ ਬਸੇ। **ਤਬ ਉਸੁ ਨਗਰ ਮਹਿ ਲੋਗ ਖਰੇ ਭਲੇ ਥੇ,** ਗੋਬਿੰਦ ਲੋਕ ਬੈਸਨਉ ਹਿੰਦੂ ਕੇ ਨੇਮ ਧਰਮ ਮਹਿ ਖਰੇ ਭਲੇ ਥੇ ਧਰਮਿਆਤਮੇ ਲੋਕ। ਊਹਾਂ ਗੁਰੂ ਬਾਬਾ ਨਾਨਕੁ ਜੀ ਆਏ ਬਸੇ। **ਤਬ ਲੋਕਾਂ ਪਾਸਿ ਬਾਤ ਚਲੀ** ਜਿ, "ਉਹੁ ਨਾਨਕੁ ਭਗਤੁ ਜਿ ਕਹਤੇ ਥੇ ਅਤੀਤ, ਭਗਤ, ਭਗਵਾਨ, ਮੁੰਡੀਏ ਗੋਬਿੰਦ ਲੋਕ, ਜਿ ਨਾਨਕੁ ਬੇਦੀ ਖਤ੍ਰੀ ਦਉਲਤ ਖਾਨ ਕਾ ਮੋਦੀ ਡੇਰਾ ਲੁਟਾਇ ਨਿਕਲਿਆ ਹੈ ਸੁ ਈਹਾਂ ਆਇਆ ਹੈ"। **ਲੋਕੁ ਬਹੁਤੁ ਦਰਸਨ ਦੇਖਣ ਕੀ ਨਿਮਿਤਿ ਆਏ**, ਆਈਕੈ ਲਾਗੈ ਦਰਸਨੁ ਗੁਰੂ ਬਾਬੇ ਜੀ ਕਾ ਕਰਨੈ। ਬਹੁਤੁ ਲੋਕੁ ਗੁਰੂ ਬਾਬੇ ਪਾਸਿ ਆਏ ਜੁੜਿ ਬੈਠੇ ਦਰਸਨ ਦੇਖਣੇ ਕੰਉ। ਤਬ ਜਿਉਂ ਗੁਰੂ ਬਾਬਾ ਨਾਨਕੁ ਜੀ ਬੈਠਾ ਹੈ, ਲੋਕ ਬਹੁਤੁ ਬੈਠੇ ਹੈਂ, ਤਿਉਂ ਗੁਰੂ ਬਾਬੇ ਪਹਿ ਇਕਿ ਭਲੇ ਚੰਗੇ ਗਿਆਨੀ ਪੁਰਖ ਗੋਬਿੰਦ ਲੋਕ ਆਇ ਗਏ, ਤਿਨਹੁ ਆਂਇ ਕਹਿਆ ਜਿ, "ਰਾਮ ਰਾਮ, ਗੁਰੂ ਬਾਬਾ ਨਾਨਕੁ ਜੀ! ਰਾਮ ਰਾਮ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਜੀ! ਬੈਠੀਐ ਜੀ! ਬਲਿਹਾਰਿ ਜਾਂ, ਆਈਐ ਜੀ!" ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ, ਰਾਮ ਰਾਮ

ਕਹਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ, ਬੈਸਨਉ! ਕਲਿਆਣੁ ਹੈ ਜੀ?" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਅਜੁ ਭਲੇ ਹੈਂ ਜੀ, **ਤੇਰੈ ਦਰਸਨ ਦੇਖਿਐ ਭਲੇ ਹੈਂ ਜੀ, ਸਰਬ ਕਲਿਆਣ ਹੈ ਜੀ**, ਤੁਮਾਰਾ ਦਰਸਨੁ ਕੀਆ ਹਉਂ ਅਤਿ ਭਲੇ ਹੈਂ ਜੀ"। ਤਬ ਘੜੀ ਏਕੁ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕੁ ਬੇਨਤੀ ਹੈ ਜੀ, ਜਿ ਆਗਿਆ ਹੋਇ ਤਬ ਕਹਹਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ ਕਿਛੁ ਤੁਮਾਰੈ ਮਨ ਮਹਿ ਹੈ ਸੋਈ ਕਹੀਐ ਜੀ!" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ! ਇਹੀ ਬੇਨਤੀ ਹੈ ਜੀ ਜਿ ਦਿਖਾ, ਜਿਤਨੀ ਪਰਮੇਸੁਰ ਜੀ ਕਿਛੁ ਸੇਵਾ ਰਚੀ ਹੈ, **ਸਭਸ ਸੇਵਾ ਸਕਰਮ ਸੁਕ੍ਰਿਤ ਮਹਿ ਸਭਸ ਸੇਵਾ ਤੇ ਰੂੜੀ ਸੇਵਾ ਕਵਣ ਸੀ ਹੈ ਜਿ ਕਰੀਐ?** ਬਾਬਾ ਨਾਨਕ ਜੀ! ਜਿਤੁ ਸੇਵਾ ਪਰਮੇਸੁਰੁ ਜੀ ਪਾਈਐ, ਸਾਈ ਰੂੜੀ ਸੇਵਾ ਹੈ, ਸਾਈ ਬਤਾਈਐ ਜੀ?" ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਣੀ ਬੋਲੀ ਜਿ:-

**ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥**
**ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ॥1॥**
**ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ॥**
**ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥1॥ ਰਹਾਉ॥**
**ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥**
**ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ॥2॥**
**ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥**
**ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥ 3 ॥**
**ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥**
**ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥4॥**
**ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥**
**ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥ 5 ॥**
**ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥**
**ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥ 6 ॥**
**ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ॥**
**ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ ॥ 7 ॥**
**ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ॥**
**ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ॥8॥19॥**

[ਆਸਾ ਕਾਫੀ ਮਹਲਾ ੧ ਘਰ ੮ ਅਸਟਪਦੀਆ।੧੯।(੪੨੧)]

**ਏਹੁ ਬਾਤ ਏਵ ਹੈ।** ਭਾਈ ਜੀ! ਜਿਨ ਕਉ ਪਰਮੇਸਰ ਮਿਲਤਾ ਹੈ ਤਿਨ ਕੀ

ਏਹੁ ਗਤਿ ਹੈ ਅਠੇ ਪਹਰ ਉਨ ਕੰਉ ਗੁਰੂ ਕਿਆਂ ਚਰਨਾਂ ਹੀ ਕਾ ਧਿਆਨ ਹੈ। ਭਾਈ ਜੀ! ਏਹੁ ਕਥਾ ਏਵ ਹੈ। **ਜਿਸ ਕੰਉ ਪਰਮੇਸੁਰ ਜੀ ਦਇਆਲੁ ਹੋਇ, ਸੋਈ ਪਾਵੈ"।** ਤਬ ਉਨਹੁ ਗੋਬਿੰਦ ਲੋਕਹੁ ਗੁਰੂ ਬਾਬੇ ਨਾਨਕ ਜੀ ਕੇ ਚਰਨ ਪਕੜੇ; ਗੁਰੂ ਕੇ ਸਿਖ ਭਏ; ਗੁਰੂ ਗੁਰੂ ਲਾਗੇ ਸਿਮਰਣੈ; ਉਨ ਕੈ ਮਨਿ ਸੰਤੋਖੁ ਆਇਆ; ਨਾਨਕ ਪੰਥੀ ਭਏ; ਕਹਣੈ ਲਾਗੇ, "ਧੰਨਿ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ! ਵਾਹੁਗੁਰੂ ਬਾਬਾ ਨਾਨਕੁ!"

ਮਿਹਰਬਾਨ ਵਾਲੀ ਜਨਮ ਸਾਖੀ, ੧੩੪-੧੩੫

ਸੇਵਾ
sewā

ਤਬ ਉਸੁ ਨਗਰ ਮਹਿ ਲੋਗ ਖਰੇ ਭਲੇ ਥੇ
tab us nagar mέ log khare pàle the

ਤਬ ਲੋਕਾਂ ਪਾਸਿ ਬਾਤ ਚਲੀ
tab lokā̃ pās bāt čalī

ਲੋਕੁ ਬਹੁਤੁ ਦਰਸਨ ਦੇਖਣ ਕੀ ਨਿਮਿਤਿ ਆਏ
lok bɔ́t darsan dekhaṇ kī nimit āe

ਤੇਰੈ ਦਰਸਨ ਦੇਖਿਐ ਭਲੇ ਹੈਂ ਜੀ
terɛ darsan dekhiɛ pàle hɛ̃ jī

ਸਰਬ ਕਲਿਆਣ ਹੈ ਜੀ
sarb kaliāṇ hɛ jī

ਸਭਸ ਸੇਵਾ ਸਕਰਮ ਸੁਕ੍ਰਿਤ ਮਹਿ ਸਭਸ ਸੇਵਾ
sábs sewā skaram sukrit mέ sábs sewā

ਤੇ ਰੂੜੀ ਸੇਵਾ ਕਵਣ ਸੀ ਹੈ ਜਿ ਕਰੀਐ
te rūṛī sewā kawaṇ sī hɛ je karīɛ

ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ
rūṛo ṭhākur mā́ro rūṛī gurbāṇī

ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ
waḍɛ pā̀g satgur milɛ pāīɛ pad nirbāṇī

ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ
jiɔ tū̃ rākhέ tiɔ rahā mukh nām hmāre

ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ
sāčɔ dūr na jāṇīɛ ãtar hɛ soī

ਆਪਿ ਕਰੇ ਆਪੇ ਹਰੇ ਵੇਖੈ ਵਡਿਆਈ
āp kare āpe hare wekhɛ waḍiāī

ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ
gurmukh hoe nihālīɛ iɔ kīmat pāī

ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ
gur pèṭe pāras paè jotī jot milāe

ਏਹੁ ਬਾਤ ਏਵ ਹੈ
eho bāt ev hɛ

ਜਿਸ ਕਉ ਪਰਮੇਸੁਰ ਜੀ ਦਇਆਲੁ ਹੋਇ, ਸੋਈ ਪਾਵੈ
jis kɔ parmesar jī dɛāl hoe soī pāwɛ

**ਸੈਦਪੁਰ** sɛdpur

ਨਾਂਵ, ਪੁਲਿੰਗ
ਇਕ ਨਗਰ ਦਾ ਨਾਂ

## ਸੈਦਪੁਰ ਵਿਚ ਬਾਬਰ ਦੇ ਹਮਲੇ
sɛdpur wič bābar de hamle

ਸੈਦਪੁਰ ਵਿਚ ਬਾਬਰ ਦੇ ਹਮਲੇ ਨੇ ਕਹਿਰ ਮਚਾਅ ਦਿੱਤਾ। ਬਾਬਰ ਕਾਬਲ ਤੋਂ ਪਾਪ ਦੀ ਜੰਞ ਲੈ ਕੇ ਆਇਆ। ਖੂਨ ਦੇ ਸੋਹਿਲੇ ਗਾਏ ਤੇ ਚਾਰ ਚੁਫੇਰੇ ਕਤਲੇਆਮ ਹੋਇਆ। ਹਜ਼ਾਰਾਂ ਬੰਦੇ ਮਾਰੇ ਗਏ। ਤੀਵੀਆਂ ਰੰਡੀਆਂ ਹੋ ਗਈਆਂ। ਬੱਚੇ ਯਤੀਮ ਹੋ ਗਏ। ਸਭ ਪਾਸੇ ਹਾਹਾਕਾਰ ਮਚ ਗਿਆ। ਕਾਜ਼ੀਆਂ ਬ੍ਰਾਹਮਣਾਂ ਦੀ ਕਿਸੇ ਨਾ ਸੁਣੀ। ਇਸ ਕਹਿਰ ਦੇ ਚੀਕ ਚਿਹਾੜੇ ਵਿਚ ਮਨੁਖ ਮਨੁਖ ਨੂੰ ਭੁਲ ਗਿਆ। ਆਪੋ ਧਾਪੀ ਵਿਚ ਕੋਈ ਧਰਮ, ਕੋਈ ਸ਼ਰਮ ਨਾ ਰਿਹਾ। ਹਿੰਦੂ ਮੁਸਲਮਾਨ ਦੋਨੋਂ ਹੀ ਆਪਣਾ ਕਰਮ ਧਰਮ ਗੁਆ ਬੈਠੇ। ਉਸ ਅਗਮ ਅਪਰੰਪਰ ਕਾਦਰ ਨੇ ਆਪ ਹੀ ਇਹ ਨਗਰ ਥਾਪਿਆ ਸੀ, ਆਪ ਹੀ ਉਥਾਪ ਦਿੱਤਾ। ਸਭ ਮੰਡਪ ਮਾੜੀਆਂ, ਸਭ ਘੋੜੇ ਤਬੇਲੇ, ਸਭ ਸੁਹਾਗਣਾਂ, ਦੋਹਾਗਣਾਂ, ਸਭ ਚੌਧਰੀ, ਸਰਦਾਰ ਬਾਬਰ ਦੇ ਘੋੜਿਆਂ ਦੀ ਧੂੜ ਵਿਚ ਰੁਲ ਗਏ। ਬਾਬਾ ਨਾਨਕ ਜੀ ਨੇ ਆਪਣੇ ਕਰਤਾਰ ਨੂੰ ਯਾਦ ਕੀਤਾ ਜਿਹੜਾ ਆਪ ਹੀ ਕਰਣ ਕਰਾਵਣਹਾਰ ਹੈ। ਆਪ ਹੀ ਇਹ ਨਗਰ, ਇਹ ਧਰਤੀ, ਇਹ ਮੰਡਪ ਸਾਜਦਾ ਹੈ ਤੇ ਆਪ ਹੀ ਇਸ ਦਾ ਵਿਨਾਸ਼ ਕਰਦਾ ਹੈ। ਦੁਖ ਸੁਖ ਉਸ ਦੇ ਭਾਣੇ ਵਿਚ ਹਨ।

ਤਬ ਗੁਰੂ ਬਾਬਾ ਨਾਨਕੁ ਹਿੰਙੁਲਾਜ ਕੀ ਧਰਤੀ ਦੇਖਿ ਕਰਿ ਫੇਰਿ ਪੂਰਬ ਦਿਸਾ ਪੰਜਾਬ ਕੀ ਧਰਤੀ ਕਉ ਚਲਿਆ। ਤਬ ਤਿੰਨ ਬਰਸ ਪਛਮ ਕੀ ਧਰਤੀ ਖੇਲਿਆ, **ਫੇਰਿ ਰੂਮ ਸਾਂਮ ਕਾਬਲ ਕਾ ਦੇਖਿ ਕਰਿ ਪਿਸਉਰੁ ਸਾਰਾ ਪਛਮੁ ਦੇਖਿ ਕਰਿ ਬਾਬਾ ਨਾਨਕੁ ਗੋਰਖ ਹਟੜੀ ਤੇ ਸੈਦਪੁਰ ਸਲੋਈ ਆਇ ਨਿਕਲਿਆ ਪਠਾਣਾਂ ਮਹਿ**। ਤਬ ਮਰਦਾਨੇ ਰਬਾਬੀ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਸਹਰ ਕਾ ਤੁਮਾਸਾ ਦੇਖੀਐ **ਜੇ ਰਜਾਇ ਹੋਇ**। ਦਿਖਾ, **ਸਹਰ ਮਹਿ ਖੈਰੁ ਮਿਹਰ ਕੇਹੀ ਕਿ ਹੈ**"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਅਗੰਮ। ਅਗੰਮ ਕਾ ਪਰਮਾਰਥੁ! ਚਲੀਐ"। ਤਬ ਗੁਰੂ ਬਾਬੇ ਨਾਨਕ ਜੀ

ਕਹਿਆ ਜਿ, "ਚਲੁ"। ਤਬ ਬਾਬੇ ਸਾਥਿ ਮਰਦਾਨਾ ਦੋਵੈ ਹੀ **ਸਹਰ ਵਿਚਿ ਸੈਲਿ ਖੈਰ ਮਿਹਰ ਦੈ ਵਾਸਤੇ ਜਾਇ ਵੜੇ**। **ਸੈਦ ਪੁਰਿ ਘਰਿ ਘਰਿ ਵੀਵਾਹ** ਸੇ, ਜੇ ਕੋਈ ਖਾਲੀ ਹੋਵੈ ਤਾਂ ਹੋਵੈ, ਨਾਹੀ ਤਾਂ ਘਰਿ ਘਰਿ ਵੀਵਾਹ ਥੇ।ਕਿਸੀ ਕੈ ਬੇਟੇ ਕਾ, ਕਿਸੀ ਕੈ ਬੇਟੀ ਕਾ। ਆਪਣੀ ਵੀਵਾਹੀ: ਲਪਟੇ ਪੜੇ ਥੇ, **ਕਿਸੀ ਕਾ ਖੈਰੁ ਮਿਹਰ ਸਾਥਿ ਨ ਆਇਆ**। ਜਿਸੁ ਘਰਿ ਬਾਬਾ ਅਰੁ ਮਰਦਾਨਾ ਜਾਇ ਖੜੇ ਹੋਨਿ ਸਿ ਬਾਬੇ ਨਾਨਕ ਕੀ ਤਰਫ ਕੋਈ ਦੇਖੇ ਨਾਹੀ, **ਸਭੁ ਕੇ ਆਪੋ ਆਪਣੈ ਲਾਲਚਿ ਲਪਟਾਇ ਰਹਿਆ ਹੈ**। ਤਬ ਜਿਸੁ ਘਰਿ ਜਾਇ ਸੁਆਲੁ ਕਰਨਿ ਸੋਈ ਸੁਆਲੁ ਰਦੁ ਕਰੈ, **ਸੁਣੈ ਕੋਈ ਨਾਹੀ**; ਜਿਉਂ ਸਾਰੇ ਨਗਰ ਵਿਚਿ ਪੜੇ ਤਿਉਂ ਕਿਸੀ ਨ ਕਹਿਆ ਜਿ ਤੁਮਿ ਫਕਰ ਸਾਹਿਬ ਦੇ ਹਹੁ ਕਿ ਕਿਛੁ ਮਿਮੁਖਿ ਪਾਇਅਹੁ ਕਿ ਬੈਠਹੁ ਕਿ ਉਠਹੁ ਕਿ ਜਾਹੁ। ਤਬ ਗੁਰੂ ਬਾਬਾ ਨਾਨਕੁ ਕਰਣ ਕਾਰਣ ਸਮਰਥੁ ਗਰਮੁ ਦੀਬਾਨੁ ਬੋਲਿ ਉਠਾ, ਪਰਮੇਸੁਰ ਮੰਨਿ ਲੇਤਾ ਹੈ, ਦਿਖਾ ਬਾਬਾ ਨਾਨਕੁ ਜੀ ਕਿਆ ਕਹਤਾ ਹੈ। ਕਹੈ, "ਮਰਦਾਨਿਆ!" "ਜੀਉ ਬਾਬਾ ਪਾਤਿਸਾਹ" ਕਹੈ: ਵਜਾਇ, ਤਿਲੰਗੁ ਰਾਗ ਬਾਣੀ ਪਰਮੇਸੁਰ ਭੇਜੀ ਹੈ। ਤਬ ਮਰਦਾਨੇ ਉਚਾ ਚੜਾਇ ਕੈ ਸਾਜਿ ਕਰਿ ਤਿਲੰਗ ਅਲਾਪੀ, ਲਾਗਾ ਪਠਾਣਾ ਵਜਾਵਣੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥**
**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥1॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥2॥3॥5॥**

[ਤਿਲੰਗ ਮਹਲਾ ੧ ਘਰ ੩।੫।(੭੨੨)]

ਤਬ ਏਕੁ ਬ੍ਰਹਮਣੁ ਥਾ ਫਕਰ ਦੋਸੁ ਥਾ, ਓਹੁ ਚੰਗੇਰੀ ਮੇਵੇ ਕੀ ਭਰਿ ਕਰਿ ਆਇ ਮਿਲਿਆ। ਓਨਿ ਕਹਿਆ ਜਿ, "ਸਾਹ ਜੀ ਸਲਾਮਤਿ! ਤੈਂ ਤਾਂ ਏਹੁ ਬਾਤ ਕਹੀ ਸਿ ਸਾਹਿਬੁ **ਸਚਾ ਕਰੈਗਾ ਸਚੁ ਹੀ**; ਕਿਉਂ ਜਿ **ਸਾਹਿਬੁ ਮੰਨਿ**

**ਫਕੀਰ ਮੰਨਿ**, ਸਾਹਿਬੁ ਕਿਛੁ ਅਸਾਡੈ ਬਾਬਿ ਮਿਹਰਵਾਨੁ ਹੋਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬ੍ਰਹਮਣ! ਏਹੁ ਨਗਰੁ ਫਕੀਰਾਂ ਮਾਰਿਆ ਹੈ ਪਰੁ, ਤੂੰ ਈਹਾਂ ਤੇ ਨਿਕਲਿ ਜਾਹਿ, ਈਹਾਂ ਰਹੁ ਨਾ, ਨਾਹੀ ਈਹਾਂ ਰਹੈਗਾ ਸਿ ਮਾਰੀਐਗਾ, ਤੂੰ ਈਹਾਂ ਰਹੁ ਨਾਹੀ, ਜਾਹਿ"। ਕਹੈ, "ਜੀ, ਮੇਰੈ ਬੇਟੀ ਕਾ ਵੀਵਾਹੁ ਹੈ, **ਜੰਞ ਈਹਾਂ ਢੋਵਣੀ ਹੈ, ਬੇਟੀ ਤੇਲਿ ਪੜੀ ਹੈ**, ਮੈਂ ਜੇ ਜਾਉਂ ਸਿ ਕਿਉਂ ਕਰਿ ਜਾਉਂ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬ੍ਰਹਮਣ! ਤੂੰ ਜਿ ਕਹਤਾ ਹੈਂ, ਮੈਂ ਕਿਆ ਕਰਂਉ, ਕਿਉਂ ਕਰਿ ਜਾਉਂ। ਜੰਞ ਕਂਉ ਆਦਮੀ ਭੇਜਿ ਈਹਾਂ ਤੇ, ਪੰਦ੍ਰਹ ਕੋਹ ਇਕੁ ਟੋਭਾ ਹੈ ਊਹਾਂ ਜਾਹ, ਵਸਦੀ ਕਿਤੈ ਜਾਇ ਨਾਹੀ; ਓਜਾੜਿ ਕਾ ਟੋਭਾ ਹੈ ਉਸ ਹੀ ਠਾਂਇ ਜਾਹਿ, ਜਾਇ ਕਰਿ ਤੂੰ ਰਹੁ, ਜਨੇਤ ਊਹਾਂ ਹੀ ਸਦਾਇ। ਹਮਰੈ ਕਹਿਐ ਜੇ ਲਾਗਤਾ ਹੈ ਤਾਂ ਜਾਹਿ, ਜੇ ਰਹੈਗਾ ਤਾਂ ਤੂੰ ਜਾਣੁ"। ਤਬ ਉਹੁ ਬ੍ਰਹਮਣੁ ਊਹਾਂ ਤੇ ਗਡੀ ਵਾਹਣੀਆਂ ਲਦਿ ਕਰਿ ਬਾਹਰਿ ਉਸੀ ਠਾਂਇ ਗਇਆ ਜਹਾਂ ਗੁਰੂ ਬਾਬੇ ਨਾਨਕ ਜੀ ਕਹਿਆ ਥਾ। ਤਬ ਏਕੁ ਓਹੀ ਬ੍ਰਹਮਣ ਕੋੜਮੇ ਸਮੇਤ ਬਾਂਚਿਆ, ਅਵਰ ਸਭਿ ਲੋਕ ਮਾਰੇ ਗਏ। ਤਬ ਗੁਰੂ ਬਾਬੇ ਦੈ ਖਿਆਲ ਦੈ ਮੁਹਿ ਜਿ ਆਏ **ਸੈਦਪੁਰਿ ਸਲੋਇ ਮਾਰੇ ਗਏ**। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਮਰਦਾਨਿਆ! ਆਉ ਦਿਖਾ ਪਰਮੇਸੁਰ ਕੀ ਕੁਦਰਤਿ ਦੇਖਹਿ। ਦਿਖਾ, **ਕਿਆ ਹੋਇ ਨਿਬੜੀ**"। **ਤਬ ਆਗਿਆ ਪਰਮੇਸੁਰ ਜੀ ਕੀ ਸਾਥਿ ਮਰਦ ਕਾ ਚੇਲਾ ਮੀਰੁ ਬਾਬਰੁ ਪਇਆ**, **ਤਿਨਿ ਮਾਰ ਕਰਿ ਸੈਦ ਪੁਰੁ ਗਰਤ ਗੋਰੁ ਕੀਆ**। ਤਬ ਗੁਰੂ ਬਾਬਾ ਨਾਨਕੁ ਸੈਦ ਪੁਰ ਸਲੋਈ ਫਿਰਿ ਆਇਆ ਜਾਂ ਮੀਰ ਬਾਬਰੁ ਮਾਰਿ ਨਿਕਲਿਆ ਸੈਦ ਪੁਰ ਸਲੋਇ ਕਉ।

ਤਬ ਗੁਰੂ ਬਾਬਾ ਭਲਕੇ ਫੇਰਿ ਸੈਦਿ ਪੁਰਿ ਸਲੋਈ ਆਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ! ਦਿਖਾ, **ਚਲੁ ਸਲੋਈ ਸੈਦ ਪੁਰਿ ਕਿ ਵਾਪਰਿਆ**। **ਪਰਮੇਸੁਰ ਕਾ ਭਾਣਾ ਦੇਖਹਿ ਦਿਖਾ**, ਕਿਆ ਹੋਇਆ ਕਿ ਵਾਪਰਿਆ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਮਰਦਾਨਿਆਂ!" ਕਹੈ, "ਜੀਉ, ਬਾਬਾ! ਹਾਂ, ਅਗੰਮ!" ਤਬ ਗੁਰੂ ਬਾਬਾ ਅਰੁ ਮਰਦਾਨਾ ਫਿਰਿ ਸੈਦ ਪੁਰਿ ਸਲੋਈ ਆਏ, ਆਇ ਕਰਿ ਜਾਂ ਦੇਖਨਿ ਤਾਂ ਕਿਆ ਦੇਖਨਿ, ਓਥੈ ਕਿਛੁ ਨਾਹੀਂ। ਦੇਖਿ ਕਰਿ ਕੁਦਰਤਿ ਪਰਮੇਸੁਰ ਕੀ ਹੈਰਾਨੁ ਹੋਇ ਗਇਆ। ਤਬ ਗੁਰੂ ਬਾਬਾ

ਹੈਰਾਨਗੀ ਸਿਫਤਿ ਕਰਤਾ ਹੈ, ਬਾਣੀ ਬੋਲਿ ਉਠਾ ਆਸਾ ਰਾਗ ਮਹਿ:-

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥ ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥1॥ ਇਹੁ ਜਗੁ ਤੇਰਾ ਤੂ ਗੋਸਾਈ ॥**
**ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥ 1॥ਰਹਾਉ॥ ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥**
**ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥2॥ ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥4॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥**
**ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ ॥**
**ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥5॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥ ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥ ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥6॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥ ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥7॥12॥**

[ਆਸਾ ਮਹਲਾ ੧ ਅਸਟਪਦੀਆਂ ਘਰ ੩।੨।(੪੧੭)]

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਿਸੈ ਕੈ ਹਥਿ ਕਿਛੁ ਨਾਹੀ, **ਜੇ ਕਿਛੁ ਕਰਤਾ ਹੈ ਬੁਰਾ ਭਲਾ ਸਿ ਆਪੇ ਹੀ ਕਰਤਾ ਹੈ,** ਜਾਇ ਕਰਿ ਕਿਸੁ ਅਗੈ ਕਹੀਐ ਜਿ ਪਰਮੇਸੁਰ ਏਹੁ ਭਲਾ ਕੀਆ ਕਿ ਪਰਨੇਸੁਰ ਏਹੁ ਬੁਰਾ ਕੀਆ। **ਆਪੇ ਥਾਪਤਾ ਹੈ ਆਪੇ ਉਥਾਪਤਾ ਹੈ**। ਜਿਉਂ ਜਿਉਂ ਉਨਿ ਸਾਹਿਬ ਦੁਖੁ ਸੁਖੁ ਲਿਖਿਆ ਹੈ ਤਿਵ ਹੀ ਤਿਵ ਮਨੁਖ ਕੰਉ ਪਹੁਚਾਇਦਾ ਹੈ।

ਮਿਹਰਬਾਨ ਵਾਲੀ ਜਨਮ ਸਾਖੀ, ੧੪੯-੧੫੧

ਸੈਦਪੁਰ
sɛdpur

ਫੇਰਿ ਰੂਮ ਸਾਂਮ ਕਾਬਲ ਕਾ ਦੇਖਿ ਕਰਿ ਪਿਸਉਰੁ ਸਾਰਾ ਪਛਮੁ ਦੇਖਿ ਕਰਿ ਬਾਬਾ ਨਾਨਕੁ ਗੋਰਖ ਹਟੜੀ ਤੇ ਸੈਦਪੁਰ ਸਲੋਈ ਆਇ ਨਿਕਲਿਆ ਪਠਾਣਾਂ ਮਹਿ
pher rūm sā̃m kābal kā dekh kar pisɔr sārā paččham dekh kar bābā nānak gorakh haṭṛī te sɛdpur saloī āe nikliā pṭhāṇā̃ mɛ́

ਜੇ ਰਜਾਇ ਹੋਇ
je rajāe hoe

ਸਹਰ ਮਹਿ ਖੈਰੁ ਮਿਹਰ ਕੇਹੀ ਕਿ ਹੈ

sɛ́r mɛ́ khɛr mér kehī ke hɛ

ਸਹਰ ਵਿਚਿ ਸੈਲਿ ਖੈਰ ਮਿਹਰ ਦੈ ਵਾਸਤੇ ਜਾਇ ਵੜੇ
sɛ́r wič sɛl khɛr mér dɛ wāste jāe waṛe

ਸੈਦ ਪੁਰਿ ਘਰਿ ਘਰਿ ਵੀਵਾਹ
sɛd pur kàr kàr wīwā́

ਕਿਸੀ ਕਾ ਖੈਰੁ ਮਿਹਰ ਸਾਥਿ ਨ ਆਇਆ
kisi kā khɛr mér sāth na āiā

ਸਭੁ ਕੇ ਆਪੋ ਆਪਣੈ ਲਾਲਚਿ ਲਪਟਾਇ ਰਹਿਆ ਹੈ
sáb ke āpo āpṇɛ lālač lapṭāe rɛ́ā hɛ

ਸੁਣੈ ਕੋਈ ਨਾਹੀ
suṇɛ koī nāhī

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ
jɛsī mɛ āwɛ khasm kī bāṇī tɛsṛā karī giān we lālo

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ
pāp kī jãñ lɛ kāblo tàiā jorī mãgɛ dān we lālo

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ
khūn ke sohile gāwīɛ nānak rat kā kũgū pāe we lālo

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ
sāhib ke guṇ nānak gāwɛ mās purī wič ākh masolā

ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ
sač kī bāṇī nānak ākhɛ sač suṇāisī sač kī belā

ਸਚਾ ਕਰੈਗਾ ਸਚੁ ਹੀ
saččā karɛgā sač hī

ਸਾਹਿਬੁ ਮੰਨਿ ਫਕੀਰ ਮੰਨਿ
sāhib mãn faqīr mãn

ਜੰਞ ਈਹਾਂ ਢੋਵਣੀ ਹੈ
jãñ īhā̃ ṭòwṇī hɛ

ਬੇਟੀ ਤੇਲਿ ਪੜੀ ਹੈ
beṭī tel paṛī hɛ

ਸੈਦਪੁਰਿ ਸਲੋਇ ਮਾਰੇ ਗਏ
sɛdpur sloe māre gae

ਕਿਆ ਹੋਇ ਨਿਬੜੀ
kiā hoe nibṛī

ਤਬ ਆਗਿਆ ਪਰਮੇਸੁਰ ਜੀ ਕੀ ਸਾਥਿ ਮਰਦ ਕਾ ਚੇਲਾ ਮੀਰੁ ਬਾਬਰੁ ਪਇਆ
tab āgiā parmesar jī kī sāth mard kā čelā mīr bābar pɛā

ਤਿਨਿ ਮਾਰ ਕਰਿ ਸੈਦ ਪੁਰੁ ਗਰਤ ਗੋਰੁ ਕੀਆ
tin mār kar sɛd pur gart gor kīā

ਚਲੁ ਸਲੋਈ ਸੈਦ ਪੁਰਿ ਕਿ ਵਾਪਰਿਆ
čal sloī sɛd pur ke wāpriā

ਪਰਮੇਸੁਰ ਕਾ ਭਾਣਾ ਦੇਖਹਿ ਦਿਖਾ
parmesur kā pāṇā dekhέ dikhā

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ
kahā so khel tabelā kòṛe kahā pèrī sέnāī

ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ
kahā so tegbãd gāḍeraṛ kahā so lāl kwāī

ਇਹੁ ਜਗੁ ਤੇਰਾ ਤੂ ਗੋਸਾਈ
é jag terā tū gosāī

ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ
ek kàrī mέ thāp uthāpe jar wãḍ dewɛ pā̃ī

ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ
pāpā bájo howɛ nāhī muiā sāth na jāī

ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ
āpe kare krāe kartā kis no ākh suṇāīɛ

ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ
dukh sukh terɛ pā̀ṇɛ howɛ kis thɛ jāe rūāīɛ

ਜੇ ਕਿਛੁ ਕਰਤਾ ਹੈ ਬੁਰਾ ਭਲਾ ਸਿ ਆਪੇ ਹੀ ਕਰਤਾ ਹੈ
je kičh kartā hɛ burā pàlā se āpe hī karta hɛ

ਆਪੇ ਥਾਪਤਾ ਹੈ ਆਪੇ ਉਥਾਪਤਾ ਹੈ
āpe thāptā hɛ āpe uthāptā hɛ

**ਸੋਇ** soe

ਨਾਂਵ ਇਸਤਰੀਲਿੰਗ
ਸੋ, ਸਾਥੀ, ਸੁਖ

**ਸੋਇ ਤੁਮਾਰੀ**

soe tumārī

ਆਪਣੇ ਪ੍ਰੀਤਮ, ਆਪਣੇ ਕਾਦਰ ਦੀ ਸੋਇ, ਸਾਖੀ ਸੁਣ ਕੇ ਗੁਰਮੁਖ ਜੀਉਂਦਾ ਹੈ। ਉਸ ਦੀ ਓਟ, ਉਸ ਦੇ ਆਸਰੇ ਤੇ ਜੀਵਨ ਬਿਤਾਉਂਦਾ ਹੈ। ਹਰੀ ਦੀ ਕਥਾ ਸੁਨਣ ਨਾਲ ਮਨ, ਤਨ ਦੀ ਮੈਲ ਧੁਪਦੀ ਹੈ, ਸਾਰਾ ਵਾਤਾਵਰਣ ਨਿਰਮਲ

ਹੋ ਜਾਂਦਾ ਹੈ।ਗੁਰਮੁਖ ਆਪਣੇ ਪ੍ਰਭੂ ਨੂੰ ਸਾਸ ਗਿਰਾਸ ਸਿਮਰਦਾ ਹੈ।ਉਸ ਸਤਿ, ਉਸ ਸਚਿ ਦੀ ਆਰਾਧਨਾ ਕਰਦਾ ਹੈ।ਉਸ ਸਦੀਵੀ ਅਪਰੰਪਰ ਕਰਤਾਰ ਦਾ ਜਪ ਕਰਦਾ ਹੈ।

ਮਾਝ ਮਹਲਾ ੫ ॥ **ਸੁਣਿ ਸੁਣਿ ਜੀਵਾ ਸੋਇ ਤੁਮਾਰੀ** ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ **ਤੁਮਰੇ ਕਰਤਬ ਤੁਮ ਹੀ ਜਾਣਹੁ** ਤੁਮਰੀ ਓਟ ਗੁੋਪਾਲਾ ਜੀਉ ॥ ੧ ॥ ਗੁਣ ਗਾਵਤ ਮਨੁ ਹਰਿਆ ਹੋਵੈ ॥ **ਕਥਾ ਸੁਣਤ ਮਲੁ ਸਗਲੀ ਖੋਵੈ** ॥ ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥ ੨ ॥ **ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ** ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥ ੩ ॥ **ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ** ॥ ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥ ੪ ॥ ੨੯ ॥ ੩੩ ॥

ਅ.ਗ.ਮ.੫, ੧੦੪

ਸੋਇ
soe

ਸੁਣਿ ਸੁਣਿ ਜੀਵਾ ਸੋਇ ਤੁਮਾਰੀ
suṇ suṇ jīwā soe tumārī

ਤੁਮਰੇ ਕਰਤਬ ਤੁਮ ਹੀ ਜਾਣਹੁ
tumre kartab tum hī jāṇo

**ਕਥਾ ਸੁਣਤ ਮਲੁ ਸਗਲੀ ਖੋਵੈ**
kathā sunṭ mal saglī khowɛ

**ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ**
práb apunā sās sās smāro

**ਸਤਿ ਸਤਿ ਸਤਿ ਪ੍ਰਭੁ ਸੋਈ**
sat sat sat práb soī

**ਸਦਾ ਸਦਾ ਸਦ ਆਪੇ ਹੋਈ**
sadā sadā sad āpe hoī

**ਸੋਈ** soī

ਪੜਨਾਂਵ
ਓਹੀ

**ਸੋਈ ਸਿਆਣਾ ਸੋ ਪਤਿਵੰਤਾ**
soī siāṇā so patwā̃tā

ਉਹ ਮਨੁਖ ਸਿਆਣਾ ਹੈ ਜੋ ਕਰਤਾਰ ਦੇ ਹੁਕਮ ਵਿਚ ਜੀਉਂਦਾ ਹੈ।ਜੋ ਕਾਦਰ ਕਰਵਾਉਂਦਾ ਹੈ, ਓਹੀ ਕਰਦਾ ਹੈ।ਸਾਰਾ ਬ੍ਰਹਮੰਡ ਇੱਕੋ ਹੀ ਧਾਗੇ ਵਿਚ ਪਰੋਇਆ ਹੋਇਆ ਹੈ।ਸੰਤਾਂ, ਭਗਤਾਂ ਦੇ ਸੰਗ ਵਿਚ ਕਾਮ ਕ੍ਰੋਧ ਦਾ ਨਾਸ ਹੁੰਦਾ ਹੈ ਤੇ ਨਿਰਵੈਰ ਗੁਰਮੁਖ ਨਿਰਮਲ ਹੋ ਜਾਂਦਾ ਹੈ।ਉਸ ਦੇ ਸਭ ਭ੍ਰਮ ਭਉ ਮਿਟ ਜਾਂਦੇ ਹਨ।

ਮਾਝ ਮਹਲਾ ੫ ॥ **ਸੋਈ ਕਰਣਾ ਜਿ ਆਪਿ ਕਰਾਏ** ॥ **ਜਿਥੈ ਰਖੈ ਸਾ ਭਲੀ ਜਾਏ** ॥ **ਸੋਈ ਸਿਆਣਾ ਸੋ ਪਤਿਵੰਤਾ**

**ਹੁਕਮੁ ਲਗੈ ਜਿਸੁ ਮੀਠਾ ਜੀਉ** ॥ ੧ ॥ ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥ ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥ ੨ ॥ ਤੇਰੀ ਮਹਿਮਾ ਤੂੰਹੈ ਜਾਣਹਿ ॥ ਅਪਣਾ ਆਪੁ ਤੂੰ ਆਪਿ ਪਛਾਣਹਿ ॥ ਹਉ ਬਲਿਹਾਰੀ ਸੰਤਨ ਤੇਰੇ **ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ** ॥ ੩ ॥ **ਤੂੰ ਨਿਰਵੈਰੁ ਸੰਤ ਤੇਰੇ ਨਿਰਮਲ** ॥ **ਜਿਨ ਦੇਖੇ ਸਭ ਉਤਰਹਿ ਕਲਮਲ** ॥ ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥ ੪ ॥ ੪੨ ॥ ੪੯ ॥

ਅ.ਗ.ਮ.੫, ੧੦੮

ਸੋਈ
soī

ਸੋਈ ਸਿਆਣਾ ਸੋ ਪਤਿਵੰਤਾ
soī siāṇā so patwãtā

ਹੁਕਮੁ ਲਗੈ ਜਿਸੁ ਮੀਠਾ ਜੀਉ
hukm lagɛ jis mīṭhā jīo

ਸੋਈ ਕਰਣਾ ਜਿ ਆਪਿ ਕਰਾਏ
soī karṇā ja āp krāe

ਜਿਥੈ ਰਖੈ ਸਾ ਭਲੀ ਜਾਏ ਜਾਏ
jitthɛ rakkhɛ sā pàlī jāe jāe

ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ
jin kām kród lób pīṭhā jīo

ਤੂੰ ਨਿਰਵੈਰੁ ਸੰਤ ਤੇਰੇ ਨਿਰਮਲ
tū̃ nirwɛr sãt tere nirmal

ਜਿਨ ਦੇਖੇ ਸਭ ਉਤਰਹਿ ਕਲਮਲ
jin dekhe sáb utrɛ kalmal

**ਸੋਈ ਥੀਸੀ** soī thīsī

ਪੜਨਾਂਵ
ਓਹੋ ਕੁਝ ਹੋਵੇਗਾ

**ਜੋ ਤਉ ਭਾਵੈ ਸੋਈ ਥੀਸੀ**

jo tɔ pàwɛ soī thīsī

ਜੋ ਕਰਤਾਰ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ, ਉਹੀ ਵਾਪਰਦਾ ਹੈ। ਸਿਰਜਣਹਾਰ ਆਪ ਕਰਣ ਕਰਾਵਣਹਾਰ ਹੈ। ਸਾਰਾ ਬ੍ਰਹਮੰਡ ਉਸ ਦੇ ਨਿਯਮ ਵਿਚ, ਉਸ ਦੇ ਸੰਜਮ ਵਿਚ ਵਿਚਰਦਾ ਹੈ, ਵਿਗਸਦਾ ਹੈ। ਉਹ ਕਰਤਾ ਸਚੁ ਪੁਰਖ ਹੈ। ਉਸ ਦਾ ਸਚੁ ਇਸ ਬ੍ਰਹਮੰਡ ਦੀ ਹੋਂਦ ਦਾ ਆਧਾਰ ਹੈ। ਉਸ ਦੇ ਸਤਿ ਵਿਚ ਉਸ ਦਾ ਸੰਜਮ ਹੈ, ਨਿਯਮ ਹੈ। ਉਸ ਬਿਨਾਂ ਹੋਰ ਕੋਈ ਇਸ ਕੁਦਰਤ ਦਾ ਰੱਹਸ ਨਹੀਂ ਜਾਣ ਸਕਦਾ। ਜਿਸ ਤੇ ਉਸ ਦੀ ਕਿਰਪਾ ਹੁੰਦੀ ਹੈ, ਜਿਸ ਤੇ ਉਹ ਦਇਆਲ ਹੁੰਦਾ ਹੈ, ਉਹੀ ਆਪਣੇ ਕਾਦਰ ਦੀ ਕੁਦਰਤ ਦੇ ਭਾਣੇ ਦੀ ਥਾਹ ਲਾ ਸਕਦਾ ਹੈ। ਉਸ ਦੇ ਭਾਣੇ ਵਿਚ, ਉਸ ਦੀ ਰਜ਼ਾਅ ਵਿਚ ਇਹ

ਬ੍ਰਹਮੰਡ ਹੋਂਦ ਵਿਚ ਆਉਂਦਾ ਹੈ।ਉਸ ਦੇ ਨਿਯਮ ਅਨੁਸਾਰ ਦਿਨ ਵੱਧਦਾ ਘਟਦਾ ਹੈ, ਵਿਗਸਦਾ, ਬਿਨਸਦਾ ਹੈ।ਗੁਰਮੁਖ ਅਗਮ ਅਗੋਚਰ ਦੇ ਇਸ ਰੱਹਸ ਨੂੰ ਸਮਝਦਾ ਹੈ, ਲੱਭਦਾ ਹੈ।ਮਨਮੁਖ ਆਪਣੇ ਅਉਗੁਣਾਂ ਕਰਕੇ, ਆਪਣੀ ਹਉਮੈ ਕਰਕੇ ਸਭ ਕੁਝ ਗੁਆ ਬੈਠਦਾ ਹੈ।ਸਭ ਜੀਅ ਜੰਤ, ਸਾਰੀ ਕਾਇਨਾਤ ਉਸ ਕਰਤਾਰ ਦਾ ਖੇਲ੍ਹ ਹੈ।ਸਭ ਵਿਯੋਗ ਸੰਯੋਗ ਉਸ ਦੇ ਨਿਯਮ ਅਨੁਸਾਰ ਹੋਂਦ ਵਿਚ ਆਉਂਦੇ ਹਨ।ਗੁਰਮੁਖ ਅਨਹਦ ਨਾਦ ਨਾਲ ਇਕਸੁਰ ਹੋ ਕੇ ਆਪਣੇ ਕਰਤਾਰ ਦੇ ਸੰਬੰਧ ਵਿਚ ਮਗਨ ਰਹਿੰਦਾ ਹੈ।ਮਨਮੁਖ ਆਪਣੀ ਹਉਮੈ ਕਰਕੇ, ਆਪਣੇ ਅਹੰਕਾਰ ਕਰਕੇ ਵਿਛੋੜੇ ਵਿਚ, ਦੁਬਿਦਾ ਵਿਚ ਜਕੜਿਆ ਰਹਿੰਦਾ ਹੈ।ਉਹ ਅਭਾਗਾ ਹੈ।ਆਪਣੇ ਆਪ ਨਾਲੋਂ, ਆਪਣੇ ਕਾਦਰ ਨਾਲੋਂ, ਆਪਣੇ ਕਰਤਾਰ ਨਾਲੋਂ ਟੁੱਟਿਆ ਹੋਇਆ ਹੈ।ਗੁਰਮੁਖ ਆਪਣੇ ਸੁਆਮੀ ਦੀ ਪ੍ਰੀਤ ਵਿਚ, ਉਸ ਦੇ ਸੰਜਮ ਵਿਚ ਇਕਸਾਰ ਹੈ, ਇਕਾਗਰ ਹੈ।ਉਸ ਦਾ ਸੰਬੰਧ ਇਕਸੁਰ ਹੈ, ਕਰਤਾਰ ਦੇ ਨਿਯਮ ਅਨੁਸਾਰ ਹੈ।ਮਨਮੁਖ ਆਪਣੇ ਕਰਤਾਰ ਤੋਂ ਦੂਰ ਦੂਜੇ ਭਾਇ ਵਿਚ, ਦੁਖ ਵਿਚ, ਦੁਬਿਧਾ ਵਿਚ ਜੀਵਨ ਬਿਤਾਉਂਦਾ ਹੈ।ਆਪਣੇ ਕਰਤਾਰ ਦੇ ਭਾਣੇ ਨੂੰ ਨਹੀਂ ਸਵੀਕਾਰ ਕਰਦਾ ਤੇ ਸਦਾ ਵਿਯੋਗ ਦਾ ਜੀਵਨ ਬਿਤਾਉਂਦਾ ਹੈ।ਜੋ ਉਸ ਕਾਦਰ ਨੂੰ ਭਾਉਂਦਾ ਹੈ, ਉਹੀ ਹੋਏਗਾ, ਉਹੀ ਥੀਸੀ।ਉਸ ਦੇ ਨਿਯਮ ਤੋਂ ਪਰੇ ਕੋਈ ਨਿਯਮ ਨਹੀਂ।ਉਸ ਦੇ ਸੰਜਮ ਤੋਂ ਨਿਵੇਕਲਾ ਕੋਈ ਸੰਜਮ ਨਹੀਂ।ਉਹ ਕਰਤਾਰ ਜਿਸ ਵਡਭਾਗੀ ਗੁਰਮਖ ਨੂੰ ਆਪ ਆਪਣੇ ਰੱਹਸ ਦੀ ਸੋਝੀ ਦੇਂਦਾ ਹੈ ਉਸ ਨੂੰ ਹੀ ਇਹ ਦੈਵੀ ਰਾਹ, ਇਹ ਦੈਵੀ ਪ੍ਰਬੰਧ ਸਮਝ ਆਉਂਦਾ ਹੈ।ਮਨਮੁਖ ਬਿਖੜੇ ਰਾਹਾਂ ਤੇ ਭਟਕਦਾ ਰਹਿੰਦਾ ਹੈ।ਉਹ ਕਦੀ ਵੀ ਸਤਿ ਸੰਤੋਖ ਦੇ ਸੰਜਮ ਵਿਚ ਨਹੀਂ ਰਹਿੰਦਾ।

**ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ** ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ **ਗੁਰਮੁਖਿ ਲਾਧਾ ਮਨਮੁਖਿ ਗਵਾਇਆ** ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ **ਜੀਅ ਜੰਤ ਸਭਿ ਤੇਰਾ ਖੇਲੁ** ॥ **ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ** ॥ ੨ ॥ ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥ ੩ ॥ **ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ** ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੧ ॥ ੫੩ ॥

ਅ.ਗ.ਮ.੪, ੩੬੫

ਸੋਈ ਥੀਸੀ
soī thīsī

ਜੋ ਤਉ ਭਾਵੈ ਸੋਈ ਥੀਸੀ
jo tɔ pà̄wɛ soī thīsī

ਗੁਰਮੁਖਿ ਲਾਧਾ ਮਨਮੁਖਿ ਗਵਾਇਆ
gurmukh lā́dā manmukh gwāiā

ਜੀਅ ਜੰਤ ਸਭਿ ਤੇਰਾ ਖੇਲੁ
jī jā̃t sáb terā khél

ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ
wiyog mil wičhuṛiā sā̃yogī mel

ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ
tū āpe kartā terā kīā sáb hoe

**ਸੋਹਣਾ ਸੁਚੱਜਾ** sóṇā sučājjā

ਵਿਸ਼ੇਸ਼ਣ
ਸੋਹਣਾ, ਸੁਨਖਾ, ਖੂਬਸੂਰਤ

**ਸੋਹਣਾ, ਸੁਚੱਜਾ, ਸੋਹਣੀਆਂ ਗੱਲਾਂ ਕਰਨ ਵਾਲਾ**
sóṇā sučājjā sóṇīā̃ gallā̃ karn wālā

ਮੁੰਡੇ ਕਿੰਨੇ ਵੀ ਸੋਹਣੇ ਸੁਚੱਜੇ ਹੋਣ, ਆਖ਼ਿਰ ਨਿਰੀਆਂ ਗੱਲਾਂ ਨਾਲ ਤੇ ਨਹੀਂ ਸਰਦੀ। ਹਰ ਇਕ ਨੂੰ ਆਪਣੇ ਵੱਡਿਆਂ ਵਾਲੀ ਰੀਤ ਨਿਭਾਉਣੀ ਪੈਂਦੀ ਹੈ। ਹਟਵਾਣੀਏ ਦਾ ਪੁਤ ਹਟਵਾਣੀਆਂ ਤੇ ਜਟ ਦਾ ਪੁਤ ਜਟ। ਕਿਸਾਨੀ ਵਿਚ ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਹੈ। ਦੂਸਰੇ ਪਾਸੇ ਹਰ ਇਕ ਦੇ ਕੰਮ ਕਾਰ ਵੀ ਤੋਰਨੇ ਹੁੰਦੇ ਹਨ। ਜ਼ਨਾਨੀਆਂ ਬਿਨਾਂ ਰੋਟੀ ਨਹੀਂ ਪਕਦੀ ਤੇ ਬੰਦੇ ਬਿਨਾਂ ਕਣਕ ਨਹੀਂ ਉਗਦੀ। ਦੋਹਾਂ ਦੀ ਲੋੜ ਹੈ। ਭਾਈਚਾਰੇ ਵਿਚ ਲੜਾਈ ਭੜਾਈ ਵੀ ਹੋਣੀ ਹੁੰਦੀ ਹੈ। ਸਸ ਨੂੰਹ ਦਾ ਝਗੜਾ, ਨੁਕਤਾ ਚੀਨੀ, ਹਮਕੀ ਤੁਮਕੀ ਲੱਗੀ ਹੀ ਰਹਿੰਦੀ ਹੈ। ਕਦੀ ਅਮਨ, ਕਦੀ ਜੰਗ, ਇਹ ਜਗ ਦੀ ਰੀਤ ਹੈ।

ਲੱਖੀ ਪੋਲੇ ਮੂੰਹ ਆਖਦਾ,‘‘ਬੇਬੇ! **ਨਾ ਆਪਾਂ ਕਬੀਲਦਾਰੀ ਦਾ ਫਾਹਾ ਗਲ ਪਾਉਣਾ ਏਂ ਤੇ ਨਾ ਕੋਈ ਚਿੰਤਾ ਤੇ ਫਿਕਰ ਜਾਨ ਨੂੰ ਲਾਉਣੀ ਏਂ।** ਹੁਣ ਤੇਰੇ ਘਰ ਵਿਚ ਕਿਹੜੀ ਸ਼ੈਅ ਦੀ ਥੋੜ ਏ? ਤੂੰ ਕਿਹੜੇ ਹੁਣ ਚੁਲ੍ਹੇ ਅੱਗੇ ਆਪ ਹਥ ਸਾੜਦੀ ਏਂ। ਭਾਬੀ ਵਿਚਾਰੀ ਸਾਰਾ ਦਿਨ ਸਾਰੇ ਘਰ ਦਾ ਕੰਮ ਕਾਜ ਕਰਦੀ ਏ ਘਰ ਵੀ ਵੇਖ ਲੈ, ਓਸ ਕੇਹਾ ਮੇਮਾਂ ਵਾਂਗੂੰ ਲਿਸ਼ਕਾ ਪੁਸ਼ਕਾ ਕੇ ਰੱਖਿਆ ਏ, ਉੱਤੋਂ ਦੋਵੈਂ ਵੇਲੇ ਸਾਰਿਆਂ ਤੋਂ ਪਹਿਲਾਂ ਤੈਨੂੰ ਮੰਜੀ ਉੱਤੇ ਬੈਠਿਆਂ ਖਵਾਂਦੀ ਏ ਤੇ ਨਾਲੇ ਬੇਜ਼ਬਾਨ ਵਿਚਾਰੀ, ਬੋਲਦੀ ਈ ਨਹੀਂ ਅੱਗੋਂ ਕਦੇ, ਲਉ ਬਈ ਵੇਖ ਲਵੋਂ **ਸੱਸ ਤੇ ਨੂੰਹ ਕਦੇ ਲੜੀਆਂ ਵੀ ਨਹੀਂ ਆਪੋ ਵਿਚ, ਹੈ ਨਾ ਅਚਰਜ ਗਲ।’’**

ਝੰਡਾ ਹਸ ਪੈਂਦਾ ਤੇ ਝੰਡੇ ਦੀ ਘਰ ਵਾਲੀ ਹੱਸਕੇ ਆਖਦੀ,''ਬੇਬੇ! **ਵੇਖਿਆ ਈ ਮੇਰਾ ਦੇਵਰ ਹੀਰਾ, ਮੇਰਾ ਕਿੱਡਾ ਦਰਦੀ ਏ? ਸੋਹਣਾ, ਸੁਚੱਜਾ, ਸੋਹਣੀਆਂ ਗੱਲਾਂ ਕਰਨ ਵਾਲਾ।''**

ਅੰਦਰੋ-ਅੰਦਰੀ ਜਿੰਦਾਂ ਨਿਹਾਲ ਹੋ ਕੇ ਪਰ ਉੱਤੋਂ ਜ਼ਰਾ ਗੁੱਸੇ ਨਾਲ ਆਖਦੀ,''ਨੀ ਭੈਣ! ਏਸ ਮੁੰਡੇ ਦੀ ਗਲ ਕਰ। ਕਿਹੀਆਂ ਰੰਗ ਬਰੰਗੀਆਂ ਗੱਲਾਂ ਕਰਦਾ ਏ। ਜ਼ਬਾਨ ਕਲਾਮੀ ਕਿੱਡਾ ਚਲਾਕ ਏ, ਪਰ ਕੰਮ ਆਖੋ ਤੇ ਆਖਦਾ ਏ ਹਲ ਦੀ ਜੰਘੀ ਨਹੀਂ ਫੜਨੀ ਆਉਂਦੀ। ਵੇ ਤੂੰ ਕਿਹੜਾ ਸਾਬ ਬਹਾਦਰ ਬਣ ਜਾਣਾ ਏਂ ਕਿਤੇ? ਕਹਿੰਦੇ ਨੇ ਨਾਂ, ਆਖਰ ਪੁੱਤਰ ਮੂਲਿਆ ਤੂੰ ਹੱਟੀ ਬਹਿਣਾ, ਵੇ **ਆਖ਼ਰੀ ਤੂੰ ਢੀਮਾਂ ਭੰਨ੍ਹਣੀਆਂ ਤੇ ਡੰਗਰ ਕੁੱਟਣੇ ਨੇ ਆਪਣੇ ਵੱਡਿਆਂ ਵਾਂਗਰ। ਕਾਕਾ! ਜੱਟ ਦਾ ਪੁੱਤਰ ਏਂ, ਵਾਹਵੇਂਗਾ ਨਾ ਤੇ ਖਾਵੇ ਗਾ ਕਿੱਥੋਂ?''**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, 72

ਸੋਹਣਾ ਸੁਚੱਜਾ
sóṇā sučajjā

ਨਾ ਆਪਾਂ ਕਬੀਲਦਾਰੀ ਦਾ ਫਾਹਾ ਗਲ ਪਾਉਣਾ ਏਂ ਤੇ ਨਾ ਕੋਈ ਚਿੰਤਾ ਤੇ ਫਿਕਰ ਜਾਨ ਨੂੰ ਲਾਉਣੀ ਏਂ
nā āpā̃ kabīldārī dā phāhā gal pɔṇā ẽ te nā koī čĩtā te fiqr jān nū̃ lāɔṇī ẽ

ਸੱਸ ਤੇ ਨੂੰਹ ਕਦੇ ਲੜੀਆਂ ਵੀ ਨਹੀਂ ਆਪੋ ਵਿਚ, ਹੈ ਨਾ ਅਚਰਜ ਗਲ
sas te nū̃́ kade laṛīā̃ wī naī̃́ āpo wič hɛ nā a'čarj gal

ਵੇਖਿਆ ਈ ਮੇਰਾ ਦੇਵਰ ਹੀਰਾ, ਮੇਰਾ ਕਿੱਡਾ ਦਰਦੀ ਏ
wekhiā ī merā dewar hīrā merā kiḍḍā dardī e

ਸੋਹਣਾ, ਸੁਚੱਜਾ, ਸੋਹਣੀਆਂ ਗੱਲਾਂ ਕਰਨ ਵਾਲਾ
sóṇā sučājjā sóṇīā̃ gallā̃ karn wālā

ਆਖ਼ਰੀ ਤੂੰ ਢੀਮਾਂ ਭੰਨ੍ਹਣੀਆਂ ਤੇ ਡੰਗਰ ਕੁੱਟਣੇ ਨੇ ਆਪਣੇ ਵੱਡਿਆਂ ਵਾਂਗਰ
āḳhrī tū̃ ṭīmā̃ pǎnaṇīā̃ te ḍā̃gar kuṭṭaṇe ne āpṇe waḍḍiā̃ wā̃gar

ਕਾਕਾ! ਜੱਟ ਦਾ ਪੁੱਤਰ ਏਂ, ਵਾਹਵੇਂਗਾ ਨਾ ਤੇ ਖਾਵੇਗਾ ਕਿੱਥੋਂ
kākā jaṭ dā puttar ẽ wǻwẽgā nā te khāwẽ gā kitthõ

**ਸੋਹਣਾ** sóṇā

ਵਿਸ਼ੇਸ਼ਣ, ਪੁਲਿੰਗ
ਖੂਬਸੂਰਤ, ਸੁਲੱਖਣਾ

**ਹੁਣ ਮੈਂ ਲਖਿਆ ਸੋਹਣਾ ਯਾਰ**
huṇ mɛ̃ lakhiā sóṇā yār

ਜਦੋਂ ਮੈਨੂੰ ਮੇਰਾ ਸੋਹਣਾ ਯਾਰ ਮਿਲਿਆ, ਓਦੋਂ ਓਥੇ ਹੋਰ ਕੋਈ ਨਹੀਂ ਸੀ। ਬਸ ਉਹਦੇ ਹੁਸਨ ਦਾ ਹੀ ਬਾਜ਼ਾਰ ਗਰਮ ਸੀ। ਉਹਦੀ ਖੂਬਸੂਰਤੀ ਦੀਆਂ ਹੀ ਲੋਆਂ ਸਨ। ਓਦੋਂ ਕੋਈ ਨਾ ਜ਼ਾਹਰ ਸੀ, ਨਾ ਲੁਕਿਆ ਸੀ। ਨਾ ਕੋਈ ਬਾਹਰ ਖੁਲ੍ਹ ਕੇ ਆਉਂਦਾ ਸੀ, ਨਾ ਹੀ ਕਿਸੇ ਦੀ ਰਮਜ਼ ਪਹਿਚਾਣਦਾ ਸੀ। ਓਦੋਂ ਰਬ, ਰਸੂਲ ਤੇ ਅੱਲਾਹ ਵੀ ਨਹੀਂ ਸਨ। ਉਦੋਂ ਕੋਈ ਜੱਬਾਰ, ਤਾਕਤਵਰ ਨਾ ਸੀ। ਓਦੋਂ ਸਭ ਇੱਕੋ ਹੁਸਨ ਦੀ ਲੋਅ ਵਿਚ ਰੌਸ਼ਨ ਸਨ। ਕਾਦਰ ਦੇ ਹੁਸਨ ਦੇ ਚਾਨਣ ਵਿਚ ਸਭ ਅੰਧੇਰੇ ਦੂਰ ਹੋ ਗਏ ਸਨ। ਫਕੀਰ ਦੇ ਪਿਆਰ ਦੀ, ਫਕੀਰ ਦੇ ਸਿਦਕ ਦੀ ਪੂਰਤੀ ਹੋ ਗਈ ਸੀ। ਮਜ਼ਹਬਾਂ ਦੇ ਦੁਵੰਦ ਇਕਸਾਰ ਹੋ ਗਏ ਸਨ। ਸੁਹਣੇ ਯਾਰ ਦੀ ਤਾਬ ਨਹੀਂ ਸੀ ਲਾਈ ਜਾ ਸਕਦੀ। ਉਸ ਦੇ ਹੁਸਨ ਦੀ ਤਪਸ਼ ਵਿਚ ਸਭ ਬਾਜ਼ਾਰ ਗਰਮ ਸਨ, ਸਾਰੀ ਕਾਇਨਾਤ ਰੌਸ਼ਨ ਸੀ। ਸਭ ਭਰਮ ਭਉ ਦੂਰ ਹੋ ਗਏ ਸਨ।

**ਹੁਣ ਮੈਂ ਲਖਿਆ ਸੋਹਣਾ ਯਾਰ।**
ਜਿਸ ਦੇ ਹੁਸਨ ਦਾ ਗਰਮ ਬਜ਼ਾਰ।
ਜਦ ਅਹਿਦ ਇਕ ਇਕੱਲਾ ਸੀ,
**ਨਾ ਜ਼ਾਹਰ ਕੋਈ ਤਜੱਲਾ ਸੀ,**
ਨਾ ਰਬ ਰਸੂਲ ਨਾ ਅੱਲ੍ਹਾ ਸੀ,
**ਨਾ ਜੱਬਾਰ ਤੇ ਨਾ ਕਹਾਰ।**
ਹੁਣ ਮੈਂ ਲਖਿਆ ਸੋਹਣਾ ਯਾਰ।

ਕਲਾਮ ਬੁੱਲ੍ਹੇ ਸ਼ਾਹ, ੨੮

ਸੋਹਣਾ
sóṇā

ਹੁਣ ਮੈਂ ਲਖਿਆ ਸੋਹਣਾ ਯਾਰ
huṇ mɛ̃ lakhiā sóṇā yār

ਨਾ ਜ਼ਾਹਰ ਕੋਈ ਤਜੱਲਾ ਸੀ
nā zāhar koī tajallā sī

ਨਾ ਜੱਬਾਰ ਤੇ ਨਾ ਕਹਾਰ
nā jabbār te nā kahār

**ਸੋਹਣੀ ਸੁਨੱਖੀ** sóṇī sunakkhī

ਵਿਸ਼ੇਸਣ
ਖੂਬਸੂਰਤ

**ਘਰਾਣੇ ਦੀ ਸੋਹਣੀ ਸੁਨੱਖੀ ਨੂੰਹ**
krā̀ṇe dī sóṇī sunakkhī nū̃

ਨਵੀਂ ਵਿਆਹ ਕੇ ਲਿਆਂਦੀ ਬਹੂ ਦੇ ਮੂੰਹ ਦੇਖਣ ਤੋਂ ਬਾਦ ਵਹੁਟੀ ਦੀ ਸੁੰਦਰਤਾ ਦੀ

ਸਿਫਤ ਹੋਣੀ ਸ਼ੁਰੂ ਹੋ ਜਾਂਦੀ ਹੈ। ਸੁਨੱਖੀ ਵਹੁਟੀ ਦੀ ਸਾਰੇ ਸਿਫਤ ਕਰਦੇ ਹਨ। ਕਈ ਸ਼ਰੀਕਣਾਂ ਮੂੰਹ ਦੇਖਣ ਆਈਆਂ ਸੜੇਵੇਂ ਵਜੋਂ ਵਹੁਟੀ ਦੀ ਖੂਬਸੂਰਤੀ ਬਾਰੇ ਉਲਟੀ-ਸਿੱਧੀ ਟਿੱਪਣੀ ਵੀ ਕਰ ਜਾਂਦੀਆਂ ਹਨ। ਜੇਕਰ ਵਹੁਟੀ ਦੀ ਸੱਸ ਦੀ ਵੀ ਅੱਗੇ ਸੱਸ ਜਿਉਂਦੀ ਹੋਏ ਤਾਂ ਉਹ ਬਹੁਤ ਖੁਸ਼ ਹੁੰਦੀ ਹੈ ਅਤੇ ਕੁੜੀਆਂ ਗੀਤਾਂ ਰਾਹੀਂ ਉਸ ਨੂੰ ਵਧਾਈ ਵੀ ਦਿੰਦੀਆਂ ਹਨ ਅਤੇ ਨਵੀਂ ਵਹੁਟੀ ਦੀ ਖੂਬਸੂਰਤੀ ਦੀ ਸਿਫਤ ਵੀ ਕਰਦੀਆਂ ਹਨ।

'ਵਧਾਈਆਂ ਹੋਣ ਭੈਣੇ! **ਘਰਾਣੇ ਦੀ ਸੋਹਣੀ ਸੁਨੱਖੀ ਨੂੰਹ** ਮਿਲ ਜਾਏ ਹੋਰ ਰਬ ਤੋਂ ਕੀ ਪੱਥਰ ਲੈਣੇ ਨੇ? ਸੁਖੀ ਵਸੇ ਰਸੇ ਭਾਗ ਲੱਗਣ, ਵੇਲ ਵਧੇ।' ਜ਼ਾਹਰਾ ਤੌਰ ਅਸੀਸਾਂ ਤੇ ਸ਼ਲਾਘਾਂ ਨਾਲ ਇਕ ਵਾਰ ਤਾਂ ਸਵਾਣੀਆਂ ਘਰ ਵਿਚ ਫੁੱਲਾਂ ਦੀ ਸੁਗੰਧੀ ਖਿਲਾਰ ਜਾਂਦੀਆਂ ਹਨ। ਸੋਹਣੀ ਬਹੂ ਦੀ ਸ਼ੋਭਾ ਸੁਣ ਸੁਣ ਕੇ, ਭਾਵੇਂ ਉਹ ਰਸਮੀ ਹੀ ਹੁੰਦੀ ਹੈ **ਘਰ ਦੇ ਜੀਅ ਫੁੱਲੇ ਨਹੀਂ ਸਮਾਉਂਦੇ।**

ਇਸ ਵੇਲੇ ਬਹੂ ਦੀ ਮਨੋ-ਅਵਸਥਾ ਬੜੀ ਅਜੀਬ ਹੁੰਦੀ ਹੈ। **ਉਹ ਉੱਪਰੋਂ ਕੁੰਗੜੀ ਬੈਠੀ,** ਪਰ ਵਿਚੋਂ ਸਾਰੇ ਨਵੇਂ ਪ੍ਰਵਾਰ ਜਿੰਨਾਂ ਪ੍ਰਸਾਰ ਮਹਿਸੂਸ ਕਰਦੀ ਹੈ। ਉਸ **ਦੋ-ਚਿੱਤੀ ਵਿਚ ਫਸੀ** ਨੇ ਇਕ ਤਾਂ ਆਪਣੀ ਸਿਆਣਪ, ਸਾਊਪੁਣੇ ਅਤੇ ਸੁੰਦਰਤਾ ਦੇ ਪਹਿਲੇ ਝਲਕਿਆਂ ਵਾਲੇ ਪ੍ਰਭਾਵ ਕਾਇਮ ਕਰਨੇ ਹੁੰਦੇ ਹਨ, ਦੂਜਾ ਨਾਲੋ ਨਾਲ ਮੂੰਹ ਦੇਖਣ ਵਾਲੀਆਂ ਦਾ ਧਿਆਨ ਵੀ ਰੱਖਣਾ ਹੁੰਦਾ ਹੈ ਕਿ **ਕਿਹੋ ਜਿਹੀਆਂ 'ਜਿਣਸਾਂ' ਨਾਲ ਉਸ ਦਾ ਵਾਹ ਵਾਸਤਾ ਪੈਣਾ ਹੈ।** ਜ਼ਰਾ ਕੁ ਕਿਸੇ ਵਲ ਧਿਆਨ ਨਾਲ ਦੇਖੇ ਤਾਂ ਝਟ ਪੜਚੋਲ ਸ਼ੁਰੂ ਕਰ ਦਿੱਤੀ ਜਾਂਦੀ ਹੈ-'ਸ਼ੋਭੀ! ਲੈ ਮੇਰਾ ਕਹਿਆ **ਪੜ੍ਹਿਆ ਵਿਚਾਰੀਂ, ਬਹੂ ਨੂੰ ਦੂਰਾਉਜੇ ਆਉਣ ਦੇਹ, ਜੇ ਤੈਨੂੰ ਖੂੰਜੇ ਨਾ ਲਾ ਦੇਵੇ।** ਦੇਖ ਤਾਂ ਸਹੀ ਕਿਵੇਂ **ਅੱਖਾਂ ਪਾੜ ਪਾੜ ਸਭ ਨੂੰ ਨਘੋਚੀ-ਝਾਕਣੀ ਨਾਲ ਦੇਖਦੀ ਹੈ।'**

-'ਤੈਨੂੰ ਈ ਇਉਂ ਦਿਸਦੀ ਹੋਊ, ਜਦੋਂ ਮੈਂ ਦੇਖਿਆ ਵਿਚਾਰੀ ਸੰਗਦੀ ਦੀਆਂ ਅੱਖਾਂ ਵੀ ਉਤਾਂਹ ਨਹੀਂ ਸਨ ਉਠੀਆਂ। ਦੁਨੀਆਂ ਬਥੇਰੀ ਸਿਆਣੀ ਹੈ, ਬਹੂ ਨੂੰ ਖਬਰੇ ਕੀਹਨੇ ਜਾ ਦੱਸਿਆ ਹੋਣੈ ਕਿ ਤੇਰੀ ਇਕ ਦਦੇਹਰ ਇਹੋ ਜਿਹੀ ਹੈ, ਉਸ ਨੂੰ ਧਿਆਨ ਨਾਲ ਦੇਖ ਲਈਂ।' ਸੱਸ ਆਪਣੀ ਸ਼ਰੀਕਣੀ ਜਾਂ ਦਿਉਰਾਣੀ ਜੇਠਾਣੀ ਦਾ ਚੰਗਾ ਠੋਕਵਾਂ ਜਵਾਬ ਦਿੰਦੀ ਹੈ।

'ਛੱਡੋ ਜੀ ਪਰੇ, **ਪਿੰਡ ਹਾਲਾਂ ਵਸਿਆ ਨਹੀਂ ਮੰਗਤੇ ਪਹਿਲਾਂ ਈ ਆ ਢੁੱਕੇ। ਬਹੂ ਨਾਲ ਗੋਤ-ਕਨਾਲਾ ਸਾਂਝਾ ਕੀਤਾ ਨਹੀਂ**

**ਇਹ ਸ਼ਰੀਕਾ ਪਹਿਲਾਂ ਈ ਬਿੱਢ ਬੈਠੀਆਂ ਹਨ।** ਤੁਸੀਂ 'ਬੋਬੋ' ਨੂੰ ਜੁਆਨ ਨੂੰਹ ਘਰ ਆਉਣ ਦੀਆਂ ਵਧਾਈਆਂ ਦੇਵੋ, ਜੀਹਨੇ ਸੁਖ ਨਾਲ **ਜਿਉਂਦੇ ਜੀਅ ਘਰ ਵਸਦਾ ਰਸਦਾ ਦੇਖ ਲਿਆ ਹੈ।'** ਜੇ ਸੱਸ ਦੀ ਵੀ ਅੱਗੇ 'ਸੱਸ' ਜਿਉਂਦੀ ਹੋਵੇ ਤਾਂ ਉਸ ਨੂੰ ਖੁਸ਼ੀ ਮਹਿਸੂਸ ਕਰਾਉਣ ਲਈ ਵਧਾਈ ਦੇ ਗੀਤ ਆਰੰਭ ਹੋ ਜਾਂਦੇ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, 405

ਸੋਹਣੀ ਸੁਨੱਖੀ
sóṇī sunakkhī

ਘਰਾਣੇ ਦੀ ਸੋਹਣੀ ਸੁਨੱਖੀ ਨੂੰਹ
krā̀ṇe dī sóṇī sunakkhī nū̃

ਘਰ ਦੇ ਜੀਅ ਫੁੱਲੇ ਨਹੀਂ ਸਮਾਉਂਦੇ
kàr de jī phulle naī́ smāõde

ਉਹ ਉੱਪਰੋਂ ਕੁੰਗੜੀ ਬੈਠੀ
ó upparõ kũgaṛī bɛṭhī

ਦੋ-ਚਿੱਤੀ ਵਿਚ ਫਸੀ
do čittī wič phasī

ਕਿਹੋ ਜਿਹੀਆਂ 'ਜਿਣਸਾਂ' ਨਾਲ ਉਸ ਦਾ ਵਾਹ ਵਾਸਤਾ ਪੈਣਾ ਹੈ
kiho jihīā̃ jiṇsā̃ nāl us dā wā́ wāstā pɛṇā hɛ

ਪੜ੍ਹਿਆ ਵਿਚਾਰੀਂ, ਬਹੂ ਨੂੰ ਦੂਰਾਉਜੇ ਆਉਣ ਦੇਹ, ਜੇ ਤੈਨੂੰ ਖੂੰਜੇ ਨਾ ਲਾ ਦੇਵੇ
páṛiā wičārī̃ bahū nū̃ dūrāoje āoṇ dé je tɛnū̃ khū̃je nā lā dewe

ਅੱਖਾਂ ਪਾੜ ਪਾੜ ਸਭ ਨੂੰ ਨਘੋਚੀ-ਝਾਕਣੀ ਨਾਲ ਦੇਖਦੀ ਹੈ
akkhā̃ pāṛ pāṛ sáb nū̃ nagòčī čā̀kaṇī nāl dekhdī hå

ਪਿੰਡ ਹਾਲਾਂ ਵਸਿਆ ਨਹੀਂ ਮੰਗਤੇ ਪਹਿਲਾਂ ਈ ਆ ਢੁੱਕੇ
pīḍ hālā̃ wasiā naī́ mãgte pɛ́lā̃ ī ā ṭùkke

ਬਹੂ ਨਾਲ ਗੋਤ-ਕਨਾਲਾ ਸਾਂਝਾ ਕੀਤਾ ਨਹੀਂ ਇਹ ਸ਼ਰੀਕਾ ਪਹਿਲਾਂ ਈ ਬਿੱਢ ਬੈਠੀਆਂ ਹਨ
bahū nāl got knālā sā̃́jā kītā naī́ é šarīkā pɛ́lā̃ ī bíḍ bɛṭhīā̃ han

ਜਿਉਂਦੇ ਜੀਅ ਘਰ ਵਸਦਾ ਰਸਦਾ ਦੇਖ ਲਿਆ ਹੈ
jióde' jī kàr wasdā rasdā dekh liā hɛ

**ਸੋਹਣੀ** sóṇī

ਵਿਸ਼ੇਸ਼ਣ
ਸੁੰਦਰ, ਖੂਬਸੂਰਤ

**ਜੀਭ ਸੋਹਣੀ ਨਾਲ ਸੁਣਾਈਏ ਜੀ**
jī́b sóṇī nāl suṇāīe jī

ਵਾਰਿਸ਼ ਸ਼ਾਹ ਨੂੰ ਉਸ ਦੇ ਦੋਸਤਾਂ, ਯਾਰਾਂ ਨੇ ਸਵਾਲ ਕੀਤਾ, ਸਲਾਹ ਦਿੱਤੀ ਕਿ ਉਹ ਹੀਰ ਦਾ ਕਿੱਸਾ ਲਿਖੇ। ਸੁਹਣੀ ਜੀਭ, ਜ਼ਬਾਨ ਨਾਲ ਸੁਣਾਵੇ ਤਾਂ ਕਿ ਸਭ ਲੋਕ ਉਸ ਸੁਹਣੀ ਆਵਾਜ਼ ਵਿਚ ਗਾ ਸਕਣ। ਹੀਰ ਦੀ ਕਹਾਣੀ ਨਾਲ ਇਸ਼ਕ ਦੇ ਸਿਦਕ ਸਬਰ ਦਾ ਪਤਾ ਲੱਗੇ। ਇਹ ਇਸ਼ਕ, ਪਿਆਰ ਇਸ਼ਕ ਮਜਾਜ਼ੀ ਤੋਂ ਇਸ਼ਕ ਹਕੀਕੀ ਤਕ ਪਹੁੰਚ ਗਿਆ। ਇਹ ਸੁਹਣੀ ਆਵਾਜ਼ ਵਿਚ ਗਾਇਆ ਕਿੱਸਾ ਪੰਜਾਬ ਦੀਆਂ ਮਜਲਸਾਂ ਦਾ ਸ਼ਿੰਗਾਰ ਬਣ ਗਿਆ। ਇਸ ਨੇ ਇਸ਼ਕ ਦੇ ਨਵੇਂ ਰਾਹਾਂ ਦੀਆਂ ਲੀਹਾਂ ਪਾਈਆਂ। ਇਸ ਕਿੱਸੇ ਨਾਲ ਪੰਜਾਬ ਦੇ, ਪੰਜਾਬੀਅਤ ਦੇ ਨਿਯਮਾਂ, ਰਾਹਾਂ ਦਾ ਜ਼ਿਕਰ ਹੋਇਆ। ਇਹ ਕਿੱਸਾ ਹੀਰ ਤੇ ਰਾਂਝੇ ਦਾ ਕਿੱਸਾ ਹੀ ਨਾ ਰਹਿ ਗਿਆ ਸਗੋਂ ਇਸ ਸੁਹਣੀ ਆਵਾਜ਼ ਵਿਚ ਗਾਇਆ ਕਿੱਸਾ ਪੰਜਾਬ ਦੇ ਸੁਹੱਪਣ ਦਾ ਆਕਾਰ ਬਣ ਗਿਆ।

ਯਾਰਾਂ ਅਸਾਂ ਨੂੰ ਆਣ ਸਵਾਲ ਕੀਤਾ,
ਕਿੱਸਾ ਹੀਰ ਦਾ ਨਵਾਂ ਬਣਾਈਏ ਜੀ।
ਏਸ ਪ੍ਰੇਮ ਦੀ ਝੋਕ ਦਾ ਸ਼ਭ ਕਿੱਸਾ,
**ਜੀਭ ਸੋਹਣੀ ਨਾਲ ਸੁਣਾਈਏ ਜੀ।**
ਨਾਲ ਅਜਬ ਬਹਾਰ ਦੇ ਸ਼ਿਅਰ ਕਰਕੇ,
**ਰਾਂਝੇ ਹੀਰ ਦਾ ਮੇਲ ਮਿਲਾਈਏ ਜੀ।**
ਯਾਰਾਂ ਨਾਲ ਬਹਿ ਕੇ ਵਿਚ ਮਜਲਿਸਾਂ ਦੇ,
**ਮਜ਼ਾ ਹੀਰ ਦੇ ਇਸ਼ਕ ਦਾ ਪਾਈਏ ਜੀ।**

ਹੀਰ ਵਾਰਿਸ, ੩੦

ਸੋਹਣੀ
sóṇī

ਜੀਭ ਸੋਹਣੀ ਨਾਲ ਸੁਣਾਈਏ ਜੀ
jīb sóṇī nāl suṇāīe jī

ਰਾਂਝੇ ਹੀਰ ਦਾ ਮੇਲ ਮਿਲਾਈਏ ਜੀ
rā̃je hīr dā mel milāīe jī

ਮਜ਼ਾ ਹੀਰ ਦੇ ਇਸ਼ਕ ਦਾ ਪਾਈਏ ਜੀ
mazā hīr de iṣq dā pāīe jī

**ਸੋਹਾਗੁ** sohāg

ਨਾਂਵ ਪੁਲਿੰਗ
ਸੰਯੋਗ, ਸੁਭਾਗ, ਸੁਮੇਲ

**ਜਿਤੁ ਘਰਿ ਪਿਰਿ ਸੋਹਾਗੁ**
jit kàr pir sohāg

ਜਿਸ ਨੇ ਅਗਮ ਅਗੋਚਰ ਵਰ ਪਾਇਆ ਹੈ, ਉਹ ਸੋਹਾਗਣ ਹੈ।ਉਸ ਦੇ ਘਰ ਪਿਰਿ ਆਪ ਆਇਆ ਹੈ ਤੇ ਓਥੇ ਸਭ ਸਖੀਆਂ ਮੰਗਲ ਗਾਉਂਦੀਆਂ ਹਨ।ਉਹ ਸੋਹਾਗਣ ਗੁਣਵੰਤੀ ਹੈ, ਵਡਭਾਗਣ ਹੈ, ਸੁਘੜ ਹੈ, ਰੂਪਵੰਤ ਹੈ ਜਿਸਨੂੰ ਪਿਰਿ ਦਾ ਪਿਆਰ ਮਿਲਦਾ ਹੈ।ਉਹ ਕੁਲਵੰਤੀ ਹੈ, ਸਭਰਾਈ ਹੈ।ਉਹ ਪਿਰਿ ਦੇ ਰੰਗ ਵਿਚ ਰੱਤੀ ਹੈ।

ਮਾਝ ਮਹਲਾ ੫ ॥ **ਜਿਤੁ ਘਰਿ ਪਿਰਿ ਸੋਹਾਗੁ** ਬਣਾਇਆ ॥ **ਤਿਤੁ ਘਰਿ**

**ਸਖੀਏ ਮੰਗਲੁ ਗਾਇਆ** ॥ **ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ** ॥ ੧ ॥ ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ **ਰੂਪਵੰਤਿ ਸਾ ਸੁਘੜਿ ਬਿਚਖਣਿ** ਜੋ ਧਨ ਕੰਤ ਪਿਆਰੀ ਜੀਉ ॥ ੨ ॥ **ਅਚਾਰਵੰਤਿ ਸਾਈ ਪਰਧਾਨੇ** ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ **ਸਾ ਕੁਲਵੰਤੀ ਸਾ ਸਭਰਾਈ** ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ ੩ ॥ ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ **ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ** ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥ ੪ ॥ ੧੧ ॥

ਅ.ਗ.ਮ.ਪ, ੯੭

ਸੋਹਾਗੁ
sohāg

ਜਿਤੁ ਘਰਿ ਪਿਰਿ ਸੋਹਾਗੁ
jit kàr pir sohāg

ਤਿਤੁ ਘਰਿ ਸਖੀਏ ਮੰਗਲੁ ਗਾਇਆ
tit kàr sakhīe mãgal gāiā

ਅਨਦ ਬਿਨੋਦ ਤਿਤੈ ਘਰਿ ਸੋਹਹਿ
anãd binod titɛ kàr sohe

ਜੋ ਧਨ ਕੰਤਿ ਸਿਗਾਰੀ ਜੀਉ
jo tàn kãt sigārī jīo

ਰੂਪਵੰਤਿ ਸਾ ਸੁਘੜਿ ਬਿਚਖਣਿ
rūpwãt sā súgaṛ bičakhaṇ

ਅਚਾਰਵੰਤਿ ਸਾਈ ਪਰਧਾਨੇ
ačārwãt sāī pardàne

ਸਾ ਕੁਲਵੰਤੀ ਸਾ ਸਭਰਾਈ
sā kulwãtī sā sábrāī

ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ
thir sohāg war agam agočar

**ਸੋਹਿਲਾ** sohila

ਨਾਂਵ ਪੁਲਿੰਗ
ਸਿਫਤ ਸਾਲਾਹ ਦਾ ਗੀਤ

**ਤਿਤੁ ਘਰਿ ਗਾਵਹੁ ਸੋਹਿਲਾ**
tit kàr gawo sohilā

ਉਸ ਵਾਹਿਗੁਰੂ ਕਰਤਾਰ ਦਾ ਸੋਹਿਲਾ ਗਾਓ ਜਿਹੜਾ ਸਭ ਦਾ ਸਿਰਜਣਹਾਰ ਹੈ। ਜਿਹੜਾ ਨਿਰਭਉ ਹੈ, ਨਿਰਵੈਰ ਹੈ। ਜਿਸ ਦੇ ਆਸਰੇ ਸਾਰੀ ਕਾਇਨਾਤ ਵਿਚਰ ਰਹੀ ਹੈ। ਉਹ ਸਭ ਦਾ ਦਾਤਾ ਹੈ। ਸਭ ਦਾ ਦੇਵਣਹਾਰ ਹੈ। ਉਸ ਨੂੰ ਸਿਮਰਨ ਨਾਲ ਇਸ ਜਗਤ ਤੋਂ ਨਿਸਤਾਰਾ ਹੁੰਦਾ ਹੈ।

**ਜੈ ਘਰਿ ਕੀਰਤਿ ਆਖੀਐ** ਕਰਤੇ ਕਾ ਹੋਇ ਬੀਚਾਰੋ ॥ **ਤਿਤੁ ਘਰਿ ਗਾਵਹੁ ਸੋਹਿਲਾ** ਸਿਵਰਿਹੁ ਸਿਰਜਣਹਾਰੋ ॥ ੧ ॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥

**ਹਉ ਵਾਰੀ ਜਿਤੁ ਸੋਹਿਲੈ** ਸਦਾ ਸੁਖੁ ਹੋਇ ॥ ੧ ॥ ਰਹਾਉ ॥ ਨਿਤ ਨਿਤ ਜੀਅੜੇ **ਸਮਾਲੀਅਨਿ ਦੇਖੈਗਾ ਦੇਵਣਹਾਰੁ** ॥ ਤੇਰੇ ਦਾਨੈ ਕੀਮਤਿ ਨਾ ਪਵੈ **ਤਿਸੁ ਦਾਤੇ ਕਵਣੁ ਸੁਮਾਰੁ** ॥ ੨ ॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ **ਦੇਹੁ ਸਜਣ ਅਸੀਸੜੀਆ** ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ **ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ** ॥ ੪ ॥ ੧ ॥

ਅ.ਗ.ਮ.੧, ੧੨

ਸੋਹਿਲਾ
sohila

ਤਿਤੁ ਘਰਿ ਗਾਵਹੁ ਸੋਹਿਲਾ
tit kàr gāwo sohilā

ਜੈ ਘਰਿ ਕੀਰਤਿ ਆਖੀਐ
jɛ kàr kīrat ākhīɛ

ਹਉ ਵਾਰੀ ਜਿਤੁ ਸੋਹਿਲੈ
hɔ wārī jit sohilɛ

ਸਮਾਲੀਅਨਿ ਦੇਖੈਗਾ ਦੇਵਣਹਾਰੁ
smālīan dekhɛgā dewaṇhār

ਤਿਸੁ ਦਾਤੇ ਕਵਣੁ ਸੁਮਾਰੁ
tis dāte kawaṇ sumār

ਦੇਹੁ ਸਜਣ ਅਸੀਸੜੀਆ
deho sajaṇ asīsṛīā

ਸਦਣਹਾਰਾ ਸਿਮਰੀਐ
sadaṇhārā simrīɛ

ਨਾਨਕ ਸੇ ਦਿਹ ਆਵੰਨਿ
nānak se dé āwãn

**ਸੋਗੁ** sog

ਵਿਸ਼ੇਸ਼ਣ
ਚਿੰਤਾ, ਗਮ

**ਤਿਸ ਕੀ ਸਰਣਿ ਨਾਹੀ ਭਉ ਸੋਗੁ**

tis kī sarṇ nāhī pɔ̀ sog

ਗੁਰਮੁਖ ਆਪਣੇ ਕਰਤਾਰ ਦੀ ਸਰਣਿ ਲੈਂਦਾ ਹੈ, ਉਸ ਦੇ ਸਭ ਸੋਗ ਦੂਰ ਹੋ ਜਾਂਦੇ ਹਨ। ਉਹ ਸਾਰੀਆਂ ਦੁਨੀਆਵੀ ਸਿਆਣਪਾਂ ਛਡ ਦੇਂਦਾ ਹੈ ਤੇ ਆਪਣੇ ਸਤਿਗੁਰ ਤੋਂ ਬਾਹਰ ਹੋਰ ਕਿਸੇ ਨੂੰ ਨਹੀਂ ਪਹਿਚਾਣਦਾ। ਉਹ ਗੁਰ ਸ਼ਬਦ ਦੇ ਅੰਮ੍ਰਿਤ ਨੂੰ ਚਖਦਾ ਹੈ। ਸਤਿਗੁਰ ਆਪਣੇ ਗੁਰਮੁਖ ਦੀ ਲਾਜ ਰਖਦਾ ਹੈ। ਝੂਠੀ ਮਾਇਆ ਦੇ ਧੰਧਿਆਂ ਤੋਂ ਦੂਰ ਰਹਿੰਦਾ ਹੈ। ਕਰਣ ਕਰਾਵਣਹਾਰ ਸੁਆਮੀ ਉਸ ਤੇ ਮਿਹਰ ਕਰਦਾ ਹੈ ਤੇ ਉਸ ਨੂੰ ਇਸ ਜਗਤ ਦੇ ਕੂੜ ਤੋਂ, ਇਸ ਦੀ ਦੁਬਿਧਾ ਤੋਂ ਬਚਾਅ ਲੈਂਦਾ ਹੈ। ਸਤਿਗੁਰ ਦੇ ਸ਼ਬਦ ਵਿਚ, ਉਸ ਦੇ ਉਪਦੇਸ਼ ਵਿਚ ਗੁਰਮੁਖ ਧਿਆਨ ਲਾਉਂਦਾ ਹੈ ਤੇ ਵੱਡੇ ਭਾਗਾਂ

ਵਾਲਾ ਹੋ ਕੇ ਇਸ ਭਵਜਲ ਨੂੰ ਪਾਰ ਕਰ ਲੈਂਦਾ ਹੈ।

ਗਉੜੀ ਗੁਆਰੇਰੀ ਮਹਲਾ ੫ ॥ **ਤਿਸ ਕੀ ਸਰਣਿ ਨਾਹੀ ਭਉ ਸੋਗੁ** ॥ ਉਸ ਤੇ ਬਾਹਰਿ ਕਛੂ ਨ ਹੋਗੁ ॥ **ਤਜੀ ਸਿਆਣਪ ਬਲ ਬੁਧਿ ਬਿਕਾਰ** ॥ ਦਾਸ ਅਪਨੇ ਕੀ ਰਾਖਨਹਾਰ ॥ ੧ ॥ ਜਪਿ ਮਨ ਮੇਰੇ ਰਾਮ ਰਾਮ ਰੰਗਿ ॥ ਘਰਿ ਬਾਹਰਿ ਤੇਰੈ ਸਦ ਸੰਗਿ ॥ ੧ ॥ ਰਹਾਉ ॥ ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥ ਅਵਰਿ ਜਤਨ ਕਹਹੁ ਕਉਨ ਕਾਜ ॥ **ਕਰਿ ਕਿਰਪਾ ਰਾਖੈ ਆਪਿ ਲਾਜ** ॥ ੨ ॥ ਕਿਆ ਮਾਨੁਖ ਕਹਹੁ ਕਿਆ ਜੋਰੁ ॥ **ਝੂਠਾ ਮਾਇਆ ਕਾ ਸਭੁ ਸੋਰੁ** ॥ ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ੩ ॥ **ਸਰਬ ਸੁਖਾ ਸੁਖੁ ਸਾਚਾ ਏਹੁ** ॥ ਗੁਰ ਉਪਦੇਸੁ ਮਨੈ ਮਹਿ ਲੇਹੁ ॥ ਜਾ ਕਉ ਰਾਮ ਨਾਮ ਲਿਵ ਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ ॥ ੪ ॥ ੭ ॥ ੭੬ ॥

ਅ.ਗ.ਮ.੫, ੧੭੭

ਸੋਗੁ
sog

ਤਿਸ ਕੀ ਸਰਣਿ ਨਾਹੀ ਭਉ ਸੋਗੁ
tis kī sarṇ nāhī pɔ̀ sog

ਤਜੀ ਸਿਆਣਪ ਬਲ ਬੁਧਿ ਬਿਕਾਰ
tajī siāṇap bal búd bikār

ਕਰਿ ਕਿਰਪਾ ਰਾਖੈ ਆਪਿ ਲਾਜ
kar kirpā rākhɛ āp lāj

ਝੂਠਾ ਮਾਇਆ ਕਾ ਸਭੁ ਸੋਰੁ
čū̀ṭhā māiā kā sáb sor

ਸਰਬ ਸੁਖਾ ਸੁਖੁ ਸਾਚਾ ਏਹੁ
sarb sukhā sukh sāčā ého

**ਸੋਚਾਂ** sočā̃

ਨਾਂਵ
ਫਿਕਰ, ਖਿਆਲ

**ਉਹਦਾ ਮੂੰਹ ਇਹਨਾਂ ਓਪਰੀਆਂ ਸੋਚਾਂ ਕਰਕੇ ਹੋਰ ਉਤਰ ਗਿਆ ਸੀ**
ódā mū̃ énā̃ oprīā̃ sočā̃ karke hor utar giā sī

ਜਗਸੀਰ ਸੋਚਾਂ ਵਿਚ ਪਿਆ ਸੀ। ਉਸ ਨੂੰ ਕਈ ਤਰ੍ਹਾਂ ਦੇ ਖਿਆਲ ਆਉਂਦੇ ਸੀ। ਉਹ ਕਦੀ ਇਕ ਤੇ ਕਦੀ ਦੂਜੇ ਫਿਕਰ ਵਿਚ ਗ਼ਲਤਾਨ ਤੁਰਿਆ ਜਾਂਦਾ ਸੀ। ਉਸ ਨੇ ਸੋਚਿਆ, ਬੰਦੇ ਦੀਆਂ ਦਸ ਦੇਹੀਆਂ ਹੁੰਦੀਆਂ ਨੇ। ਹੁਣ ਬਾਕੀ ਤੇ ਵਿਹਾ ਗਈਆਂ ਨੇ, ਪੂਰੀਆਂ ਹੋ ਗਈਆਂ ਨੇ। ਹੁਣ ਇਕ ਆਖਰੀ ਰਹਿੰਦੀ ਏ, ਇਹ ਵੀ ਮੁਕ ਜਾਏਗੀ। ਉਹ ਲਾਲੂ ਬਾਰੇ ਸੋਚਾਂ ਵਿਚ ਪੈ ਗਿਆ। ਲਾਲੂ ਜਿਹੜਾ ਨਿਆਣਿਆਂ ਨੂੰ

ਪਰੀਆਂ ਤੇ ਘੋੜਿਆਂ ਦੀਆਂ ਬਾਤਾਂ ਸੁਣਾਉਂਦਾ ਸੀ, ਹੁਣ ਬੁੱਢਾ ਹੋ ਗਿਆ ਸੀ। ਸੀਰੀ ਸੀ। ਸਾਰਾ ਦਿਨ ਸੀਰੀ ਦਾ ਕੰਮ ਕਰਦਾ ਸੀ ਤੇ ਸਰੀਰ ਬਹੁਤ ਕਮਜ਼ੋਰ ਹੋ ਗਿਆ ਸੀ। ਕੁੜੀਆਂ ਦੇ ਵਿਆਹ ਤੇ ਮੁੰਡਿਆਂ ਨੂੰ ਕੰਮ ਲਾਉਣ ਦੇ ਭਾਰ ਥੱਲੇ ਉਹ ਬਿਲਕੁਲ ਨਚੋੜਿਆ ਗਿਆ ਸੀ। ਗ਼ਰੀਬ ਗ਼ੁਰਬੇ ਦਾ ਜੀਵਨ ਪਿੰਡਾਂ ਵਿਚ ਏਵੇਂ ਹੀ ਹੁੰਦਾ ਏ। ਜ਼ਿਮੀਦਾਰਾਂ ਦੇ ਸੀਰੀ ਸਾਰੀ ਉਮਰ ਕੰਮ ਦੇ ਭਾਰ ਹੇਠਾਂ ਮਧੋਲੇ ਜਾਂਦੇ ਨੇ।

ਜਦੋਂ ਜਗਸੀਰ ਨਿੱਕਾ ਹੁੰਦਾ ਸੀ, ਉਹ ਤੇ ਵਿਹੜੇ ਦੇ ਹੋਰ ਨਿਆਣੇ ਲਾਲੂ ਤੋਂ ਅੱਧੀ ਅੱਧੀ ਰਾਤ ਤਾਈਂ ਬਾਤਾਂ ਸੁਣਦੇ ਰਹਿੰਦੇ। ਉਹ ਨਿਆਣਿਆਂ ਨੂੰ ਬਾਤਾਂ ਸੁਣਾਂਦਿਆਂ ਨਾਲੋ-ਨਾਲ ਨਿੱਕੇ ਨਿੱਕੇ ਮਖ਼ੌਲ ਕਰਦਾ ਰਹਿੰਦਾ। ਜਗਸੀਰ ਨੂੰ ਯਾਦ ਸੀ ਕਿ ਉਹਨੀਂ ਵੇਲੀਂ ਲਾਲੂ ਦੇ ਚਿਹਰੇ ਉਤੇ ਕਦੇ ਉਹਨੇ ਉਦਾਸੀ ਨਹੀਂ ਸੀ ਵੇਖੀ। ਉਹ ਹਰ ਕਿਸੇ ਨੂੰ ਮਖ਼ੌਲ ਕਰਦਾ, ਊਰੀ ਵਾਂਗ ਘੁਕਿਆ ਫਿਰਦਾ। ਫੇਰ ਲਾਲੂ ਦਾ ਵਿਆਹ ਹੋਇਆ। **ਮੁੰਡੇ ਹੋਏ, ਕੁੜੀਆਂ ਹੋਈਆਂ, ਤੇ ਉਹਦੇ ਦੋ ਮੁੰਡੇ ਡਾਕੂਆਂ ਨਾਲ ਰਲ ਗਏ।** ਉਹਨਾਂ ਵਿਚੋਂ ਇਕ ਤਾਂ ਪੁਲਿਸ ਨੇ ਕਮਾਦਾਂ ਵਿਚ ਘੇਰ ਕੇ ਮਾਰ ਦਿੱਤਾ ਸੀ, ਪਰ ਦੂਜਾ ਭੱਜਿਆ ਫਿਰਦਾ ਸੀ; ਤੀਜਾ ਅਜੇ **ਉਂਜ ਹੀ ਉਮਰ ਦਾ ਨਰਮ ਸੀ।** ਤਿੰਨ ਕੁੜੀਆਂ ਵਿਆਹੁਣ ਜੋਗੀਆਂ ਸਨ। **ਅਲੱਥ ਉਲਾਦ ਤੇ ਘਰ ਦੇ ਫ਼ਿਕਰਾਂ ਨੇ ਲਾਲੂ ਨੂੰ ਪੰਜਾਹ-ਪਚਵੰਜਾ ਵਰ੍ਹਿਆਂ ਦੀ ਉਮਰ ਵਿਚ ਈ ਸੱਤਰ੍ਹਾਂ ਸਾਲਾਂ ਜਿੰਨਾ ਬੁੱਢਾ ਕਰ ਦਿੱਤਾ ਸੀ।** ਉਹਦੀ ਨਰੋਈ ਦਿਹ ਚੌਥਾ ਹਿੱਸਾ ਵੀ ਨਹੀਂ ਸੀ ਰਹੀ। ਉੱਤੋਂ ਬੁੱਢੇ ਵਾਰੇ ਦੇ ਹਲ਼ਾਂ ਵਾਲੇ ਘਰ ਨਾਲ ਬਹੁਤੇ ਹਿੱਸੇ ਦੇ ਲਾਲਚ ਕਰਕੇ ਕੀਤੇ ਸੀਰ ਦੇ ਕਰੜੇ ਕੰਮ ਨੇ **ਉਹਨੂੰ ਦੋਂਹ ਵਰ੍ਹਿਆਂ ਵਿਚ ਈ ਸੂਤ ਸੁੱਟਿਆ ਸੀ।**

ਤੇ ਇੰਜ ਪਿਛਲੇ ਵਰ੍ਹੇ ਉਹ **ਆਪਣੀਆਂ ਧੀਆਂ ਦੇ ਦਾਜ-ਦੇਣ ਲਈ ਫੂਹੀ-ਫੂਹੀ ਕਰਕੇ ਜੋੜਦਾ ਈ, ਚਾਣਚਕ ਮਰ ਗਿਆ।** ਮਰਨ ਤੋਂ ਵਰ੍ਹਾ ਕੁ ਪਹਿਲਾਂ ਜਗਸੀਰ ਦੇ ਸਾਰੇ ਹਾਣੀਆਂ ਨੂੰ ਉਹਦੀ ਜਿਵੇਂ ਪਛਾਣ ਈ ਆਉਣੋਂ ਹਟ ਗਈ ਸੀ। ਪਰੀਆਂ, ਰਾਣੀਆਂ ਤੇ ਜੋਧਿਆਂ ਦੀਆਂ ਬਾਤਾਂ ਸੁਣਾਉਣ ਤੇ ਮਖ਼ੌਲ ਕਰਨ ਵਾਲਾ ਉਹ ਲਾਲੂ ਤਾਂ ਜਿਵੇਂ ਕੋਈ ਹੋਰ ਈ ਬੰਦਾ ਹੁੰਦਾ ਸੀ; ਮਰਨ ਤੋਂ ਕੁਝ ਵਰ੍ਹੇ ਪਹਿਲਾਂ ਵਾਲਾ ਲਾਲੂ ਤਾਂ 'ਦਸ ਦੇਹੀਆਂ ਵਾਲਾ ਲਾਲੂ' ਰਹਿ ਗਿਆ ਸੀ। ਉਹਨੂੰ ਸਾਰੇ ਵਿਹੜੇ ਦੇ ਲੋਕ ਏਸੇ ਨਾਂ ਨਾਲ ਬੁਲਾਉਣ ਲਗ ਪਏ ਸਨ। ਉਹ ਹੁਣ ਲੰਮੇ ਹਉਕੇ ਲੈ-ਲੈ ਕੇ, ਗੁਰਬਾਣੀ ਵਾਂਗ ਇਹ ਤੁਕਾਂ

ਰਟਦਾ ਫਿਰਦਾ (ਕਿਤੇ ਗੁਣ-ਗੁਣਾਣ ਵੀ ਲਗ ਪੈਂਦਾ):

**'ਬੰਦਿਆ ਤੇਰੀਆਂ ਦਸ ਦੇਹੀਆਂ,**
**ਇਕੋ ਗਈ ਵਿਹਾ, ਨੌਂ ਕਿਧਰ ਗਈਆਂ।''**

ਤੇ ਹੁਣ ਤਾਂ ਉਹਦੀ ਦਸਾਂ ਵਿਚੋਂ ਇਕੋ ਵਿਹਾਂਦੀ ਵੀ ਨਹੀਂ ਸੀ ਰਹੀ!

**ਜਗਸੀਰ ਗੋਡਿਆਂ ਉਤੇ ਹਥ ਧਰ ਕੇ ਉਠ ਖੜੋਤਾ। ਉਹਦਾ ਮੂੰਹ ਇਹਨਾਂ ਓਪਰੀਆਂ ਸੋਚਾਂ ਕਰਕੇ ਹੋਰ ਉਤਰ ਗਿਆ ਸੀ।** ਏਹੋ ਜਿਹੀਆਂ ਸੋਚਾਂ ਭਾਵੇਂ ਪਿਛਲੇ ਕੁਝ ਵਰ੍ਹਿਆਂ ਤੋਂ ਉਹਨੂੰ ਵਧੇਰੇ ਆਉਣ ਲਗ ਪਈਆਂ ਸਨ, ਪਰ ਅਜ ਵਾਂਗ ਏਨੇ ਵਿਸਥਾਰ ਨਾਲ ਉਹਨੇ ਆਪਣੇ ਵਿਹੜੇ ਦੇ ਇਹਨਾਂ ਘੋਰਨਿਆਂ ਵਰਗੇ ਘਰਾਂ ਵਿਚ ਵਸਦੇ ਲੋਕਾਂ ਬਾਰੇ, ਕਦੇ ਨਹੀਂ ਸੀ ਸੋਚਿਆ।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੪੮

ਸੋਚਾਂ
socā̃

ਮੁੰਡੇ ਹੋਏ, ਕੁੜੀਆਂ ਹੋਈਆਂ, ਤੇ ਉਹਦੇ ਦੋ ਮੁੰਡੇ ਡਾਕੂਆਂ ਨਾਲ ਰਲ ਗਏ
mũḍe hoe kuṛīā̃ hoīā̃ te óde do mũḍe ḍākūā̃ nāl ral gae

ਉਂਜ ਹੀ ਉਮਰ ਦਾ ਨਰਮ ਸੀ
ũj hī umar dā narm sī

ਅਲੱਥ ਉਲਾਦ ਤੇ ਘਰ ਦੇ ਫ਼ਿਕਰਾਂ ਨੇ ਲਾਲੂ ਨੂੰ ਪੰਜਾਹ-ਪਚਵੰਜਾ ਵਰ੍ਹਿਆਂ ਦੀ ਉਮਰ ਵਿਚ ਈ ਸੱਤਰ੍ਹਾਂ ਸਾਲਾਂ ਜਿੰਨਾ ਬੁੱਢਾ ਕਰ ਦਿੱਤਾ ਸੀ
alatth ulād te kàr de fikrā̃ ne lālū nū̃ pājā́ pačwãjā wáriā̃ dī umar wič ī sátrā̃ sālā̃ jĩnā búḍḍā kar dittā sī

ਉਹਨੂੰ ਦੋਂਹ ਵਰ੍ਹਿਆਂ ਵਿਚ ਈ ਸੂਤ ਸੁੱਟਿਆ ਸੀ
ónū̃ dṍ wáriā̃ wič ī sūt suṭṭiā sī

ਆਪਣੀਆਂ ਧੀਆਂ ਦੇ ਦਾਜ-ਦੇਣ ਲਈ ਫੂਹੀ-ਫੂਹੀ ਕਰਕੇ ਜੋੜਦਾ ਈ, ਚਾਣਚਕ ਮਰ ਗਿਆ
āpṇīā̃ tīā̃ de dāj deṇ laī phū́ī phū́ī karke joṛdā ī čāṇčak mar giā

ਬੰਦਿਆ ਤੇਰੀਆਂ ਦਸ ਦੇਹੀਆਂ
bãdiā terīā̃ das dehīā̃

ਇਕੋ ਗਈ ਵਿਹਾ, ਨੌਂ ਕਿਧਰ ਗਈਆਂ
iko gaī wihā nɔ kídr gaīā̃

ਜਗਸੀਰ ਗੋਡਿਆਂ ਉੱਤੇ ਹਥ ਧਰ ਕੇ ਉਠ ਖੜੋਤਾ
jagsīr goḍiā̃ utte hath tàr ke uṭh khṛotā

ਉਹਦਾ ਮੂੰਹ ਇਹਨਾਂ ਓਪਰੀਆਂ ਸੋਚਾਂ ਕਰਕੇ ਹੋਰ ਉਤਰ

ਗਿਆ ਸੀ
ódā mū̃ énā̃ oprīā̃ sočā̃ karke hor utar giā sī

**ਸੋਚਾਂ** sočā̃

ਕਿਰਿਆ ਵਿਸ਼ੇਸ਼ਣ
ਫਿਕਰ, ਖਿਆਲ

**ਇਹਨਾਂ ਡੂੰਘੀਆਂ ਸੋਚਾਂ ਵਿਚ ਡੁੱਬਿਆ**
énā̃ ḍū̃gīā̃ sočā̃ wič ḍubbiā

ਧਰਮ ਸਿੰਘ ਡੂੰਘੀਆਂ ਸੋਚਾਂ ਵਿਚ ਪਿਆ ਸੀ। ਉਸ ਨੂੰ ਕੁਝ ਸਮਝ ਨਹੀਂ ਸੀ ਆਉਂਦੀ ਕਿ ਭੰਤਾ ਤੇ ਉਹਦੀ ਘਰ ਵਾਲੀ ਕਿਉਂ ਏਨੇ ਓਪਰੇ ਹੋ ਗਏ ਹਨ। ਸਾਰੀ ਪੁਰਾਣੀ ਘਰ ਦੀ, ਵੱਡਿਆਂ ਦੀ ਕੀਤੀ ਕਰਾਈ ਤੇ ਪਾਣੀ ਫਿਰ ਰਿਹਾ ਸੀ। ਨੌਹਾਂ ਨਾਲੋਂ ਮਾਸ ਅਡ ਹੋ ਰਿਹਾ ਸੀ। ਇਹਨਾਂ ਸੋਚਾਂ, ਫਿਕਰਾਂ ਵਿਚ ਡੁੱਬਾ ਧਰਮ ਸਿੰਘ ਘਰ ਪਹੁੰਚਿਆ ਤਾਂ ਹਨੇਰਾ ਹੋ ਚੁਕਾ ਸੀ। ਸਾਰੇ ਸੁੱਤੇ ਪਏ ਸਨ। ਉਹਨੇ ਹੌਲੀ ਜਿਹੀ ਅਰਲ ਘੁਮਾ ਕੇ ਬੂਹਾ ਖੋਲ੍ਹਿਆਂ ਤੇ ਮੰਜੀ ਤੇ ਜਾ ਪਿਆ। ਅੰਦਰੋਂ ਧੰਨੋ ਨੇ ਬੜੀ ਰੁੱਖੀ ਆਵਾਜ਼ ਵਿਚ ਕਿਹਾ ਜੇ ਰੋਟੀ ਖਾਣੀ ਹੈ ਤਾਂ ਹਾਰੇ ਵਿਚ ਰੱਖੀ ਪਈ ਏ। ਹੁਣ ਧਰਮ ਸਿੰਘ ਓਪਰਾ ਹੋ ਗਿਆ ਸੀ। ਉਹਨੂੰ ਗੁੱਸਾ ਤਾਂ ਬੜਾ ਆਇਆ ਕਿ ਜ਼ਮੀਨ ਵੰਡ ਕੇ ਭੰਤੇ ਨੂੰ ਅਡ ਕਰ ਦੇਵੇ ਪਰ ਭਾਈਚਾਰੇ ਦੀਆਂ ਨਜ਼ਰਾਂ ਵਿਚ ਉਹ ਹੌਲਾ ਨਹੀਂ ਸੀ ਹੋਣਾ ਚਾਹੁੰਦਾ। ਉਹ ਕਦੀ ਜਗਸੀਰ ਬਾਰੇ ਸੋਚਦਾ, ਕਦੀ ਨਵੇਂ ਵਤੀਰੇ ਬਾਰੇ। ਉਹ ਕਿਵੇਂ ਆਪਣੇ ਧਰਮ ਦੇ ਭਰਾ, ਜਗਸੀਰ, ਭਾਵੇਂ ਉਹ ਸੀਰੀ ਸੀ, ਨੂੰ ਇਸ ਤਰ੍ਹਾਂ ਇੱਕਲਾ, ਨਿਆਸਰਾ ਛਡ ਸਕਦਾ ਸੀ।

**ਇਹਨਾਂ ਡੂੰਘੀਆਂ ਸੋਚਾਂ ਵਿਚ ਡੁੱਬਿਆ ਉਹ ਆਥਣ ਤਾਈਂ ਬਾਹਰਲੇ ਘਰ ਬੈਠਾ ਗਰ੍ਹਨੇ ਕੱਢਦਾ ਰਿਹਾ** ਤੇ ਤਕੜੇ ਸੋਤੇ ਹੋਏ ਜਦੋਂ ਘਰ ਮੁੜਿਆ ਤਾਂ ਸਾਰੇ ਪਕਾ-ਖਾ ਕੇ ਪੈ ਗਏ ਸਨ। ਉਸ ਦਰਵਾਜ਼ੇ ਦੇ ਬੂਹੇ ਦਾ ਕੁੰਡਾ ਖੜਕਾਇਆ ਤਾਂ ਪਿਛਲੇ ਅੰਦਰੋਂ ਪਿਆਂ-ਪਿਆਂ ਈ ਧੰਨੋ ਨੇ ਹੋਕਰਾ ਮਾਰਿਆ :

''ਕੁੰਡਾ ਅੰਦਰ ਦੀ ਹਥ ਪਾ ਕੇ ਖੋਲ੍ਹ ਲੈ। ਮੰਜਾ ਤੇਰਾ ਐਥੇ ਦਰਵਾਜ਼ੇ 'ਚ ਡਾਹਿਆ ਪਿਐ।''

**ਏਡੀ ਛੇਤੀ ਇੰਜ ਪਾਸੇ ਪਰਤ ਜਾਣਗੇ**, ਧਰਮ ਸਿੰਘ ਨੂੰ ਇਹ ਖ਼ਿਆਲ ਨਹੀਂ ਸੀ ਆਇਆ। **ਉਹਦਾ ਉਦਾਸ ਚਿਤ ਇਕ ਵਾਰ ਗੁੱਸੇ ਨਾਲ ਭੜਕਿਆ, ਪਰ ਫੇਰ ਸਿਆਣਪ ਸੋਚ ਕੇ ਉਹ ਗੁੱਸਾ ਪੀ ਗਿਆ।**

ਤਖ਼ਤਿਆਂ ਵਿਚੋਂ ਦੀ ਹਥ ਪਾ ਕੇ ਉਸ ਕੁੰਡਾ ਖੋਲ੍ਹਿਆ। ਹਨੇਰਾ ਹੋਣ ਕਰਕੇ ਉਹਨੂੰ ਅੰਦਰ ਕੁਝ ਵੀ ਨਹੀਂ ਸੀ ਦਿਸ ਰਿਹਾ। **ਤਕ ਨਾਲ ਈ ਟੋਹ ਟਾਹ ਕੇ**

**ਆਪਣੇ ਮੰਜੇ ਤਾਈਂ ਅਪੜ ਪਿਆ।**

**''ਜੇ ਰੋਟੀ ਖਾਣੀ ਐਂ ਤਾਂ ਐਥੇ ਹਾਰੀ 'ਚ ਰੱਖੀ ਪਈ ਐ।''** ਉਹਨੇ ਪਹਿਲਾਂ ਵਾਂਗ ਅੰਦਰੋਂ ਧੰਨੋ ਦੀ ਰੁੱਖੀ ਆਵਾਜ਼ ਸੁਣੀਂ, ਪਰ ਕੋਈ ਜਵਾਬ ਦਿੱਤੇ ਬਿਨਾਂ ਉਹ ਮੰਜੇ 'ਤੇ ਪੈ ਗਿਆ।

'ਅੱਜੇ-ਅੱਜ **ਇਹ ਸਾਰਾ ਕੁਝ ਏਨਾਂ ਕਿਵੇਂ ਬਦਲ ਗਿਆ** ?' ਬੜੀ ਪੀੜ ਨਾਲ ਧਰਮ ਸਿੰਘ ਨੇ ਸੋਚਿਆ ਤੇ ਉਹਨੂੰ ਆਪਣਾ ਸਿਰ ਘੁੱਟਿਆ ਤੇ ਅੱਖਾਂ ਥੱਕੀਆਂ ਹੋਈਆਂ ਜਾਪੀਆਂ। ਇਕ ਬਿੰਦ ਹੋਰ ਖ਼ਿਆਲ ਆਇਆ : 'ਜੇ ਭੰਤੇ ਦੇ ਹਿੱਸੇ ਦੀ ਜ਼ਮੀਨ ਦੇ ਕੇ ਉਹਨੂੰ ਅਡ ਕਰ ਦਿਆਂ...' ਪਰ ਪਿੰਡ ਵਿਚ ਏਡੀ ਆਪਣੀ ਇੱਜ਼ਤ ਦਾ ਖ਼ਿਆਲ ਕਰਕੇ ਉਹਨੂੰ ਇਹ ਖ਼ਿਆਲ ਈ ਬੜਾ ਓਪਰਾ ਜਾਪਿਆ। 'ਲੋਕ ਕੀ ਆਖਣਗੇ, ਪਹਿਲਾਂ ਪੁਤ ਨੂੰ ਮੋਹਰੀ ਬਣਾ' ਤਾ **ਹੁਣ ਛਿੱਤਰੀਂ ਦਾਲ ਵੰਡੀ-ਦੀ ਐ... ਫਿਟੇ-ਮੂੰਹ ਅਜੇਹੀ ਘਰ-ਵੱਖਰੀ ਦੇ...!' ਫੇਰ ਇਹਨਾਂ ਵਹਿਣਾਂ ਵਿਚੋਂ ਉਹ ਕਿਵੇਂ ਵੀ ਆਪਣੇ ਆਪ ਨੂੰ ਨਾ ਕਢ ਸਕਿਆ।** ਅੱਧੀ ਰਾਤ ਤੋਂ ਮਗਰੋਂ ਤਾਈਂ ਉਹਨੂੰ ਨੀਂਦ ਨਾ ਆਈ। ਜਦੋਂ ਉਹ ਪਾਸਾ ਪਰਤਦਾ, ਧੰਨੋ ਦੇ ਖਰ੍ਹਵੇ ਬੋਲ ਜਿਵੇਂ ਰੋੜਿਆਂ ਵਾਂਗ ਉਹਦੀਆਂ ਵੱਖੀਆਂ ਵਿਚ ਚੁਭਦੇ।

ਤੇ ਓਧਰ **ਕੁੱਕੜ ਦੀ ਬਾਂਗ ਨਾਲ** ਜਦੋਂ ਜਗਸੀਰ ਦੀਆਂ ਅੱਖਾਂ ਮਿਚੀਆਂ ਤਾਂ ਧਰਮ ਸਿੰਘ ਦੀਆਂ ਅੱਖਾਂ ਦੀ ਰੜਕ ਵੀ ਕੂਲੀ ਨੀਂਦ ਨੇ ਘਟਾ ਦਿਤੀ!... **ਪਰ ਅੰਦਰਲੀ ਚੀਸ ਸੁਪਨਿਆਂ ਦੇ ਓਪਰੇ ਅਕਾਰ ਬਣ ਕੇ ਉਹਨਾਂ ਦੀ ਮਨੁੱਖੀ ਦੁਨੀਆਂ ਦੇ ਅੰਬਰਾਂ ਦਾ ਰੰਗ ਘਸਮੈਲਾ ਕਰਦੀ ਰਹੀ।**

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੭੫

ਸੋਚਾਂ
sočā̃

ਇਹਨਾਂ ਡੂੰਘੀਆਂ ਸੋਚਾਂ ਵਿਚ ਡੁੱਬਿਆ ਉਹ ਆਥਣ ਤਾਈਂ ਬਾਹਰਲੇ ਘਰ ਬੈਠਾ ਗਰੂਨੇ ਕੱਢਦਾ ਰਿਹਾ
énā̃ ḍū̃gīā̃ sočā̃ wič ḍubbiā ó āthaṇ tāī̃ bárle kàr bɛṭhā gárne káḍḍā riá

ਏਡੀ ਛੇਤੀ ਇੰਜ ਪਾਸੇ ਪਰਤ ਜਾਣਗੇ
eḍī čhetī ĩj pāse part jāṇge

ਉਹਦਾ ਉਦਾਸ ਚਿਤ ਇਕ ਵਾਰ ਗੁੱਸੇ ਨਾਲ ਭੜਕਿਆ, ਪਰ ਫੇਰ ਸਿਆਣਪ ਸੋਚ ਕੇ ਉਹ ਗੁੱਸਾ ਪੀ ਗਿਆ

ódā udās čit ik wār gusse nāl pàṛkiā par pher siāṇap soč ke ó gussā pī giā

ਤਕ ਨਾਲ ਈ ਟੋਹ ਟਾਹ ਕੇ ਆਪਣੇ ਮੰਜੇ ਤਾਈਂ ਅਪੜ ਪਿਆ
tak nāl ī ṭó ṭá ke āpṇe mãje tāĩ apaṛ piā

ਜੇ ਰੋਟੀ ਖਾਣੀ ਐਂ ਤਾਂ ਐਥੇ ਹਾਰੀ 'ਚ ਰੱਖੀ ਪਈ ਐ
je roṭī khāṇī ɛ̃ tā̃ ɛthe hārī ča rakkhī paī ɛ

ਇਹ ਸਾਰਾ ਕੁਝ ਏਨਾਂ ਕਿਵੇਂ ਬਦਲ ਗਿਆ
é sārā kúj enā̃ kiwẽ badal giā

ਹੁਣ ਛਿੱਤਰੀਂ ਦਾਲ ਵੰਡੀ-ਦੀ ਐ
huṇ čhittarī̃ dāl wā̃ḍī dī ɛ

ਫਿਟੇ-ਮੂੰਹ ਅਜੇਹੀ ਘਰ-ਵਖਰੀ ਦੇ
phiṭṭe mū̃ ajeī́ kàr wakhrī de

ਫੇਰ ਇਹਨਾਂ ਵਹਿਣਾਂ ਵਿਚੋਂ ਉਹ ਕਿਵੇਂ ਵੀ ਆਪਣੇ ਆਪ ਨੂੰ ਨਾ ਕਢ ਸਕਿਆ
pher énā̃ wɛ́ṇā̃ wiččõ ó kiwẽ wī āpṇe āp nū̃ nā káḍ sakiā

ਕੁੱਕੜ ਦੀ ਬਾਂਗ ਨਾਲ
kukkaṛ dī bā̃g nāl

ਪਰ ਅੰਦਰਲੀ ਚੀਸ ਸੁਪਨਿਆਂ ਦੇ ਓਪਰੇ ਅਕਾਰ ਬਣ ਕੇ ਉਹਨਾਂ ਦੀ ਮਨੁੱਖੀ ਦੁਨੀਆਂ ਦੇ ਅੰਬਰਾਂ ਦਾ ਰੰਗ ਘਸਮੈਲਾ ਕਰਦੀ ਰਹੀ
par ãdarlī čīs supaniā de opre akār baṇ ke ónā̃ dī manukkhī dunīā̃ de ãbrā̃ dā rãg kasmɛ̀lā kardī rahī

**ਸੋ ਜਨੁ** so jan

ਪੜਨਾਂਵ
ਉਹ ਮਨੁਖ, ਉਹ ਗੁਰਮੁਖ, ਉਹ ਰਬ ਦੇ ਪਿਆਰੇ

**ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ**
so jan nirmal je gurmukh bū́jɛ

ਉਹ ਜਨ, ਉਹ ਮਨੁਖ, ਉਹ ਗੁਰਮੁਖ ਸਦਾ ਸ਼ਾਂਤ ਹੈ, ਨਿਹਚਲ ਹੈ, ਸਤਿ ਸੰਤੋਖ ਵਿਚ ਹੈ, ਜਿਸ ਨੇ ਹਉਮੈ ਤਜ ਦਿੱਤੀ ਹੈ, ਜਿਹੜਾ ਲੋਭ ਮੋਹ, ਕਾਮ ਕ੍ਰੋਧ ਤੋਂ ਦੂਰ ਰਹਿੰਦਾ ਹੈ,ਜਿਹੜਾ ਸਾਰੇ ਕੁਕਰਮਾਂ ਤੋਂ ਬੇਲਾਗ ਹੈ। ਉਹ ਜਨ ਨਿਰਮਲ ਹੈ ਜਿਸ ਨੇ ਆਪਣਾ ਚਿਤ ਸਤਿਗੁਰ ਦੇ ਚਰਣਾਂ ਵਿਚ ਲਾਇਆ ਹੈ, ਜਿਹੜਾ ਸਤਿਗੁਰ ਦੀ ਪਵਿਤ੍ਰ ਬਾਣੀ ਦਾ ਸਿਮਰਨ ਕਰਦਾ ਹੈ। ਇਸ ਸਿਮਰਨ ਨਾਲ, ਇਸ ਜਾਪ ਨਾਲ ਉਸ ਨੂੰ ਕਰਤਾਰ ਦੇ ਬ੍ਰਹਮੰਡ ਦੇ ਸਚੁ ਦਾ, ਉਸ ਦੇ ਸੰਜਮ ਦਾ ਅਹਿਸਾਸ ਹੁੰਦਾ ਹੈ ਤੇ ਸਦਾ ਆਪਣੇ ਸਿਰਜਣਹਾਰ ਦੇ ਹੁਕਮ ਦੀ ਪਾਲਣਾ ਕਰਦਾ ਹੈ। ਅੰਦਰ ਦੇ ਭਾਵ, ਚੇਤਿ ਅਚੇਤਿ ਵਿਚਾਰ, ਸੁਪਨੇ ਸਾਡੇ ਮਨ ਦੀ, ਸਾਡੀ ਆਤਮਾ ਦੀ ਥਾਹ ਲੈਂਦੇ ਹਨ। ਇਹਨਾਂ ਚੇਤਿ ਅਚੇਤਿ

ਸੰਸਕਾਰਾਂ ਤੋਂ ਮਨੁਖ ਬਚ ਨਹੀਂ ਸਕਦਾ।ਕੇਵਲ ਸਤਿਗੁਰ ਦੀ ਬਾਣੀ ਦਾ ਸਿਮਰਨ ਹੀ ਇਹਨਾਂ ਦੀ ਦੁਬਿਧਾ, ਇਹਨਾਂ ਦੇ ਦੁਵੰਦਾਂ ਤੋਂ ਮਨੁਖ ਦੀ ਖਲਾਸੀ ਕਰਵਾ ਸਕਦਾ ਹੈ।ਬਾਣੀ ਦਾ ਸਿਮਰਨ ਪਰਮਾਤਮਾ ਦੇ ਅਨਹਦ ਨਾਦ ਦੀ ਇਕਸਾਰਤਾ ਵਲ ਮੋੜਦਾ ਹੈ।ਮਨੁਖ ਇਸ ਨਾਦ ਦੀ ਧੁਨੀ ਵਿਚ ਇਕਾਗਰ ਹੋ ਕੇ ਸਭ ਵਿਕਾਰਾਂ ਤੋਂ ਬਚਦਾ ਹੈ ਤੇ ਸਦਾ ਨਿਹਚਲ ਰਹਿੰਦਾ ਹੈ।ਗੁਰੂ ਦੇ ਪ੍ਰਸਾਦਿ ਵਿਚ, ਗੁਰੂ ਦੀ ਮਿਹਰ ਵਿਚ ਉਹ ਹਰ ਰਸ ਪੀਂਦਾ ਹੈ ਤੇ ਆਪਣੇ ਮਨ, ਆਪਣੀ ਆਤਮਾ ਨੂੰ ਨਿਰਮਲ ਕਰਦਾ ਹੈ।ਉਸ ਦੇ ਚੇਤਿ ਅਚੇਤਿ ਵਿਚਾਰ ਉਸ ਦੇ ਸੰਜਮ ਵਿਚ ਕੋਈ ਰੁਕਾਵਟ ਨਹੀਂ ਪਾਉਂਦੇ।ਜਿਹੜੇ ਅਚੇਤਿ ਫੁਰਨੇ ਉਸ ਲਈ ਤੌਖਲਾ ਬਣ ਜਾਂਦੇ ਹਨ, ਜਿਹੜੇ ਅਚੇਤਿ ਵੀਚਾਰ ਉਸ ਨੂੰ ਦੁਬਿਧਾ ਵਿਚ ਫਸਾਉਂਦੇ ਹਨ, ਉਹ ਸਭ ਸਤਿਗੁਰ ਦੇ ਸ਼ਬਦ ਦੇ ਸਿਮਰਨ ਨਾਲ ਨਿੱਖੜ ਜਾਂਦੇ ਹਨ।

ਗੁਰੂ ਉਹੀ ਹੈ ਜੋ ਆਪ ਪਾਰਸ ਹੈ ਤੇ ਆਪਣੀ ਪਵਿਤ੍ਰ ਛੁਹ ਨਾਲ ਆਪਣੀ ਸੰਗਤ ਨੂੰ ਸੋਨਾ ਬਣਾ ਦੇਂਦਾ ਹੈ।ਜਿਹੜੇ ਗੁਰੂ ਪਾਖੰਡੀ ਹਨ, ਜਿਹੜੇ ਆਪ ਭਰਮਾਂ ਵਹਿਮਾਂ ਵਿਚ ਫਸੇ ਹਨ।ਜਿਹੜੇ ਆਪ ਕਰਮਾਂ ਕਾਂਡਾਂ ਵਿਚ ਜਕੜੇ ਹਨ, ਉਹਨਾਂ ਦੀ ਸੰਗਤ ਵਿਚ ਮਨੁਖ ਦੁਬਿਧਾ ਵਿਚ, ਦੁਵੰਦਾਂ ਵਿਚ ਭਟਕਦਾ ਰਹਿੰਦਾ ਹੈ।ਜਿਹੜੇ ਗੁਰੂ ਆਪ ਅਗਿਆਨੀ ਹਨ, ਉਹ ਕਿਸੇ ਨੂੰ ਕੀ ਗਿਆਨ ਦੇ ਸਕਦੇ ਹਨ।ਕਾਦਰ ਦੀ ਮਿਹਰ ਬਿਨਾਂ ਕਿਸੇ ਨੂੰ ਕੁਝ ਨਹੀਂ ਮਿਲਦਾ।ਉਸ ਦੀ ਨਦਰ, ਉਸ ਦੀ ਕਿਰਪਾ ਵਿਚ ਹੀ ਸੁਭਾਗ ਹੈ, ਨਿਰਮਲਤਾ ਹੈ, ਪਵਿਤ੍ਰਤਾ ਹੈ।ਉਹ ਜਨ ਸੁਭਾਗੇ ਹਨ ਜਿਨ੍ਹਾਂ ਤੇ ਸਤਿਗੁਰ ਦੀ ਨਦਰ ਹੁੰਦੀ ਹੈ, ਜਿਹੜੇ ਉਸ ਅਗਮ ਅਗੋਚਰ ਨਿਰੰਕਾਰ ਦੀ ਮਿਹਰ ਸਦਕਾ ਆਪਣਾ ਜੀਵਨ ਨਿਰਮਲ ਕਰ ਲੈਂਦੇ ਹਨ।

ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥ **ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ** ਹਰਿ ਚਰਣੀ ਚਿਤੁ ਲਾਏ ॥੧॥ ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥ **ਗੁਰ ਪਰਸਾਦੀ ਹਰਿ ਰਸੁ ਪਾਵਹਿ** ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥ **ਸਤਿਗੁਰੁ ਭੇਟੇ ਤਾ ਪਾਰਸੁ ਹੋਵੈ** ਪਾਰਸੁ ਹੋਇ ਤ ਪੂਜ ਕਰਾਏ ॥ ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥੨॥ **ਵਿਣੁ ਪਾਰਸੈ ਪੂਜ ਨ ਹੋਵਈ** ਵਿਣੁ ਮਨ ਪਰਚੇ ਅਵਰਾ ਸਮਝਾਏ ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥ **ਨਾਨਕ ਵਿਣੁ ਨਦਰੀ ਕਿਛੂ ਨ ਪਾਈਐ** ਜਿਸੁ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥੪॥੫॥੭॥

ਅ.ਗ.ਮ.੩. ੪੯੧

ਸੋ ਜਨੁ
so jan

ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ
so jan nirmal je gurmukh bū́jɛ

ਗੁਰ ਪਰਸਾਦੀ ਹਰਿ ਰਸੁ ਪਾਵਹਿ
gur parsādī har ras pāwɛ́

ਸਤਿਗੁਰੁ ਭੇਟੇ ਤਾ ਪਾਰਸੁ ਹੋਵੈ
satgur pèṭe tā pāras howɛ

ਵਿਣੁ ਪਾਰਸੈ ਪੂਜ ਨ ਹੋਵਈ
wiṇ pārsɛ pūj na howaī

ਨਾਨਕ ਵਿਣੁ ਨਦਰੀ ਕਿਛੂ ਨ ਪਾਈਐ
nānak wiṇ nadrī kičhū na pāīɛ

## ਸੋ ਜਪੁ so jap

ਪੜਨਾਂਵ
ਉਹ ਜਪ ਤਪ, ਸਿਮਰਨ ਸਾਧਨਾ ਸਤਿਗੁਰ ਦੇ ਸੰਜਮ ਅਨੁਸਾਰ ਹਨ ਜਿਹੜੇ ਉਸ ਦੇ ਸਤਿ ਦੇ, ਸਚੁ ਦੇ ਰਹੱਸ ਨੂੰ ਸਮਝਦੇ ਹਨ

### ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ

so jap so tap je satgur pā̀wɛ

ਉਹ ਜਪ ਤਪ ਕਰਤਾਰ ਦੀ ਦਰਗਾਹ ਵਿਚ ਸਵੀਕਾਰ ਹੁੰਦੇ ਹਨ ਜਿਹੜੇ ਸਤਿਗੁਰ ਦੀ ਬਾਣੀ ਦੇ ਸੰਜਮ ਅਨੁਸਾਰ ਹਨ।ਜਿਨਾਂ ਵਿਚ ਕੋਈ ਹਉਮੈ ਨਹੀਂ ਹੁੰਦੀ, ਜਿਹੜੇ ਯੋਗੀਆਂ, ਸਿੱਧਾਂ ਦੇ ਹਠ ਤੋਂ ਦੂਰ ਹੋ ਕੇ ਸਤਿ ਦਾ, ਸੰਤੋਖ ਦਾ ਵਾਤਾਵਰਣ ਪ੍ਰਗਟਾਉਂਦੇ ਹਨ।ਸਤਿਗੁਰ ਦੀ ਬਾਣੀ ਦੇ ਸਚੁ ਦਾ, ਚਾਨਣ ਦਾ ਪਰਗਾਸ ਕਰਦੇ ਹਨ।ਇਹ ਚਾਨਣ, ਇਹ ਪਰਗਾਸ ਸਭ ਸੰਸਾਰਿਕ, ਵਿਵਹਾਰਿਕ ਦੁਬਿਧਾ ਦੂਰ ਕਰਦਾ ਹੈ।ਇਸ ਚਾਨਣ ਵਿਚ ਸਭ ਅਗਿਆਨ ਮਿਟ ਜਾਂਦੇ ਹਨ।ਸਤਿਗੁਰ ਦੀ ਬਾਣੀ ਦੇ ਸਿਮਰਨ ਵਿਚ ਸੂਝ ਬੂਝ ਹੈ।ਗਿਆਨ ਧਿਆਨ ਹੈ।ਕੂੜ ਦੀ ਪਾਲ ਢਹਿ ਜਾਂਦੀ ਹੈ।ਕਰਤਾਰ ਦੇ ਸੰਜਮ ਵਿਚ ਵਿਚਰਦਾ ਬ੍ਰਹਮੰਡ ਇਕਸੁਰ ਚਲਦਾ ਹੈ।ਸਭ ਔਕੜਾਂ ਦੂਰ ਹੋ ਜਾਂਦੀਆਂ ਹਨ।ਇਸ ਸਤਿ ਸੰਤੋਖ ਵਿਚ, ਇਸ ਜਪ ਤਪ ਵਿਚ ਕਿਸੇ ਉਪਰਾਲੇ, ਕਿਸੇ ਕਰਮ ਕਾਂਡ, ਕਿਸੇ ਓਪਰੇ ਉਪਾਵ ਦੀ ਲੋੜ ਨਹੀਂ ਹੁੰਦੀ।ਇਹ ਜਪ ਤਪ ਸਹਿਜ ਦੇ ਜਪ ਤਪ ਹਨ।ਰਿਧੀਆਂ ਸਿਧੀਆਂ ਦੇ ਜਪ ਤਪ ਨਹੀਂ।ਸਤਿਗੁਰ ਦੀ ਇਹ ਸਿਖ, ਇਹ ਸਿਖਿਆ ਕੋਈ ਵਿਰਲਾ ਵਡਭਾਗੀ ਹੀ ਗ੍ਰਹਣ ਕਰਦਾ ਹੈ।ਜਿਸ ਤੇ ਸਤਿਗੁਰ ਦੀ ਨਦਰਿ ਹੁੰਦੀ ਹੈ, ਜਿਸ ਤੇ ਸਤਿਗੁਰ ਦੀ ਬਖਸ਼ਿਸ਼ ਹੁੰਦੀ ਹੈ,ਉਹ ਵਡਭਾਗੀ ਗੁਰਮੁਖ ਆਪਣੇ ਕਰਤਾਰ ਦਾ ਪੱਲਾ ਫੜਦਾ ਹੈ।ਉਸ ਦੇ ਲੜ ਲਗ ਕੇ, ਉਸ ਦੇ ਅਨਹਦ ਨਾਦ ਵਿਚ ਇਕਸੁਰ ਹੋ ਕੇ ਗੁਰਮੁਖ ਸਤਿਗੁਰ ਦੇ ਦੱਸੇ, ਉਲੀਕੇ ਜਪ ਤਪ ਦਾ ਆਸਰਾ ਲੈਂਦਾ ਹੈ।ਉਸ ਗੁਰਮੁਖ ਨੂੰ ਸਤਿਗੁਰ ਆਪ ਵਡਿਆਈ ਦੇਂਦਾ ਹੈ।ਆਪਣੇ ਗਲ ਲਾਉਂਦਾ ਹੈ।ਉਸ ਨੂੰ ਕੋਈ ਕਲਿ, ਕੋਈ ਜਮ ਛੁਹ ਨਹੀਂ ਸਕਦਾ।ਉਸ ਦੇ ਆਵਾ ਗਵਣ ਦੂਰ ਹੋ ਜਾਂਦੇ ਹਨ।ਉਹ ਸਤਿ ਸੰਤੋਖ ਵਿਚ, ਸਹਿਜ

ਸੰਜਮ ਵਿਚ ਗੁਰਮੁਖ ਦਾ ਜੀਵਨ ਬਿਤਾਉਂਦਾ ਹੈ।

ਮਾਇਆ ਮੋਹ ਵਿਚ ਅਗਿਆਨ ਹੈ।ਵਿਕਾਰਾਂ ਵਿਚ ਬੱਧਾ ਮਨਮੁਖ ਅੰਨ੍ਹਾਂ ਹੋ ਜਾਂਦਾ ਹੈ।ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਝੱਖੜ ਵਿਚ ਉਹ ਵਾਵਰੋਲਾ ਬਣ ਜਾਂਦਾ ਹੈ।ਉਸ ਦੇ ਪੈਰ ਇਸ ਧਰਤੀ ਤੇ ਨਹੀਂ ਲਗਦੇ।ਉਸ ਦੀ ਕੋਈ ਜੜ੍ਹ ਨਹੀਂ ਰਹਿੰਦੀ।ਕੋਈ ਥਾਂ, ਕੋਈ ਵਾਤਾਵਰਣ ਉਸ ਨੂੰ ਨਹੀਂ ਝਲਦਾ।ਉਸ ਦੀ ਕੋਈ ਹਾਮੀ ਨਹੀਂ ਭਰਦਾ।ਕੋਈ ਢੋਈ ਨਹੀਂ ਦੇਂਦਾ।ਪਾਪਾਂ ਵਿਚ ਰਤਿੱਆ ਮਨਮੁਖ ਇਸ ਭਵਜਲ ਵਿੱਚੋਂ, ਇਸ ਕਲਿਯੁਗ ਵਿਚੋਂ ਨਹੀਂ ਬਚ ਸਕਦਾ ਹੈ।ਉਹ ਲੋਭ ਮੋਹ ਦੇ ਵਿਕਾਰਾਂ ਦੀ ਝਿਲਣ ਵਿਚ ਜਕੜਿਆ ਜਾਂਦਾ ਹੈ।ਉਸ ਦੇ ਸਾਰੇ ਰਾਹ ਬੰਦ ਹੋ ਜਾਂਦੇ ਹਨ।ਉਹ ਨਾ ਅੱਗੇ, ਨਾ ਪਿੱਛੇ ਵਲ ਮੁੜ ਸਕਦਾ ਹੈ।ਸਤਿਗੁਰ ਦਾ ਸ਼ਬਦ ਹੀ ਐਸੀ ਅਵੱਸਥਾ ਨੂੰ ਨਿਰਮਲ ਕਰ ਸਕਦਾ ਹੈ।ਸਤਿਗੁਰ ਦੀ ਮਿਹਰ ਹੀ, ਉਸ ਦੀ ਬਾਣੀ ਦਾ ਸਿਮਰਨ ਹੀ ਸਭ ਦੁਬਿਧਾ, ਸਭ ਦੁਵੰਦ ਦੂਰ ਕਰ ਸਕਦਾ ਹੈ।ਇਹ ਸਿਮਰਨ ਸਭ ਅੰਧੇਰੇ ਚਾਨਣ ਵਿਚ ਬਦਲ ਦੇਂਦਾ ਹੈ।ਮਨੁਖ ਦੇ ਮਨ ਦੀਆਂ ਗੁਫਾਂ ਵਿਚ ਪਰਗਾਸ ਕਰਦਾ ਹੈ।

**ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ** ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥ **ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ** ॥੧॥ ਮਃ ੩ ॥ ਗੁਰ ਕੀ ਸਿਖ ਕੋ ਵਿਰਲਾ ਲੇਵੈ ॥ **ਨਾਨਕ ਜਿਸੁ ਆਪਿ ਵਡਿਆਈ ਦੇਵੈ** ॥੨॥ ਪਉੜੀ ॥ ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ॥ ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ॥ **ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ** ॥ ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥ ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ ॥੩॥

ਅ.ਗ.ਮ.੩, ੫੦੯

**ਸੋ ਜਪੁ**
so jap

**ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ**
so jap so tap je satgur pà̄wɛ

**ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ**
nānak āp čhoḍ gur māhe smāwɛ

**ਨਾਨਕ ਜਿਸੁ ਆਪਿ ਵਡਿਆਈ ਦੇਵੈ**
nānak jis āp waḍiāī dewɛ

**ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ**
andin pàgtī rattiā har pār utārī

**ਸੋਜ਼ ਫ਼ਿਰਾਕ** soz firāk

ਨਾਂਵ ਪੁਲਿੰਗ
ਬਿਰਹਾ ਦੀ ਵੇਦਨਾ

**ਸਾਰਿਆਂ ਸੋਜ਼ ਫ਼ਿਰਾਕ ਸਤਾਵੇ**
sāriā̃ soz firāk stāwe

ਕਾਦਰ ਦੇ, ਮਾਹੀ ਦੇ ਫਿਰਾਕ ਵਿਚ, ਹਿਜਰ ਵਿਚ ਸਭ ਉਜਾੜ ਹੈ। ਸਾਰੇ ਬਾਗ਼, ਸਾਰੇ ਗੁਲਜ਼ਾਰ ਬੀਆਬਾਨ ਲਗਦੇ ਹਨ। ਯਾਰ ਦੀ ਜ਼ੁਲਫ ਦੀ ਸਿਆਹੀ ਝਲਕ ਬਿਨਾਂ ਦਿਨ ਔਖੇ ਹਨ। ਜਗ ਸੁੰਨਾ ਸੁੰਨਾ ਲਗਦਾ ਹੈ। ਫਕੀਰ ਦਾ ਦਿਲ ਆਪਣੇ ਮਾਹੀ ਦੀ ਜ਼ੁਲਫ ਦਾ ਕੈਦੀ ਹੈ। ਉਹ ਇਸ ਜ਼ੰਜੀਰ ਨੂੰ ਤੋੜ ਨਹੀਂ ਸਕਦਾ। ਹਿਜਰ ਦਾ, ਬਿਰਹੋਂ ਦਾ ਸਿਤਮ ਫਕੀਰ ਨੂੰ ਲੂਹ ਕੇ ਰਖ ਦੇਂਦਾ ਹੈ। ਉਸ ਲਈ ਜੀਊਣਾ ਔਖਾ ਹੋ ਜਾਂਦਾ ਹੈ। ਮਾਹੀ ਦੇ ਪਿਆਰ ਦੀ ਤਾਰ ਨਹੀਂ ਜੁੜਦੀ, ਉਸ ਦੀ ਪ੍ਰੀਤ ਦਾ ਸਾਜ਼ ਨਹੀਂ ਵਜਦਾ ਤੇ ਸਾਰਾ ਵਾਤਾਵਰਣ ਸੁਨਸਾਨ ਹੋ ਜਾਂਦਾ ਹੈ। ਕਾਦਰ ਦੀ ਨਜ਼ਰ ਦੇ ਚਾਨਣ ਬਿਨਾਂ ਫਕੀਰ ਦਾ ਜੀਵਨ ਅੰਧੇਰੇ ਨਾਲ ਗੁੰਮ ਸੁੰਮ ਹੋ ਜਾਂਦਾ ਹੈ। ਉਸ ਵਿਚ ਕੋਈ ਹਰਕਤ ਨਹੀਂ ਰਹਿੰਦੀ। ਮਾਹੀ ਦੇ ਵਸਲ ਦੀ ਬਹਾਰ ਬਿਨਾਂ ਹਿਜਰ ਦੀ ਖਿਜ਼ਾਂ ਆ ਜਾਂਦੀ ਹੈ। ਸਭ ਪਾਸੇ ਪਤਝੜ ਹੁੰਦੀ ਹੈ। ਹਵਾ ਬੰਦ ਹੋ ਜਾਂਦੀ ਹੈ। ਸਾਹ ਘੁਟਦਾ ਹੈ। ਹਿਜਰ ਦਾ ਸਿਤਮ ਫਕੀਰ ਦੀ ਚਿਣਗ ਠੰਢੀ ਕਰ ਦੇਂਦਾ ਹੈ।

ਬਾਗ਼ ਬਹਿਸ਼ਤ ਭੀ ਤੁਝ ਬਿਲ ਯਾਰ ਵੇ,
ਅਸਾਂ ਸੋਹਣਾ ਤੇ ਗੁਲਜ਼ਾਰ ਨਹੀਂ।
**ਸਾਰਿਆਂ ਸੋਜ਼ ਫ਼ਿਰਾਕ ਸਤਾਵੇ,**
ਭਾਹ ਦਾ ਇਹ ਭੜਕਾਰ ਨਹੀਂ।
ਵਲ ਵਲ ਡੰਗੇ ਜ਼ੁਲਫ਼ ਸਿਆਹੇ,
ਮਾਰ ਦੀ ਸੋਹਣਾ ਵਤ ਤਾਰ ਨਹੀਂ।
**ਹਰ ਦਿਲ ਦੇ ਵਿਚ ਸੋਜ਼ ਦਾ ਕੈਦੀ,**
ਦਿਲਾਂ ਦਾ ਕੋਈ ਸ਼ੁਮਾਰ ਨਹੀਂ।
ਕਰਦੇ ਕੀਤੀ ਏ ਜ਼ੁਲਫ਼ ਦੌਰਾਂ,
ਬਾਝ ਸਿਤਮ ਦੇ ਕਾਰ ਨੀਂ।
**ਜ਼ੁਲਫ਼ ਸ਼ਰੀਫ਼ ਕਿਆ ਜ਼ਾਲਿਮ ਹੈਦਰ,**
ਡਿੱਠਾ ਏਡਾ ਅੰਧਾਰ ਨਹੀਂ।
ਕਲਾਮ ਅਲੀ ਹੈਦਰ, ੧੨੭

ਸੋਜ਼ ਫ਼ਿਰਾਕ
soz firāk

ਸਾਰਿਆਂ ਸੋਜ਼ ਫ਼ਿਰਾਕ ਸਤਾਵੇ
sāriā̃ soz firāk stāwe

ਹਰ ਦਿਲ ਦੇ ਵਿਚ ਸੋਜ਼ ਦਾ ਕੈਦੀ
har dil de wič soz dā qɛdī

ਜ਼ੁਲਫ਼ ਸ਼ਰੀਫ਼ ਕਿਆ ਜ਼ਾਲਿਮ ਹੈਦਰ
zulf šarīf kiā zālim hɛdar

**ਸੋਝੀ** sójī

ਨਾਂਵ ਇਸਤਰੀਲਿੰਗ
ਸਮਝ, ਗਿਆਨ

## ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ

é jagt jīwat marɛ jā is no sójī hoe

ਕਰਤਾਰ ਦੀ ਨਦਰ ਹੋਵੇ ਤਾਂ ਸਤਿਗੁਰ ਦਾ ਮੇਲ ਹੁੰਦਾ ਹੈ। ਕਾਦਰ ਦੀ ਕੁਦਰਤ ਦੀ ਸੋਝੀ, ਸਮਝ ਆਉਂਦੀ ਹੈ। ਉਸ ਦੇ ਅਦੁੱਤੀ ਰਹੱਸ ਦਾ ਪਤਾ ਲਗਦਾ ਹੈ। ਗੁਰਮੁਖ ਜੀਵਦਿਆਂ ਹੀ ਮਰ ਜਾਂਦਾ ਹੈ। ਉਹ ਮੌਤ ਤੋਂ ਨਹੀਂ ਡਰਦਾ। ਉਸ ਲਈ ਜ਼ਿੰਦਗੀ ਮੌਤ ਦਾ ਦੁਵੰਦ ਮਿਟ ਜਾਂਦਾ ਹੈ। ਸਭ ਕੁਝ ਕਰਤਾਰ ਦੇ ਆਪਣੇ ਹਥ ਹੈ। ਉਹ ਹੀ ਥਾਪਦਾ ਹੈ, ਉਹ ਹੀ ਉਥਾਪਦਾ ਹੈ। ਸਭ ਜੀਅ ਜੰਤ ਉਸ ਦੇ ਸੇਵਕ ਹਨ, ਉਸ ਦੇ ਭਿਖਾਰੀ ਹਨ, ਉਸ ਦੇ ਮੁਹਤਾਜ ਹਨ।ਜਿਸ ਉੱਤੇ ਉਸ ਨਿਰੰਕਾਰ, ਨਿਰੰਜਨ ਦੀ ਕਿਰਪਾ ਹੁੰਦੀ ਹੈ, ਜਿਸਨੂੰ ਉਸ ਕਰਤਾਰ ਦੇ ਸਚ ਦੀ ਸੋਝੀ ਹੋ ਜਾਂਦੀ ਹੈ, ਉਸ ਨੂੰ ਸਤਿ/ਅਸਤਿ ਦੇ ਦੁਵੰਦ ਦਾ ਤੌਖਲਾ ਨਹੀਂ ਰਹਿੰਦਾ। ਕਰਤਾਰ ਦਾ ਭਾਣਾ ਹੀ ਕਰਤਾਰ ਦਾ ਸਚ ਹੈ। ਇਸ ਸਚ ਦੇ ਆਧਾਰ ਤੇ ਹੀ ਸਾਰਾ ਬ੍ਰਹਮੰਡ ਚਲ ਰਿਹਾ ਹੈ। ਉਹ ਆਪ ਸੂਤਰਧਾਰ ਹੈ।ਉਸ ਦੇ ਹਥ ਵਿਚ ਸਭ ਸਮਰੱਥਾ ਹੈ। ਉਸ ਦੇ ਸੰਜਮ ਵਿਚ ਸਾਰੇ ਬ੍ਰਹਮੰਡ ਵਿਚ ਇਕਸਾਰਤਾ ਹੈ, ਇਕਾਗਰਤਾ ਹੈ।

ਉਹੀ ਗੁਰਮੁਖ ਸ਼ਾਹ ਹੈ, ਸੱਚਾ ਵਣਜਾਰਾ ਹੈ ਜਿਸ ਨੂੰ ਸਤਿਗੁਰ ਦੇ ਸ਼ਬਦ, ਸਤਿਗੁਰ ਦੇ ਅੱਖਰ ਦੀ ਸੋਝੀ ਹੈ, ਜਿਸ ਨੇ ਸੱਚਾ ਵੱਖਰ ਕੀਤਾ ਹੈ। ਸੱਚਾ ਸਉਦਾ ਕੀਤਾ ਹੈ। ਉਸ ਕੋਲ ਕਰਤਾ ਪੁਰਖ ਦੇ ਨਾਮ ਦਾ ਧਨ ਹੈ। ਇਹ ਧਨ, ਇਹ ਖਜ਼ਾਨਾ ਕਦੀ ਖਤਮ ਨਹੀਂ ਹੁੰਦਾ। ਇਸ ਦੇ ਅਥਾਹ ਭਰਪੂਰ ਧਨ ਨਾਲ ਮਨੁਖ ਸਦਾ ਸੁਖੀ ਰਹਿੰਦਾ ਹੈ। ਉਸ ਲਈ ਮਸਕੀਨ/ਮੀਰ ਦਾ ਦੁਵੰਦ ਕੋਈ ਗੁੰਝਲਾਂ ਨਹੀਂ ਪਾਉਂਦਾ। ਉਸ ਦੇ ਜੀਵਨ ਦੀਆਂ ਤੰਦਾਂ ਕਰਤਾ ਪੁਰਖ ਦੇ ਆਪਣੇ ਹਥ ਵਿਚ ਹੁੰਦੀਆਂ ਹਨ। ਉਹ ਉਹਨਾਂ ਦੇ ਇਸ਼ਾਰੇ ਤੇ, ਉਹਨਾਂ ਦੀ ਖਿਚ ਤੇ ਆਪਣਾ ਜੀਵਨ ਬਿਤਾਉਂਦਾ ਹੈ। ਜਦੋਂ ਗੁਰਮੁਖ ਆਪਣੇ ਕਾਦਰ ਅੱਗੇ ਆਪਣਾ ਸਭ ਕੁਝ ਵਾਰ ਦੇਂਦਾ ਹੈ, ਆਪਣੇ ਮਾਲਕ ਦੀ ਰਜ਼ਾਅ ਵਿਚ ਰਹਿੰਦਾ ਹੈ, ਉਸ ਨੂੰ ਕੋਈ ਭੈ, ਡਰ ਨਹੀਂ ਰਹਿੰਦਾ। ਉਹ ਦੁਵੈਤ ਦੀ, ਦੂਜੇ ਭਾਅ ਦੀ ਢੇਰੀ ਢਾਅ ਕੇ ਸਿੱਧੇ ਰਸਤੇ ਤੇ, ਸਚ ਤੇ ਸੰਜਮ ਦੇ ਰਸਤੇ ਤੇ ਤੁਰ ਪੈਂਦਾ ਹੈ। ਓਥੇ ਉਸ ਦਾ ਕਾਦਰ ਉਸ ਦਾ ਰਖਵਾਲਾ ਹੈ। ਇਸ ਭੈ ਸਾਗਰ ਵਿਚ ਉਹ ਉਸ ਦੀ ਪਾਲਣਾ ਕਰਦਾ ਹੈ।ਉਸ ਦੀ ਨਿਮਾਣੀ ਬੇੜੀ ਨੂੰ ਝਖੜਾਂ ਤੋਂ, ਤੂਫਾਨਾਂ ਤੋਂ ਪਾਰ ਲੈ ਜਾਂਦਾ ਹੈ।

**ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ** ॥ ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥ **ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ** ॥ ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥੨॥ ਪਉੜੀ ॥ **ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸ ਨੋ ਪਰਵਾਹ ਨਾਹੀ**

**ਕਿਸੈ ਕੇਰੀ** ॥ ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ ਕਢੈ ਤੇਰੀ ॥ ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸ ਨੋ ਕਿਰਪਾ ਨਿਰੰਜਨ ਕੇਰੀ ॥ **ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ** ॥ ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੯॥

ਅ.ਗ.ਮ.੩, ੫੫੫

ਸੋਝੀ
sójī

ਇਹੁ ਜਗਤੁ ਜੀਵਤੁ ਮਰੈ
é jagt jīwat marɛ

ਜਾ ਇਸ ਨੋ ਸੋਝੀ ਹੋਇ
jā is no sójī hoe

ਨਾਨਕ ਨਦਰਿ ਕਰੇ ਜੇ ਆਪਣੀ
nānak nadar kare je āpṇī

ਸਤਿਗੁਰੁ ਮੇਲੈ ਸੋਇ
satgur melɛ soe

ਜਿਸ ਦਾ ਕੀਤਾ ਸਭੁ ਕਿਛੁ ਹੋਵੈ
jis dā kītā sáb kičh howɛ

ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ
tis no parwā́ nāhī kisɛ kerī

ਸੋਈ ਸਾਹੁ ਸਚਾ ਵਣਜਾਰਾ
soī sāho saččā waṇjārā

ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ
jin wakkhar ladiā har nām tàn terī

## ਸੋਟ soṭ

ਨਾਂਵ ਇਸਤਰੀ ਲਿੰਗ
ਡੋਲੀ ਤੁਰਨ ਸਮੇਂ ਦੁਲਹੇ ਦੇ ਰਿਸ਼ਤੇਦਾਰਾਂ ਵਲੋਂ ਰਥ ਜਾਂ ਗੱਡੀ ਉੱਤੋਂ ਦੀ ਸੁੱਟੇ ਜਾਣ ਵਾਲੇ ਸਿੱਕੇ

**ਰਥ ਅੱਗੇ ਟੁਰਿਆ ਜਾਂਦਾ ਹੈ ਸੋਟ ਹੁੰਦੀ ਰਹਿੰਦੀ ਹੈ**
rath agge ṭuriā jā̃dā hɛ soṭ hũdī rɛ́dī hɛ

ਲੜਕੀ ਦੇ ਵਿਆਹ ਸਮੇਂ ਉਸ ਦੀ ਸਹੁਰੇ ਘਰ ਲਈ ਵਿਦਾਇਗੀ ਦਾ ਸਮਾਂ, ਇਕ ਪਾਸੇ ਉਸ ਦੇ ਮਾਪਿਆਂ ਲਈ ਉਦਾਸੀ ਭਰਿਆ ਹੁੰਦਾ ਹੈ ਪਰ ਉਸ ਦੇ ਸਹੁਰਿਆਂ ਦੇ ਰਿਸ਼ਤੇਦਾਰਾਂ ਲਈ ਖੁਸ਼ੀਆਂ ਵਾਲਾ ਹੁੰਦਾ ਹੈ। ਦੁਲਹਨ ਨੂੰ ਵਿਦਾ ਕਰਨ ਲਈ ਉਸ ਦੇ ਸਾਕ ਸੰਬੰਧੀ ਰਥ ਜਾਂ ਗੱਡੀ ਵਿਚ ਬੈਠਾ ਦਿੰਦੇ ਹਨ। ਭਰਾ ਰਥ-ਗੱਡੀ ਨੂੰ ਪਿੱਛੇ ਤੋਂ ਧੱਕਾ ਲਾਉਂਦੇ ਹਨ। ਦੁਲਹਨ ਦਾ ਸਹੁਰਾ ਵਿਆਹ ਸਮੇਂ ਲਈ ਤਿਆਰ ਕੀਤੀ ਗੁਥਲੀ ਵਿਚੋਂ ਮੁੱਠੀਆਂ ਭਰ ਭਰ ਦੁਲਹਨ ਦੇ ਰਥ ਉਪਰੋਂ ਦੀ ਛੋਟੇ-ਵੱਡੇ ਸਿੱਕੇ ਸੁਟਦਾ ਹੈ। ਰਥ ਹੌਲੀ ਹੌਲੀ ਤੁਰਿਆ ਜਾਂਦਾ ਹੈ। ਲੜਕੀ ਦੇ ਸਾਕ ਸੰਬੰਧੀ ਵੀ ਉਸ ਦੇ ਪਿੱਛੇ ਪਿੱਛੇ ਤੁਰੇ ਜਾਂਦੇ ਹਨ ਪਰ ਦੁਲਹਨ ਦਾ ਸਹੁਰਾ ਦੁਲਹਨ

ਉੱਤੋਂ ਦੀ ਸਿੱਕਿਆਂ ਦੀ ਸੋਟ ਕਰਦਾ ਰਹਿੰਦਾ ਹੈ। ਲੜਕੀ ਦੇ ਸੰਬੰਧੀ ਉਸ ਨੂੰ ਰੋਕਦੇ ਹਨ ਕਿ ਬਹੁਤ ਸੋਟ ਹੋ ਗਈ ਪਰ ਉਹ ਤੁਰਦੇ ਰਥ ਦੇ ਉੱਤੋਂ ਦੀ ਸਿੱਕੇ ਸੁਟਦਾ ਰਹਿੰਦਾ ਹੈ ਜਿੰਨਾਂ ਨੂੰ ਨਿੱਕੇ-ਨਿਆਣੇ, ਗਰੀਬ-ਗੁਰਬੇ ਚੁਗਦੇ ਹਨ।

**ਰਥ ਦਾ ਪਾਟੀਆ ਜਦੋਂ ਬਲਦਾਂ ਦੀਆਂ ਰਾਸਾਂ ਖਿੱਚਦਾ ਹੈ,** ਉਧਰ ਲਾੜੇ ਦਾ ਪਿਉ ਆਪਣੇ **ਹਥ ਪੈਸਿਆਂ ਵਾਲੀ ਥੈਲੀ ਵਿਚ ਪਾ ਲੈਂਦਾ ਹੈ। ਫੁੰਕਾਰੇ ਮਾਰਦੇ ਭਜੂੰ ਭਜੂੰ ਕਰਦੇ ਰਥ ਦੇ ਬਲਦ ਆਪਣੇ ਖੁਰਾਂ ਦੀਆਂ ਟਾਪਾਂ ਧਰਤੀ ਨਾਲ ਖੜਕਾ ਕੇ ਜਦੋਂ ਸਿਰ ਝੁੰਝਲਾਉਂਦੇ ਮਖੇਰਨੇ ਬਖੇਰਦੇ ਹਨ ਤਾਂ ਗਲਾਂ ਵਿਚ ਪਾਈਆਂ ਘੁੰਗਰਾਲਾਂ ਤੇ ਹਮੇਲਾਂ ਛਣਕਣ ਲਗ ਜਾਂਦੀਆਂ ਹਨ।** ਨਾਲ ਹੀ ਰਥ ਉਤੋਂ ਦੀ ਵਰ੍ਹਦੇ ਪੈਸਿਆਂ, ਚੁਆਨੀਆਂ, ਅਠਿਆਨੀਆਂ, ਰੁਪਈਆਂ ਦੀ ਛਣਕਾਰ ਪੈ ਜਾਂਦੀ ਹੈ। ਇਸ ਮੌਕੇ ਸੌ ਰੁਪਏ ਦੇ ਪੈਸਿਆਂ ਤੋਂ ਲੈ ਕੇ ਵੀਹ ਪੰਜੀਆਂ ਕਈ ਵਾਰੀ ਡੇਢ ਸੌ ਰੁਪਏ ਤਕ ਲਾੜੇ ਲਾੜੀ ਦੇ ਰਥ ਉਤੋਂ ਦੀ ਸੁੱਟੇ ਜਾਣੇ, ਬੜੀ ਸਾਦੀ ਜਿਹੀ 'ਸੋਟ' ਕਹੀ ਜਾਂਦੀ ਹੈ। **ਰਥ ਅੱਗੇ ਟੁਰਿਆ ਜਾਂਦਾ ਹੈ ਸੋਟ ਹੁੰਦੀ ਰਹਿੰਦੀ ਹੈ।** ਛੋਟੇ ਛੋਟੇ ਕੁੜੀਆਂ ਮੁੰਡੇ ਇਨ੍ਹਾਂ ਪੈਸਿਆਂ ਨੂੰ ਚੁਗਣ ਲਈ ਇਕ ਦੂਜੇ ਤੋਂ ਅੱਗੇ ਵਧ ਕੇ ਭਜ ਭਜ ਪੈਂਦੇ ਹਨ। ਕਈਆਂ ਦੇ **ਲੀੜੇ ਫਟ ਜਾਂਦੇ ਹਨ,** ਹੇਠ ਉਤੇ ਹੋ ਜਾਂਦੇ ਹਨ। ਧਰਤੀ ਦੀ ਰੇਤ ਵਿਚੋਂ ਦੀ ਪੈਸੇ ਢੂੰਡਦੇ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੯੭

ਸੋਟ
soṭ

ਰਥ ਦਾ ਪਾਟੀਆ ਜਦੋਂ ਬਲ੍ਹਦਾਂ ਦੀਆਂ ਰਾਸਾਂ ਖਿੱਚਦਾ ਹੈ
rath dā pāṭīā jadõ báldā̃ dīā̃ rāsā̃ khiččadā hɛ

ਹਥ ਪੈਸਿਆਂ ਵਾਲੀ ਥੈਲੀ ਵਿਚ ਪਾ ਲੈਂਦਾ ਹੈ
hath pɛsiā̃ wālī thɛ̃lī wič pā lɛ̃dā hɛ

ਫੁੰਕਾਰੇ ਮਾਰਦੇ ਭਜੂੰ ਭਜੂੰ ਕਰਦੇ ਰਥ ਦੇ ਬਲ੍ਹਦ ਆਪਣੇ ਖੁਰਾਂ ਦੀਆਂ ਟਾਪਾਂ ਧਰਤੀ ਨਾਲ ਖੜਕਾ ਕੇ ਜਦੋਂ ਸਿਰ ਝੁੰਝਲਾਉਂਦੇ ਮਖੇਰਨੇ ਬਖੇਰਦੇ ਹਨ ਤਾਂ ਗਲਾਂ ਵਿਚ ਪਾਈਆਂ ਘੁੰਗਰਾਲਾਂ ਤੇ ਹਮੇਲਾਂ ਛਣਕਣ ਲਗ ਜਾਂਦੀਆਂ ਹਨ
phũkāre mārde pàjū̃ pàjū̃ karde rath de báld āpṇe khurā̃ dīā̃ ṭāpā̃ tàrtī nāl khaṛkā ke jadõ sir čù̃jlāõde makherne bakherde han tā̃ galā̃ wič pāīā̃ kù̃grāḷā̃ te hamelā̃ čhaṇkaṇ lag jā̃dīā̃ han

ਰਥ ਅੱਗੇ ਟੁਰਿਆ ਜਾਂਦਾ ਹੈ ਸੋਟ ਹੁੰਦੀ ਰਹਿੰਦੀ ਹੈ
rath agge ṭuriā jā̃dā hɛ soṭ hū̃dī rɛ̃́dī hɛ
ਲੀੜੇ ਫਟ ਜਾਂਦੇ ਹਨ
līṛe phaṭ jā̃de han

**ਸੋਰਠਿ** soraṭh
ਨਾਂਵ ਪੁਲਿੰਗ
ਰਾਗ ਦਾ ਨਾਂ

**ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ**
soraṭh sadā suhāwaṇī je saččā man hoe

ਸੋਰਠਿ ਦੀ ਧਰਤੀ ਤੇ ਸੋਰਠਿ ਰਾਗ ਦੀ ਵਿਆਖਿਆ ਕਰਦਿਆਂ ਬਾਬਾ ਨਾਨਕ ਜੀ ਨੇ ਮਰਦਾਨੇ ਨੂੰ ਦੱਸਿਆ ਕਿ ਸੋਰਠਿ ਸਭ ਰਾਗਾਂ ਤੋਂ ਸਰੇਸ਼ਟ ਹੈ। ਇਸ ਦਾ ਅਨਹਦ ਨਾਦ ਸੁਹਾਵਣਾ ਹੈ। ਜਿਹੜੀ ਆਤਮਾ ਇਸ ਨੂੰ ਸੱਚੇ ਤੇ ਸੁੱਚੇ ਮਨ ਨਾਲ ਗਾਉਂਦੀ ਹੈ, ਇਸ ਦਾ ਸਿਮਰਨ ਕਰਦੀ ਹੈ, ਉਹ ਸਭ ਦੁਖ-ਸੁਖ ਤੋਂ ਉਪਰ ਸਹਿਜ ਦੀ ਅਵੱਸਥਾ ਵਿਚ ਪਹੁੰਚ ਜਾਂਦੀ ਹੈ। ਆਪਣੇ ਪਤੀ ਪਰਮੇਸ਼ਵਰ ਦੀ ਪ੍ਰੀਤ ਵਿਚ ਸੱਚੀ ਤੇ ਸੁੱਚੀ ਜ਼ਿੰਦਗੀ ਬਿਤਾਉਂਦੀ ਹੈ। ਆਪਣੇ ਪਿਰ ਨੂੰ ਭਾਉਂਦੀ ਹੈ। ਉਸ ਦੇ ਸਭ ਦੁਵੰਦ, ਸਭ ਭਉ ਦੂਰ ਹੋ ਜਾਂਦੇ ਹਨ।

ਤਬ ਬੀਕਾਨੇਰਿ ਕਾ ਸਹਰੁ ਦੇਖਿ ਕਰਿ ਫੇਰ **ਸੋਰਠਿ ਕੀ ਧਰਤੀ ਜਾਇ ਨਿਕਲੇ**। ਤਬ ਮਰਦਾਨੇ ਕਹਿਆ ਜਿ, "ਬਾਬਾ ਨਾਨਕ ਜੀ! ਏਹੁ ਕਵਣੁ ਧਰਤੀ ਹੈ ਜੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਉਹੁ ਜਿ ਸੋਰਠਿ ਰਾਗੁ ਗਾਈਤਾ ਹੈ ਤੇਰੀ ਧਰਤੀ ਮਹਿ ਸਿ ਏਹੁ ਸੋਰਠਿ ਕਾ ਦੇਸੁ ਹੈ"। ਤਬ ਮਰਦਾਨੇ ਕਹਿਆ ਜਿ, "ਜੀ, ਸੋਰਠਿ ਓਹਾ ਹੈ ਜਿ ਬੀਜੇ ਵਾਲੀ ਆਖੀ ਦੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਓਹਾ ਜੀ ਬੀਜੈ ਵਾਲੀ ਏਹੁ ਸੋਰਠਿ ਹੈ"। ਤਬ ਮਰਦਾਨੇ ਕਹਿਆ, ਕਹੈ, "ਜੀ, **ਸੋਰਠਿ ਏਹਾ ਸੋਰਠਿ ਵਲਾਇਤਿ ਅਰੁ ਰਾਗੁ** ਹੈ, ਏਹਿ ਏਨੈ ਕੀ ਏਹੈ ਕਿ ਨਾ, ਏਹੁ ਰਾਗੁ ਧਰਤੀ ਅਗੈ ਹੀ ਥੇ ਕਿ ਸੋਰਠਿ ਹੀ ਤੇ ਲੈ ਕਰਿ ਹੋਇ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਸੋਰਠਿ ਕੀ ਧਰਤੀ ਅਗੈ ਹੀ ਹੈ, **ਓਦੂ ਸੋਰਠਿਅਹੁ ਅਰੁ ਸੋਰਠਿ ਰਾਗੁ ਭੀ ਅਗੈ ਹੀ ਹੈ। ਅਰੁ ਏਸੈ ਸੋਰਠਿ ਕੀ ਧਰਤੀ ਮਹਿ ਸੋਰਠਿ ਹੋਈ**, ਤਿਸ ਕਾ ਪ੍ਰੇਮੁ ਏਸੇ ਸੋਰਠਿ ਰਾਗ ਸਿਉ

ਹੋਆ। ਤਬ ਸੋਰਠਿ ਧਰਤੀ ਕਰਿ ਕਰਿ ਸੋਰਠਿ ਜਨਮੀ, **ਸੋਰਠਿ ਰਾਗ ਕਾ ਹੇਤੁ ਕਰਿ ਕਰਿ ਇਤਨੀ ਇਨਕਾ ਏਕੋ ਨਾਮੁ ਗਇਆ**"। ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਪੈਰੀਂ ਪੜਿਆ ਜਿ, "ਧੰਨਿ ਜੀ ਤੂੰ ਗੁਰੂ ਬਾਬਾ ਨਾਨਕ! **ਜੀਆ ਕਾ ਜਾਨਣਹਾਰ**! ਜੀ, ਅਗੈ ਕੋਈ ਕਿਛੁ ਕਹਦਾ, ਕੋਈ ਕਿਛੁ ਕਹਦਾ, ਅਬ ਏਹੁ ਬਾਤ ਪਾਈ ਜੀ ਤੇਰੈ ਪਰਸਾਦਿ। ਤਬ ਗੁਰੂ ਬਾਬੇ ਨਾਨਕ ਜੀ ਕਹਿ ਜਿ, "ਮਰਦਾਨਿਆ! ਕਰੁ ਦਿਖਾ, ਸੋਰਠਿ ਰਾਗ।" ਤਬ ਮਰਦਾਨੇ ਸੋਰਠਿ ਰਾਗੁ ਕੀਆ ਖੁਸੀ ਹੋਇ ਕਰਿ। ਮਰਦਾਨੇ ਜਿ ਸੋਰਠਿ ਅਲਾਪੀ ਅਰੁ ਬਾਬਾ ਜੀ ਖੁਸੀ ਭਇਆ। ਤਬ ਗੁਰੂ ਬਾਬੇ ਨਾਨਕ ਪਹਿ ਮਰਦਾਨੇ ਕਹਿਆ ਜਿ, "**ਰਾਗ ਤਾਂ ਸਭਿ ਭਲੇ ਹੈਨਿ, ਪਣੁ ਜੀ ਸੋਰਠਿ ਰਾਗੁ ਸਭਨਾ ਰਾਗਾਂ ਮਹਿ ਖਰਾ ਸੋਹਾਵਣਾ ਰਾਗੁ ਹੈ**"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਤੂੰ ਜਾਣਦਾ ਹੈਂ ਸੋਰਠਿ ਰਾਗ ਕਿਤੁ ਸੋਹਾਵਣਾ ਲਗਦਾ ਹੈ?" ਕਹੈ, "ਜੀ ਨਾਹੀ ਜਾਣਦਾ ਜਿਉਂ ਹੈ, ਤਿਉਂ ਕਹਿ ਸੁਣਾਈਐ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਸਲੋਕੁ ਜਿ:-

**ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥**
**ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥**
**ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥**
**ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥**
**ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥**
**ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥**
**ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥ 1 ॥**

[ਸਲੋਕ ਮਹਲਾ ੧ ਵਾਰ ਸੋਰਠਿ ।੧।(੬੪੨)]

ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਕਹਣੇ ਲਾਗਾ, "ਸੇ ਐਸੇ ਰਾਗ ਤੂੰ ਹੈ ਕਰਹਿ, ਤੁਮ ਹੀ ਤੇ ਐਸਾ ਰਾਗੁ ਹੋਇ ਜੀ! ਹੋਰੁ ਕਵਣੁ ਕਰਿ ਸਕੈ?

ਮਿਹਰਬਾਨ ਵਾਲੀ ਜਨਮ ਸਾਖੀ, ੧੩੬-੧੩੭

ਸੋਰਠਿ
soraṭh

ਸੋਰਠਿ ਕੀ ਧਰਤੀ ਜਾਇ ਨਿਕਲੇ
soraṭh kī tàrtī jāe nikle

ਸੋਰਠਿ ਏਹਾ ਸੋਰਠਿ ਵਲਾਇਤਿ ਅਰੁ ਰਾਗੁ
soraṭh ehā soraṭh walāit ar rāg

ਓਦੂ ਸੇਰਠਿਅਹੁ ਅਰੁ ਸੋਰਠਿ ਰਾਗੁ ਭੀ ਅਗੈ ਹੀ ਹੈ

odū serṭhiɔ́ ar soraṭh rāg pı̀ aggɛ hī hɛ
ਅਰੁ ਏਸੈ ਸੋਰਠਿ ਕੀ ਧਰਤੀ ਮਹਿ ਸੋਰਠਿ ਹੋਈ
ar esɛ soraṭh kī tàrtī mɛ́ soraṭh hoī

ਸੋਰਠਿ ਰਾਗ ਕਾ ਹੇਤੁ ਕਰਿ ਕਰਿ
soraṭh rāg kā het kar kar

ਇਤਨੀ ਇਨਕਾ ਏਕੋ ਨਾਮੁ ਗਇਆ
itnī inkā eko nām gɛā

ਜੀਆ ਕਾ ਜਾਨਣਹਾਰ
jīā kā jānaṇhār

ਰਾਗ ਤਾਂ ਸਭਿ ਭਲੇ ਹੈਨਿ
rāg tā̃ sáb pàle hɛn

ਪਣੁ ਜੀ ਸੋਰਠਿ ਰਾਗੁ ਸਭਨਾ ਰਾਗਾਂ ਮਹਿ ਖਰਾ
ਸੋਹਾਵਣਾ ਰਾਗ ਹੈ
paṇ jī soraṭh rāg sábnā rāgā̃ mɛ́ kharā sohāwṇā rāg hɛ

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ
soraṭh sadā suhāwaṇī je saččā man hoe
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ
dãdī mɛl na kat man jı̃́bɛ saččā soe

ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ
sadā sīgārī nāo man kade na mɛl patãg

ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ
je pir pā̀wɛ nānkā karm maṇī sáb sač

**ਸੌਂਕਣ** sɔ̃kaṇ

ਨਾਂਵ ਇਸਤਰੀ ਲਿੰਗ
ਪਤੀ ਦੀ ਦੂਸਰੀ ਪਤਨੀ

### ਜੇ ਤੂੰ ਸੋਹਣੀ ਹੋਇ ਕੇ ਬਹੇਂ ਸੌਂਕਣ

je tū̃ sóṇī hoe ke bahẽ sɔ̃kaṇ

ਰਾਂਝੇ ਤੇ ਮੁਹਤ ਹੋਈਆਂ ਤੀਵੀਆਂ ਹੀਰ ਨੂੰ ਆਖਦੀਆਂ ਹਨ ਕਿ ਉਹ ਓਥੇ ਸੌਂਕਣ ਬਣ ਕੇ ਬੈਠੀ ਰਹੇ। ਉਹ ਇਕੱਲੀ ਹੀ ਰਾਂਝੇ ਦੀ ਤੀਵੀਂ ਨਹੀਂ। ਉਹ ਸਾਰੀਆਂ ਰਾਂਝੇ ਤੇ ਆਸ਼ਕ ਹਨ। ਉਸ ਦੇ ਪਿਆਰ ਵਿਚ ਬੱਧੀਆਂ ਹਨ। ਉਸ ਦੀਆਂ ਗੁਲਾਮ ਹਨ। ਉਸ ਦੀਆਂ ਸੇਵਕ ਹਨ। ਉਹ ਰਾਂਝੇ ਤੇ ਦੀਵਾਨੀਆਂ ਹੋਈਆਂ ਹਨ। ਭਾਵੇਂ ਉਹ ਚੰਗੀਆਂ ਹਨ, ਭਾਵੇਂ ਮੰਦੀਆਂ ਹਨ, ਉਹ ਰਾਂਝੇ ਦੀਆਂ ਬੰਦੀਆਂ ਹਨ। ਜਦੋਂ ਦਾ ਰਾਂਝਾ ਰੁਸ ਕੇ ਆਇਆ ਹੈ ਉਹ ਹੰਝੂ ਕੇਰਦੀਆਂ ਰਹਿੰਦੀਆਂ ਹਨ। ਉਸ ਦੇ ਵਿਯੋਗ ਵਿਚ

ਉਹ ਰੋਂਦੀਆਂ ਰਹਿੰਦੀਆਂ ਹਨ। ਰਾਂਝਾ ਉਹਨਾਂ ਦਾ ਚੰਨ ਹੈ। ਉਹ ਉਹਦੀਆਂ ਖਿੱਤੀਆਂ ਹਨ। ਉਸ ਦੁਆਲੇ ਪਿਆਰ ਵਿਚ ਖਿੱਚੀਆਂ ਘੁੰਮਦੀਆਂ ਹਨ। ਰਾਂਝੇ ਬਾਝੋਂ ਉਹ ਡਾਰ ਤੋਂ ਵਿਛੜੀਆਂ ਕੂੰਜਾਂ ਵਰਗੀਆਂ ਹਨ। ਉਹ ਰਾਂਝੇ ਬਿਨਾਂ ਇਕ ਪਲ ਨਹੀਂ ਜੀ ਸਕਦੀਆਂ। ਉਹਨਾਂ ਨੂੰ ਹੀਰ ਦੀ ਸੌਕਣ ਹੋਣਾ ਮਨਜ਼ੂਰ ਹੈ। ਉਹ ਉਸ ਦੀ ਸੇਵਾ ਵਿਚ, ਰਾਂਝੇ ਦੇ ਹੁਕਮ ਵਿਚ ਜੀਵਨ ਬਿਤਾਉਣਗੀਆਂ।

**ਜੇ ਤੂੰ ਸੋਹਣੀ ਹੋਇ ਕੇ ਬਹੇਂ ਸੌਕਣ,**
ਅਸੀਂ ਇਕ ਥੀਂ ਇਕ ਚੜ੍ਹੰਦੀਆਂ ਹਾਂ।
**ਰਬ ਜਾਣਦਾ ਏ, ਭੈਣਾਂ, ਉਮਰ ਸਾਰੀ,**
ਅਸੀਂ ਏਸ ਮਹਬੂਬ ਦੀਆਂ ਬੰਦੀਆਂ ਹਾਂ।
ਓਹ ਅਸਾਂ ਦੇ ਨਾਲ ਹੈ ਚੰਦ ਬਣਦਾ,
**ਅਸੀਂ ਖਿੱਤੀਆਂ ਨਾਲ ਸੁਹੰਦੀਆਂ ਹਾਂ।**
ਅਸੀਂ ਏਸ ਦੇ ਮਗਰ ਦੀਵਾਨੀਆਂ ਹਾਂ,
**ਭਾਵੇਂ ਚੰਗੀਆਂ ਤੇ ਭਾਵੇਂ ਮੰਦੀਆਂ ਹਾਂ।**
ਓਹ ਮਾਰਦਾ, ਗਾਲ੍ਹੀਆਂ ਦੇਇ ਸਾਨੂੰ,
ਅਸੀਂ ਫੇਰ ਮੁੜ ਚੌਖਨੇ ਹੁੰਨੀਆਂ ਹਾਂ।
ਜਿਸ ਵੇਲੜੇ ਦਾ ਸਾਥੋਂ ਰੁੱਸਿ ਆਇਆ,
**ਅਸੀਂ ਹੰਝੜੂ ਰਤ ਦੀਆਂ ਰੁੰਨੀਆਂ ਹਾਂ।**
ਇਹਦੇ ਥਾਂ ਗੁਲਾਮ ਲਓ ਹੋਰ ਸਾਥੋਂ,
ਮਮਨੂਨ ਇਹਸਾਨ ਦੀਆਂ ਹੁੰਨੀਆਂ ਹਾਂ।
ਰਾਂਝੇ ਲਾਲ ਬਾਝੋਂ ਅਸੀਂ ਖ਼ੁਆਰ ਹੋਈਆਂ,
**ਕੂੰਜਾਂ ਡਾਰ ਥੀਂ ਅਸੀਂ ਵਿਛੁੰਨੀਆਂ ਹਾਂ।**
ਜੋਗੀ ਲੋਕਾਂ ਨੂੰ ਮੁੰਨ ਕੇ ਕਰਨ ਚੇਲੇ,
ਅਸੀਂ ਏਸ ਦੇ ਇਸ਼ਕ ਨੇ ਮੁੰਨੀਆਂ ਹਾਂ।
ਵਾਰਿਸ ਸ਼ਾਹ ਰਾਂਝੇ ਅੱਗੇ ਹਥ ਜੋੜੀਂ,
ਤੇਰੇ ਪ੍ਰੇਮ ਦੀ ਅਗ ਨੇ ਭੁੰਨੀਆਂ ਹਾਂ।

ਹੀਰ ਵਾਰਿਸ, ੬੧

ਸੌਕਣ
sɔ̃kaṇ

ਜੇ ਤੂੰ ਸੋਹਣੀ ਹੋਇ ਕੇ ਬਹੇਂ ਸੌਕਣ
je tū̃ sóṇī hoe ke bahẽ sɔ̃kaṇ

ਰਬ ਜਾਣਦਾ ਏ, ਭੈਣਾਂ, ਉਮਰ ਸਾਰੀ
rab jāṇdā e pɛ̀ṇā umar sārī

ਅਸੀਂ ਖਿੱਤੀਆਂ ਨਾਲ ਸੁਹੰਦੀਆਂ ਹਾਂ
asī khittīā̃ nāl suhãdīā̃ hā̃

ਭਾਵੇਂ ਚੰਗੀਆਂ ਤੇ ਭਾਵੇਂ ਮੰਦੀਆਂ ਹਾਂ
pā̀wẽ čãgīā̃ te pā̀wẽ mãdīā̃ hā̃

ਅਸੀਂ ਹੰਝੜੂ ਰਤ ਦੀਆਂ ਰੁੰਨੀਆਂ ਹਾਂ
asī hā̃́jaṛū rat dīā̃ rũnīā̃ hā̃

ਕੂੰਜਾਂ ਡਾਰ ਥੀਂ ਅਸੀਂ ਵਿਛੁੰਨੀਆਂ ਹਾਂ
kū̃jā̃ ḍār thī̃ asī wič̌hũnīā̃ hā̃

**ਸੌਂਕਣਾਂ** sõkṇā̃

ਨਾਂਵ, ਇਸਤਰੀ ਲਿੰਗ
ਆਪਣੇ ਪਤੀ ਦੀਆਂ ਦੂਜੀਆਂ ਵਹੁਟੀਆਂ

**ਸੌਂਕਣ-ਸਾੜਾ ਕੀਹਦੇ ਵਿਚ ਨਹੀਂ ਹੁੰਦਾ**
sõkṇā̃ sāṛā kĩde wič nahī̃ hũdā

ਖਾਂਦੇ ਪੀਂਦੇ ਵੱਡੇ ਘਰਾਂ ਵਿਚ ਆਮ ਤੇ ਮੁਸਲਮਾਨਾਂ ਵਿਚ ਖਾਸ ਕਰਕੇ ਸੌਂਕਣਾ ਦਾ ਝਗੜਾ ਝੇੜਾ ਸਦਾ ਰਹਿੰਦਾ ਸੀ। ਘਰ ਵਿਚ ਦੋ ਤੀਵੀਆਂ ਦਾ ਹੋਣਾ ਹੈ ਈ ਲੜਾਈ ਦਾ ਮੁੱਢ। ਇਕ ਬੰਦਾ ਦੋਹਾਂ ਨੂੰ ਕਿਵੇਂ ਇੱਕੋ ਜਿਹਾ ਵੇਖ ਸਕਦਾ ਏ, ਰਖ ਸਕਦਾ ਏ। ਦੂਜੇ ਵਿਆਹ ਦਾ ਕਾਰਨ ਈ ਇਹ ਹੁੰਦਾ ਏ ਕਿ ਜਾਂ ਤਾਂ ਪਹਿਲੀ ਤੀਵੀਂ ਦੇ ਉਲਾਦ ਨਹੀਂ ਹੋਈ, ਜਾਂ ਕਿੰਨੀਆਂ ਧੀਆਂ ਨੇ, ਪੁੱਤਰ ਨਹੀਂ ਹੋਇਆ ਜਾਂ ਪਹਿਲੀ ਹੁਣ ਪੁਰਾਣੀ ਹੋ ਗਈ ਏ, ਚਿਤ ਉਠ ਗਿਆ ਏ ਤੇ ਸਰਦੇ ਪੁਜਦੇ ਘਰ ਹੋਰ ਵਿਆਹ ਕਰ ਦੇਂਦੇ ਨੇ। ਮੁਸਲਮਾਨਾਂ ਵਿਚ ਤਾਂ ਗਰੀਬੀ ਦੀ ਹਾਲਤ ਵਿਚ ਵੀ ਇਕ ਦੋ ਤੀਵੀਆਂ ਐਵੇਂ ਈ ਲੈ ਆਉਂਦੇ ਸਨ। ਫਿਰ ਦੋਹਾਂ ਤੀਵੀਆਂ ਦਾ ਝਗੜਾ ਤਾਂ ਹੋਣਾ ਈ ਹੋਇਆ। ਘਰ ਵਿਚ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਹੁੰਦੀਆਂ ਨੇ। ਸਭ ਤੋਂ ਵੱਡੀ ਤਾਂ ਪੈਸੇ ਧੇਲੇ ਦੀ ਏ। ਫਿਰ ਦੋਹਾਂ ਨੂੰ ਇੱਕੋ ਜਿਹਾ ਸਮਝਣਾ, ਇੱਕੋ ਜਿਹਾ ਸਲੂਕ ਕਰਨਾ। ਦੂਜੇ ਵਿਆਹ ਦਾ ਮਤਲਬ ਈ ਹੁੰਦਾ ਏ ਕਿ ਪਹਿਲੇ ਵਿਚ ਕੁਝ ਤੇੜ ਆ ਗਈ ਏ। ਇਸ ਜਿਨਸੀ, ਨਿੱਜੀ ਵਤੀਰੇ ਦਾ ਕੋਈ ਇਲਾਜ ਨਹੀਂ ਹੁੰਦਾ। ਬੰਦਾ ਇਕ ਵੇਲੇ ਦੋ ਤੀਵੀਆਂ ਨਾਲ ਇੱਕੋ ਜਿਹਾ ਕਿਵੇਂ ਹੋ ਸਕਦਾ ਏ। ਇਹ ਗਲ ਕੁਦਰਤੀ ਈ ਨਹੀਂ। ਸੌਂਕਣਾ ਆਪਸ ਵਿਚ ਲੜਦੀਆਂ ਰਹਿੰਦੀਆਂ ਨੇ। ਘਰ ਦਾ ਮਾਹੌਲ ਖ਼ਰਾਬ ਹੋ ਜਾਂਦਾ ਏ। ਜਿਸ ਗਲ ਕਰਕੇ ਦੂਜਾ ਜਾਂ ਤੀਜਾ ਵਿਆਹ ਹੁੰਦਾ ਏ, ਉਹ ਵੀ ਪੂਰੀ ਨਹੀਂ ਹੁੰਦੀ ਤੇ ਸਿਆਪਾ ਹੋਰ ਵੱਧ ਜਾਂਦਾ ਏ। ਘਰ ਇਕ ਲਗਾਤਾਰ ਘਮਸਾਨ ਦਾ ਖੇਤਰ ਬਣ ਜਾਂਦਾ ਏ। ਬੰਦਾ ਤੇ ਬਾਹਰ ਚਲਾ ਜਾਂਦਾ ਏ ਤੇ ਸਾਰੀ ਲੜਾਈ, ਸਾਰੇ ਝਗੜੇ ਝੇੜੇ ਤੀਵੀਆਂ ਨੂੰ ਸਹਿਣੇ ਪੈਂਦੇ ਨੇ। ਫਿਰ ਉਹ ਆਪਣੀ ਹੋਂਦ ਨੂੰ ਕਾਇਮ ਰੱਖਣ ਵਾਸਤੇ ਕਈ ਤਰ੍ਹਾਂ ਦੀਆਂ ਤਜਵੀਜ਼ਾਂ ਬਣਾਉਂਦੀਆਂ, ਕਈ ਤਰ੍ਹਾਂ ਦੀਆਂ ਵਿਉਂਤਾਂ ਨਾਲ ਇਕ ਦੂਜੀ ਤੇ ਵਾਰ ਕਰਦੀਆਂ ਨੇ। ਇਸ ਜੀਵਨ ਵਿਚ ਸਤਿ, ਸੰਤੋਖ, ਸੰਜਮ ਦਾ ਨਾਮ ਨਿਸ਼ਾਨ ਨਹੀਂ ਹੁੰਦਾ।

ਦੋਹਾਂ ਨੇ ਪੈਰੀਆਂ ਨੂੰ ਦੋ-ਦੋ ਪੁੱਟਾਂ ਦੇ ਲਈਆਂ ਸਨ। ਦਿਨ ਤਿੰਨ ਵਜੇ ਤੋਂ ਢਲ ਰਿਹਾ ਸੀ। ਕਾਮਿਆਂ ਦੀ ਭੁਖ ਚਮਕ ਆਈ ਸੀ। ਏਨੇ ਨੂੰ ਜੈਨਾ ਤੇ ਭਜਨ ਕੌਰ ਰੋਟੀਆਂ ਲੈ ਕੇ ਆ ਪਹੁੰਚੀਆਂ।

ਫਾਲ੍ਹੀਆਂ ਨੇ ਫਲ੍ਹੇ ਠਲ੍ਹ ਦਿੱਤੇ ਤੇ ਲੀੜਿਆਂ ਤੋਂ ਹੱਥਾਂ ਨਾਲ ਪੰਬੀ ਝਾੜਦੇ ਉਹ ਅੰਬ ਵੱਲੇ ਤੁਰ ਪਏ।

''ਅਜ ਜੋੜੀਆਂ ਕਵੇਲਾ ਕਰ ਆਈਆਂ ਨੇ।'' ਸੱਜਣ ਸਿੰਘ ਨੇ ਭੋਇੰ 'ਤੇ ਸਾਫ਼ਾ ਸੁਟ ਕੇ ਭਜਨ ਕੌਰ ਦੇ ਸਾਹਮਣੇ ਬਹਿੰਦਿਆਂ ਕਿਹਾ।

''ਚਾਰ ਕੋਹ ਔਣ ਜਾਣ, ਤੇ ਦੂਜਾ ਫੇਰਾ। ਵਾਹਣ ਹੋ ਗਿਆ ਏ ਧੁਪ ਵਿਚ, ਤੇ....।'' ਭਜਨ ਕੌਰ ਨੇ ਪਿਆਰ ਭਰੀ ਨਿਗ੍ਹਾ ਨਾਲ ਪਤੀ ਵਲ ਤੱਕਦਿਆਂ ਕਿਹਾ। ਉਹਦੇ ਨਰੋਏ ਚੇਹਰੇ ਉੱਤੇ ਮਿੱਠੀ-ਮਿੱਠੀ ਮੁਸਕਰਾਹਟ ਫੈਲੀ ਹੋਈ ਸੀ।

''ਰੋਟੀਆਂ ਲਿਆਉਣ ਦਾ ਕੰਮ ਔਖਾ ਏ, ਤਾਂ ਐਥੇ ਫਲ੍ਹੇ ਮਗਰ ਲਗ ਪਉ।'' ਸੱਜਣ ਸਿੰਘ ਨੇ ਦੋਹਾਂ ਕੰਮਾਂ ਦੀ ਔਖਿਆਈ ਵੱਲੇ ਇਸ਼ਾਰਾ ਕਰਦਿਆਂ ਕਿਹਾ।

''ਬਹੁਤੇ ਦਾਬੇ ਨਾ ਮਾਰ ਜੱਟਾ! ਤੈਥੋਂ ਰੋਟੀਆਂ ਨਹੀਂ ਪਕਣੀਆਂ। ਅਸੀਂ ਮਾਂ-ਪੁਤ ਫਲ੍ਹਾ ਵਾਹ ਲਵਾਂਗੇ।'' ਭਜਨ ਕੌਰ ਨੇ ਮਾਣ ਨਾਲ ਗੱਭਰੂ ਹੋ ਰਹੇ ਪੁਤਰ ਵਲ ਤੱਕਦਿਆਂ ਕਿਹਾ।

''ਕਿਉਂ। ਅਖੇ: ਮੈਂ ਤੇ ਬੇਬੇ ਇੱਕੀ। ਸੁਣਿਆ ਈਂ ਬਸ਼ਕਿਆ! ਤੇਰੇ ਮਾਣ ਉੱਤੇ ਹੁਣ ਤੇਰੀ ਮਾਂ ਆਕੜਦੀ ਊ ਪਈ।'' ਸੱਜਣ ਸਿੰਘ ਨੇ ਬਸ਼ਕੇ ਨੂੰ ਸੰਬੋਧਨ ਕਰਕੇ ਕਿਹਾ। ਪੁਤਰ ਉੱਤੇ ਜਵਾਨੀ ਆ ਰਹੀ ਵੇਖ ਕੇ ਉਹਨੂੰ ਨਸ਼ਾ ਚੜ੍ਹ ਰਿਹਾ ਸੀ।

''ਆਕੜਾਂ ਨਾ? ਮੇਰਾ ਪੁਤ ਤੁਹਾਡੇ ਨਾਲੋਂ ਵੀ ਜੁਆਨ ਹੋਵੇਗਾ।'' ਜੁਆਨ ਪੁਤਰ ਦੀ ਮਾਂ ਹੋਣ ਦਾ ਭਜਨ ਕੌਰ ਨੂੰ ਬਹੁਤ ਮਾਣ ਸੀ।

''ਉਠ, ਪੱਪੂ! ਰੋਟੀ ਖਾ ਲੈ।'' ਮਾਂ-ਪਿਉ ਦੀਆਂ ਗੱਲਾਂ ਦਾ ਉਤਰ ਦੇਣ ਦੀ ਥਾਂ ਬਸ਼ਕਾ ਛੋਟੇ ਭਰਾ ਨੂੰ ਜਗਾਉਣ ਲਗ ਪਿਆ।

''ਸੁਣਿਆ ਏਂ, ਮਾਲਵੇ 'ਚ ਸਾਰੇ ਪਿੰਡਾਂ ਕੋਲ ਲਿਆ ਪਿੜ ਲੌਂਦੇ ਨੇ। ਤੁਸੀਂ ਵੀ ਓਥੇ ਤੂਤਾਂ ਵਾਲੇ ਖੂਹ ਕੋਲ ਲਾ ਲਿਆ ਕਰੋ ਤਾਂ!'' ਦੂਰ ਪਿੜ ਹੋਣ ਕਰਕੇ ਦੋ ਵਾਰ ਰੋਟੀਆਂ ਲਿਆਉਣ ਦੀ ਔਖਿਆਈ ਅਜੇ ਤਕ ਭਜਨ ਕੌਰ ਦੇ ਸਾਹਮਣੇ ਸੀ। ਇਸ ਖੇਚਲ ਤੋਂ ਬਚਣ ਵਾਸਤੇ ਉਹਨੇ ਨਵੀਂ ਤਜਵੀਜ਼ ਰੱਖੀ।

''ਮਾਲਵੇ ਦੀ ਰੀਸ ਨਾ ਕਰ। ਓਥੇ ਜੱਟੀਆਂ ਨੂੰ ਗੋਹਾ ਕੂੜਾ ਆਪ ਸੁੱਟਣਾ ਪੈਂਦਾ ਈ। ਕੇਈ ਖੇਤੋਂ ਪੱਠੇ ਵਢ ਕੇ ਵੀ ਲਿਆਉਂਦੀਆਂ ਈਂ। ਪੁੱਜਦਾ ਈ ਸੌਦਾ?'' ਸੱਜਣ ਸਿੰਘ ਨੇ ਹਥ ਧੋਂਦਿਆਂ ਕਿਹਾ।

''ਪੱਠੇ ਵਢਣ ਤੋਂ ਤਾਂ ਮੈਂ ਵੀ ਨਹੀਂ ਡਰਦੀ, ਪਰ ਗੋਹੇ ਵਾਲੀ ਗਲ ਝੂਠੀ। ਮੈਂ ਰੋਟੀਆਂ ਇਕ ਵਾਰ ਹੋਰ ਲੈ ਆਇਆ ਕਰਾਂਗੀ।'' ਭਜਨ ਕੌਰ ਨੇ ਜਿਵੇਂ ਸਮਝੌਤਾ ਕਰ ਲਿਆ।

''ਮਾਲਵੇ 'ਚ ਜ਼ਮੀਨ ਵਧੇਰੇ ਰੇਤਲੀ ਏ ਨਾ। ਇਸ ਵਾਸਤੇ ਉਹਨਾਂ ਨੂੰ ਪਿੰਡਾਂ ਕੋਲ ਹਮੇਸ਼ਾਂ ਦੇ ਪੱਕੇ ਬਣਾਏ ਹੋਏ ਪਿੜਾਂ ਵਿਚ ਹਾੜ੍ਹੀ ਇੱਕਠੀ ਕਰਨੀ ਪੈਂਦੀ ਏ। ਏਥੇ ਆਪਣੇ ਕਰੜੀ ਜ਼ਮੀਨ ਵਿਚ -

ਜਿੱਥੇ ਮਰਜ਼ੀ ਹੋਵੇ – ਪਿੜ ਲਾ ਲਈਏ।''

''ਫਿਰ ਵੀ ਪਿੰਡ ਕੋਲ ਇਕੇ ਥਾਂ ਸਾਰੀ ਫ਼ਸਲ ਇੱਕਠੀ ਕਰ ਲਈਏ, ਤਾਂ ਚੰਗੀ ਨਹੀਂ?''

''ਏਸ ਤਰ੍ਹਾਂ ਪੱਠੇ ਢੋਣ ਨਾਲੋਂ, **ਤੂੜੀ ਦਾਣੇ ਢੋਅ ਲੈਣੇ ਸੌਖੇ ਹੁੰਦੇ ਨੇ।** ਨਾਲੇ ਏਥੇ ਹਲ ਵਾਹ ਕੇ ਏਥੇ ਹੀ ਫਲ੍ਹੇ ਪਾ ਲਏ ਤਾਂ ਕੰਮ ਛੇਤੀ ਨਿਬੜ ਗਿਆ। ਏਥੋਂ ਪਿੰਡ ਜਾ ਕੇ ਗਾਹ ਪੌਣਾ ਹੁੰਦਾ ਤਾਂ ਰਾਹ ਵਿਚ ਈ ਦਿਹਾੜੀ ਨਿਭ ਜਾਂਦੀ। ਕਿਤੇ ਮੁਰੱਬੇਬੰਦੀ ਹੋ ਕੇ ਆਪਣੇ ਖੇਤ ਇਕੇ-ਇਕੇ ਥਾਂ ਹੋ ਜਾਣ – ਮੁਰੱਬਿਆਂ ਵਾਂਗ – ਤਾਂ ਆਪਾਂ ਵਧੇਰੇ ਸੌਖੇ ਹੋ ਜਾਈਏ। ਬਹੁਤੇ ਖੇਤੀਂ ਪੈਲੀ ਹੋਣ ਦਾ ਬੜਾ ਪੁਆੜਾ ਏ।'' ਸੱਜਣ ਸਿੰਘ ਨੇ ਜਟ ਦੀ ਸਭ ਤੋਂ ਵੱਡੀ ਔਕੜ ਬਾਰੇ ਕਿਹਾ।

ਭਜਨ ਕੌਰ ਨੇ ਸ਼ਕਰ ਘਿਉ ਰਲਾਇਆ ਹੋਇਆ ਦੋ ਥਾਂਈਂ ਕਰਕੇ ਇਕ ਕੌਲੀ ਪਤੀ ਅੱਗੇ ਤੇ ਇਕ ਪੁਤਰ ਅੱਗੇ ਰਖ ਦਿੱਤੀ। ਛੋਟਾ ਪੱਪੂ ਭਰਾ ਦੇ ਨਾਲ ਹੀ ਖਾਣ ਲਗ ਪਿਆ।

ਜੈਨਾ ਨੇ ਚੁਪ-ਚਾਪ **ਰੋਟੀਆਂ ਵਾਲੀ ਚੰਗੇਰ ਮਾਲਕ ਅੱਗੇ ਧਰ ਦਿੱਤੀ।** ਰੋਟੀਆਂ ਨਾਲ ਸਿਰਫ਼ ਅਚਾਰ ਤੇ ਗੁੜ ਸੀ। ਇਲਮ ਦੀਨ ਨੇ ਇਕ ਵਾਰ ਰੋਟੀਆਂ ਵਲ ਤੇ ਇਕ ਵਾਰ ਜੈਨਾ ਵਲ ਤੱਕਿਆ, ਪਰ ਮੂੰਹੋਂ ਕੁਛ ਨਾ ਬੋਲਿਆ। ਰੋਟੀ ਨਾਲ ਦਾਲ ਭਾਜੀ ਕੋਈ ਨਾ ਹੋਣ ਕਰਕੇ ਉਹ ਦਿਲੋਂ ਨਾਰਾਜ਼ ਜਾਪਦਾ ਸੀ।

ਕਰਮ ਦੀਨ ਦੋ ਰੋਟੀਆਂ ਤੇ ਆਚਾਰ ਦੀ ਫਾੜੀ ਫੜ ਕੇ ਪਾਸੇ ਨੂੰ ਮੂੰਹ ਕਰਕੇ ਖਾਣ ਲਗ ਪਿਆ। ਉਹਨਾਂ ਤਿੰਨਾਂ ਵਿੱਚੋਂ ਕੋਈ ਇਕ ਸ਼ਬਦ ਵੀ ਨਾ ਬੋਲਿਆ। **ਉਹ ਥਾਂਓਂ ਥਾਂਈਂ ਵਿੱਚੇ-ਵਿਚ ਘੁੱਟੇ-ਵੱਟੇ ਬੈਠੇ ਸਨ।**

''ਜੈਨਾ! ਭਲਾ ਬਸ਼ਕੇ ਦੀ ਮਾਂ ਤਾਂ ਕੱਲ੍ਹੀ ਹੋਈ। ਤੇ ਤੁਸੀਂ ਤਾਂ ਸੁਖ ਨਾਲ ਦੋ ਜਣੀਆਂ ਓ। ਤੁਹਾਥੋਂ ਵਾਰੀ-ਵਾਰੀ ਨਹੀਂ ਰੋਟੀ ਲੈ ਕੇ ਆਈਦਾ?'' ਸੱਜਣ ਸਿੰਘ ਨੇ ਐਵੇਂ ਗਲ ਤੋਰਨ ਦੇ ਇਰਾਦੇ ਨਾਲ ਕਿਹਾ। ਗਵਾਂਢੀਆਂ ਦੀ ਏਸ ਤਰ੍ਹਾਂ ਦੀ ਅਣਸੁਖਾਵੀਂ ਚੁਪ ਤੋਂ ਉਹਦਾ ਦਿਲ ਕਾਹਲਾ ਪੈ ਰਿਹਾ ਸੀ।

''ਬਸ਼ਕੇ ਦੀਆਂ ਮਾਵਾਂ ਵੀ ਦੋ ਹੁੰਦੀਆਂ ਤਾਂ ਤੁਹਾਨੂੰ ਵੀ ਸੁਰ ਹੋ ਜਾਂਦਾ। ਅਲੀਏ ਦਾ ਪਿਉ ਤਾਂ ਵਿਚਾਰਾ ਚੁਪ ਕਰ ਰਹਿੰਦਾ ਏ, **ਤੁਸੀਂ ਸੋਟਾ ਫੜ ਲਿਆ ਕਰਦੇ।''** ਭਜਨ ਕੌਰ ਨੇ ਦੂਜੇ ਘਰ ਦੀ ਹਾਲਤ ਬਾਰੇ ਜ਼ਰਾ ਸੁਖਾਵੇਂ ਢੰਗ ਨਾਲ ਕਿਹਾ। ਸਾਰੇ ਰਾਹ ਜੈਨਾ ਵਿਚਾਰੀ ਉਹਦੇ ਅੱਗੇ **ਆਪਣੇ ਰੋਣੇ ਰੋਂਦੀ ਆਈ ਸੀ।**

''ਉਇ, ਦੂਜੇ ਕਿਸੇ ਦੀ ਵੀ ਸੁਣਨ ਦਿਆ ਕਰ, ਕਿ ਤੂੰ ਹਰ ਵੇਲੇ ਆਪਣਾ

ਈ ਘੋੜਾ ਠੇਲ੍ਹੀ ਰਖਦੀ ਏਂ।'' ਸੱਜਣ ਸਿੰਘ ਨੇ ਐਵੇਂ ਬਨਾਉਟੀ ਜੇਹੀ ਝਿੜਕ ਦੇਂਦਿਆਂ ਕਿਹਾ। ''ਹਾਂ, ਜੈਨਾ! ਬੋਲੀ ਨਹੀਂ।''

''ਸੱਜਣ ਸਿਹਾਂ! ਬੋਲਣਾ ਕੀ ਏ? ਓਸ ਵੇਲੇ ਨੂੰ ਪੱਛਤੌਨੀ ਆਂ ਪਈ, ਜਦੋਂ ਮਾਪਿਆਂ ਨੇ ਤੇਰੇ ਭਰਾ ਦੇ ਲੜ ਲਾ ਦਿੱਤੀ।'' ਜੈਨਾ ਸੱਚਮੁਚ ਉਸ ਸਮੇਂ ਨੂੰ ਪਛਤਾਅ ਰਹੀ ਸੀ।

''ਅਜੇ ਕਿਹੜੀ ਉਮਰ ਬੀਤ ਗਈ ਏ। ਹੁਣ ਨਵਾਂ ਘਰ ਭਾਲ ਲੈ।'' ਇਲਮ ਦੀਨ ਦੀ ਵਾਜ ਵਿਚ ਡਾਢੀ ਘ੍ਰਿਣਾ ਤੇ ਗ਼ੁੱਸਾ ਰਲੇ ਹੋਏ ਸਨ।

''ਮਰਦ ਹੋ ਕੇ ਏਨੀ ਗਲ ਆਹੰਦਿਆਂ ਤੈਨੂੰ ਸ਼ਰਮ ਨਹੀਂ ਔਂਦੀ? ਲੈ ਫੜ?'' ਜੈਨਾ ਨੇ ਸੱਜੀ ਬਾਹ ਨਿਸਲ ਕਰ ਕੇ ਕਿਹਾ, ''ਆਪਣੇ ਹੱਥੀਂ ਬਾਂਹ ਜੀਹਨੂੰ ਮਰਜ਼ੀ ਊ ਫੜਾ ਦਿਹ। ਭੈਣਾਂ ਤੇ ਧੀਆਂ ਤਾਂ ਸਾਰਾ ਜਹਾਨ ਅਗਾਂਹ ਤੋਰਦਾ ਆਇਆ ਏਂ, **ਪਰ ਰੰਨ ਨੂੰ ਕਦੇ ਨਹੀਂ ਕਿਸੇ ਦੂਜਾ ਘਰ ਵਿਖਾਇਆ।** ਤੂੰ ਇਹ ਨਵੀਂ ਰਸਮ ਤੋਰ ਦਿਹ।''

''ਆਪਣੇ ਸ਼ੌਂਕ ਨੂੰ ਹਰ ਕੋਈ ਨਵਾਂ ਘਰ ਲਭ ਲੈਂਦਾ ਏ। ਹੋਰ, ਕਿਸੇ ਦੇ ਦੱਸਿਆਂ ਕੁਛ ਨਹੀਂ ਬਣਦਾ।''

''ਮੈਨੂੰ ਸ਼ੌਂਕ ਤੇਰੇ ਨਾਲੋਂ ਵਧੇਰੇ ਨਹੀਂ ਸੀ ਲੱਗਾ। ਓਦੋਂ ਤੂੰ ਈ ਚੱਤੇ-ਪਹਿਰ ਮਗਰ-ਮਗਰ ਪੂਛਲ ਰਲਕੌਂਦਾ ਫਿਰਦਾ ਸੈਂ। ਮਾਸੀ ਦੀਆਂ ਬਰੂਹਾਂ ਪੁਟ ਮਾਰੀਆਂ ਸਈ।'' ਜੈਨਾ ਗ਼ੁੱਸੇ ਵਿਚ ਆਪੇ ਤੋਂ ਬਾਹਰ ਹੋ ਗਈ ਸੀ।

''ਹੁਣ ਤਾਂ ਮੇਰੀ ਅਸਲੀਅਤ ਦਾ ਪਤਾ ਲਗ ਗਿਆ ਈ ਨਾ! ਹੁਣ ਈਂ ਸੰਭਲ ਜਾਹ।'' ਇਲਮ ਦੀਨ ਬਹੁਤਾ ਤੰਗ ਪਿਆ ਜਾਪਦਾ ਸੀ।

''ਉਇ, ਚੁਪ ਕਰੋ ਦੋਵੇਂ। ਮੈਂ ਤੁਹਾਨੂੰ ਲੜੌਣ ਵਾਸਤੇ ਗਲ ਨਹੀਂ ਸੀ ਛੇੜੀ। ਕੀ ਪਤਾ ਸੀ, **ਤੁਸੀਂ ਅੰਦਰੇ-ਅੰਦਰ ਫੋੜਿਆਂ ਵਾਂਗ ਭਰੇ ਪਏ ਓ।** ਪਤਾ ਹੁੰਦਾ ਤਾਂ....।'' ਸੱਜਣ ਸਿੰਘ ਨੂੰ ਪੂਰਾ ਪਤਾ ਹੁੰਦਾ, ਤਾਂ ਉਹ ਏਸ ਢੰਗ ਨਾਲ ਗਲ ਨਾ ਤੋਰਦਾ।

**''ਜਿਹੜਾ ਠੰਢੇ ਦੁਧ ਨੂੰ ਫੂਕਾਂ ਮਾਰੀ ਜਾਵੇ, ਉਹਦਾ ਕੀ ਦਾਰੂ?''** ਇਲਮ ਦੀਨ ਨੇ ਜੈਨਾ ਸਿਰ ਬਿਨਾਂ ਕਾਰਨ ਰੌਲਾ ਪਾਈ ਜਾਣ ਦਾ ਦੋਸ਼ ਲਾਇਆ।

''ਠੰਢੇ ਦੁਧ? ਘਰ ਦੇ ਫੋਲਣੇ ਨਾ ਫੁਲਾ ਐਵੇਂ। ਅਖੇ: **ਢੱਕੀ ਰਿੱਝੇ ਤੇ ਕੋਈ ਨਾ ਬੁੱਝੇ।**'' ਜੈਨਾ ਨੇ ਮੱਥੇ 'ਤੇ ਤਿਊੜੀਆਂ ਪਾ ਕੇ ਸਿਰ ਹਿਲਾਉਂਦਿਆਂ ਧਮਕੀ ਦਿੱਤੀ।

''ਨਹੀਂ, ਦਸ ਦਿਹ ਤੂੰ। ਲਾ ਲੈ ਚਾਅ।'' ਇਲਮ ਦੀਨ ਨੇ ਦਬਣ ਦੀ ਥਾਂ ਸਗੋਂ ਉਹਨੂੰ ਵੰਗਾਰਿਆ।

''ਲੈ, ਸੱਜਣ ਸਿਹਾਂ! ਜੈਨਾ ਵੀ ਰੋਹ ਵਿਚ ਆ ਕੇ ਦਿਲ ਦੀ ਦਸਣ ਵਾਸਤੇ ਤਿਆਰ ਹੋ ਗਈ। ''ਤੂੰ ਭਰਾਵਾਂ ਵਰਗਾ ਦਿਉਰ ਏਂ। ਤੇਰੇ 'ਤੇ ਮੁਣਸਬੀ ਰਹੀ। ਮੇਰਾ ਵਗਾੜ ਹੋਵੇ, ਤਾਂ ਨੀਵੇਂ ਥਾਂ ਬਹਾ ਲਵੀਂ। ਤੇ ਇਹਨੂੰ ਮੈਂ ਕੀ ਆਖਾਂ?''

''ਆਖ ਲੈ ਜੋ ਕੁਝ ਆਖਣਾ ਈਂ।''

''ਤੂੰ ਹੁਣ ਚੁਪ ਕਰ ਰਹੁ ਨਾ ਭਈ।'' ਸੱਜਣ ਸਿੰਘ ਨੇ ਹਥ ਦੇ ਇਸ਼ਾਰੇ ਨਾਲ ਇਲਮ ਦੀਨ ਨੂੰ ਚੁਪ ਰਹਿਣ ਦੀ ਸਲਾਹ ਦਿੱਤੀ।

''ਉਹ ਜਦੋਂ ਬੋਲੇਗੀ, ਵੱਖੀ ਤੋਂ ਬੋਲੇਗੀ। ਬਸ, ਹਰ ਵੇਲੇ ਤਾਹਨੇ। ਅੰਦਰੋਂ-ਅੰਦਰ ਛੁਰੀਆਂ ਚਲੌਂਦੀ ਰਹੇਗੀ। ਮੈਂ ਤਾਂ ਏਸ ਜਿਊਣ ਤੋਂ ਤੰਗ ਆ ਗਈ ਆਂ। ਨਿੱਕਿਆਂ-ਨਿੱਕਿਆਂ ਜੁਆਕਾਂ ਦਾ ਮੋਹ ਮਾਰਦਾ ਏ, ਨਹੀਂ ਤਾਂ ਕਿਸੇ ਖੂਹ ਟੋਭੇ ਪੈ ਜਾਵਾਂ।'' ਵਾਜ ਤੋਂ ਜਾਪਦਾ ਸੀ, ਜਿਵੇਂ ਠੀਕ ਹੀ ਜੈਨਾ **ਜ਼ਿੰਦਗੀ ਤੋਂ ਅਵਾਜ਼ਾਰ ਸੀ।**

''ਰੋ ਕੇ ਵਖਾ ਦਿਉਰ ਨੂੰ।'' ਇਲਮ ਦੀਨ ਨੇ ਪਾਸੇ ਤੋਂ ਚੁਆਤੀ ਲਾਈ।

''ਮੇਰਾ ਰੋਂਦਾ ਈ ਪੌਲਾ। ਡੁਸਕ-ਡੁਸਕ ਕੇ ਵਖੌਣ ਵਾਲੀ ਇਕ ਜੁ ਹੈਗੀ ਏ।'' ਜੈਨਾ ਇਕੋ ਵਾਰ ਭੜਕ ਉਠੀ।

''ਉਇ, ਚੁਪ ਨਹੀਂ ਰਿਹਾ ਜਾਂਦਾ ਤੈਥੋਂ? ਇਕ ਬੰਦਾ ਅੱਗੇ ਦੁੱਖੀ ਹੋਣਾ, ਉੱਤੋਂ **ਹੋਰ ਬਲਦੀ 'ਤੇ ਤੇਲ ਪੌਣਾ।**'' ਸੱਜਣ ਸਿੰਘ ਨੇ ਜ਼ਰਾ ਕੁ ਸਖ਼ਤ ਸੁਰ ਵਿਚ ਕਿਹਾ।

''ਲੌ, ਮੈਂ ਨਹੀਂ ਬੋਲਦਾ। ਤੁਸੀਂ ਦੋਵੇਂ ਦਿਉਰ ਭਰਜਾਈ ਕਰ ਲੌ ਨਿਆਂ।''

''ਵਚਾਰੀ ਡਾਢੀ ਔਖੀ ਏ, ਸੱਚੀਂ।'' ਭਜਨ ਕੌਰ ਨੇ ਮੂੰਹ ਨੇੜੇ ਕਰਕੇ ਹੌਲੀ ਜੇਹੀ ਪਤੀ ਦੇ ਕੰਨ ਵਿਚ ਕਿਹਾ। ਉਹ ਇਲਮ ਦੀਨ ਵੱਲੇ ਕੰਡ ਕਰਕੇ ਬੈਠੀ ਹੋਈ ਸੀ ਤਾਂ ਕਿ ਘੁੰਡ ਨਾ ਕੱਢਣਾ ਪਵੇ।

''ਜੈਨਾ!'' ਸੱਜਣ ਸਿੰਘ, ਫ਼ਤਹਿ ਬੀਬੀ ਨੂੰ ਤਾਂ ਭਾਬੀ ਕਿਹਾ ਕਰਦਾ ਸੀ, ਪਰ ਜੈਨਾ ਦਾ ਨਾਂ ਸੱਦਿਆ ਕਰਦਾ ਸੀ। **''ਗ਼ੁੱਸੇ ਗਿਲ੍ਹੇ ਦੀਆਂ ਗੱਲਾਂ ਛੱਡੋ। ਪਾਣੀ ਰਿੜਕਿਆਂ ਕੁਛ ਨਹੀਂ ਬਣਦਾ।** ਤੁਸੀਂ ਉਹ ਗਲ ਕਰੋ, ਜਿਵੇਂ ਤੁਹਾਡਾ ਝਗੜਾ ਨਿਬੜ ਜਾਏ। ਘਰ ਵਿਚ ਨਿਤ ਦਾ ਕਲੇਸ਼ ਚੰਗਾ ਨਹੀਂ ਹੁੰਦਾ।''

''ਕਲੇਸ਼ ਤਾਂ ਇਕ ਗਲ ਨਾਲ ਮਿਟ ਜਾਂਦਾ ਏ। ਇਹ ਸਾਨੂੰ ਦੋਹਾਂ ਨੂੰ ਇਕੋ ਅਖ ਵੇਖਿਆ ਕਰੇ।'' ਜੈਨਾ ਨੇ ਰੋਗ ਦਾ ਅਸਲੀ ਕਾਰਨ ਦਸ ਦਿੱਤਾ।

''ਦੋ ਅੱਖਾਂ ਹੁੰਦਿਆਂ ਹੋਇਆਂ, ਮੈਂ ਹੁਣ ਬੂਟੇ ਨੱਥੂਵਾਲੀਏ ਵਾਂਗ ਇਕ ਅਖ ਨਾਲ ਕਿਵੇਂ ਵੇਖਾਂ?'' ਇਲਮ ਦੀਨ ਨੇ ਇਕ ਤਰ੍ਹਾਂ ਆਪਣੀ ਮਜਬੂਰੀ ਪ੍ਰਗਟ ਕੀਤੀ।

ਨੱਥੂ ਵਾਲੀਏ ਬੂਟੇ ਦੇ ਘਰ ਦੋ ਵਹੁਟੀਆਂ ਸਨ, ਪਰ ਉਹਦੀ ਅਖ ਇਕੋ ਸੀ। ਸੌਂਕਣਾਂ ਨੇ ਆਪਸ ਵਿਚ ਲੜਣਾ ਤਾਂ ਬੂਟੇ ਨੇ ਰਾਸ ਲੀਲ੍ਹਾ ਦੇ ਮਨਸੁਖ ਵਾਂਗ ਬੜੀ ਡਰਾਮਾਈ ਅਦਾਅ ਨਾਲ ਆਪਣੀ ਅਖ ਵਲ ਇਸ਼ਾਰਾ ਕਰਕੇ ਕਹਿਣਾ,'ਭਲੀਓ ਲੋਕੋ! ਮੈਂ ਤਾਂ ਤੁਹਾਨੂੰ ਦੋਹਾਂ ਨੂੰ ਇਕ ਅਖ ਨਾਲ ਵਿਹਨਾ ਆਂ। **ਇਹ ਝਗੜੇ ਝਾਂਜੇ ਤੁਸੀਂ ਆਪਸ ਵਿਚ ਨਜਿਠ ਲਿਆ ਕਰੋ। '**

ਇਲਮ ਦੀਨ ਦਾ ਇਹ ਗੁੱਝਾ ਇਸ਼ਾਰਾ ਤਕ ਕੇ ਗੰਭੀਰ ਵਾਤਾਵਰਣ ਵਿਚ ਥੋੜ੍ਹਾ ਜਿਹਾ ਹੁਲਾਸ ਆ ਗਿਆ।

''ਵੇਖਿਆ ਈ, ਹੁਣ ਗਲ ਪਾਸੇ ਟਾਲਦਾ। ਬੰਨੇ ਲਗਣ ਦੇਂਦਾ ਏ ਕਿਸੇ?'' ਜੈਨਾ ਨੂੰ ਇਲਮ ਦੀਨ ਦਾ ਇਹ ਢੰਗ ਸੁਖਾਇਆ ਨਹੀਂ ਸੀ। ਉਹਦੇ ਸੱਜਣ ਸਿੰਘ ਵਲ ਧਿਆਨ ਕਰਕੇ ਸ਼ਿਕਾਇਤ ਵਜੋਂ ਕਿਹਾ।

''ਹੱਛਾ, ਹੁਣ ਨਹੀਂ ਬੋਲਦਾ ਉਹ। ਤੇ ਤੂੰ ਵੀ ਵਾਧਵੀਂ ਗਲ ਨਹੀਂ ਕਰਨੀ।'' ਸੱਜਣ ਸਿੰਘ ਨੇ ਜੈਨਾ ਨੂੰ ਠੰਢੇ ਦਿਲ ਨਾਲ ਗੱਲਾਂ ਕਰਨ ਵਾਸਤੇ ਪ੍ਰੇਰਿਆ।

''ਪਹਿਲਾਂ ਅਜ ਦੀ ਗਲ ਸੁਣ ਲੈ। ਆਪੇ ਜਾਚ ਕਰ ਲਈਂ ਤੂੰ ਕਿ ਕੀਹਦਾ ਵਗਾੜ ਏ। ਏਥੋਂ ਰੋਟੀਆਂ ਦੇ ਕੇ, ਮੈਂ ਖੂਹ 'ਤੇ ਅੰਞਾਣਿਆਂ ਦੇ ਲੀੜੇ ਧੋਣ ਜਾ ਬੈਠੀ। ਓਥੋਂ ਮੈਨੂੰ ਦੋ ਘੜੀਆਂ ਲਗ ਗਈਆਂ। ਢਲੀ ਦੁਪਹਿਰ ਮੈਂ ਘਰ ਮੁੜੀ ਤਾਂ ਨਾ ਚੁੱਲ੍ਹੇ ਅਗ ਨਾ ਤੌੜੀ ਪਾਣੀ। ਦੋਵੇਂ ਦਰਾਣੀ-ਜਠਾਣੀ ਲੀੜੇ ਤਾਣ ਕੇ ਸੁੱਤੀਆਂ ਪਈਆਂ। ਗ਼ੁੱਸੇ ਮਾਰੀ ਮੈਂ ਵੀ ਲੀੜੇ ਸੁੱਕਣੇ ਪਾ ਕੇ ਲੰਮੀ ਪੈ ਗਈ। ਜਦੋਂ ਦੀਪੋ ਵਾਜ ਮਾਰਨ ਆਈ, ਸਾਡੇ ਅਜੇ ਰੂਆਂ-ਧੂੰਆਂ ਵੀ ਨਹੀਂ ਸੀ। ਮੈਂ ਪੁੱਛਿਆ ਤਾਂ ਅੱਗੋਂ ਪੈ ਗਈਆਂ ਸਿਰ ਦੇ ਵਾਲਾਂ ਨੂੰ। 'ਸਾਥੋਂ ਨਹੀਂ ਕਿਸੇ ਨਖਾਫ਼ਣੇ ਦੀਆਂ ਰੋਟੀਆਂ ਲਜਾਈਆਂ ਜਾਂਦੀਆਂ ਦੁਪਹਿਰੇ। ਲੈ ਜਾਵੇ, ਜੀਹਨੂੰ ਲੋੜ ਏ।' ਹਾਂ, ਓਸ ਨਬਾਬਜਾਦੀ, ਸਤਰਾਂ 'ਚ ਰਹਿਣ ਵਾਲੀ ਤੋਂ ਧੁੱਪੇ ਰੋਟੀਆਂ ਔਂਦੀਆਂ ਨੇ? ਤੇ ਮੈਂ ਹੋਈ ਕਮੀਣਾਂ ਦੀ ਧੀ। ਗ਼ੁਸਾ ਤਾਂ ਬਥੇਰਾ ਆਇਆ, **ਪਰ ਚੰਦਰੀਆਂ ਆਂਦਰਾਂ ਤੋਂ ਰਿਹਾ ਨਾ ਗਿਆ।** ਛੇਤੀ-ਛੇਤੀ ਚਹੁੰ ਰੋਟੀਆਂ ਦਾ ਆਟਾ ਮਰੋੜ ਕੇ ਮੈਂ ਭੈਣ ਦੇ ਨਾਲ ਤੁਰ ਪਈ। ਦਸ, ਹੁਣ ਇਹ ਵੀ ਮੇਰਾ ਗੁਨਾਹ ਏਂ? ਹੁਣ ਅਚਾਰ ਵੇਖ ਕੇ ਘੂਰੀਆਂ ਵਟਦਾ ਏ, ਮੈਂ ਐਡੀ ਛੇਤੀ ਇਹਦੇ ਵਾਸਤੇ ਬੱਕਰਾ ਭੁੰਨ ਲਿਔਂਦੀ?''

''ਬੱਕਰਾ ਨਹੀਂ, ਤਾਂ ਨਿੱਘਰੀਏ ਹੋਈਏ, ਤੂੰ ਹੀਰ ਵਾਂਗ ਚੂਰੀ ਈ ਕੁਟ ਲਿਔਂਦੀਓਂ।'' ਦਿਉਰ ਦੇ ਨਾਤੇ ਸੱਜਣ ਸਿੰਘ ਨੇ ਹਾਸੇ ਨਾਲ ਕਿਹਾ।

''ਵੇ, ਮੈਂ ਤਾਂ ਹੀਰ ਨਾਲੋਂ ਘਟ ਨਹੀਂ ਸੀ, ਤੇਰਾ ਭਾਈ ਈ ਰਾਂਝੇ ਵਾਂਗ ਚੁੱਲ੍ਹੇ

ਦਾ ਵੱਟਾ ਨਿਕਲਿਆ।'' ਜੈਨਾ ਨੇ ਵਿਅੰਗ ਨਾਲ ਕਿਹਾ।

''ਲੌ, ਹੋਰ ਸੁਣ ਲੌ ਸੁ।'' ਭਜਨ ਕੌਰ ਨੇ ਹੌਲੀ ਜੇਹੀ ਕਿਹਾ।

''ਅਸਲੀ ਗਲ ਨਹੀਂ ਦੱਸਦੀ, ਜਿਸ ਤੋਂ ਛੇਆਂ ਮਹੀਨਿਆਂ ਦਾ ਰੇੜਕਾ ਪਾਇਆ ਹੋਇਆ ਸੁ। ਤੇ ਐਵੇਂ ਰੋਟੀਆਂ ਦਾ ਝੇੜਾ ਲੈ ਬੈਠੀ ਏ।'' ਕੋਲੋਂ ਇਲਮ ਦੀਨ ਨੇ ਲੰਮੀਆਂ ਕਹਾਣੀਆਂ ਤੋਂ ਤੰਗ ਪੈ ਕੇ ਕਿਹਾ।

''ਤੂੰਹੇਂ ਦਸ ਦਿਹ ਫਿਰ।'' ਜੈਨਾ ਵੀ ਚਾਹੁੰਦੀ ਸੀ ਕਿ ਅਸਲੀ ਗਲ ਸੱਜਣ ਸਿੰਘ ਦੇ ਸਾਹਮਣੇ ਆ ਜਾਵੇ।

''ਓਦਣ ਕਪਾਹ ਵੇਚ ਕੇ ਆਏ ਆਂ ਨਾ? ਬਸ, ਓਦੋਂ ਦਾ ਰੇੜਕਾ ਪਿਆ ਹੋਇਆ ਈ।'' ਇਲਮ ਦੀਨ ਨੇ ਪਾਣੀ ਦੀ ਘੁਟ ਨਾਲ ਸੁੱਕੀ ਬੁਰਕੀ ਸੰਘੋਂ ਲੰਘਾਉਂਦਿਆਂ ਕਿਹਾ।

''ਕਿਸ ਗਲ ਦਾ।'' ਸੱਜਣ ਸਿੰਘ ਨੇ ਅਸਲੀਅਤ ਤਕ ਪਹੁੰਚਣ ਦੇ ਇਰਾਦੇ ਨਾਲ ਕਿਹਾ।

''ਤੈਨੂੰ ਪਤਾ ਏ, **ਕਪਾਹ ਮਸ੍ਹਾਂ ਤਿੰਨ ਕੁ ਵੀਹਾਂ ਦੀ ਹੋਈ ਸੀ।** ਸੌ ਰੁਪਈਆ ਸ਼ਾਹ ਕੋਲੋਂ ਲੈ ਕੇ ਬਜ਼ਾਰ ਗਏ। ਪਹਿਲਾਂ ਤਾਂ ਕਰਮ ਦੀਨ ਨੇ ਸਾਰੇ ਟਬਰ ਦੇ ਲੀੜੇ ਬਣਾਏ। ਫੇਰ ਇਹਨਾਂ ਦੋਹਾਂ ਦੇ ਅੰਞਾਣਿਆਂ ਦੇ ਬਣਾਏ। ਮੈਨੂੰ ਤਾਂ ਖਾ ਲਿਆ ਏ ਏਸ ਸੂਰ-ਵਾਧੇ ਨੇ।...।''

''ਸੁਣਦਾ ਏਂ ਨਾ।'' ਜੈਨਾ ਨੇ ਸੱਜਣ ਸਿੰਘ ਨੂੰ ਸੰਬੋਧਨ ਕਰਕੇ ਕਿਹਾ। ''ਸੂਰ-ਵਾਧਾ ਮੇਰਾ ਕੱਲ੍ਹੀ ਦਾ ਈ। ਇਹਦਾ ਨਹੀਂ।''

''ਭਈ, ਤੂੰ ਵਾਢਵੀਂ ਗਲ ਕਿਉਂ ਕਰਦਾ ਏਂ?'' ਸੱਜਣ ਸਿੰਘ ਨੇ ਇਲਮ ਦੀਨ ਨੂੰ ਟੋਕਦਿਆਂ ਕਿਹਾ।

''ਮੇਰੇ ਜੀਅ 'ਚ ਆਈ, ਐਵੇਂ ਮੂੰਹ ਸੁਜਾਈ ਫਿਰਨਗੀਆਂ। ਇਕ-ਇਕ ਸੂਟ ਇਹਨਾਂ ਦਾ ਵੀ ਬਣਾ ਲਚੱਲਾਂ। ਉਹਦੇ ਸੂਟ ਦਾ ਮੈਂ ਛੇ ਗਜ਼ ਪੜਵਾ ਲਿਆ, ਤਾਂ...।''

''ਮੇਰੇ ਸੂਟ ਵਾਰੀਂ ਪੈਸੇ ਮੁਕ ਗਏ।'' ਇਲਮ ਦੀਨ ਦਾ ਛੱਡਿਆ ਅਧੂਰਾ ਵਾਕ ਜੈਨਾ ਨੇ ਪੂਰਾ ਕਰ ਦਿੱਤਾ। ''ਇਹ ਵਿਤਕਰਾ ਏਸੇ ਵਾਸਤੇ ਨਾ, ਕਿ ਮੈਂ ਗ਼ਰੀਬਾਂ ਦੀ ਧੀ ਆਂ। ਸਗੋਂ ਸੋਚੇ ਤਾਂ ਮੇਰੇ ਲਈ ਇਹਦਾ ਵਧੇਰੇ ਫ਼ਰਜ਼ ਬਣਦਾ ਏ।''

''ਭਲਾ ਉਹ ਕਿਉਂ?'' ਸੱਜਣ ਸਿੰਘ ਨੇ ਮੁਸਕਰਾਂਉਂਦਿਆਂ ਪੁੱਛਿਆ।

''ਏਸ ਲਈ ਕਿ ਉਹ ਤਾਂ ਇਹਦੇ ਗਲ ਮਾਪਿਆਂ ਨੇ ਮੱਲੋ-ਮੱਲੀ ਮੜ੍ਹ ਦਿੱਤੀ ਸੀ ਤੇ ਮੈਨੂੰ ਇਹਨੇ ਆਪ ਪਸੰਦ ਕਰਕੇ ਲਿਆਂਦਾ ਏ। ਮਾਸੀ ਦੀਆਂ ਬੁਰੂੰਟਣਾਂ 'ਤੇ ਨਕ ਰਗੜ-ਰਗੜ ਕੇ। ਮੈਂ ਆਪਣੇ

ਆਪ ਘਰ ਪੁਛ ਕੇ ਨਹੀਂ ਸਾਂ ਆ ਗਈ।''

''ਲੈ, ਐਨੀ ਗਲ ਦਾ ਸਾਰਾ ਗ਼ੁੱਸਾ ਈ।'' ਇਲਮ ਦੀਨ ਇਸ ਗਲ ਨੂੰ ਬਹੁਤ ਮਾਮੂਲੀ ਸਮਝਦਾ ਸੀ।

''ਗ਼ੁੱਸਾ ਕਰਾਂ ਨਾਂ? **ਸੌਂਕਣ-ਸਾੜਾ ਕੀਹਦੇ ਵਿਚ ਨਹੀਂ ਹੁੰਦਾ।** ਨਾਲੇ ਜੁਆਨ ਪੁਤਰ ਕੋਲ ਬੈਠਾ ਏ, ਬਾਕੀ ਗੱਲਾਂ ਕਿਵੇਂ ਦੱਸਾਂ?'' ਸਭ ਤੋਂ ਵਧੇਰੇ ਜੈਨਾ ਬਸ਼ਕੇ ਦੀ ਸ਼ਰਮ ਮਹਿਸੂਸ ਕਰ ਰਹੀ ਸੀ।

''ਉਇ, ਦਸ ਲੈ ਤੂੰ ਸਭ ਕੁਛ। ਰੁੱਖਾ ਨਾ ਖਾਈਂ।''

''ਦੱਸਿਆਂ ਤੋਂ ਬਿਨਾਂ ਨਹੀਂ ਸਮਝਦਾ ਉਹ?''

''ਭਈ, ਤੁਸੀਂ ਫੇਰ ਗਰਮੀ ਵਿਚ ਔਂਦੇ ਜਾਂਦੇ ਓ। ਇਲਮ ਦੀਨਾ। ਸੱਚੀਂ ਆਖਾਂ, ਤੂੰ ਲਿਔਣੇ ਸੀ, ਤਾਂ ਦੋਹਾਂ ਦੇ ਸੂਟ ਲਿਔਂਦੋਂ, ਨਹੀਂ ਤਾਂ ਅੱਧੇ ਖੂਹ ਮਹੁਰਾ ਨਹੀਂ ਸੀ ਪੌਣਾ ਚਾਹੀਦਾ।'' ਸੱਜਣ ਸਿੰਘ ਨੇ ਇਨਸਾਫ਼ ਦੀ ਗਲ ਕੀਤੀ।

''ਪਰ ਲਿਔਂਦਾ ਕਾਹਦਾ? ਮੈਂ ਆਪ ਗਹਿਣੇ ਪੈ ਜਾਂਦਾ।''

''ਫਿਰ ਉਹਦਾ ਵੀ ਨਾ ਲਿਔਂਦੋਂ। ਇਹ ਤਾਂ ਆਪਣੇ ਨਾਲ ਵਿਤਕਰਾ ਨਾ ਸਮਝਦੀ?''

''ਹਾਹੋ ਭਈ! ਤੂੰ ਵੀ ਭਰਜਾਈ ਦੀ ਤਰਫ਼ਦਾਰੀ ਕਰਨੀ ਏਂ ਨਾ। ਬੰਦੇ ਦੀ ਕੌਣ ਸੁਣਦਾ ਏ?''

**''ਤੇ ਬੰਦਾ ਕਾਣੀ-ਵੰਡ ਨਾ ਕਰਿਆ ਕਰੇ। ਤੂੰ ਦੋਹਾਂ ਨੂੰ ਇਕੋ ਜੇਹਾ ਜਾਣ।** ਮੈਂ ਭੁੱਖੀ ਤਿਹਾਈ ਕਟਣ ਨੂੰ ਤਿਆਰ ਆ, **ਪਰ ਇਹ ਵਿਤਕਰਾ ਨਹੀਂ ਜਰਿਆ ਜਾਂਦਾ।''** ਜੈਨਾ ਨੇ ਸਾਫ਼ ਸ਼ਬਦਾਂ ਵਿਚ ਦਿਲ ਦੀ ਕਹਿ ਦਿੱਤੀ।

''ਭਈ ਇਲਮ ਦੀਨਾ! ਭਰਜਾਈ ਸੱਚੀ ਹੋਵੇ, ਤਾਂ **ਉਹਦੀ ਰਈ ਕਰਨੀ ਵੀ ਮਾੜੀ ਗਲ ਨਹੀਂ।** ਤੈਨੂੰ ਦੋਹਾਂ ਨਾਲ ਇਕੋ ਜਿਹਾ ਵਰਤਣਾ ਚਾਹੀਦਾ ਏ। ਏਥੇ ਤੇਰੀ ਗ਼ਲਤੀ ਏ। ਇਕੋ ਜੇਹਾ ਦੋਹਾਂ ਨੂੰ ਖਾਣ ਹੰਡੌਣ ਨੂੰ ਦਿਹ। ਇਕੋ ਜੇਹਾ ਦੋਵੇਂ ਜਣੀਆ ਕੰਮ ਕਰਨ। ਹੁਣ ਇਹ ਵੀ ਉਹਦੇ ਵਾਂਗ ਰੀਸ ਕਰਕੇ ਰੋਟੀ ਨਾ ਲਿਔਂਦੀ ਤਾਂ **ਤਕਾਲਾਂ ਤਕ ਨਾਨੀ ਚੇਤੇ ਆ ਜਾਂਦੀ।''**

''ਉਇ, ਉਹ ਕੁੱਤੀ ਨਾ ਸਮਝੇ, ਤਾਂ ਕੀ ਕਰਾਂ ਮੈਂ? ਰੋਜ਼ ਦਿਹਾੜੀ ਬੰਦਾ ਮਾਰਦਾ ਕੁੱਟਦਾ ਵੀ ਕਿੱਥੋਂ ਰਹੇ?'' ਇਲਮ ਦੀਨ ਨੇ ਜੈਨਾ ਨੂੰ ਖ਼ੁਸ਼ ਕਰਨ ਦੇ ਇਰਾਦੇ ਨਾਲ ਦੂਜੀ ਵਾਸਤੇ ਕੌੜਾ ਸ਼ਬਦ ਵਰਤਿਆ।

''ਦੋਹਾਂ ਨੂੰ ਅਡ ਕਰ ਦਿਹ। ਸਾਲ ਦੇ ਦਾਣੇ ਵੱਖੋ-ਵਖ ਤੋਲ ਦਿਆ ਕਰ। ਇਕ ਮਹੀਨਾ ਮੈਂ ਪਕਾਇਆ ਕਰਾਂਗੀ, ਇਕ ਮਹੀਨਾ ਉਹ ਪੱਕਾ ਲਵੇ। ਤੇਰੀ ਰੋਟੀ ਦਾ ਈ ਝਗੜਾ ਏ ਨਾ। ਨਹੀਂ ਤਾਂ ਆਪੋ ਆਪਣੇ ਸੂਰ-ਵਾਧੇ ਵਾਸਤੇ ਤਾਂ ਹਰ ਇਕ ਨੇ ਪਕੌਣੀਆਂ ਈ ਨੇ।'' ਜੈਨਾ ਨੇ ਤਜਵੀਜ਼ ਪੇਸ਼ ਕੀਤੀ, ਜਿਵੇਂ ਸਦਾ ਵਾਸਤੇ ਇਹ ਝਗੜਾ ਨਜਿੱਠਿਆ ਜਾ ਸਕਦਾ ਸੀ।

''ਜਿਹੜੀ ਚਾਰ ਟੱਪੇ ਹੈਗੀ ਏ, ਜ਼ਮੀਨ ਵੀ ਨਾ ਵੰਡ ਦਿਆਂ ਤੁਹਾਨੂੰ?'' ਇਲਮ ਦੀਨ ਨੇ ਛਿੱਥੇ ਪੈ ਕੇ ਕਿਹਾ।

''ਮਨਜ਼ੂਰ ਏ। ਮੈਂ ਜੱਟਾਂ ਦੀ ਧੀ ਆਂ, ਜਲਾਹਿਆਂ ਮੋਚੀਆਂ ਦੀ ਨਹੀਂ। ਆਪੇ ਵਾਹੀ ਕਰ ਲਵਾਂਗੀ ਮੈਂ। ਤੂੰ ਧੋਤੇ ਹੋਏ ਕੱਪੜੇ ਪਾ ਕੇ ਤੂਤਾਂ ਹੇਠ ਬਹਿ ਰਿਹਾ ਕਰੀਂ। ਇਕ ਮਹੀਨਾ ਮੇਰੇ ਜ਼ੁੰਮੇਂ, ਇਕ ਮਹੀਨਾ ਉਹ ਜਾਣੇ।'' ਜੈਨਾ ਨੇ ਛਾਤੀ ਤਾਣ ਕੇ ਕਿਹਾ, ਜਿਵੇਂ ਉਹ ਇਹ ਜ਼ਿੰਮੇਵਾਰੀ ਚੁਕਣ ਵਾਸਤੇ ਵੀ ਤਿਆਰ ਸੀ।

''ਤੂਤਾਂ ਹੇਠ ਕਾਹਨੂੰ, ਆਖ: ਤਖੀਏ ਬਹਿ ਰਿਹਾ ਕਰੀਂ।'' ਇਲਮ ਦੀਨ ਨੇ ਵਿਅੰਗ ਨਾਲ ਨਕ ਚੜ੍ਹਾ ਕੇ ਕਿਹਾ।

''ਮੈਂ ਤਾਂ ਆਪਣੀ ਵਾਰੀ ਦੇ ਛੇ ਮਹੀਨੇ ਚੌਂਕੇ ਵਿਚ ਬਹਾ ਕੇ ਖੁਆਇਆ ਕਰਾਂਗੀ। ਤੇ ਉਹਦੀ ਵਾਰੀ ਭਾਵੇਂ ਤਖੀਏ 'ਚ ਛੱਡਿਆ, ਮਸੀਤੇ ਜਾ ਬਿਹਾ ਕਰੀਂ।''

''ਹੱਛਾ ਭਈ, ਹੁਣ ਮੇਰੀ ਵੀ ਸੁਣ ਲਵੋ।'' ਸੱਜਣ ਸਿੰਘ ਨੇ ਦੋਹਾਂ ਨੂੰ ਹਥ ਦੇ ਇਸ਼ਾਰੇ ਨਾਲ ਚੁਪ ਕਰਾਉਂਦਿਆਂ ਕਿਹਾ, ''ਤੁਹਾਡਾ ਰੋਗ ਲਭ ਲਿਆ ਏ। ਪਰ ਇਹਦਾ ਇਲਾਜ ਜ਼ਰਾ ਸੋਚ ਸਮਝ ਕੇ ਕਰਨਾ ਪਵੇਗਾ। ਐਸ ਵੇਲੇ ਤੁਸੀਂ ਦੋਵੇਂ ਗਰਮ ਓ। ਤੁਸੀਂ ਚਾਰ ਦਿਨ ਥਾਓਂ-ਥਾਈਂ ਠੰਢੇ ਹੋਵੋ ਤੇ ਅਸੀਂ ਦਾਣੇ ਕਢ ਲਈਏ। ਫੇਰ **ਤੁਹਾਡਾ ਕੋਈ ਪੱਕਾ ਬਾਨ੍ਹਣੂ ਬੰਨ੍ਹਾਂਗੇ।** ਜੈਨਾ! ਤੁਸੀਂ ਹੁਣ ਦਰਾਣੀ-ਜਠਾਣੀ ਚੱਲੋ ਤੇ ਅਸੀਂ ਫਲ੍ਹੇ ਹਿਕਦੇ ਆਂ।'' ਸੱਜਣ ਸਿੰਘ ਨੇ ਦੋਹਾਂ ਧਿਰਾਂ ਦੀਆਂ ਸੁਣ ਕੇ ਫ਼ੈਸਲੇ ਵਾਸਤੇ ਤਾਰੀਖ਼ ਦੇ ਦਿੱਤੀ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੯੦

ਸੌਂਕਣਾਂ

sɔ̃kaṇā

ਤੂੜੀ ਦਾਣੇ ਢੋਅ ਲੈਣੇ ਸੌਖੇ ਹੁੰਦੇ ਨੇ

tūṛī dāṇe ṭò lɛṇe sɔkhe hũde ne

ਰੋਟੀਆਂ ਵਾਲੀ ਚੰਗੇਰ ਮਾਲਕ ਅੱਗੇ ਧਰ ਦਿੱਤੀ

roṭīā̃ wālī čãger mālak agge tàr dittī

ਉਹ ਥਾਂਓਂ ਥਾਂਈਂ ਵਿੱਚੇ-ਵਿਚ ਘੁੱਟੇ-ਵੱਟੇ ਬੈਠੇ ਸਨ
ó thā̃õ thā̃ĩ wiččе wič kùṭṭe waṭṭe bɛṭhe san

ਤੁਸੀਂ ਸੋਟਾ ਫੜ ਲਿਆ ਕਰਦੇ
tusĩ soṭā phaṛ liā karde

ਆਪਣੇ ਰੋਣ ਰੋਂਦੀ ਆਈ ਸੀ
āpṇe roṇ rõdī āī sī

ਪਰ ਰੰਨ ਨੂੰ ਕਦੇ ਨਹੀਂ ਕਿਸੇ ਦੂਜਾ ਘਰ ਵਿਖਾਇਆ
par rãn nū̃ kade naĩ́ kise dūjā kàr wikhāiā

ਤੁਸੀਂ ਅੰਦਰੇ-ਅੰਦਰ ਫੋੜਿਆਂ ਵਾਂਗ ਭਰੇ ਪਏ ਓ
tusĩ ãdre ãdar phoṛiā̃ wā̃g pàre pae o

ਜਿਹੜਾ ਠੰਢੇ ਦੁਧ ਨੂੰ ਫੂਕਾਂ ਮਾਰੀ ਜਾਵੇ ਉਹਦਾ ਕੀ ਦਾਰੂ
jéṛā ṭhā̃́ḍe dúd nū̃ phūkā̃ mārī jāwe ódā kī dārū

ਢੱਕੀ ਰਿੱਝੇ ਤੇ ਕੋਈ ਨਾ ਬੁੱਝੇ
ṭā̀kkī ríjje te koī nā bújje

ਜ਼ਿੰਦਗੀ ਤੋਂ ਅਵਾਜ਼ਾਰ ਸੀ
zĩdgī tõ awāzār sī

ਹੋਰ ਬਲਦੀ ’ਤੇ ਤੇਲ ਪੌਣਾ
hor baldī te tel pɔṇā

ਗ਼ੁੱਸੇ ਗਿਲ੍ਹੇ ਦੀਆਂ ਗੱਲਾਂ ਛੱਡੋ
gusse gíle dīā̃ gallā̃ čhaḍḍo

ਪਾਣੀ ਰਿੜਕਿਆਂ ਕੁਛ ਨਹੀਂ ਬਣਦਾ
pāṇī riṛkiā̃ kučh naĩ́ baṇdā

ਇਹ ਝਗੜੇ ਝਾਂਜੇ ਤੁਸੀਂ ਆਪਸ ਵਿਚ ਨਜਿਠ ਲਿਆ ਕਰੋ
é čàgṛe čā̃̀je tusĩ āpas wič najiṭh liā karo

ਪਰ ਚੰਦਰੀਆਂ ਆਂਦਰਾਂ ਤੋਂ ਰਿਹਾ ਨਾ ਗਿਆ
par čãdarīā̃ ãdrā̃ tõ riá nā giā

ਕਪਾਹ ਮਸ੍ਹਾਂ ਤਿੰਨ ਕੁ ਵੀਹਾਂ ਦੀ ਹੋਈ ਸੀ
kapā́ másā̃ tĩn kū wíā̃ dī hoī sī

ਸੌਂਕਣ-ਸਾੜਾ ਕੀਹਦੇ ਵਿਚ ਨਹੀਂ ਹੁੰਦਾ
sɔ̃kaṇ sāṛā kíde wič naĩ́ hũdā

ਤੇ ਬੰਦਾ ਕਾਣੀ-ਵੰਡ ਨਾ ਕਰਿਆ ਕਰੇ
te bãdā kāṇī wãḍ nā kariā kare

ਤੂੰ ਦੋਹਾਂ ਨੂੰ ਇਕੋ ਜੇਹਾ ਜਾਣ
tū̃ dóā̃ nū̃ ikko jéā jāṇ

ਪਰ ਇਹ ਵਿਤਕਰਾ ਨਹੀਂ ਜਰਿਆ ਜਾਂਦਾ
par é witkarā naĩ́ jariā jā̃dā

ਉਹਦੀ ਰਈ ਕਰਨੀ ਵੀ ਮਾੜੀ ਗਲ ਨਹੀਂ

ódī raī karnī wī māṛī gal naĩ

ਤਕਾਲਾਂ ਤਕ ਨਾਨੀ ਚੇਤੇ ਆ ਜਾਂਦੀ
tkālā̃ tak nānī čete ā jā̃dī

ਤੁਹਾਡਾ ਕੋਈ ਪੱਕਾ ਬਾਨ੍ਹਣੂ ਬੰਨ੍ਹਾਂਗੇ
tuȁḍā koī pakkā bánaṇū bánā̃ge

**ਸੌਦਾ** sɔdā

ਨਾਂਵ ਪੁਲਿੰਗ
ਵਪਾਰ, ਵਣਜ

**ਹੋ ਸੌਦਾਗਰੀ ਸੌਦਾ ਏਹ**

ho sɔdāgarī sɔdā é

ਇਸ਼ਕ ਦੀ ਸੌਦਾਗਰੀ ਵਿਚ ਜੀਵਨ ਮਰਨ ਦਾ ਸੌਦਾ ਹੋ ਜਾਂਦਾ ਹੈ। ਦੁਨੀਆਦਾਰੀ ਦੇ ਸਭ ਕਾਨੂਨ ਕਾਇਦੇ ਭੁਲ ਜਾਂਦੇ ਹਨ। ਇਸ਼ਕ ਦੇ ਵਣਜ ਵਿਚ, ਇਸ਼ਕ ਦੇ ਸੌਦੇ ਵਿਚ ਨਫਾ ਨੁਕਸਾਨ ਨਹੀਂ ਵੇਖੀਦਾ। ਮੌਤ ਦਾ ਖੌਫ, ਡਰ ਦੂਰ ਚਲਾ ਜਾਂਦਾ ਹੈ। ਇਸ਼ਕ ਦਾ ਸੌਦਾ ਇਕ ਐਸਾ ਸੌਦਾ ਹੈ ਜਿਸ ਦੀ ਸੌਦਾਗਰੀ ਦੇ ਆਪਣੇ ਹੀ ਕਾਨੂਨ ਹਨ, ਕਾਇਦੇ ਹਨ। ਦੁਨੀਆਦਾਰੀ ਦੇ ਚੱਕਰ ਵਿਚ ਆਸ਼ਕ ਕਦੀ ਵੀ ਨਹੀਂ ਫਸਦਾ। ਉਸ ਲਈ ਇੱਕੋ ਹੀ ਮਕਾਮ ਹੈ ਆਪਣੇ ਪ੍ਰੀਤ ਦੀ ਦੀਦ, ਆਪਣੇ ਪ੍ਰੀਤਮ ਦਾ ਮੇਲ, ਆਪਣੇ ਪ੍ਰੀਤਮ ਦਾ ਸੰਜੋਗ। ਇਸ਼ਕ ਦੇ ਬਾਜ਼ਾਰ ਵਿਚ ਉਹੀ ਸੌਦਾ ਕਰ ਸਕਦਾ ਹੈ ਜਿਹੜਾ ਮੌਤ ਤੋਂ ਨਹੀਂ ਡਰਦਾ, ਜਿਹੜਾ ਆਪਣਾ ਸਿਰ ਤਲੀ ਤੇ ਰਖ ਕੇ ਆਪਣੇ ਕਾਦਰ ਦੇ ਦਰਬਾਰ ਵਿਚ ਹਾਜ਼ਿਰ ਹੋ ਜਾਂਦਾ ਹੈ। ਉਸ ਲਈ ਕੋਈ ਦੋਸਤ, ਦੁਸ਼ਮਣ ਨਹੀਂ ਹੁੰਦਾ। ਉਸ ਦੀ ਸਭ ਨਾਲ ਬਣਦੀ ਹੈ ਕਿਉਂਕਿ ਇਸ ਕਾਇਨਾਤ ਵਿਚ ਸਭ ਉਸ ਕਾਦਰ ਦੇ ਬੰਦੇ ਹਨ, ਉਸ ਮਾਲਕ ਦੀ ਦੇਣ ਹਨ। ਭਲੇ, ਮੰਦੇ ਦੇ ਵਿਤਕਰੇ ਨਹੀਂ ਰਹਿੰਦੇ। ਆਸ਼ਕ ਇਸ਼ਕ ਦੀ ਬੇੜੀ ਵਿਚ ਚੜ੍ਹ ਕੇ ਇਸ ਭਵਸਾਗਰ ਨੂੰ ਪਾਰ ਕਰਦਾ ਹੈ।

**ਹੋ ਸੌਦਾਗਰੀ ਸੌਦਾ ਏਹ,**
**ਦੁਨੀਆਂ ਚਾਰ ਦਿਹਾੜੀ ਹੂ।**
ਜਾਂ ਜਾਂ ਦਿਲ ਵਿਚ ਮੌਜਾਂ ਮਾਣੇ,
ਮੌਤ ਮਰੇਂਦੇ ਤਾਰੀ ਹੂ।
ਕਰ ਕੁਝ ਮੇਹਨਤ ਹਾਸਲ ਹੋਵੇ,
**ਜੂੰ ਜੂੰ ਹੱਥ ਪਸਾਰੀ ਹੂ।**
ਰਲ ਚੋਰਾਂ ਨੇ ਪੂਰ ਬੜ੍ਹਾਇਆ,
**ਰਬ ਸਹੀ ਸਲਾਮਤ ਜਾਰੀ ਹੂ।**
ਚਲ ਬਾਜ਼ਾਰ ਕਿਆ ਕੁਝ ਕਰੀਏ,
**ਦੁਸ਼ਮਨ ਹਥੋਂ ਕਿਆਰੀ ਹੂ।**

ਸੁਲਤਾਨ ਬਾਹੂ, ਸੀਹਰਫੀ, ੨੮

ਸੌਦਾ

sɔdā

ਹੋ ਸੌਦਾਗਰੀ ਸੌਦਾ ਏਹ
ho sɔdāgarī sɔdā é

ਦੁਨੀਆਂ ਚਾਰ ਦਿਹਾੜੀ ਹੂ
dunīā̃ čār diȁṛī hū

ਜੂੰ ਜੂੰ ਹੱਥ ਪਸਾਰੀ ਹੂ
jũ jũ hath psārī hū

ਰਬ ਸਹੀ ਸਲਾਮਤ ਜਾਰੀ ਹੂ
rab sahī slāmat jārī hū

ਦੁਸ਼ਮਨ ਹਥੋਂ ਕਿਆਰੀ ਹੂ
dušman hatthõ kiārī hū

**ਸੌਂਦਾ** sõdā

ਕਿਰਿਆ
ਸੌਣਾ, ਅਵੇਸਲੇ ਹੋਣਾ, ਧਿਆਨ ਨਾ ਰੱਖਣਾ

**ਰੋਂਦਾ ਮੂਲ ਨ ਸੌਂਦਾ ਹੀ**

rõdā mūl nā sõdā hī

ਜਿਸ ਤਨ ਨੂੰ ਦਰਦਾਂ ਨੇ ਪਿੰਜ ਲਿਆ ਹੋਵੇ, ਉਸ ਨੂੰ ਕਦੀ ਨੀਂਦ ਨਹੀਂ ਆਉਂਦੀ। ਉਹ ਕਦੀ ਨਹੀਂ ਸੌਂਦਾ। ਉਹ ਆਪਣੇ ਮਾਲਕ ਦੀ ਯਾਦ ਵਿਚ, ਉਸ ਦੇ ਹੁਕਮ ਦੀ ਪਾਲਣਾ ਕਰਦਾ ਹੈ। ਉਹ ਸੱਚੀ ਤੇ ਸੁੱਚੀ ਜ਼ਿੰਦਗੀ ਜੀਉਂਦਾ ਹੈ। ਇਸ ਦੁਨੀਆਂ ਦੀ ਮੈਲ, ਇਸ ਦੇ ਚਿੱਕੜ ਧੋ ਕੇ ਆਪਣਾ ਜੀਵਨ ਸਾਫ ਸੁਥਰਾ ਕਰਦਾ ਹੈ। ਉਸ ਦੇ ਅੰਦਰ ਦਰਦਾਂ ਦੀਆਂ ਚੀਸਾਂ ਹਨ। ਉਹ ਕਦੀ ਵੀ ਉਸ ਨੂੰ ਆਰਾਮ ਨਹੀਂ ਕਰਨ ਦੇਂਦੀਆਂ। ਬਿਰਹੋਂ ਵਿਚ, ਵਿਛੋੜੇ ਵਿਚ ਉਹ ਤੜਫਦਾ ਰਹਿੰਦਾ ਹੈ। ਇਸ ਅਵੱਸਥਾਂ ਵਿਚ ਉਹਨੂੰ ਕਦੀ ਚੈਨ ਨਹੀਂ ਆਉਂਦਾ। ਉਹ ਸਾਧ ਸੰਗਤ ਵਿਚ, ਆਪਣੇ ਸੁਆਮੀ ਦੀ ਸੇਵਾ ਵਿਚ ਸਹਿਜ ਵਿਚ ਰਹਿੰਦਾ ਹੈ। ਉਸ ਦੀ ਸੇਵਾ, ਉਸ ਦਾ ਸਿਦਕ ਉਸਨੂੰ ਆਪਣੇ ਮਾਲਕ ਦੇ ਨੇੜੇ ਲੈ ਆਉਂਦਾ ਹੈ। ਉਹ ਇਸ ਦੁਨੀਆਂ ਦੇ ਸਭ ਝਗੜੇ ਝੰਜਟ ਛਡ ਕੇ ਫਕੀਰੀ ਦਾ ਜੀਵਨ ਜੀਉਂਦਾ ਹੈ।

**ਰੋਂਦਾ ਮੂਲ ਨ ਸੌਂਦਾ ਹੀ।**
ਜਿਸ ਤਨ ਦਰਦਾਂ ਦਾ ਆਹ ਸੋਈ ਤਨ
ਰੋਂਦਾ ਹੀ।
ਕਨਿਆਰੀ ਦੀ ਸੇਜੈ ਉੱਪਰ
**ਸੁਖੀਆ ਕੋਈ ਨ ਸੌਂਦਾ ਹੀ।**
ਚਾਰੇ ਪੱਲੇ ਮੇਰੇ ਚਿੱਕੜ ਬੂਡੇ,
**ਕੇਹੜਾ ਮਲ ਮਲ ਧੋਂਦਾ ਹੀ।**
**ਦਰਦਾਂ ਦਾ ਦਾਰੂ ਤੇਰੇ ਅੰਦਰ**
**ਵਸਦਾ,**
ਕੋਈ ਸੰਤ ਤਬੀਬ ਮਿਲੌਂਦਾ ਹੀ।
ਕਹੈ ਹੁਸੈਨ ਫ਼ਕੀਰ ਰਬਾਣਾ,
**ਜੋ ਲਿਖਿਆ ਸੋਈ ਹੋਂਦਾ ਹੀ।**

ਸ਼ਾਹ ਹੁਸੈਨ, ੧੪੯

ਸੌਂਦਾ
sõdā

ਰੋਂਦਾ ਮੂਲ ਨ ਸੌਂਦਾ ਹੀ
rõdā mūl nā sõdā hī

ਸੁਖੀਆ ਕੋਈ ਨ ਸੌਂਦਾ ਹੀ
sukhīā koī nā sõdā hī

ਕੇਹੜਾ ਮਲ ਮਲ ਧੋਂਦਾ ਹੀ
kéṛā mal mal tõ̍dā hī

ਦਰਦਾਂ ਦਾ ਦਾਰੂ ਤੇਰੇ ਅੰਦਰ ਵਸਦਾ
dardā̃ dā dārū tere ãdar wasdā

ਜੋ ਲਿਖਿਆ ਸੋਈ ਹੋਂਦਾ ਹੀ
jo likhiā soī hõdā hī

**ਸੌਦਾ** sɔdā

ਨਾਂਵ, ਪੁਲਿੰਗ
ਜਿਸ ਵਸਤੂ ਦਾ ਵਪਾਰ ਕਰਨਾ ਹੋਵੇ

**ਸੌਦਾ ਹੋ ਗਿਆ**

sɔdā ho giā

ਕਿਸਾਨ ਨੂੰ ਕੋਈ ਲੋੜ ਹੋਵੇ, ਉਹਨੂੰ ਮੰਡੀ ਜਾਣਾ ਪੈਂਦਾ ਏ ਤੇ ਉਹਨੂੰ ਸ਼ਾਹ ਕੋਲੋਂ ਉਧਾਰ ਲੈਣਾ ਪੈਂਦਾ ਏ। ਦੋਵੇਂ ਈ ਉਹਨੂੰ ਲੁਟਦੇ ਨੇ। ਸ਼ਾਹ ਚੋਪੜੀਆਂ ਚੋਪੜੀਆਂ ਗੱਲਾਂ ਕਰਕੇ ਕਿਸਾਨ ਨੂੰ ਫਸਾਉਂਦਾ ਏ। ਉਹਨੂੰ ਪਤਾ ਏ ਕਿ ਇਕ ਵੇਰਾਂ ਕਿਸਾਨ ਕਰਜ਼ਾਈ ਹੋ ਗਿਆ, ਫਿਰ ਪੀੜ੍ਹੀਆਂ ਤਾਈਂ ਉਹ ਕਰਜ਼ਾ ਤੇ ਕਿਤੇ ਰਿਹਾ, ਸੂਦ ਵੀ ਨਹੀਂ ਲੱਥੇਗਾ ਤੇ ਆਪਣਾ ਸਾਰਾ ਘਰ ਘਾਟ, ਆਪਣਾ ਸਾਰਾ ਝੁੱਗਾ ਬਰਬਾਦ ਕਰ ਲਵੇਗਾ। ਮੰਡੀ ਵਿਚ ਦਲਾਲ ਉਸ ਤੋਂ ਵੀ ਵੱਧ ਚਾਲਾਕ ਹੁੰਦੇ ਨੇ। ਸੌਦੇਬਾਜ਼ੀ ਤੇ ਸਾਡੀ ਸਭਿਅਤਾ ਦਾ ਅੰਗ ਈ ਏ। ਏਥੇ ਬਾਜ਼ਾਰ ਵਿਚ, ਮੰਡੀ ਵਿਚ ਘੰਟਿਆਂ ਬੱਧੀ ਜ਼ਨਾਨੀਆਂ, ਬੰਦੇ ਸੌਦਾ ਕਰਦੇ ਰਹਿੰਦੇ ਨੇ। ਸੌ ਕਹਿ ਕੇ ਤੀਹਾਂ, ਚਾਲੀਆਂ ਵਿਚ ਚੀਜ਼ ਟਿਕ ਜਾਂਦੀ ਏ। ਦੋ ਤਿੰਨ ਸੌ ਦੇ ਆਖਿਰ ਅੱਸੀ, ਨੱਬੇ ਰਹਿ ਜਾਂਦੇ ਨੇ। ਪੈਸੇ ਘਟਦੇ ਵੱਧਦੇ ਨਹੀਂ। ਇਹ ਤੇ ਸਾਡੀ ਸਭਿਅਤਾ ਦਾ ਇਕ ਰਿਵਾਜ ਏ, ਇਕ ਚਲਣ ਏ ਜਿੱਥੇ ਸੌਦਾ ਕਰਨਾ, ਜਾਂ ਜਿਨੂੰ ਅਸੀਂ ਭਾਅ ਕਰਨਾ ਵੀ ਕਹਿੰਦੇ ਹਾਂ, ਇਕ ਆਦਤ ਏ। ਕਿਸੇ ਚੀਜ਼ ਦਾ, ਕਿਸੇ ਗਲ ਦਾ ਕੋਈ ਪੱਕਾ ਸਥਾਨ ਨਹੀਂ। ਆਖੀਰ ਲੈਣ ਵਾਲਾ ਸਦਾ ਲੁੱਟਿਆ ਜਾਂਦਾ ਏ। ਇਹ ਸੌਦਾ ਬਾਜ਼ੀ ਧੋਖਾਬਾਜ਼ੀ ਹੁੰਦੀ ਏ। ਹਰ ਕੋਈ ਦੂਜੇ ਨੂੰ ਧੋਖਾ ਦੇਂਦਾ ਨੇ। ਉੱਤੋਂ ਸੱਚਾ ਸੌਦਾ ਆਖਿਆ ਜਾਂਦਾ ਏ, ਅੰਦਰੋਂ ਸਾਰਾ ਝੂਠ। ਕਈ ਬਾਜ਼ਾਰਾਂ ਦੇ ਤੇ ਨਾਂ ਵੀ ਝੂਠਾ ਬਾਜ਼ਾਰ ਏ। ਗਾਹਕ ਨੂੰ ਪਹਿਲੋਂ ਈ ਪਤਾ ਏ ਕਿ ਸੌਦਾ ਤੇ ਹੋਣਾ ਈ ਏ। ਦੁਕਾਨਦਾਰ ਪਹਿਲੋਂ ਈ ਭਾਅ ਵਧਾ ਦੇਂਦਾ ਏ। ਜਿਹੋ ਜਿਹਾ ਗਾਹਕ ਹੋਵੇ, ਓਸੇ ਤਰ੍ਹਾਂ ਦਾ ਭਾਅ। ਕਿਸਾਨ ਬੜੇ ਖੁਸ਼ ਹੁੰਦੇ ਨੇ ਜੇ ਸੌ ਦੀ ਚੀਜ਼ ਤੀਹਾਂ ਵਿਚ ਮਿਲ ਜਾਵੇ। ਉਹਨਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਉਹ ਚੀਜ਼ ਤੇ ਹੈ ਈ ਵੀਹਾਂ ਦੀ ਸੀ। ਸ਼ਾਹ ਆਪਣੇ ਦਾਅ ਪੇਚ ਵਿਚ ਰੁੱਝਾ ਹੁੰਦਾ ਏ, ਉਹ ਚਾਹੁੰਦਾ ਏ ਕਿ ਕਿਸੇ ਤਰ੍ਹਾਂ ਕਿਸਾਨ ਕਰਜ਼ਾ ਲਵੇ, ਫਿਰ ਦੇਖੀ ਜਾਵੇਗੀ। ਉਹਦਾ ਸਾਰਾ ਘਰ ਕੁਰਕੀ ਹੋ ਜਾਵੇਗਾ। ਕਿਸਾਨ ਸੰਜਮ ਨਾਲ ਨਹੀਂ ਚਲਦਾ। ਲੋੜ ਨਾਲੋਂ ਵੱਧ ਖਰਚ ਕਰਦਾ ਏ ਤੇ ਸ਼ਾਹ ਦੇ ਜਾਲ ਵਿਚ ਫਸ ਜਾਂਦਾ ਏ। ਫਿਰ ਪੀੜ੍ਹੀਓ ਪੀੜ੍ਹੀ, ਪੁਤ ਪੋਤਰੇ ਕਰਜ਼ਾ ਲਾਹੁੰਦੇ ਰਹਿੰਦੇ ਨੇ। ਸ਼ਾਹ ਦੇ ਕਰਜ਼ਾਈ, ਸ਼ਾਹ ਦੇ ਨੌਕਰ ਬਣ ਜਾਂਦੇ ਨੇ।

ਧੰਨੇ ਸ਼ਾਹ ਨੇ ਸੱਜਣ ਸਿੰਘ ਦਾ ਬੜਾ ਨਿੱਘਾ ਸਵਾਗਤ ਕੀਤਾ। ਸੱਜਣ ਸਿੰਘ ਦੇ

ਨਾਂਹ-ਨਾਂਹ ਕਰਦਿਆਂ ਵੀ ਧੰਨੇ ਸ਼ਾਹ ਨੇ ਨੌਕਰ ਨੂੰ ਭੇਜ ਕੇ ਲੱਸੀ ਦਾ ਗਲਾਸ ਮੰਗਾ ਲਿਆ। ਘਰ ਵਿਚ ਧੰਨੇ ਸ਼ਾਹ ਜਿੰਨਾ ਕੰਜੂਸ ਸੀ, ਆੜ੍ਹਤ ਉੱਤੇ-ਸਾਮੀ ਨੂੰ ਫਾਹੁਣ ਵਾਸਤੇ ਉਹ ਕਿਸੇ-ਕਿਸੇ ਵੇਲੇ ਖੁਲ੍ਹ-ਦਿਲਾ ਵੀ ਹੋ ਜਾਂਦਾ ਸੀ।

''ਆਹ ਲੈ।'' ਧੰਨੇ ਸ਼ਾਹ ਨੇ ਸੱਜਣ ਸਿੰਘ ਨੂੰ ਦਸਾਂ ਦਾ ਨੋਟ ਫੜਾਉਂਦਿਆਂ ਕਿਹਾ,''ਹਾਤਿਆਂ 'ਚ ਫਿਰ ਕੇ ਮਹਿੰ ਪਸੰਦ ਕਰਕੇ ਸਾਈ ਦਿਹ। ਫੇਰ ਆ ਕੇ ਜਿੰਨੇ ਲੋੜ ਹੋਣ, ਲੈ ਜਾਈਂ। ਤੇ ਮਹਿੰ ਕੋਈ ਚੰਗੀ ਖ਼ਰੀਦੀਂ। ਐਵੇਂ ਕੋਈ ਖੜੰਭਾ ਜੇਹੀ ਨਾ ਹਿਕ ਤੁਰੀਂ, ਜਿਹਨੂੰ ਵੇਖ ਕੇ ਘਰ ਦੇ ਬਾਲ ਈ ਪਏ ਡਰਨ। **ਚੰਗਾ ਪਸ਼ੂ ਸੂਆ, ਦੋ ਸੂਏ ਪਿਆ ਕੇ ਵੀ ਮੁਲ ਪੂਰਾ ਕਰ ਜਾਂਦਾ ਏ।''** ਇਸ ਸਾਰੇ ਉਪਦੇਸ਼ ਦਾ ਅਸਲੀ ਮਨੋਰਥ ਇਹ ਸੀ ਕਿ ਸੱਜਣ ਸਿੰਘ ਏਨਾ ਕਰਜ਼ ਚੁਕ ਲਵੇ, ਜਿਹੜਾ ਉਹ ਹਾੜੀ ਨੂੰ ਉਤਾਰ ਨਾ ਸਕੇ।

ਕਸੂਰ ਮਹੀਂ ਦੀ ਬੜੀ ਉੱਘੀ ਮੰਡੀ ਸੀ। ਸ਼ਹਿਰ ਦੇ ਹਰ ਹਿੱਸੇ ਵਿਚ ਕਈ ਅਹਾਤੇ ਸਨ। ਹਰ ਅਹਾਤੇ ਵਿਚ ਦਸ, ਪੰਦਰਾਂ, ਵੀਹ ਮਹੀਂ ਹਰ ਵੇਲੇ ਵਿਕਾਊ ਖਲੋਤੀਆਂ ਰਹਿੰਦੀਆਂ ਸਨ। ਹਜ਼ਾਰਾਂ ਰੁਪਏ ਦਾ ਲੈਣ ਦੇਣ ਰੋਜ਼ ਹੁੰਦਾ ਸੀ। ਕੇਈ ਬਿਉਪਾਰੀ ਪਿੰਡਾਂ ਵਿੱਚੋਂ ਮਾਲ ਖ਼ਰੀਦ ਕੇ ਕਸੂਰ ਰਾਹੀਂ ਬੰਬਈ ਭੇਜਦੇ ਸਨ। ਕਿਸੇ ਪੇਂਡੂ ਨੇ ਲਵੇਰੀ ਵੇਚਣੀ, ਜਾਂ ਖ਼ਰੀਦਣੀ ਹੋਵੇ, ਤਾਂ ਹਰ ਵੇਲੇ ਉਹਦੀ ਲੋੜ ਕਸੂਰ ਵਿੱਚੋਂ ਪੂਰੀ ਹੋ ਸਕਦੀ ਸੀ।

ਸੱਜਣ ਸਿੰਘ ਨੇ ਕੇਈ ਅਹਾਤੇ ਫਿਰ ਕੇ ਵੇਖੇ। ਅੰਤ ਤਾਹਰਕਿਆਂ ਦੇ ਅਹਾਤੇ ਵਿੱਚੋਂ ਉਹਨੇ ਇਕ ਦੂਜਣ ਮਹਿੰ ਪਸੰਦ ਕੀਤੀ। **ਮਹਿੰ ਮੱਥਿਓਂ ਬੱਲ੍ਹੀ, ਚੂਰ-ਕੁੰਢੀ, ਪੰਜ ਕਲਿਆਣੀ,** ਹਵਾਨੇ ਦੀ ਦਖ ਮਨਮੋਹਣੀ ਤੇ ਚੋਣ ਨੂੰ ਸਾਰੇ ਗੁਣਾਂ ਵਿਚ ਪੂਰੀ ਸੀ। ਦਲਾਲ ਨੇ ਮਹਿੰ ਦੀ ਕੰਡ 'ਤੇ ਹਥ ਫੇਰਦਿਆਂ ਕਿਹਾ,''ਸ. ਸੱਜਣ ਸਿਹਾਂ! ਮਹਿੰ ਲੈਣੀ ਉਂ, ਤਾਂ ਆਹ ਝੋਟੀ ਸਾਰੇ ਕਸੂਰ ਵਿੱਚੋਂ ਸਿੱਟਾ ਈ। ਤੇਰੇ ਪੀਰੂਵਾਲੇ ਵਿਚ ਇਹਦੇ ਵਰਗੀ ਇਕ ਨਹੀਂ ਹੋਣੀ। ਪੈਸੇ ਤਾਂ ਇਕ ਵਾਰ ਲਗ ਜਾਣਗੇ, ਪਰ ਸਾਰਾ ਪਿੰਡ ਤੁਰ ਕੇ ਵੇਖਣ ਆਵੇਗਾ। ਨਾਲੇ ਸਿਆਣਿਆਂ ਆਖਿਆ ਏ, ਪਸ਼ੂ ਚਾਰ ਛਿਲੜ ਮਹਿੰਗਾ, ਪਰ ਨਵਾਂ ਤੇ ਮੂੰਹ-ਮੱਥੇ ਲੱਗਦਾ ਖ਼ਰੀਦੀਏ। ਜਾਹ, ਦੋ ਸੂਏ ਪੀ ਕੇ ਮੇਰੇ ਕਿੱਲੇ 'ਤੇ ਬੰਨ੍ਹ ਜਾਵੀਂ ਤੇ ਲੱਗੀ ਰਕਮ ਲੈ ਜਾਵੀਂ। ਹੋਰ ਦਸ।''

ਇਕ ਪੇਂਡੂ ਹਲ-ਵਾਹ ਦੇ ਉਦਾਲੇ ਤਿੰਨ ਸ਼ਹਿਰੀਏ ਦਲਾਲ ਹੋ ਗਏ। ਫਿਰ ਉਹਨੇ ਜਾਲ ਵਿੱਚੋਂ ਕਿਧਰ ਨਿਕਲ ਜਾਣਾ ਸੀ। ਸੱਜਣ ਸਿੰਘ ਨੇ ਹਾਮੀ ਭਰ ਦਿੱਤੀ। ਮਹਿੰ ਉਹਦੇ ਵੀ ਦਿਲ ਲਗਦੀ ਸੀ।

''ਕਰ ਭਈ, ਮੁਲ।'' ਫੱਜੇ ਦਲਾਲ ਨੇ ਮਾਲਕ ਨੂੰ ਪੁੱਛਿਆ।

''ਫੱਜਿਆ! ਮੁਲ ਮੈਂ ਕਰਨਾ ਏਂ? ਮੁਲ ਤਾਂ ਝੋਟੀ ਆਪੇ ਪਈ ਕਰਦੀ ਏ।'' ਪੁਰਾਣੇ ਬਿਉਪਾਰੀ ਪੀਰਾਂ ਦਿਤੇ ਨੇ ਸਿਰ ਤੋਂ ਪਗ ਲਾਹ ਕੇ ਮਹਿੰ ਦਾ ਪਿੰਡਾ ਪੂੰਝਦਿਆਂ ਕਿਹਾ।

ਪੀਰਾਂ ਦਿਤੇ ਦੀ ਆਦਤ ਸੀ ਕਿ ਉਹ ਹਰ ਵੇਲੇ ਆਪਣੇ ਪਸ਼ੂ ਦੇ ਪਿੰਡੇ ਉੱਤੇ ਕੱਪੜਾ ਫੇਰਦਾ ਰਹਿੰਦਾ। ਹੋਰ ਲੀੜਾ ਕੋਲ ਨਾ ਹੋਵੇ ਤਾਂ ਉਹਨੇ ਸਿਰੋਂ ਪਗ ਲਾਹ ਕੇ ਓਸੇ ਨਾਲ ਪਸ਼ੂ ਦਾ ਪਿੰਡਾ ਸਾਫ਼ ਕਰਨ ਲਗ ਪੈਣਾ। ਉਹਦੇ ਆਪਣੇ ਕੱਪੜੇ ਮੈਲੇ ਹੋਣੇ, ਪਰ ਉਹਦੀਆਂ ਮਹੀਂ ਦੇ ਪਿੰਡੇ ਹਰ ਵੇਲੇ ਲਿਸ਼ਕਦੇ ਰਹਿਣੇ। ਕਈ ਵਾਰ ਉਹਨੇ ਪਿੰਡ ਵਿਚ ਮਹਿੰ ਖ਼ਰੀਦਣ ਲੱਗਿਆਂ ਮਾਣ ਨਾਲ ਕਹਿਣਾ, ''ਉਹ ਸਰਦਾਰਾ! ਪੈਸਿਆਂ ਦੇ ਮੱਥੇ ਨਾ ਲਗ। ਤੇਰਾ ਪਸੂ ਸੁਰਗ ਵਿਚ ਪੈ ਜਾਊਗਾ। ਆਹ ਵੇਖ੍ਹਾਂ ਤੇਰੀ ਸਾਂਭੀ ਹੋਈ ਦਾ ਹਾਲ। ਗਿਠ-ਗਿਠ ਗੋਹਾ ਤੇ ਚਿਕੜ ਚੜ੍ਹਿਆ ਪਿਆ ਏ ਪਿੰਡੇ 'ਤੇ। **ਖੁੱਡੇ ਨਿਕਲੇ ਹੋਏ ਨੇ।** ਜਾਹ, ਚੌਥੇ ਦਿਨ ਆ ਕੇ ਪੀਰਾਂ ਦਿਤੇ ਦੇ ਕਿੱਲੇ 'ਤੇ ਵੇਖ ਲਈ। ਮਹਿੰ ਸਿਆਣ ਲਵੇਂ ਤਾਂ ਮੁਖਤੋ-ਮੁਖਤ ਖੁਹਲ ਲਿਆਵੀਂ।''

''ਫਿਰ ਵੀ, ਭਈ ਨਾ ਤਾਂ ਮਾਪਿਆਂ ਈਂ ਧਰਨਾ ਏਂ ਨਾ।'' ਫੱਜੇ ਨੇ ਪੀਰਾਂ ਦਿਤੇ ਨੂੰ ਦੁਬਾਰਾ ਕਿਹਾ।

''ਉਹ-ਹੋ, ਤੂੰ ਅਜ ਨਵਾਂ ਮਹਿੰ ਖ਼ਰੀਦਣ ਲਗ ਏਂ? ਮਾਲ ਤੇਰੇ ਸਾਮ੍ਹਣੇ ਆਂ, ਜੋ ਮਰਜ਼ੀ ਉ, ਲਾ।'' ਤੇਲ ਨਾਲ ਚੋਪੜੇ ਹੋਏ ਸਿੰਙਾਂ ਉੱਤੇ ਪੀਰਾਂ ਦਿਤੇ ਨੇ ਹਥ ਫੇਰਦਿਆਂ ਕਿਹਾ।

''ਸਾਰੀ ਉਮਰ ਤੇਰੀ ਇਹ ਆਦਤ ਨਾ ਗਈ। ਮੂੰਹ 'ਚ ਦੰਦ ਨਹੀਂ ਰਹੇ; ਤੇ ਨਖ਼ਰੇ ਕਸ਼ਮੀਰਨ ਜੰਨਤ-ਬਾਈ ਵਾਂਗ ਕਰਨੇ।'' ਸੰਤੇ ਦਲਾਲ ਨੇ ਕਸੂਰ ਦੀ ਪ੍ਰਸਿਧ ਨਾਚੀ ਦਾ ਨਾਂ ਮਸਾਲ ਵਜੋਂ ਪੇਸ਼ ਕੀਤਾ। ''ਮੁਲ ਦਸ। ਤੇ ਕੇ ਵੇਚਣ ਦਾ ਅਰਾਦਾ ਨਹੀਂ, ਤਾਂ ਅਸੀਂ ਅਗ੍ਹਾਂ ਤੁਰਦੇ ਬਣੀਏਂ। ਕਸੂਰ ਵਿਚ ਮਹੀਂ ਦਾ ਕਾਲ ਨਹੀਂ ਪੈ ਗਿਆ **ਜੇਹੜੀ ਤੇਰੇ ਕੋਲ ਸੁੰਢ ਦੀ ਗੰਢੀ ਏ,** ਹੋਰ ਕਿਤੋਂ ਭਲਾ ਲੱਭਣੀ ਏ?''

''ਇਹਦੇ ਨਾਲ ਦੀ? ਜਾਹ, ਸਾਰੇ ਕਸੂਰ ਵਿੱਚੋਂ ਲਭ ਲਿਆਵੇਂ, ਤਾਂ ਮੁਖਤ ਲੈ ਜਾਈਂ। ਸੰਤਿਆ! ਤੂੰ ਮਹੀਂ ਕਦੇ ਵੇਖੀਆਂ ਈ ਨਹੀਂ। ਇਸੇ ਵਾਸਤੇ ਤੇਰਾ-ਮੇਰਾ ਸੌਦਾ ਨਹੀਂ ਬਣਦਾ ਹੁੰਦਾ। ਤੈਨੂੰ ਪਸ਼ੂ ਦੀ ਸ਼ਨਾਸ ਵੀ ਹੋਵੇ?''

''ਉ, ਤੂੰ ਹੁਣ ਕੁਛ ਮੂੰਹੋਂ ਫੁੱਟੇਂ ਮਰੇਂ ਵੀ?'' ਫੱਜੇ ਨੇ ਥੋੜ੍ਹਾ ਜਿਹਾ ਖਿਝ ਕੇ ਕਿਹਾ।

''ਰੁਪਈਆ ਡੂਢ ਸੌ ਲਊਂਗਾ। ਹੈਗਾ ਈ ਪੱਲੇ?'' ਪੀਰਾਂ ਦਿਤੇ ਨੇ ਕੁਛ ਤਿਖੀ ਜੇਹੀ ਸੁਰ ਨਾਲ ਫੱਜੇ ਨੂੰ ਜਵਾਬ ਦਿੱਤਾ। ਅਸਲ ਵਿਚ ਉਹ ਗਾਹਕ ਦੀ ਅਣਖ ਨੂੰ ਟੁੰਬ ਰਿਹਾ ਸੀ।

''ਡੂਢ ਸੌ ਨਹੀਂ, ਦੋ ਸੌ। **ਲਾਮ ਲੱਗੀ ਹੋਣੀ ਏਂ ਕਿਤੇ।** ਕਣਕ ਡੂਢ ਰੁਪਈਏ ਰੁਲਦੀ ਫਿਰਦੀ ਏ, ਤੇ, ਏਸ ਕਾਲੇ ਚੰਮ ਦਾ ਡੂਢ ਸੌ।'' ਫੱਜੇ ਨੇ ਕੁਛ ਘ੍ਰਿਣਾ ਭਰੇ ਢੰਗ ਨਾਲ ਕਿਹਾ।

''ਵੇਖ ਉਇ ਫੱਜਿਆ! ਬੰਦੇ ਦਾ ਪੁਤ ਏਂ ਤਾਂ ਮੁੜ ਕੇ ਏਹੋ ਜੇਹੀ ਗਲ ਨਾ ਮੂੰਹੋਂ ਕੱਢੀਂ। ਅਖੇ: ਚੜ੍ਹਨਾ ਜੱਟੀਏ ਤੂੰ ਆਪਣੇ ਸ਼ੌਕ ਨੂੰ ਪਰ ਮੇਰੀ ਬੱਕੀ ਨੂੰ ਨਿੰਦ ਕੇ ਨਾ ਜਾਹ।'' ਪੀਰਾਂ ਦਿਤੇ ਨੇ ਮੱਥੇ 'ਤੇ ਤਿਊੜੀ ਪਾ ਕੇ ਮਿਰਜ਼ੇ ਦੇ ਕਿੱਸੇ ਦੀ ਮਸ਼ਹੂਰ ਪੰਗਤੀ ਕਹੀ।

''ਉ, ਹੱਛਾ ਤੇਰੀ ਡੂਢ ਸੌ ਦੀ ਨਹੀਂ, ਢਾਈ ਸੌ ਦੀ ਏ, ਪਰ ਅਸਾਂ ਤਾਂ ਗਾਹਕ ਦਾ ਪੁੱਜਦਾ ਮੁਲ ਲੌਣਾ ਏਂ। ਲੈ ਕਰ ਹਥ।'' ਸੰਤੇ ਨੇ ਬੜੀ ਮਿੱਠੀ ਸੁਰ ਨਾਲ ਕਿਹਾ।

ਪੀਰਾਂ ਦਿਤਾ ਵੀ ਇਕ ਮਿੰਟ ਵਿਚ ਨਰਮ ਹੋ ਗਿਆ। ਉਹਨੇ ਸੱਜਾ ਹਥ ਅਗ੍ਹਾਂ ਵਧਾ ਦਿੱਤਾ।

''ਲੈ, ਅੱਲਾ ਪਾਕ ਦਾ ਨਾਂ ਲੈ। **ਬੋਹਣੀ ਦਾ ਵੇਲਾ ਈਂ।**'' ਸੰਤੇ ਨੇ ਪੀਰਾਂ ਦਿਤੇ ਦੇ ਹਥ ਉੱਤੇ ਚਾਂਦੀ ਦਾ ਰੁਪਇਆ ਧਰ ਕੇ ਉਹਦਾ ਹਥ ਆਪਣੇ ਦੋਹਾਂ ਹੱਥਾਂ ਵਿਚ ਘੁਟ ਕੇ ਕਿਹਾ: ''ਰੁਪਈਏ ਪੰਜਾਹ ਈ।'' ਨਾਲ ਹੀ ਉਹਨੇ ਦੋਹਾਂ ਹੱਥਾਂ ਨਾਲ ਪੀਰਾਂ ਦਿਤੇ ਦੇ ਹਥ ਨੂੰ ਜ਼ੋਰ ਨਾਲ ਪਿਛਾਂਹ ਨੂੰ ਧੱਕਾ ਦਿੱਤਾ।

''ਮੈਂ ਤੁਹਾਡਾ ਬਖੇੜੀਆਂ ਉਇ!'' ਪੀਰਾਂ ਦਿਤੇ ਨੇ ਹਥ ਵਿੱਚੋਂ ਰੁਪਈਆ ਇਉਂ ਛਿਣਕ ਦਿੱਤਾ, ਜਿਵੇਂ ਉਹ ਤੱਤਾ ਹੋਵੇ। ''ਆਏ ਨੇ ਵੱਡੇ ਮੁਹਤਬਰ ਦਲਾਲ। ਹੂੰਹ।'' ਤੇ ਉਹ ਭੁੜਕ ਕੇ ਮਹਿੰ ਦੇ ਦੂਜੇ ਪਾਸੇ ਜਾ ਖਲਾ।

''ਕਿਉਂ, ਸਪ ਸੀ, ਜੀਹਨੇ ਹਥ ਉੱਤੇ ਡੰਗ ਮਾਰ ਦਿੱਤਾ ਏ? ਲੈ, ਆ ਉਰ੍ਹਾਂ।'' ਫੱਤੇ ਨੇ ਭੋਇੰ ਤੋਂ ਰੁਪਇਆ ਫੜ ਕੇ ਫੇਰ ਉਹਦੇ ਵਲ ਵਧਾ ਦਿੱਤਾ।

''ਬਸ, ਇਹ ਸੰਤਾ ਮੇਰੇ ਮੱਥੇ ਨਾ ਲੱਗੇ। ਇਹਦੇ ਨਾਲ ਮੈਂ ਗਲ ਨਹੀਂ ਕਰਨੀ। ਊਂਹ, ਪੰਜਾਹ ਲੈ ਲਾ ਸੁ।'' ਪੀਰਾਂ ਦਿਤਾ ਸੰਤੇ ਵੱਲੇ ਗੁੱਸੇ ਭਰੀਆਂ ਅੱਖਾਂ ਨਾਲ ਵਿਹੰਦਾ ਫਿਰ ਨੇੜੇ ਆ ਗਿਆ।

''ਲੈ ਨਾ ਪੰਜਾਹ ਨਾ ਪਚਵੰਜਾ।'' ਫੱਜੇ ਨੇ ਪੀਰਾਂ ਦਿਤੇ ਦਾ ਹਥ ਫੜ ਕੇ ਉੱਤੇ ਰੁਪਇਆ ਰਖਦਿਆਂ ਕਿਹਾ। ''ਰੁਪਈਏ ਸਠ ਈ।''

''ਤੁਸੀ ਸਾਰੇ...**ਤੁਸੀਂ ਸਾਰੇ ਇਕੇ ਰੱਸੇ ਫਾਹੇ ਦੇਣ ਵਾਲੇ ਓ।** ਛਡ ਦੇ,

ਮੈਂ ਨਹੀਂ ਸੌਦਾ ਕਰਦਾ।'' ਪੀਰਾਂ ਦਿਤਾ ਫੇਰ ਪਹਿਲਾਂ ਵਾਂਗ ਹੀ ਤੜਫਿਆ, ਭੁੜਕਿਆ, ਪਰ ਫੱਜੇ ਨੇ ਉਹਦਾ ਹਥ ਛੱਡਿਆ ਨਾ।

''ਉਇ ਤੈਨੂੰ ਬਿੱਛੂ ਲੜਦੇ ਨੇ? ਤੜਫਦਾ ਕਿਉਂ ਏਂ ਐਨਾ? **ਬੰਦਿਆਂ ਵਾਂਗ ਖਲੋ ਕੇ ਗਲ ਕਰ।** ਤੈਥੋਂ ਕੋਈ ਖੁਹ ਕੇ ਤਾਂ ਨਹੀਂ ਲੈ ਚੱਲਿਆ।'' ਕੋਲੋਂ ਅਹਾਤੇ ਦੇ ਮਾਲਕ ਚੌਧਰੀ ਅਲਾਹ ਬਖ਼ਸ਼ ਤਾਹਰਕੇ ਨੇ ਪੀਰਾਂ ਦਿਤੇ ਨੂੰ ਜ਼ਰਾ ਝਿੜਕਦਿਆਂ ਕਿਹਾ।

''ਹੱਛਾ, ਐਧਰ ਆ ਭਈ ਸ. ਸੱਜਣ ਸਿਹਾਂ!'' ਸੰਤਾ, ਫੱਜਾ ਤੇ ਲਾਲ ਦੀਨ – ਤਿੰਨੇ ਦਲਾਲ – ਸਜਣ ਸਿੰਘ ਨੂੰ ਬਾਂਹੋਂ ਫੜਕੇ ਅਹਾਤਿਓਂ ਬਾਹਰ ਲੈ ਗਏ।

''ਤੂੰ ਦਸ ਭਈ, ਕਿੱਥੋਂ ਤਕ ਵਾਰਾ ਖਾਂਦੀ ਏ। ਅਸਾਂ ਤਾਂ ਤੇਰੇ ਵਲ ਦੀ ਈ ਕਰਨੀ ਏਂ। ਉਂਞ ਐਸ ਭਾਅ ਵਿਚ ਮਹਿੰ ਸੌ ਤੋਂ ਘਟ ਦੀ ਨਹੀਂ।'' ਲਾਲ ਦੀਨ ਨੇ ਆਪਣੀ ਰਾਏ ਦੱਸੀ।

''ਨਾ ਭਈ, ਮੈਂ ਤਾਂ ਅੱਸੀਆਂ ਤੋਂ ਵਧ ਨਹੀਂ ਖ਼ਰਚਣੇ। ਆਪਾਂ ਕੋਈ ਹੋਰ ਵੇਖ ਲੈਂਦੇ ਆਂ।'' ਦਲਾਲਾਂ ਦਾ ਹੰਮਾ ਰਖਣ ਵਾਸਤੇ ਸੱਜਣ ਸਿੰਘ ਨੇ ਆਪਣੀ ਇੱਛਿਆ ਨਾਲੋਂ ਦਸ ਵਧ ਹੀ ਦੱਸੇ।

''ਫੇਰ ਨਹੀਂ ਸੌਦਾ ਬਣਨਾ। **ਉਹ ਬੁੱਢਾ ਬੜਾ ਖੁਰਾਂਟ ਏ।''** ਸੰਤੇ ਨੇ ਸਿਰ ਫੇਰਦਿਆਂ ਕਿਹਾ।

''ਬਣਨਾ ਕਿਉਂ ਨਹੀਂ? ਜਾਂ ਦੋ ਵਧ ਜਾਂ ਦੋ ਘਟ। ਚੰਗਾ ਪਸ਼ੂ ਵੀ ਕਿਤੇ ਭਾਗਾਂ ਨਾਲ ਈ ਬਣਦਾ ਏ।'' ਲਾਲ ਦੀਨ ਨੇ ਗਾਹਕ ਕੋਲ ਵਿਕਾਊ ਚੀਜ਼ ਦੀ ਤਾਰੀਫ ਕਰਨੀ ਜ਼ਰੂਰੀ ਸਮਝੀ।

''ਨਾ ਭਈ! ਮੈਂ ਅੱਸੀਆਂ ਤੋਂ ਵਧ ਇਕ ਪੈਸਾ ਨਹੀਂ ਜੇ ਦੇਣਾ। ਝੂਠੀ ਗਲ।'' ਸੱਜਣ ਸਿੰਘ ਨੇ ਆਪਣੇ ਵੱਲੋਂ ਬੜੀ ਦ੍ਰਿੜ੍ਹ ਵਾਜ ਵਿਚ ਕਿਹਾ।

''ਹੱਛਾ, ਆਓ ਤਾਂ ਸਹੀ। ਮੈਂ ਗਲ ਕਰਦਾਂ।'' ਲਾਲ ਦੀਨ ਅੱਗੇ ਲਗ ਕੇ ਤੁਰ ਪਿਆ।

''ਆ ਭਈ ਬਾਬਾ ਪੀਰਾਂ ਦਿਤਿਆ! ਪਰ ਇਕ ਗਲ ਈ। ਗਲ ਠੰਢੇ ਸੁਭਾਅ ਨਾਲ ਕਰਨੀ ਊਂ। ਐਵੇਂ ਛੂਹਰ-ਛਿੰਨਿਆਂ ਵਾਂਗ ਭੜਥੂ ਨਹੀਂ ਪੌਣਾ। ਲੈ, ਕਰ ਹਥ।'' ਲਾਲ ਦੀਨ ਨੇ ਰੁਪਏ ਵਾਲਾ ਹਥ ਅਗਾਂਹ ਵਧਾ ਕੇ ਕਿਹਾ।

''ਬੋਲ!'' ਪੀਰਾਂ ਦਿਤੇ ਨੇ ਭਲੇ-ਮਾਣਸਾਂ ਵਾਂਗ ਸਾਈ ਵਾਸਤੇ ਸੱਜਾ ਹਥ ਅਗਾਂਹ ਵਧਾ ਦਿੱਤਾ।

''ਰੁਪਈਏ ਪੈਂਹਠ ਈ।''

''ਨਹੀਂ ਪੁੱਜਦੇ।''

''ਉਹ ਫਿਰ ਚੱਲਿਆ ਕਿੱਥੇ ਏਂ? ਬੰਦਿਆਂ ਵਾਂਗ ਖਲੋ ਕੇ ਗਲ ਕਰ। ਲੈ, ਛਿਆਹਟ ਈ।''

''ਨਹੀਂ।''

''ਸਤਾਹਟ.....। ਅਠਾਹਠ...ਲੈ ਸਤਰ ਈ।''

''ਨਹੀਂ, ਬਾਬਾ! ਨਹੀਂ। ਮੇਰੀ ਜਾਨ ਛਡ।''

ਇਕ ਵਾਰ ਸੌਦਾ ਫੇਰ ਟੁਟ ਗਿਆ ਜਾਪਣ ਲੱਗਾ। ਪਰ ਨਾਲ ਦੀਨ ਕੇ ਵੀ ਪੁਰਾਣੇ ਘੁਲਾਟੀਏ ਸਨ। ਉਹਨਾਂ ਤਿੰਨਾਂ ਨੇ ਘੇਰ ਕੇ ਇਕੱਠਾ ਹਮਲਾ ਕੀਤਾ। ਉਹ ਲੱਗੇ ਇਕ-ਇਕ ਰੁਪਿਆ ਵਧਣ। ਜਿਉਂ-ਜਿਉਂ ਉਹ ਵੱਧਦੇ ਜਾਂਦੇ ਸੱਜਣ ਸਿੰਘ ਦਾ ਦਿਲ ਘਟਦਾ ਜਾ ਰਿਹਾ ਸੀ। ਉਹਨੂੰ ਸੌਦਾ ਮਾਹਿੰਗਾ ਹੁੰਦਾ ਜਾਂਦਾ ਪ੍ਰਤੀਤ ਹੋ ਰਿਹਾ ਸੀ। ਪਤਾ ਤਦ ਹੀ ਲੱਗਾ ਜਾਂ ਦਲਾਲਾਂ ਨੇ ਇਕੋ ਵਾਰ ਅੱਸੀਆਂ ਤੋਂ ਵਧ ਕੇ ਨੱਭਿਆਂ 'ਤੇ ਛਾਲ ਮਾਰ ਦਿੱਤੀ। ਨਾਲ ਹੀ ਉਹਨਾਂ ਇਕੋ ਵਾਰ ਚਤੌੜ ਦਾ ਕਿਲ੍ਹਾ ਫ਼ਤਹਿ ਹੋਣ ਵਾਂਗ ਰੌਲਾ ਪਾ ਦਿੱਤਾ। ਇਕ ਜਣਾ ਪੀਰਾਂ ਦਿਤੇ ਨੂੰ ਲੱਕੋਂ ਜੱਫ਼ਾ ਪਾ ਕੇ ਪਰ੍ਹਾਂ ਲੈ ਗਿਆ। ਇਕ ਜਣੇ ਨੇ ਕਿੱਲੇ ਤੋਂ ਮਹਿੰ ਖੋਲ੍ਹ ਲਈ। ਪੀਰਾਂ ਦਿਤਾ 'ਲੁਟ ਲਿਆ, ਮਾਰ ਲਿਆ' ਦੀ ਦੁਹਾਈ ਪਾਈ ਜਾ ਰਿਹਾ ਸੀ। ਤਿੰਨੇ ਦਲਾਲ ਤੇ ਓਨੇ ਕੁ ਹੋਰ ਅਹਾਤੇ ਵਾਲੇ ਆਪੋ ਆਪਣੀ ਥਾਂ ਕਾਂਵਾਂ-ਰੌਲੀ ਪਾਈ ਜਾ ਰਹੇ ਸਨ। ਦੋ ਮਿੰਟ ਸਿੱਟਾ-ਮੰਡੀ ਵਾਲੀ ਹਾ-ਉ-ਹੂ ਦਾ ਨਜ਼ਾਰਾ ਬਝ ਗਿਆ। ਸੱਜਣ ਸਿੰਘ ਆਪਣੀ ਥਾਂ 'ਮੈਨੂੰ ਮਨਜ਼ੂਰ ਨਹੀਂ, **ਮੈਨੂੰ ਨਹੀਂ ਪੁੱਜਦਾ**' ਕਹੀ ਜਾ ਰਿਹਾ ਸੀ। ਪਰ ਸ਼ਹਿਰੀਆਂ ਦੀ ਉੱਚੀ-ਉੱਚੀ ਰੌਲੇ ਥੱਲ੍ਹੇ ਪੇਂਡੂ ਦੀ ਹੌਲੀ ਤੇ ਸਾਊਆਂ ਵਰਗੀ ਵਾਜ ਦੱਬੀ ਗਈ। ਦਲਾਲਾਂ ਨੇ ਮੱਲੋ-ਮੱਲੀ ਮਹਿੰ ਦਾ ਰੱਸਾ ਸੱਜਣ ਸਿੰਘ ਦੇ ਹਥ ਫੜਾ ਦਿੱਤਾ।

''ਚਲੋ, ਸਮਝ ਛੱਡਾਂਗੇ, ਸ਼ਾਹ ਨੇ ਛਿਆਂ ਮਹੀਨਿਆਂ ਦਾ ਵਿਆਜ ਈ ਲਾ ਲਿਆ ਸਹੀ।'' ਇਹ ਸੋਚ ਕੇ ਸੱਜਣ ਸਿੰਘ ਚੁਪ ਕਰ ਰਿਹਾ।

ਸੌਦਾ ਹੋ ਗਿਆ। ਧੰਨੇ ਸ਼ਾਹ ਦੇ ਆਦਮੀ ਨੇ ਆ ਕੇ ਰੁਪਏ ਤਾਰ ਦਿੱਤੇ। ਅਹਾਤੇ 'ਚੋਂ ਮਹਿੰ ਖੁਹਲ ਕੇ ਸੱਜਣ ਸਿੰਘ ਨੇ ਧੰਨੇ ਸ਼ਾਹ ਦੀ ਆੜ੍ਹਤ ਵਿਚ ਲਿਆ ਬੱਧੀ।

''ਲਿਆ, ਧੰਨੇ ਸ਼ਾਹ! ਲਖਾ ਲੈ ਫਿਰ!'' ਸੱਜਣ ਸਿੰਘ ਨੇ ਅੰਗੂਠਾ ਲਾਉਣ ਵਾਸਤੇ ਖੱਬਾ ਹਥ ਅਗਾਂਹ ਵਧਾਉਂਦਿਆਂ ਕਿਹਾ।

''ਸੱਜਣ ਸਿਹਾਂ! ਸ਼ਰਮਿੰਦਿਆਂ ਨਾ ਕਰ। ਮੈਂ ਤੈਥੋਂ ਲਿਖਾ ਲਵਾਂ? ਸਾਰੀ ਉਮਰ ਰੰਗਾ-ਰੰਗ ਦੇ ਲੋਕਾਂ ਨਾਲ ਵਾਹ ਪਿਆ ਏ। ਧੰਨੇ ਸ਼ਾਹ ਬੰਦਾ-ਕੁ-ਬੰਦਾ ਪਛਾਨਣਾ ਜਾਣਦਾ ਏ। ਆਪਣੇ ਆਪ ਹਾੜ੍ਹੀ ਨੂੰ ਆ ਕੇ ਨੱਬਿਆਂ ਦੇ ਨੱਬੇ ਦੇ ਜਾਈਂ। ਹਾਂ, ਇਕ ਗਲ ਯਾਦ ਰੱਖੀਂ। ਅਜ ਤੋਂ ਇਹ ਆੜ੍ਹਤ ਤੇਰੀ ਆਪਣੀ ਏਂ ਤੇ ਸਾਡੀ ਭੈਣ ਨੂੰ ਆਖੀਂ, ਕਿਸੇ ਮੱਸਿਆ

ਵਾਲੇ ਦਿਨ ਖੀਰ ਖਾਣ ਆਵਾਂਗਾ। ਹਿੰਹਿੰ ਹਿੰਹਿੰ।'' ਧੰਨੇ ਸ਼ਾਹ ਨੇ ਸ਼ਾਹੂਕਾਰਾਂ ਵਰਗਾ ਹਾਸਾ ਹੱਸਦਿਆਂ ਕਿਹਾ।

ਸੱਜਣ ਸਿੰਘ ਮਹਿੰ ਤੇ ਕੱਟੀ ਅੱਗੇ ਲਾ ਕੇ ਪਿੰਡ ਨੂੰ ਤੁਰ ਪਿਆ। ਸਾਰੇ ਰਾਹ ਉਹ ਇਕੋ ਗਲ ਸੋਚਦਾ ਗਿਆ, 'ਧੰਨੇ ਸ਼ਾਹ ਕਿਸੇ ਉੱਤੇ **ਇਕ ਪੈਸੇ ਦਾ ਵਸਾਹ ਨਹੀਂ ਕਰਦਾ।** ਮੇਰੇ ਉੱਤੇ ਉਹਨੇ ਐਨਾ ਅਤਬਾਰ ਕਿਉਂ ਕਰ ਲਿਆ? ਨੱਬੇ ਰੁਪਈਏ ਕੋਈ ਥੋੜ੍ਹੀ ਰਕਮ ਨਹੀਂ। ਤੇ ਉਹਨੇ ਲਖਵਾਇਆ ਤਕ ਨਹੀਂ। ਕਿਉਂ?...ਖ਼ੈਰ, ਮੈਨੂੰ **ਕਿਸੇ ਦੀ ਨੀਤ ਉੱਤੇ ਸ਼ਕ ਨਹੀਂ ਕਰਨਾ ਚਾਹੀਦਾ।** ਮੈਂ ਉਹਦੀ ਨੇਕੀ ਨੂੰ ਨਹੀਂ ਭੁਲਾਵਾਂਗਾ।''

ਮਹਿੰ ਵੇਖ ਕੇ ਘਰ ਦਿਆਂ **ਸਾਰਿਆਂ ਜੀਆਂ ਨੂੰ ਚਾਅ ਚੜ੍ਹ ਗਿਆ।** ਛੋਟਾ ਜਿਹਾ ਪੱਪੂ ਓਸੇ ਵੇਲੇ ਕੌਲੀ ਫੜ ਕੇ ਮਹਿੰ ਦੇ ਉਦਾਲੇ-ਉਦਾਲੇ ਭੌਣ ਲਗ ਪਿਆ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੫੮

ਸੌਦਾ
sɔdā

ਚੰਗਾ ਪਸ਼ੂ ਸੂਆ, ਦੋ ਸੂਏ ਪਿਆ ਕੇ ਵੀ ਮੁਲ ਪੂਰਾ ਕਰ ਜਾਂਦਾ ਏ
čãgā pašū sūā do sūe piā ke wī mul pūrā kar jā̃dā e

ਮਹਿੰ ਮੱਥਿਓਂ ਬੱਲ੍ਹੀ, ਚੂਰ-ਕੁੰਢੀ, ਪੰਜ ਕਲਿਆਣੀ
mɛ̃́ matthiõ bállī čūr kṹḍī pãj kaliāṇī

ਖੁੱਡੇ ਨਿਕਲੇ ਹੋਏ ਨੇ
khuḍḍe nikale hoe ne

ਜੇਹੜੀ ਤੇਰੇ ਕੋਲ ਸੁੰਢ ਦੀ ਗੰਢੀ ਏ
jéṛī tere kol sū̃́ḍ dī gā̃ḍī́ e

ਲਾਮ ਲੱਗੀ ਹੋਣੀ ਏਂ ਕਿਤੇ
lām laggī hoṇī ẽ kite

ਬੋਹਣੀ ਦਾ ਵੇਲਾ ਈਂ
bóṇī dā welā ī̃

ਤੁਸੀਂ ਸਾਰੇ ਇੱਕੇ ਰੱਸੇ ਫਾਹੇ ਦੇਣ ਵਾਲੇ ਓ
tusī̃ sāre ikke rasse phā́e deṇ wāle o

ਬੰਦਿਆਂ ਵਾਂਗ ਖਲੋ ਕੇ ਗਲ ਕਰ
bãdiã wā̃g khalo ke gal kar

ਉਹ ਬੁੱਢਾ ਬੜਾ ਖੁਰਾਂਟ ਏ
ó búḍḍā baṛā khurā̃ṭ e

ਮੈਨੂੰ ਨਹੀਂ ਪੁੱਜਦਾ
mɛnū̃ naī̃́ pujjadā

ਇਕ ਪੈਸੇ ਦਾ ਵਸਾਹ ਨਹੀਂ ਕਰਦਾ
ik pɛse dā wasā́ naī̃́ kardā

ਕਿਸੇ ਦੀ ਨੀਤ ਉੱਤੇ ਸ਼ਕ ਨਹੀਂ ਕਰਨਾ ਚਾਹੀਦਾ

kise dī nīt utte šak naī̃ karnā čā́īdā

ਸਾਰਿਆਂ ਜੀਆਂ ਨੂੰ ਚਾਅ ਚੜ੍ਹ ਗਿਆ

sāriā̃ jīā̃ nū̃ čā čáṛ giā

**ਸੌਂਪਣਾ** sɔ̃pṇā

ਕਿਰਿਆ
ਦੇਣਾ, ਹਵਾਲੇ ਕਰਨਾ, ਭੇਂਟ ਕਰਨਾ

### ਰਬ ਦੀ ਸੌਂਪਣਾ ਕਰੋ ਮਾਈ

rab dī sɔ̃paṇā karo māī

ਫਕੀਰ ਆਪਣੇ ਆਪ ਨੂੰ ਰਬ ਦੀ ਸੌਂਪਣਾ ਕਰਦੇ ਹਨ। ਨੰਗੇ ਭੁੱਖੇ ਜੰਗਲਾਂ ਵਿਚ ਫਿਰਦੇ ਹਨ। ਕਾਮ ਕ੍ਰੋਧ ਹੰਕਾਰ ਨੂੰ ਮਾਰ ਕੇ, ਲੋਭ ਮੋਹ ਨੂੰ ਤਿਆਗ ਕੇ ਆਪਣੀ ਹਵਸ ਨੂੰ, ਆਪਣੇ ਆਪ ਨੂੰ ਮਾਰਦੇ ਹਨ। ਉਹ ਇਸ ਦੁਨੀਆਂ ਦੇ ਸਭ ਐਸ਼ੋ ਇਸ਼ਰਤ ਛਡ ਦੇਂਦੇ ਹਨ। ਕਾਠ ਦੀ ਰੋਟੀ ਨਾਲ ਗੁਜ਼ਾਰਾ ਕਰਦੇ ਹਨ। ਇਕ ਕਾਦਰ ਦੇ ਭਰੋਸੇ ਤੇ, ਸਿਦਕ ਤੇ ਸਬਰ ਨਾਲ ਜ਼ਿੰਦਗੀ ਬਿਤਾਉਂਦੇ ਹਨ। ਉਹ ਇਸ ਦੁਨੀਆਂ ਦੀਆਂ ਸਭ ਕਠਣਾਈਆਂ ਸਹਾਰਦੇ ਹਨ। ਉਹ ਇਸ ਵਸਦੇ ਰਸਦੇ ਜਹਾਨ ਨੂੰ ਤਿਆਗ ਕੇ ਆਪਣੇ ਮਾਲਕ, ਆਪਣੇ ਕਾਦਰ ਦੀ ਕੁਦਰਤ ਵਿਚ ਸਮਾਅ ਜਾਂਦੇ ਹਨ। ਉਹਨਾਂ ਵਾਸਤੇ ਇਹ ਦੁਨੀਆਂ ਫਨਾਹ ਹੈ। ਇਹ ਸਭ ਆਉਣ ਜਾਣ ਹੈ। ਇਕ ਅੱਲਾਹ ਦਾ ਨਾਂ ਹੀ ਅਮਰ ਹੈ। ਉਹਨਾਂ ਫਕੀਰਾਂ ਵਾਸਤੇ ਉਹ ਹੀ ਇਕ ਆਸਰਾ ਹੈ, ਭਰੋਸਾ ਹੈ।

**ਰੱਬ ਦੀ ਸੌਂਪਣਾ ਕਰੋ ਮਾਈ,**
**ਜਿਧਰੋਂ ਆਏ ਸੀ ਉਧਰੇ ਉੱਠ ਚਲੇ।**
**ਜਿਨ੍ਹਾਂ ਅੱਗੇ ਨਕੀਬ ਆਵਾਜ਼ ਕਰਦੇ,**
ਸੋਈ ਏਸ ਜਹਾਨ ਥੀਂ ਗਏ ਚਲੇ।
**ਨੰਗ ਭੁਖ ਦੇ ਨਫ਼ਸ ਨੂੰ ਸਬਰ ਦੇ ਕੇ,**
ਰੋਟੀ ਕਾਠ ਦੀ ਨੂੰ ਲਿਆ ਬੰਨ੍ਹ ਪੱਲੇ।
ਬੁੱਤ ਫਿਰੇ ਜੰਗਲ ਵਿਚ 'ਪੀਰ ਬਖਸ਼ਾ',
ਰੂਹ ਵਸੇ ਪਿਆਰੇ ਦੇ ਸਾਮ ਵਲੇ।

ਪੀਰ ਬਖ਼ਸ਼ ਆਸੀ, ਸੀਹਰਫੀ, ੩੦੫

ਸੌਂਪਣਾ

sɔ̃paṇā

ਰੱਬ ਦੀ ਸੌਂਪਣਾ ਕਰੋ ਮਾਈ
rab dī sɔ̃paṇā karo māī

ਜਿਧਰੋਂ ਆਏ ਸੀ ਉਧਰੇ ਉੱਠ ਚਲੇ
jídrõ āe sī ódre uṭh čalle

ਜਿਨ੍ਹਾਂ ਅੱਗੇ ਨਕੀਬ ਆਵਾਜ਼ ਕਰਦੇ
jínā̃ agge nakīb āwāz karde

ਨੰਗ ਭੁਖ ਦੇ ਨਫ਼ਸ ਨੂੰ ਸਬਰ ਦੇ ਕੇ

nãg pùkh de nafas nū sabar de ke

**ਸੌਂਪਣਾ** sɔ̃pṇā

ਕਿਰਿਆ
ਦੇਣਾ, ਸੰਭਾਲਣਾ

**ਕਰੇ ਮਾਂ ਦੀ ਸੌਂਪਣਾ ਉਸ ਵੇਲੇ**

kare mā̃ dī sɔ̃pṇā us wele

ਯੋਗੀ ਪੂਰਨ ਆਪਣੇ ਰਾਜੇ ਬਾਪ ਨੂੰ ਆਪਣੀ ਮਾਂ ਦੀ ਸੌਂਪਣਾ ਕਰਦਾ ਹੈ। ਪੂਰਨ ਨੂੰ ਜੋਖਮ ਤਸੀਹੇ ਦੇ ਕੇ ਰਾਜੇ ਨੇ ਘਰੋਂ ਕਢ ਦਿੱਤਾ ਸੀ। ਹੁਣ ਜਦੋਂ ਪੂਰਨ ਯੋਗੀ ਬਣ ਕੇ ਰਾਜੇ ਦੇ ਬਾਗ ਵਿਚ ਆਉਂਦਾ ਹੈ ਤੇ ਪੁਤ ਦੀ ਦਿਖਿਆ ਮੰਗਦਾ ਹੈ ਪੂਰਨ ਉਸਨੂੰ ਪਿਛਲੀ ਵਾਰਤਾ ਦਸਦਾ ਹੈ। ਕਿਵੇਂ ਉਸ ਦੀ ਜਵਾਨ ਰਾਣੀ ਲੂਣਾ ਦੇ ਵਿਭਚਾਰ ਬਾਰੇ ਦਸਦਾ ਹੈ। ਕਿਵੇਂ ਉਸ ਨੇ ਰਾਜੇ ਨੂੰ ਧੋਖਾ ਦਿੱਤਾ। ਕਿਵੇਂ ਉਸ ਨੇ ਆਪਣੇ ਪੁਤ ਨੂੰ ਪੁਤ ਨਾ ਸਮਝਿਆ। ਹੁਣ ਪੂਰਨ ਸਭ ਨੂੰ ਖਿਮਾ ਕਰਦਾ ਹੈ। ਆਪਣੀ ਮਾਂ ਦੇ ਦੁੱਖਾਂ ਦੀ ਵਾਰਤਾ ਉਜਾਗਰ ਹੋ ਜਾਂਦੀ ਹੈ ਤੇ ਸਭ ਕੁਝ ਭੁਲ ਭੁਲਾ ਕੇ ਰਾਜੇ ਨੂੰ ਆਪਣੀ ਮਾਂ ਦੀ ਸੌਂਪਣਾ ਕਰਦਾ ਹੈ ਕਹਿੰਦਾ ਹੈ ਕਿ ਹੁਣ ਪਿਛਲੀ ਵਾਰਤਾ ਨੂੰ ਯਾਦ ਕਰਨ ਦਾ ਕੋਈ ਲਾਭ ਨਹੀਂ। ਹੁਣ ਪਿਛਲੇ ਕੀਤੇ ਤੇ ਪਛੋਤਾਪ ਕਰਨ ਨਾਲ ਕੁਝ ਨਹੀਂ ਬਨਣਾ। ਸੋ ਉਹ ਆਪਣੀ ਮਾਂ ਦੀ ਆਪਣੇ ਬਾਪ ਨੂੰ ਸੌਂਪਣਾ ਕਰਦਾ ਹੈ ਤੇ ਇਸ ਦੇ ਨਾਲ ਹੀ ਲੂਣਾ ਨਾਲ ਵੀ ਦਇਆ ਦਾ ਸੰਕੇਤ ਕਰਦਾ ਹੈ। ਹੁਣ ਰਾਜਾ ਲੂਣਾ ਦੇ ਸਭ ਕੁਕਰਮ ਭੁਲ ਜਾਵੇ ਤੇ ਉਸ ਨੂੰ ਆਪਣੀ ਰਾਣੀ ਬਣਾ ਕੇ ਰੱਖੇ।

ਜਾਓ ਵਸੋ ਤੁਸੀਂ ਘਰੀਂ ਬਾਰੀਂ,
ਪੂਰਨ ਆਖਦਾ ਬਾਪ ਨੂੰ ਸੁਣੀ ਰਾਜਾ।
**ਕਰੇ ਮਾਂ ਦੀ ਸੌਂਪਣਾ ਉਸ ਵੇਲੇ,**
ਬਾਹੋਂ ਪਕੜ ਲੈ ਜਾਇ ਤੂੰ ਹੁਣੀ ਰਾਜਾ।
ਨਾਲੇ ਲੂਣਾਂ ਨੂੰ ਜਾਣਨਾ ਉਸੇ ਤਰ੍ਹਾਂ,
**ਸੱਚੋ ਸਚ ਨਿਤਾਰ ਕੇ ਪੁਣੀ ਰਾਜਾ।**
ਕਾਦਰਯਾਰ ਉਸ ਰੋਜ਼ ਦਾ ਫ਼ਿਕਰ ਕਰ ਕੇ,
ਕਿੱਸਾ ਜੋੜ ਬਣਾਇਆ ਸੀ ਗੁਣੀ ਰਾਜਾ।

ਕਾਦਰਯਾਰ, 93-94

ਸੌਂਪਣਾ
sɔ̃pṇā

ਕਰੇ ਮਾਂ ਦੀ ਸੌਂਪਣਾ ਉਸ ਵੇਲੇ
kare mā̃ dī sɔ̃pṇā us wele

ਸੱਚੋ ਸਚ ਨਿਤਾਰ ਕੇ ਪੁਣੀ ਰਾਜਾ
saččo sač nitār ke puṇī rājā

**ਸੁਹਦਿਓ** šódio

ਵਿਸ਼ੇਸ਼ਣ
ਭੋਲੇ-ਭਾਲੇ, ਸਿੱਧੇ-ਪੱਧਰੇ, ਬੇਸਮਝ

**ਕੈਦੋ ਆਣ ਕੇ ਆਖਦਾ, ਸ਼ੁਹਦਿਓ ਓਇ**

kɛdo āṇ ke ākhdā šódio oe

ਹੀਰ ਦਾ ਚਾਚਾ ਕੈਦੋ ਆਪਣੇ ਭਾਈਚਾਰੇ ਨੂੰ ਆਖਦਾ ਹੈ ਕਿ ਤੁਸੀਂ ਸ਼ੁਹਦੇ ਹੋ। ਤੁਹਾਨੂੰ ਕਿਸੇ ਚੀਜ਼ ਦਾ ਪਤਾ ਨਹੀਂ।ਤੁਸੀ ਆਪਣੇ ਲਾਲਚ ਵਿਚ ਹੀ ਰਹਿੰਦੇ ਹੋ।ਸਿਆਲਾਂ ਦੀ ਕੁੜੀ ਹੀਰ ਨੂੰ ਰਾਂਝਾ ਮਹੀਵਾਲ ਬਣ ਕੇ ਲੁਟ ਰਿਹਾ ਹੈ।ਇਹ ਪਿਆਰ ਸਭ ਨੂੰ ਖ਼ੁਆਰ ਕਰੇਗਾ।ਤੁਹਾਨੂੰ ਕੋਈ ਅਕਲ ਨਹੀਂ। ਤੁਹਾਡੇ ਸਾਹਮਣੇ ਕੀ ਹੋ ਰਿਹਾ ਹੈ। ਇਹ ਨਿਤ ਨਿਤ ਦਾ ਪਿਆਰ ਆਖਿਰ ਖਾਲੀ ਜਾਏਗਾ।ਪਰ ਭਾਈਚਾਰਾ ਕੈਦੋਂ ਦੀਆਂ ਗੱਲਾਂ ਵਿਚ ਨਹੀਂ ਆਉਂਦਾ। ਉਹ ਕਹਿੰਦੇ ਹਨ ਕਿ ਕੈਦੋ ਦੀ ਇਹ ਆਦਤ ਹੀ ਹੈ। ਉਹ ਐਵੇਂ ਹੀ ਹਰ ਗਲ ਵਿਚ ਲਤ ਅੜਾਉਂਦਾ ਹੈ। ਉਂਝ ਵੀ ਲੰਗੜਿਆਂ ਦੀ ਇਕ ਰਗ ਵਾਧੂ ਹੀ ਹੁੰਦੀ ਹੈ।ਉਹ ਹਰ ਵੇਲੇ ਕੋਈ ਨਾ ਕੋਈ ਝਗੜਾ ਮੁਲ ਲੈਂਦੇ ਰਹਿੰਦੇ ਹਨ।ਇਹੋ ਜਿਹੇ ਲੰਗੜੇ ਕਿਰਤਘਣ ਹੁੰਦੇ ਹਨ।ਕਿਸੇ ਦਾ ਭਲਾ ਨਹੀਂ ਦੇਖ ਸਕਦੇ। ਆਪਣੇ ਮਾਲਕ ਦੇ ਦਿੱਤੇ ਦਾ ਸ਼ੁਕਰ ਨਹੀਂ ਕਰਦੇ। ਹਰ ਵੇਲੇ ਫਰੇਬ, ਧੋਖੇ ਦੀਆਂ ਵਿਉਂਤਾਂ ਬਣਾਉਂਦੇ ਰਹਿੰਦੇ ਹਨ। ਇਹਨਾਂ ਦੀਆਂ ਗੱਲਾਂ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ।

**ਕੈਦੋ ਆਣ ਕੇ ਆਖਦਾ, ਸੁਹਦਿਓ ਓਇ,**
ਮੈਥੋਂ ਕੌਣ ਚੰਗੀ ਮਤ ਦੇਸੀਆ ਓਇ!
ਮਹੀਂ ਮੁਠੀਆਂ ਤੇ ਨਾਲ ਸਿਆਲ ਮੁਠੇ,
ਅਜ ਕਲ ਵਿਗਾੜ ਕਰੇਸੀਆ ਓਇ।
**ਇਹ ਨਿਤ ਦਾ ਪਿਆਰ ਨਾ ਜਾਏ ਖਾਲੀ,**
ਪਿੰਜ ਗੱਡੀ ਦਾ ਪਾਸ ਪੈ ਵੈਸੀਆ ਓਇ।
**ਹਥ ਮਾਰ ਸਿਆਲਾਂ ਨੇ ਗਲ ਟਾਲੀ,**
ਪਰ੍ਹਾਂ ਛਡ ਝੇੜਾ ਏਹੁ, ਭੇਸੀਆ ਓਇ।
**ਇਕ ਰਗ ਵਧੀਕ ਹੈ ਲੰਙਿਆਂ ਦੀ,**
ਕਿਰਤਘਣ ਫਰਫੇਜ ਮਲਘੇਸੀਆ ਓਇ!

ਹੀਰ ਵਾਰਿਸ, ੮੧

ਸ਼ੁਹਦਿਓ
šódio

ਕੈਦੋ ਆਣ ਕੇ ਆਖਦਾ, ਸੁਹਦਿਓ ਓਇ
kɛdo āṇ ke ākhdā šódio oe

ਇਹ ਨਿੱਤ ਦਾ ਪਿਆਰ ਨਾ ਜਾਏ ਖਾਲੀ
é nit dā piār nā jāe khālī

ਹਥ ਮਾਰ ਸਿਆਲਾਂ ਨੇ ਗੱਲ ਟਾਲੀ
hath mār siālā̃ ne gal ṭālī

ਇਕ ਰਗ ਵਧੀਕ ਹੈ ਲੰਙਿਆਂ ਦੀ
ik rag wdīk hɛ lãŋiā̃ dī

**ਸ਼ਹਿਰ** šɛ́r

ਨਾਂਵ, ਪੁਲਿੰਗ
ਕਸਬਾ, ਨਗਰ, ਵੱਡਾ ਕਸਬਾ

**ਸ਼ਹਿਰ ਬਹਿਸ਼ਤ ਲਾਹੌਰ**

šɛ́r bahišt lāhɔr

ਮਿਰਜ਼ਾ ਦੁਨੀਆਂ ਦੇ ਸਭ ਤੋਂ ਸੁਹਣੇ ਸ਼ਹਿਰ, ਲਾਹੌਰ ਤੋਂ ਤੁਰਦਾ ਹੈ। ਲਾਹੌਰ ਸ਼ਹਿਰ ਸਭ ਸ਼ਹਿਰਾਂ ਤੋਂ ਮਸ਼ਹੂਰ, ਸਭ ਤੋਂ ਸੁੰਦਰ ਹੈ। ਬਲਖ ਬੁਖਾਰੇ, ਕੰਧਾਰ ਵਿਚ ਕੋਈ ਉਸ ਦਾ ਸਾਨੀ ਨਹੀਂ। ਗਜ਼ਨੀ, ਚੀਨ, ਨਾਗੋਰ ਉਸ ਨਾਲ ਮੇਲ ਨਹੀਂ ਖਾ ਸਕਦੇ। ਕਾਬਲ, ਮਿਸਰ ਉਸ ਦੀ ਰੀਸ ਨਹੀਂ ਕਰ ਸਕਦੇ। ਮਿਰਜ਼ਾ ਲਾਹੌਰ ਦੇ ਵੱਡੇ ਬਾਜ਼ਾਰ ਵਿਚ ਖ਼ੀਦੋ ਫ਼ੋਖਤ ਕਰਦਾ ਹੈ ਤੇ ਪੰਜਾਬ ਦੇ ਇਸ਼ਕ ਦੇ ਦਰਿਆ ਝਨਾਅ ਦੇ ਪਿਆਰ ਵਿਗੁੱਤੇ ਪਾਣੀਆਂ ਨੂੰ ਚੀਰਦਾ ਸਾਹਿਬਾਂ ਦੀ ਭਾਲ ਕਰਦਾ ਹੈ। ਪੰਜਾਬ ਦੇ ਦਰਿਆ ਰਾਵੀ, ਝਨਾਅ ਇਸ਼ਕ ਦੀਆਂ ਕਈ ਬਾਜ਼ੀਆਂ ਦੇਖ ਚੁਕੇ ਹਨ। ਇਹਨਾਂ ਦੇ ਪਵਿਤ੍ਰ ਪਾਣੀਆਂ ਵਿਚ ਇਸ਼ਕ ਹਕੀਕੀ ਤੇ ਇਸ਼ਕ ਮਿਜ਼ਾਜੀ ਦੀਆਂ ਲਹਿਰਾਂ ਵਗਦੀਆਂ ਹਨ। ਇਹਨਾਂ ਦੀਆਂ ਘੁੰਮਣ ਘੇਰੀਆਂ ਵਿਚ ਇਸ਼ਕ ਦੇ ਆਸ਼ਕਾਂ ਦੇ ਕਈ ਭੇਦ ਲੁਕੇ ਹਨ। ਇਹਨਾਂ ਦੇ ਡੂੰਘੇ ਪ੍ਰੀਤਾਂ ਭਰੇ ਹਲੂਣੇ ਇਸ਼ਕ ਨੂੰ ਪਾਲਦੇ ਪਲੋਸਦੇ ਹਨ। ਉਹਨਾਂ ਦੀਆਂ ਰੀਝਾਂ, ਉਹਨਾਂ ਦੀਆਂ ਪੀੜਾਂ ਨੂੰ ਆਪਣੇ ਪਵਿਤ੍ਰ ਪਾਣੀਆਂ ਨਾਲ ਪਵਿਤ੍ਰ ਕਰ ਦੇਂਦੇ ਹਨ। ਇਸ਼ਕ ਦੇ ਭਾਂਬੜ ਇਹਨਾਂ ਦੀਆਂ ਘੁੰਮਣ ਘੇਰੀਆਂ ਵਿਚ ਸੀਤਲ ਹੋ ਜਾਂਦੇ ਹਨ। ਸਾਰੀਆਂ ਦੁਬਿਧਾਂ, ਸਾਰੇ ਫਿਕਰ ਜ਼ਿਕਰ ਇਕਸਾਰ ਹੋ ਜਾਂਦੇ ਹਨ।

**ਡਿੱਠਾ ਤਖ਼ਤ ਪੰਜਾਬ ਦਾ,**
**ਸ਼ਹਿਰ ਬਹਿਸ਼ਤ ਲਾਹੌਰ।**
**ਦਿਲੀ ਬਲਖ਼ ਕੰਧਾਰ ਥੀਂ,**
**ਗਜ਼ਨੀ ਚੀਨ ਨਾਗੋਰ।**
ਕਾਬਲ ਇਸਤੰਬੋਲੀ ਥੀਂ,
ਮਿਸਰ ਚੀਨ ਪਸ਼ੋਰ।
ਪਰ ਕੋਈ ਲਾਹੌਰੋਂ ਕਾਦਰ,
ਸੋਹਣਾ ਸ਼ਹਿਰ ਨਾ ਹੋਰ।
ਅਜਬ ਤਾਰੀਕ ਲਾਹੌਰ ਦੀ,
ਮਿਰਜ਼ੇ ਡਿੱਠੀ ਜਾਂ।
ਹੋਰ ਖ਼ਰੀਦ ਫ਼ਰੋਖ਼ਤਾਂ,
ਕੀਤਾ ਮਾਲ ਓਥਾਂ।
ਓੜਕ ਡੇਰੇ ਵਤਨ ਨੂੰ,
ਕੀਤੇ ਕੂਚ ਪਿਛਾਂ।
**ਰਾਵੀ ਲੰਘੀ ਕਾਦਰਾ,**
**ਆਇਆ ਨੀਰ ਝਨਾਂ।**
**ਪਾਣੀ ਇਸ਼ਕ ਝਨਾਉਂ ਦਾ,**
**ਜਾਦੂਗੀਰ ਵਹੈ।**
**ਇਸ਼ਕ ਝਨਾਵੇਂ ਲਭਦਾ,**
**ਜੋ ਕੋਈ ਮੁਲ ਲਹੈ।**
ਸਭ ਆਸ਼ਕ ਉਸ ਦੇ ਬਾਲਕੇ,
ਲਭਦੇ ਮਰ ਗਏ।
ਹੁਣ ਲੈਣ ਤਲਾਸ਼ੀ ਕਾਦਰ,
ਮਿਰਜ਼ਾ ਆਇਆ ਏ।

ਕਾਦਰਯਾਰ, ੧੦੦-੧੦੧

ਸ਼ਹਿਰ
šɛ́r

ਸ਼ਹਿਰ ਬਹਿਸ਼ਤ ਲਾਹੌਰ

šɛ́r bahišt lāhɔr

ਡਿੱਠਾ ਤਖ਼ਤ ਪੰਜਾਬ ਦਾ
ḍiṭṭhā taḳht pãjāb dā

ਦਿਲੀ ਬਲਖ਼ ਕੰਧਾਰ ਥੀਂ
dillī balḳh kãdār thĩ

ਗਜ਼ਨੀ ਚੀਨ ਨਾਗੋਰ
gaznī čīn nāgor

ਰਾਵੀ ਲੰਘੀ ਕਾਦਰਾ
rāwī lã́gī kādrā

ਆਇਆ ਨੀਰ ਝਨਾਂ
āiā nīr čnā̃̀

ਪਾਣੀ ਇਸ਼ਕ ਝਨਾਉਂ ਦਾ
pāṇī iṣq čnā̀õ dā

ਜਾਦੂਗੀਰ ਵਹੈ
jādūgīr wahɛ

ਇਸ਼ਕ ਝਨਾਵੇਂ ਲਭਦਾ
iṣq čnā̀wẽ lábdā

ਜੋ ਕੋਈ ਮੁਲ ਲਹੈ
jo koī mul lahɛ

**ਸ਼ਹੀਦੀ ਜੱਥਾ** šahīdī jatthā

ਨਾਂਵ ਇਸਤਰੀ ਲਿੰਗ
ਜਦੋ ਜਹਿਦ ਵਿਚ ਕੁਰਬਾਨ ਹੋਣ ਵਾਲਾ ਇਕੱਠ

**ਸ਼ਹੀਦੀ ਜੱਥੇ ਦਾ ਮੋਰਚਾ**
šahīdī jatthe dā morčā

ਗੁਰਦੁਆਰਾ ਲਹਿਰ ਵਿਚ ਗੁਰੂ ਕੇ ਬਾਗ਼ ਦਾ ਮੋਰਚਾ ਬਹੁਤ ਅਹਿਮੀਅਤ ਰਖਦਾ ਹੈ। ਪਹਿਲੋਂ ਸਿੱਖਾਂ ਬਾਰੇ ਇਹੋ ਮਸ਼ਹੂਰ ਸੀ ਕਿ ਇਹ ਬੜੀ ਲੜਾਕੀ ਕੌਮ ਹੈ। ਨਿੱਕੀ ਨਿੱਕੀ ਗਲ ਤੇ ਪਿੰਡਾਂ ਵਿਚ ਕਤਲ ਹੋ ਜਾਂਦੇ ਹਨ। ਗਦਰ ਤੇ ਬਬਰ ਅਕਾਲੀ ਵਰਗੀਆਂ ਲਹਿਰਾਂ ਨੇ ਵੀ ਇਹੋ ਸਾਬਤ ਕੀਤਾ ਸੀ। ਗੁਰਦੁਆਰਾ ਲਹਿਰ ਨੇ ਇਹ ਸਭ ਕੁਝ ਬਦਲ ਦਿੱਤਾ। ਜਿੰਨੀ ਸ਼ਿੱਦਤ ਨਾਲ ਸਿਖ ਹਿੰਸਾ ਤੇ ਉਤਰ ਆਉਂਦੇ ਸਨ, ਓਸੇ ਤਰ੍ਹਾਂ ਸ਼ਹੀਦੀ ਜੱਥਿਆਂ ਨੇ ਇਤਿਹਾਸ ਦੇ ਵਰਕੇ ਪਲਟ ਦਿੱਤੇ। ਨਿਹੱਥੇ ਸਿਖ ਵਾਹਿਗੁਰੂ ਵਾਹਿਗੁਰੂ ਕਰਦੇ ਡਾਗਾਂ ਖਾਂਦੇ ਸਨ। ਕੁਟ ਮਾਰ ਦਾ ਕੋਈ ਅੰਤ ਨਹੀਂ ਸੀ। ਅੰਗਰੇਜ਼ ਤੇ ਉਹਨਾਂ ਦੇ ਪਿੱਠੂ, ਦਿਹਾੜੀਦਾਰ ਨੌਕਰ ਪੁਲਸ ਦੇ ਸਿਪਾਹੀ ਸਿਖ ਯਾਤਰੂਆਂ ਨੂੰ ਤਸੀਹੇ ਦੇਂਦੇ ਸਨ। ਅੰਗਰੇਜ਼ਾਂ ਦੀ ਏਨੀ ਸਭਿਆ ਕੌਮ ਜਿਸ ਜਬਰ ਤੇ, ਜਿਸ ਜ਼ੁਲਮ ਤੇ ਉੱਤਰ ਆਈ, ਉਸ ਦਾ ਕੋਈ ਅੰਤ ਨਹੀਂ ਸੀ। ਦੂਸਰੇ ਪਾਸੇ ਸ਼ਹੀਦੀ ਜੱਥਿਆਂ ਨੇ ਇਹ ਸਾਬਤ ਕਰ ਦਿੱਤਾ ਕਿ ਹਿੰਸਾ ਤੇ ਅਹਿੰਸਾ ਦੋਨੋ ਈ ਇੱਕੋ ਪੱਕੇ ਇਰਾਦੇ ਤੇ ਕੁਰਬਾਨੀ ਦੀਆਂ ਨਿਸ਼ਾਨੀਆਂ ਹਨ। ਇਤਿਹਾਸ ਦੇ ਇਸ ਨਵੇਂ ਪੜਾਅ ਨੇ ਸਾਰ ਦੇਸ਼ ਦੀ ਸਿਆਸਤ ਵੀ ਬਦਲ ਦਿੱਤੀ। ਮਹਾਤਮਾ ਗਾਂਧੀ ਦੀ ਕਾਂਗਰਸ ਦਾ ਪੈਂਤੜਾ ਵੀ ਅਹਿੰਸਾ ਸੀ। ਸਾਂਤੀ ਨਾਲ, ਅਮਨ ਨਾਲ ਵਿਰੋਧ ਕਰਨਾ ਸੀ। ਕੁਝ ਹਦ ਤਕ

ਅੰਗਰੇਜ਼ਾਂ ਨੂੰ ਇਹ ਰਾਹ ਸੁਖਾਉਂਦਾ ਵੀ ਸੀ, ਏਸੇ ਕਰਕੇ ਬਰਤਾਨਵੀ ਸਾਮਰਾਜ ਦਾ ਕਾਂਗਰਸ ਨਾਲ ਇਕ ਕਿਸਮ ਦਾ ਸਮਝੌਤਾ ਜਿਹਾ ਰਿਹਾ। ਗੁਰੂ ਕੇ ਬਾਗ਼ ਵਿਚ ਸਿੱਖਾਂ ਤੇ ਤਸ਼ਦੱਦ ਨੇ ਸਾਰਾ ਦੇਸ਼ ਹਿਲਾ ਦਿੱਤਾ। ਵੱਡੇ ਵੱਡੇ ਕਾਂਗਰਸੀ ਨੇਤਾ ਆਏ ਤੇ ਹੈਰਾਨ ਰਹਿ ਗਏ ਕਿ ਕਿਵੇਂ ਸ਼ਾਂਤੀ ਨਾਲ ਗੁਰੂ ਦਾ ਨਾਮ ਜਪਦੇ ਨਿਹੱਥੇ ਸਿਖ ਮਾਰ ਖਾਂਦੇ ਸਨ ਪਰ ਸੀਅ ਨਹੀਂ ਸੀ ਕਰਦੇ। ਮਾਰਨ ਵਾਲਿਆਂ ਨੂੰ ਕੋਸਦੇ ਵੀ ਸਨ। ਗੁਰੂ ਦਾ ਭਾਣਾ ਮੰਨ ਕੇ ਗੁਰੂਆਂ ਦੇ ਪਵਿਤਰ ਸਥਾਨ ਵਿਭਚਾਰੀ ਮਹੰਤਾਂ ਕੋਲੋਂ ਆਜ਼ਾਦ ਕਰਵਾ ਰਹੇ ਸਨ। ਮਹੰਤਾਂ ਨਾਲ ਸਰਕਾਰ ਰਲੀ ਸੀ। ਉਹ ਸਮਝਦੀ ਸੀ ਕਿ ਮਹੰਤ ਧਰਮ ਦੇ ਠੇਕੇਦਾਰ ਹਨ। ਇਹਨਾਂ ਦੀ ਹਿਫਾਜ਼ਤ ਕਰਨੀ ਚਾਹੀਦੀ ਹੈ। ਇਹਨਾਂ ਦੇ ਨਾਲ ਰਲ ਕੇ ਸਿੱਖਾਂ ਤੇ ਰਾਜ ਕੀਤਾ ਜਾ ਸਕਦਾ ਹੈ। ਗੁਰਦੁਆਰਾ ਲਹਿਰ ਨੇ ਇਹ ਸਾਬਤ ਕਰ ਦਿੱਤਾ ਕਿ ਸਿਖ ਧਰਮ ਦੇ ਆਗੂ ਮਹੰਤ ਨਹੀਂ ਹਨ, ਸਿੰਘ ਸਭਾ ਦੇ, ਅਕਾਲੀਆਂ ਦੇ ਆਗੂ ਹਨ। ਹਕੂਮਤ ਦਾ ਕੋਈ ਦੋਸਤ, ਕੋਈ ਦੁਸ਼ਮਨ ਨਹੀਂ ਹੁੰਦਾ। ਜੋ ਉਸ ਨੂੰ ਰਾਸ ਆਵੇ, ਉਹ ਹੀ ਕਰਦੀ ਹੈ। ਉਹਨੇ ਹੌਲੀ ਹੌਲੀ ਸਿੰਘ ਸਭਾ ਨਾਲ ਮੇਲ ਜੋਲ ਕਰ ਲਿਆ। ਇਸ ਲਹਿਰ ਦੇ ਕਈ ਨਤੀਜੇ ਨਿਕਲੇ। ਸਿਖ ਸਮਾਜ ਵਿਚ ਵੀ, ਸਾਰੇ ਹੀ ਹਿੰਦੋਸਤਾਨੀ ਸਮਾਜ ਵਿਚ ਜ਼ਾਤ ਪਾਤ, ਊਚ ਨੀਚ, ਅਮੀਰ ਗਰੀਬ ਦਾ ਵਿਤਕਰਾ ਸੀ, ਵੰਡ ਸੀ, ਈਰਖਾ ਵਿਰੋਧ ਸੀ। ਅੰਗਰੇਜ਼ਾਂ ਨੇ ਇਸ ਪਾੜੇ ਨੂੰ ਹੋਰ ਪਾੜਿਆ ਤੇ ਵਖ ਵਖ ਸ਼ਰੇਣੀਆਂ ਦੇ ਲੋਕਾਂ ਨੂੰ ਆਪਸ ਵਿਚ ਲੜਾ ਦਿੱਤਾ। ਇਹੀ ਕਾਂਗਰਸ ਵਿਚ ਹੋਇਆ। ਦਖਣੀ ਭਾਰਤ ਵਿਚ ਬ੍ਰਾਹਮਣ, ਸੂਦਰ ਦੀ ਵਿਥ ਬਹੁਤ ਵੱਧ ਗਈ। ਇਸ ਦੁਫਾੜ ਨੇ ਸਾਰੀ ਸਿਆਸਤ ਬਦਲ ਦਿੱਤੀ। ਉਤਰੀ ਭਾਰਤ ਵਿਚ ਸਰਦਾਰ ਤੇ ਨਵਾਬ ਸਰਕਾਰੀ ਪਿੱਠੂ ਬਣ ਗਏ। ਸ਼ਹੀਦੀ ਜੱਥਿਆਂ ਦੀਆਂ ਸ਼ਹੀਦੀਆਂ ਵੀ ਵਿੱਚੇ ਈ ਰਹਿ ਗਈਆਂ। ਧਰਮ ਯੁੱਧ ਧਾਰਮਕ ਹੋਣ ਦੀ ਬਜਾਏ ਸਿਆਸੀ ਯੁੱਧ ਬਣ ਗਏ ਤੇ ਜਿਹੜੇ ਸਮਾਜ, ਜਿਹੜੀਆਂ ਸ਼ਰੇਣੀਆਂ ਇਕੱਠੀਆਂ ਲੜੀਆਂ ਮਰੀਆਂ ਸਨ, ਉਹ ਦੁਫਾੜ ਹੋ ਗਈਆਂ, ਲੀਰੋ ਲੀਰ ਹੋ ਗਈਆਂ। ਆਮ ਲੋਕਾਂ ਨੂੰ, ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਦਿਆਂ ਸਿਪਾਹੀਆਂ ਨੂੰ ਪਤਾ ਈ ਨਹੀਂ ਸੀ ਲਗਦਾ ਕਿ ਉਹਨਾਂ ਦੇ ਨੇਤਾ ਕੀ ਕਰ ਰਹੇ ਹਨ। ਕਹਿੰਦੇ ਕੁਝ ਹਨ, ਕਰਦੇ ਕੁਝ ਹੋਰ। ਇਸ ਭੰਬਲ ਭੂਸੇ ਵਿਚ ਆਜ਼ਾਦੀ ਦਾ ਸੰਗਰਾਮ ਦੇਸ਼ ਦੀ ਵੰਡ ਦਾ ਸੰਗਰਾਮ ਬਣ ਗਿਆ। ਪਹਿਲੋਂ ਸਾਰੀ ਹਿੰਸਾ, ਸਾਰਾ ਤਸ਼ੱਦਦ ਅੰਗਰੇਜ਼ ਹਕੂਮਤ ਦੇ ਨਾਂ ਲਗਦਾ ਸੀ, ਜੋ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਨੇ ਇਕ ਦੂਜੇ ਤੇ ਕੀਤਾ, ਉਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ।

‘‘ਅਸਲ ਵਿਚ ਏਸ ਲਹਿਰ ਦਾ ਮੁਢ ਤਾਂ ਬੱਝਾ ਸੀ ਗੁਰਦੁਆਰਾ ਰਕਾਬਰੀਜ ਦੀ ਕੰਧ ਢੌਹਣ ਤੋਂ।’’ ਬਾਬੇ ਅਕਾਲੀ ਨੇ ਜਿਵੇਂ **ਨਵੇਂ ਸਿਰਿਓਂ ਗਲ ਸ਼ੁਰੂ ਕੀਤੀ।**

''ਰਕਾਬ ਗੰਜ? ਉਹ ਕਿੱਥੇ ਆ?'' ਗਹਿਣੇ ਲੁਹਾਰ ਨੇ ਜਾਣਕਾਰੀ ਹਾਸਲ ਕਰਨ ਵਾਸਤੇ ਪੁੱਛਿਆ।

''ਨਵੀਂ ਦਿੱਲੀ ਵਿਚ, ਜਿੱਥੇ ਗੁਰੂ ਤੇਗ਼ ਬਹਾਦਰ ਮਹਾਰਾਜ ਦੇ ਧੜ ਦਾ ਸਸਕਾਰ ਕੀਤਾ ਗਿਆ ਸੀ। ਅੰਗਰੇਜ਼ਾਂ ਨੇ ਵਾਇਸਰਾਏ ਦੇ ਮਹਿਲ ਨੂੰ ਸਿੱਧੀ ਸੜਕ ਕਢਣ ਵਾਸਤੇ ਗੁਰਦੁਆਰੇ ਦੀ ਕੰਧ ਢਾਹ ਦਿੱਤੀ। ਏਸ ਗਲ ਤੋਂ ਸਿੱਖਾਂ ਅੰਦਰ ਨਰਾਜ਼ਗੀ ਪੈਦਾ ਹੋ ਗਈ। ਤੇ ਨਨਕਾਣਾ ਸਾਹਿਬ ਦੇ ਸਾਕੇ ਨਾਲ ਤਾਂ **ਸਭ ਦੇ ਦਿਲਾਂ ਵਿਚ ਇਕ ਜਵਾਲਾ ਭੜਕ ਉੱਠੀ।** ਡੂਢ-ਕੁ ਮਹੀਨੇ ਪਿੱਛੋਂ (ਪੰਜ ਅਪ੍ਰੈਲ ਨੂੰ) ਸਾਰੇ ਦੇਸ਼ ਵਿਚ ਸ਼ਹੀਦੀ ਦਿਨ ਮਨਾਇਆ ਗਿਆ। ਪੰਥ ਦਾ ਹੁਕਮ ਹੋਇਆ ਕਿ ਸਾਰੇ ਸਿਖ ਸੋਗ ਵਜੋਂ ਕਾਲੇ ਦਸਤਾਰੇ ਸਜਾ ਲੈਣ। ਓਥੋਂ ਅਕਾਲੀਆਂ ਵਿਚ ਕਾਲੀ ਪਗ ਬੰਨ੍ਹਣ ਦਾ ਰਵਾਜ ਪੈ ਗਿਆ। ਪਿੱਛੋਂ ਸਹਿਜ-ਸਹਿਜ ਬਦਲ ਕੇ ਕਾਲੀ ਦੀ ਥਾਂ ਨੀਲੀ ਦਸਤਾਰ ਨੇ ਲੈ ਲਈ। ਨਹੀਂ ਤਾਂ ਪਹਿਲਾਂ ਸਿਰਫ਼ ਨਿਹੰਗ ਸਿੰਘ ਨੀਲੇ ਦਸਤਾਰੇ ਸਜੌਂਦੇ ਸਨ। ਸ਼ਹੀਦੀ ਦਿਨ ਉੱਤੇ ਚਾਰ ਚੁਫੇਰੇ ਕਾਲੇ ਦਸਤਾਰੇ ਤੇ ਕਾਲੇ ਦੁਪੱਟੇ ਈ ਨਜ਼ਰ ਔਂਦੇ ਸਨ। ਕੇਈਆਂ ਨੂੰ ਤਾਂ **ਕਾਲੀ ਪਗ ਬੰਨ੍ਹਣ ਦੇ ਦੋਸ਼ ਵਿਚ** ਨੌਕਰੀਓਂ ਕੱਢ ਦਿੱਤਾ ਅੰਗਰੇਜ਼ਾਂ ਨੇ।''

''ਉਹਨਾਂ ਦਿਨਾਂ ਵਿਚ ਤਾਂ ਕਾਲੀ ਪਗ ਗੋਲੀ ਵਾਂਗ ਵੱਜਦੀ ਸੀ ਅੰਗਰੇਜ਼ਾਂ ਨੂੰ।'' ਕੋਲੋਂ ਟਹਿਲ ਸਿੰਘ ਨੇ ਕਿਹਾ। **ਉਹ ਵੀ ਭਾਈ ਫੇਰੂ ਦੇ ਮੋਰਚੇ ਵਿਚ ਕੁਛ ਚਿਰ ਕੈਦ ਕਟ ਆਇਆ ਸੀ।**

''ਮਖ, ਜਿਸ ਜਿਸ ਕੰਮ ਤੋਂ ਅੰਗਰੇਜ਼ ਸਖ਼ਤੀ ਕਰਕੇ ਦਬੌਂਦੇ ਰਹੇ, ਸਿੰਘ ਲਲਕਾਰ ਕੇ ਉਹ ਕੰਮ ਕਰਦੇ ਰਹੇ। ਅਸਲ ਵਿਚ ਨਸ਼ਾਨਾ ਤਾਂ ਸੀ ਅੰਗਰੇਜ਼ਾਂ ਦਾ ਕਾਨੂੰਨ ਮੰਨਣ ਤੋਂ ਇਨਕਾਰ ਕਰਨ ਦਾ, ਪਈ ਅਸੀਂ ਤੇਰੀ ਹਕੂਮਤ ਨਹੀਂ ਮੰਨਦੇ।'' ਬਾਬੇ ਅਕਾਲੀ ਨੇ ਚੁਫੇਰੇ ਝਾਤੀ ਮਾਰਦਿਆਂ ਕਿਹਾ।

''ਤੇ ਅੰਗਰੇਜ਼ ਵੀ ਤਾਂ ਕੇਈਆਂ ਕੰਮਾਂ ਵਿਚ - ਜਾਮ੍ਹਣ ਦੇ ਗਾਡੀ ਵਾਂਗ - **ਐਵੇਂ ਲਤ ਡਾਹ ਖਲੋਂਦੇ ਸਨ ਨਾਂ।** ਭਲਾ ਗੁਰਦੁਆਰਿਆਂ ਵਿਚ ਉਹਨਾਂ ਦਾ ਕੀ ਕੰਮ ਸੀ?'' ਕੋਲੋਂ ਦੀਪੇ ਨੇ ਆਪਣੀ ਰਾਏ ਪੇਸ਼ ਕੀਤੀ।

ਐਵੇਂ ਸਰਕਾਰੀ ਰੁਹਬ। **ਤੇ ਅੰਤ ਸਰਕਾਰ ਨੇ ਪੂਰੀ ਤਰ੍ਹਾਂ ਦਘਲ ਹੋ ਕੇ ਇਸ ਲਹਿਰ ਵਿਚ ਹਾਰ ਮੰਨੀ।** ਮੋਰਚੇ ਤਾਂ ਕਈ ਗੁਰਦੁਆਰਿਆਂ ਵਿਚ ਲੱਗੇ, ਪਰ ਸਭ ਤੋਂ ਸ਼ਾਨਦਾਰ ਗੁਰੂ ਕੇ ਬਾਗ਼ ਦੇ ਤੇ ਜੈਤੋ ਦਾ ਮੋਰਚਾ ਸੀ, ਜਿੰਨ੍ਹਾਂ ਦੀ ਹੋਰ ਕੋਈ ਮਸਾਲ ਨਹੀਂ ਮਿਲਦੀ। ਨਨਕਾਣਾ ਸਾਹਿਬ ਤੋਂ ਪਿੱਛੋਂ ਅੰਮ੍ਰਿਤਸਰ ਦਰਬਾਰ ਸਾਹਿਬ ਚਾਬੀਆਂ ਦਾ ਮੋਰਚਾ

ਲਗ ਗਿਆ। ਸ਼ਰੋਮਣੀ ਕਮੇਟੀ ਬਣ ਜਾਣ ਪਿੱਛੋਂ ਦਰਬਾਰ ਸਾਹਿਬ ਦੀਆਂ ਚਾਬੀਆਂ ਕਮੇਟੀ ਦੇ ਪ੍ਰਧਾਨ ਕੋਲ ਰਹਿੰਦੀਆਂ ਸਨ। ਬਿਨਾਂ ਕਿਸੇ ਕਾਰਨ ਡਿਪਟੀ ਕਮਿਸ਼ਨਰ ਨੇ ਪੁਲਸ ਭੇਜ ਕੇ ਪ੍ਰਧਾਨ ਕੋਲੋਂ ਚਾਬੀਆਂ ਖੁਹ ਲਈਆਂ (ਸਤ ਨਵੰਬਰ, 1921)। ਬਸ, **ਓਥੋਂ ਈ ਮੋਰਚਾ ਲਗ ਗਿਆ।** ਸਿਖ ਲੀਡਰਾਂ ਨੇ ਆਖਿਆ, 'ਉਇ, **ਤੁਸੀਂ ਕੀ ਲੱਗਦੇ ਓ ਚਾਬੀਆਂ ਦੇ?** ਸਾਡੇ ਗੁਰਦੁਆਰੇ ਤੇ ਅਸੀਂ ਚਾਬੀਆਂ ਦੇ ਮਾਲਕ।' ਸਰਕਾਰ ਨੇ ਏਨੀ ਗਲ ਤੋਂ ਬਾਬੇ ਖੜਕ ਸਿੰਘ ਤੇ ਹੋਰ ਕੇਈ ਲੀਡਰਾਂ ਨੂੰ ਫੜ ਲਿਆ। ਉਹਨਾਂ ਪਿੱਛੋਂ **ਹੋਰ ਲੀਡਰ ਗ੍ਰਿਫ਼ਤਾਰ ਹੋਣ ਵਾਸਤੇ ਮੈਦਾਨ ਵਿਚ ਆ ਗਏ।** ਮਾਰੂ, ਦੀਵਾਨ ਹੋਣੇ ਤੇ ਕਵੀਆਂ ਨੇ ਕਵਿਤਾਵਾਂ ਪੜ੍ਹਨੀਆਂ, ਅਖੇ: **ਸੱਜੇ ਹਥ ਨਾਲ ਚਾਬੀਆਂ ਰਖ ਐਥੇ, ਸਾਡਾ ਕੌਣ ਏਂ ਹਕ ਦਬੌਣ ਵਾਲਾ।'** ਇਸ ਮੋਰਚੇ ਵਿਚ ਦੋ-ਕੁ ਸੌ ਲੀਡਰ ਗ੍ਰਿਫ਼ਤਾਰ ਹੋਏ। ਅੰਤ ਸਰਕਾਰ ਹਾਰ ਗਈ। ਉਹਨੇ ਲੀਡਰ ਛਡ ਦਿੱਤੇ, ਤੇ ਭਰੇ ਦੀਵਾਨ ਵਿਚ ਬਾਬਾ ਖੜਕ ਸਿੰਘ ਨੂੰ ਚਾਬੀਆਂ ਮੋੜ ਦਿੱਤੀਆਂ (19 ਜਨਵਰੀ, 1922)। ਸਮਝੋ, ਕਿ ਇਹ ਸਿਰਫ਼ ਲੀਡਰਾਂ ਦਾ ਮੋਰਚਾ ਸੀ। **ਫੇਰ ਲੱਗਾ ਗੁਰੂ ਕੇ ਬਾਗ਼ ਦਾ ਮੋਰਚਾ।''**

''ਹਾਂ, ਉਹਦੀ ਸਾਖੀ ਜ਼ਰਾ ਪ੍ਰੇਮ ਨਾਲ ਸੁਣਾਓ।'' ਬਾਬਾ ਅਮਰ ਸਿੰਘ ਗਰੰਥੀ ਨੇ **ਨੀਲੀ ਪਗ ਦਾ ਢਿੱਲਾ ਹੋ ਰਿਹਾ ਪੇਚ ਸੁਆਰਦਿਆਂ ਕਿਹਾ।** ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਉਹ ਵੀ ਜੱਥੇ ਨਾਲ ਗਿਆ ਸੀ। ਸਰੀਰ ਦਾ ਮੋਟਾ ਤਾਜ਼ਾ ਹੋਣ ਕਰਕੇ ਉਹਨੂੰ ਬਹੁਤ ਮਾਰ ਪਈ ਸੀ।

''ਗੁਰੂ ਕੇ ਬਾਗ਼ ਦਾ ਮਹੰਤ ਸੀ ਸੁੰਦਰ ਦਾਸ। ਉਹਨੇ ਨਨਕਾਣਾ ਸਾਹਿਬ ਦੇ ਸਾਕੇ ਤੋਂ ਪਹਿਲਾਂ ਈ ਗੁਰਦੁਆਰਾ ਪੰਥ ਦੇ ਹਵਾਲੇ ਕਰ ਦਿੱਤਾ (31 ਜਨਵਰੀ, 1921)! ਪੰਥ ਨੇ ਮਹੰਤ ਦੀ ਪੈਨਸ਼ਨ ਲਾ ਦਿੱਤੀ। ਪਿੱਛੋਂ ਸਰਕਾਰੀ ਅਫ਼ਸਰਾਂ ਦੀ ਸ਼ਹਿ ਨਾਲ ਉਹ ਕੀਤੇ ਸਮਝੌਤੇ ਤੋਂ ਮੁਕਰ ਗਿਆ। ਉਹਨੇ ਸਰਕਾਰ ਕੋਲ ਦਰਖ਼ਾਸਤ ਕੀਤੀ ਕਿ **ਅਕਾਲੀਆਂ ਨੇ ਮੱਲੋ-ਮੱਲੀ ਮੇਰੀ ਜ਼ਮੀਨ 'ਤੇ ਕਬਜ਼ਾ ਕਰ ਲਿਆ ਏ।** ਏਨੇ ਕੁ ਬਹਾਨੇ ਦਾ ਆਸਰਾ ਲੈ ਕੇ ਸਰਕਾਰ ਮਦਾਨ ਵਿਚ ਆ ਗਈ। ਗੁਰਦੁਆਰਾ ਪੰਥ ਦਾ ਕਬਜ਼ੇ 'ਚ ਆ ਜਾਣ ਕਰਕੇ **ਓਥੇ ਅੱਠੇ ਪਹਿਰ ਲੰਗਰ ਚਲਦਾ ਰਹਿੰਦਾ ਸੀ।** ਇਕ ਦਿਨ ਪੰਜ ਸੇਵਾਦਾਰ ਗੁਰਦੁਆਰੇ ਦੀ ਜ਼ਮੀਨ ਵਿੱਚੋਂ

ਬਾਲਣ ਵਾਸਤੇ ਸੁੱਕਾ ਕਿੱਕਰ ਵੱਢ ਕੇ ਲਿਆਏ। ਅਗਲੇ ਦਿਨ (9 ਅਗਸਤ, 1922) ਸਰਕਾਰ ਨੇ ਉਹਨਾਂ ਪੰਜਾਂ ਸਿੰਘਾਂ ਨੂੰ ਗ੍ਰਿਫ਼ਤਾਰ ਕਰਕੇ ਛੇ-ਛੇ ਮਹੀਨੇ ਕੈਦ ਸੁਣਾ ਦਿੱਤੀ। ਏਥੋਂ ਮੋਰਚਾ ਸ਼ੁਰੂ ਹੋ ਗਿਆ। **ਅੰਮ੍ਰਿਤਸਰੋਂ ਜੱਥੇ ਜਾਣ ਲਗ ਪਏ।** ਕੁਛ ਦਿਨ ਤਾਂ ਸਰਕਾਰ ਜੱਥਿਆਂ ਨੂੰ ਗ੍ਰਿਫ਼ਤਾਰ ਕਰਕੇ ਛਡ ਦੇਂਦੀ ਰਹੀ ਤੇ ਫਿਰ ਮਾਰ ਕੁਟਾਈ ਸ਼ੁਰੂ ਹੋ ਗਈ। (26 ਅਗਸਤ ਤੋਂ)। ਗੁਰੂ ਕੇ ਬਾਗ਼ ਦਾ ਗੁਰਦੁਆਰਾ ਉਸ ਵੇਲੇ ਪੰਥ ਦੇ ਕਬਜ਼ੇ ਵਿਚ ਸੀ। ਗੁਰਦੁਆਰੇ ਦੀ ਜ਼ਮੀਨ 'ਤੇ ਪੁਲਸ ਨੇ ਕਬਜ਼ਾ ਕੀਤਾ ਹੋਇਆ ਸੀ। ਗੁਰਦੁਆਰੇ ਦੇ ਲੰਗਰ ਵਾਸਤੇ ਜੱਥਾ ਬਾਲਣ ਲੈਣ ਜਾਂਦਾ ਸੀ, ਤੇ ਪੁਲਸ ਅੱਗੋਂ ਡਾਂਗਾਂ ਮਾਰ ਕੇ ਬੇਹੋਸ਼ ਕਰਕੇ ਸੁਟ ਦੇਂਦੀ ਸੀ। ਅਸਲੀ ਉਹ ਥਾਂ ਸੀ ਜੁਆਨਾਂ ਦੇ ਹੌਸਲੇ ਵੇਖਣ ਦੀ। ਕੈਦ ਕਟ ਲੈਣੀ ਅਸਾਨ ਏਂ, ਪਰ ਡਾਂਗਾਂ ਦੀ ਮਾਰ ਸਹਿਣੀ ਬੜੀ ਔਖੀ।''

''ਬਾਬਾ 'ਕਾਲੀਆ! ਸੁਣਿਆਂ ਏਂ, ਤੈਨੂੰ ਵੀ ਬੜੀ ਮਾਰ ਪਈ ਸੀ?'' ਦੀਪੇ ਨੇ ਸੁਣੀਆਂ ਹੋਈਆਂ ਗੱਲਾਂ ਦੀ ਪੁਸ਼ਟੀ ਕਰਾਉਣ ਵਾਸਤੇ ਪੁੱਛਿਆ।

''ਓਥੇ ਘਟ ਕੀਹਨੂੰ ਪੈਂਦੀ ਸੀ? ਮੇਰੇ ਨਾਲੋਂ ਕਈ ਸੂਰਮੇ ਸਨ ਵਧੇਰੇ ਮਾਰ ਖਾਣ ਵਾਲੇ।'' ਬਾਬੇ ਅਕਾਲੀ ਨੇ ਪਰ੍ਹੇ ਵਿਚ ਆਪਣੇ ਮੂੰਹੋਂ ਆਪਣੀ ਵਡਿਆਈ ਕਰਨੀ ਠੀਕ ਨਾ ਸਮਝੀ,''ਮਾਰ ਕੁਟਾਈ ਕਰੌਣ ਉੱਤੇ ਪੁਲਸ ਦਾ ਸਭ ਤੋਂ ਸਖ਼ਤ ਅਫ਼ਸਰ ਬੀ.ਟੀ. ਲੱਗਾ ਹੋਇਆ ਸੀ। ਉਹਨੂੰ ਭੁਲੇਖਾ ਸੀ ਕਿ ਉਹ ਮਾਰ ਕੁਟ ਕੇ ਸਿੱਖਾਂ ਨੂੰ ਡਰਾ ਲਵੇਗਾ, ਤੇ ਮੋਰਚਾ ਫਿਹਲ ਕਰ ਦੇਵੇਗਾ, ਪਰ ਉਹ ਕੀ ਜਾਣੇ ਕਿ **ਜਿਹੜੇ ਚਰਖੜੀਆਂ ਤੇ ਆਰਿਆਂ ਤੋਂ ਨਹੀਂ ਡਰੇ, ਜਿੰਨ੍ਹਾਂ ਹਸ-ਹਸ ਕੇ ਖੋਪਰੀਆਂ ਲੁਹਾ ਲਈਆਂ ਤੇ ਬੰਦ-ਬੰਦ ਕਟਵਾ ਲਏ,** ਉਹ ਡਾਂਗਾਂ ਦੀ ਮਾਰ ਤੋਂ ਕਦੋਂ ਡਰਨ ਲੱਗੇ ਸਨ। 'ਸਤਿਨਾਮ ਵਾਹਿਗੁਰੂ ਦਾ ਜਾਪ ਕਰਦਾ ਜੱਥਾ ਅੱਗੇ ਵਧਦਾ, ਪੁਲਸ ਰੋਕ ਲੈਂਦੀ, ਤੇ ਜੱਥੇ ਦੇ ਸਿੰਘ ਚੌਕੜੇ ਮਾਰ ਕੇ ਬਹਿ ਜਾਂਦੇ। ਬੀ.ਟੀ. ਆਪਣੇ ਸਪਾਹੀਆਂ ਨੂੰ ਲਲਕਾਰਦਾ ਤੇ ਉਹ ਨਿਹੱਥੇ ਬੈਠੇ ਸਿੰਘਾਂ ਉੱਤੇ ਡਾਂਗਾਂ ਲੈ ਕੇ ਟੁਟ ਪੈਂਦੇ। ਬੀ.ਟੀ. **ਪਾਗ਼ਲ ਹੋਏ-ਹੋਏ ਕੁੱਤੇ ਵਾਂਗ ਝਵ੍ਹੀਆਂ ਲੈ ਲੈ ਪੈਂਦਾ**, 'ਔਰ ਮਾਰੋ, ਜ਼ੋਰ ਸੇ ਮਾਰੋ।' ਸਿੰਘ ਡਾਂਗਾਂ ਖਾਧੀ ਜਾਂਦੇ ਤੇ ਵਾਹਿਗੁਰੂ ਵਾਹਿਗੁਰੂ ਜਪੀ ਜਾਂਦੇ। ਅਖ਼ੀਰ ਬੀ.ਟੀ. ਆਪ ਡਾਂਗ ਫੜ ਲੈਂਦਾ। ਉਹ ਘਾਇਲ ਹੋ ਕੇ ਡਿੱਗੇ ਪਏ ਸਿੰਘਾਂ ਦੀ ਛਾਤੀ 'ਤੇ ਚੜ੍ਹ ਜਾਂਦਾ ਤੇ ਬੰਦਿਆਂ ਦੀਆਂ ਗੁਪਤ ਥਾਂਵਾਂ 'ਤੇ ਹੁੱਝਾਂ ਮਾਰਦਾ, ਮੂੰਹ ਉੱਤੇ ਕਿੱਲਾਂ ਵਾਲੇ ਬੂਟ

ਮਾਰਦਾ ਤੇ ਕੇਸ ਤੇ ਦਾੜ੍ਹੇ ਪੁੱਟਦਾ। ਫਿਰ ਬੇਹੋਸ਼ ਹੋ ਗਏ ਜੋਧਿਆਂ ਨੂੰ ਧੂਹ ਕੇ ਲਾਗੇ ਗੰਦੇ ਪਾਣੀ ਦੀਆਂ ਛਪੜੀਆਂ ਵਿਚ ਸੁਟ ਦਿੱਤਾ ਜਾਂਦਾ। ਇਕ ਦੋ ਦਿਨ ਤਾਂ ਉਹਨੇ ਬੇਹੋਸ਼ ਪਏ ਸਿੰਘਾਂ ਉੱਤੋਂ ਦੀ ਘੋੜੇ ਭਜਾ ਕੇ ਵੀ ਲੰਘਾਏ।''

''ਕਿਸੇ ਅਸਲ ਦਾ ਪੁਤ ਨਹੀਂ ਹੋਣਾ ਉਹ।'' ਕੋਲੋਂ ਮਿਲਖਾ ਸਿੰਘ ਨੇ ਡਾਢੀ ਘ੍ਰਿਣਾ ਨਾਲ ਕਿਹਾ।

''ਮਹਾਰਾਜ! ਬੜਾ ਮਾਰਿਆ ਕਰਦਾ ਸੀ ਉਹ ਦੁਸ਼ਟ।'' ਅਮਰ ਸਿੰਘ ਗਰੰਥੀ ਨੇ ਪ੍ਰੋੜ੍ਹਤਾ ਵਜੋਂ ਸਿਰ ਹਿਲਾ ਕੇ ਕਿਹਾ।

''ਬਾਬਾ ਜੀ! ਤੁਸੀਂ ਵੀ ਜੱਥੇ ਵਿਚ ਗਏ ਸੀ। **ਤੁਹਾਡੇ ਵੀ ਹੱਡੀਂ ਵਾਪਰੀਆਂ ਹੋਈਆਂ ਨਾ!''** ਦੀਪੇ ਨੇ ਗ੍ਰੰਥੀ ਵਲ ਤਕ ਕੇ ਕਿਹਾ। ਉਸ ਵੇਲੇ ਉਹ ਸ਼ਰਾਰਤੀ ਗਭਰੂ ਦੀਆਂ ਅੱਖਾਂ ਵਿਚ ਵੀ ਸ਼ਰਧਾ ਸੀ।

''ਮਾਰ ਬੇ-ਹਦ ਪਈ ਸੀ, ਪਰ ਗੁਰਮੁਖੋ! **ਫ਼ੌਜਾਂ ਡੋਲੀਆਂ ਨਹੀਂ ਸਨ।''** ਗਰੰਥੀ ਨਾਲ ਮਾਣ ਨਾਲ ਛਾਤੀ ਫੁਲਾ ਕੇ ਕਿਹਾ।

''ਓਥੇ ਕੋਈ ਵੀ ਮਾਈ ਦਾ ਲਾਲ ਨਹੀਂ ਸੀ ਡੋਲਦਾ।'' ਬਾਬੇ ਅਕਾਲੀ ਨੇ ਫਿਰ ਲੜੀ ਸ਼ੁਰੂ ਕਰ ਲਈ, ''ਬੀ.ਟੀ. ਨੇ ਜ਼ੁਲਮ ਵਾਲੀ ਹਦ ਮੁਕਾ ਦਿੱਤੀ ਤੇ ਸਿੰਘਾਂ ਨੇ ਸਿਦਕ ਵਾਲੀ। ਮਖ: ਖ਼ਾਲਸੇ ਨੇ ਦਸ ਦਿੱਤਾ ਕਿ ਸ਼ਾਂਤਮਈ ਕੀਹਨੂੰ ਆਹੰਦੇ ਨੇ। ਇਸ ਮੋਰਚੇ ਦੀ ਸਾਰੇ ਹਿੰਦੁਸਤਾਨ ਵਿਚ ਗੂੰਜ ਪੈ ਗਈ। ਕਾਂਗਰਸ ਦੇ ਪ੍ਰਸਿੱਧ ਲੀਡਰ ਮਦਨ ਮੋਹਨ ਮਾਲਵੀਆ ਵੀ ਆਏ। ਉਹਨਾਂ ਗੁਰੂ ਕੇ ਬਾਗ਼ ਜਾ ਕੇ ਅੱਖੀਂ ਵੇਖੀ ਸਿੱਖਾਂ ਨੂੰ ਮਾਰ ਪੈਂਦੀ। ਮਾਲਵੀਆ ਜੀ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਉਹਨਾਂ ਸ਼ਰਧਾ ਨਾਲ ਕਿਹਾ, ''ਕਿਸੇ ਸ਼ਾਂਤਮਈ ਦਾ ਸਬਕ ਸਿੱਖਣਾ ਹੋਵੇ, ਤਾਂ ਸਿੱਖਾਂ ਕੋਲੋਂ ਸਿੱਖੇ।' ਬਹੁਤਾ ਕੀ ਕਹਾਂ, ਬੀ.ਟੀ. ਨੇ ਪਸ਼ੂਪੁਣੇ ਵਾਲੀ ਹਦ ਮੁਕਾ ਦਿੱਤੀ, ਪਰ ਉਹਦੀ ਸਖ਼ਤੀ ਤੋਂ ਡਰ ਕੇ ਜੱਥੇ ਨਾ ਰੁਕੇ।''

''ਬੀ.ਟੀ. ਨੂੰ ਕਿਸੇ ਚੁੱਕਿਆ ਨਾ?'' ਦੀਪੇ ਦੇ ਅੰਦਰ ਗ਼ੁੱਸਾ ਸੰਭਾਲਣਾ ਔਖਾ ਹੋ ਰਿਹਾ ਸੀ।

''ਪੰਥ ਦਾ ਹੁਕਮ ਸ਼ਾਂਤ ਰਹਿਣ ਦਾ ਸੀ ਨਾ। ਪਰ **ਪਿੱਛੋਂ ਬੱਬਰਾਂ ਨੇ ਹਸਾਬ ਨਬੇੜ ਲਿਆ ਸੀ।** ਅਜੇ ਥੋੜ੍ਹਾ ਈ ਚਿਰ ਹੋਇਆ ਏ। ਰਿਆਸਤ ਪਟਿਆਲਾ ਵਿਚ ਬੀ.ਟੀ. ਆਪਣੀ ਕੋਠੀ ਬਣਾ ਕੇ ਰਹਿੰਦਾ ਸੀ। ਇਕ ਦਿਨ ਬੱਬਰ ਕਰਤਾਰ ਸਿੰਘ, ਕੁੰਢਾ ਸਿੰਘ ਤੇ ਬਚਨ ਸਿੰਘ ਜਾ ਪਹੁੰਚੇ। ਸ਼ੇਰਾਂ ਨੇ ਗੋਲੀਆਂ ਨਾਲ ਬੀ.ਟੀ. ਢੇਰ ਕਰ ਦਿੱਤਾ।'' ਬਾਬੇ ਅਕਾਲੀ ਦੀ ਵਾਜ ਜੋਸ਼ ਨਾਲ ਉੱਚੀ ਹੋ ਗਈ ਸੀ।

**''ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ।''** ਗ੍ਰੰਥੀ ਅਮਰ ਸਿੰਘ ਨੇ ਤਸੱਲੀ ਮਹਿਸੂਸ ਕਰਦਿਆਂ ਕਿਹਾ।

''ਇਨਸਾਨ ਸਮਝਦਾ ਨਹੀਂ, ਨਹੀਂ ਤਾਂ **ਕੀਤੇ ਕਰਮਾਂ ਦਾ ਫਲ ਜ਼ਰੂਰ ਭੁਗਤਣਾ ਪੈਂਦਾ ਏ।''** ਕੋਲੋਂ ਗਹਿਣੇ ਨੇ ਵੀ ਗਰੰਥੀ ਦੇ ਕਥਨ ਦੀ ਪੁਸ਼ਟੀ ਕੀਤੀ।

''ਉਹਨੇ ਅੱਤਿਆਚਾਰ ਵੀ ਬੜਾ ਕੀਤਾ ਸੀ। ਜੇ ਸੋਚੀਏ, ਤਾਂ ਬੀ.ਟੀ. ਨੇ ਸਾਰੀ ਅੰਗਰੇਜ਼ ਕੌਮ ਦਾ ਸਿਰ ਨੀਂਵਾਂ ਕਰ ਦਿੱਤਾ ਸੀ। ਅਤੇ ਸਿੱਖਾਂ ਦੇ ਸ਼ਾਂਤਮਈ ਮੋਰਚੇ ਨੇ ਸਾਰੇ ਦੇਸ਼ ਦੀ ਸ਼ਾਨ ਚਮਕਾ ਦਿੱਤੀ ਸੀ। ਕਾਂਗਰਸ ਨੇ ਸਾਡੇ ਹਕ ਵਿਚ ਮਤੇ ਪਾਸ ਕੀਤੇ। ਮੁਸਲਮਾਨ ਲੀਡਰਾਂ ਨੇ ਹਮਦਰਦੀ ਪ੍ਰਗਟ ਕੀਤੀ। ਮਖ ਉਸ ਵੇਲੇ ਸਾਰੀ ਦੁਨੀਆਂ ਵਿਚ ਸਾਡੀਆਂ ਗੱਲਾਂ ਹੁੰਦੀਆਂ ਸਨ। ਇਕ ਪਾਦਰੀ (ਐਂਡਰਯੂਜ਼) ਨੇ ਪੰਜਾਬ ਦੇ ਗਵਰਨਰ ਸਰ ਐਡਵਰਡ ਮੈਕਲੇਗਨ ਨੂੰ ਲਿਖਿਆ, ਕਿ ਆਪ ਆ ਕੇ ਮੋਰਚੇ ਦੇ ਹਾਲ ਵੇਖੋ। ਗਵਰਨਰ ਨੇ ਆਪ ਆ ਕੇ ਗੁਰੂ ਕੇ ਬਾਗ਼ ਦਾ ਮੋਰਚਾ ਵੇਖਿਆ (13 ਸਤੰਬਰ)। ਉਸ ਦਿਨ ਤੋਂ ਮਾਰ ਕੁਟਾਈ ਬੰਦ ਹੋ ਗਈ। ਫਿਰ ਗਏ ਜੱਥੇ ਨੂੰ ਗ੍ਰਿਫ਼ਤਾਰ ਕਰਕੇ ਸਰਕਾਰ ਨੇ ਕੈਦ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਵੀ ਜ਼ਖ਼ਮ ਕੁਛ ਠੀਕ ਹੋ ਗਏ ਸਨ। ਸੋ ਮੈਂ ਫਿਰ ਜੱਥੇ ਵਿਚ ਤੁਰ ਗਿਆ। ਜਾਂਦਿਆਂ ਡੇਢ-ਡੇਢ ਸਾਲ ਕੈਦ ਸੁਣਾ ਕੇ ਉਹਨਾਂ ਸਾਨੂੰ ਅਟਕ ਜੇਹਲ ਵਿਚ ਭੇਜ ਦਿੱਤਾ। ਸਾਡੇ ਜਾਣ ਤੋਂ ਇਕ ਦਿਨ ਪਿੱਛੋਂ **ਪੰਜਾ ਸਾਹਿਬ ਦਾ ਸ਼ਹੀਦੀ ਸਾਕਾ ਹੋਇਆ ਸੀ।** ਭਈ ਵੇਖੋ, ਕਿੰਨੀ ਕੁਰਬਾਨੀ ਏਂ। ਪੈਨਸ਼ਨੀਆਂ ਦਾ ਜੱਥਾ ਅਟਕ ਜੇਹਲ ਨੂੰ ਜਾ ਰਿਹਾ ਸੀ। ਪੰਜਾ ਸਾਹਿਬ ਦੀ ਸੰਗਤ ਨੇ ਸੁਣਿਆ, ਤਾਂ ਜੱਥੇ ਵਾਸਤੇ ਪਰਸ਼ਾਦ ਪਾਣੀ ਲੈ ਕੇ ਸਟੇਸ਼ਨ 'ਤੇ ਜਾ ਪੁੱਜੇ। ਸਟੇਸ਼ਨ ਮਾਸਟਰ ਨੇ ਜ਼ਰਾ ਹੰਕਾਰੀ ਜੇਹੇ ਢੰਗ ਨਾਲ ਕਿਹਾ ਕਿ ਏਥੇ ਗੱਡੀ ਨਹੀਂ ਖਲੋ ਸਕਦੀ। ਅੱਗੋਂ ਜੱਥੇ ਨੇ ਕਿਹਾ, ਕਿ ਅਸੀਂ ਅਰਦਾਸਾ ਸੋਧ ਕੇ ਆਏ ਹਾਂ, ਸੋ ਗੱਡੀ ਜ਼ਰੂਰ ਖਲੀ ਹੋਵੇਗੀ। ਸੰਗਤਾਂ ਰੇਲ ਦੀ ਪਟੜੀ 'ਤੇ ਲੇਟ ਗਈਆਂ। ਗੱਡੀ ਆਈ ਤੇ ਕਈ ਯੋਧਿਆਂ ਦੀਆਂ ਹੱਡੀਆਂ ਪਸਲੀਆਂ ਚੂਰ ਕਰ ਗਈ। ਦੋ ਸਿੰਘ - ਸ. ਕਰਮ ਸਿੰਘ ਤੇ ਸ. ਪਰਤਾਪ ਸਿੰਘ - ਸ਼ਹੀਦ ਹੋ ਗਏ ਤੇ ਛੇ ਸਿੰਘ ਫਟੜ ਹੋਏ (30 ਅਕਤੂਬਰ)। ਗੱਡੀ ਡੇਢ ਘੰਟਾ ਖਲੋਤੀ ਰਹੀ। ਸੰਗਤਾਂ ਨੇ ਕੈਦੀਆਂ ਨੂੰ ਪਰਸ਼ਾਦ ਪਾਣੀ ਵਰਤਾਇਆ**, ਪਰ ਇਹ ਖ਼ੂਨੀ ਸਾਕਾ ਵੇਖ ਕੇ ਕਿਸੇ ਖਾਣਾ ਕੀ ਸੀ?''**

''ਵਾਹ! ਸ਼ਹੀਦਾਂ ਦੀ ਕੌਮ ਏਂ ਬਾਬਾ ਤੁਹਾਡੀ।'' ਗਹਿਣੇ ਲੁਹਾਰ ਨੇ ਸਤਕਾਰ ਵਜੋਂ ਸਿਰ ਝੁਕਾਅ ਕੇ ਕਿਹਾ।

**''ਸ਼ੇਰਾਂ ਦੀਆਂ ਕੁਰਬਾਨੀਆਂ ਸਾਹਮਣੇ ਸਰਕਾਰ ਦੇ ਥੰਮ੍ਹ ਥਿੜਕ ਗਏ।** ਡਾਂਗਾਂ ਖਾਣ ਵਾਲਿਆਂ ਤੋਂ ਬਿਨਾਂ ਸਾਢੇ ਪੰਜ ਹਜ਼ਾਰ ਤੋਂ ਉਪਰ ਸਿੰਘ ਕੈਦ ਹੋਏ। ਅੰਤ ਸਰਕਾਰ ਨੇ ਪੱਲਾ ਛੁਡਾਉਣ ਵਾਸਤੇ ਲਾਹੌਰ ਦੇ ਸਰ ਗੰਗਾ ਰਾਮ ਦੇ ਨਾਮ ਜ਼ਮੀਨ ਲਿਖ ਕੇ ਓਥੋਂ ਪੁਲਸ ਉਠਾ ਲਈ (17 ਨਵੰਬਰ, 1922)। ਫਿਰ ਸਹਿਜ-ਸਹਿਜ ਕੈਦ ਕੀਤੇ ਸਿੰਘ ਛੱਡਣੇ ਸ਼ੁਰੂ ਕੀਤੇ ਤੇ ਅੰਤ ਪੰਜ ਮਹੀਨਿਆਂ ਵਿਚ ਸਾਰੇ ਰਿਹਾਅ ਕਰ ਦਿੱਤੇ ਗਏ।''

**''ਆਫਰੀਨ ਏਂ ਮਰਦਾਂ ਦੇ।''** ਗਹਿਣੇ ਦੀ ਵਾਜ ਆਈ।

''ਤੇ ਜੈਤੋ ਦਾ ਮੋਰਚਾ? ਕੁਛ ਜੱਥੇ ਆਪਣੇ ਪਿੰਡ ਵਿਚ ਦੀ ਵੀ ਲੰਘੇ ਸਨ।'' ਸਜਣ ਸਿੰਘ ਨੇ ਬਾਕੀ ਕਹਾਣੀ ਸੁਣਨ ਦੀ ਇੱਛਿਆ ਨਾਲ ਕਿਹਾ।

''ਉਹ ਲੱਗਾ ਸੀ ਮਹਾਰਾਜੇ ਨਾਭੇ ਬਦਲੇ। ਨਾਭੇ ਦਾ ਮਹਾਰਾਜਾ ਰਿਪੁਦਮਨ ਸਿੰਘ ਪੰਥ ਨਾਲ ਬੜੀ ਹਮਦਰਦੀ ਰਖਦਾ ਸੀ। ਨਾਭੇ ਪਟਿਆਲੇ ਦੇ ਝਗੜੇ ਦਾ ਬਹਾਨਾ ਬਣਾ ਕੇ ਅੰਗਰੇਜ਼ਾਂ ਨੇ ਉਹਨੂੰ ਗੱਦੀਓਂ ਲਾਹ ਦਿੱਤਾ (9 ਜੁਲਾਈ, 1923)। ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੇ ਇਸ ਗਲ 'ਤੇ ਰੋਸ ਪ੍ਰਗਟ ਕਰਨ ਵਾਸਤੇ ਜੈਤੋ ਵਿਚ ਦੀਵਾਨ ਕੀਤਾ (26-27 ਅਗਸਤ)। ਪੁਲਸ ਨੇ ਦੀਵਾਨ ਦੇ ਵਿਚ ਪਹੁੰਚ ਕੇ ਤਾਬਿਆ ਬੈਠੇ ਸਿੰਘ (ਇੰਦਰ ਸਿੰਘ ਮੌੜ) ਨੂੰ ਗ੍ਰਿਫ਼ਤਾਰ ਕਰ ਲਿਆ। ਸੰਗਤਾਂ ਨੂੰ ਵਧੇਰੇ ਗ਼ੁੱਸਾ ਆ ਗਿਆ। ਮਹਾਰਾਜੇ ਦੇ ਗੱਦੀ ਲਾਹੇ ਜਾਣ ਪਿੱਛੋਂ ਸਰਕਾਰ ਨੇ ਓਥੋਂ ਦਾ ਰਾਜ ਪ੍ਰਬੰਧ ਇਕ ਅੰਗਰੇਜ਼ ਅਫ਼ਸਰ (ਵਿਲਸਨ ਜਾਨਸਟਨ) ਦੇ ਹਥ ਦੇ ਦਿੱਤਾ। ਉਹਦੇ ਹੁਕਮ ਨਾਲ ਪੁਲਸ ਨੇ ਸੰਗਤਾਂ ਨੂੰ ਗੁਰਦੁਆਰਾ ਗੰਗਸਰ ਵਿਚ ਜਾਣ ਔਣ ਤੋਂ ਰੋਕਣਾ ਸ਼ੁਰੂ ਕਰ ਦਿੱਤਾ। **ਸੰਗਤਾਂ ਨੇ ਉਦਮ ਕਰਕੇ** ਗੰਗਸਰ ਵਿਚ ਅਖੰਡ ਪਾਠ ਸ਼ੁਰੂ ਕੀਤਾ। ਪੁਲਸ ਨੇ ਆ ਕੇ ਸਾਰੇ ਪਾਠੀ ਗ੍ਰਿਫ਼ਤਾਰ ਕਰ ਲਏ, ਸਣੇ ਪਾਠ ਕਰਨ ਵਾਲੇ ਦੇ। **ਏਸ ਤਰ੍ਹਾਂ ਅਖੰਡ ਪਾਠ ਖੰਡਨ ਹੋ ਗਿਆ।** ਏਸ ਖ਼ਬਰ ਨੇ ਸਾਰੀ ਕੌਮ ਨੂੰ ਰੋਹ ਵਿਚ ਲੈ ਆਂਦਾ। ਅਗਲੇ ਦਿਨ (15 ਸਤੰਬਰ, 1923) ਤੋਂ ਮੋਰਚਾ ਸ਼ੁਰੂ ਹੋ ਗਿਆ। ਅਕਾਲ ਤਖ਼ਤ ਤੋਂ ਪੰਝੀ-ਪੰਝੀ ਸਿੰਘਾਂ ਦੇ ਜੱਥੇ ਤੁਰਨੇ ਸ਼ੁਰੂ ਹੋ ਗਏ। ਜਥੇ ਜੈਤੋ ਪਹੁੰਚਦੇ, ਤਾਂ ਗੰਗਸਰ ਗੁਰਦੁਆਰੇ ਪਹੁੰਚਣ ਤੋਂ ਪਹਿਲਾਂ ਈ ਗਿਰਫ਼ਤਾਰ ਕਰਕੇ ਕੁਛ ਨਾਭੇ ਦੀ ਬੀੜ ਵਿਚ ਭੇਜ ਦਿੱਤੇ ਜਾਂਦੇ ਤੇ ਕੁਛ ਬਾਵਲ ਕਾਟੀ ਲੈ ਜਾ ਕੇ ਛਡ ਦਿੱਤੇ ਜਾਂਦੇ। ਕੁਛ ਦਿਨਾਂ ਪਿੱਛੋਂ, ਗੁਰੂ ਕੇ ਬਾਗ਼ ਵਾਂਗ, ਮਾਰ ਕੁਟ ਕੇ

ਭੁੱਖਿਆਂ ਤਿਹਾਇਆਂ ਸਿੰਘਾਂ ਨੂੰ ਪੁਲਸ ਬਾਵਲ ਕਾਟੀ ਜਾ ਕੇ ਛਡ ਔਂਦੀ। ਮੋਰਚੇ ਲੱਗੇ ਨੂੰ ਮਹੀਨਾ ਕੁ ਹੋ ਗਿਆ, ਤਾਂ ਸਰਕਾਰ ਨੇ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਨੂੰ ਕਾਨੂੰਨ ਵਰੁੱਧ ਜਮਾਤਾਂ ਕਰਾਰ ਦੇ ਦਿੱਤਾ। (13 ਅਕਤੂਬਰ)। ਕੇਈ ਮੁਖੀ ਲੀਡਰ ਫੜ ਕੇ ਜੇਹਲਾਂ ਵਿਚ ਡਕ ਦਿੱਤੇ ਗਏ। ਸਰਕਾਰ ਦਾ ਖ਼ਿਆਲ ਸੀ ਕਿ **ਲੀਡਰ ਫੜੇ ਜਾਣ ਕਰਕੇ ਮੋਰਚਾ ਮੱਠਾ ਪੈ ਜਾਏਗਾ,** ਪਰ ਉਹ ਤਾਂ ਜੋਸ਼ ਨਾਲ ਸਗੋਂ ਗਰਮ ਹੋ ਗਿਆ। ਜਿਉਂ-ਜਿਉਂ ਪੁਲਸ ਵਧੇਰੇ ਸਖ਼ਤੀ ਕਰਦੀ, **ਤਿਉਂ-ਤਿਉਂ ਸਿੱਖਾਂ ਵਿਚ ਰੋਹ ਵਧਦਾ ਜਾਂਦਾ।** ਆਪਣੀ ਅੱਖੀਂ ਮੋਰਚੇ ਦੇ ਹਾਲ ਵੇਖਣ ਵਾਸਤੇ ਕਾਂਗਰਸ ਦੇ ਵੱਡੇ ਲੀਡਰ ਪੰਡਤ ਜਵਾਹਰ ਲਾਲ ਨਹਿਰੂ ਤੇ ਪ੍ਰੋਫ਼ੈਸਰ ਗਿਡਵਾਨੀ ਜੈਤੋ ਆਏ। ਪੁਲਸ ਨੇ ਉਹਨਾਂ ਨੂੰ ਵੀ ਫੜ ਕੇ ਹਵਾਲਾਟ ਵਿਚ ਡਕ ਦਿੱਤਾ। ਪਿੱਛੋਂ ਝੂਠੀ-ਮੂਠੀ ਦਾ ਮੁਕੱਦਮਾ ਚਲਾ ਕੇ ਉਹਨਾਂ ਨੂੰ ਢਾਈ-ਢਾਈ ਸਾਲ ਦੀ ਸਜ਼ਾ ਸੁਣਾ ਦਿੱਤੀ, ਪਰ ਇਕ ਮਹੀਨੇ ਦੇ ਅੰਦਰ ਹੀ ਉਹਨਾਂ ਦੋਹਾਂ ਨੂੰ ਛਡ ਦਿੱਤਾ ਗਿਆ। **ਮੋਰਚਾ ਆਪਣੀ ਚਾਲੇ ਚਲ ਰਿਹਾ ਸੀ,** ਜਾਂ ਅਗਲਾ ਸਾਲ ਚੜ੍ਹਦਿਆਂ ਭਾਈ ਫੇਰੂ ਵਿਚ ਨਵਾਂ ਮੋਰਚਾ ਲਗ ਗਿਆ (ਜਨਵਰੀ, 1924)। ਓਧਰ ਵੀ ਜੱਥੇ ਜਾਣੇ ਸ਼ੁਰੂ ਹੋ ਗਏ। ਸਿੰਘਾਂ ਨੇ ਸੋਚਿਆ, ਕਿ ਜੈਤੋ ਦਾ ਮੋਰਚਾ ਛੇਤੀ ਫ਼ਤਹਿ ਕਰ ਲੈਣਾ ਚਾਹੀਦਾ ਹੈ। ਸੋ **ਅਕਾਲ ਤਖ਼ਤ ਤੋਂ ਪੰਜ ਸੌ ਦਾ ਸ਼ਹੀਦੀ ਜੱਥਾ ਤੋਰਿਆ ਗਿਆ** (9 ਫਰਵਰੀ, 1924)। ਮੈਨੂੰ ਓਸ ਜੱਥੇ ਵਿਚ ਥਾਂ ਨਾ ਮਿਲੀ। ਜੱਥਾ ਜਾਣਾ ਸੀ ਸਭੋ ਪੰਜ ਸੌ ਸਿੰਘਾਂ ਦਾ ਤੇ ਓਥੇ ਜਾਣ ਦੇ ਚਾਹਵਾਨ ਸਨ ਹਜ਼ਾਰਾਂ ਈਂ। ਮੈਂ ਫਿਰ ਦੂਜੇ ਜੱਥੇ ਵਿਚ ਗਿਆ ਸਾਂ। ਉਹ ਨਜ਼ਾਰਾ ਵੀ ਇਕ ਵੇਖਣ ਵਾਲਾ ਈ ਹੁੰਦਾ ਸੀ। **ਪਿੰਡੋ-ਪਿੰਡ ਪੜਾਅ ਕਰਦਾ ਜੱਥਾ ਪੈਦਲ ਜਾਂਦਾ ਸੀ।** ਅੱਗੇ ਬੈਂਡ ਵਾਜਾ ਹੋਣਾ। ਉਸ ਤੋਂ ਪਿੱਛੇ ਪੰਜ ਸਿੰਘ ਨਸ਼ਾਨ ਸਾਹਿਬ ਵਾਲੇ ਹੋਣੇ। ਫਿਰ ਗੁਰੂ ਮਹਾਰਾਜ ਦੀ ਅਸਵਾਰੀ ਤੇ ਪਿੱਛੇ ਪੰਜ ਸੌ ਦਾ ਜੱਥਾ। ਸਭ ਦੇ ਨੀਲੇ ਦਸਤਾਰੇ ਤੇ ਕੇਸਰੀ ਚੋਲੇ ਉਤੇ ਕਮਰ-ਕਸੇ ਕੀਤੇ ਹੋਏ। ਇਉਂ ਜਾਪਣਾ, **ਜਿਵੇਂ ਗੁਰੂ ਗੋਬਿੰਦ ਸਿੰਘ ਦੀ ਸ਼ਹੀਦੀ ਫ਼ੌਜ ਜਾ ਰਹੀ ਹੋਵੇ।** ਫਿਰ ਉਹਨਾਂ ਮਿੱਠੀ-ਮਿੱਠੀ ਧਾਰਨਾ ਪੜ੍ਹਨੀ, 'ਤੇਰੀ ਆ ਗਈ ਫ਼ੌਜ ਅਕਾਲੀ, ਹੁਣ ਬਹੁੜ ਪੰਥ ਦੇ ਵਾਲੀ।' ਪੰਜ ਸੌ ਦਾ ਜੱਥਾ ਹੋਣਾ, ਤੇ ਹਜ਼ਾਰਾਂ ਸੰਗਤਾਂ ਨਾਲ ਹੋਰ ਰਲ ਪੈਣੀਆ। ਲੋਕਾਂ ਨੇ ਜੋਟੀਆਂ ਨਾਲ ਪੜ੍ਹਨਾ, 'ਹੋ ਜੋ ਸਭ ਅਕਾਲੀ ਹੁਣ ਰੁਤ ਆ ਗਈ ਜੇ।' ਬਸ, ਗੂੰਜਾਂ ਪੈ ਜਾਣੀਆਂ।''

''ਉਹ ਰੁਤ ਸੀ ਵੀ ਅਕਾਲੀ ਬਣਨ ਦੀ ਈ। ਹੁਣ ਤਾਂ...।'' ਦੀਪੇ ਨੇ ਕਹਿੰਦਿਆਂ-ਕਹਿੰਦਿਆਂ ਵਾਕ ਅਧੂਰਾ ਛਡ ਦਿੱਤਾ।

''ਬਾਰ੍ਹਵੇਂ ਦਿਨ ਜੱਥਾ ਜੈਤੋ ਜਾ ਪੁੱਜਾ। ਅੱਗੇ ਸਰਕਾਰ ਨੇ ਪੂਰੀ ਤਿਆਰੀ ਕੀਤੀ ਹੋਈ ਸੀ। ਗੁਰਦੁਆਰਾ ਗੰਗਸਰ ਨੂੰ ਤੇ ਜੈਤੋ ਮੰਡੀ ਨੂੰ ਜਾਣ ਵਾਲੇ ਰਾਹਾਂ 'ਤੇ ਕੰਡਿਆਂ ਵਾਲੀ ਤਾਰ ਲਾਈ ਹੋਈ ਸੀ। **ਕਿੱਲ੍ਹੇ ਉੱਤੇ ਮਸ਼ੀਨਗੰਨਾਂ ਬੀੜੀਆਂ ਹੋਈਆਂ ਸਨ।** ਸਾਰੇ ਪਾਸੀਂ ਪੁਲਸ ਤੇ ਫ਼ੌਜ ਖਲੀ ਸੀ। ਰਿਆਸਤ ਦੇ ਸਾਰੇ ਹੀ ਵੱਡੇ-ਵੱਡੇ ਅਫ਼ਸਰ ਮੌਕਿਆਂ 'ਤੇ ਮੌਜੂਦ ਸਨ। ਜੱਥਾ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦਾ ਗੁਰਦੁਆਰਾ ਟਿੱਬੀ ਸਾਹਿਬ ਨੂੰ ਜਾ ਰਿਹਾ ਸੀ। ਜੱਥੇ ਦੇ ਦੋਹੀਂ ਪਾਸੀਂ ਹਜ਼ਾਰਾਂ ਸੰਗਤਾਂ ਹੋਰ ਵੀ ਜਾ ਰਹੀਆਂ ਸਨ। ਜੱਥਾ ਅਜੇ ਟਿੱਬੀ ਸਾਹਿਬ ਤੋਂ ਡੇਢ ਕੁ ਸੌ ਗਜ਼ ਦੀ ਵਿਥ 'ਤੇ ਸੀ, ਜਾਂ ਇਕ ਅੰਗਰੇਜ਼ ਅਫ਼ਸਰ ਨੇ ਆ ਰਾਹ ਰੋਕਿਆ। ਉਹ ਚੀਕ ਕੇ ਬੋਲਿਆ, 'ਆਗੇ ਮਤ ਜਾਓ। ਨਹੀਂ ਤੋ ਹਮ ਗੋਲੀ ਚਲਾਇਗਾ, ਫ਼ਾਇਰ ਕਰੇਗਾ।' ਜੱਥਾ ਰੁਕਣ ਦੀ ਥਾਂ ਆਪਣੀ ਚਾਲੇ ਚਲਦਾ ਗਿਆ। ਤਾਹੀਏਂ ਖ਼ਬਰ, ਜਾਂ ਤਿੰਨਾਂ ਪਾਸਿਆਂ ਤੋਂ ਤਾੜ-ਤਾੜ ਗੋਲੀ ਚੱਲਣ ਲਗ ਪਈ (21 ਫਰਵਰੀ)। ਗੋਲੀ ਨਾਲ ਫਟੜ ਜਾਂ ਸ਼ਹੀਦ ਹੋਣ ਵਾਲੇ ਡਿਗ ਰਹੇ ਸਨ, ਤੇ ਬਾਕੀ ਜੱਥਾ ਓਸੇ ਤਰ੍ਹਾਂ ਸ਼ਬਦ ਪੜ੍ਹਦਾ ਤੁਰਿਆ ਜਾ ਰਿਹਾ ਸੀ। ਸਿੰਘਾਂ ਦੇ ਕਦਮ ਰੁਕੇ ਨਹੀਂ। ਤਿੰਨ ਵਾਰ ਗੋਲੀ ਚੱਲੀ। ਇਸ ਤਰ੍ਹਾਂ ਗੋਲੀਆਂ ਦੇ ਵਰ੍ਹਦੇ ਮੀਂਹ ਵਿਚ ਜੱਥਾ ਟਿੱਬੀ ਸਾਹਿਬ ਜਾ ਹੀ ਪੁੱਜਾ। ਸਿਰਫ਼ ਜੱਥੇ ਦੇ ਸਿੰਘ ਹੀ ਨਹੀਂ, ਬਹੁਤ ਸਾਰੇ ਸੰਗਤਾਂ ਵਿੱਚੋਂ ਵੀ ਗੋਲੀਆਂ ਨਾਲ ਸ਼ਹੀਦ ਹੋ ਗਏ। ਕਿੰਨੇ ਕੁ ਸ਼ਹੀਦ ਹੋਏ? ਠੀਕ-ਠੀਕ ਕੋਈ ਨਹੀਂ ਜਾਣਦਾ। ਸਰਕਾਰ ਨੇ ਕਿਹਾ ਕਿ ਇੱਕੀ ਸਿੰਘ ਸ਼ਹੀਦ ਹੋਏ ਸਨ, ਤੇ ਤੇਤੀ ਜ਼ਖ਼ਮੀ। ਸ਼੍ਰੋਮਣੀ ਕਮੇਟੀ ਦਾ ਬਿਆਨ ਹੈ, ਕਿ ਸੌ ਸਿੰਘ ਸ਼ਹੀਦ ਹੋਏ ਤੇ ਦੋ ਸੌ ਫਟੜ, ਪਰ ਲੋਕਾਂ ਦਾ ਖ਼ਿਆਲ ਏ ਕਿ ਇਸ ਤੋਂ ਵਧੇਰੇ ਸਿੰਘ ਸ਼ਹੀਦ ਹੋਏ ਸਨ। ਸ਼ਹੀਦ ਹੋਣ ਵਾਲਿਆਂ ਦੀਆਂ ਕੁਛ ਲੋਥਾਂ ਜੱਥਾ ਨਾਲ ਚੁਕ ਕੇ ਟਿੱਬੀ ਸਾਹਿਬ ਲੈ ਗਿਆ ਸੀ। ਬਾਕੀ ਸਰਕਾਰ ਨੇ ਗੁੰਮ ਕਰ ਦਿੱਤੀਆਂ। ਜੱਥੇ ਦੇ ਬਚੇ ਸਿੰਘ ਗ੍ਰਿਫ਼ਤਾਰ ਕਰਕੇ ਬਾਵਲ ਕਿਲ੍ਹੇ ਵਿਚ ਭੇਜ ਦਿੱਤੇ ਗਏ। **ਏਸ ਖ਼ੂਨੀ ਕਾਰੇ ਨੇ ਸਾਰੇ ਦੇਸ਼ ਵਿਚ ਹਲਚਲ ਮਚਾ ਦਿੱਤੀ।** ਕਾਂਗਰਸ ਤੇ ਹੋਰ ਜੱਥੇਬੰਦੀਆਂ ਵੱਲੋਂ ਸੁਨੇਹੇ ਪੁੱਜੇ ਕਿ ਉਹ ਹਰ ਤਰ੍ਹਾਂ ਸਿੱਖਾਂ ਦੀ ਸਹਾਇਤਾ ਕਰਨ ਵਾਸਤੇ ਤਿਆਰ ਹਨ। ਪੰਥ ਆਗਿਆ ਦੇਵੇ, ਤਾਂ ਉਹ ਆਪਣੇ ਵੱਲੋਂ ਜੱਥੇ ਭੇਜਣਾ ਚੌਹੰਦੇ ਹਨ। ਪਰ ਜੱਥਿਆਂ ਨਾਲ ਜਾਣ

ਵਾਲਿਆਂ ਨੂੰ ਤਾਂ ਪਹਿਲਾਂ ਈ ਵਾਰੀ ਨਹੀਂ ਸੀ ਔਂਦੀ। ਮੈਂ ਵੀ ਬੜਾ ਹਠ ਕਰ ਕੇ ਗਿਆ ਸਾਂ। ਨਹੀਂ ਤਾਂ ਆਹੰਦੇ ਸੀ, ਤੂੰ ਅੱਗੇ ਗੁਰੂ ਕੇ ਬਾਗ਼ ਦੋਦ ਵਾਰ ਜਾ ਚੁੱਕਾ ਏਂ। ਮੈਂ ਆਖਿਆ, 'ਉਇ, ਮੈਂ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਸਾਥੀ, ਗ਼ਦਰ ਪਾਰਟੀ ਵਿਚ ਕੈਦ ਕਟਣ ਵਾਲਾ ਬੰਦਾ, ਤੇ ਮੇਰੇ ਨਾਲੋਂ ਵਧੇਰੇ ਹਕ ਕੀਹਦਾ ਬਣਦਾ ਏ? ਖ਼ੈਰ, ਪਹਿਲੇ ਜੱਥੇ 'ਤੇ ਗੋਲੀ ਚਲਣ ਤੋਂ ਇਕ ਹਫ਼ਤਾ ਪਿੱਛੋਂ (28 ਫਰਵਰੀ ਨੂੰ) ਅਕਾਲ ਤਖ਼ਤ ਤੋਂ ਪੰਜ ਸੌ ਦਾ ਦੂਸਰਾ ਜੱਥਾ ਤੁਰ ਪਿਆ।''

''ਵਾਹ, ਉਇ ਸੂਰਮਿਓਂ।'' ਦੋ ਤਿੰਨ ਵਾਜਾਂ ਕੱਠੀਆਂ ਆਈਆਂ।

''ਉਸ ਵੇਲੇ ਜਿੰਨਾ ਜੋਸ਼ ਸੀ ਸੰਗਤਾਂ ਵਿਚ? ਪੁੱਛੋ ਕੁਛ ਨਾ। ਸਾਰੇ ਲੋਕਾਂ ਨੂੰ ਯਕੀਨ ਸੀ ਕਿ ਦੂਸਰੇ ਜੱਥੇ ਉੱਤੇ ਵੀ ਗੋਲੀ ਚੱਲਗੀ। ਸਾਰਾ ਜੱਥਾ ਨਹੀਂ, ਤਾਂ ਬਹੁਤ ਸਾਰੇ ਭਾਗਾਂ ਵਾਲੇ ਸ਼ਹੀਦ ਹੋਣਗੇ। ਇਸ ਵਾਸਤੇ ਹਰ ਕੋਈ ਚੌਹੰਦਾ ਸੀ ਕਿ ਉਹਦਾ ਵੀ ਸ਼ਹੀਦਾਂ ਵਿਚ ਨਾਂ ਹੋ ਜਾਵੇ। ਤੇ **ਧਰਮ ਬਦਲੇ ਸ਼ਹੀਦ ਹੋਣ ਨਾਲੋਂ ਹੋਰ ਚੰਗਾ ਕੰਮ ਹੋ ਵੀ ਕੀ ਸਕਦਾ ਏ?** ਸਾਡੇ ਨਾਲ ਇਕ ਭਾਈ ਹਰਨਾਮ ਸਿੰਘ ਸੀ। ਉਹਦੇ ਭਰਾਵਾਂ ਨੇ ਪੰਜ ਸੌ ਰੁਪਏ ਭੇਟਾ ਕਰਦਿਆਂ ਬੇਨਤੀ ਕੀਤੀ, 'ਜੇ ਸਾਡਾ ਭਰਾ ਜੈਤੋ ਵਿਚ ਸ਼ਹੀਦ ਹੋ ਜਾਵੇ, ਤਾਂ ਅਸੀਂ ਇਹਦੇ ਹਿੱਸੇ ਦੀ ਸਾਰੀ ਜ਼ਮੀਨ ਜਾਇਦਾਦ ਵੀ ਸ਼੍ਰੋਮਣੀ ਕਮੇਟੀ ਨੂੰ ਦੇ ਦਿਆਂਗੇ। ਤੇ ਆਪ ਅਸੀਂ ਤੀਸਰੇ ਸ਼ਹੀਦੀ ਜੱਥੇ ਵਿਚ ਜਾਵਾਂਗੇ।' ਸੋ ਐਸ ਤਰ੍ਹਾਂ....।''

''ਸੁਬਹਾਨ ਅੱਲਾ!'' ਗਹਿਣਾ ਲੁਹਾਰ ਵਿੱਚੋਂ ਹੀ ਬੋਲ ਉੱਠਿਆ।

''ਅਕਾਲ ਤਖ਼ਤੋਂ ਜੱਥੇ ਦੇ ਤੁਰਨ ਲੱਗਿਆਂ ਇਕ ਸਿੰਘ ਨੇ ਕਵਿਤਾ ਪੜ੍ਹੀ:

''ਕਲਗੀ ਵਾਲਿਆ ਜੀ, ਤੇਰਾ ਨਾਮ ਲੈ ਕੇ
ਅਸੀਂ ਨਿਕਲ ਆਏ ਹਾਂ ਮੈਦਾਨ ਅੰਦਰ।
ਅੰਗ-ਸੰਗ ਹੋ ਕਰੀਂ ਸਹਾਇਤਾ ਤੂੰ
ਆਪਣੇ ਬੱਚਿਆਂ ਦੀ ਇਮਤਿਹਾਨ ਅੰਦਰ।
**ਸਾਰੇ ਮਰ ਮਿਟੀਏ,**
**ਭਾਵੇ ਰਹੇ ਕੋਈ ਨਾ**
**ਨਾਮ ਲੈਣ ਜੋਗਾ ਵੀ ਜਹਾਨ ਅੰਦਰ।**
ਫ਼ਰਕ ਵਾਲ ਜਿੰਨਾ ਪਰ ਨਾ ਔਣ ਦੇਈਏ
ਸੱਚੇ ਸਾਹਿਬਾ! ਸਿੱਖੀ ਦੀ ਸ਼ਾਨ ਅੰਦਰ।''

''ਬਾਬਾ 'ਕਾਲੀਆ! ਕਿਤੇ ਅਸੀਂ ਵੀ ਓਦੋਂ ਗਭਰੂ ਹੁੰਦੇ ਤਾਂ।'' ਦੀਪੇ ਨੇ ਅੰਗੜਾਈ ਲੈਂਦਿਆਂ ਕਿਹਾ। ਉਹਦੇ ਅੰਦਰ ਹਸਰਤ ਸੀ ਕਿ ਉਹ ਉਮਰੋਂ

ਛੋਟਾ ਹੋਣ ਕਰਕੇ ਓਦੋਂ ਕਿਸੇ ਮੋਰਚੇ ਵਿਚ ਨਹੀਂ ਜਾ ਸਕਿਆ।

''ਬੱਚੂ! ਸਾਰਿਆਂ ਦੇ ਅੰਦਰ ਓਦੋਂ ਏਹਾ ਜੋਸ਼ ਸੀ, ਸਗੋਂ ਇਸ ਤੋਂ ਵੀ ਵਧੇਰੇ ਤੇ ਜੋਸ਼ ਤੋਂ ਬਿਨਾਂ ਕੁਰਬਾਨੀ ਹੁੰਦੀ ਵੀ ਕਦੋਂ ਏਂ? ਹਜ਼ਾਰਾਂ ਦੀ ਗਿਣਤੀ ਵਿਚ ਸੀ ਸੰਗਤ ਉਸ ਵੇਲੇ। ਸਭ ਦੀਆਂ ਅੱਖਾਂ ਵਿੱਚੋਂ ਪਾਣੀ ਵਗ ਰਿਹਾ ਸੀ। ਹਰ ਕੋਈ ਚੌਹੰਦਾ ਸੀ, ਕਿ ਜਾਣ ਵਾਲਿਆਂ ਦੀ ਥਾਂ ਉਹ, ਅੱਗੇ ਹੋ ਕੇ ਗੋਲੀ ਸਾਹਮਣੇ ਛਾਤੀ ਡਾਹਵੇ। ਉਸ ਵੇਲੇ ਲੀਡਰ ਹੁਕਮ ਦੇਂਦੇ, ਤਾਂ ਸਾਰਾ ਦੇਸ਼ ਈ ਤੁਰ ਪੈਂਦਾ। ਇਕ ਉਦਾਸੀ ਸਾਧੂ ਵੀ ਸਾਡੇ ਨਾਲ ਸੀ। ਉਹਨੇ ਆਪਣੀ ਸਾਰੀ ਪੂੰਜੀ ਪੰਥ ਦੇ ਹਵਾਲੇ ਕਰ ਦਿੱਤੀ, ਤੇ ਆਪ ਜੱਥੇ ਵਿਚ ਤੁਰ ਪਿਆ। ਇਕ ਸਿੰਘ ਨੇ ਸੰਗਤ ਵਿਚ ਖੜ੍ਹੇ ਹੋ ਕੇ ਕਿਹਾ,'ਖ਼ਾਲਸਾ ਜੀ! ਮੇਰੇ ਦੋ ਪੁੱਤਰ ਸਨ। ਇਕ ਪਹਿਲੇ ਜੱਥੇ ਵਿਚ ਸ਼ਹੀਦ ਹੋ ਗਿਆ ਹੈ। ਦੂਸਰੇ ਨੂੰ ਮੈਂ ਏਸ ਜੱਥੇ ਵਿਚ ਭੇਜ ਰਿਹਾ ਹਾਂ। ਇਹਦੇ ਸ਼ਹੀਦ ਹੋਣ ਪਿੱਛੋਂ, ਅਗਲੇ ਜੱਥੇ ਵਿਚ ਮੈਂ ਚੱਲਾਂਗਾ। ਉਸ ਤੋਂ ਪਿੱਛੋਂ ਇਕ ਜੁਆਨ ਬੀਬੀ ਉਠੀ। ਉਹਦੇ ਹੱਥਾਂ ਵਿਚ ਫੁੱਲਾਂ ਦਾ ਹਾਰ ਸੀ। ਉਹਦਾ ਪਤੀ ਸਾਡੇ ਨਾਲ ਜੱਥੇ ਵਿਚ ਜਾ ਰਿਹਾ ਸੀ। ਉਸ ਬੀਬੀ ਨੇ ਪਤੀ ਦੇ ਗਲ ਵਿਚ ਹਾਰ ਪਾ ਕੇ ਚਰਨਾਂ 'ਤੇ ਮੱਥਾ ਟੇਕਦਿਆਂ ਕਿਹਾ, 'ਤੁਸਾਂ ਹੌਂਸਲੇ ਨਾਲ ਜਾਣਾ। **ਵੇਖਣਾ, ਕਿਤੇ ਮਨ ਨਾ ਡੁਲੌਣਾ।'** ਵੇਖਣ ਸੁਣਨ ਵਾਲੇ ਰੋ ਰਹੇ ਸਨ, ਪਰ ਉਹ...।''

''ਧੰਨ ਜਿਗਰਾ ਏ।'' ਸਜਣ ਸਿੰਘ ਨੇ ਅੱਖਾਂ ਪੂੰਝਦਿਆਂ ਕਿਹਾ।

ਉਸ ਵੇਲੇ ਹੋਰ ਵੀ ਕੇਈ ਸੁਣਨ ਵਾਲੇ ਅੱਖਾਂ ਪੂੰਝ ਰਹੇ ਸਨ।

''ਪੁਤ ਸਜਣ ਸਿੰਹਾਂ! ਉਸ ਵੇਲੇ ਮੇਰੇ ਦਿਲ ਵਿਚ ਆਈ, ਕਿਤੇ....''

ਬਾਬੇ ਅਕਾਲੀ ਦਾ ਦਿਲ ਭਰ ਆਇਆ ਤੇ ਉਹਨੇ ਚੁਪ ਕਰਕੇ ਅੱਖਾਂ ਬੰਦ ਕਰ ਲਈਆਂ। ਉਸ ਵੇਲੇ ਉਹ ਅੰਦਰ ਵਸਦੀ ਖੇਮ ਕੌਰ ਨਾਲ ਗੱਲੀਂ ਰੁਝ ਗਿਆ ਸੀ। 'ਖੇਮ ਕੁਰੇ! ਕਿਤੇ....ਕਿਤੇ....ਤੂੰ ਵੀ ਕੋਲ ਹੁੰਦੀਓਂ, ਤਾਂ ਉਸ ਬੀਬੀ ਵਾਂਗ...। ਫਿਰ ਮੈਨੂੰ ਕਿੰਨੀ ਖ਼ੁਸ਼ੀ ਹੁੰਦੀ। ਮੇਰਾ ਸਿਰ ਕਿੰਨਾ ਉੱਚਾ ਹੁੰਦਾ। ਪਰ...ਪਰ...ਹੁਣ ਵੀ ਮੇਰਾ ਸਿਰ ਉੱਚਾ ਏ। ਹੁਣ ਵੀ ਮੈਂ ਤੇਰੇ 'ਤੇ ਖ਼ੁਸ਼ ਆਂ। ਤੂੰ ਸ਼ਹੀਦ ਹੈਂ। ਮੇਰੇ ਪਿਆਰ ਬਦਲੇ ਸ਼ਹੀਦ ਹੋਈ ਹੈਂ।'

ਸਰੋਤਿਆਂ ਦੀਆਂ ਅੱਖਾਂ ਬਾਬੇ ਅਕਾਲੀ ਉੱਤੇ ਟਿਕੀਆਂ ਹੋਈਆਂ ਸਨ। ਬਹੁਤੇ ਮਹਿਸੂਸ ਕਰ ਰਹੇ ਸਨ ਕਿ ਉਸ ਵੇਲੇ ਉਸ ਬੁੱਢੇ ਦੇਸ਼-ਭਗਤ ਦੇ ਅੰਦਰ ਕੀ ਬੀਤ ਰਹੀ ਸੀ?

''ਓਸੇ ਵੇਲੇ ਮਹਾਤਮਾ ਗਾਂਧੀ ਦੀ ਤਾਰ ਆ ਗਈ।'' ਬਾਬੇ ਅਕਾਲੀ ਨੇ

ਆਪਣੇ ਆਪ 'ਤੇ ਕਾਬੂ ਪਾ ਕੇ ਫਿਰ ਗਲ ਸ਼ੁਰੂ ਕਰ ਦਿੱਤੀ, ''ਤਾਰ ਦਾ ਮਤਲਬ ਸੀ ਕਿ ਪਹਿਲੇ ਜੱਥੇ ਵਾਂਗ ਇਸ ਉਤੇ ਵੀ ਗੋਲੀ ਚਲਣ ਦਾ ਡਰ ਹੈ, ਸੋ ਜੱਥਾ ਨਾ ਭੇਜਿਆ ਜਾਵੇ। ਕੁਛ ਲੀਡਰਾਂ ਦੀ ਵੀ ਇਹ ਸਲਾਹ ਬਣ ਗਈ ਸੀ। ਉਹਨਾਂ ਸਾਨੂੰ ਰੁਕ ਜਾਣ ਵਾਸਤੇ ਕਿਹਾ, **ਪਰ ਅਸਾਂ ਅੱਗੋਂ ਠੋਕ ਕੇ ਜਵਾਬ ਦਿੱਤਾ।** ਅਸਾਂ ਕਿਹਾ, **'ਅਰਦਾਸਾ ਸੋਧਿਆ ਜਾ ਚੁੱਕਾ ਏ।** ਹੁਣ ਅਸੀਂ ਨਹੀਂ ਰੁਕ ਸਕਦੇ।' ਜੱਥਾ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡਦਾ ਤੁਰ ਪਿਆ। ਪਹਿਲਾ ਪੜਾਅ ਅਸਾਂ ਬਹੋੜੂ ਕੀਤਾ। ਫਿਰ ਝਬਾਲ, ਸੁਰ ਸਿੰਘ, ਦਿਆਲਪੁਰਾ, ਮੱਖੀ-ਮੱਖੀ ਦਾ ਨਾਂ ਬਦਲ ਕੇ ਅਸਾਂ ਮਰਗਿੰਦਪੁਰਾ ਰਖ ਦਿੱਤਾ- ਤੇ ਅਗ੍ਹਾਂ ਸਭਰਾਵਾਂ ਦੇ ਪਤਣ ਤੋਂ ਦਰਿਆ ਪਾਰ ਕਰਕੇ, ਕੋਟ ਈਸੇ ਖ਼ਾਂ, ਮੋਗਾ, ਕੋਟ ਕਪੂਰਾ ਰਾਹੀਂ ਹੁੰਦਾ ਹੋਇਆ ਜੱਥਾ ਜੈਤੋ ਜਾ ਪੁੱਜਾ। ਏਸ ਜੱਥੇ ਵਾਰੇ ਸਾਰੇ ਦੇਸ ਵਿਚ ਹਲਚਲ ਮੱਚੀ ਹੋਈ ਸੀ। ਅਸੀਂ ਵੀ ਸਮਝਦੇ ਸਾਂ ਕਿ ਸਾਡੇ 'ਤੇ ਗੋਲੀ ਜ਼ਰੂਰ ਚੱਲੇਗੀ। ਸਰਕਾਰ ਵੀ ਘਬਰਾ ਰਹੀ ਸੀ। ਪੰਜਾਬ ਦੇ ਨਵੇਂ ਗਵਰਨਰ ਸਰ ਮੈਲਕਮ ਹੇਲੀ ਨੇ ਅਸੈਂਬਲੀ ਵਿਚ ਐਲਾਨ ਕੀਤਾ, ਕਿ ਅਸੈਂਬਲੀ ਤੇ ਕੌਂਸਲ ਦੇ ਮੈਂਬਰ ਜਾ ਕੇ ਜੱਥੇ ਨੂੰ ਸਮਝਾ ਬੁਝਾ ਕੇ ਰੋਕਣ, ਤੇ ਸਰਕਾਰੀ ਸਿਖ ਅਖੰਡ ਪਾਠ ਕਰ ਲੈਣ। ਫਿਰ ਸਰਕਾਰ ਪਾਬੰਦੀ ਹਟਾ ਲਵੇਗੀ। ਨਾਭੇ ਦੇ ਅੰਗਰੇਜ਼ ਅਫ਼ਸਰ ਵਿਲਸਨ ਨੇ ਵੀ ਐਲਾਨ ਕੀਤਾ ਕਿ ਜੱਥੇ ਦੇ ਪੰਜਾਹ-ਪੰਜਾਹ ਸਿਖ ਜਾ ਕੇ ਪਾਠ ਕਰ ਸਕਦੇ ਹਨ। ਪਰ ਸਿਖ ਕਿਸੇ ਕਿਸਮ ਦੀ ਕੋਈ ਸ਼ਰਤ ਵੀ ਮੰਨਣ ਨੂੰ ਤਿਆਰ ਨਹੀਂ ਸਨ। ਉਸ ਵੇਲੇ ਮਦਨ ਮੋਹਨ ਮਾਲਵੀਆ ਤੇ ਕੁਛ ਹੋਰ ਪਤਵੰਤੇ ਸਜਣ ਜੈਤੋ ਪੁੱਜੇ ਹੋਏ ਸਨ। ਉਹਨਾਂ ਦੋਹਾਂ ਧਿਰਾਂ ਵਿਚ ਸਮਝੌਤਾ ਕਰੌਣ ਦਾ ਬੜਾ ਚਾਰਾ ਕੀਤਾ। ਸਾਨੂੰ ਪਿੱਛੋਂ ਪਤਾ ਲੱਗਾ ਕਿ ਸਰਕਾਰ ਸਭ ਕੁਛ ਮੰਨਦੀ ਵੀ ਸੀ, ਤੇ ਆਪਣਾ ਵਕਾਰ ਵੀ ਕਾਇਮ ਰਖਣਾ ਚਾਹੁੰਦੀ ਸੀ। ਉਸ ਵੇਲੇ ਸਾਨੂੰ ਏਹਾ ਯਕੀਨ ਸੀ ਕਿ ਗੋਲੀ ਜ਼ਰੂਰ ਚੱਲੇਗੀ। ਚੌਦਾਂ ਮਾਰਚ ਨੂੰ ਜੱਥਾ ਜੈਤੋ ਜਾ ਪੁੱਜਾ। ਚਾਰ ਚੁਫੇਰੇ ਪੁਲਸ ਤੇ ਫ਼ੌਜ ਬੰਦੂਕਾਂ ਤੇ ਮਸ਼ੀਨ ਗੰਨਾਂ ਤਾਣੀ ਖਲੀ ਸੀ। ਅਸੀਂ 'ਸਤਿਨਾਮ ਵਾਹਿਗੁਰੂ' ਜਪਦੇ ਤੁਰੇ ਜਾ ਰਹੇ ਸਾਂ। ਜੱਥਾ ਗੰਗਸਰ ਤੋਂ ਡੇਢ ਕੁ ਸੌ ਗਜ਼ ਦੀ ਵਿਥ 'ਤੇ ਜਾ ਪੁੱਜਾ। ਸਮਝੋ ਓਸੇ ਥਾਂ 'ਤੇ, ਜਿੱਥੇ ਪਹਿਲੇ ਜੱਥੇ ਉੱਤੇ ਗੋਲੀ ਚਲੀ ਸੀ। ਵਿਲਸਨ ਨੇ ਆਪ ਆ ਕੇ ਸਾਨੂੰ ਰੁਕ ਜਾਣ ਦਾ ਹੁਕਮ ਦਿੱਤਾ। ਅਸੀਂ ਉਹਦੀ ਗਲ ਦਾ ਉਤਰ ਦੇਣ ਦੀ ਥਾਂ ਆਪਣੀ ਚਾਲੇ ਤੁਰੇ ਗਏ। ਉਸ ਵੇਲੇ ਮਾਲਵੀਆ ਜੀ ਤੇ ਉਹਨਾਂ ਦੇ ਸਾਥੀ ਵੀ ਵਿਲਸਨ ਦੇ

ਕੋਲ ਖਲੇ ਸਨ। ਮਾਲਵੀਆਂ ਨੇ ਬੜੇ ਰੁਹਬ ਨਾਲ ਕਿਹਾ, 'ਮਿਸਟਰ ਵਿਲਸਨ! ਵੇਖ ਲਵੋ, ਜੱਥੇ ਕੋਲ ਹਥਿਆਰ ਕੋਈ ਨਹੀਂ। ਤੁਸੀਂ ਨਿਹੱਥੇ ਸ਼ਾਂਤਮਈ ਸਿੱਖਾਂ ਉੱਤੇ ਗੋਲੀ ਨਹੀਂ ਚਲਾ ਸਕਦੇ।' ਅੱਧਾ ਮਿੰਟ ਚੁਪ ਰਹਿਣ ਪਿੱਛੋਂ ਵਿਲਸਨ ਨੇ ਜੱਥੇ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦੇ ਦਿੱਤਾ। ਬਸ ਸਾਨੂੰ ਗ੍ਰਿਫ਼ਤਾਰ ਕਰ ਕੇ ਨਾਭੇ ਜੇਹਲ ਵਿਚ ਭੇਜ ਦਿੱਤਾ ਗਿਆ। ਜੇਹਲ ਵਿਚ ਅਕਾਲੀਆਂ ਉੱਤੇ ਜਿੰਨੀਆਂ ਸਖ਼ਤੀਆਂ ਕੀਤੀਆਂ ਗਈਆਂ, ਉਹਨਾਂ ਬਾਰੇ **ਜਾਂ ਅਸੀਂ ਜਾਣਦੇ ਆਂ, ਜਾਂ ਪਰਮਾਤਮਾ। ਬਸ, ਪੁੱਛੋ ਈ ਕੁਛ ਨਾ।** ਪਰ ਜਿਨ੍ਹਾਂ ਸਿਰ ਤਲੀ 'ਤੇ ਰਖੇ ਹੋਣ, ਉਹ ਕਦੇ ਸਖ਼ਤੀਆਂ ਤੋਂ ਵੀ ਡਰੇ ਨੇ? ਦੂਸਰੇ ਪਿੱਛੋਂ ਤੀਸਰਾ, ਤੇ ਤੀਸਰੇ ਪਿੱਛੋਂ ਚੌਥਾ ਸ਼ਹੀਦੀ ਜੱਥੇ ਚਲੇ ਹੀ ਆਏ। ਸੋਲਾਂ-ਸਤਾਰਾਂ ਸ਼ਹੀਦੀ ਜੱਥੇ ਤੁਰੇ। ਪੰਝੀਆਂ-ਪੰਝੀਆਂ ਦੇ ਜੱਥੇ ਇਸ ਤੋਂ ਵੱਖਰੇ ਸਨ। ਹੋਰ ਕਿਸੇ ਜੱਥੇ 'ਤੇ ਗੋਲੀ ਤਾਂ ਨਾ ਚੱਲੀ, ਪਰ ਗ੍ਰਿਫ਼ਤਾਰੀਆਂ ਤੇ ਮਾਰ ਕੁਟਾਈ ਹੁੰਦੀ ਰਹੀ। ਅੰਤ ਮਗਰਲੇ ਕੁਛ ਜੱਥੇ ਅਜੇ ਰਾਹ ਵਿਚ ਹੀ ਸਨ, ਜਾਂ ਮੋਰਚਾ ਫ਼ਤਹਿ ਹੋ ਗਿਆ। ਸਰਕਾਰ ਸਭ ਪਾਬੰਦੀਆਂ ਹਟਾ ਕੇ, ਫ਼ੌਜ ਤੇ ਪੁਲਸ ਲੈ ਕੇ ਚਲੀ ਗਈ। ਅੰਮ੍ਰਿਤਸਰੋਂ ਸਪੈਸ਼ਲ ਜੱਥਾ ਗੱਡੀ ਰਾਹੀਂ ਜੈਤੋ ਪੁੱਜਾ। ਉਹਨੇ ਜਾ ਕੇ ਅਖੰਡ ਪਾਠ ਰਖ ਦਿੱਤਾ। ਉਸ ਤੋਂ ਇਕ ਹਫ਼ਤਾ ਪਿੱਛੋਂ ਗਵਰਨਰ ਨੇ ਗੁਰਦੁਆਰਾ ਐਕਟ ਪ੍ਰਵਾਨ ਕਰ ਲਿਆ (28 ਜੁਲਾਈ, 1925), ਜਿਸ ਰਾਹੀਂ ਸਾਰੇ ਗੁਰਦੁਆਰਿਆਂ ਉੱਤੇ ਪੰਥ ਦਾ ਹਕ ਮੰਨ ਲਿਆ ਗਿਆ। ਸਹਿਜ-ਸਹਿਜ ਸਾਰੇ ਅਕਾਲੀ ਕੈਦੀ ਰਿਹਾ ਕਰ ਦਿੱਤੇ ਗਏ। ਏਸ ਤਰ੍ਹਾਂ ਗੁਰਦੁਆਰਾ ਲਹਿਰ ਸਮਾਪਤ ਹੋ ਗਈ। ਏਨੀਆਂ ਕੁਰਬਾਨੀਆਂ ਕਰਕੇ ਸਿੰਘਾਂ ਨੇ ਗੁਰਦੁਆਰਾ ਐਕਟ ਲਿਆ, ਜੀਹਦੇ ਕਾਰਨ ਸਿੱਖਾਂ ਵਿਚ ਸਦਾ ਵਾਸਤੇ ਫੁਟ ਪੈ ਗਈ।''

''ਵਾਹ, ਬਾਬਾ 'ਕਾਲੀਆ! ਖ਼ੁਸ਼ ਕੀਤਾ ਈ।'' ਮਿਲਖਾ ਸਿੰਘ ਨੇ ਜ਼ਰਾ ਕੁ ਪਾਸਾ ਪਰਤਦਿਆਂ ਕਿਹਾ।

''ਮਖ, ਲੰਬਰਦਾਰ ਦਾ ਮਰਨਾ ਸੁਆਰ ਦਿੱਤਾ ਸੁ ਕਿ!'' ਦੀਪੇ ਦੀ ਗਲ ਸੁਣ ਕੇ ਬਹੁਤਿਆਂ ਦਾ ਧਿਆਨ ਬਲਦੀ ਚਿਖਾ ਵਲ ਚਲਾ ਗਿਆ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੩੫

ਸ਼ਹੀਦੀ ਜੱਥਾ
šahīdī jatthā

ਨਵੇਂ ਸਿਰਿਓਂ ਗਲ ਸ਼ੁਰੂ ਕੀਤੀ
nawẽ siriõ gal šurū kītī

ਸਭ ਦੇ ਦਿਲਾਂ ਵਿਚ ਇਕ ਜਵਾਲਾ ਭੜਕ ਉੱਠੀ

sáb de dilā̃ wič ik jwālā pàṛk uṭṭhī

ਕਾਲੀ ਪਗ ਬੰਨ੍ਹਣ ਦੇ ਦੋਸ਼ ਵਿਚ
kālī pag bánaṇ de doš wič

ਉਹ ਵੀ ਭਾਈ ਫੇਰੂ ਦੇ ਮੋਰਚੇ ਵਿਚ ਕੁਛ ਚਿਰ ਕੈਦ ਕਟ ਆਇਆ ਸੀ
ó wī pàī pherū de morče wič kuč čir kɛd kaṭ āiā sī

ਐਵੇਂ ਲਤ ਡਾਹ ਖਲੋਂਦੇ ਸਨ ਨਾਂ
ɛwẽ lat ḍá khlõde san nā̃

ਤੇ ਅੰਤ ਸਰਕਾਰ ਨੇ ਪੂਰੀ ਤਰ੍ਹਾਂ ਦਘਲ ਹੋ ਕੇ ਇਸ ਲਹਿਰ ਵਿਚ ਹਾਰ ਮੰਨੀ
te ãt sarkār ne pūrī tárā̃ dágal ho ke is lɛ́r wič hār mãnī

ਓਥੋਂ ਈ ਮੋਰਚਾ ਲਗ ਗਿਆ
othõ ī morčā lag giā

ਤੁਸੀਂ ਕੀ ਲੱਗਦੇ ਓ ਚਾਬੀਆਂ ਦੇ
tusī̃ kī lagde o čābīā̃ de

ਹੋਰ ਲੀਡਰ ਗ੍ਰਿਫ਼ਤਾਰ ਹੋਣ ਵਾਸਤੇ ਮੈਦਾਨ ਵਿਚ ਆ ਗਏ
hor līḍar giraftār hoṇ wāste mɛdān wič ā gae

ਸੱਜੇ ਹਥ ਨਾਲ ਚਾਬੀਆਂ ਰਖ ਐਥੇ, ਸਾਡਾ ਕੌਣ ਏਂ ਹਕ ਦਬੌਣ ਵਾਲਾ
sajje hath nāl čābīā̃ rakh ɛthe sāḍā kɔṇ ẽ hak dabɔṇ wālā

ਫੇਰ ਲੱਗਾ ਗੁਰੂ ਕੇ ਬਾਗ਼ ਦਾ ਮੋਰਚਾ
pher laggā gurū ke bāg dā morčā

ਨੀਲੀ ਪਗ ਦਾ ਢਿੱਲਾ ਹੋ ਰਿਹਾ ਪੇਚ ਸੁਆਰਦਿਆਂ ਕਿਹਾ
nīlī pag dā ṭìllā ho riá peč suārdiā̃ kiá

ਅਕਾਲੀਆਂ ਨੇ ਮੱਲੋ-ਮੱਲੀ ਮੇਰੀ ਜ਼ਮੀਨ ’ਤੇ ਕਬਜ਼ਾ ਕਰ ਲਿਆ ਏ
akālīā̃ ne mallo mallī merī zamīn te qabzā kar liā e

ਓਥੇ ਅੱਠੇ ਪਹਿਰ ਲੰਗਰ ਚਲਦਾ ਰਹਿੰਦਾ ਸੀ
othe aṭṭhe pɛ́r lãgar čaldā rɛ́dā sī

ਅੰਮ੍ਰਿਤਸਰੋਂ ਜੱਥੇ ਜਾਣ ਲਗ ਪਏ
ãmritsarõ jatthe jāṇ lag pae

ਜਿਹੜੇ ਚਰਖੜੀਆਂ ਤੇ ਆਰਿਆਂ ਤੋਂ ਨਹੀਂ ਡਰੇ
jéṛe čarkhaṛīā̃ te āriā̃ tõ naī̃́ ḍare

ਜਿੰਨ੍ਹਾਂ ਹਸ-ਹਸ ਕੇ ਖੋਪਰੀਆਂ ਲੁਹਾ ਲਈਆਂ ਤੇ ਬੰਦ-ਬੰਦ ਕਟਵਾ ਲਏ
jĩnā̃́ has has ke khoparīā̃ luá laīā̃ te bãd-bãd kaṭwā lae

ਪਾਗ਼ਲ ਹੋਏ-ਹੋਏ ਕੁੱਤੇ ਵਾਂਗ ਝਵ੍ਹੀਆਂ ਲੈ ਲੈ ਪੈਂਦਾ
pāgal hoe hoe kutte wā̃g čàwīā̃ lɛ lɛ pɛ̃dā

ਤੁਹਾਡੇ ਵੀ ਹੱਡੀਂ ਵਾਪਰੀਆਂ ਹੋਈਆਂ ਨਾ

tuàḍe wī haḍḍī̃ wāprīā̃ hoīā̃ nā

ਫ਼ੌਜਾਂ ਡੋਲੀਆਂ ਨਹੀਂ ਸਨ
fɔjā̃ ḍolīā̃ naī̃ san

ਪਿੱਛੋਂ ਬੱਬਰਾਂ ਨੇ ਹਸਾਬ ਨਬੇੜ ਲਿਆ ਸੀ
piččhõ babrā̃ ne hsāb nabeṛ liā sī

ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ
pāpī ke mārne ko pāp mahā̃ balī hɛ

ਕੀਤੇ ਕਰਮਾਂ ਦਾ ਫਲ ਜ਼ਰੂਰ ਭੁਗਤਣਾ ਪੈਂਦਾ ਏ
kīte karmā̃ dā phal zarūr pùgtaṇā pɛ̃dā e

ਪੰਜਾ ਸਾਹਿਬ ਦਾ ਸ਼ਹੀਦੀ ਸਾਕਾ ਹੋਇਆ ਸੀ
pājā sāhib dā šahīdī sākā hoiā sī

ਪਰ ਇਹ ਖ਼ੂਨੀ ਸਾਕਾ ਵੇਖ ਕੇ ਕਿਸੇ ਖਾਣਾ ਕੀ ਸੀ
par é ḳhūnī sākā wekh ke kise khāṇā kī sī

ਸ਼ੇਰਾਂ ਦੀਆਂ ਕੁਰਬਾਨੀਆਂ ਸਾਹਮਣੇ ਸਰਕਾਰ ਦੇ ਥੰਮ੍ਹ ਥਿੜਕ ਗਏ
šerā̃ dīā̃ kurbānīā̃ sáṁṇe sarkār de thā̃m thiṛk gae

ਆਫਰੀਨ ਏਂ ਮਰਦਾਂ ਦੇ
āphrīn ẽ mardā̃ de

ਸੰਗਤਾਂ ਨੇ ਉਦਮ ਕਰਕੇ
sā̃gtā̃ ne udam karke

ਏਸ ਤਰ੍ਹਾਂ ਅਖੰਡ ਪਾਠ ਖੰਡਨ ਹੋ ਗਿਆ
es tárā̃ akhā̃ḍ pāṭh khā̃ḍan ho giā

ਲੀਡਰ ਫੜੇ ਜਾਣ ਕਰਕੇ ਮੋਰਚਾ ਮੱਠਾ ਪੈ ਜਾਏਗਾ
līḍar phaṛe jāṇ karke morčā maṭṭhā pɛ jāegā

ਤਿਉਂ-ਤਿਉਂ ਸਿੱਖਾਂ ਵਿਚ ਰੋਹ ਵਧਦਾ ਜਾਂਦਾ
tiõ tiõ sikkhā̃ wič ró wáddā jā̃dā

ਮੋਰਚਾ ਆਪਣੀ ਚਾਲੇ ਚਲ ਰਿਹਾ ਸੀ
morčā āpṇī čāle čal riá sī

ਅਕਾਲ ਤਖ਼ਤ ਤੋਂ ਪੰਜ ਸੌ ਦਾ ਸ਼ਹੀਦੀ ਜੱਥਾ ਤੋਰਿਆ ਗਿਆ
akāl taḳht tõ pāj sɔ dā šahīdī jatthā toriā giā

ਪਿੰਡੋ-ਪਿੰਡ ਪੜਾਅ ਕਰਦਾ ਜੱਥਾ ਪੈਦਲ ਜਾਂਦਾ ਸੀ
pĩḍo pĩḍ pṛā kardā jatthā pɛdal jā̃dā sī

ਜਿਵੇਂ ਗੁਰੂ ਗੋਬਿੰਦ ਸਿੰਘ ਦੀ ਸ਼ਹੀਦੀ ਫ਼ੌਜ ਜਾ ਰਹੀ ਹੋਵੇ
jiwẽ gurū gobĩd sı̃́g dī šahīdī fɔj jā raí howe

ਕਿੱਲ੍ਹੇ ਉੱਤੇ ਮਸ਼ੀਨਗੰਨਾਂ ਬੀੜੀਆਂ ਹੋਈਆਂ ਸਨ
kílle utte mašīngānā̃ bīṛīā̃ hoīā̃ san

ਏਸ ਖ਼ੂਨੀ ਕਾਰੇ ਨੇ ਸਾਰੇ ਦੇਸ਼ ਵਿਚ ਹਲਚਲ ਮਚਾ ਦਿੱਤੀ
es ḳhūnī kāre ne sāre deš wič halčal mačā dittī

ਧਰਮ ਬਦਲੇ ਸ਼ਹੀਦ ਹੋਣ ਨਾਲੋਂ ਹੋਰ ਚੰਗਾ ਕੰਮ ਹੋ ਵੀ ਕੀ ਸਕਦਾ ਏ
tàrm badle šahīd hoṇ nālõ hor čãgā kãm ho wī kī sakdā e

ਸਾਰੇ ਮਰ ਮਿਟੀਏ, ਭਾਵੇ ਰਹੇ ਕੋਈ ਨਾ
sāre mar miṭīe pàwe raé koī nā

ਨਾਮ ਲੈਣ ਜੋਗਾ ਵੀ ਜਹਾਨ ਅੰਦਰ
nām lɛṇ jogā wī jahān ãdar

ਵੇਖਣਾ, ਕਿਤੇ ਮਨ ਨਾ ਡੁਲੌਣਾ
wekhṇā kite man nā ḍulɔṇā

ਪਰ ਅਸਾਂ ਅੱਗੋਂ ਠੋਕ ਕੇ ਜਵਾਬ ਦਿੱਤਾ
par asā̃ aggõ ṭhok ke jwāb dittā

ਅਰਦਾਸਾ ਸੋਧਿਆ ਜਾ ਚੁੱਕਾ ਏ
ardāsā sódiā jā čukkā e

ਜਾਂ ਅਸੀਂ ਜਾਣਦੇ ਆਂ, ਜਾਂ ਪਰਮਾਤਮਾ
jā̃ asī̃ jāṇde ā̃ jā̃ parmātamā

ਬਸ, ਪੁੱਛੋ ਈ ਕੁਛ ਨਾ
bas puččho ī kuch nā

**ਸ਼ਹੁ** šɔ́

ਨਾਂਵ, ਪੁਲਿੰਗ
ਸਾਈਂ, ਮਾਲਕ, ਪ੍ਰੀਤਮ

### ਕਿਤ ਗੁਣ ਲਗੇਂਗੀ ਸ਼ਹੁ ਨੂੰ ਪਿਆਰੀ

kit guṇ lagẽgī šɔ́ nū̃ piārī

ਗੁਣਾਂ ਬਾਝ, ਚੰਗੇ ਕਰਮਾਂ ਬਿਨਾਂ ਸ਼ਹੁ ਨੂੰ, ਪ੍ਰੀਤਮ ਨੂੰ ਕੋਈ ਪਿਆਰੀ ਨਹੀਂ ਲਗ ਸਕਦੀ। ਆਪਣੇ ਪ੍ਰੀਤਮ ਨਾਲ ਪ੍ਰੀਤ, ਉਸ ਨਾਲ ਮੇਲ ਤਾਂ ਹੀ ਹੋ ਸਕਦਾ ਹੈ ਜੇ ਮਨ ਤਨ ਸੱਚਾ ਤੇ ਸੁੱਚਾ ਹੋਵੇ। ਸਾਰਾ ਕੂੜਾ ਕਰਕਟ, ਸਾਰਾ ਝੂਠ, ਸਾਰੀ ਜੂਠ ਅੰਦਰੋਂ ਨਿਕਲ ਜਾਵੇ। ਚੰਗੇ ਕਰਮਾਂ ਨਾਲ, ਸਹੇਲੀਆਂ ਨਾਲ ਰਲ ਚਰਖਾ ਕਤ ਕੇ, ਸਾਧ ਸੰਗਤ ਵਿਚ ਨਿਰਮਲ ਵਿਚਾਰਾਂ ਨਾਲ ਸਤਿ ਸੰਤੋਖ ਵਿਚ, ਸਹਿਜ ਵਿਚ ਜੀਵਨ ਬਿਤਾਇਆ ਹੋਏ ਤਾਂ ਹੀ ਪ੍ਰੀਤਮ ਦੇ ਪ੍ਰੀਤ ਦੀ ਤੰਦ ਪੱਕੀ ਹੁੰਦੀ ਹੈ। ਚਰਖੇ ਦੀ ਤੰਦ ਪਿਆਰ ਦੀ ਤੰਦ ਹੈ। ਚਰਖੇ ਦਾ ਸੂਤ ਪਿਆਰ ਦਾ ਸੂਤ ਹੈ। ਚਰਖੇ ਦੀ ਘੂਕ ਵਿਚ, ਤੰਦਾਂ ਦੀ ਛੁਹ ਵਿਚ ਪਿਆਰ ਵਿਗੁੱਤੇ, ਪਿਆਰ ਵਿਚ ਰੱਤੇ ਮਨ ਨਾਲ ਆਪਣੇ ਪ੍ਰੀਤਮ ਨਾਲ ਇਕਸੁਰ ਹੋ ਕੇ ਇਆਣੀ ਆਪਣੇ ਸ਼ਹੁ ਦੇ ਨਾਲ ਜੁੜਦੀ ਹੈ। ਉਸ ਦੇ ਸੰਸਾਰ ਦੀ ਇਕਾਗਰਤਾ ਵਿਚ ਸਹੇਲੀ ਦਾ, ਫਕੀਰ ਦਾ ਮਨ ਇਕਾਗਰ ਹੁੰਦਾ ਹੈ। ਇਕਸੁਰ ਹੁੰਦਾ ਹੈ, ਚੰਗੇ ਅਮਲਾਂ ਕਰਕੇ ਸ਼ਹੁ ਆਪਣੇ ਪਿਆਰੇ ਨੂੰ ਗਲ ਲਾਉਂਦਾ ਹੈ। ਅਮਲਾਂ ਬਾਝ ਮਨੁਖ ਖੁਆਰ ਹੁੰਦਾ ਹੈ। ਉਸ ਦੀ ਕਿਤੇ ਵੀ ਢੋਈ ਨਹੀਂ

ਹੁੰਦੀ। ਉਸ ਦਾ ਕੋਈ ਆਸਰਾ ਨਹੀਂ ਹੁੰਦਾ। ਉਸ ਦੀ ਕੋਈ ਸਾਂਝ ਨਹੀਂ ਹੁੰਦੀ। ਉਸ ਦੀ ਨੁਹਾਰ ਦਾ ਕੋਈ ਆਕਾਰ ਨਹੀਂ ਹੁੰਦਾ। ਉਹ ਅਮਲਾਂ ਬਾਝ, ਪਿਆਰ ਬਾਝ ਦੁਬਿਧਾ ਵਿਚ ਫਸਿਆ ਰਹਿੰਦਾ ਹੈ।

**ਕਿਤ ਗੁਣ ਲਗੇਂਗੀ ਸ਼ਹੁ ਨੂੰ ਪਿਆਰੀ॥**
**ਅੰਦਰਿ ਤੇਰੇ ਕੂੜਾ ਵਤਿ ਗਇਓ,**
ਮੂਲ ਨ ਦਿੱਤੀਓ ਬੁਹਾਰੀ॥
ਕੱਤਣੁ ਸਿਖ ਵਲੱਲੀਏ ਕੁੜੀਏ,
ਜੇ ਚੜ੍ਹਿਆ ਲੋੜੇਂ ਖਾਰੀ॥
**ਤੰਦੁ ਟੁਟੀ ਅਟੇਰਨ ਭੰਨਾ,**
ਚਰਖੇ ਦੀ ਕਰਿ ਕਾਰੀ॥
ਕਹੈ ਹੁਸੈਨ ਫ਼ਕੀਰ ਸਾਂਈ ਦਾ,
**ਅਮਲਾਂ ਬਾਝੁ ਖ਼ੁਆਰੀ॥**

ਸ਼ਾਹ ਹੁਸੈਨ, ੯੧

ਸ਼ਹੁ
šɔ́

ਕਿਤ ਗੁਣ ਲਗੇਂਗੀ ਸ਼ਹੁ ਨੂੰ ਪਿਆਰੀ
kit guṇ lagẽgī šɔ́ nū̃ piārī

ਅੰਦਰਿ ਤੇਰੇ ਕੂੜਾ ਵਤਿ ਗਇਓ
ãdar tere kūṛā wat gɛo

ਤੰਦੁ ਟੁਟੀ ਅਟੇਰਨ ਭੰਨਾ
tãd ṭuṭī aṭern pã̀nā

ਅਮਲਾਂ ਬਾਝੁ ਖ਼ੁਆਰੀ
amlā̃ bā́j khuārī

**ਸ਼ਕ** šak
ਨਾਂਵ ਪੁਲਿੰਗ
ਭੁਲੇਖਾ, ਸੰਦੇਹ, ਭਰਮ

**ਅਖੀਰ ਦੀਪੋ ਦੇ ਅੰਦਰ ਦੇ ਸ਼ਕ ਨੇ ਮੂੰਹ ਤੋਂ ਘੁੰਡ ਲਾਹ ਦਿੱਤਾ ਸੀ**
akhīr dīpo de ãdar de šak ne mū̃́ tõ kũ̀ḍ lā́ dittā sī

ਪਿਆਰ ਦੀਆਂ ਗੰਢਾਂ ਬਹੁਤ ਪੀਢੀਆਂ ਹੁੰਦੀਆਂ ਹਨ ਤੇ ਬਹੁਤ ਗੁੰਝਲਦਾਰ। ਜਿਸ ਨਾਲ ਇਕ ਵਾਰ ਪਿਆਰ ਪੈ ਜਾਵੇ, ਉਸ ਦੀ ਹਰ ਚਾਲ, ਹਰ ਤੋਰ, ਹਰ ਮੋੜ ਸ਼ਕ ਨਾਲ ਦੇਖੇ ਜਾਂਦੇ ਹਨ। ਕੋਈ ਕੁੜੀ ਇਹ ਨਹੀਂ ਸਹਾਰ ਸਕਦੀ ਕਿ ਉਸ ਦਾ ਪਿਆਰ ਕੋਈ ਹੋਰ ਖੋਹ ਕੇ ਲੈ ਜਾਵੇ। ਪਿਆਰ ਵਿਚ ਰੋਸਾ ਵੀ ਹੁੰਦਾ ਹੈ, ਈਰਖਾ ਵੀ। ਪਿਆਰ ਵਿਚ ਸਾਰਾ ਸਰੀਰ, ਸਾਰੀ ਆਤਮਾ ਅੱਗ ਦੇ ਭੰਬੂਕੇ ਵਾਂਙ ਬਲਦੇ ਹਨ। ਤਨ ਮਨ ਵਿਚ ਹਨੇਰੀ ਆਈ ਹੁੰਦੀ ਹੈ। ਸ਼ਕ ਦੀ ਮਾੜੀ ਜਿਹੀ ਵੀ ਚਿਣਕ ਅੰਦਰ ਬਾਹਰ ਸਭ ਪਾਸੇ ਹੂੰਝਾ ਫੇਰ ਦੇਂਦੀ ਹੈ। ਪੰਜਾਬੀ ਭਾਈਚਾਰਾ ਇਸ ਪੱਖ ਵਿਚ ਕਿਸੇ ਹੋਰ ਭਾਈਚਾਰੇ ਨਾਲੋਂ ਵਖਰਾ ਨਹੀਂ। ਪਿਆਰ ਦੀ ਈਰਖਾ ਨੇ ਕਈ ਸਲਤਨਤਾਂ, ਕਈ ਰਾਜ, ਕਈ ਘਰ ਉਜਾੜ ਦਿੱਤੇ। ਪਿਆਰ ਵਿਚ ਰੱਤੀ ਕੁੜੀ ਅਪਸਰਾ ਵੀ ਹੁੰਦੀ ਹੈ ਤੇ ਚੰਡੀ ਵੀ। ਕਿਸੇ ਵੀ ਸਭਿਅਤਾ ਨੇ, ਕਿਸੇ ਵੀ ਦਰਸ਼ਨ ਨੇ

ਇਸ ਮਾਨਸਿਕ ਅਵੱਸਥਾ ਦਾ ਥਾਹ ਨਹੀਂ ਪਾਇਆ। ਪਿਆਰ ਕੋਈ ਲਾਲਸਾ ਨਹੀਂ, ਕੋਈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਵਲਗਣ ਹੈ। ਪਿਆਰ ਦੀ ਤੀਖਣ ਜੋਤ ਪਵਿਤ੍ਰ ਹੈ ਪਰ ਇਸ ਪਵਿਤ੍ਰਤਾ ਵਿਚ ਕੋਈ ਬਾਹਰਲੀ ਕਣੀ ਨਹੀਂ ਰਲ ਸਕਦੀ। ਕੋਈ ਹੋਰ ਜੋੜ ਨਹੀਂ ਜੁੜ ਸਕਦਾ।

**ਚਿਰਾਂ ਤੋਂ ਲੱਖੀ ਤੇ ਦੀਪੋ ਵਿਚ ਕੁਝ ਵਿੱਥ ਪੈ ਗਈ ਹੋਈ ਸੀ।** ਉਹ ਹੁਣ ਹਰ ਗਲ ਵਿਚ ਅੱਗੇ ਵਾਂਗੂੰ ਦੀਪੋ ਤੋਂ ਸਲਾਹ ਨਾ ਲੈਂਦਾ, **ਨਾਂ ਹਰ ਕੰਮ ਵਿਚ ਉਹਦੀ ਉਂਗਲੀ ਫੜਕੇ ਤੁਰਦਾ** ਤੇ ਨਾ ਅੱਗੇ ਜਿੰਨੇ ਪਿਆਰ ਨਾਲ ਉਹਨੂੰ ਕੁਆਂਦਾ ਬੁਲਾਂਦਾ। ਉਂਜ ਵੀ ਉਹ ਘਟ ਈ ਪਿੰਡ ਰਹਿੰਦਾ। **ਦੀਪੋ ਦੇ ਦਿਲ ਵਿਚ ਬੜੇ ਚਿਰਾਂ ਤੋਂ ਇਕ ਸ਼ਕ ਨੇ ਮੁੱਢ ਬੰਨ੍ਹ ਲਿਆ ਸੀ** ਪਰ ਉਹ ਦਿਲ ਨੂੰ ਸਮਝਾਉਂਦੀ ਕਹਿੰਦੀ, ''ਲੱਖੀ ਇੰਜ ਨਹੀਂ ਕਰ ਸਕਦਾ।''

ਪਰ ਫੇਰ ਵੀ ਪਤਾ ਨਹੀਂ ਉਹ ਕਦੀ ਕਦੀ ਕਿਉਂ ਓਦਰ ਜਾਂਦੀ। ਖੌਰੇ ਉਹਦਾ ਸ਼ਕ ਠੀਕ ਹੀ ਹੋਵੇ। ਕਦੇ ਉਹ ਸੋਚਦੀ, ਲੱਖੀ ਨੇ ਇਕ ਵਾਰ ਪਰਤ ਕੇ ਦੀਪੋ ਵਲ ਵੇਖਿਆ ਤੇ ਫੇਰ ਆਪਣਾ ਧਿਆਨ ਖਰਖਰਾ ਕਰਦਾ ਰਿਹਾ।

''ਵੇ ਲੱਖੀ।''

''ਕੀ ਏ?''

''ਅੜਿਆ ਪਤਾ ਈ ਬੇਬੇ ਡੇਹਰੇ ਕੀ ਲੈਣ ਗਈ ਏ?''

''ਡੇਹਰੇ?''

''ਆਹੋ।''

''ਮੈਨੂੰ ਕੀ ਪਤਾ ਏ ਕੀ ਲੈਣ ਗਈ ਏ?'' ਲੱਖੀ ਝੂਠ ਮਾਰਿਆ। ਉਹਨੂੰ ਬੜਾ ਪਤਾ ਸੀ ਦੀਪੋ ਦੀ ਬੇਬੇ ਡੇਹਰੇ ਕੀ ਕਰਨ ਗਈ ਏ।

''ਦੱਸਾਂ?'' ਉਹ ਜਿਵੇਂ ਬਾਲਾਂ ਵਾਂਗ ਇਕ ਦੂਜੇ ਨੂੰ ਕਹਿੰਦੇ ਹੋਣ, ਦਸ ਮੁਠ ਵਿਚ ਕੀ ਏ? ਤੇ ਦੂਜਾ ਅੱਗੋਂ ਆਖੇ ਪਤਾ ਨਹੀਂ। ਤੇ ਪਹਿਲਾ ਰਾਜ਼ੀ ਹੋ ਕੇ ਆਖੇ, ''ਦੱਸਾਂ।''

''ਦਸ।''

''ਦੱਸਾਂ।''

''ਦਸ।''

''ਲੜੇਂਗਾ ਤੇ ਨਾ ਮੇਰੇ ਨਾਲ?''

''ਕਿਉਂ ਭਲਾਂ?''

''ਗਲ ਈ ਐਸੀ ਏ।''

''ਨਹੀਂ ਲੜਦਾ, ਦਸ।'' **ਲੱਖੀ ਖਰਖਰਾ ਕਰਦਾ ਰਿਹਾ।** ਕਦੇ ਕਦੇ ਦੀਪੋ ਵਲ ਇਕ ਨਜ਼ਰ ਵੇਖ ਲੈਂਦਾ।

**''ਬੇਬੇ ਤੇਰੇ ਲਈ ਭੂਆ ਦੀ ਕੁੜੀ ਦਾ ਸਾਕ ਮੰਗਣ ਗਈ ਏ।''** ਦੀਪੋ ਆਪਣੇ ਵੱਲੋਂ ਅਰਜਨ ਵਾਲੀ ਕਮਾਨ ਖਿਚ ਕੇ ਤੀਰ ਛੱਡਿਆ ਪਰ ਲੱਖੀ ਨੂੰ ਕੁਝ ਵੀ ਨਾ ਹੋਇਆ। ਏਡੀ ਵੱਡੀ ਕਮਾਨ ਦਾ ਐਡਾ ਵੱਡਾ ਤੀਰ

ਖ਼ਾਲੀ ਜਾਂਦਾ ਵੇਖਕੇ ਦੀਪੋ ਨੂੰ ਦੁਖ ਹੋਇਆ।

''ਅੜਿਆ! ਤੈਨੂੰ ਹਰਿਆਨੀ ਨਹੀਂ ਹੋਈ?''

''ਨਹੀਂ।''

''ਕਿਉਂ?''

''ਕਿਉਂ ਦੀ ਤੇ ਲੜਾਈ ਹੁੰਦੀ ਏ ਸ਼ੁਦੈਣੇਂ,'' ਉਹ ਖਰਖਰਾ ਛਡ ਕੇ ਲੀੜੇ ਨਾਲ ਘੋੜੇ ਦਾ ਪਿੰਡਾ ਸਾਫ਼ ਕਰਦਾ ਕਹਿਣ ਲੱਗਾ।

''ਤੇ ਤੂੰ ਖੁਸ਼ ਏਂ ਏਸ ਸਾਕ ਤੇ ਅੜਿਆ?''

**''ਜਿਸ ਗਲ ਵਿਚ ਘਰ ਵਾਲੇ ਖੁਸ਼ ਹੋਣ,''** ਲੱਖੀ ਮਕਰ ਕਰਦਿਆਂ ਕਿਹਾ।

''ਤੈਨੂੰ ਨੰਗਲੀ ਵਾਲਿਆਂ ਘੋੜਾ ਕਿਉਂ ਦਿੱਤਾ ਏ?'' ਦੀਪੋ ਮਦਾਨ ਛਡ ਕੇ ਦੌੜਨ ਦੀ ਥਾਂ ਅਰਜਨ ਵਾਲੀ ਕਮਾਨ 'ਚੋਂ ਇਕ ਹੋਰ ਤੀਰ ਛੱਡਿਆ।

''ਰਬ ਵਾਸਤੇ ਦਿੱਤਾ ਏ,'' ਲੱਖੀ ਬੜੇ ਧਿਆਨ ਨਾਲ ਦੀਪੋ ਵਲ ਵੇਖਕੇ ਕਿਹਾ। ''ਮੈਂ ਸ਼ਰਤ ਜਿਤ ਕੇ ਆਂਦਾ ਏ।''

''ਹਾਹੋ,'' ਦੀਪੋ ਇਕ ਹੋਰ ਤੀਰ ਛੱਡਿਆ ਨੇੜੇ ਹੋ ਕੇ, **''ਅਜ ਘੋੜਾ ਦਿੱਤਾ ਨੇ ਤੇ ਕਲ੍ਹ ਨੂੰ ਆਪਣੀ ਭੈਣ ਤੇਰੇ ਅੱਗੇ ਲਾ ਦੇਣਗੇ।''**

ਤੀਰ ਟਿਕਾਣੇ ਲੱਗਾ, **ਲੱਖੀ ਲਾਲ ਪੀਲਾ ਹੋ ਕੇ ਪਰਤਿਆ।** ਬੜੇ ਯਤਨ ਨਾਲ ਓਸ ਆਪਣੀ ਲਗਾਮ ਹਥ ਵਿਚ ਖਿਚ ਕੇ ਰੱਖੀ। ਪਹਿਲੋਂ ਤੇ **ਗਲ ਸੁਣ ਕੇ ਉਹਦਾ ਸਿਰ ਭੌਂ ਗਿਆ।** ਫ਼ੇਰ ਕੁਝ ਮੱਧਮ, ਹੌਸਲੇ ਨਾਲ, ਤਸੱਲੀ ਨਾਲ ਉਹ ਆਖਣ ਲੱਗਾ, ''ਕਿਸੇ ਦੀ ਧੀ ਭੈਣ ਨੂੰ ਏਦਾਂ ਦੀ ਗਲ ਆਖਦਿਆਂ ਤੈਨੂੰ ਸੰਗ ਨਹੀਂ ਆਉਂਦੀ ਦੀਪੋ?'' ਓਸ ਮਸਾਂ ਈਂ ਗਲ ਪੂਰੀ ਕੀਤੀ।

**ਮੈਂ ਕਿਸੇ ਦੀ ਧੀ ਭੈਣ ਨਹੀਂ?''** ਮਸਾਂ ਈਂ ਉਹ ਬੋਲੀ। **ਹੱਸਦੀ ਖੇਡਦੀ ਦੀਪੋ ਇੱਕੋ ਵਾਰੀ ਫਿਸ ਪਈ।** ਉਹਦੇ ਅੱਥਰੂ ਡੁਲ੍ਹ ਪਏ। ਪਰ ਉਹ ਖੌਰੇ ਬੁਰੇ ਨੂੰ ਬੁਰੇ ਘਰ ਛਡ ਕੇ ਆਉਣ ਦੀ ਸਹੁੰ ਖਾ ਕੇ ਆਈ ਹੋਈ ਸੀ। ਰੋਂਦਿਆਂ ਕਹਿਣ ਲੱਗੀ, ''ਤੂੰ ਰੋਜ਼ ਦਿਹਾੜੇ ਨੰਗਲੀ ਟੁਰ ਪੈਂਦਾ ਏਂ। ਓਏ ਹੋਰ ਤੇਰਾ ਕੀ ਏ?'' ਉਹ ਜ਼ੋਰ ਜ਼ੋਰ ਦੀ ਰੋਣ ਲਗ ਪਈ ਤੇ ਹਨੇਰੀ ਵਾਂਗੂੰ ਹਵੇਲੀ ਵਿੱਚੋਂ ਨਿਕਲ ਗਈ! ਲੱਖੀ ਬੁਤ ਬਣਿਆ ਖਲੋਤਾ ਰਿਹਾ। **ਅਖੀਰ ਦੀਪੋ ਦੇ ਅੰਦਰ ਦੇ ਸ਼ਕ ਨੇ ਮੂੰਹ ਤੋਂ ਘੁੰਡ ਲਾਹ ਦਿੱਤਾ ਸੀ।**

ਲੱਖੀ ਗੁੱਸੇ ਨਾਲ ਅੰਦਰੋਂ ਜਵਾਲਾ ਮੁਖੀ ਵਾਂਗ ਪਿਆ ਖੌਲਦਾ ਸੀ। ਹੋਰ ਜੇ ਕੋਈ ਹੋਰ ਉਹਦੇ ਯਾਰ ਦੀ ਭੈਣ ਦੀ ਏਹੋ

ਜਿਹੀ ਗਲ ਕਰਦੀ ਤੇ ਲੱਖੀ ਉਹਦੇ ਕਈ ਟੋਟੇ ਕਰ ਦੇਂਦਾ। ਪਰ ਆਖਣ ਵਾਲੀ ਸੀ ਦੀਪੋ, ਦੁਆਬੇ ਦੀ ਦੀਪੋ, ਸਰਦਾਰ ਫ਼ੌਜਾ ਸਿੰਘ ਦੀ ਦੀਪੋ, ਪੰਜਾਬ ਦੀ ਦੀਪੋ। ਲੱਖੀ ਗੁੱਸੇ ਵਿਚ ਅੰਨ੍ਹਾ, ਬੋਲਾ ਹੋਇਆ ਪਰ੍ਹਾਂ ਪਈ ਮੰਜੀ ਉੱਤੇ ਜਾ ਡਿੱਗਾ। ਉਹ ਲਾਚਾਰ ਤੇ ਨਢਾਲ ਜਿਹਾ ਹੋ ਗਿਆ। ਜਿਸ ਪੀੜ ਨੇ ਇਹ ਗੱਲਾਂ ਬਾਹਰ ਕੱਢ ਸੁੱਟੀਆਂ ਸਨ, ਓਸ ਪੀੜ ਨੂੰ ਲੱਖੀ ਨਾ ਜਾਣਦਾ ਤੇ ਹੋਰ ਕੌਣ ਜਾਣਦਾ। ਏਸ ਈ ਪਾਰੋਂ ਕੁਝ ਚਿਰ ਮਗਰੋਂ ਆਪਣੇ ਆਪ ਨੂੰ ਠੰਢਿਆਂ ਕਰ ਕੇ ਲੱਖੀ ਦੀਪੋ ਨੂੰ ਮੁਆਫ਼ ਕਰ ਦਿੱਤਾ। ਇਕ ਵਾਰ ਤੇ ਉਹਨੂੰ ਵੀ ਜਾਪਿਆ ਜੇ ਉਹ ਸੱਚੀਂ ਮੁੱਚੀਂ ਦੀਪੋ ਨਾਲ ਬੜਾ ਵਾਧਾ ਪਿਆ ਕਰਦਾ ਏ। ਓਸ ਆਜਜ਼ ਆ ਕੇ ਆਪਣੇ ਆਪ ਨੂੰ ਆਖਿਆ, **''ਪਰ ਮੈਂ ਹੋਰ ਕੀ ਕਰਾਂ? ਰਬ ਸੱਚਿਆ! ਮੈਂ ਹੋਰ ਕੀ ਕਰਾਂ?''**

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੬੩

ਸ਼ਕ
šak

ਚਿਰਾਂ ਤੋਂ ਲੱਖੀ ਤੇ ਦੀਪੋ ਵਿਚ ਕੁਝ ਵਿੱਥ ਪੈ ਗਈ ਹੋਈ ਸੀ
čirā̃ tõ lakkhī te dīpo wič kúj with pɛ gaī hoī sī

ਨਾਂ ਹਰ ਕੰਮ ਵਿਚ ਉਹਦੀ ਉਂਗਲੀ ਫੜਕੇ ਤੁਰਦਾ
nā̃ har kām wič ódī ũglī phaṛke turdā

ਦੀਪੋ ਦੇ ਦਿਲ ਵਿਚ ਬੜੇ ਚਿਰਾਂ ਤੋਂ ਇਕ ਸ਼ਕ ਨੇ ਮੁੱਢ ਬੰਨ੍ਹ ਲਿਆ ਸੀ
dīpo de dil wič baṛe čirā̃ tõ ik šak ne múḍ bǻn liā sī

ਲੱਖੀ ਖਰਖਰਾ ਕਰਦਾ ਰਿਹਾ
lakkhī kharkharā kardā rihā

ਬੇਬੇ ਤੇਰੇ ਲਈ ਭੂਆ ਦੀ ਕੁੜੀ ਦਾ ਸਾਕ ਮੰਗਣ ਗਈ ਏ
bebe tere laī pùā dī kuṛī dā sāk mãgaṇ gaī e

ਜਿਸ ਗਲ ਵਿਚ ਘਰ ਵਾਲੇ ਖੁਸ਼ ਹੋਣ
jis gal wič kàr wāle khuš hoṇ

ਅਜ ਘੋੜਾ ਦਿੱਤਾ ਨੇ ਤੇ ਕਲ੍ਹ ਨੂੰ ਆਪਣੀ ਭੈਣ ਤੇਰੇ ਅੱਗੇ ਲਾ ਦੇਣਗੇ
aj kòṛā dittā ne te kál nū̃ āpṇī pɛ̀ṇ tere agge lā deṇge

ਲੱਖੀ ਲਾਲ ਪੀਲਾ ਹੋ ਕੇ ਪਰਤਿਆ
lakkhī lāl pīlā ho ke partiā

ਗਲ ਸੁਣ ਕੇ ਉਹਦਾ ਸਿਰ ਭੌਂ ਗਿਆ
gal suṇ ke ódā sir pɔ̀ giā

ਮੈਂ ਕਿਸੇ ਦੀ ਧੀ ਭੈਣ ਨਹੀਂ
mɛ̃ kise dī tì pɛ̀ṇ naī̃

ਹੱਸਦੀ ਖੇਢਦੀ ਦੀਪੋ ਇੱਕੋ ਵਾਰੀ ਫਿਸ ਪਈ
hasdī khéḍḍī dīpo ikko wārī phis paī

ਅਖੀਰ ਦੀਪੋ ਦੇ ਅੰਦਰ ਦੇ ਸ਼ਕ ਨੇ ਮੂੰਹ ਤੋਂ ਘੁੰਡ ਲਾਹ ਦਿੱਤਾ ਸੀ
akhīr dīpo de ãdar de šak ne mū̃ tõ kũ̀ḍ lá dittā sī

ਪਰ ਮੈਂ ਹੋਰ ਕੀ ਕਰਾਂ
par mɛ̃ hor kī karā̃

ਰਬ ਸੱਚਿਆ! ਮੈਂ ਹੋਰ ਕੀ ਕਰਾਂ
rab saččiā mɛ̃ hor kī karā̃

**ਸ਼ਗਨ** šagan

ਨਾਂਵ
ਵਿਆਹ/ਮੰਗਣਾ ਕਰਨ ਦੀ ਰਸਮ

**ਸੋਧੇ ਹੋਏ ਲਗਨ ਦਾ ਸ਼ਗਨ ਪਰਵਾਨ ਕਰਨਾ ਜੀ**
sóde hoe lagan dā šagan parwān karnā jī

ਲੜਕੀ ਦੇ ਵਿਆਹ ਦੀ ਤਾਰੀਖ ਤਿੱਥਾਂ ਵਗੈਰਾ ਵਿਚਾਰ ਕੇ ਕੱਢੀ ਜਾਂਦੀ ਹੈ ਅਤੇ ਲੜਕੀ ਦੇ ਪਰਿਵਾਰ ਦੇ ਸਮੂਹ ਭਾਈਚਾਰੇ ਵੱਲੋਂ ਸ਼ੁਭ ਸਗਨ ਕਰਕੇ ਚਿੱਠੀ ਲਿਖਵਾਈ ਜਾਂਦੀ ਹੈ। ਵਿਆਹ ਦੀ ਚਿੱਠੀ ਵਿਚ ਲੜਕੇ ਵਾਲਿਆਂ ਦੇ ਸਮੂਹ ਪਰਿਵਾਰ ਤੋਂ ਇਲਾਵਾ ਉਥੋਂ ਦੀ ਸਮੂਹ ਪੰਚਾਇਤ ਨੂੰ ਸੰਬੋਧਨ ਕਰਕੇ ਲਿਖੀ ਜਾਂਦੀ ਹੈ। ਚਿੱਠੀ ਅੰਦਰ ਨਿਮਰਤਾ ਭਰੀ ਭਾਸ਼ਾ ਵਿਚ ਬਰਾਤ ਕਿੰਨੀ ਲਿਆਉਣੀ ਹੈ, ਉਸ ਵੇਲੇ ਦੇ ਆਵਾਜਾਈ ਦੇ ਸਾਧਨਾਂ ਅਨੁਸਾਰ ਰਥ-ਗੱਡੀਆਂ ਤੋਂ ਇਲਾਵਾ ਊਠ-ਘੋੜੇ ਕਿੰਨੇ ਕੁ ਲੈ ਕੇ ਆਉਣੇ ਹਨ, ਲੜਕੀ ਲਈ ਵਰੀ-ਸੂਹੀ ਕਿਵੇਂ ਦੀ ਲਿਆਉਣੀ ਹੈ, ਟੂਮ-ਟਾਕੀ ਕਿੰਨੀ ਕੁ ਲੈ ਕੇ ਆਉਣੀ ਹੈ ਆਦਿ ਬਾਰੇ ਲਿਖਕੇ ਵਿਆਹ ਦੀ ਚਿੱਠੀ ਨੂੰ ਖੰਮ੍ਹਣੀ ਵਿਚ ਬਨ੍ਹਕੇ ਨਾਈ ਹਥ ਭੇਜਿਆ ਜਾਂਦਾ ਹੈ। ਵਿਆਹ ਵਾਲੇ ਲੜਕੇ ਦਾ ਪਰਿਵਾਰ ਆਪਣੇ ਭਾਈਚਾਰੇ ਵਿਚ ਹੀ ਚਿੱਠੀ ਫੜਦਾ ਹੈ ਅਤੇ ਸਭ ਦੇ ਸਾਹਮਣੇ ਵਿਆਹ ਦੀ ਤਾਰੀਖ ਬਾਰੇ ਲਿਖੀ ਚਿੱਠੀ ਪੜ੍ਹੀ ਜਾਂਦੀ ਹੈ। ਚਿੱਠੀ ਲੈ ਕੇ ਗਏ ਲਾਗੀ ਦਾ ਪੂਰਾ ਮਾਣ ਸਤਿਕਾਰ ਕੀਤਾ ਜਾਂਦਾ ਹੈ।

‘ਲਿਖਤੁਮ ਪੰਚਾਇਤ ਸਰਬੱਤ ਪਿੰਡ ਬਾਲੇਵਾਲ ਦੀ। ਵਾਸਤੇ ਰੁਲੀਆ ਸਿੰਘ ਦੇ ਸਾਰੇ ਪਰਿਵਾਰ ਦੇ। ਸਾਰੀ ਪੰਚਾਇਤ ਅਤੇ ਪਰਿਵਾਰ ਵਲੋਂ **ਦੋਵੇਂ ਹਥ ਜੋੜ ਕੇ** ਸਤਿ ਸ੍ਰੀ ਅਕਾਲ ਬੁਲਾਈ ਵਾਚਣੀ ਸੀ। ਅੱਗੇ ਜੋਗ ਸਰਬੱਤ ਪੰਚਾਇਤ ਪਿੰਡ ਮਿੱਠੇਵਾਲ ਦੀ ਘਰ ਸਾਧੂ ਸਿੰਘ ਦੇ ਚਿੱਠੀ ਪਹੁੰਚੇ ਜੀ। ਸਾਰੀ ਪੰਚਾਇਤ ਨਗਰ ਖੇੜੇ ਨੂੰ ਸਭ ਦੀ ਸਤਿ ਸ੍ਰੀ ਅਕਾਲ ਬੁਲਾਈ ਪ੍ਰਵਾਨ ਹੋਵੇ ਜੀ। ਅੱਗੇ ਸੂਰਤ ਅਹਿਵਾਲ ਇਹ ਹੈ ਕਿ ਰੁਲੀਆ

ਸਿੰਘ ਦੀ ਲੜਕੀ–'ਮਲਕੀਤੋ'–ਮਲਕੀਤ ਕੌਰ–ਦਾ 'ਲਗਨ' ਸਾਧੂ ਸਿੰਘ ਦੇ ਪੁੱਤਰ ਬੁੱਕਣ ਸਿੰਘ ਨਾਲ **ਮਾਘ ਦੀ ਪੁੰਨਿਆਂ ਦਾ** ਨਿਕਲਿਆ ਹੈ। **ਚੌਦੇਂ ਦੀ ਰੋਟੀ ਹੈ, ਪੁੰਨਿਆਂ ਦੀ ਰਾਤ ਨੂੰ ਪਹਿਲੇ ਪਖ ਦੀਆਂ ਦੋ ਘੜੀਆਂ ਰਾਤ ਰਹਿੰਦੀ ਦੇ ਫੇਰੇ ਨੇ, ਸੋਧੇ ਹੋਏ ਲਗਨ ਦਾ ਸ਼ਗਨ ਪਰਵਾਨ ਕਰਨਾ ਜੀ।** ਅਸੀਂ ਧੀ ਵਾਲੇ ਗਰੀਬਾਂ ਦਾ ਤੁਹਾਡੇ ਭਾਗਵਾਨਾਂ ਨਾਲ ਕੋਈ ਟਾਕਰਾ ਨਹੀਂ ਜੀ। ਗਰੀਬੀ ਦਾਅਬੇ ਨਾਲ ਹਥ ਬੰਨ੍ਹ ਕੇ ਬੇਨਤੀ ਹੈ ਲੜਕੇ ਦੇ ਨਾਲ ਘਰ ਦੇ **ਚਾਰ ਬੰਦੇ ਆ ਕੇ ਭਮਾਲੀਆਂ ਲੈ ਜਾਣਾ** ਜੰਞ ਦੇ ਬੰਦੇ 30 ਤੋਂ ਵਧ ਨਾ ਹੋਣ। ਸਾਡੇ ਵਿਚ ਹੋਰ ਬਹੁਤਿਆਂ ਦੀ **ਸੰਭਾਲਣ ਦੀ ਪਰੋਖੇ ਨਹੀਂ** ਹੈ ਜੀ। ਦੋ ਰਥ, ਇਕ ਗੱਡਾ, ਪੰਜ ਸਵਾਰੀਆਂ ਲਿਆਉਣੀਆਂ। ਸਾਡੇ ਘਰ ਕਿਸੇ ਤਰ੍ਹਾਂ ਦਾ **ਟੂਮ ਤਗਾਦਾ ਨਾਲ ਲੈ ਕੇ ਨਾ ਆਉਣਾ** ਜੀ।'

'ਇਹ ਕਾਹਨੂੰ ਲਿਖਦੇ ਓ? ਜਦ ਅਗਲਿਆਂ ਨੇ ਏਨੀ ਜੰਞ ਬੰਨ੍ਹ ਕੇ ਆਉਣਾ ਹੈ, ਲਿਆਉਣ ਦਿਓ **ਚਾਰ ਨਕ ਕੰਨ ਜੋਗੀਆਂ,** ਕੀ **ਜਾਨ ਨਿਕਲਣ ਲੱਗੀ ਐ! ਬਥੇਰੇ ਡਾਂਡੇ ਖਾਂਡੇਵਾਲੇ ਬੰਦੇ** ਕਹੀਦੇ ਨੇ।' ਕੁੜੀ ਦੀ ਮਾਂ ਕੋਲ ਬੈਠੀ ਬੋਲ ਪੈਂਦੀ ਹੈ, 'ਊਂ' ਤਾਂ ਮੈਂ ਆਪੇ ਕਮਲੀ ਹੋਈ ਜਦੋਂ ਮੇਰੀ ਮਰਜ਼ੀ ਨਹੀਂ ਚੱਲਣੀ ਪਰ ਵੇਲੇ ਸਿਰ **ਢਿੱਡ ਦੀ ਗਲ ਕਹਿਣੋਂ ਵੀ ਨਹੀਂ ਰਿਹਾ ਜਾਂਦਾ।'** ਘਰ ਵਾਲਾ **ਭੂਤਰੀ ਸਵਾਣੀ ਨੂੰ ਚੁਪ ਕਰਾਉਂਦਾ** ਆਖਦਾ ਹੈ, 'ਕਰੋ ਜੀ ਚਿੱਠੀ ਪੂਰੀ, ਕਰੀ ਜਾਣ ਦਿਓ ਏਹਨੂੰ ਆਪਣੀਆਂ ਗੱਲਾਂ।'

'ਤੂੰ ਵੀ ਚੁੱਪ ਕਰ **ਚਿੱਠੀ ਵਿਚ ਐਵੇਂ ਖੁੱਲਰ ਨਹੀਂ ਪਾਈਦਾ ਹੁੰਦਾ,** ਲਿਖਦੇ ਏਵੇਂ ਜਿਮੇਂ ਹੁੰਦੇ ਨੇ ਤੂੰ ਜਿਹੜਾ ਕਹਿਣਾ ਹੈ ਉਹ **ਵਿਚੋਲੇ ਨੂੰ ਮੂੰਹ ਜ਼ੁਬਾਨੀ ਆਖ ਦੇਈਂ।'** ਘਰ ਵਾਲਾ ਆਪਣੀ ਸਵਾਣੀ ਨੂੰ ਸਮਝਾ ਕੇ, ਹੱਛਾ! ਪਾਂਧਾ ਜੀ ਦੱਸੋ ਕੀ ਲਿਖਿਆ ਹੈ: ਆਖ ਕੇ ਚਿੱਠੀ ਪੂਰੀ ਕਰਾਉਣ ਵਲ ਫਿਰ ਸਭ ਦੀ ਤਵੱਜੋ ਖਿੱਚ ਲੈਂਦਾ ਹੈ।

'ਸਾਡੇ ਘਰ ਬਿਨਾ ਲਾਵਾਂ ਵਾਲੇ ਕਪੜਿਆਂ ਦੇ ਹੋਰ ਕੁਝ ਨਾ ਲਿਆਉਣਾ ਜੀ।' 'ਲੈ ਫੇਰ ਉਹੀ ਗੱਲਾਂ ਫੇਰ ਕਹੋਗੇ ਤੀਵੀਂ ਮਾਨੀ ਦੀ ਜ਼ਬਾਨ ਨਹੀਂ ਰਹਿੰਦੀ। ਲਿਆਉਣ ਦਿਉ ਜਿਹੜੀਆਂ **ਬਰਾਸੂਹੀਆਂ ਲਿਆਉਂਦੇ** ਨੇ–ਹਾਂ ਇਹ ਬੇਸ਼ੱਕ ਲਿਖ ਭੇਜੋ ਵਈ ਕੋਈ ਪੁਰਾਣੀ ਬਰਾ ਸੂਹੀ ਦਾ ਤਿਉਰ ਤਿੰਨ ਪੀੜ੍ਹੀਆਂ ਤੋਂ ਬਣੇ ਬਣਾਏ ਨਾ ਚੁੱਕੀ ਆਉਣੇ, ਜਿਹੜਾ **ਕੱਪੜਾ ਲੀੜਾ ਲਿਆਉਣੈ ਨਵੇਂ ਲੋਟ ਦਾ ਲੈ ਕੇ**

**ਆਉਣੈ। ਹਰੀਸ਼ੈਲ ਦਾ ਇਕ ਘੱਗਰਾ ਜ਼ਰੂਰ ਚਾਹੀਦਾ ਹੈ।** ਅਜ ਕਲ੍ਹ ਕਾਲੀ ਸੂਫ਼ ਦੇ ਘੱਗਰਿਆਂ ਨੂੰ ਕੋਈ ਨਹੀਂ ਸਿਆਣਦਾ ਜੇ ਇਹ ਗੱਲਾਂ ਲਿਖਣੀਆਂ ਨਹੀਂ ਤਾਂ ਮੂੰਹ ਜ਼ੁਬਾਨੀ ਕਹਾ ਭੇਜੋ। ਹੋਰ ਸਚ ਝੂਠ ਜੇਹੜਾ ਮਰਜ਼ੀ ਹੈ ਲਿਖੀ ਜਾਵੇ, **ਮੇਰੀਆਂ ਗੱਲਾਂ ਉਨ੍ਹਾਂ ਦੇ ਤਕ ਜ਼ਰੂਰ ਅਪੜਾਉਣੀਆਂ ਪੈਣਗੀਆਂ।'** ਮਜ਼ਮੂਨ ਹੋਰ ਅੱਗੇ ਚਲਦਾ ਹੈ: 'ਹੋਰ ਏਥੇ ਸਭ ਰਾਜੀ ਖੁਸ਼ੀ ਹਨ, ਥੋੜੇ ਸਾਰੇ ਪਰਿਵਾਰ ਦਾ **ਸਦਾ ਸੁਖ ਨੰਦ ਮੰਗਦੇ ਹਾਂ** ਜੀ। **ਥੋੜ੍ਹਾ ਲਿਖਿਆ ਵਾਹਲਾ ਕਰਕੇ ਜਾਨਣਾ ਜੀ।** ਸਾਰੇ ਨਗਰ ਖੇੜੇ ਤੇ ਪਰਿਵਾਰ ਵਲੋਂ ਅੱਗੇ ਸਾਰੇ **ਨਗਰ ਖੇੜੇ** ਨੂੰ ਸਤਿ ਸ੍ਰੀ ਅਕਾਲ ਤੇ ਰਾਮ ਰਾਮ।'

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੦੮

ਸ਼ਗਨ
šagan

ਦੋਵੇਂ ਹਥ ਜੋੜ ਕੇ
dowẽ hath joṛ ke

ਮਾਘ ਦੀ ਪੁੰਨਿਆਂ ਦਾ
mấg dī pũniā̃ dā

ਚੌਦੇਂ ਦੀ ਰੋਟੀ ਹੈ
čɔdẽ dī roṭī hɛ

ਪੁੰਨਿਆਂ ਦੀ ਰਾਤ ਨੂੰ ਪਹਿਲੇ ਪਖ ਦੀਆਂ ਦੋ ਘੜੀਆਂ ਰਾਤ ਰਹਿੰਦੀ ਦੇ ਫੇਰੇ ਨੇ, ਸੋਧੇ ਹੋਏ ਲਗਨ ਦਾ ਸ਼ਗਨ ਪਰਵਾਨ ਕਰਨਾ ਜੀ
pũniā̃ dī rāt nū̃ pέle pakh dīā̃ do kàṛīā̃ rāt rέ̃dī de phere ne sóde hoe lagan dā šagan parwān karnā jī

ਚਾਰ ਬੰਦੇ ਆ ਕੇ ਭਮਾਲੀਆਂ ਲੈ ਜਾਣਾ
čār bãde ā ke pàmālīā̃ lɛ jāṇā

ਸੰਭਾਲਣ ਦੀ ਪਰੋਖੇ ਨਹੀਂ
sãbàlaṇ dī parokhe naĩ́

ਟੂਮ ਤਗਾਦਾ ਨਾਲ ਲੈ ਕੇ ਨਾ ਆਉਣਾ
ṭūm tgādā nāl lɛ ke nā āoṇā

ਚਾਰ ਨਕ ਕੰਨ ਜੋਗੀਆਂ
čār nak kãn jogīā̃

ਜਾਨ ਨਿਕਲਣ ਲੱਗੀ ਐ
jān niklaṇ laggī ɛ

ਬਥੇਰੇ ਡਾਂਡੇ ਖਾਂਡੇ ਵਾਲੇ ਬੰਦੇ
bathere ḍā̃ḍe khā̃ḍe wāle bãde

ਢਿੱਡ ਦੀ ਗਲ ਕਹਿਣੋਂ ਵੀ ਨਹੀਂ ਰਿਹਾ ਜਾਂਦਾ
ṭìḍ dī gal kέṇõ wī naĩ́ rihā jā̃dā

ਭੂਤਰੀ ਸਵਾਣੀ ਨੂੰ ਚੁਪ ਕਰਾਉਂਦਾ
pùtarī swāṇī nū̃ čup karɔ̃dā

ਚਿੱਠੀ ਵਿਚ ਐਵੇਂ ਖੁੱਲਰ ਨਹੀਂ ਪਾਈਦਾ ਹੁੰਦਾ
čiṭṭhī wič ɛwẽ khullar naĩ pāīdā hũdā

ਵਿਚੋਲੇ ਨੂੰ ਮੂੰਹ ਜ਼ੁਬਾਨੀ ਆਖ ਦੇਈਂ
wičole nũ mũ zubānī ākh deĩ

ਬਰਾਸੂਹੀਆਂ ਲਿਆਉਂਦੇ
brāsūhīā̃ liāõde

ਕੱਪੜਾ ਲੀੜਾ ਲਿਆਉਣੈ ਨਵੇਂ ਲੋਟ ਦਾ ਲੈ ਕੇ ਆਉਣੈ
kappaṛā līṛā liāoṇɛ nawẽ loṭ dā lɛ ke āoṇɛ

ਹਰੀਸ਼ੈਲ ਦਾ ਇਕ ਘੱਗਰਾ ਜ਼ਰੂਰ ਚਾਹੀਦਾ ਹੈ
harīšɛl dā ik gàggarā zarūr čāīdā hɛ

ਮੇਰੀਆਂ ਗੱਲਾਂ ਉਨ੍ਹਾਂ ਦੇ ਤਕ ਜ਼ਰੂਰ ਅਪੜਾਉਣੀਆਂ ਪੈਣਗੀਆਂ
merīā̃ gallā̃ ónā̃ de tak zarūr apṛāoṇīā̃ pɛṇgīā̃

ਥੋੜ੍ਹਾ ਲਿਖਿਆ ਵਾਹਲਾ ਕਰਕੇ ਜਾਨਣਾ ਜੀ
thóṛā likhiā wā́lā karke jānṇā jī

ਸਦਾ ਸੁਖ ਨੰਦ ਮੰਗਦੇ ਹਾਂ
sadā sukh nãd mãgde hā̃

ਨਗਰ ਖੇੜੇ
nagar kheṛe

**ਸ਼ਬਰਾਤ** šabrāt

ਵਿਸ਼ੇਸ਼ਣ
ਸ਼ਬਿ ਬਰਾਤ, ਪਵਿਤ੍ਰ ਰਾਤ

### ਕਦਰ ਤੇ ਸ਼ਬਰਾਤ ਕੁਨੋਂ
kadar te šabrāt kunõ

ਵਿਸਾਲ ਦੀ, ਮਿਲਾਪ ਦੀ ਰਾਤ ਸ਼ਬਰਾਤ ਹੈ, ਸ਼ੁਭ ਹੈ, ਪਵਿਤ੍ਰ ਹੈ। ਉਹ ਸਭ ਤੋਂ ਅਫ਼ਜ਼ਲ, ਸੁੱਚੀ ਤੇ ਸੱਚੀ ਹੈ। ਉਹਦੇ ਲਾਲ ਲਬਾਂ, ਬੁੱਲਾਂ ਦਾ ਮਿਠੜਾ ਹਾਸਾ ਮਿਸ਼ਰੀ ਤੇ ਖੰਡ ਨਾਲੋਂ ਵੀ ਮਿੱਠਾ ਹੈ। ਉਸ ਦੇ ਤੰਗ ਦਹਨ, ਛੋਟੇ ਮੂੰਹ ਵਿਚੋਂ ਨਿਕਲੇ ਸੁਖਨ, ਬੋਲ ਕੁਰਾਨ ਦੀਆਂ ਆਇਤਾਂ ਨਾਲੋਂ ਵੀ ਚੰਗੇ ਲਗਦੇ ਹਨ। ਢੋਲਣ, ਪਿਆਰੇ ਦਾ ਮਿੱਠਾ ਪਾਣੀ ਆਬਿ-ਹਯਾਤ ਨਾਲੋਂ ਵੀ ਵੱਧ ਮਿੱਠਾ ਹੈ। ਫਕੀਰ ਆਪਣੇ ਪਿਆਰ ਵਿਚ ਮਸਤ ਆਪਣੇ ਪਿਆਰੇ ਦੀਆਂ ਸਿਫਤਾਂ ਕਰਦਾ ਹੈ। ਵਜਦ ਵਿਚ ਆ ਕੇ ਉਸ ਲਈ ਉਸ ਦੇ ਪਿਆਰੇ ਦੇ ਸੁਖਨ ਕੁਰਾਨ ਦੀਆਂ ਆਇਤਾਂ ਨਾਲੋਂ ਵੀ ਵੱਧ ਸੁਲੱਖਣੇ ਲਗਦੇ ਹਨ। ਉਸ ਲਈ ਉਹ ਆਬਿ-ਹਯਾਤ ਹੈ। ਉਹੀ ਨਜਾਤ ਹੈ। ਉਹ ਆਪਣੇ ਪਿਆਰੇ ਦੇ ਹੁਸਨ ਦੀ ਤਾਬ ਨਹੀਂ ਲਾ ਸਕਦਾ। ਉਸ ਦੀ ਤਸਵੀਰ ਸਾਹਮਣੇ ਉਹ ਵਜਦ ਵਿਚ ਆਉਂਦਾ ਹੈ ਤੇ ਇਸ ਸੰਸਾਰ ਦੇ ਹੋਰ ਝਗੜੇ ਝਮੇਲੇ ਭੁਲ ਜਾਂਦਾ ਹੈ।

ਰਾਤ ਵਿਸਾਲ ਦੀ ਅਫ਼ਜ਼ਲ ਮੈਨੂੰ,
**ਕੁਦਰ ਤੇ ਸ਼ਬਰਾਤ ਕੁਨੋਂ।**
ਲਾਲ ਲਬਾਂ ਵਿਚ ਮਿੱਠੜਾ ਹਾਸਾ,

ਜਿਹੜਾ ਮਿੱਠੜਾ ਕੰਦ ਨਬਾਤ ਕੁਨੋਂ।
**ਸੁਖ਼ਨ ਮੁਬਾਰਕ ਤੰਗ ਦਹਨ ਥੀਂ,**
**ਬੇਹਤਰ ਹੈ ਆਯਾਤ ਕੁਨੋਂ।**
ਆਬਿ ਜ਼ਲਾਲ ਢੋਲਣ ਦਾ ਹੈਦਰ,
ਮੈਨੂੰ ਊਲਾ ਆਬਿ-ਹਯਾਤ ਕੁਨੋਂ।
ਕਲਾਮ ਅਲੀ ਹੈਦਰ, ੫੬

ਸ਼ਬਰਾਤ
šabrāt

ਕਦਰ ਤੇ ਸ਼ਬਰਾਤ ਕੁਨੋਂ
kadar te šabrāt kunõ

ਸੁਖ਼ਨ ਮੁਬਾਰਕ ਤੰਗ ਦਹਨ ਥੀਂ
sukhan mubārak tãg dɛhan thī̃

ਬੇਹਤਰ ਹੈ ਆਯਾਤ ਕੁਨੋਂ
bétar hɛ āyāt kunõ

**ਸ਼ਰਤ** šart

ਨਾਂਵ ਇਸਤਰੀ ਲਿੰਗ
ਬਾਨ੍ਹ, ਬਾਜ਼ੀ

**ਸ਼ਰਤ ਮੋੜ ਲੈ ਅਜੇ ਵੀ**

šart moṛ lɛ aje wī

ਪੰਜਾਬ ਦੇ ਪਿੰਡਾਂ ਵਿਚ ਸ਼ਰਤਾਂ ਵੀ ਜ਼ੋਰ ਅਜ਼ਮਾਈ ਦੀਆਂ ਹੀ ਲਗਦੀਆਂ ਹਨ। ਜੁਆਨ ਮੁੰਡੇ ਆਪਣੇ ਜ਼ੋਰ ਨਾਲ ਕੁਸ਼ਤੀ ਕਰਦੇ ਹਨ, ਕਬੱਡੀ ਖੇਢਦੇ ਹਨ ਤੇ ਭਾਰੇ ਪੱਥਰ ਚੁਕਦੇ ਹਨ। ਆਮ ਤੌਰ ਤੇ ਪਿੰਡ ਦੀ ਸੱਥ ਵਿਚ ਲੋਕੀਂ ਇਹ ਜ਼ੋਰ ਅਜ਼ਮਾਈ ਦੇਖਣ ਆਉਂਦੇ ਹਨ। ਲੱਖੀ ਨੇ ਸ਼ਰਤ ਮਨਜ਼ੂਰ ਕਰ ਲਈ। ਜਿਹੜਾ ਪੱਥਰ ਅਜ ਤਾਈਂ ਕਿਸੇ ਨਹੀਂ ਸੀ ਚੁਕਿਆ, ਜਿਸਦਾ ਬਾਲਾ ਉਸ ਦੇ ਭਾਈਏ ਨੇ ਵੀ ਨਹੀਂ ਸੀ ਕੱਢਿਆ, ਉਹ ਉਸ ਨੂੰ ਚੁੱਕੇਗਾ, ਉਸ ਨੂੰ ਆਪਣੀਆਂ ਜਵਾਨੀ ਭਰੀਆਂ ਮਜ਼ਬੂਤ ਬਾਹਾਂ ਤੇ ਉਲਾਰੇਗਾ? ਉਸ ਦਾ ਬਾਲਾ ਕੱਢੇਗਾ। ਉਸ ਤੇ ਪੂਰਾ ਕਾਬੂ ਪਾਏਗਾ। ਸ਼ਰਤ ਦੀ ਢੰਡੋਰੀ ਢੋਲਕ ਨਾਲ ਸਾਰੇ ਪਿੰਡ ਗਈ। ਸਾਰੀ ਖਲਕਤ ਇਕੱਠੀ ਹੋ ਗਈ। ਲੱਖੀ ਨੇ ਪੱਥਰ ਦੇ ਜ਼ੋਰ, ਉਸ ਦੇ ਭਾਰ, ਉਸ ਦੀ ਬਣਤ ਦਾ ਅੰਦਾਜ਼ਾ ਲਾ ਲਿਆ ਤੇ ਇੱਕੋ ਲਲਕਾਰੇ ਨਾਲ ਆਪਣੀ ਛਾਤੀ ਤੇ ਚੜ੍ਹਾਅ ਕੇ ਉਸ ਦਾ ਬਾਲਾ ਕਢ ਦਿੱਤਾ। ਇਹ ਪੰਜਾਬ ਦੀ ਜਵਾਨੀ ਦੀ, ਲੱਖੀ ਦੀ ਜਿਤ ਸੀ। ਸ਼ਰਤ ਜਿੱਤੀ ਗਈ ਤੇ ਲੱਖੀ ਦਾ ਸਾਰੇ ਪਿੰਡ ਵਿਚ, ਆਲੇ ਦੁਆਲੇ ਦੇ ਪਿੰਡਾਂ ਵਿਚ ਦਬ ਦਬਾਅ ਪੈ ਗਿਆ। ਇਹ ਜ਼ੋਰ, ਇਹ ਤਾਣ ਮਾਣ, ਪੰਜਾਬੀ ਦੀ ਜਵਾਨੀ ਦਾ ਸਭ ਤੋਂ ਵਧੀਆ ਚਿੰਨ ਹੈ। ਪੰਜਾਬੀ ਭਾਈਚਾਰੇ ਦਾ ਸਭ ਤੋਂ ਮਹੱਤਵਪੂਰਨ ਯੋਗਦਾਨ ਹੈ।

''ਭਾਅ! **ਇਹ ਪੱਥਰ ਕੌਣ ਚੁੱਕਦਾ ਰਿਹਾ ਏ?''** ਲੱਖੀ ਕਰਨੈਲ ਸਿੰਘ ਦੇ ਕੋਲ ਬਹਿਕੇ ਪੁੱਛਿਆ।

''ਇਹ ਪੱਥਰ!'' ਕਰਨੈਲ ਸਿੰਘ ਹਸ ਕੇ ਕਹਿਣ ਲੱਗਾ, ''ਨਾ ਓਏ ਚੰਨ! ਸਾਡੇ ਵਿੱਚੋਂ ਤੇ ਕਿਸੇ ਵੀ ਨਾ। ਸਾਡੇ ਭਾਈਏ ਨੂੰ ਸ਼ੌਕ ਸੀ ਪਰ ਛਾਤੀ ਤੋਂ

ਉਤਾਂਹ ਤੇ ਭਾਈਏ ਵੀ ਕਦੇ ਨਹੀਂ ਖੜਿਆ ਸੀ।''

''ਹੋਰ ਕਿਸੇ ਕਦੇ ਚੁੱਕਿਆ?''

''ਨਾ ਵੀਰ ਕਿਸੇ ਈ ਨਾ ਇਕ ਦੋ ਬਾਰ **ਤੇਰਾ ਭਾਈਆ ਵਰਿਆਮ ਸਿੰਘ ਵੀ ਟਿਲ ਮਾਰ ਗਿਆ...।''**

''ਚੁੱਕਿਆ ਓਸ''? ਲੱਖੀ ਬੜੇ ਸ਼ੌਕ ਨਾਲ ਪੁੱਛਿਆ।

''ਨਾ ਭਾਈ,'' ਕਰਨੈਲ ਸਿੰਘ ਜਵਾਬ ਦਿੱਤਾ।

''ਮੈਂ ਇਹ ਪੱਥਰ ਚੁੱਕਾਂਗਾ,'' **ਆਪਣੇ ਭਾਈਏ ਦੀ ਗਲ ਸੁਣਕੇ ਲੱਖੀ ਵਟ ਖਾ ਗਿਆ। ਜਿਹੜਾ ਪੱਥਰ ਭਾਈਏ ਨੇ ਨਹੀਂ ਚੁੱਕਿਆ ਉਹ ਤੇ ਜ਼ਰੂਰ ਚੁੱਕਣਾ ਚਾਹੀਦਾ ਏ।''** ਉਹਦੇ ਪਿੰਡੇ ਵਿਚ ਲਹੂ ਫੜਕਣ ਲਗ ਪਿਆ।

''ਨਾ ਵੀਰ,'' ਕਰਨੈਲ ਸਿੰਘ ਲੱਖੀ ਦੀ ਗਲ ਸੁਣਕੇ ਕਹਿਣ ਲੱਗਾ, ''ਚਾਚਾ ਵਰਿਆਮ ਸਿੰਘ ਸਾਡੇ ਭਾਈਏ ਦਾ ਯਾਰ ਸੀ ਤੇ ਉਹਦੇ ਵਿਚ ਜ਼ੋਰ ਵੀ ਅੰਨ੍ਹਾ ਸੀ, ਸਾਡੇ ਵਲ ਉਹਦਾ ਆਉਣ ਜਾਣ ਵੀ ਬਾਰ ਬਾਰ ਸੀ। ਏਸ ਪੱਥਰ ਨਾਲ ਉਹ ਆਉਂਦਾ ਜਾਂਦਾ ਕਈ ਵਾਰ ਟਿੱਲ ਮਾਰ ਗਿਆ ਪਰ ਇਹ ਪੱਥਰ ਉਹਦੇ ਤੋਂ ਛਾਤੀ ਤੋਂ ਉਤਾਂਹ ਕਦੇ ਨਹੀਂ ਚੜ੍ਹਿਆ ਸੀ।''

''ਮੈਂ ਇਹ ਪੱਥਰ ਚੱਕਕੇ ਵੇਖਾਂਗਾ? ਲੱਖੀ ਖਹਿੜੇ ਪੈ ਗਿਆ।

''ਤੂੰ ਇਹ ਪੱਥਰ ਚੁੱਕ ਜਾਵੇਂਗਾ? ਕਦੀ ਵੀ ਨਾ ਵੀਰ ਮੇਰਿਆ।'' ਕਰਨੈਲ ਸਿੰਘ ਆਖਿਆ।

''ਚੁੱਕ ਲਾਂ ਗਾ ਭਾਅ! ਤੂੰ ਸ਼ਰਤ ਲਾ ਲੈ,'' ਲੱਖੀ ਗੁੱਸੇ ਵਿਚ ਕਿਹਾ।

''ਨਾ ਭਾਈ।''

''ਲਾ ਸ਼ਰਤ।''

''ਮੇਰਾ ਘੋੜਾ ਲੈ ਜਾਵੀਂ ਭਾਈ ਵੀਰਾ! ਜੇ ਤੂੰ ਏਸ ਪੱਥਰ ਦਾ ਬਾਲਾ ਕੱਢ ਜਾਏਂ ਤੇ'' ਕਰਨੈਲ ਸਿੰਘ ਆਪਣੇ ਸੋਹਣੇ ਸੁਥਰੇ ਮੁਸ਼ਕੀ ਘੋੜੇ ਵਲ ਵੇਖ ਕੇ ਆਖਿਆ।

''ਸੁਟ ਹਥ।''

''ਪਰ ਜੇ ਨਾ ਚੁੱਕਿਆ ਗਿਆ'', ਸ਼ੇਰੇ ਪੁੱਛਿਆ।

''ਮੈਂ ਪੱਥਰ ਚੁੱਕਣਾ ਛਡ ਦਿਆਂਗਾ'', ਲੱਖੀ ਆਪਣੇ ਵੱਲੋਂ ਬੜੀ ਵੱਡੀ ਸਾਰੀ ਗਲ ਕੀਤੀ।

''ਕਦੋਂ?'' ਕਰਨੈਲ ਸਿੰਘ ਬੋਲਿਆ।

''ਅੱਜੋ ਈ, ਹੁਣੇ'' ਲੱਖੀ ਬੋਲਿਆ।

''ਘੜੀ ਕੁ ਖਲੋ ਜਾ ਭਾਈ ਵੀਰ'', ਕਰਨੈਲ ਸਿੰਘ ਲੱਖੀ ਨੂੰ ਆਖਿਆ। ਫੇਰ ਸ਼ੇਰੇ ਵਲ ਮੂੰਹ ਕਰ ਕੇ ਆਖਣ ਲੱਗਾ,

**''ਚੌਂਕੀਦਾਰ ਨੂੰ ਸਦ ਕੇ ਪਿੰਡ ਵਿਚ ਹੋਕਾ ਦਵਾ।** ਲੋਕ ਜਵਾਨ ਨੂੰ ਪੱਥਰ ਚੁੱਕਦਾ ਵੇਖਣ ਆ ਕੇ। ਭਲਾ ਐਵੇਂ ਈਂ ਪੱਥਰ ਚੁੱਕਣ ਦਾ ਕੀ ਸਵਾਦ ਹੋਇਆ? ਕਿਉਂ ਬਈ ਲੱਖਾ ਸਿਆਂ?''

''ਚੰਗਾ ਭਾਅ'', ਸ਼ੇਰਾ ਬਾਹਰ ਨੂੰ ਟੁਰ ਪਿਆ।

''ਤੇ ਚੌਂਕੀਦਾਰ ਸ਼ਰਤ ਵੀ ਨਾਲ ਈ ਦੱਸੇ।'' ਮਗਰੋਂ 'ਵਾਜ ਮਾਰ ਕੇ ਕਰਨੈਲ ਨੇ ਸ਼ੇਰੇ ਨੂੰ ਆਖਿਆ।

ਐਵੇਂ ਝਟ ਕੁ ਵਿਚ ਈ ਕਰਨੈਲ ਸਿੰਘ ਦੀ ਹਵੇਲੀ ਤਮਾਸ਼ਾ ਵੇਖਣ ਆਏ ਲੋਕਾਂ ਨਾਲ ਭਰ ਗਈ, ਬਾਲ, ਇਆਣੇ, ਗੱਭਰੂ, ਬੁੱਢੇ, ਗਲ ਵੱਡੀ ਸੀ ਲੋਕਾਂ ਭਾਣੇ ਤੇ ਸ਼ਰਤ ਵੀ ਬਹੁਤ ਵੱਡੀ ਸੀ। ਲੱਖੀ ਦੀ ਛਵੀ ਫੜੀ ਸ਼ੇਰਾ ਪਿੜ ਖੁਲ੍ਹਾ ਕਰਾਉਣ ਡਿਹਾ ਸੀ। **ਲੱਖੀ ਲੀੜੇ ਲਾਹ ਕੇ ਸਾਫ਼ਾ ਬੰਨ੍ਹੀ ਪੱਥਰ ਦੇ ਆਲੇ ਦੁਆਲੇ ਪੱਥਰ ਤੇ ਨਜ਼ਰਾਂ ਗੱਡੀ ਪਿਆ ਫਿਰਦਾ ਸੀ।** ਸਾਰੇ ਪਿੰਡ ਦੇ ਬੰਦਿਆਂ ਵਿਚ ਇਕ ਵੀ ਨਹੀਂ ਸੀ ਜਿਹੜਾ ਆਖਦਾ ਹੋਵੇ ਲੱਖੀ ਪੱਥਰ ਚੁੱਕ ਜਾਏਗਾ। ਲੱਖੀ ਪੱਥਰ ਨੂੰ ਨਜ਼ਰਾਂ ਨਾਲ ਤੋਲਦਾ ਉਂਗਲਾਂ ਤੇ ਬਾਹਵਾਂ ਨੂੰ ਹਿਲਾਉਂਦਾ ਜਲਾਉਂਦਾ ਅੰਦਰੋਂ ਅੰਦਰ ਆਖਦਾ, **''ਪੱਥਰ ਭਾਈਏ ਤੋਂ ਵੀ ਨਾ ਚੁੱਕਿਆ ਗਿਆ, ਮੈਂ ਚੁੱਕਾਂਗਾ ਜ਼ਰੂਰ, ਭਾਵੇਂ ਮਰ ਜਾਵਾਂ।''**

ਪਹਿਲੀਆਂ ਦੋ ਦੋ ਉਂਗਲਾਂ **ਉਸ ਜ਼ਮੀਨ ਤੇ ਲਾ ਕੇ ਕੰਨਾਂ ਨੂੰ ਲਾਉਂਦਿਆਂ ਲੱਖੀ ਪੀਰ ਉਸਤਾਦ ਨੂੰ ਯਾਦ ਕੀਤਾ** ਤੇ ਪੱਥਰ ਨੂੰ ਹਿਲਾ ਜੁਲਾ ਕੇ ਜ਼ਮੀਨ ਤੇ ਏਧਰ ਓਧਰ ਰੋੜ੍ਹਿਆ। ਗੋਲ ਪੱਧਰਾ, ਭਾਰਾ ਪੱਥਰ ਦਾ ਟੁਕੜਾ ਰੋੜ੍ਹਕੇ ਹਿਲਾ ਜੁਲਾ ਕੇ ਲੱਖੀ ਜਾਚ ਲਿਆ। ਉਹਨੂੰ ਪਕ ਹੋ ਗਿਆ ਉਹ ਪੱਥਰ ਚੁੱਕ ਜਾਵੇਗਾ।

''ਭਾਅ ਕਰਨੈਲ ਸਿਆਂ'', ਲੱਖੀ ਪੱਥਰ ਕੋਲੋਂ 'ਵਾਜ ਮਾਰੀ। **ਸ਼ਰਤ ਮੋੜ ਲੈ ਅਜੇ ਵੀ** ਮੈਂ ਪੱਥਰ ਉਂਜ ਈ ਚੁੱਕਾਂਗਾ।''

''ਉਂਜ ਆਖ ਚੁੱਕਣਾ ਈ ਨਹੀਂ, ਸ਼ਰਤ ਤੋਂ ਕਿਉਂ ਡਰਨਾ ਏਂ?'' ਕਰਨੈਲ ਸਮਝਿਆ ਪਈ ਲੱਖੀ ਪੱਥਰ ਚੁਕਣੋਂ ਨੱਸਦਾ ਏ ਪਿਆ।

**ਖ਼ਲਕਤ ਵਿਚ ਖਲੋਤੇ ਕਿਸੇ ਬੁੱਢੇ ਨੂੰ ਖੌਰੇ ਲੱਖੀ ਦਾ ਜੁੱਸਾ ਵੇਖਕੇ ਆਪਣੀ ਜੁਆਨੀ ਯਾਦ ਆ ਗਈ।** ਓਸ ਲੱਖੀ ਵਲ ਬਾਂਹ ਖੜੀ ਕਰ ਕੇ ਉਹਨੂੰ ਹੱਲਾ ਸ਼ੇਰੀ ਦੇਂਦਿਆਂ ਕਿਹਾ, ''ਓਏ ਖਾ ਜਾ ਏਸ ਪੱਥਰ ਨੂੰ ਜੁਆਨਾ।''

''**ਜੋ ਕਰੇ ਕਰਤਾਰ**,'' ਲੱਖੀ ਤਲੀਆਂ ਮਿੱਟੀ ਉੱਤੇ ਮਲਦਾ ਹੋਇਆ ਬੋਲਿਆ। **ਪੱਥਰ ਨੂੰ ਚਾਰ ਚੁਫੇਰਿਓਂ ਜਾਚ ਕੇ ਲੱਖੀ ਹਥ ਪਾਏ।** ਟਿੱਲ ਮਾਰਿਆ, ਪੱਥਰ ਥੋੜ੍ਹਾ ਜਿਹਾ ਹਿੱਲਿਆ, **ਲੱਖੀ ਹੰਭਲਾ ਮਾਰ ਕੇ ਪੱਥਰ ਨੂੰ ਪੱਟਾਂ ਤੇ ਚਾੜ੍ਹ ਲਿਆ।** ਨਿੱਗਰ ਪੱਟਾਂ ਦੀਆਂ ਹੱਡੀਆਂ ਲੋਹੇ ਦੀਆਂ ਲੱਠਾਂ ਲਿਫ ਜਾਣ ਦੇ ਡਰ ਤੋਂ **ਉਸ ਸਰੀਰ ਦਾ ਸਾਰਾ ਜ਼ੋਰ ਬ੍ਹਾਵਾਂ ਉੱਤੇ ਰਖ ਕੇ ਇਕ ਲਲਕਾਰ ਮਾਰੀ ਤੇ ਹੰਭਲਾ ਮਾਰ ਕੇ ਪੱਥਰ ਹਿੱਕ ਤੇ ਚਾੜ੍ਹ ਲਿਆ।** ਲੋਹੇ ਦੀਆਂ ਲੱਠਾਂ ਤੋਂ ਪੱਥਰ ਹੁਣ ਪੀਡੀ ਛਾਤੀ ਉੱਤੇ ਚੜ੍ਹ ਆਇਆ ਸੀ। ਲਹੂ ਮੂੰਹ ਵਿੱਚੋਂ ਵਗਣ ਵਗਣ ਕਰਦਾ ਸੀ। **ਅੱਖਾਂ ਲਹੂਓ ਲਹੂ ਤੇ ਨਾੜਾਂ ਮੋਟੀਆਂ ਰੱਸੀਆਂ ਵਾਂਗ ਧੌਣ ਤੇ ਪੁੜਪੁੜੀਆਂ ਤੇ ਦਿੱਸਣ ਲਗ ਪਈਆਂ।** ਖਲਕਤ ਨੂੰ ਜਿਵੇਂ ਚੁਪ ਦਾ ਜੰਦਰਾ ਵਜ ਗਿਆ। ਬਾਲ ਨਿਆਣਿਆਂ ਅੱਖਾ ਮੀਟ ਲਈਆਂ ਦੋ ਈ ਬੰਦੇ ਸੁਰਤ ਵਿਚ ਜਾਪਦੇ ਸਨ।

''ਪੱਥਰ ਚੁੱਕਿਆ ਗਿਆ ਏ।'' ਸ਼ੇਰਾ ਖੁਸ਼ੀ ਵਿਚ ਚੀਕਿਆ।

''ਅਜੇ ਕਿੱਥੇ?'' ਕਰਨੈਲ ਬੇਯਕੀਨੀ ਨਾਲ ਕਿਹਾ।

''ਜਿੰਨਾ ਚਿਰ ਬਾਲਾ ਨਾ ਕੱਢੇਗਾ ਓਨਾਂ ਚਿਰ ਪੱਥਰ ਕਿੱਥੇ ਚੁੱਕਿਆ ਗਿਆ?'' ਖੌਰੇ ਕਿਸ ਆਖਿਆ।

ਪਰ ਲੱਖੀ ਮੁੜ੍ਹਕੋ ਮੁੜ੍ਹਕੀ ਹੋਇਆ ਪੱਥਰ ਨੂੰ ਛਾਤੀ ਉੱਤੇ ਥੰਮੀਂ ਅਸਮਾਨ ਵਲ ਵੇਖਕੇ ਆਪਣਾ ਚੜ੍ਹਿਆ ਸਾਹ ਸਵਾਹਰਾ ਕੀਤਾ। **ਉਹਦੀ ਧੌਣ ਤੇ ਚਿਹਰੇ ਦੀਆਂ ਨਾੜਾਂ ਪਾਟਣ ਦੇ ਲਾਗੇ ਸਨ।** ਲੱਤਾਂ ਕੰਬਦੀਆਂ ਤੇ ਛਾਤੀ ਅੰਨ੍ਹੇ ਭਾਰ ਥੱਲੇ ਅੰਦਰ ਨੂੰ ਵੜਦੀ ਲੱਗਦੀ। ਓਸ ਕੁਝ ਪਲ ਪੱਥਰ ਛਾਤੀ ਤੇ ਰਖ ਕੇ ਏਡਾ ਉੱਚਾ ਲਲਕਾਰਾ ਮਾਰਿਆ ਜੋ ਖ਼ਲਕਤ ਤ੍ਰਭਕ ਗਈ। **ਪੂਰੇ ਸਰੀਰ ਦੀ ਤਾਕਤ ਦੇ ਹੰਭਲੇ ਨਾਲ ਲੱਖੀ ਪੱਥਰ ਦਾ ਬਾਲਾ ਕੱਢ ਕੇ ਪੱਥਰ ਦੂਰ ਸੁੱਟ ਦਿੱਤਾ** ਤੇ ਆਪ ਆਪਣਾ ਟੁੱਟਦਾ ਸਾਹ ਸਵਾਹਰਾ ਕਰਨ ਲਗ ਪਿਆ। ਖ਼ਲਕਤ ਹੈਰਾਨੀ ਨਾਲ ਜਿਵੇਂ ਸੁੱਤੀ ਸੌਂ ਗਈ ਹੋਵੇ ਘਰ ਦੇ ਚੁਬਾਰੇ ਦੀਆਂ ਬਾਰੀਆਂ ਪਿੱਛੇ ਖਲੋਤੀਆ ਸਰਦਾਰਨੀਆਂ ਸਹਿਮ ਕੇ ਇੱਕ ਦੂਜੀ ਦੇ ਨਾਲ ਲਗ ਗਈਆਂ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੫੭

ਸ਼ਰਤ

šart

ਇਹ ਪੱਥਰ ਕੌਣ ਚੁੱਕਦਾ ਰਿਹਾ ਏ

é patthar kɔṇ čukdā rihā e

ਤੇਰਾ ਭਾਈਆ ਵਰਿਆਮ ਸਿੰਘ ਵੀ ਟਿਲ ਮਾਰ ਗਿਆ

terā pā̀īā wariām sı̆́g wī ṭil mār giā

ਆਪਣੇ ਭਾਈਏ ਦੀ ਗਲ ਸੁਣਕੇ ਲੱਖੀ ਵਟ ਖਾ ਗਿਆ

āpṇe pā̀īe dī gal suṇke lakkhī waṭ khā giā

ਜਿਹੜਾ ਪੱਥਰ ਭਾਈਏ ਨੇ ਨਹੀਂ ਚੁੱਕਿਆ ਉਹ ਤੇ ਜ਼ਰੂਰ ਚੁੱਕਣਾ ਚਾਹੀਦਾ ਏ

jéṛā patthar pā̀īe ne na čukkiā ó te zrūr čukkaṇā čāhīdā e

ਚੌਕੀਦਾਰ ਨੂੰ ਸਦ ਕੇ ਪਿੰਡ ਵਿਚ ਹੋਕਾ ਦਵਾ

čɔkīdār nū̃ sad ke pĩd wič hokā dwā

ਲੱਖੀ ਲੀੜੇ ਲਾਹ ਕੇ ਸਾਫ਼ਾ ਬੰਨ੍ਹੀ ਪੱਥਰ ਦੇ ਆਲੇ ਦੁਆਲੇ ਪੱਥਰ ਤੇ ਨਜ਼ਰਾਂ ਗੱਡੀ ਪਿਆ ਫਿਰਦਾ ਸੀ

lakkhī līṛe lā́ ke sāfā bā̃́nī patthar de āle duāle patthār te nazrā̃ gaḍḍī piā phirdā sī

ਪੱਥਰ ਭਾਈਏ ਤੋਂ ਵੀ ਨਾ ਚੁੱਕਿਆ ਗਿਆ, ਮੈਂ ਚੁੱਕਾਂਗਾ ਜ਼ਰੂਰ, ਭਾਵੇਂ ਮਰ ਜਾਵਾਂ

patthar pā̀īe tõ wī nā čukkiā giā mɛ̃ čukkā̃gā zrūr pā̀wẽ mar jāwā̃

ਉਸ ਜ਼ਮੀਨ ਤੇ ਹਥ ਲਾ ਕੇ ਕੰਨਾਂ ਨੂੰ ਲਾਉਂਦਿਆਂ ਲੱਖੀ ਪੀਰ ਉਸਤਾਦ ਨੂੰ ਯਾਦ ਕੀਤਾ

us zamīn te hath lā ke kãnā̃ nū̃ lāõdiā̃ lakkhī pīr ustād nū̃ yād kītā

ਸ਼ਰਤ ਮੋੜ ਲੈ ਅਜੇ ਵੀ

šart moṛ lɛ aje wī

ਖ਼ਲਕਤ ਵਿਚ ਖਲੋਤੇ ਕਿਸੇ ਬੁੱਢੇ ਨੂੰ ਖੌਰੇ ਲੱਖੀ ਦਾ ਜੁੱਸਾ ਵੇਖਕੇ ਆਪਣੀ ਜੁਆਨੀ ਯਾਦ ਆ ਗਈ

ḳhalkat wič khlote kise búḍḍe

nū̃ khɔre lakkhī dā jussā wekh

ke āpṇī juānī yād ā gaī

ਜੋ ਕਰੇ ਕਰਤਾਰ

jo kare kartār

ਪੱਥਰ ਨੂੰ ਚਾਰ ਚੁਫੇਰਿਓਂ ਜਾਚ ਕੇ ਲੱਖੀ ਹਥ ਪਾਏ

patthar nū̃ čār čupheriõ jāč ke lakkhī hath pāe

ਲੱਖੀ ਹੰਭਲਾ ਮਾਰ ਕੇ ਪੱਥਰ ਨੂੰ ਪੱਟਾਂ ਤੇ ਚਾੜ੍ਹ ਲਿਆ

lakkhī hā̃́blā mār ke patthar nũ paṭṭā̃ te čā́ṛ liā

ਉਸ ਸਰੀਰ ਦਾ ਸਾਰਾ ਜ਼ੋਰ ਬ੍ਹਾਵਾਂ ਉੱਤੇ ਰਖ ਕੇ ਇਕ ਲਲਕਾਰ ਮਾਰੀ ਤੇ ਹੰਭਲਾ ਮਾਰ ਕੇ ਪੱਥਰ ਹਿੱਕ ਤੇ ਚਾੜ੍ਹ ਲਿਆ

us sarīr dā sārā zor bā́wā̃ utte rakh ke ik lalkār mārī te hā́blā mar ke patthar hik te čā́ṛ liā

ਅੱਖਾਂ ਲਹੂਓ ਲਹੂ ਤੇ ਨਾੜਾਂ ਮੋਟੀਆਂ ਰੱਸੀਆਂ ਵਾਂਗ ਧੌਣ ਤੇ ਪੁੜਪੁੜੀਆਂ ਤੇ ਦਿੱਸਣ ਲਗ ਪਈਆਂ
akkhā̃ lahūo lahū te nāṛā̃ moṭīā̃ rassīā̃ wā̃g tɔ̀ṇ te puṛpuṛīā̃ te disaṇ lag paīā̃

ਓਹਦੀ ਧੌਣ ਤੇ ਚਿਹਰੇ ਦੀਆਂ ਨਾੜਾਂ ਪਾਟਣ ਦੇ ਲਾਗੇ ਸਨ

ódī tɔ̀ṇ te čére dīā̃ nāṛā̃ pāṭaṇ de lāge san

ਪੂਰੇ ਸਰੀਰ ਦੀ ਤਾਕਤ ਦੇ ਹੰਭਲੇ ਨਾਲ ਲੱਖੀ ਪੱਥਰ ਦਾ ਬਾਲਾ ਕੱਢ ਕੇ ਪੱਥਰ ਦੂਰ ਸੁੱਟ ਦਿੱਤਾ
pūre sarīr dī tākat de hā́ble nāl lakkhī patthar dā bālā káḍ ke patthar dūr suṭ dittā

**ਸ਼ਰਧਾ** šardā́

ਨਾਂਵ, ਇਸਤਰੀ ਲਿੰਗ
ਸਿਦਕ, ਭਰੋਸਾ, ਯਕੀਨ

**ਉਸ ਵਿਚ ਸ਼ਰਧਾ ਮਿਲੀ ਹੋਈ ਸੀ**
us wič šardā̀ milī hoī sī

ਬਾਬਾ ਅਕਾਲੀ ਸਾਰਿਆਂ ਦਾ ਸਾਂਝਾ ਸੀ। ਉਹ ਆਜ਼ਾਦੀ ਦੇ ਸੰਗਰਾਮ ਵਿਚ ਲੜਿਆ ਭਿੜਿਆ ਸੀ, ਜੇਹਲ ਕੱਟੀ ਸੀ। ਪੁਲਸ ਦੀ ਮਾਰ ਖਾਧੀ ਸੀ। ਸਿਖ, ਹਿੰਦੂ, ਮੁਸਲਮਾਨ ਸਾਰੇ ਧਰਮਾਂ ਦਿਆਂ ਲੀਡਰਾਂ ਨਾਲ ਰਿਹਾ ਸੀ। ਉਸ ਦਾ ਜ਼ਾਵੀਆ ਬਹੁਤ ਵੱਡਾ ਸੀ। ਉਹਦੇ ਵਾਸਤੇ ਸਾਰੇ ਧਰਮ, ਸਾਰੀਆਂ ਸ਼ਰੇਣੀਆਂ, ਸਾਰੀਆਂ ਜ਼ਾਤਾਂ ਪਾਤਾਂ ਬਰਾਬਰ ਸਨ। ਪਰ ਦੁਨੀਆਂ ਬਦਲ ਰਹੀ ਸੀ। ਪਿੰਡਾਂ ਵਿਚ ਆਪੋ ਧਾਪੀ ਪਈ ਸੀ। ਇਲਮ ਦੀਨ ਤੇ ਸੱਜਣ ਸਿੰਘ ਪੀਹੜੀਆਂ ਦੇ ਦੋਸਤ, ਮਿੱਤਰ, ਭਰਾ ਆਪਸ ਵਿਚ ਨੰਬਰਦਾਰੀ ਵਾਸਤੇ ਮੁਕੱਦਮਾ ਲੜ ਰਹੇ ਸਨ। ਉਹ ਚਾਹੁੰਦੇ ਤੇ ਨਹੀਂ ਸਨ ਪਰ ਓਥੇ ਚੱਕਣ ਵਾਲੇ, ਚੁਆਤੀ ਲਾਉਣ ਵਾਲੇ ਬਥੇਰੇ ਸਨ। ਸਿੱਖਾਂ ਮੁਸਲਮਾਨਾਂ ਨੂੰ ਪਾੜਣ ਵਾਲਿਆਂ ਦਾ ਵੀ ਕੋਈ ਘਾਟਾ ਨਹੀਂ ਸੀ। ਦੂਜੇ ਪਾਸੇ ਬਾਬਾ ਅਕਾਲੀ ਸੀ, ਇਸ ਸਭ ਝਗੜੇ ਝਾਂਜੇ ਤੋਂ ਦੂਰ। ਉਹ ਇਨਸਾਨ ਇਨਸਾਨ ਵਿਚ ਵੰਡ ਵਿਤਕਰਾ ਨਹੀਂ ਸੀ ਦੇਖ ਸਕਦਾ। ਸਭ ਉਸ ਦੇ ਸ਼ਰਧਾਲੂ ਸਨ। ਸਾਰਾ ਪਿੰਡ, ਹਿੰਦੂ, ਸਿਖ, ਮੁਸਲਮਾਨ ਉਸ ਦਾ ਸਤਿਕਾਰ ਕਰਦਾ ਸੀ। ਪਰ ਉਹ ਹੁਣ ਬੀਮਾਰ ਪਿਆ ਸੀ। ਉਹਨੇ ਬਥੇਰੀ ਹੰਢਾਅ ਲਈ ਸੀ। ਉਹਦੀਆਂ ਗੱਲਾਂ ਤੇ ਲੋਕੀਂ ਸੁਨਣ ਆਉਂਦੇ ਸਨ ਪਰ ਸ਼ਰਧਾ ਸ਼ਰਧਾ ਈ ਸੀ। ਕੁਝ ਵਿਤਕਰੇ ਪੈਣ ਲਗ ਪਏ ਸਨ। ਵੰਡ ਵੰਡਾਈ ਵਲ, ਚੁਕ ਚੁਕਾਈ ਵਲ, ਈਰਖਾ, ਲੋਭ, ਮੋਹ ਵਲ ਧਿਆਨ ਵੱਧ ਸੀ। ਹੁਣ ਹੌਲੀ ਹੌਲੀ ਸ਼ਰਧਾ ਦੀ ਥਾਂ ਸਾੜੇ ਨੇ ਮਲ ਲਈ ਸੀ। ਪੁਰਾਣੇ ਸ਼ਰਧਾਲੂ ਆਉਂਦੇ ਸਨ,

ਉਸਦੀ ਸੇਵਾ ਕਰਦੇ ਸਨ, ਮੁੱਠੀਆਂ ਭਰਦੇ ਸਨ। ਉਸ ਦੇ ਪਰਵਚਨ ਸ਼ਹਿਦ ਵਾਂਗ ਪੀਂਦੇ ਸਨ। ਪਰ ਸਮੇਂ ਬਦਲ ਰਹੇ ਸਨ। ਬਾਬੇ ਅਕਾਲੀ ਦੇ ਅੰਮ੍ਰਿਤ ਬਚਨਾਂ ਦੀ ਥਾਂ ਜੱਥੇਦਾਰਾਂ, ਮੁਲਾਂ ਨੇ ਜ਼ਹਿਰ ਮਲ ਲਈ ਸੀ।

ਦੀਪਾ, ਗਹਿਣੇ ਲੁਹਾਰ ਦੀ ਦੁਕਾਨ ਤੋਂ ਫਾਲੇ ਡੰਗਾ ਕੇ ਆ ਰਿਹਾ ਸੀ। ਓਥੇ ਹੀ ਉਹਨਾਂ ਦੀ ਸਲਾਹ ਬਣ ਗਈ ਸੀ ਬਾਬੇ ਅਕਾਲੀ ਵਲ ਜਾਣ ਦੀ। ਗਹਿਣੇ ਨੇ ਤਪਿਆ ਦੁਕਾਨ ਛਡ ਦਿੱਤਾ ਤੇ ਦੀਪੇ ਦੇ ਨਾਲ ਤੁਰ ਪਿਆ। ਉਹ ਬਾਬੇ ਅਕਾਲੀ ਦਾ ਬਹੁਤ ਸ਼ਰਧਾਲੂ ਸੀ। ਮਹਿੰਦਾ ਕਮਿਹਾਰ ਵੀ ਉਹਨਾਂ ਦੇ ਨਾਲ ਹੋ ਪਿਆ।

ਰਾਹ ਵਿੱਚੋਂ ਸੱਜਣ ਸਿੰਘ ਤੇ ਉਹਦੇ ਨਾਲ ਬੈਠੇ ਗੱਲਾਂ ਕਰ ਰਹੇ ਚਾਰੇ-ਪੰਜੇ ਬੰਦੇ ਵੀ ਉਠ ਕੇ ਤੁਰ ਪਏ। ਬਾਬਾ ਅਕਾਲੀ ਸਾਰਿਆਂ ਦਾ ਸਾਂਝਾ ਸੀ। ਉਹਦਾ ਹਰ ਇਕ ਨਾਲ ਇਕੋ ਜਿਹਾ ਮੋਹ ਸੀ। ਸਾਰਾ ਪਿੰਡ ਹੀ ਉਹਦਾ ਸਤਕਾਰ ਕਰਦਾ ਸੀ।

''ਮੁਕੱਦਮਾ ਵੀ ਭਈ, ਦੋਵੇਂ ਯਾਰ ਯਾਰ ਜੁੱਟੇ ਹੋਏ ਓ ਨਾ। **ਕੋਈ ਓਪਰਾ ਥੋੜ੍ਹਾ ਏ?''** ਦੀਪੇ ਨੇ ਸੱਜਣ ਸਿੰਘ ਦੇ ਮੋਢੇ 'ਤੇ ਹਥ ਮਾਰ ਕੇ ਹਾਸੇ ਨਾਲ ਕਿਹਾ।

''ਦੀਪ ਸਿਹਾਂ! **ਏਥੇ ਕੋਈ ਨਾ ਕਿਸੇ ਦਾ ਬੇਲੀ, ਦੁਨੀਆਂ ਮਤਲਬ ਦੀ।''** ਮਹੰਦੇ ਕਮਿਹਾਰ ਨੇ ਅੱਧ-ਪਚੱਧ ਗੌਣ ਵਾਲੀ ਸੁਰ ਵਿਚ ਕਿਹਾ। ਉਹ ਕਿੰਗ ਨਾਲ ਮਾੜਾ ਮੋਟਾ ਗੌਣਾ ਜਾਣਦਾ ਸੀ। ਕਦੇ-ਕਦੇ ਉਹ ਤੂਤਾਂ ਵਾਲੇ ਖੂਹ 'ਤੇ ਦੁਪਹਿਰੇ ਵਾਹਵਾ ਰੌਣਕ ਲਾ ਦਿਆ ਕਰਦਾ ਸੀ।

''ਸੱਚੀ ਗਲ ਜੇ, ਮੇਰੇ ਦਿਲ ਵਿਚ ਉਹਦੇ ਵਾਸਤੇ ਕੋਈ ਮਾੜਾ ਖ਼ਿਆਲ ਨਹੀਂ। **ਐਵੇਂ ਉਹ ਈ ਮੂੰਹ ਵੱਟੀ ਫਿਰਦਾ ਏ।** ਮੈਨੂੰ ਪਹਿਲਾਂ ਆਖ ਦੇਂਦਾ, ਤਾਂ ਮੈਂ ਦਰਖਾਸ ਈ ਨਹੀਂ ਸੀ ਕਰਨੀ। ਐਵੇਂ **ਜਿੱਦ ਮਾਰੇ ਹੁਣ ਹਠ ਪਿੱਟੀ ਜਾਂਦੇ ਆਂ।** ਨਹੀਂ ਤਾਂ ਲੰਬਰਦਾਰੀ ਵਿਚ ਕੀ ਪਿਆ ਏ?'' ਸੱਜਣ ਸਿੰਘ ਨੇ ਸਾਰਿਆਂ ਨਾਲ ਸਾਂਝੀ ਜੇਹੀ ਗਲ ਕੀਤੀ।

''ਹੁਣ ਤਾਂ ਉਹ ਗਲ ਬਣ ਗਈ ਨਾ, ਅਖੇ: **ਮਹੀਂ ਨੂੰ ਡੁੱਬਣਾ ਮਿਹਣਾ ਤੇ ਮਰਦਾਂ ਨੂੰ ਭੱਜਣਾ ਲਾਜ।''** ਦੀਪੇ ਨੇ ਇਕ ਪ੍ਰਸਿੱਧ ਲੋਕੁਕਤੀ ਦੁਹਰਾਈ।

''ਐਵੇਂ ਹਾਕਮਾਂ ਤੇ ਵਕੀਲਾਂ ਦੇ ਘਰ ਭਰਦੇ ਨੇ ਪਏ ਦੋਵੇਂ। ਹੋਰ ਕੀ?'' ਗਹਿਣਾ ਲੁਹਾਰ ਦਿਲੋਂ ਇਸ ਮੁਕੱਦਮੇ ਨੂੰ ਚੰਗਾ ਨਹੀਂ ਸੀ ਸਮਝਦਾ।

''ਪਰ ਦੱਸੋ ਹੁਣ, ਕੀਤਾ ਕੀ ਜਾਏ?'' ਸਜਣ ਸਿੰਘ ਨੂੰ ਸਚ-ਮੁਚ ਹੀ ਛੁਟਕਾਰੇ ਦਾ ਕੋਈ ਰਾਹ ਨਜ਼ਰ ਨਹੀਂ ਸੀ ਆ ਰਿਹਾ।

''ਕਰਨਾ ਕੀ ਏ? ਸਿੱਧੇ ਹੋ ਕੇ ਸੀਸ ਦਿਹੋ। ਹੁਣ ਤਾਂ ਇਹ ਦੋਹਾਂ ਮਜ਼੍ਹਬਾਂ ਦੀ ਅਣਖ ਦਾ ਸੁਆਲ ਬਣ ਗਿਆ ਏ।'' ਟਹਿਲ ਸਿੰਘ ਨੇ ਆਪਣੀ ਰਾਏ ਪੇਸ਼ ਕੀਤੀ। ਉਹਨੇ ਮੌਲਵੀ ਦੇ ਹਮਜੋਲੀਆਂ ਕੋਲੋਂ ਕੁਛ ਉਡਦੀਆਂ-ਉਡਦੀਆਂ ਗੱਲਾਂ ਸੁਣੀਆਂ ਸਨ।

ਏਸ ਤਰ੍ਹਾਂ ਦੀਆਂ ਨਿੱਕੀਆਂ ਮੋਟੀਆਂ ਗੱਲਾਂ ਕਰਦੇ ਸਾਰੇ ਬਾਬੇ ਅਕਾਲੀ ਦੇ ਘਰ ਜਾ ਪਹੁੰਚੇ। ਅੱਗੇ ਬਾਬਾ ਅਕਾਲੀ ਕੋਨੇ ਦੇ ਪਰਛਾਂਵੇਂ ਮੰਜੇ ਉੱਤੇ ਲੰਮਾ ਪਿਆ ਹੋਇਆ ਸੀ।

''ਉ, ਸੁਣਾ ਬਾਬਾ 'ਕਾਲੀਆ! ਵੇਖੀ ਕਿਤੇ।'' ਦੀਪੇ ਨੇ ਆਪਣੇ ਸੁਭਾਅ ਅਨੁਸਾਰ ਹਸਾਉਣੀ ਸੁਰ ਵਿਚ ਕਿਹਾ।

**''ਫ਼ੌਜਾਂ ਤਿਆਰ-ਬਰ-ਤਿਆਰ ਨੇ,** ਦੀਪ ਸਿਹਾਂ! ਔਥੋਂ ਮੰਜਾ ਫੜ ਲਵੋ ਅੰਦਰੋਂ।'' ਬਾਬੇ ਅਕਾਲੀ ਨੇ ਸੱਜੇ ਹਥ ਦੇ ਇਸ਼ਾਰੇ ਨਾਲ ਕਿਹਾ।

ਦੀਪਾ ਬਾਬੇ ਅਕਾਲੀ ਦੀ ਪੈਂਦ ਵਲ ਬਹਿ ਕੇ ਉਹਦੀਆਂ ਲੱਤਾਂ ਘੁੱਟਣ ਲਗ ਪਿਆ। ਮਹੰਦੇ ਨੇ ਅੰਦਰੋਂ ਮੰਜਾ ਕਢ ਕੇ ਬਰਾਬਰ 'ਤੇ ਡਾਹ ਦਿੱਤਾ।

''ਬਾਬਾ 'ਕਾਲੀਆ! ਮੈਂ ਤਾਂ ਸੁਣਿਆਂ ਈ ਨਹੀਂ। ਆਹ, ਹੁਣ ਦੀਪੇ ਦੇ ਮੂੰਹੋਂ ਸੁਣ ਕੇ ਪਤਾ ਲੱਗਾ ਏ।'' ਦੂਜੇ ਪਾਸੇ ਸੱਜਣ ਸਿੰਘ ਬਹਿ ਕੇ **ਮੁੱਠੀਆਂ ਭਰਨ ਲਗ ਪਿਆ।**

''ਦੀਹਦਾ ਏ, ਤੁਸਾਂ ਮੈਨੂੰ ਧੂਖਲ ਕਰ ਦੇਣਾ ਏਂ।'' ਬਾਬੇ ਅਕਾਲੀ ਨੇ ਦੋਹਾਂ ਨੂੰ ਸਾਂਝਾ ਜਿਹਾ ਵਾਕ ਕਿਹਾ,''ਅਜ ਤਾਂ ਸਵੇਰ ਦਾ ਤਾਪ ਲੱਥਾ ਹੋਇਆ ਏ। ਸ਼ਾਇਦ ਏਸੇ ਵਾਸਤੇ ਕੁਛ ਹਡ ਪੈਰ ਖੁੱਸਦੇ ਸਨ ਪਏ।''

''ਏਸੇ ਵਾਸਤੇ ਅਸੀਂ ਸੇਵਾ ਲਈ ਹਾਜ਼ਰ ਹੋ ਗਏ ਆਂ। ਆਹੰਦੇ ਨੇ ਨਾਂ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਨੇ।'' ਦੀਪੇ ਨੇ ਮੁਸਕਰਾਉਂਦਿਆਂ ਕਿਹਾ, ''ਲੈ ਭਈ ਸਜਣ ਸਿਹਾਂ! ਆਪਣੀ ਲਤ ਮਲ ਲੈ। ਖ਼ਵਰਦਾਰ, ਜੇ ਮੇਰੀ ਲਤ ਨੂੰ ਹਥ ਲਾਇਆ ਤਾਂ।''

''ਹਾਹੋ! ਉਸ ਸਾਧ ਦੇ ਚੇਲਿਆਂ ਵਾਂਗ ਬਾਬੇ ਦੀਆਂ ਲੱਤਾਂ ਵੰਡ ਲਉ।'' ਗਹਿਣੇ ਨੇ ਦੂਜੇ ਮੰਜੇ ਦੀ ਪੈਂਦ 'ਤੇ ਬਹਿੰਦਿਆਂ ਕਿਹਾ।

ਬਾਕੀ ਚਾਰ ਪੰਜ ਜਣੇ ਨਵੇਂ ਡੱਠੇ ਮੰਜੇ 'ਤੇ ਬਹਿ ਗਏ।

''ਸਾਧ ਕੋਲੋਂ ਤਾਂ ਚੇਲਿਆਂ ਨੇ ਮੁਕਤੀ ਲੈਣੀ ਸੀ, ਤੇ ਮੈਥੋਂ ਕੀ ਲੈਣਾ ਜੇ?'' ਬਾਬੇ ਅਕਾਲੀ ਨੇ ਭੇਖੀ ਸਾਧਾਂ ਉੱਤੇ ਵਿਅੰਗ ਕੱਸਿਆ।

''ਤੈਥੋਂ ਬਾਬਾ 'ਕਾਲੀਆ! ਪੁਛ ਕੁਛ ਨਾ। ਬਸ, **ਸਾਡੀਆਂ ਹਿੱਕਾਂ ਵਿਚ ਤੇਰਾ ਈ ਦਿਲ ਧੜਕਦਾ ਈ ਪਿਆ।''** ਦੀਪੇ ਦਾ ਕਹਿਣ-ਢੰਗ

ਭਾਵੇਂ ਹਾਸੇ ਵਾਲਾ ਸੀ, ਪਰ ਉਸ ਵਿਚ ਸ਼ਰਧਾ ਮਿਲੀ ਹੋਈ ਸੀ।

''ਸੁਣਾ ਫਿਰ, ਕਲ੍ਹ ਪਰਸੋਂ ਦਾ ਕੀ ਹਾਲ ਰਿਹਾ ਏ? **ਮੈਂ ਤਾਂ ਅਜ ਤਿੱਜੇ ਦਿਨ ਪਿੱਛੋਂ ਵਾਂਢਿਓ ਆਇਆਂ।''** ਟਹਿਲ ਸਿੰਘ ਨੇ ਥੋੜ੍ਹਾ ਜਿਹਾ ਅਗ੍ਹਾਂ ਨੂੰ ਉਲਰ ਕੇ ਕਿਹਾ।

''ਵਧੇਰੇ ਦਬ ਤਾਂ ਦੋ-ਕੁ ਦਿਨ ਦਿੱਤੀ ਸੁ। ਪਰਸੋਂ ਦਾ ਐਵੇਂ ਮਾੜਾ-ਮਾੜਾ ਚੜ੍ਹਣ ਲਹਿਣ ਹੋਇਆ ਹੋਇਆ ਏ। ਅਜ ਸਵੇਰੇ ਦਾ ਆਰਾਮ ਏ।'' ਬਾਬੇ ਅਕਾਲੀ ਨੇ ਟਹਿਲ ਸਿੰਘ ਵਲ ਮੂੰਹ ਫੇਰ ਕੇ ਕਿਹਾ, ''ਬਸ ਕਰ ਜੋ ਪੁਤ! ਭਲਾ ਹੋਵੇ ਤੁਹਾਡਾ।''

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੯੦

ਸ਼ਰਧਾ
šárdā

ਕੋਈ ਓਪਰਾ ਥੋੜ੍ਹਾ ਏ
koī oprā thóṛā e

ਏਥੇ ਕੋਈ ਨਾ ਕਿਸੇ ਦਾ ਬੇਲੀ, ਦੁਨੀਆਂ ਮਤਲਬ ਦੀ
ethe koī nā kise dā belī dunīā̃ matlab dī

ਐਵੇਂ ਉਹ ਈ ਮੂੰਹ ਵੱਟੀ ਫਿਰਦਾ ਏ
ɛwẽ ó ī mū̃ waṭṭī phirdā e

ਜਿਦ ਮਾਰੇ ਹੁਣ ਹਠ ਪਿੱਟੀ ਜਾਂਦੇ ਆਂ
zid māre huṇ haṭh piṭṭī jā̃de ā̃

ਮਹੀਂ ਨੂੰ ਡੁੱਬਣਾ ਮਿਹਣਾ ਤੇ ਮਰਦਾਂ ਨੂੰ ਭੱਜਣਾ ਲਾਜ
mahī̃ nū̃ ḍubbaṇā méṇā te mardā̃ nū̃ pàjjaṇā lāj

ਫ਼ੌਜਾਂ ਤਿਆਰ-ਬਰ-ਤਿਆਰ ਨੇ
fɔjā̃ tiār bar tiār ne

ਮੁੱਠੀਆਂ ਭਰਨ ਲਗ ਪਿਆ
muṭṭhīā̃ pàrn lag piā

ਸਾਡੀਆਂ ਹਿੱਕਾਂ ਵਿਚ ਤੇਰਾ ਈ ਦਿਲ ਧੜਕਦਾ ਈ ਪਿਆ
sāḍīā̃ hikkā̃ wič terā ī dil tàṛkdā ī piā

ਮੈਂ ਤਾਂ ਅਜ ਤਿੱਜੇ ਦਿਨ ਪਿੱਛੋਂ ਵਾਂਢਿਓ ਆਇਆਂ
mɛ̃ tā̃ aj tijje din piččhõ wā̃́dio āiā̃

**ਸ਼ਰਨਾਰਥੀ ਕੈਂਪ** šarnārthī kɛ̃p

ਨਾਂਵ, ਪੁਲਿੰਗ
ਉਹ ਥਾਂ ਜਿੱਥੇ ਸ਼ਰਨਾਰਥੀਆਂ ਨੂੰ ਰੱਖਿਆ ਜਾਂਦਾ ਹੈ

**ਹਿੰਦੂ ਸਿੱਖ ਨਵੇਂ ਸ਼ਰਨਾਰਥੀ ਕੈਂਪ ਵਲ ਤੁਰੇ**
hĩdū sikh nawẽ šarnārthī kɛ̃p wal tur pae

ਹਿੰਦ-ਪਾਕਿਸਤਾਨ ਦੀ ਵੰਡ ਨਾਲ ਸਭ ਸ਼ਰਨਾਰਥੀ ਹੋ ਗਏ। ਸ਼ਰਨਾਰਥੀਆਂ ਨੂੰ ਕੈਂਪਾਂ ਵਿਚ ਰੱਖਿਆ ਗਿਆ। ਕਈ ਕੈਂਪ ਪਿੰਡਾਂ ਦੇ ਨੇੜੇ ਸਨ। ਜਿੱਥੋਂ ਸ਼ਰਨਾਰਥੀ ਆਏ ਸਨ। ਓਥੇ ਹੀ ਉਹਨਾਂ ਦੇ ਕੈਂਪ ਸਨ। ਪਰ ਇਹ ਕੈਂਪ ਹੁਣ ਕੈਦਖਾਨੇ ਬਣ ਗਏ ਸਨ। ਕੋਈ ਆਪਣੇ ਘਰ, ਆਪਣੇ ਖੇਤ ਵਿਚ ਨਹੀਂ ਸੀ ਜਾ ਸਕਦਾ। ਵੰਡ ਵੇਲੇ ਫਸਾਦ ਹੋਏ ਸਨ। ਕਤਲੋ ਗ਼ਾਰਤ ਦੀਆਂ ਕਹਾਣੀਆਂ, ਲੁਟ ਘਸੁਟ ਦੀਆਂ ਕਹਾਣੀਆਂ ਆਮ ਸਨ। ਜਿੱਥੇ ਕੁਝ ਨਹੀਂ ਵੀ ਸੀ ਹੋਇਆ, ਓਥੇ ਵੀ ਲੋਕੀਂ ਡਰੇ ਪਏ ਸਨ, ਜਿਨ੍ਹਾਂ ਨੇ ਕੁਝ ਵੀ ਨਹੀਂ ਸੀ ਕੀਤਾ। ਜਿੱਥੇ ਸਿਖ ਮੁਸਲਮਾਨ ਆਪਸ ਵਿਚ ਪਿਆਰ ਮੁਹੱਬਤ ਨਾਲ ਰਹਿੰਦੇ ਸਨ, ਜਿੱਥੇ ਕੋਈ ਝਗੜਾ ਫਸਾਦ ਨਹੀਂ ਸੀ ਹੋਇਆ, ਓਥੋਂ ਦੀ ਵੀ ਹਵਾ ਬਦਲ ਗਈ ਸੀ। ਕਿਸੇ ਨੂੰ ਕੁਝ ਪਤਾ ਨਹੀਂ ਸੀ ਲਗਦਾ ਕਿ ਇਹ ਸਭ ਕੁਝ ਕਿਵੇਂ ਹੋ ਗਿਆ। ਉਹਨਾਂ ਦੇ ਆਪਣੇ ਘਰ ਬਿਗਾਨੇ ਬਣ ਗਏ। ਉਹਨਾਂ ਦਾ ਆਪਣਾ ਦੇਸ ਬਦੇਸ ਹੋ ਗਿਆ। ਸਾਰੇ ਸੁਖ ਦੁੱਖਾਂ ਵਿਚ ਬਦਲ ਗਏ। ਕੈਂਪ ਵਿਚ ਰਹਿੰਦੇ ਸ਼ਰਨਾਰਥੀ ਆਪਣੇ ਘਰ ਵਿਚ ਹੀ ਕੈਦੀ ਬਣ ਗਏ। ਆਪਣੇ ਖੇਤ ਪਰਾਏ ਹੋ ਗਏ। ਆਪਣੇ ਘਰ ਦੂਸਰਿਆਂ ਨੇ ਮਲ ਲਏ। ਆਪਣੀਆਂ ਮੱਝਾਂ, ਆਪਣੇ ਦੁਧ ਆਪਣੇ ਨਾ ਰਹੇ। ਇਸ ਵੰਡ ਵਿਚ, ਇਸ ਵਿਤਕਰੇ ਵਿਚ ਕਈ ਵਾਰ ਦੋਹੇਂ ਧਿਰਾਂ ਹੀ ਨਿੱਸਲ ਹੋ ਕੇ ਬੈਠ ਜਾਂਦੀਆਂ ਸਨ। ਕਿਤੇ ਬੰਦਾ ਬੰਦੇ ਦਾ ਵੈਰੀ ਹੋ ਗਿਆ ਸੀ, ਕਿਤੇ ਓਪਰਾ। ਆਪਣੇ ਪਰਾਏ ਵਿਚ ਕੋਈ ਭੇਦ ਨਾ ਰਿਹਾ। ਜਿਨ੍ਹਾਂ ਫਸਾਦ ਕੀਤੇ, ਆਪਣੀਆਂ ਧੀਆਂ ਭੈਣਾਂ ਦੀ ਇਜ਼ਤ ਖੋਹੀ, ਜਿਨ੍ਹਾਂ ਲੁਟ ਮਾਰ ਕੀਤੀ, ਉਹ ਪਾਪ ਦੇ ਜਨੂਨ ਵਿਚ ਪਾਗਲ ਹੋ ਗਏ ਸਨ। ਜਿਹੜੇ ਇਸ ਸਭ ਤੋਂ ਬਾਹਰ ਰਹੇ, ਜਿਨ੍ਹਾਂ ਨੂੰ ਇਹ ਸਮਝ ਵੀ ਨਹੀਂ ਸੀ ਆਉਂਦੀ ਕਿ ਕੀ ਹੋ ਰਿਹਾ ਹੈ, ਕਿਉਂ ਹੋ ਰਿਹਾ ਹੈ, ਉਹਨਾਂ ਦੀ ਹਾਲਤ ਪਾਗਲਾਂ ਨਾਲੋਂ ਵੀ ਵੱਧ ਗੁੰਝਲਦਾਰ ਸੀ। ਇਸ ਪਰਲੋ ਵਿਚ ਆਪਣੇ ਬਿਗਾਨੇ ਦਾ ਭੇਦ ਤੇ ਦੂਰ ਹੋਣਾ ਹੀ ਸੀ, ਆਪ ਹੁਦਰੀ ਦਾ ਵੀ ਕੋਈ ਅੰਤ ਨਾ ਰਿਹਾ।

ਆਸੇ ਪਾਸੇ ਤੋਂ **ਉਧਲ ਕੇ ਆਈ ਹੋਰ ਖ਼ਲਕਤ** ਦੇ ਨਾਲ ਬਲਕਾਰ ਸਿੰਘ ਵੀ ਇਕ ਰੀਫ਼ੀਊਜੀ ਕੈਂਪ ਵਿਚ ਡੱਕਿਆ ਹੋਇਆ ਸੀ।

ਬਲਕਾਰ ਸਿੰਘ ਦੇ ਇਲਾਕੇ ਵਿਚ ਕੋਈ ਲੰਮੇ ਚੌੜੇ ਫ਼ਸਾਦ ਨਹੀਂ ਹੋਏ ਸਨ। ਦੂਰ ਦੂਰ ਦੇ ਪਿੰਡਾਂ ਦੇ ਸਾੜੇ ਜਾਣ ਤੇ ਉਥੇ ਹੋਈ ਵੱਢ ਟੁੱਕ ਦੀਆਂ ਕੇਵਲ ਕਹਾਣੀਆਂ ਹੀ ਇਥੇ ਅਪੜੀਆਂ ਸਨ। ਪਰ ਇਹ ਕਹਾਣੀਆਂ ਨਾ ਸਿਰਫ਼ **ਹਰ ਇਕ ਦੇ ਕੰਨੀਂ ਪਈਆਂ** ਸਗੋਂ ਉਥੋਂ ਦੇ ਵਾਯੂ ਮੰਡਲ ਦਾ ਇਕ ਹਿੱਸਾ ਬਣ ਗਈਆਂ ਤੇ ਇਸ ਵਾਯੂ ਮੰਡਲ ਤੋਂ ਹਿੰਦੂ ਸਿੱਖਾਂ ਨੇ ਭਾਂਪ ਲਿਆ ਕਿ ਉਹਨਾਂ ਲਈ ਉਥੇ ਜੀਊਂਦੇ ਰਹਿਣਾ ਅਸੰਭਵ ਸੀ। ਇਕ ਦੋ ਦਿਨਾਂ ਵਿਚ ਹੀ ਹਲ ਵਗਣੋਂ ਖਲੋ ਗਏ। ਪੈਲੀਆਂ ਵਿਚ ਬੀ

ਖਲਾਰਦੀਆਂ ਰੁਸ ਗਈਆਂ। ਜੋ ਬੀਜ ਉਹਨਾਂ ਵੱਢਣਾ ਨਹੀਂ ਸੀ ਉਸ ਨੂੰ ਬੀਜਣ ਦਾ ਕੀ ਫ਼ਾਇਦਾ? ਜਿਨ੍ਹਾਂ ਘਰਾਂ ਨੂੰ ਕਲ੍ਹ ਤਕ ਲਿੰਬ, ਪੋਚ, ਸਵਾਰ ਰਹੇ ਸਨ ਉਹਨਾਂ ਦੇ ਸੜਨ ਦੀਆਂ ਗੱਲਾਂ ਹੋਣ ਲਗ ਪਈਆਂ। ਲੋਕਾਂ ਦਾ ਆਪਣੇ ਘਰਾਂ, ਜ਼ਮੀਨਾਂ, ਢੱਗਿਆਂ, ਮੱਝੀਂ ਸਭ ਨਾਲ ਪਿਆਰ ਖ਼ਤਮ ਹੋ ਗਿਆ ਤੇ ਬਸ ਟੁਰਨ ਦੀਆਂ ਤਿਆਰੀਆਂ ਹੋਣ ਲਗ ਪਈਆਂ। ਸਹਿਜੇ ਸਹਿਜੇ ਆਲੇ ਦੁਆਲੇ ਦੀ ਸਾਰੀ ਹਿੰਦੂ ਸਿੱਖ ਵਸੋਂ ਨਵੇਂ ਰੀਫ਼ੀਊਜੀ ਕੈਂਪ ਵਲ ਨੂੰ ਉੱਠ ਤੁਰੀ ਜਿਵੇਂ ਕਿਸੇ ਪੈਲੀ ਵਿਚ ਪਾਣੀ ਆ ਜਾਣ ਤੇ ਉਸ ਵਿਚੋਂ ਟਿੱਡੀਆਂ ਇਕ ਪਾਸੇ ਨੂੰ ਉੱਠ ਨਠਦੀਆਂ ਹਨ। ਪੰਜਾਂ ਸੱਤਾਂ ਦਿਨਾਂ ਵਿਚ ਹੀ ਹਿੰਦੂ ਸਿੱਖ ਜਨਤਾ ਮੁਸਲਮਾਨ ਜਨਤਾ ਤੋਂ ਇਸ ਤਰ੍ਹਾਂ ਅੱਡਰੀ ਹੋ ਬੈਠੀ ਜਿਸ ਤਰ੍ਹਾਂ ਜੱਟੀਆਂ, ਰਲੀਆਂ ਹੋਈਆਂ ਦੋ ਪਤਲੀਆਂ ਤੇ **ਮੋਟੀਆਂ ਜਿਨਸਾਂ ਨੂੰ ਫ਼ੌਜ ਵਿਚ ਪਾ ਕੇ ਵਖੋਂ ਵਖ ਕਰ ਦਿੰਦੀਆਂ ਹਨ।**

ਇਹ ਬਲਕਾਰ ਸਿੰਘ ਕੁਝ ਅਨੋਖਾ ਜਿਹਾ ਆਦਮੀ ਸੀ। ਸਾਰੇ ਪਿੰਡ ਦਾ ਉਹ ਇਕੱਲਾ ਮਾਲਕ ਸੀ। ਇਸ ਦੇ ਬਾਵਜੂਦ ਉਹ ਚਿੱਟ-ਕਪੜੀਆਂ ਨਹੀਂ ਸੀ। ਪਹਿਰਾਵੇ ਤੋਂ ਉਹ ਬਿਲਕੁਲ ਮਾਮੂਲੀ ਜਟ ਜਾਪਦਾ ਸੀ। ਕਿਰਸਾਨਾਂ ਵਾਂਗ ਉਹ ਆਪਣੀ ਹੱਥੀਂ ਵਾਹੀ ਦਾ ਸਾਰਾ ਕੰਮ ਕਰਦਾ ਸੀ। ਉਹਦੀ ਇਸ ਆਦਤ ਨੇ ਉਸ ਨੂੰ ਉਸ ਦੇ ਪਿੰਡ ਵਿਚ ਵਸ ਰਹੇ ਮੁਸਲਮਾਨ ਮੁਜ਼ਾਰਿਆਂ, ਕੰਮੀਆਂ ਆਦਿ ਦੇ ਬਹੁਤ ਨੇੜੇ ਲੈ ਆਂਦਾ ਹੋਇਆ ਸੀ। ਉਹ ਬੋਲਦਾ ਵੀ ਡਾਢਾ ਮਿੱਠਾ ਸੀ। ਇਸ ਨਾਲ ਉਸ ਲਈ ਆਪਣੇ ਪਿੰਡ ਦਾ ਇੰਤਜ਼ਾਮ ਬਹੁਤ ਸਹਿਲਾ ਹੋ ਜਾਂਦਾ ਸੀ। ਉਸ ਦੀ ਨਾਰਾਜ਼ਗੀ ਦੇ ਡਰ ਤੋਂ ਪਿੰਡ ਦੇ ਲੋਕ **ਆਪੋ ਵਿਚ ਕਦੀ ਝਗੜਾ ਖਰੂਦ ਨਾ ਕਰਦੇ। ਉਸ ਦੇ ਵੱਡੇ ਵਗ** ਵਿਚੋਂ ਕੁਝ ਮੱਝੀਂ ਸਦਾ ਜ਼ਿਲ੍ਹੇ ਦੇ ਵੱਡੇ ਅਫ਼ਸਰਾਂ ਪਾਸ ਸੂਆ ਚੁਆਂਦੀਆਂ ਰਹਿੰਦੀਆਂ, ਤੇ ਜਦੋਂ ਉਹ ਵਿਕ ਜਾਂਦੀਆਂ ਤੇ ਉਹ ਉਹਨਾਂ ਦੀ ਥਾਂ ਨਵੀਆਂ ਭੇਜ ਦਿੰਦਾ। ਇਸ ਕਰਕੇ ਪੁਲਸੀਏ ਜਾਂ ਕਿਸੇ ਮਹਿਕਮੇ ਦੇ ਅਫ਼ਸਰ ਬਲਕਾਰ ਸਿੰਘ ਨੂੰ ਪੁੱਛੇ ਬਿਨਾਂ ਉਸ ਦੇ ਪਿੰਡ ਵਿਚ ਰਹਿੰਦੇ **ਕਿਸੇ ਆਦਮੀ ਨੂੰ ਹਥ ਨਾ ਪਾ ਸਕਦੇ। ਪਿੰਡ ਦੇ ਲੋਕਾਂ ਲਈ ਉਹ ਸੁਖਾਵੀਂ ਛਾਂ ਬਣਿਆ ਹੋਇਆ ਸੀ। ਮਜ਼੍ਹਬੀ ਤਅੱਸਬ ਤੋਂ ਉਹ ਅਸਲੋਂ ਖ਼ਾਲੀ ਸੀ।** ਜਦੋਂ ਉਹ ਨਮਾਜ਼ ਵੇਲੇ ਕਿਸੇ ਕਮੀਨ ਜਾਂ ਮੁਜ਼ਾਰੇ ਨੂੰ ਇੱਧਰ ਉੱਧਰ ਫਿਰਦਾ ਵੇਖ ਲੈਂਦਾ ਤਾਂ ਝਟ ਕਹਿੰਦਾ 'ਓਇ ਕਿਧਰ ਕੰਧਾਂ ਨਾਲ ਘਸਰਦਾ ਫਿਰਨਾ ਏਂ, ਮਸੀਤੇ ਕਿਉਂ ਨਹੀਂ ਜਾਂਦਾ, ਬੁਰੇ ਦਿਆ ਬੀਆ।''

''ਆ ਵੇਖ ਜੀ ਲਗਾ ਜਾਨਾਂ, ਐਵੇਂ ਮੈਂ ਆਖਿਆ ਹਸੈਨੇ ਦੇ ਘਰੋਂ ਮਕਦੀ ਦਾ ਬੀ ਪੁੱਛੀ ਜਾਂ' ਉਹ ਜਵਾਬ ਦਿੰਦਾ।

''ਤੇ ਫਿਰ ਅਗਾਂਹ ਹਿਲ ਕੇ ਹੋ, ਹਲੀਂ ਤੇ ਨਹੀਂ ਲਗਣਾ ਪੈਂਦਾ ਓਥੇ। ਸਹਿਜੇ ਸਹਿਜੇ ਪੈਰ ਪਿਆ ਟਕਾਨਾ ਏਂ।'' ਬਲਕਾਰ ਸਿੰਘ ਉਸ ਨੂੰ ਤਾੜਦਾ।

ਤੇ ਹੁਣ ਬਲਕਾਰ ਸਿੰਘ ਹੋਰ ਲੋਕਾਂ ਦੇ ਨਾਲ ਕੈਂਪ ਵਿਚ ਆਪਣੀ ਜਾਨ ਲੁਕਾਈ ਬੈਠਾ ਸੀ। ਘੋੜੀ ਤੇ ਚੜ੍ਹ ਕੇ ਸਾਰੇ ਇਲਾਕੇ ਵਿਚ ਭੌਣ ਤੇ ਸਤਿਕਾਰ ਲੈਣ ਵਾਲੇ ਬਲਕਾਰ ਸਿੰਘ ਨੂੰ ਇਹ ਵਿਸ਼ਵਾਸ ਆਉਂਦਿਆਂ ਚਿਰ ਨਹੀਂ ਲੱਗਾ ਸੀ ਕਿ ਜੇ ਉਹ ਕੈਂਪ ਦੀਆਂ ਹੱਦਾਂ ਤੋਂ ਬਾਹਰ ਕਿਧਰੇ ਗਿਆ ਤਾਂ ਮਾਰ ਦਿਤਾ ਜਾਵੇਗਾ। ਅਜੇ ਅਗਲੇ ਦਿਨ ਦੀ ਗਲ ਸੀ ਕਿ ਕੋਲ ਦੇ ਸ਼ਹਿਰ ਦਾ ਇਕ ਸਿਆਣਾ ਜਿਹਾ ਸ਼ਾਹ ਜਿਸ ਨੂੰ ਆਪਣੇ ਸ਼ਹਿਰ ਨੂੰ ਖ਼ੁਸ਼ੀ ਖ਼ੁਸ਼ੀ ਛਡਿਆਂ ਅਜੇ ਦੋ ਦਿਨ ਹੀ ਹੋਏ ਸਨ ਭਉਂ ਕੇ ਗੁੜ ਲੈਣ ਉਥੇ ਚਲਾ ਗਿਆ। ਇਕ ਮੁਸਲਮਾਨ ਦੁਕਾਨਦਾਰ ਨੇ ਉਸ ਦੀ ਬੜੀ ਆਓ ਭਗਤ ਕੀਤੀ ਤੇ ਗੁੜ ਵੀ ਬੋਰੀ ਵਿਚ ਪਾ ਦਿਤਾ। ਇੰਨੇ ਨੂੰ ਕਿਸੇ ਮੁਸਲਮਾਨ ਫ਼ੌਜੀ ਨੇ ਉਸ ਨੂੰ ਖੋਹ ਕੇ ਆਪਣੇ ਪਾਸ ਰਖ ਲਿਆ ਤੇ ਉਹਨਾਂ ਦੋਹਾਂ ਨੂੰ ਖ਼ੂਬ ਸੋਟੇ ਮਾਰੇ। ਸ਼ਾਹ ਵਿਚਾਰਾ ਆਖੇ, 'ਮੈਂ ਆਪਣੇ ਸ਼ਹਿਰ ਆਇਆ ਹੋਇਆ ਹਾਂ ਤੂੰ ਮੈਨੂੰ ਮਾਰਦਾ ਕਿਉਂ ਏ?' ਤੇ ਫ਼ੌਜੀ ਆਖੇ, 'ਤੁਹਾਡੇ ਫਿਰਨ ਦਾ ਹੁਕਮ ਬਿਲਕੁਲ ਬੰਦ ਹੈ। ਮੈਂ ਤੈਨੂੰ ਕੈਦ ਕਰਦਾ ਹਾਂ। ਤੂੰ ਕੈਂਪ ਤੋਂ ਬਾਹਰ ਕਿਉਂ ਫਿਰਦਾ ਏਂ।' ਉਹਨਾਂ ਦਿਨਾਂ ਵਿਚ ਕੈਦ ਦੇ ਅਰਥ ਚੋਰੀ ਮਾਰ ਦੇਣ ਦੇ ਹੀ ਹੁੰਦੇ ਸਨ। ਸ਼ਾਹ ਆਖੇ, 'ਅਸੀਂ ਵੀ ਪਾਕਿਸਤਾਨ ਦੀ ਰਈਅਤ ਹਾਂ ਤੇ ਆਪਣੀ ਮਰਜ਼ੀ ਨਾਲ ਇਥੋਂ ਜਾ ਰਹੇ ਹਾਂ। ਸਾਡਾ ਫਿਰਨਾ ਬੰਦ ਹੋਣ ਦਾ ਹੁਕਮ ਨਹੀਂ ਹੋਇਆ।' ਪਰ ਫ਼ੌਜੀ ਆਖੇ, 'ਮੈਨੂੰ ਪੱਕਾ ਪਤਾ ਹੈ। ਤੁਹਾਡਾ ਬਾਹਰ ਫਿਰਨਾ ਬੰਦ ਹੋ ਗਿਆ ਹੈ। ਤੂੰ ਹੁਣ ਬਚ ਕੇ ਨਹੀਂ ਜਾ ਸਕਦਾ।' ਫਿਰ ਹੋਰ ਮੁਸਲਮਾਨਾਂ ਨੇ ਉਸ ਫ਼ੌਜੀ ਦਾ ਤਰਲਾ ਮਿੰਨਤ ਕਰ ਕੇ ਸ਼ਾਹ ਦੀ ਖ਼ਲਾਸੀ ਕਰਾਈ ਤੇ ਸ਼ਾਹ ਵਿਚਾਰਾ ਸੋਟੇ ਖਾ ਕੇ ਕੈਂਪ ਆਇਆ।

ਬਲਕਾਰ ਸਿੰਘ ਕੈਂਪ ਕੋਲ ਦੀ ਸੜਕ ਤੋਂ ਲੰਘਦੇ ਲੋਕਾਂ ਨੂੰ ਦੂਰੋਂ ਵੇਖਦਾ ਵਧੇਰੇ ਹੱਕਾਂ ਵਾਲੇ ਇਹ ਕੈਂਪ ਵਧੀਆਂ ਇਨਸਾਨ ਜਿਹੜੇ ਮੁਸਲਮਾਨ ਹੋਣ ਕਰ ਕੇ ਜਿਥੇ ਜੀ ਕਰੇ, ਟੁਰ ਫਿਰ ਸਕਦੇ ਸਨ। ਬਲਕਾਰ ਸਿੰਘ ਵਿਚਾਰਾ ਤੇ ਇਕ ਦਾਤਣ ਤੋਂ ਤਰਸ ਗਿਆ ਸੀ, ਪਰ ਉਸ ਦੀ ਇਹ ਹਿੰਮਤ ਨਹੀਂ ਸੀ ਕਿ ਨੇੜੇ ਦੇ ਕਿਸੇ ਕਿੱਕਰ ਤੋਂ ਉਹ ਦਾਤਣ ਭੰਨ ਲਿਆਵੇ। **ਇਹ ਕੀ ਕੌਤਕ ਵਰਤ**

**ਰਿਹਾ ਸੀ** ਉਸ ਨੂੰ ਕੋਈ ਸਮਝ ਨਹੀਂ ਆਉਂਦੀ ਸੀ।

ਕੈਂਪ ਦੇ ਨਾਲ ਲੱਗਦੀਆਂ ਪੈਲੀਆਂ ਫੂਲਾ ਸਿੰਘ ਦੀਆਂ ਸਨ ਤੇ ਉਸ ਦੇ ਮੁਜ਼ਾਰਿਆਂ ਨੇ ਇਹਨਾਂ ਵਿਚ ਗੋਂਗਲੂ ਬੀਜੇ ਹੋਏ ਸਨ। ਭੁੱਜੇ ਹੋਏ ਛੋਲੇ ਤੇ ਸੁਕੀਆਂ ਰੋਟੀਆਂ ਖਾ ਖਾ ਕੇ ਫੂਲਾ ਸਿੰਘ ਅਕ ਗਿਆ ਸੀ। ਉਸ ਦਾ ਜੀ ਕਰਦਾ ਸੀ ਕਿ ਉਹ ਕਿਸੇ ਦਿਨ ਇਹਨਾਂ ਨਿੱਕੇ ਨਿੱਕੇ ਗੋਂਗਲੂਆਂ ਦੇ ਪੱਤੇ ਖੋਹ ਕੇ ਸਾਗ ਚਾੜ੍ਹੇ, ਪਰ ਉਸ ਨੂੰ ਉਥੋਂ ਤਕ ਜਾਣ ਦੀ ਹਿੰਮਤ ਨਹੀਂ ਪਈ ਸੀ। ਉਹ ਪੈਲੀ ਜਿਹੜੀ ਉਸ ਦੇ ਪੜਦਾਦੇ ਨੇ ਦਾਦੇ ਨੂੰ ਤੇ ਉਸ ਦੇ ਦਾਦੇ ਨੇ ਉਸ ਦੇ ਪਿਓ ਨੂੰ ਤੇ ਉਸ ਦੇ ਪਿਓ ਨੇ ਉਸ ਨੂੰ ਦਿਤੀ ਸੀ, ਹੁਣ ਉਸ ਦੀ ਨਹੀਂ ਰਹੀਸੀ। ਪਤਾ ਨਹੀਂ ਕਿਉਂ? ਹੁਣ ਤੇ ਉਹ ਬਸ ਇਸ ਨੂੰ ਦੂਰੋਂ ਦੂਰੋਂ ਹੀ ਦੇਖ ਸਕਦਾ ਸੀ, ਜਿਸ ਤਰ੍ਹਾਂ ਕੈਂਪ ਦੇ ਹੋਰ ਸਾਰੇ ਲੋਕ ਸਾਰੀਆਂ ਪੈਲੀਆਂ ਨੂੰ, ਸਾਰੇ ਰਾਹਾਂ, ਬਾਗ਼ਾਂ, ਦਰਖ਼ਤਾਂ ਤੇ ਪਿੰਡਾਂ ਨੂੰ ਦੂਰੋਂ ਹੀ ਦੇਖਦੇ ਸਨ। ਹਾਂ ਜੇ ਫੂਲਾ ਸਿੰਘ ਮੁਸਲਮਾਨ ਹੁੰਦਾ ਤਾਂ ਉਹ ਅਜੇ ਵੀ **ਆਪਣੀ ਪੈਲੀ ਦੀਆਂ ਵੱਟਾਂ ਤੇ ਜੰਮੇ ਜੰਮੇ ਪੈਰੀਂ ਟੁਰ ਸਕਦਾ।** ਉਸ ਦੀ ਵਹੁਟੀ ਛੋਟੇ ਛੋਟੇ ਗੋਂਗਲੂਆਂ ਦੀ ਇਸ ਪੈਲੀ ਵਿਚ ਵੜ ਕੇ ਉਹਨਾਂ ਦੇ ਪੱਤਿਆਂ ਦਾ ਸਾਗ ਤੋੜ ਸਕਦੀ ਤੇ ਜੇ ਕੋਈ ਹੋਰ ਜ਼ਨਾਨੀ ਉਥੇ ਤੋੜਦੀ ਹੁੰਦੀ ਤਾਂ ਅਵਾਜ਼ ਦੇ ਕੇ ਉਸ ਨੂੰ ਹਟਾ ਵੀ ਸਕਦੀ।

ਫੂਲਾ ਸਿੰਘ ਦੇ ਪਿੰਡ ਦਾ ਇਕ ਹੋਰ ਬੰਦਾ ਅਫ਼ੀਮ ਦਾ ਅਮਲੀ ਸੀ। ਕੈਂਪ ਵਿਚ ਭਲਾ ਅਫ਼ੀਮ ਕਿੱਥੇ ਤੇ ਅਫ਼ੀਮ ਤੋਂ ਬਿਨਾਂ ਉਸ ਦਾ ਗੁਜ਼ਾਰਾ ਵੀ ਨਹੀਂ ਸੀ। ਪਰ ਸਵਾਲ ਤੇ ਇਹ ਸੀ ਕਿ ਅਫ਼ੀਮ ਉਸ ਨੂੰ ਲਿਆ ਕੇ ਕੌਣ ਦੇਵੇ? ਕੋਈ ਮੁਸਲਮਾਨ ਹੀ ਹੋਵੇ ਨਾ, ਜੇ ਠੇਕੇ ਵਿਚੋਂ ਜਾ ਕੇ ਲਿਆਵੇ, ਹੋਰ ਕਿਸੇ ਦੀ ਸ਼ਹਿਰ ਜਾਣ ਦੀ ਹਿੰਮਤ ਨਹੀਂ ਸੀ। ਅਖ਼ੀਰ ਕੈਂਪ ਵਿਚ ਆਏ ਇਕ ਮੁਸਲਮਾਨ ਤੇਲੀ ਮੁੰਡੇ ਦਾ ਉਸ ਤਰਲਾ ਕੀਤਾ, ਹਥ ਜੋੜੇ, ਆਪਣੀ ਬੇਵਸੀ ਦਾ ਵਾਸਤਾ ਪਾਇਆ ਤੇ ਉਸ ਮੁਸਲਮਾਨ ਮੁੰਡੇ ਨੇ ਉਸ ਨੂੰ ਮਹਿੰਗੀ ਸਸਤੀ ਇਕ ਤੋਲਾ ਅਫ਼ੀਮ ਲਿਆ ਕੇ ਦਿਤੀ।

ਇਕ ਹੋਰ ਜਟ ਲੱਧਾ ਸਿੰਘ ਦੀ ਹਵੇਲੀ ਕੈਂਪ ਤੋਂ ਨੇੜੇ ਹੀ ਸੀ। ਕੈਂਪ ਵਿਚ ਆਉਣ ਲਗਿਆਂ ਉਹ **ਕੁਝ ਲਿਆਰੀਆਂ ਮੱਝਾਂ ਉਥੇ ਛਡ ਆਇਆ ਸੀ।** ਇਹ ਮੱਝੀਂ ਉਸ ਦੇ ਮੁਸਲਮਾਨ ਕਾਮੇ ਸਾਂਭਦੇ ਸਨ। ਲੱਧਾ ਸਿੰਘ ਰੋਜ਼ ਮੂੰਹ ਅਨ੍ਹੇਰੇ ਕੈਂਪ ਵਿਚੋਂ ਘੋੜੀ ’ਤੇ ਚੜ੍ਹ ਜਾਂਦਾ ਤੇ ਪਿੰਡ ਜਾਂਦਾ ਤੇ ਪਿੰਡ ਜਾ ਕੇ ਆਪਣੀਆਂ ਮੱਝੀਆਂ ਚੋਂਦਾ। ਫਿਰ ਦੁੱਧ ਦਾ ਦੋਹਣਾ ਘੋੜੀ ਤੇ ਰਖ ਕੇ ਦਿਨ ਚੜ੍ਹੇ ਨਾਲ ਹੀ ਕੈਂਪ ਵਿਚ ਆ

ਵੜਦਾ। ਲੋਕੀਂ ਉਸ ਨੂੰ ਦੇਖ ਦੇਖ ਕੇ ਰਸ਼ਕ ਖਾਂਦੇ। ਪੰਜ ਸਤ ਦਿਨ ਤੇ ਉਹ ਇਸ ਤਰ੍ਹਾਂ ਕਰਦਾ ਰਿਹਾ, ਪਰ ਇਕ ਦਿਨ ਜਦ ਉਹ ਸਵੇਰੇ ਮੱਝੀਂ ਚੋਣ ਗਿਆ ਤਾਂ ਉਸ ਦੇ ਕਾਮਿਆਂ ਨੇ ਉਸ ਨੂੰ ਕਿਹਾ ਕਿ ਮੁਨਸ਼ੀ ਹੋਰਾਂ ਸਾਨੂੰ ਦਸਿਆ ਹੈ ਕਿ ਇਹ ਮੱਝੀਂ ਹੁਣ ਪਾਕਿਸਤਾਨ ਦੀਆਂ ਹੋ ਗਈਆਂ ਨੇ, ਸਿਖ ਇਹਨਾਂ ਦਾ ਦੁੱਧ ਨਹੀਂ ਲਿਜਾ ਸਕਦੇ। ਜੇ ਅਸਾਂ ਤੁਹਾਨੂੰ ਦੁੱਧ ਦਿਤਾ ਤਾਂ ਉਹ ਸਾਡਾ ਬੁਰਾ ਹਾਲ ਕਰੇਗਾ। ਲੱਧਾ ਸਿੰਘ ਵਿਚਾਰਾ **ਦੋਹਣਾ ਸੱਖਣਾ ਹੀ ਮੋੜ ਲਿਆਇਆ।** ਉਹ ਕਿਸੇ ਮੁਸਲਮਾਨ ਦੀ ਗਲ ਨੂੰ ਕਿਸ ਤਰ੍ਹਾਂ ਮੋੜਾ ਪਾ ਸਕਦਾ ਸੀ।

ਭਾਵੇਂ ਕੈਂਪ ਚਾਰ ਚੁਫ਼ੇਰਿਉਂ ਖੁਲ੍ਹਾ ਸੀ, ਪਰ ਉਸ ਵਿਚੋਂ ਬਾਹਰ ਨਾ ਜਾ ਸਕਣ ਕਰ ਕੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਇਸ ਦੇ ਦਵਾਲੇ ਪਰਦਾ ਪਾਇਆ ਹੋਇਆ ਹੈ। **ਕਮਾਦਾਂ, ਕਪਾਹਾਂ ਤੇ ਚਰ੍ਹੀਆਂ ਦਾ ਪਰਦਾ** ਤੇ ਕੁਝ ਖੁਲ੍ਹੀਆਂ ਥਾਵਾਂ ਦਾ ਪਰਦਾ ਜਿਸ ਤੋਂ ਪਰ੍ਹੇ ਕੁਝ ਦਿਸਦਾ ਨਹੀਂ ਸੀ। ਇਸ ਪਰਦੇ ਪਿਛੇ ਪਤਾ ਨਹੀਂ ਕੀ ਹੋ ਰਿਹਾ ਸੀ, ਲੋਕ ਕੀ ਕਰ ਰਹੇ ਸਨ, ਕੀ ਸੋਚ ਰਹੇ ਸਨ, ਕੀ ਕਹਿ ਰਹੇ ਸਨ। ਬਲਕਾਰ ਸਿੰਘ ਦੀਆਂ ਆਪਣੀਆਂ ਪੈਲੀਆਂ ਤੇ ਘਰ ਵੀ ਇਸ ਪਰਦੇ ਪਿਛੇ ਹੀ ਸਨ। ਉਹਨਾਂ ਪੈਲੀਆਂ ਨੂੰ ਕੌਣ ਵਾਹ ਰਿਹਾ ਸੀ? ਉਸ ਦੀਆਂ ਹਵੇਲੀਆਂ ਵਿਚ ਕੌਣ ਰਹਿ ਰਿਹਾ ਸੀ? ਇਹ ਸਭ ਕੁਝ ਜਾਨਣ ਲਈ ਉਸ ਦਾ ਬੜਾ ਜੀ ਕਰਦਾ ਸੀ। ਉਸ ਨੇ ਹਿੰਦੁਸਤਾਨ ਤੋਂ ਆਏ ਮੁਸਲਮਾਨ ਰੀਫ਼ੀਊਜੀ ਸੜਕਾਂ ਤੇ ਤੁਰਦੇ ਫਿਰਦੇ ਦੂਰੋਂ ਵੇਖੇ ਸਨ। ਅਜ ਤਕ ਉਸ ਨੇ ਕਿਸੇ ਰੀਫ਼ੀਊਜੀ ਨੂੰ ਨੇੜੇ ਹੋ ਕੇ ਨਹੀਂ ਦੇਖਿਆ ਸੀ। ਇਸ ਨਵੀਂ ਥਾਂ ਤੇ ਉਹ ਲੋਕ ਕਿਸ ਤਰ੍ਹਾਂ ਰਹਿ ਰਹੇ ਸਨ? ਕਿਸ ਹਾਲ ਵਿਚ ਸਨ? ਵਾਹੀ ਕਰਦੇ ਸਨ ਜਾਂ ਮਾਂਦੇ ਪਏ ਹੋਏ ਸਨ? ਇਹ ਸਭ ਕੁਝ ਵੀ ਉਹ ਜਾਨਣਾ ਚਾਹੁੰਦਾ ਸੀ।

ਇਹ ਗਲ ਸਾਰੇ ਕੈਂਪ ਵਾਲੇ ਚੰਗੀ ਤਰ੍ਹਾਂ ਜਾਣਦੇ ਸਨ ਕਿ ਜੇ ਕੋਈ ਸਿਖ ਕੈਂਪ ਤੋਂ ਬਾਹਰ ਦੀ ਹਵਾ ਖਾ ਸਕਦਾ ਸੀ ਤਾਂ ਉਹ ਫ਼ੌਜੀ ਮੋਟਰ ਵਿਚ ਬੈਠ ਕੇ। ਫ਼ੌਜੀ ਸਿਪਾਹੀ ਕੈਂਪ ਦੇ ਲੋਕਾਂ ਲਈ ਰਾਸ਼ਨ ਲਿਆਉਣ ਲਈ ਜਾਂ ਫਸੇ ਹੋਏ ਹਿੰਦੂ ਸਿੱਖਾਂ ਨੂੰ ਕੱਢਣ ਲਈ ਆਪਣੀਆਂ ਮੋਟਰਾਂ ਵਿਚ ਇਧਰ ਉਧਰ ਫਿਰਦੇ ਰਹਿੰਦੇ। ਬਲਕਾਰ ਸਿੰਘ ਇਹ ਜਾਣਦਾ ਸੀ ਕਿ ਜੇ ਉਹ ਚਾਹੁਣ ਤਾਂ ਉਸ ਨੂੰ ਉਸ ਦੇ ਪਿੰਡ ਲਿਜਾ ਸਕਦੇ ਹਨ। ਪਿੰਡ ਵੇਖਣ ਦੀ ਚਾਹ ਦੇ ਵਸ ਹੋ ਕੇ ਬਲਕਾਰ ਸਿੰਘ ਨੇ ਇਕ ਦਿਨ ਆਪਣੇ ਦਿਲ ਦੀ ਖ਼ਾਹਸ਼ ਫ਼ੌਜੀਆਂ ਨੂੰ ਜਾ ਦੱਸੀ। ਕੁਝ ਉਸ ਦੀ ਕੈਂਪ ਵਿਚ ਚੌਧਰ ਕਰ ਕੇ ਤੇ ਕੁਝ ਉਸ ਦੀ ਮਿੱਠੀ ਜ਼ਬਾਨ ਦੇ ਅਸਰ ਹੇਠ

ਫ਼ੌਜੀ ਉਸ ਨੂੰ ਉਸ ਦੇ ਪਿੰਡ ਲਿਜਾਣਾ ਮੰਨ ਹੀ ਗਏ।

ਬਲਕਾਰ ਸਿੰਘ ਦੇ **ਪਿੰਡ ਅਪੜਨ ਦੀ ਖ਼ਬਰ ਝਟ ਪਟ ਹੀ ਸਾਰੇ ਪਿੰਡ ਵਿਚ ਖਿਲਰ ਗਈ।** ਬੰਦੇ ਤੇ ਕੰਮ ਕਾਰ ਲਈ ਪੈਲੀਆਂ ਵਿਚ ਗਏ ਹੋਏ ਸਨ, ਪਰ ਪਿੰਡ ਦੀਆਂ ਜ਼ਨਾਨੀਆਂ ਤੇ ਬੱਚੇ ਝਟ ਉਸ ਦੇ ਕੋਲ ਅਪੜ ਗਏ। ਉਹਨਾਂ ਲਈ ਬਲਕਾਰ ਸਿੰਘ ਉਹੋ ਪਿੰਡ ਦਾ ਪੁਰਾਣਾ ਸਰਦਾਰ ਸੀ ਜਿਸ ਦੇ ਪਿੰਡ ਵਿਚ ਹੁੰਦਿਆਂ ਉਹਨਾਂ ਨੂੰ ਕਦੀ ਕਿਸੇ ਤੋਂ ਡਰ ਨਹੀਂ ਆਇਆ ਸੀ। ਪਰ ਹੁਣ ਤੇ ਉਹ ਪਿੰਡ ਛਡ ਕੇ ਕੈਂਪ ਵਿਚ ਚਲਾ ਗਿਆ ਹੋਇਆ ਸੀ ਤੇ ਸਾਰਾ ਪਿੰਡ ਨਿਆਸਰਾ ਹੋ ਗਿਆ ਸੀ। ਆਖ਼ਰ ਉਸ ਨੇ ਇਸ ਤਰ੍ਹਾਂ ਕਿਉਂ ਕੀਤਾ? ਪਿੰਡ ਦੀਆਂ ਜ਼ਨਾਨੀਆਂ ਸੋਚਦੀਆਂ ਸਨ ਕਿ ਪਿੰਡ ਛਡਦਿਆਂ ਉਸ ਨੂੰ ਪਿੰਡ ਦਿਆਂ ਲੋਕਾਂ ਤੇ ਤਰਸ ਨਾ ਆਇਆ। ਉਹਨਾਂ ਦੇ ਖ਼ਿਆਲ ਵਿਚ ਉਸ ਨੇ ਉਹਨਾਂ ਨਾਲ ਬੜਾ ਧੋਖਾ ਕੀਤਾ ਸੀ ਜੋ ਐਸੀ ਉੱਥਲ ਪੁੱਥਲ ਵੇਲੇ ਉਹ ਪਿੰਡ ਨੂੰ ਇਕੱਲਿਆਂ ਛਡ ਕੇ ਚਲਾ ਗਿਆ ਸੀ।

''ਸਰਦਾਰ, ਇਹ ਤੂੰ ਕੀ ਕੀਤਾ?'' ਜ਼ਨਾਨੀਆਂ ਦੀ ਭੀੜ ਵਿਚੋਂ ਬੁੱਢੀ ਮੋਚਣ ਰਾਬਿਆਂ ਦੀ ਆਵਾਜ਼ ਆਈ, ''ਸਾਨੂੰ ਏਥੇ ਛਡ ਕੇ ਆਪ ਤੂੰ ਕੈਂਪ ਵਿਚ ਜਾ ਵੜਿਉਂ! ਸਾਡੀ ਬਾਂਹ ਕਿਹਨੂੰ ਫੜਾਈ ਆ। ਅਸੀਂ ਤੇਰੇ ਪੀੜ੍ਹੀਆਂ ਦੇ ਕੰਮੀ ਸਾਂ।'' ਆਪਣੇ ਉਲ੍ਹਾਮੇ ਨੂੰ ਹੋਰ ਚੋਭਵਾਂ ਬਣਾਨ ਲਈ ਰਾਬਿਆਂ ਨੇ ਜ਼ਰਾ ਠਹਿਰ ਕੇ ਕਿਹਾ,'' ਵਾਹ ਸਰਦਾਰ! ਸਾਡੇ ਨਾਲ ਇਸ ਤਰ੍ਹਾਂ ਕਰਨੀ ਸਾਈ!''

ਮੇਰੀਆਂ ਸ੍ਰੇਸ਼ਟ ਕਹਾਣੀਆਂ, ਕੁਲਵੰਤ ਸਿੰਘ ਵਿਰਕ, ੫੪

ਸ਼ਰਨਾਰਥੀ ਕੈਂਪ
šarnārthī kẽp

ਉਧਲ ਕੇ ਆਈ ਹੋਰ ਖ਼ਲਕਤ
údal ke āī hor ḳhalkat

ਹਰ ਇਕ ਦੇ ਕੰਨੀਂ ਪਈਆਂ
har ik de kãnī̃ paīā̃

ਮੋਟੀਆਂ ਜਿਨਸਾਂ ਨੂੰ ਫ਼ੌਜ ਵਿਚ ਪਾ ਕੇ ਵਖੋ ਵਖ ਕਰ ਦਿੰਦੀਆਂ ਹਨ
moṭīā̃ jinsā̃ nū̃ fɔj wič pā ke wakkho wakh kar dĩdīā̃ han

ਆਪੋ ਵਿਚ ਕਦੀ ਝਗੜਾ ਖਰੂਦ ਨਾ ਕਰਦੇ
āpo wič kadī čàgaṛā khrūd nā karde

ਉਸ ਦੇ ਵੱਡੇ ਵਗ ਵਿਚੋਂ
us de waḍḍe wag wiččõ

ਕਿਸੇ ਆਦਮੀ ਨੂੰ ਹਥ ਨਾ ਪਾ ਸਕਦੇ

kise ādmī nū̃ hath nā pā sakde

ਪਿੰਡ ਦੇ ਲੋਕਾਂ ਲਈ ਉਹ ਸੁਖਾਵੀਂ ਛਾਂ ਬਣਿਆ ਹੋਇਆ ਸੀ
pĩḍ de lokā̃ laī ó sukhāwī̃ čhā̃ baṇiā hoiā sī

ਮਜ਼੍ਹਬੀ ਤਅੱਸਬ ਤੋਂ ਉਹ ਅਸਲੋਂ ਖ਼ਾਲੀ ਸੀ
mázbī t'assab tõ ó aslõ ḳhālī sī

ਇਹ ਕੀ ਕੌਤਕ ਵਰਤ ਰਿਹਾ ਸੀ
é kī kɔtak wart rihā sī

ਆਪਣੀ ਪੈਲੀ ਦੀਆਂ ਵੱਟਾਂ ਤੇ ਜੰਮੇ ਜੰਮੇ ਪੈਰੀਂ ਟੁਰ ਸਕਦਾ
āpṇī pɛlī dīā̃ waṭṭā̃ te jãme jãme pɛrī̃ ṭur sakdā

ਕੁਝ ਲਿਆਰੀਆਂ ਮੱਝਾਂ ਉਥੇ ਛਡ ਆਇਆ ਸੀ
kúj liārīā̃ májjā̃ uṭṭhe čhaḍ āiā sī

ਦੋਹਣਾ ਸੱਖਣਾ ਹੀ ਮੋੜ ਲਿਆਇਆ
dóṇā sakkhṇā hī moṛ liāiā

ਕਮਾਦਾਂ, ਕਪਾਹਾਂ ਤੇ ਚਰ੍ਹੀਆਂ ਦਾ ਪਰਦਾ
kmādā̃ kpāhā̃ te čárīā̃ dā pardā

ਪਿੰਡ ਅਪੜਨ ਦੀ ਖ਼ਬਰ ਝਟ ਪਟ ਹੀ ਸਾਰੇ ਪਿੰਡ ਵਿਚ ਖਿਲਰ ਗਈ
pĩḍ apṛān dī ḳhābar čàṭ paṭ hī sāre pĩḍ wič khillar gaī

**ਸ਼ਰਨਾਰਥੀ** šarnārthī

ਵਿਸ਼ੇਸ਼ਣ
ਸ਼ਰਣ ਲੈਣ ਵਾਲਾ, ਪਨਾਹਗੀਰ

**ਉਹ ਕੇਵਲ ਨਾਮ ਦਾ ਹੀ ਸ਼ਰਨਾਰਥੀ ਸੀ**
ó kewal nām dā hī šarnārthī sī

ਹਿੰਦ-ਪਾਕਿਸਤਾਨ ਦੀ ਵੰਡ ਨਾਲ ਸਾਰਾ ਪੰਜਾਬ ਹੀ ਸ਼ਰਨਾਰਥੀ ਬਣ ਗਿਆ। ਕੁਝ ਮੁਸਲਮਾਨ ਪੂਰਬੀ ਪੰਜਾਬ ਛਡ ਕੇ ਪੱਛਮੀ ਪੰਜਾਬ ਵਿਚ ਚਲੇ ਗਏ ਤੇ ਪਛਮੀ ਪੰਜਾਬ ਵਿੱਚੋਂ ਹਿੰਦੂ ਸਿਖ ਪੂਰਬੀ ਪੰਜਾਬ ਆ ਗਏ। ਪੰਜਾਬੀ ਜਾਂ ਆਪ ਸ਼ਰਨਾਰਥੀ ਸਨ ਜਾਂ ਉਹਨਾਂ ਦੇ ਸਾਕ ਅੰਗ। ਪੂਰਬੀ, ਪਛਮੀ ਦੋਹਾਂ ਪੰਜਾਬਾਂ ਵਿਚ ਸ਼ਰਨਾਰਥੀ ਹੀ ਸ਼ਰਨਾਰਥੀ ਸਨ। ਕਈ ਵਿਰਕ ਵਰਗੇ ਸੁਖ ਸੁਖਾਂਦ ਨਾਲ ਬਿਨਾਂ ਕਿਸੇ ਨੁਕਸਾਨ ਦੇ, ਬਿਨਾਂ ਕਿਸੇ ਕਤਲ ਜਾਂ ਮਾਰ ਧਾੜ ਦੇ ਆ ਗਏ। ਕਈ ਆਪਣਾ ਸਭ ਕੁਝ ਗੁਆ ਆਏ। ਜ਼ਮੀਨ, ਮਕਾਨ ਵੀ, ਡੰਗਰ ਵੀ ਤੇ ਬਾਲ ਬੱਚੇ ਵੀ। ਬਹੁਤ ਕਤਲੋ ਗ਼ਾਰਤ ਹੋਈ। ਬਹੁਤ ਫਸਾਦ ਹੋਏ। ਜਿਹੜੇ ਇਕ ਦੂਜੇ ਦੀ ਧੀ ਭੈਣ ਨੂੰ ਆਪਣੀ ਧੀ ਭੈਣ ਸਮਝਦੇ ਸਨ, ਉਹਨਾਂ ਨੇ ਹੀ ਭੈੜੇ ਤੋਂ ਭੈੜਾ ਕੰਮ ਕੀਤਾ ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ। ਜਿਹੜੇ ਤਕੜੇ ਸਨ, ਜਿਨ੍ਹਾਂ ਦਾ ਆਪਣੇ ਇਲਾਕੇ ਵਿਚ ਜ਼ੋਰ ਸੀ, ਉਹਨਾਂ ਨੇ ਜ਼ਮੀਨ, ਮਕਾਨ ਤੇ ਛਡ ਦਿੱਤੇ ਪਰ ਹੋਰ ਕੋਈ ਨੁਕਸਾਨ ਨਾ ਹੋਇਆ। ਉਹਨਾਂ ਦਾ ਦਬ ਦਬਾਅ ਬਣਿਆ

ਰਿਹਾ। ਉਹ ਪੂਰਬੀ ਪਛਮੀ ਪੰਜਾਬ ਵਿਚ ਆ ਕੇ ਓਵੇਂ ਹੀ ਜੀਵਨ ਬਿਤਾਉਂਦੇ ਰਹੇ। ਆਪਣੀ ਜ਼ਾਤ, ਗੋਤ ਦੀ ਹੈਂਕੜ ਉਹਨਾਂ ਵਿੱਚੋਂ ਨਾ ਗਈ। ਮਨੁਖ ਕਿਸੇ ਵੀ ਹਾਲਤ ਵਿਚ ਹੋਵੇ, ਉਹ ਨਾ ਤੇ ਆਪਣੀ ਮਨੁਖਤਾ ਗੁਵਾਉਂਦਾ ਹੈ ਤੇ ਨਾ ਹੀ ਆਪਣੀ ਚੌਧਰ। ਉਹ ਆਪਣੀ ਤਾਕਤ ਦੀ ਹੈਂਕੜ ਆਪਣੀ ਬਰਾਦਰੀ ਦੇ ਚੋਰੀ ਕਰਨ ਦੇ, ਕਤਲ ਕਰਨ ਦੇ ਕਾਰਨਾਮੇ ਵੀ ਦਸ ਦਸ ਕੇ ਖੁਸ਼ ਹੁੰਦਾ ਹੈ। ਦੂਸਰਿਆਂ ਤੇ ਧੌਂਸ ਵਿਖਾਉਂਦਾ ਹੈ। ਵੰਡ ਵਿਚ ਏਨਾ ਕੁਝ ਹੋਇਆ। ਇਨਸਾਨ ਸ਼ੈਤਾਨ ਬਣ ਗਿਆ ਪਰ ਫਿਰ ਵੀ ਪੂਰਬੀ ਪਛਮੀ, ਜਟ ਕਮੀਨ, ਵੱਡੀ ਛੋਟੀ ਜ਼ਾਤ ਦੀ ਆਕੜ ਨਾ ਗਈ। ਏਨੇ ਘੱਲੂਘਾਰੇ ਨੇ ਵੀ ਬੰਦੇ ਨੂੰ ਬੰਦਾ ਨਾ ਬਣਾਇਆ। ਕੁੱਤੇ ਦੀ ਪੂਛ ਵਿੰਗੀ ਦੀ ਵਿੰਗੀ ਹੀ ਰਹੀ।

**ਉਹ ਕੇਵਲ ਨਾਮ ਦਾ ਹੀ ਸ਼ਰਨਾਰਥੀ ਸੀ।**

ਪਾਕਿਸਤਾਨ ਵਿਚ ਉਸ ਦਾ ਜ਼ਮੀਨਾਂ ਤੇ ਮਕਾਨਾਂ ਤੋਂ ਬਿਨਾਂ ਹੋਰ ਕੋਈ ਨੁਕਸਾਨ ਨਹੀਂ ਸੀ ਹੋਇਆ। ਤੇ ਜ਼ਮੀਨਾਂ ਤੇ ਮਕਾਨਾਂ ਨੂੰ ਉਹ ਕੋਈ ਨੁਕਸਾਨ ਨਹੀਂ ਸੀ ਸਮਝਦਾ। ਉਸ ਦੀ ਮਾਨਸਕ ਅਵਸਥਾ, ਰਹਿਣ ਸਹਿਣ ਦਾ ਤਰੀਕਾ, ਭੌਂਦੂ ਆਦਤਾਂ, ਰੋਜ਼ੀ ਦੇ ਖੁਲ੍ਹੇ ਵਸੀਲੇ ਤੇ ਕੋਈ **ਬਾਲ ਬੱਚਾ ਨਾ ਹੋਣ ਕਰ ਕੇ ਜ਼ਿੰਮੇਂਵਾਰੀਆਂ ਦੀ ਅਣਹੋਂਦ** ਨੇ ਇਹਨਾਂ ਚੀਜ਼ਾਂ ਨੂੰ ਉਸ ਲਈ ਕੁਝ ਵਾਧੂ ਜਿਹਾ ਬਣਾ ਦਿੱਤਾ ਸੀ। ਉਹ ਕਿਸੇ ਇਕ ਥਾਂ ਨਾਲ ਬਝਣਾ ਨਹੀਂ ਸੀ ਚਾਹੁੰਦਾ ਸਗੋਂ ਥਾਂ ਥਾਂ ਜਾਣਾ ਤੇ ਥਾਂ ਥਾਂ ਰਹਿਣਾ ਚਾਹੁੰਦਾ ਸੀ। ਉਸ ਦੇ ਭਰਾਵਾਂ ਤੇ ਹੋਰ ਸਾਕਾਂ ਅੰਗਾਂ ਨੂੰ ਪੂਰਬੀ ਪੰਜਾਬ ਵਿਚ ਚੰਗੀਆਂ ਜ਼ਮੀਨਾਂ ਤੇ ਮਕਾਨ ਮਿਲ ਗਏ ਸਨ।

ਪਾਕਿਸਤਾਨ ਵਿਚ ਉਹਨਾਂ ਦੀ **ਕਿਸੇ ਲੜਾਈ ਝਗੜੇ ਵਿਚ ਹਾਰ, ਹਾਨਤ ਨਹੀਂ ਸੀ ਹੋਈ।** ਤੇ ਨਾ ਹੀ ਉਹਨਾਂ ਨੂੰ ਰਸਤੇ ਵਿਚ ਕੋਈ ਤਕਲੀਫ਼ ਹੋਈ ਸੀ। ਉਹ ਅਪਣੀ ਕਾਰ ਵਿਚ ਬੈਠ ਕੇ ਇਕ ਫ਼ੌਜੀ ਕਾਨਵਾਏ ਨਾਲ ਆਪਣੇ ਪਿੰਡੋਂ ਸਿੱਧੇ ਅੰਮ੍ਰਿਤਸਰ ਆ ਗਏ ਸਨ। ਸਾਰੇ ਰਸਤੇ ਵਿਚ ਉਹਨਾਂ ਨੂੰ ਕੋਈ ਛੇ ਘੰਟੇ ਲੱਗੇ ਹੋਣਗੇ। ਉਹਨਾਂ ਨੂੰ ਕਾਰ ਵਿਚ ਬੈਠੇ ਜਾਂਦਿਆਂ ਵੇਖ ਕੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਉਹ ਕਿਧਰੇ **ਵੱਡੇ ਦਿਨਾਂ ਦੀਆਂ ਛੁੱਟੀਆਂ ਮਨਾਉਣ ਚੱਲੇ ਹਨ।** ਲਾਹੌਰ ਦੀ ਚੁੰਗੀ ਤੇ ਉਹਨਾਂ ਚੋਖੇ ਸਾਰੇ ਮਿੱਠੇ ਤੇ ਬੱਗੂ ਗੋਸ਼ੇ ਲੈ ਕੇ ਮੋਟਰ ਵਿਚ ਰਖ ਲਏ, ਕੁਝ ਇਸ ਕਰਕੇ ਕਿ **ਭਾਦਰੋਂ ਦੀ ਦੁਪਹਿਰ ਹੋਣ ਕਰ ਕੇ** ਉਹਨਾਂ ਨੂੰ ਤਰੇਹ ਲੱਗੀ ਹੋਈ ਸੀ ਤੇ ਕੁਝ ਇਸ ਕਰ ਕੇ ਕਿ ਖ਼ਵਰੇ ਫਿਰ ਕਦੀ ਪਾਕਿਸਤਾਨ ਵਿੱਚੋਂ ਕੋਈ ਫਲ ਖਾਣਾ ਮਿਲੇ ਕਿ ਨਾ।

ਜਦੋਂ ਉਹ ਅੰਮ੍ਰਿਤਸਰ ਅਪੜੇ, ਉਹਨਾਂ ਕੋਲ ਸੁਣਾਉਣ ਲਈ ਫ਼ਸਾਦਾਂ ਦੀ

ਕੋਈ ਗਲ ਨਹੀਂ ਸੀ। ਉਹਨਾਂ ਕੋਈ ਲੋਥ ਜਾਂ ਜ਼ਖ਼ਮੀ ਆਦਮੀ ਨਹੀਂ ਵੇਖਿਆ ਸੀ। ਉਹਨਾਂ ਦੇ ਪਿੰਡਾਂ ਵਿਚ ਮੁਸਲਮਾਨ ਉਹਨਾਂ ਤੋਂ ਡਰਦੇ ਕਦੀ ਬਾਂਗ਼ ਨਹੀਂ ਦਿਆ ਕਰਦੇ ਸਨ ਤੇ ਪਾਕਿਸਤਾਨ ਬਣਨ ਪਿੱਛੋਂ ਵੀ ਜਿੰਨਾ ਚਿਰ ਉਹ ਪਿੰਡ ਵਿਚ ਰਹੇ ਮੁਸਲਮਾਨ ਬਾਂਗ਼ ਨਾ ਦੇ ਸਕੇ।

ਅੰਮ੍ਰਿਤਸਰ ਆਉਣ ਤੋਂ ਝਟ ਪਿੱਛੋਂ ਉਹ ਲੇਜ਼ਾਨ ਅਫ਼ਸਰ ਬਣ ਕੇ ਫਿਰ ਪਾਕਿਸਤਾਨ ਚਲਾ ਗਿਆ। ਕੈਂਪਾਂ ਦੀ ਦੇਖ ਭਾਲ, ਨਵੇਕਲੇ ਪਿੰਡਾਂ ਵਿਚ ਫਸੀ ਹੋਈ ਜਨਤਾ ਨੂੰ ਉੱਥੋਂ ਕੱਢਣਾ ਤੇ **ਖੋਹੀਆਂ ਹੋਈਆਂ ਕੁੜੀਆਂ ਦੀ ਭਾਲ ਕਰਨੀ** ਇਹ ਉਸ ਦੇ ਮੋਟੇ ਮੋਟੇ ਕੰਮ ਸਨ। ਜਿਸ ਬੰਦੇ ਤੇ ਹਜ਼ਾਰਾਂ ਲੋਕ ਮਦਦ ਦੀ ਆਸ ਰੱਖਦੇ ਹੋਣ, ਜਿਸ ਦੇ ਕਿਧਰੇ ਇਕ ਫੇਰੇ ਨਾਲ ਇਕ ਦੋ ਪਾਟੇ ਹੋਏ ਖ਼ਾਨਦਾਨ ਫਿਰ ਜੁੜ ਜਾਂਦੇ ਹੋਣ, ਜਿਸ ਦੀ ਥੋੜੀ ਜਹੀ ਹੁਸ਼ਿਆਰੀ ਜਾਂ ਅਣਗਹਿਲੀ ਦਾ ਸਿੱਟਾ ਇਕ ਖੁੱਸੀ ਹੋਈ ਕੁੜੀ ਦਾ ਆਪਣੇ ਮਾਂ ਪਿਓ ਦੇ ਘਰ ਜਾਣਾ ਜਾਂ ਹਮੇਸ਼ਾ ਲਈ ਗਵਾਚ ਜਾਣਾ ਹੋਵੇ, ਉਹ ਆਪ ਕਿਸ ਤਰ੍ਹਾਂ ਸ਼ਰਨਾਰਥੀ ਹੋ ਸਕਦਾ ਸੀ? ਇਕ ਇਕ ਦਿਨ ਦੇ ਚਕਰ ਵਿਚ ਉਹ ਜ਼ਿਲੇ ਵਿਚ ਖਿੰਡੀਆਂ ਹੋਈਆਂ ਕਈ ਕਈ ਹਿੰਦੂ ਸਿੱਖ ਕੁੜੀਆਂ ਟੋਲ ਕੇ ਲਿਆਉਂਦਾ। ਉਹ ਜਾਣਦਾ ਸੀ ਕਿ ਇਹਨਾਂ ਵਿਚੋਂ ਇਕ ਇਕ ਜੀਅ ਦੇ ਸਰਹੱਦ ਟੱਪਣ ਨਾਲ ਕਈ ਕਈ ਨਿਰਾਸ ਦਿਲ ਖਿੜ ਜਾਣਗੇ, ਇਹ ਸੋਚ ਕੇ ਉਸ ਨੂੰ ਬੜੀ ਖ਼ੁਸ਼ੀ ਹੁੰਦੀ।

ਪਾਕਿਸਤਾਨ ਵਿਚ ਰਹਿੰਦਿਆਂ ਉਸ ਦਾ ਆਪਣਾ ਪਿਛਲਾ ਘਰ ਵੇਖਣ ਨੂੰ ਕਦੀ ਜੀ ਨਹੀਂ ਸੀ ਕੀਤਾ। **ਆਪਣੀ ਡੰਗਰਾਂ ਵਾਲੀ ਹਵੇਲੀ ਕੋਲੋਂ** ਉਹ ਕਈ ਵੇਰ ਮੋਟਰ ਵਿਚ ਬੈਠਾ ਬੈਠਾ ਲੰਘ ਗਿਆ, ਪਰ ਕਦੀ ਮੋਟਰ ਖੜੀ ਕਰਕੇ ਉਸ ਦੇ ਦੁਆਲੇ ਨਹੀਂ ਸੀ ਭਵਿਆਂ। ਇਹ ਗਲ ਉਸ ਨੂੰ ਫ਼ਜ਼ੂਲ ਜਹੀ ਲਗਦੀ। ਇਹ ਕੋਠੇ ਉਸ ਦਾ ਘਰ ਨਹੀਂ ਸਨ।

ਸ਼ਰਨਾਰਥੀ ਹੋਣਾ ਪਾਕਿਸਤਾਨ ਵਿਚ ਉਸ ਲਈ ਕੇਵਲ ਇਕ ਬਹਾਨਾ ਜਿਹਾ ਸੀ, ਇਕ ਢਾਲ ਜਹੀ ਜਿਸ ਨੂੰ ਉਹ ਕਦੇ ਕਦਾਈਂ ਵਰਤਦਾ। ਜਦੋਂ ਕੋਈ ਮੁਸਲਮਾਨ ਚੌਧਰੀ ਜਾਂ ਪਾਕਿਸਤਾਨੀ ਪੁਲਸੀਏ ਕੋਈ ਖੋਹੀ ਹੋਈ ਕੁੜੀ ਵਾਪਸ ਦੁਵਾਉਣ ਵਿਚ ਉਸ ਦੀ ਮਦਦ ਕਰਦੇ ਜਾਂ ਕਿਸੇ ਸਾਂਭ ਕੇ ਰੱਖੇ ਹੋਏ ਹਿੰਦੂ ਸਿੱਖ ਟੱਬਰ ਨੂੰ ਉਸਦੇ ਹਵਾਲੇ ਕਰਦੇ ਤਾਂ ਨਾਲ ਹੀ ਉਹ ਪੂਰਬੀ ਪੰਜਾਬ ਦੇ ਸਿੱਖਾਂ ਦੀ ਗਲ ਛੇੜ ਦਿੰਦੇ ਤੇ ਉਹਨਾਂ ਦਾ ਤੇ **ਆਪਣਾ ਜ਼ਮੀਨ ਅਸਮਾਨ ਦਾ ਫ਼ਰਕ ਦੱਸਦੇ।** ਉਸ ਵੇਲੇ ਉਹ ਇਹ ਕਹਿ ਕੇ ਪੱਲਾ ਛਡਾਉਂਦਾ 'ਭਈ ਮੈਨੂੰ

ਕੀ ਆਖਦੇ ਹੋ। ਅਸੀਂ ਤੇ ਕੁੱਟਣ ਵਾਲਿਆਂ ਵਿੱਚੋਂ ਨਹੀਂ ਸਗੋਂ ਕੁੱਟਿਆਂ ਹੋਇਆਂ ਵਿੱਚੋਂ ਹਾਂ। ਅਸੀਂ ਤਾਂ ਆਖ਼ਰ ਤੁਹਾਡਾ ਹੀ ਇਕ ਅੰਗ ਹਾਂ। ਇਸੇ ਗ਼ਲ ਕਰ ਕੇ ਹੀ ਪੂਰਬੀ ਪੰਜਾਬ ਵਿਚ ਚੋਖਾ ਨੁਕਸਾਨ ਕਰਾ ਕੇ ਆਏ ਸਿਵਲ ਤੇ ਪੁਲੀਸ ਦੇ ਅਫ਼ਸਰ ਉਸ ਨੂੰ ਆਪਣਾ ਨੁਕਸਾਨ ਕਰਨ ਵਾਲਿਆਂ ਦੇ ਨਾਲ ਨਹੀਂ ਸਨ ਜੋੜਦੇ ਤੇ **ਉਸ ਨਾਲ ਘਟ ਕੌੜ ਕਰਦੇ।** ਦਿਲੋਂ ਉਹ ਖ਼ੁਸ਼ ਸੀ ਕਿ ਉਸ ਦਾ ਪੂਰਬੀ ਪੰਜਾਬ ਨਾਲ ਕੋਈ ਸੰਬੰਧ ਨਹੀਂ ਸੀ। ਇਸ ਤਰ੍ਹਾਂ ਹੋਣ ਨਾਲ ਜ਼ਰੂਰ **ਉਸ ਦੇ ਕੰਮ ਵਿਚ ਵਿਘਨ ਪੈਂਦਾ।**

ਪੂਰਬੀ ਪੰਜਾਬ ਨਾਲ ਸੱਚੀਂ ਮੁੱਚੀਂ ਉਸ ਦਾ ਕੋਈ ਸੰਬੰਧ ਨਹੀਂ ਸੀ। ਉਹਨਾਂ ਦਾ ਕੋਈ ਸਾਕ ਅੰਗ ਵੀ ਪੂਰਬੀ ਪੰਜਾਬ ਵਿਚ ਨਹੀਂ ਸੀ ਰਹਿੰਦਾ। ਇਸੇ ਬਾਰ ਦੇ ਇਲਾਕੇ ਵਿਚ ਹੀ ਅੰਗਰੇਜ਼ਾਂ ਦਾ ਰਾਜ ਹੋਣ ਤੋਂ ਪਹਿਲਾਂ ਉਸ ਦੀ ਵਿਰਕ ਕੌਮ ਦੂਜੀਆਂ ਕੌਮਾਂ ਨਾਲ ਲੜਦੀ ਰਹੀ। **ਕਦੀ ਉਹਨਾਂ ਦੀਆਂ ਕੁਝ ਜੂਹਾਂ ਖੁਸ ਜਾਂਦੀਆਂ** ਤੇ ਕਦੀ ਉਹ ਹਿੰਮਤ ਕਰ ਕੇ ਦੁਸ਼ਮਨਾਂ ਦੀਆਂ ਕਈ ਜੂਹਾਂ ਤੇ ਕਬਜ਼ਾ ਕਰ ਲੈਂਦੇ। ਇਸ ਤਰ੍ਹਾਂ ਕਰਨ ਨਾਲ ਉਹਨਾਂ ਦੇ ਡੰਗਰ ਢੋਰ ਬੜੇ ਸੌਖੇ ਹੋ ਜਾਂਦੇ। **ਉਹਨਾਂ ਦੇ ਸੁੰਞੇ ਗਾਈਆਂ ਦੇ ਵਾੜਿਆਂ ਵਿੱਚੋਂ** ਗਾਵਾਂ ਕੱਢ ਕੇ ਲੈ ਜਾਣੀਆਂ ਉਹਨਾਂ ਦੇ ਬਰਖ਼ਲਾਫ਼ ਜੰਗ ਦਾ ਐਲਾਨ ਸਮਝਿਆ ਜਾਂਦਾ ਸੀ। ਜਿਸ ਬਰਾਦਰੀ ਦੇ ਇਲਾਕੇ ਵਿਚ **ਗਾਵਾਂ ਦਾ ਖੁਰਾ** ਜਾ ਵੜੇ ਉਸ ਬਰਾਦਰੀ ਨਾਲ ਉਹ ਲੜਾਈ ਵਿਚ ਜੁਟ ਪੈਂਦੇ ਸਨ।

ਅੰਗਰੇਜ਼ਾਂ ਦੇ ਰਾਜ ਵਿਚ ਨਹਿਰਾਂ ਆਈਆਂ ਤੇ ਫਿਰ ਉਹਨਾਂ ਦੀਆਂ ਜੂਹਾਂ ਫ਼ਸਲਾਂ ਪੈਦਾ ਕਰਨ ਲਈ ਸਾਰੇ ਹਿੰਦੁਸਤਾਨ ਵਿਚ ਮਸ਼ਹੂਰ ਹੋ ਗਈਆਂ। ਵੱਡੀਆਂ ਵੱਡੀਆਂ ਲੜਾਈਆਂ ਬੰਦ ਹੋ ਗਈਆਂ: **ਛਿੰਝਾਂ ਤੇ ਤੇ ਮੇਲਿਆਂ ਤੇ ਕੱਠੇ ਹੋ ਕੇ ਉਹ ਆਪੋ ਵਿਚ ਰੱਸੇ ਖਿੱਚਦੇ, ਕੌਡੀ ਖੇਡਦੇ, ਨੇਜ਼ੇ ਫੁੰਡਦੇ ਤੇ ਘੋਲ ਕਰਦੇ। ਮਿਰਾਸੀ ਉਹਨਾਂ ਦੀਆਂ ਪੀੜ੍ਹੀਆਂ ਗਿਣ ਕੇ** ਉਹਨਾਂ ਨੂੰ ਦੂਜੀਆਂ ਪੱਤੀਆਂ ਤੇ ਬਰਾਦਰੀਆਂ ਨਾਲ ਜੋੜਦੇ ਤੇ ਨਖੇੜਦੇ! ਫਿਰ ਵੋਟਾਂ ਦਾ ਤਰੀਕਾ ਆਇਆ ਤੇ ਵੋਟਾਂ ਪਿਆਰ ਮੁਹੱਬਤ ਤੇ ਅਸਰ-ਰਸੂਖ਼ ਦੀ ਘਸਵੱਟੀ ਬਣ ਗਈਆਂ। ਕਈ ਵੇਰ ਉਹ ਵਿਰਕਾਂ ਦੇ ਸਾਰੇ ਪਿੰਡ 'ਕੱਠੇ ਹੋ ਕੇ ਕਿਸੇ ਇਕ ਨੂੰ ਮੈਂਬਰੀ ਲਈ ਉਂਗਲੀ ਲਾ ਦਿੰਦੇ। ਜਦੋਂ ਇਸ ਤਰ੍ਹਾਂ ਹੋ ਜਾਂਦਾ ਉਦੋਂ ਸ਼ਹਿਰਾਂ ਤੋਂ ਝੰਡੇ ਇਸ਼ਤਿਹਾਰ ਤੇ ਲਾਊਡ ਸਪੀਕਰ ਲੈ ਕੇ ਆਏ ਹੋਰਨਾਂ ਪਾਰਟੀਆਂ ਦੇ ਪ੍ਰਚਾਰਕਾਂ ਦੀ **ਦਾਲ ਨਾ ਗਲਦੀ। ਪਰ ਇਸ ਤਰ੍ਹਾਂ ਘਟ ਵਧ ਹੀ ਹੁੰਦਾ।** ਕਿਸੇ ਇਕ ਬੰਦੇ ਦੇ ਮੈਂਬਰ

ਬਣਨ ਨਾਲ ਕਈਆਂ ਦੀ ਚੌਧਰ ਵੱਧਦੀ ਤੇ ਕਈਆਂ ਦੀ ਘਟਦੀ ਤੇ ਇਸ ਚੌਧਰ ਨੂੰ ਸੇਕ ਲੱਗਣ ਦੇ ਡਰ ਤੋਂ ਕਈ ਝਗੜੇ ਹੁੰਦੇ।

ਇਸ ਨੌਕਰੀ ਤੋਂ ਵਾਪਸ ਆ ਕੇ ਉਹ ਪੂਰਬੀ ਪੰਜਾਬੀ ਦੇ ਅਖ਼ਬਾਰਾਂ ਦਾ ਪਤਰ ਪ੍ਰੇਰਕ ਬਣ ਗਿਆ। ਸਾਰਾ ਪੂਰਬੀ ਪੰਜਾਬ ਉਸ ਦਾ ਘਰ ਸੀ।

ਉਹ ਹਰ ਥਾਂ ਫਿਰਦਾ ਤੇ ਜਿੱਥੇ ਵੀ ਉਹ ਜਾਂਦਾ ਉਥੇ ਹੀ ਉਸ ਦਾ ਟਿਕਾਣਾ ਮੌਜੂਦ ਹੁੰਦਾ। ਲੋਕੀਂ ਉਸ ਨੂੰ ਘਰ ਰਖ ਕੇ ਪ੍ਰਸੰਨ ਸਨ। ਸਰਕਾਰੀ ਅਫ਼ਸਰ ਤੇ ਸਿਆਸੀ ਲੀਡਰ ਉਸ ਨੂੰ ਮਿਲ ਕੇ ਰਾਜ਼ੀ ਹੁੰਦੇ। ਉਹ ਇਹਨਾਂ **ਸਾਰਿਆਂ ਦਾ ਕੁਝ ਸਵਾਰ ਵਿਗਾੜ ਸਕਦਾ ਸੀ।** ਹਰ ਮਿੰਟ ਏਸੇ ਕੰਮ ਵਿਚ ਗੁਜ਼ਾਰਨ ਕਰ ਕੇ ਉਹ ਪੂਰਬੀ ਪੰਜਾਬ ਨੂੰ ਇਸ ਦੇ ਪੁਰਾਣੇ ਵਸਨੀਕਾਂ ਤੋਂ ਵੀ ਵਧੇਰੇ ਚੰਗੀ ਤਰ੍ਹਾਂ ਜਾਨਣ ਲਗ ਪਿਆ ਸੀ। **ਹਰ ਤਸੀਲ ਤੇ ਹਰ ਥਾਣੇ ਤੇ ਉਸ ਦੀ ਅਖ ਸੀ।** ਕਿਸ ਥਾਂ ਕਾਂਗਰਸ ਜਾਂ ਅਕਾਲੀਆਂ ਦੇ ਕਿਹੜੇ ਧੜੇ ਦਾ ਜ਼ੋਰ ਹੈ, ਪੂਰਬੀ ਪੰਜਾਬ ਦੇ ਕਿਸ ਇਲਾਕੇ ਵਿਚ ਪੱਛਮੀ ਪੰਜਾਬ ਦੇ ਕਿਸ ਥਾਂ ਦੇ ਲੋਕ ਆਬਾਦ ਹੋਏ ਹਨ, **ਕਿੱਥੇ ਵਸੋਂ ਸੰਘਣੀ ਹੈ ਤੇ ਕਿੱਥੇ ਪਤਲੀ** ਤੇ ਕਿਥੇ ਵਿਦਿਆ ਵਧੇਰੇ ਹੈ ਤੇ ਕਿਥੇ ਘਟ, ਕਿਥੇ ਹੜ੍ਹਾਂ ਨਾਲ ਨੁਕਸਾਨ ਹੋਇਆ ਹੈ ਤੇ ਕਿੱਥੇ ਮੀਂਹ ਨਾ ਪੈਣ ਕਰ ਕੇ ਦਾਣੇ ਜਾਂ ਪੱਠੇ ਦੇ ਕਾਲ ਪੈਣ ਦਾ ਡਰ ਹੈ।

ਪੂਰਬੀ ਪੰਜਾਬ ਨੂੰ ਉਹ ਬਹੁਤ ਪਿਆਰ ਕਰਦਾ ਸੀ। ਉਸ ਦੀ ਅਖ ਹਰ ਵੇਲੇ ਇਸ ਦੇ ਹਰ ਕੋਨੇ ਨੂੰ ਵੇਖਦੀ, ਉਸ ਦੇ ਦਿਮਾਗ਼ ਵਿਚ ਇਸ ਦੀ ਹਰ ਤਸੀਲ ਤੇ ਹਰ ਜ਼ੈਲ ਬਾਰੇ ਵਾਕਫ਼ੀਅਤ ਮੌਜੂਦ ਸੀ, ਤੇ ਉਸ ਦਾ ਦਿਲ ਇਸ ਦੇ ਹਰ ਹਿੱਸੇ ਵਿਚ ਵਾਪਰੀ ਘਟਨਾ ਨਾਲ ਧੜਕਦਾ ਸੀ। ਉਹ ਸ਼ਿਮਲੇ ਦਿਆਂ ਬਾਜ਼ਾਰਾਂ ਵਿਚ ਬਾਹਰੋਂ ਆਏ ਬੰਦਿਆਂ ਨੂੰ ਖੜਾ ਕਰ ਲੈਂਦਾ ਤੇ ਉਹਨਾਂ ਦੇ ਇਲਾਕਿਆਂ ਦਾ ਹਾਲ ਚਾਲ ਇਸ ਤਰ੍ਹਾਂ ਪੁੱਛਦਾ ਜਿਵੇਂ ਆਪਣੇ ਇਲਾਕੇ ਵਿੱਚੋਂ ਆਏ ਕਿਸੇ ਬੰਦੇ ਨੂੰ ਪੁੱਛੀਦਾ ਹੈ। ਪੂਰਬੀ ਪੰਜਾਬ ਵਿਚ ਉਹ ਆਪਣੇ ਆਪ ਨੂੰ ਕਦੀ ਸਰਨਾਰਥੀ ਦਸ ਕੇ ਰਾਜ਼ੀ ਨਾ ਹੁੰਦਾ। ਜੇ ਕੋਈ ਉਸ ਦਾ ਪਿੰਡ ਪੀੜ੍ਹ ਪੁੱਛਦਾ ਤਾਂ ਉਹ ਸਹਿਜ ਸੁਭਾ ਹੁਣ ਵਾਲਾ ਪਿੰਡ ਦਸ ਦਿੰਦਾ।

ਸ਼ਿਮਲੇ ਦੇ ਇਕ ਹੋਟਲ ਵਿਚ ਬੈਠਾ ਉਹ ਚਿੱਠੀ ਲਿਖ ਰਿਹਾ ਸੀ ਤੇ ਨਾਲ ਨਾਲ ਕੁਝ ਬੈਠੇ ਮਿੱਤਰਾਂ ਨਾਲ ਗੱਲਬਾਤ ਵੀ ਕਰ ਰਿਹਾ ਸੀ। ਜਾਤਾਂ ਤੇ ਨਸਲਾਂ ਦੀ ਗਲ ਟੁਰ ਪਈ।

''ਮੇਰਾ ਵਿਸ਼ਵਾਸ਼ ਹੈ ਕਿ ਪੰਜਾਬ ਵਿਚ ਵਿਰਕ ਸਭ ਤੋਂ ਦਲੇਰ ਤੇ ਤਾਕਤਵਰ ਕੌਮ ਹੈ।'' ਉਸ ਨੇ ਰਾਏ

ਦਿੱਤੀ, ''ਪਾਕਿਸਤਾਨ ਵਿਚ ਇਹਨਾਂ ਦੇ ਇਲਾਕੇ ਵਿਚ ਪਾਕਿਸਤਾਨ ਬਣਨ ਤੋਂ ਪਿੱਛੋਂ ਪੰਦਰਾ ਦਿਨ ਕਦੀ ਕੋਈ ਮੁਸਲਮਾਨ ਡਰਦਾ ਘਰੋਂ ਬਾਹਰ ਨਾ ਨਿਕਲਿਆ। ਸ਼ਰਨਾਰਥੀ ਕੈਂਪ ਵਿਚ ਆਉਣ ਪਿੱਛੋਂ ਵੀ ਇਹ ਘੋੜਿਆਂ ਤੇ ਚੜ੍ਹ ਕੇ ਬਾਹਰ ਜਾਂਦੇ ਰਹੇ ਮੁਸਲਮਾਨ ਪਿੰਡਾਂ ਤੇ ਹੱਲੇ ਕਰ ਕੇ ਫਸੇ ਹੋਏ ਹਿੰਦੂ ਸਿੱਖ ਕਢ ਕੇ ਲਿਆਉਂਦੇ ਰਹੇ। ਕਦੀ ਕਿਸੇ ਨੂੰ ਇਹਨਾਂ ਦੇ ਕੈਂਪ ਤੇ **ਹੱਲਾ ਕਰਨ ਦਾ ਹੀਆ ਨਹੀਂ ਸੀ ਪਿਆ।** ਇਹਨਾਂ ਦੇ ਪੈਦਲ ਕਾਫ਼ਲੇ ਕਈ ਕਈ ਪੜਾਅ ਬਿਨਾਂ ਫ਼ੌਜੀ ਹਿਫ਼ਾਜ਼ਤ ਦੇ ਹੀ ਆਏ। ਪਹਿਲਾਂ ਹੀ ਜਿੰਨੇ ਕਤਲ ਇਹਨਾਂ ਦੇ ਇਲਾਕਿਆਂ ਵਿਚ ਹੁੰਦੇ ਸਨ ਹੋਰ ਕਿਧਰੇ ਨਹੀਂ ਸਨ ਹੁੰਦੇ।''

''ਨਹੀਂ ਨਹੀਂ, ਇਹ ਗ਼ਲਤ ਹੈ।'' ਉਸ ਦੇ ਫ਼ੀਰੋਜ਼ਪੁਰੀ ਦੋਸਤ ਨੇ ਕਿਹਾ। ''ਫ਼ੀਰੋਜ਼ਪੁਰ ਦਾ ਜਟ ਤਾਕਤ ਤੇ ਦਲੇਰੀ ਵਿਚ ਸਭ ਨੂੰ ਪਿੱਛੇ ਛਡ ਜਾਂਦਾ ਹੈ। ਜਿੰਨੇ ਕਤਲ ਮੁਕਤਸਰ ਵਿਚ ਹੁੰਦੇ ਹਨ ਸਾਰੇ ਪੰਜਾਬ ਵਿਚ ਹੋਰ ਕਿਧਰੇ ਨਹੀਂ ਹੁੰਦੇ।''

''ਵਿਰਕਾ ਦਾ ਅੰਦਾਜ਼ਾ ਤੁਸੀਂ ਮੇਰੇ ਤੋਂ ਨਾ ਲਾਓ। ਵਿਰਕਾ ਦੀ ਵੀਣੀ ਤੇ ਤਾਂ ਸਾਰੇ ਅੰਮ੍ਰਿਤਸਰ ਵਿੱਚੋਂ ਕਦੀ ਕੋਈ ਕੜਾ ਹੀ ਪੂਰਾ ਨਹੀਂ ਆਇਆ, ਵਿਰਕਾਂ ਨੂੰ ਤੇ ਮਹਾਰਾਜਾ ਰਣਜੀਤ ਸਿੰਘ ਵੀ ਆਪਣਾ ਰਾਜ ਨਹੀਂ ਸੀ ਮੰਨਵਾ ਸਕਿਆ।''

''ਇਸ ਤਰ੍ਹਾਂ ਜਾਪਦਾ ਹੈ ਜਿਵੇਂ ਤੁਸਾਂ ਮੁਕਤਸਰ ਦਾ ਇਲਾਕਾ ਫਿਰ ਕੇ ਨਹੀਂ ਸੀ ਵੇਖਿਆ। ਕਦੀ ਆਓ ਤਾਂ ਤੁਹਾਨੂੰ ਪਿੰਡਾਂ ਵਿਚ ਲਿਜਾ ਕੇ ਵਖਾਈਏ, ਤੁਹਾਨੂੰ ਇਸ ਤਰ੍ਹਾਂ ਜਾਪੇਗਾ ਜਿਸ ਤਰ੍ਹਾਂ ਕੋਈ ਵਖਰੀ ਦੁਨੀਆਂ ਵਸ ਰਹੀ ਹੁੰਦੀ ਹੈ।''

ਮੇਰੀਆਂ ਸ੍ਰੇਸ਼ਟ ਕਹਾਣੀਆਂ, ਕੁਲਵੰਤ ਸਿੰਘ ਵਿਰਕ, **੩੨**

ਸ਼ਰਨਾਰਥੀ

šarnārthī

ਉਹ ਕੇਵਲ ਨਾਮ ਦਾ ਹੀ ਸ਼ਰਨਾਰਥੀ ਸੀ

ó kewal nām dā hī šarnārthī sī

ਬਾਲ ਬੱਚਾ ਨਾ ਹੋਣ ਕਰ ਕੇ ਜ਼ਿੰਮੇਂਵਾਰੀਆਂ ਦੀ ਅਣਹੋਂਦ

bāl baččā nā hoṇ kar ke zĩmẽwārīā̃ dī aṇhõd

ਕਿਸੇ ਲੜਾਈ ਝਗੜੇ ਵਿਚ ਹਾਰ, ਹਾਨਤ ਨਹੀਂ ਸੀ ਹੋਈ

kise lṛāī čàgaṛe wič hār hānat naī̃ sī hoī

ਵੱਡੇ ਦਿਨਾਂ ਦੀਆਂ ਛੁੱਟੀਆਂ ਮਨਾਉਣ ਚੱਲੇ ਹਨ

waḍḍe dinā̃ dīā̃ čhuṭṭīā̃ manāoṇ čalle han

ਭਾਦਰੋਂ ਦੀ ਦੁਪਹਿਰ ਹੋਣ ਕਰ ਕੇ
pa̖darõ dī dupɛ́r hoṇ kar ke

ਖੋਹੀਆਂ ਹੋਈਆਂ ਕੁੜੀਆਂ ਦੀ ਭਾਲ ਕਰਨੀ
khóīā̃ hoīā̃ kuṛīā̃ dī pa̖l karnī

ਆਪਣੀ ਡੰਗਰਾਂ ਵਾਲੀ ਹਵੇਲੀ
āpṇī ḍā̃garā̃ wālī hwelī

ਆਪਣਾ ਜ਼ਮੀਨ ਅਸਮਾਨ ਦਾ ਫ਼ਰਕ ਦੱਸਦੇ
āpṇā zamīn asmān dā fark dasde

ਉਸ ਨਾਲ ਘਟ ਕੌੜ ਕਰਦੇ
us nāl ka̖ṭ kɔṛ karde

ਉਸ ਦੇ ਕੰਮ ਵਿਚ ਵਿਘਨ ਪੈਂਦਾ
us de kā̃m wič wígan pɛ̃dā

ਕਦੀ ਉਹਨਾਂ ਦੀਆਂ ਕੁਝ ਜੂਹਾਂ ਖੁਸ ਜਾਂਦੀਆਂ
kadī ónā̃ dīā̃ kúj jūhā̃ khus jā̃dīā̃

ਉਹਨਾਂ ਦੇ ਸੁੰਞੇ ਗਾਈਆਂ ਦੇ ਵਾੜਿਆਂ ਵਿੱਚੋਂ
ónā̃ de sũñe gāīā̃ de wāṛiā̃ wiččõ

ਗਾਵਾਂ ਦਾ ਖੁਰਾ
gāwā̃ dā khurā

ਛਿੰਝਾਂ ਤੇ ਮੇਲਿਆਂ ਤੇ ਕੱਠੇ ਹੋ ਕੇ ਉਹ ਆਪੋ ਵਿਚ ਰੱਸੇ ਖਿੱਚਦੇ, ਕੌਡੀ ਖੇਡਦੇ, ਨੇਜ਼ੇ ਫੁੰਡਦੇ ਤੇ ਘੋਲ ਕਰਦੇ
čhĩ́jā̃ te meliā̃ te kaṭṭhe ho ke ó āpo wič rasse khiččade kɔḍī kheḍde neze phũḍde te ko̖ḷ karde

ਮਿਰਾਸੀ ਉਹਨਾਂ ਦੀਆਂ ਪੀੜ੍ਹੀਆਂ ਗਿਣ ਕੇ
mirāsī ónā̃ dīā̃ pī́ṛīā̃ giṇ ke

ਦਾਲ ਨਾ ਗਲਦੀ
dāl nā galdī

ਪਰ ਇਸ ਤਰ੍ਹਾਂ ਘਟ ਵਧ ਹੀ ਹੁੰਦਾ
par is tárā̃ ka̖ṭ wád hī hũdā

ਸਾਰਿਆਂ ਦਾ ਕੁਝ ਸਵਾਰ ਵਿਗਾੜ ਸਕਦਾ ਸੀ
sāriā̃ dā kúj swār wigāṛ sakdā sī

ਹਰ ਤਸੀਲ ਤੇ ਹਰ ਥਾਣੇ ਤੇ ਉਸ ਦੀ ਅਖ ਸੀ
har tasīl te har thāṇe te us dī akh sī
ਕਿੱਥੇ ਵਸੋਂ ਸੰਘਣੀ ਹੈ ਤੇ ਕਿੱਥੇ ਪਤਲੀ
kitthe wasõ sā̃́gṇī hɛ te kitthe patlī

ਹੱਲਾ ਕਰਨ ਦਾ ਹੀਆ ਨਹੀਂ ਸੀ ਪਿਆ
hallā karn dā hīā naĩ́ sī piā

**ਸ਼ਰਮ** šarm

ਨਾਂਵ, ਇਸਤ੍ਰੀ ਲਿੰਗ
ਹਯਾ

**ਸੋਹਣੀ ਸ਼ਰਮ ਹਯਾਇ**
sóṇī šarm hyāe

ਉਹ ਅਕਲੋਂ ਸ਼ਕਲੋਂ ਸੁਹਣੀ ਸੀ। ਕਾਰ ਵਿਹਾਰ ਵਿਚ ਸ਼ਰਮ ਹਯਾ ਸੀ। ਆਦਰ ਭਾਅ ਸੀ। ਸਚ ਸੰਜਮ ਸੀ। ਆਪਣੇ ਖ਼ੁਦਾ ਨੂੰ ਯਾਦ ਕਰਦੀ ਸੀ। ਹਰ ਵੇਲੇ ਆਪਣੇ ਮਾਲਕ ਦਾ ਨਾਮ ਲੈਂਦੀ ਸੀ। ਹਰ ਵੇਲੇ ਸ਼ਰਮ ਹਯਾ ਵਿਚ ਰਹਿੰਦੀ ਸੀ। ਕਦੀ ਨਾਫਰ, ਵਾਧੂ ਗਲ ਨਹੀਂ ਸੀ ਕਰਦੀ। ਉਹ ਸੁਹਣੀ ਸੀ, ਸੁਲੱਖਣੀ ਸੀ, ਜਵਾਨ ਸੀ, ਕੁਆਰੀ ਸੀ। ਹਾਲੀ ਮਾਪਿਆਂ ਨੇ ਉਸ ਦੇ ਵਿਆਹ ਦੀ ਨਹੀਂ ਸੀ ਸੋਚੀ।

**ਅਕਲ ਵਜੂਦੋਂ ਬਾਹਰਾ,**
**ਸੋਹਣੀ ਸ਼ਰਮ ਹਯਾਇ।**
ਕਰਦੀ ਯਾਦ ਖ਼ੁਦਾ ਨੂੰ,
ਦਾਇਮ ਨਾਮ ਧਿਆਇ।
**ਵਾਫ਼ਰ ਸੁਖਨ ਨਾ ਬੋਲਦੀ,**
**ਸਾਹਿਬ ਅਦਬ ਹਯਾਇ।**
ਪਰ ਨਾ ਸੀ ਕੀਤਾ ਮਾਪਿਆਂ,
ਉਸ ਦਾ ਅਜੇ ਵਿਆਹਿ।
ਕਾਦਰਯਾਰ, ੯੯

ਸ਼ਰਮ
šarm

ਸੋਹਣੀ ਸ਼ਰਮ ਹਯਾਇ
sóṇī šarm hyāe

ਅਕਲ ਵਜੂਦੋਂ ਬਾਹਰਾ
aql wajūdõ bā́rā

ਵਾਫ਼ਰ ਸੁਖਨ ਨਾ ਬੋਲਦੀ
wāfar suxan nā boldī

ਸਾਹਿਬ ਅਦਬ ਹਯਾਇ
sāhib adb hyāe

**ਸ਼ਰਮ** šarm

ਨਾਂਵ ਇਸਤਰੀ ਲਿੰਗ
ਲੱਜਾ, ਹਯਾ, ਨਮੋਸ਼ੀ, ਹੇਠੀ

**ਧੀ ਧਿਆਣੀ ਤੇ ਹਥ ਚੁੱਕਦਿਆਂ ਸ਼ਰਮ ਆਉਣੀ ਚਾਹੀਦੀ ਏ ਬੰਦੇ ਨੂੰ**
tı̀ tiā̀ṇī te hath čukkdiā̃ šarm āoṇī čāhīdī e bãde nū̃

ਪਿੰਡਾਂ ਵਿਚ ਆਪਣੀ ਜ਼ਨਾਨੀ ਨੂੰ ਕੁੱਟਣਾ ਪੰਜਾਬੀ ਭਾਈਚਾਰੇ ਦਾ ਅੰਗ ਹੀ ਬਣ ਗਿਆ ਹੈ। ਭਾਵੇਂ ਬੰਦਾ ਕੋਹੜੀ ਹੋਵੇ, ਭਾਵੇਂ ਮੂਰਖ, ਅਣਪੜ੍ਹ, ਬਦਮਾਸ਼, ਉਹ ਜ਼ਨਾਨੀ ਨੂੰ ਮਾਰਨਾ ਕੁਟਣਾ ਆਪਣਾ ਹੱਕ ਸਮਝਦਾ ਹੈ। ਜੇ ਕਿਤੇ ਉਸ ਨੂੰ ਚੰਗਾ ਘਰ ਮਿਲ ਜਾਵੇ, ਜਾਇਦਾਦ ਮਿਲਖ ਵਾਲੀ ਵਹੁਟੀ ਮਿਲ ਜਾਵੇ ਤਾਂ ਹੋਰ ਵੀ ਸਿਰ ਤੇ ਚੜ੍ਹ ਜਾਂਦਾ ਹੈ। ਇਹ ਵੀ ਨਹੀਂ ਸੋਚਦਾ ਭਈ ਉਸਦਾ ਹੀ ਦਿੱਤਾ ਖਾ ਰਿਹਾ ਹੈ। ਸਾਡੀਆਂ ਜ਼ਨਾਨੀਆਂ ਵੀ ਐਸੀਆਂ ਹਨ ਕਿ ਬਿਲਕੁਲ ਗਊਆਂ ਬਣੀਆਂ ਰਹਿੰਦੀਆਂ ਹਨ। ਨਿੱਤ ਦੀ ਛਿਤਰੋ ਛਿਤਰੀ ਦੇ ਬਾਵਜੂਦ ਵੀ ਅੱਗੋਂ ਇਕ ਕੁਬੋਲ

ਨਹੀਂ ਬੋਲਦੀਆਂ। ਇਹੋ ਜਿਹੇ ਕੁਰਕੇ ਬੰਦਿਆਂ ਨੂੰ ਦੂਸਰਿਆਂ ਦੀ ਧੀ ਭੈਣ ਤੇ ਹਥ ਚੁਕਦਿਆਂ ਸ਼ਰਮ ਨਹੀਂ ਆਉਂਦੀ।

''ਵੇ ਕਾਕਾ ਤੈਨੂੰ ਤੇ ਪਤਾ ਏ। ਇਕ ਤੇ ਉਂਜ ਈ ਝੰਡਾ ਭਲਾ ਲੋਕ ਏ, ਉੱਤੋਂ ਵਾਹੀ ਜੋਤੀ 'ਚੋਂ ਉਹਨੂੰ ਵਿਹਲ ਈ ਕਦੋਂ ਮਿਲਦਾ ਏ। **ਤੇਰੇ ਪਿੱਛੋਂ ਤੇ ਉਹ ਬੜਾ ਹੀ ਰੁਲ ਗਿਆ ਵਿਚਾਰਾ।** ਪਰ ਇਕ ਦਿਨ **ਫੇਰ ਓਹੋ ਈ ਕੰਜਰ ਖ਼ਾਨਾ।** ਗੰਡੇ ਸ਼ਰਾਬ ਪੀ ਕੇ ਦੀਪੋ ਨੂੰ ਮਾਰਿਆ, ਬੇ-ਬਹਾ ਤੇ ਗੰਦ ਬੋਲਿਆ ਅੰਨ੍ਹਾ ਤੇ ਬੇ-ਹਿਸਾਬ। **ਲੋਕ ਤ੍ਰਾਸ ਤ੍ਰਾਸ ਕਰਦੇ। ਡਾਂਗਾਂ ਨਾਲ ਮਾਰ ਮਾਰ ਕੇ ਪਿੰਜ ਛੱਡਿਆ ਰੂੰ ਵਾਂਗੂੰ ਓਸ ਵਿਚਾਰੀ ਨੂੰ।** ਉਹ ਸਦਾ ਵਾਂਗੂੰ ਨਾ ਅੱਗੋਂ ਬੋਲੀ, ਨਾ ਦੌੜੀ, ਨਾ ਓਸ ਗੰਡੇ ਦਾ ਹਥ ਫੜਿਆ ਤੇ ਸਾਰਾ ਪਿੰਡ ਤਮਾਸ਼ਾ ਵੇਖਦਾ, ਕੋਈ ਅਗਾਂਹ ਹੋ ਕੇ ਛਡਾਉਂਦਾ ਨਾ। ਝੰਡਾ ਗਿਆ, ਗੰਡੇ ਨੂੰ ਹੋਏ ਤੋਏ ਕਰਦਿਆਂ ਆਖਣ ਲੱਗਾ, **ਧੀ ਧਿਆਣੀ ਤੇ ਹਥ ਚੁੱਕਦਿਆਂ ਸ਼ਰਮ ਆਉਣੀ ਚਾਹੀਦੀ ਏ ਬੰਦੇ ਨੂੰ।** ਅੱਗੋਂ ਉਹ ਕੁੱਤੇ ਦੀ ਮਾਰ ਬੋਲਿਆ, ਧੀ ਧਿਆਣੀ ਤੁਹਾਡੀ ਹੋਏਗੀ, ਮੇਰੀ ਨਹੀਂ। ਮੈਂ ਤੇ ਚੰਗੇ ਮੰਦੇ ਤੋਂ ਆਖਾਂਗਾ। ਝੰਡਾ ਦੀਪੋ ਨੂੰ ਘਰ ਲੈ ਆਇਆ। ਗੰਡੇ ਤੇ ਹਥ ਚੁੱਕਦਾ ਤੇ ਲੋਕ ਆਖਦੇ, ਜਵਾਈ ਭਾਈ ਤੇ ਹਥ ਚੁੱਕਿਆ ਸੂ।''

''ਇਕ ਦਿਨ ਮੈਂ ਓਸ ਔਂਤਰੇ ਨੂੰ ਆਖਿਆ, **ਵੇ ਤੂੰ ਇਹਨੂੰ ਲਵਾਰਸ ਸਮਝ ਕੇ ਰੋਜ਼ ਦਿਹਾੜੇ ਕੁੱਤਪੁਣਾ ਕਰਨਾ ਏਂ।** ਤੈਨੂੰ ਹਯਾ ਨਹੀਂ ਆਉਂਦੀ ਬੇ ਹਯਾਵਾ। ਉਹਦੇ ਸਿਰ ਤੇ ਮਾਲਕ ਬਣਿਆ ਮੌਜ਼ਾਂ ਕਰਨਾ ਏਂ ਤੇ ਉਹਨੂੰ ਈ ਮਾਰਨਾ ਏਂ ਰੋਜ਼। ਜਿਸ ਥਾਲੀ ਵਿਚ ਖਾਨਾ ਏਂ, ਓਸ ਵਿਚ ਈ ਮੂਤਨਾ ਏਂ। **ਮੈਂ ਉਹਨੂੰ ਜਵਾਈ ਭਾਈ ਕਰ ਕੇ ਉਹਦਾ ਲਿਹਾਜ ਕਰਦੀ ਸਦਾ,** ਪਰ ਇਕ ਦਿਨ ਮੈਂ ਉਹਨੂੰ ਸੁਣਾਇਆਂ ਤੇ ਅੱਗੋਂ ਪਤਾ ਈ ਉਹ ਡੱਡੂ ਦਾ ਪੁੱਤਰ ਕੀ ਆਖਣ ਲੱਗਾ, ''ਚਾਚੀ! **ਆਪਣੇ ਘਰ ਅਸੀਂ ਛਜ ਵਜਾਈਏ, ਛਾਨਣੀ ਵਜਾਈਏ, ਕਿਸੇ ਨੂੰ ਕੀ? ਹਰ ਕਿਸੇ ਨੂੰ ਆਪਣਾ ਪੜ੍ਹਿਆ ਵਿਚਾਰਨਾ ਚਾਹੀਦਾ ਏ।''**

''ਤੂੰ ਦਸ ਪੁੱਤਰ! ਇਹੋ ਜਿਹੇ ਔਂਤਰ ਜਾਣੇ ਨੀਚ ਦੇ ਮੂੰਹ ਕੌਣ ਲੱਗੇ? ਏਸ ਤੋਂ ਮਗਰੋਂ ਤੇ ਨਾ ਅਸਾਂ ਉਹਨੂੰ ਕਦੇ ਬੁਲਾਇਆ ਏ, ਨਾ ਉਹ ਸਾਡੇ ਨਾਲ ਬੋਲ ਕੇ ਰਾਜ਼ੀ ਏ। ਦੀਪੋ ਦਾ ਸਾਡੇ ਵਿਚ ਭਿੱਜਦਾ ਏ। ਉਹ ਆ ਬਹਿੰਦੀ ਏ ਘੜੀ, ਦੋ ਘੜੀ। ਕਦੇ ਆਪਣੀ ਬਿਪਤਾ ਦੀ ਗਲ ਨਹੀਂ ਕਰਦੀ ਵਿਚਾਰੀ ਧੀ

ਧਿਆਣੀ। ਗਊ, ਬੇਜ਼ਬਾਨ, ਪਰ ਗੰਡਾ ਤੇ ਕੁੱਤੇ ਦੀ ਪੂਛਲ ਏ, ਸਦਾ ਡਿੰਗੀ ਦੀ ਡਿੰਗੀ, ਕਦੇ ਸਿੱਧੀ ਨਾ ਹੋਣ ਵਾਲੀ।

ਦੁਆਬਾ, ਅਫ਼ਜ਼ਲ ਅਹਿਸਨ ਰੰਧਾਵਾ, ੧੧੩

ਸ਼ਰਮ
šarm

ਤੇਰੇ ਪਿੱਛੋਂ ਤੇ ਉਹ ਬੜਾ ਹੀ ਰੁਲ ਗਿਆ ਵਿਚਾਰਾ
tere piččhõ te ó baṛā hī rul giā wičārā

ਫੇਰ ਓਹੋ ਈ ਕੰਜਰਖ਼ਾਨਾ
pher oho ī kãjarḳhānā

ਲੋਕ ਤ੍ਰਾਸ ਤ੍ਰਾਸ ਕਰਦੇ
lok trās trās karde

ਡਾਂਗਾਂ ਨਾਲ ਮਾਰ ਮਾਰ ਕੇ ਪਿੰਜ ਛੱਡਿਆ ਰੂੰ ਵਾਂਗੂੰ ਓਸ ਵਿਚਾਰੀ ਨੂੰ
ḍãgã nāl mār mār ke pĩj čhaḍḍiā rũ wãgũ os wičārī nũ

ਧੀ ਧਿਆਣੀ ਤੇ ਹਥ ਚੁੱਕਦਿਆਂ ਸ਼ਰਮ ਆਉਣੀ ਚਾਹੀਦੀ ਏ ਬੰਦੇ ਨੂੰ
tı̖̄ tiā̖ṇī te hath čukdiā̃ šarm āoṇī čāhīdī e bãde nũ

ਵੇ ਤੂੰ ਇਹਨੂੰ ਲਵਾਰਸ ਸਮਝ ਕੇ ਰੋਜ਼ ਦਿਹਾੜੇ ਕੁੱਤਪੁਣਾ ਕਰਨਾ ਏਂ
we tũ énũ lwāras sámj ke roz dihaṛe kutpuṇā karnā ẽ

ਮੈਂ ਉਹਨੂੰ ਜਵਾਈ ਭਾਈ ਕਰ ਕੇ ਉਹਦਾ ਲਿਹਾਜ ਕਰਦੀ ਸਦਾ
mɛ̃ ónũ jwāī pā̖ī kar ke ódā lihāj kardī sadā

ਆਪਣੇ ਘਰ ਅਸੀਂ ਛਜ ਵਜਾਈਏ, ਛਾਨਣੀ ਵਜਾਈਏ, ਕਿਸੇ ਨੂੰ ਕੀ
āpṇe kàr asĩ čhaj wjāīe čhānaṇī wjāīe kise nũ kī

ਹਰ ਕਿਸੇ ਨੂੰ ਆਪਣਾ ਪੜ੍ਹਿਆ ਵਿਚਾਰਨਾ ਚਾਹੀਦਾ ਏ
har kise nũ āpṇā páṛiā wičārnā čāhīdā e

**ਸ਼ਰਾ** šárā

ਨਾਂਵ ਇਸਤਰੀ ਲਿੰਗ
ਨਿਯਮ, ਨੀਤੀ, ਅਸੂਲ

**ਗ਼ੈਰ ਸ਼ਰਾ ਤੂੰ ਕੌਣ ਹੈਂ ਦੂਰ ਹੋ, ਓਇ**

gɛr šárā tũ kɔṇ hɛ̃ dūr ho oe

ਰਾਂਝੇ ਦੇ ਲੰਮੇ ਵਾਲ, ਪਟੇ, ਦੇਖ ਕੇ ਮੁੱਲਾਂ ਗੁੱਸੇ ਵਿਚ ਆ ਕੇ ਉਸ ਨੂੰ ਦੁਰਕਾਰਦਾ ਹੈ। ਰਾਂਝਾ ਇਸਲਾਮ ਦੀ ਸ਼ੱਰਾਅ, ਕਾਨੂੰਨ, ਦੇ ਉਲਟ ਸ਼ੁਕੀਨ ਮੁੰਡਿਆਂ ਵਾਲਾ ਲਿਬਾਸ ਪਾਈ ਫਿਰਦਾ ਹੈ। ਉਹ ਇਸਲਾਮ ਦੀ ਸ਼ੱਰਾਅ, ਰਹੁ ਰੀਤਾਂ, ਨਿਯਮਾਂ ਦੀ ਪਾਲਣਾ ਨਹੀਂ ਕਰਦਾ। ਮੁੱਲਾਂ ਉਸ ਨੂੰ ਆਪਣੀ ਮੁਕੱਦਸ, ਪਵਿਤ੍ਰ, ਮਸਜ਼ਦ ਵਿਚ ਆਉਣ ਦੀ ਇਜਾਜ਼ਤ, ਆਗਿਆ ਨਹੀਂ ਦੇਂਦਾ। ਉਹ ਉਸਨੂੰ ਕਹਿੰਦਾ ਹੈ ਕਿ ਮਨਸੂਰ ਵਾਂਗ ਉਹ ਸ਼ੱਰਾਅ ਦੇ ਉਲਟ ਚਲਦਾ ਹੈ ਤਾਂ ਉਸ ਦਾ ਹਸ਼ਰ ਦੀ ਉਹੀ ਹੋਵੇਗਾ। ਉਹ ਵੀ ਆਖ਼ਿਰ ਸੂਲੀ ਤੇ ਚੜ੍ਹੇਗਾ। ਇਸ਼ਕ ਮੁਸ਼ਕ ਲੁਕੇ ਨਹੀਂ ਰਹਿੰਦੇ। ਹਿੰਗ ਦੀ ਬੂ ਆ ਹੀ ਜਾਂਦੀ ਹੈ ਭਾਵੇਂ ਉਸ ਨੂੰ ਕਪੂਰ ਵਿਚ ਵੀ ਕਿਉਂ ਨਾ ਲੁਕੋਇਆ ਹੋਵੇ। ਰਾਂਝੇ ਦੇ ਤੌਰ ਤਰੀਕੇ, ਉਸ ਦੀ ਚਾਲ, ਉਸ ਦੀ ਬੰਸਰੀ ਦੀ ਸੁਰ ਤੋਂ ਹੀ ਪਤਾ ਲਗਦਾ ਹੈ ਕਿ ਉਹ ਇਸਲਾਮ ਦੇ ਨਿਯਮਾਂ ਦੀ ਪਾਲਣਾ ਕਰਨ ਵਾਲਾ ਮੁੰਡਾ ਨਹੀਂ। ਉਹ ਤੇ ਸਿਰਫ ਆਪਣੇ ਇਸ਼ਕ ਦਾ ਹੀ ਪਾਲਕ ਹੈ। ਉਸ ਦੇ ਜੀਵਨ ਦੇ ਨਿਯਮ ਇਸਲਾਮ ਦੀ ਸ਼ੱਰਾਅ ਦੇ ਨਿਯਮ ਨਹੀਂ।

ਮੁੱਲਾਂ ਆਖਿਆ ਚੂੰਡੀਆਂ ਵੇਖਦਿਆਂ ਹੀ,
**ਗ਼ੈਰ ਸ਼ਰਾ ਤੂੰ ਕੌਣ ਹੈਂ ਦੂਰ ਹੋ, ਓਇ!**
ਏਥੇ ਲੁੱਚਿਆਂ ਦੀ ਨਹੀਂ ਥਾਉਂ ਕਾਈ,
**ਪਟੇ ਦੂਰ ਕਰ, ਹਕ ਮਨਜ਼ੂਰ ਹੋ, ਓਇ!**
ਅਨਲਹਕ ਤੂੰ ਕਹਿਨਾ ਏਂ ਕਿਬਰ ਕਰ ਕੇ,
**ਓੜਕ ਮਰੇਂਗਾ ਵਾਂਗ ਮਨਸੂਰ ਹੋ, ਓਇ!**
ਵਾਰਿਸ ਸ਼ਾਹ ਨਾ ਹਿੰਗ ਦੀ ਬਾਸ ਛੁਪਦੀ,
ਭਾਵੇਂ ਰਸਮਿਸੀ ਵਿਚ ਕਪੂਰ ਹੋ,ਓਇ!

ਹੀਰ ਵਾਰਿਸ, ੩੯

ਸ਼ਰਾ
šárā

ਗ਼ੈਰ ਸ਼ਰਾ ਤੂੰ ਕੌਣ ਹੈਂ ਦੂਰ ਹੋ, ਓਇ
gɛr šárā tū̃ kɔṇ hɛ̃ dūr ho oe

ਪਟੇ ਦੂਰ ਕਰ, ਹਕ ਮਨਜ਼ੂਰ ਹੋ, ਓਇ
paṭe dūr kar haq manzūr ho oe

ਓੜਕ ਮਰੇਂਗਾ ਵਾਂਗ ਮਨਸੂਰ ਹੋ, ਓਇ
oṛak marẽgā wā̃g mansūr ho oe

**ਸ਼ਾਇਕ** šāik

ਵਿਸ਼ੇਸ਼ਣ
ਸ਼ੌਕੀਨ

**ਕੁੱਠੀ ਯਾਰ ਦੀ ਤੈਂਡੀ ਸ਼ਾਇਕ ਆਂ ਮੈਂ**
kuṭṭhī yār dī tɛ́ḍī šāiq ā̃ mɛ̃

ਫਕੀਰ ਆਪਣੇ ਸ਼ਾਹ, ਆਪਣੇ ਕਾਦਰ ਦਾ ਸ਼ਾਇਕ ਹੈ, ਸ਼ੌਕੀਨ ਹੈ। ਉਸ ਦੇ ਪਿਆਰ ਵਿਚ ਮਤਵਾਲਾ ਹੈ। ਉਹ ਆਪਣੇ ਕਾਦਰ, ਆਪਣੇ ਯਾਰ ਦਾ ਕੁਠਿਆ ਹੋਇਆ, ਉਸ ਦੇ ਪਿਆਰ ਵਿਚ ਵਿੰਨ੍ਹਿਆ ਹੋਇਆ ਉਸ ਦੇ ਹੁਕਮ ਵਿਚ ਬੱਧਾ ਹੈ। ਉਹ ਆਪਣੇ ਕਾਦਰ, ਆਪਣੇ ਸ਼ਹਿਨਸ਼ਾਹ ਦੀਆਂ ਅੱਖੀਆਂ ਦਾ ਆਸ਼ਿਕ ਹੈ। ਉਹ ਉਸ ਦੇ ਇਸ਼ਾਰੇ ਤੇ ਚਲਦਾ ਹੈ। ਉਹ ਆਪ ਭਾਵੇਂ ਕਿੰਨਾ ਵੀ ਨਾਲਾਇਕ ਹੋਵੇ, ਆਪਣੇ ਕਾਦਰ ਦੇ ਵਾਰੇ ਵਾਰੇ ਜਾਂਦਾ ਹੈ। ਉਸ ਦੀ ਹਰ ਗਲ ਮੰਨਦਾ ਹੈ। ਉਸ ਦੀ ਹਰ ਤਰੀਕੇ ਨਾਲ ਵਫਾਦਾਰੀ ਕਰਦਾ ਹੈ। ਉਹ ਆਪਣੇ ਸਾਹਿਬ ਦੀ ਕੁਹਫ਼ ਗੁਫਾ ਨੂੰ ਦੇਖਦਾ ਹੈ। ਉਹ ਉਸ ਦਾ ਖ਼ਾਇਫ ਹੈ, ਉਸ ਦੇ ਡਰ ਵਿਚ ਰਹਿੰਦਾ ਹੈ। ਫਕੀਰ ਆਪਣੇ ਪਾਲਣਹਾਰ, ਪਰਵਰਦਗਾਰ ਦੇ ਕਰਮ, ਬਖਸ਼ਿਸ਼ ਦੇ ਲਾਇਕ ਹੈ। ਉਹ ਆਪ ਭਾਵੇਂ ਕਿਨਾ ਵੀ ਨਾਲਾਇਕ ਤੇ ਫ਼ਾਸਿਕ, ਗੁਨਾਹਗਾਰ ਹੋਵੇ, ਉਹ ਸਦਾ ਆਪਣੇ ਕਾਦਰ ਦੇ ਹੁਕਮ ਵਿਚ ਬੱਝਾ ਹੈ। ਉਸ ਦੇ ਕਰਮ, ਉਸ ਦੀ ਬਖ਼ਸ਼ਿਸ਼ ਦੀ ਆਸ ਵਿਚ ਜੀਉਂਦਾ ਹੈ।

ਵੇਖਾਂ ਕਰੇ ਕਿਆ ਸ਼ਾਹ ਜੋ ਆਖੇਂ,
**ਕੁੱਠੀ ਯਾਰ ਦੀ ਤੈਂਡੀ ਸ਼ਾਇਕ ਆਂ ਮੈਂ।**
ਓਹੋਂ ਸ਼ਹਨਸ਼ਾਹ ਸਲਾਹ ਸੁਣੇ ਨਿੱਤ,
**ਅੱਖੀਆਂ ਤੈਂਡੇ ਦੀਆਂ ਆਸ਼ਿਕ ਆਂ ਮੈਂ।**
ਅਤੇ ਆਖੇ ਨਹੀਂ ਕੁਝ ਤੋੜੀ ਨ ਉਸਦੀ,
ਕੇਤੀਆਂ ਭੀ ਨਾਲਾਇਕ ਆਂ ਮੈਂ।
**ਜੇ ਅਸਹਾਬ ਕੁਹਫ਼ ਦੇ ਥੀਵੇਂ,**
ਨਬੀ ਦੀ ਕੇਤੀ ਆਂ ਖ਼ਾਇਫ਼ ਆਂ ਮੈਂ।
**ਪਰਵਰਦਗਾਰ ਦੇ ਕਰਮ ਦੀ ਲਾਇਕ ਆਂ,**
ਹੈਦਰ ਜੇ ਨਾਲਾਇਕ ਆਂ ਤੇ ਫ਼ਾਸਿਕ ਆਂ ਮੈਂ।

ਕਲਾਮ ਅਲੀ ਹੈਦਰ, ੭੮

ਸ਼ਾਇਕ
šāiq

ਕੁੱਠੀ ਯਾਰ ਦੀ ਤੈਂਡੀ ਸ਼ਾਇਕ ਆਂ ਮੈਂ
kuṭṭhī yār dī tɛ́ḍī šāiq ā̃ mẽ

ਅੱਖੀਆਂ ਤੈਂਡੇ ਦੀਆਂ ਆਸ਼ਿਕ ਆਂ ਮੈਂ
akkhīā̃ tɛ̃ḍe dīā̃ āšiq ā̃ mẽ

ਜੇ ਅਸਹਾਬ ਕੁਹਫ਼ ਦੇ ਥੀਵੇਂ
je ashāb kóf de thīwẽ

ਪਰਵਰਦਗਾਰ ਦੇ ਕਰਮ ਦੀ ਲਾਇਕ ਆਂ
parwardgar de karm dī lāik ā̃

**ਸ਼ਾਹ** šā́

ਨਾਂਵ, ਪੁਲਿੰਗ
ਉਧਾਰ ਦੇਣ ਵਾਲਾ ਸ਼ਾਹੂਕਾਰ

**ਸ਼ਾਹ ਹੋਰੀਂ ਐਵੇਂ ਛਿੱਥੇ ਪਏ ਪੈਂਦੇ ਨੇ**
šā́ horī̃ ɛvẽ čhitthe pae pẽde ne

ਕਰਜ਼ਾ ਕਿੰਨਾਂ ਵੀ ਚੜ੍ਹ ਜਾਏ, ਕਿਸਾਨ ਕਿੰਨਾਂ ਵੀ ਦੱਬਿਆ ਜਾਏ, ਸ਼ਾਹੂਕਾਰ ਦੀ ਹਿਰਸ ਨਹੀਂ ਮੁਕਦੀ। ਉਹ ਹਰ ਵੇਲੇ ਇਹੋ ਸੋਚਦਾ ਏ ਕਿ ਕਿਸ ਤਰ੍ਹਾਂ ਜਟ ਦੀ ਸਾਰੀ ਜ਼ਮੀਨ ਕਾਬੂ ਕੀਤੀ ਜਾਵੇ। ਇਲਮ ਦੀਨ ਨੂੰ ਨੰਬਰਦਾਰੀ ਕਾਹਦੀ ਮਿਲੀ, ਸਾਰਾ ਝੁੱਗਾ ਚੌੜ ਹੋ ਗਿਆ। ਥਾਂ ਥਾਂ ਤੇ ਅਫ਼ਸਰਾਂ ਨੂੰ, ਵਿਚੋਲਿਆਂ ਨੂੰ, ਟਾਊਟਾਂ ਨੂੰ ਪੈਸੇ ਦੇਣ ਪਏ ਤੇ ਪੈਸੇ ਆਉਂਦੇ ਕਿੱਥੋਂ ਸੀ। ਧੰਨੇ ਸ਼ਾਹ ਤੋਂ ਬਿਨਾਂ ਜਟ ਦੀ ਗਤ ਨਹੀਂ ਸੀ। ਜੋ ਥੁਹੜੀ ਬਹੁਤ ਪੈਲੀ ਰਹਿ ਗਈ ਸੀ, ਗਹਿਣੇ ਪਾ ਦਿੱਤੀ, ਬੈਅ ਕਰ ਦਿੱਤੀ। ਸਾਰੀ ਜ਼ਮੀਨ ਦਾ ਸਫਾਇਆ ਹੋ ਗਿਆ। ਪਰ ਧੰਨੇ ਸ਼ਾਹ ਹਾਲੀ ਕਿੱਥੋਂ ਖੁਸ਼ ਸੀ, ਉਹਨੂੰ ਤੇ ਸਾਰੇ ਦੇ ਸਾਰਾ ਤੂਤਾਂ ਵਾਲਾ ਖੂਹ ਤੇ ਉਸ ਦੇ ਦੁਆਲੇ ਦੀ ਇਲਮ ਦੀਨ ਤੇ ਸੱਜਣ ਸਿੰਘ ਦੀ ਪੈਲੀ ਚਾਹੀਦੀ ਸੀ। ਇਲਮ ਦੀਨ ਨੂੰ ਤੇ ਗੱਲਾਂ ਬਾਤਾਂ ਨਾਲ ਫਸਾਅ ਲਿਆ ਸੀ। ਸੱਜਣ ਸਿੰਘ ਕਾਬੂ ਨਹੀਂ ਸੀ ਆਉਂਦਾ। ਉਹਨੂੰ ਕਿਸੇ ਵੱਡੇ ਮੁਕੱਦਮੇ ਵਿਚ, ਕਿਸੇ ਵੱਡੇ ਕੁਕਰਮ ਵਿਚ ਫਸਾਏ ਬਿਨਾਂ ਧੰਨੇ ਸ਼ਾਹ ਦਾ ਕੰਮ ਨਹੀਂ ਸੀ ਬਣਦਾ। ਪਿੰਡਾਂ ਵਿਚ ਸ਼ਾਹੂਕਾਰ ਨਾਲੋਂ ਵੱਧ ਕੇ ਹੋਰ ਕੋਈ ਖੁਦਗਰਜ਼ ਤੇ ਦੈਂਤ ਨਹੀਂ ਹੁੰਦਾ। ਉਹਦੇ ਵਾਸਤੇ ਕੋਈ ਭਰਾ ਭਰਾ ਨਹੀਂ, ਕੋਈ ਦੋਸਤ ਮਿੱਤਰ ਨਹੀਂ। ਸਿਰਫ ਪੈਸਾ, ਮਾਇਆ ਹੀ ਸਭ ਕੁਝ ਹੈ ਤੇ ਇਸ ਹੇਰਾ ਫੇਰੀ ਲਈ, ਇਸ ਆਮਦਨ ਲਈ ਉਹ ਕੀ ਕੁਝ ਨਹੀਂ ਕਰਦਾ। ਕੋਈ ਵੀ ਕੁਕਰਮ ਉਸ ਲਈ ਜਾਇਜ਼ ਹੈ। ਹਕ ਹੱਲਾਲ, ਹਕ ਹਰਾਮ ਸਭ ਬਰਾਬਰ ਹਨ।

''ਇਲਮ ਦੀਨਾ! ਨੰਬਰਦਾਰੀ ਤੂੰ ਸਾਂਭ ਬੈਠਾ ਏਂ, ਤੇ ਵਾਰ-ਵੰਡ (ਜੰਗੀ ਚੰਦਾ) ਦੀ ਚੱਟੀ ਸਾਨੂੰ ਭਰਨੀ ਪੈ ਗਈ ਏ।'' ਧੰਨੇ ਸ਼ਾਹ ਨੇ ਬਹੁਤ ਵੱਡਾ ਅਹਿਸਾਨ ਜਤਾਉਂਦਿਆਂ ਕਿਹਾ।

ਹੁਣ ਧੰਨੇ ਸ਼ਾਹ ਇਲਮ ਦੀਨ ਦੇ ਨਾਂ ਤੋਂ ਪਹਿਲਾਂ ਸ਼ਬਦ 'ਚੌਧਰੀ' ਨਹੀਂ ਸੀ ਵਰਤਿਆ ਕਰਦਾ ਕਿਉਂਕਿ ਇਲਮ ਦੀਨ ਹੁਣ ਉਸ ਦਾ ਮੁਜ਼ਾਰਾ ਸੀ। ਤੇ ਮੁਜ਼ਾਰੇ ਦੇ ਨਾਂ ਨਾਲ ਕੋਈ ਸਤਕਾਰ ਵਾਲਾ ਵਿਸ਼ੇਸ਼ਣ ਜੋੜਨ ਦੀ ਮਾਲਕ ਲੋੜ ਨਹੀਂ ਸਮਝਦਾ।

''ਸ਼ਾਹ ਜੀ! ਅਸੀਂ ਵੀ ਕਿਸੇ ਗੱਲੋਂ ਮੂੰਹ ਮੋੜਨ ਵਾਲੇ ਬੰਦੇ ਨਹੀਂ। **ਤੁਹਾਡੇ ਹੱਥੀਂ ਬੱਧੀਂ ਗ਼ੁਲਾਮ ਆਂ।''** ਇਲਮ ਦੀਨ ਨੇ ਸੱਜੇ ਹਥ ਦੀ ਉਂਗਲ ਦੇ ਨੌਂਹ ਨਾਲ ਦਰੀ ਦੇ ਧਾਗਿਆਂ ਨੂੰ ਛੇੜਦਿਆਂ ਕਿਹਾ।

ਧੰਨੇ ਸ਼ਾਹ ਦੀ ਆੜ੍ਹਤ ਦੀ ਗੱਦੀ ਵਾਲੇ ਕਮਰੇ ਵਿਚ ਤਿੰਨ ਆਦਮੀ ਬੈਠੇ ਸਨ। ਕਮਰਾ ਦਸ ਫੁਟ ਚੌੜਾ ਤੇ ਬਾਰਾਂ ਫੁਟ ਲੰਮਾ ਸੀ। ਬੂਹੇ ਵਲ ਦੋ ਫੁਟ ਥਾਂ ਛਡ ਕੇ ਬਾਕੀ ਸਾਰੇ ਕਮਰੇ ਵਿਚ ਹਲਕੇ ਨੀਲੇ ਰੰਗ ਦੀ **ਅੱਧੋ ਰਾਣੀ ਦਰੀ ਵਿਛੀ ਹੋਈ ਸੀ।** ਕਮਰੇ ਦੀ ਇਕ ਗੁਠ ਵਿਚ ਦੋ ਫੁਟ ਚੌੜੀ ਤੇ ਚਾਰ ਫੁਟ ਉੱਚੀ ਲੋਹੇ ਦੀ ਪੇਟੀ ਖਲੀ ਸੀ। ਉਹਦੇ ਅੱਗੇ ਸੀ ਧੰਨੇ ਸ਼ਾਹ ਦੀ ਗੱਦੀ। ਦਰੀ

ਉੱਤੇ ਇਕ ਤਲਾਈ ਵਿਛਾ ਕੇ ਉਪਰ ਲੱਠੇ ਦੀ ਚਿੱਟੀ ਚਾਦਰ ਵਿਛਾਈ ਹੋਈ ਸੀ। ਪਿਛਲੀ ਕੰਧ ਨਾਲ ਲਗਭਗ ਫੁਟ-ਫੁਟ ਮੋਟਾਈ ਦੇ ਸਰ੍ਹਾਣੇ ਰੱਖੇ ਹੋਏ ਸਨ। ਪੇਟੀ ਅੱਗੇ ਧੰਨੇ ਸ਼ਾਹ ਦੇ ਬੈਠਣ ਜੋਗੀ ਥਾਂ ਛਡ ਕੇ ਅੱਗੇ ਇਕ ਲਕੜ ਦੀ ਸੰਦੂਕੜੀ ਪਈ ਸੀ। ਇਹ ਧੰਨੇ ਸ਼ਾਹ ਦੇ ਮੇਜ਼ ਦਾ ਕੰਮ ਦੇਂਦੀ ਸੀ।

ਧੰਨੇ ਸ਼ਾਹ ਆਪਣੇ ਮੇਜ਼ ਅੱਗੇ ਬੈਠਾ ਸੀ। ਮੇਜ਼, ਭਾਵ ਉੱਡੇ ਹੋਏ ਪਾਲਸ਼ ਵਾਲੀ ਸੰਦੂਕੜੀ ਉਤੇ ਇਕ ਲਾਲ ਰੰਗ ਦੀ ਵਹੀ ਪਈ ਸੀ। ਧੰਨੇ ਸ਼ਾਹ ਦੇ ਬਰਾਬਰ 'ਤੇ **ਸਰ੍ਹਾਣੇ ਨਾਲ ਢੋਹ ਲਾ ਕੇ ਲੱਖਾ ਸਿੰਘ ਬੈਠਾ ਸੀ।** ਇਲਮਦੀਨ ਸਾਹਮਣੇ ਦਰੀ ਉੱਤੇ ਬੈਠਾ ਸੀ। ਉਹ ਧੰਨੇ ਸ਼ਾਹ ਤੋਂ ਕੁਛ ਹੋਰ ਕਰਜ਼ਾ ਲੈਣ ਦੀ ਆਸ ਲਾਈ ਬੈਠਾ ਸੀ।

''ਤਸੀਲਦਾਰ ਤੇਰਾ ਆਪਣਾ ਏਂ। **ਤੂੰ ਐਵੇਂ ਗੱਲਾਂ-ਬਾਤਾਂ ਵਿਚ ਈ ਟਰਕਾਅ ਛੱਡਿਆ ਹੋਣਾ ਏਂ।** ਹੋਰ ਤੂੰ ਵਾਰ ਫੰਡ ਦੇਣ ਵਾਲਾ।'' ਕੋਲੋਂ ਲੱਖਾ ਸਿੰਘ ਨੇ ਥੋੜ੍ਹਾ ਜਿਹਾ ਪਾਸਾ ਪਰਤਦਿਆਂ ਕਿਹਾ।

''ਆਪਣਾ? ਸ. ਲੱਖਾ ਸਿਹਾਂ! ਐਸ ਜ਼ਮਾਨੇ ਵਿਚ ਆਪਣਾ ਕਿਹੜਾ ਈ। ਫਿਰ ਸਰਕਾਰੀ ਅਫ਼ਸਰ? ਉਹਨੇ ਸਾਫ਼ ਕਹਿ ਦਿੱਤਾ ਸੀ, ਅਖੇ: ਤੇਰੀ ਸਫ਼ਾਰਸ਼ ਮੰਨ ਕੇ ਇਲਮ ਦੀਨ ਨੂੰ ਨੰਬਰਦਾਰ ਬਣਾਇਆ ਏ। ਸੋ, ਰਖ ਵਾਰ-ਫੰਡ। ਹਜ਼ਾਰ ਤੋਂ ਘਟਦਾ ਨਹੀਂ ਸੀ। ਮਸਾਂ ਜੇਹੇ ਹਥ ਪੈਰ ਜੋੜ ਕੇ ਪੰਜ ਸੌ ਪੂਜ ਕੇ ਜਾਨ ਛਡਾਈ। ਅੱਗੇ, ਇਹ ਭਾਵੇਂ, ਜਾਣੇ, ਭਾਵੇਂ ਨਾ ਜਾਣੇ।'' ਆਖ਼ਰੀ ਵਾਕ ਧੰਨੇ ਸ਼ਾਹ ਨੇ ਇਲਮ ਦੀਨ ਵਲ ਇਸ਼ਾਰਾ ਕਰਕੇ ਕਿਹਾ।

''ਸ਼ਾਹ ਜੀ! ਅਸੀਂ ਨਾ ਜਾਣੀਏਂ? ਸਾਡੀ ਤਾਂ ਜਾਨ ਹਾਜ਼ਰ ਏ। ਲਿਖ ਛੱਡੀ ਉਹ ਪੰਜ ਸੌ ਵੀ ਮੇਰੇ ਨਾਂ। ਪਰ ਅਜ ਦਾ ਕੰਮ ਸਾਰ।'' ਇਲਮ ਦੀਨ ਹਰ ਸ਼ਰਤ ਉੱਤੇ ਕਰਜ਼ਾ ਲੈਣ ਵਾਸਤੇ ਮਜਬੂਰ ਹੋਇਆ ਬੈਠਾ ਸੀ।

''ਉਇ, ਨਾਂ ਲਿਖ ਛੱਡੀਂ, ਨਾਂ ਲਿਖ ਛੱਡੀਂ। **ਲਿਖੇ ਹੋਏ ਨੂੰ ਧੰਨੇ ਸ਼ਾਹ ਚੱਟੇ**?'' ਧੰਨੇ ਸ਼ਾਹ ਜ਼ਰਾ ਗਰਮ ਹੋ ਕੇ ਬੋਲਿਆ। **ਤੰਦੂਏ ਦੇ ਜਾਲ ਵਿਚ ਫਸੇ ਹੋਏ ਸ਼ਕਾਰ ਉੱਤੇ ਗਰਮ ਹੋਣਾ ਉਹ ਆਪਣਾ ਹਕ ਸਮਝਦਾ ਸੀ। ''ਪਹਿਲਾਂ ਦੋਵੇਂ ਭਰਾ ਆਪਣਾ ਪਿਛਲਾ ਹਿਸਾਬ ਨਬੇੜੋ।** ਫੇਰ ਅਗ੍ਹਾਂ ਗਲ ਕਰਾਂਗੇ।'' ਬੜੀ ਬੇ-ਪਰਵਾਹੀ ਨਾਲ ਧੰਨੇ ਸ਼ਾਹ ਆਪਣੀ ਵਹੀ ਦੇ ਪੱਤਰੇ ਉਥਲਣ ਲਗ ਪਿਆ।

''ਸ. ਲੱਖਾ ਸਿਹਾਂ! **ਸ਼ਾਹ ਹੋਰੀਂ ਐਵੇਂ ਛਿੱਥੇ ਪਏ ਪੈਂਦੇ ਨੇ।** ਭਲਾ ਅਸੀਂ ਇਹਨਾਂ ਤੋਂ ਭੱਜੇ ਹੋਏ ਆਂ?''

**ਇਲਮ ਦੀਨ ਨੇ ਲੱਖਾ ਸਿੰਘ ਦੀ ਹਮਾਇਤ ਹਾਸਲ ਕਰਨ ਵਾਸਤੇ ਕਿਹਾ।** ''ਸ਼ਾਹ ਹੋਰੀਂ ਖੂਹ ਵਾਲੀ ਪੈਲੀ ਦੇ ਚਾਹਵਾਨ ਨੇ ਨਾਂ। ਲੈ, ਮੈਥੋਂ ਭਾਵੇਂ ਭਲਕੇ ਈ ਬੈਅ ਲਖਵਾ ਲੈਣ। ਤੇ ਕਰਮ ਦੀਨ ਵੀ ਮੈਥੋਂ ਵਿਹਰ ਨਹੀਂ ਚੱਲਿਆ। ਰੁਪਈਆ ਪੰਜ ਸੌ ਹੋਰ ਦੇਣ ਤੇ ਓਹਥੋਂ ਵੀ ਮੈਂ ਲਖਵਾ ਦੇਂਦਾ। **ਸਾਡੇ ਵੱਲੋਂ ਅੱਠੇ ਵਿਘੇ ਖੂਹ ਵਾਲੀ ਸਦਾ ਵਾਸਤੇ ਇਹਨਾਂ ਦੀ ਹੋਈ।''**

''ਲੈ, ਪੰਜ ਸੌ ਹੋਰ ਦਿਹ ਸੁ। **ਰੁਪਏ ਕਿਤੇ ਝਾੜਾਂ ਨਾਲ ਲੱਗੇ ਹੋਏ ਨੇ। ਅਗਲੇ ਖਾਧੇ ਤਾਂ ਭੁਲ ਗਏ ਨਾ।** ਮੈਂ ਪੈਲੀ ਨਹੀਂ ਲੈਂਦਾ। ਤੁਸੀਂ ਮੇਰੀ ਰਕਮ ਮੈਨੂੰ ਮੋੜ ਦਿਹੋ। ਬੜਾ ਖਟ ਲਿਆ ਏ ਮੈਂ ਤੁਹਾਡੀ ਦੋਸਤੀ 'ਚੋਂ। ਅਖੇ: **ਜਿੰਨਾ ਨ੍ਹਾਤੀ, ਓਨਾ ਪੁੰਨ ਬੜਾ ਏ।''** ਧੰਨੇ ਸ਼ਾਹ ਨੇ ਮੱਥੇ 'ਤੇ ਤਿਊੜੀਆਂ ਪਾ ਕੇ ਛੱਤਰੇ ਵਾਂਗ ਸਿਰ ਮਾਰਦਿਆਂ ਕਿਹਾ।

''ਭੈੜਿਆ ਧੰਨੇ ਸ਼ਾਹ! ਗਰਮ ਕਿਉਂ ਹੋ ਪੈਂਦਾ ਏਂ ਐਵੇਂ ਨਿੱਕੀ-ਨਿੱਕੀ ਗਲ ਤੋਂ। ਕਿਸੇ-ਕਿਸੇ ਵੇਲੇ ਤਾਂ **ਤੂੰ ਅਸਲੋਂ ਟਿੰਡ ਤੋਂ ਰਿੜ੍ਹ ਪੈਂਦਾ ਏਂ।''** ਲੱਖਾ ਸਿੰਘ ਨੇ ਢੋਹ ਛਡ ਕੇ ਜ਼ਰਾ ਸਿੱਧਾ ਹੋ ਕੇ ਬਹਿੰਦਿਆਂ ਕਿਹਾ, ''ਲੰਬਰਦਾਰ ਮਾੜਾ ਬੰਦਾ ਨਹੀਂ। ਨਾਲੇ ਆਪਣਾ ਤਾਂ ਬਾਂਹ ਬੇਲੀ ਏ। ਤੂੰ ਸਰਕਾਰ ਨੂੰ ਵਾਰ-ਫੰਡ ਦੇ ਦਿੱਤਾ, ਤਾਂ ਕਿਹੜੀ ਆਖ਼ਰ ਆ ਗਈ। ਇਹ ਆਪਣੇ ਪਿੰਡੋਂ ਦੋ ਚਾਰ ਬੰਦੇ ਭਰਤੀ ਵਾਸਤੇ ਦੇ ਦੇਵੇਗਾ। ਹੋਰ ਦਸ।''

''ਸਰਦਾਰਾ! ਭਰਤੀ ਦਾ ਲਾਭ ਏ ਤੈਨੂੰ। ਤੂੰ ਦਸ-ਬਾਰਾਂ ਰੰਗਰੂਟ ਅੱਗੇ ਭਰਤੀ ਕਰਾਏ ਨੇ, ਦਸ-ਪੰਦਰਾਂ ਹੋਰ ਕਰਾ ਦੇਵੇਂਗਾ, ਤਾਂ ਸਰਕਾਰ ਕੋਲੋਂ ਨੇਕਨਾਮੀ ਦੀ ਚਿੱਠੀ ਤੇ ਇਕ ਦੋ ਮੁਰੱਬੇ ਮਾਠ ਲਵੇਂਗਾ। ਮੇਰੇ ਤਾਂ ਪੈਸਿਆਂ ਦੀ ਗਲ ਨਬੇੜੋ। ਹਾਂ।'' ਆਖ਼ਰੀ 'ਹਾਂ' ਧੰਨੇ ਸ਼ਾਹ ਨੇ ਜ਼ੋਰ ਦੇਂਦਿਆਂ ਕਿਹਾ।

''ਦਸ ਭਈ ਲੰਬਰਦਾਰਾ!'' ਲੱਖਾ ਸਿੰਘ ਨੇ ਛੇਤੀ ਗਲ ਨਿਬੇੜਨ ਦੇ ਇਰਾਦੇ ਨਾਲ ਕਿਹਾ।

''ਸ. ਲੱਖਾ ਸਿਹਾਂ! ਜੋ ਤੂੰ ਕਰ ਦੇਵੇਂ, ਮੈਨੂੰ ਮਨਜ਼ੂਰ। ਅਸਾਂ ਤਾਂ ਸ਼ਾਹ ਹੋਰਾਂ ਅੱਗੇ ਧੌਣ ਕੀਤੀ ਹੋਈ ਏ।'' ਇਲਮ ਦੀਨ ਅਸਲੋਂ ਹੀ ਹਥਿਆਰ ਸੁੱਟੀ ਬੈਠਾ ਸੀ। ਉਹਦੇ ਮਾਮਲੇ ਵਿੱਚੋਂ ਦੋ ਸੌ ਰੁਪਏ ਥੁੜ੍ਹਦੇ ਸਨ।

ਜਦ ਇਕ ਧਿਰ ਏਥੋਂ ਤਕ ਲੰਮੀ ਪੈ ਜਾਵੇ, ਫੇਰ ਫ਼ੈਸਲਾ ਹੁੰਦਿਆਂ ਕਿਹੜਾ ਚਿਰ ਲੱਗਣਾ ਏ। ਪੰਦਰਾਂ ਮਿੰਟਾਂ ਵਿਚ ਗਲ ਮੁਕ ਗਈ।

ਪਿਛਲੇਰੇ ਸਾਲ ਆਪਣੇ ਹਿੱਸੇ ਦੀ ਚਾਰ ਵਿਘੇ ਗਹਿਣੇ ਕਰਨ ਪਿੱਛੋਂ ਇਲਮ ਦੀਨ ਪੰਜ ਸੌ ਰੁਪਏ ਸ਼ਾਹ ਕੋਲੋਂ ਹੋਰ ਲੈ ਜਾ ਚੁੱਕਾ ਸੀ। ਫ਼ੈਸਲਾ ਹੋਇਆ ਕਿ ਧੰਨੇ

ਸ਼ਾਹ ਤਿੰਨ ਸੌ ਰੁਪਏ ਹੋਰ ਦੇਵੇ ਤੇ ਇਲਮ ਦੀਨ **ਉਹ ਖੂਹ ਵਾਲੀ ਚਾਰੇ ਵਿਘੇ ਲੱਖਾ ਸਿੰਘ ਦੇ ਪੁਤਰ ਦੇ ਹਕ ਵਿਚ ਬੈਅ ਕਰ ਦੇਵੇਗਾ।** ਕਰਮ ਦੀਨ ਵੱਲੇ ਵੀ ਧੰਨੇ ਸ਼ਾਹ ਦਾ ਸਾਢੇ ਛੇ ਸੌ ਰੁਪਈਆ ਹੋਇਆ ਖਲਾ ਸੀ। ਸਾਢੇ ਤਿੰਨ ਸੌ ਹੋਰ ਦੇ ਕੇ ਕਰਮ ਦੀਨ ਦੀ ਰਹਿੰਦੀ ਦੋ ਵਿਘੇ ਗਹਿਣੇ ਕਰਨ ਦੀ ਗਲ ਵੀ ਮੁਕ ਗਈ।

ਅਗਲੇ ਦਿਨ ਦੋਵੇਂ ਰਜਿਸਟਰੀਆਂ ਹੋ ਗਈਆਂ। ਬੈਅ ਦੀ ਰਜਿਸਟਰੀ ਵਿਚ ਧੰਨੇ ਸ਼ਾਹ ਨੇ ਅਸਲ ਨਾਲੋਂ ਦੋ ਹਜ਼ਾਰ ਰੁਪਏ ਵਧ ਲਿਖਵਾਏ। ਦੋ ਸੌ ਰਜਿਸਟਰੀ ਦਾ ਖ਼ਰਚ ਆਦਿ ਪਾ ਕੇ ਚਾਰ ਵਿਘੇ ਜ਼ਮੀਨ ਪੰਜ ਹਜ਼ਾਰ ਵਿਚ ਬੈਅ ਲਿਖੀ ਗਈ।

''ਲੈ ਧੰਨੇ ਸ਼ਾਹ! ਅਜ ਤੇਰੀਆਂ ਪਤਾਲ ਵਿਚ ਜੜ੍ਹਾਂ ਲਾ ਦਿੱਤੀਆਂ ਈਂ।'' ਲਖਾ ਸਿੰਘ ਨੇ ਅਦਾਲਤੋਂ ਬਾਹਰ ਸੜਕ 'ਤੇ ਆ ਕੇ ਕਿਹਾ। ''ਪੋਤਰਿਆਂ-ਪੜੋਤਰਿਆਂ ਤਕ ਹੁਣ ਤੁਸੀਂ ਪੀਰੂਵਾਲੇ ਦੇ ਮਾਲਕ ਬਣ ਗਏ।''

''ਸ. ਲੱਖਾ ਸਿਹਾਂ। ਅਜੇ ਅੱਧਾ ਮੋਰਚਾ ਫ਼ਤਹਿ ਹੋਇਆ ਏ। ਹੁਣ ਸੱਜਣ ਸਿਹੁੰ ਵੀ ਕਿਸੇ ਕੁਲ 'ਤੇ ਆ ਜਾਏ, ਤਾਂ ਗਲ ਏ।'' ਧੰਨੇ ਸ਼ਾਹ ਦੀ ਹਵਸ ਅਜੇ ਪੂਰੀ ਨਹੀਂ ਸੀ ਹੋਈ।

''ਜੇਰਾ ਕਰ, ਜੇਰਾ। ਸਿਆਣਿਆਂ ਆਖਿਆ ਏ, **ਸਹਿਜ ਪੱਕੇ, ਸੋ ਮੀਠਾ ਹੋ।''**

''ਜੀਹਨੂੰ ਭੁਖ ਲੱਗੀ ਹੋਵੇ, 'ਉਹ ਸਹਿਜ ਪੱਕੇ' ਦੀ ਉਡੀਕ ਕਿੰਨਾ ਚਿਰ ਕਰੇ। ਮੇਰੀ ਰੀਝ ਏ ਕਿ ਉਹ ਸੋਲਾਂ ਵਿਘੇ ਹਥ ਲਗ ਜਾਏ ਤਾਂ ਸਾਰੇ ਬਾਗ਼ ਲਾ ਕੇ ਵਿਚ ਛੋਟੀ ਜਿਹੀ ਕੁਟੀਆ ਪਾ ਕੇ ਬਹਿ ਜਾਈਏ। ਕਿਤੇ ਉਹ ਸਾਰੀ ਇਲਮ ਦੀਨ ਦੀ ਹੁੰਦੀ, ਤਾਂ **ਹੁਣ ਤਕ ਬੇੜਾ ਪਾਰ ਲੱਗਾ ਹੁੰਦਾ।''** ਧੰਨੇ ਸ਼ਾਹ ਨੇ ਸ਼ੇਖ਼ ਚਿੱਲੀ ਵਾਂਗ ਸਿਰ ਮਾਰਦਿਆਂ ਕਿਹਾ, ''ਭਈ ਸ. ਲੱਖਾ ਸਿਹਾਂ। ਭਾਵੇਂ ਤੈਨੂੰ ਬੁਰੀ ਈ ਲੱਗੇ। ਇਹ ਸਿਖ ਜਟ ਜ਼ਮੀਨ ਦੇਣ ਨੂੰ ਬੜੇ ਚੀਹੜੇ ਹੁੰਦੇ ਨੇ। ਇਹ ਤਾਂ ਕਿਤੇ ਕਤਲ ਦੇ ਮੁਕੱਦਮੇ 'ਚ ਫਸੇ ਹੋਏ ਈ ਭਾਵੇਂ ਕਾਬੂ ਆਉਣ।''

''ਉਇ, ਕਤਲ ਵੀ ਕਿਹੜਾ ਜੱਟਾਂ ਨੇ ਪਾਂਧੇ ਕੋਲੋਂ ਪੱਤਰੀ ਕਢਾ ਕੇ ਕਰਨਾ ਹੁੰਦਾ ਏ। ਬਸ, ਦੋ ਘੁਟ ਵਧ ਪੀ ਲਈ, ਤੇ ਕਰ ਬਰਛੀ ਸਿੱਧੀ ਦਿੱਤੀ। ਪਤਾ ਈ ਓਦੋਂ ਲੱਗਣਾ, ਜਾਂ 'ਬੋਲੇ ਸੋ ਨਿਹਾਲ' ਹੋ ਜਾਣੀ।'' **ਲੱਖਾ ਸਿੰਘ ਨੇ ਆਪਣੀ ਕੌਮ ਦੀ ਬੇ-ਸਮਝੀ ਬਾਰੇ ਤੜ੍ਹ ਮਾਰਦਿਆਂ ਕਿਹਾ।**

''ਭਈ ਭਰਾਵਾ! **ਇਹ ਪੋਲੇ ਪੈਰੀਂ ਕੰਮ ਨੇਪਰੇ ਨਹੀਂਓਂ ਚੜ੍ਹਨਾ।** ਜ਼ਰਾ

ਵਧੇਰੇ ਹੁਸ਼ਿਆਰੀ ਤੋਂ ਕੰਮ ਲੈਣਾ ਪਵੇਗਾ। ਇਕ ਤਜਵੀਜ਼ ਏ, ਜੇ ਵਾਰ ਚਲ ਗਿਆ ਤਾਂ। ਸਿਆਣਿਆਂ ਆਖਿਆ ਏ: ਦਾਅ ਦਾਤਾ ਤੇ ਵੰਝ ਵਰਿਆਮ। ਆ ਜ਼ਰਾ ਨਵੇਕਲੇ ਚਲ ਕੇ...।'' ਧੰਨੇ ਸ਼ਾਹ ਲੱਖਾ ਸਿੰਘ ਨੂੰ ਬਾਂਹੋਂ ਫੜ ਕੇ ਸੜਕ ਤੋਂ ਪਾਸੇ ਨੂੰ ਲੈ ਤੁਰਿਆ।

ਸਬ ਰਜਿਸਟਰਾਰ ਦੀ ਅਦਾਲਤ ਦੇ ਸਾਹਮਣੇ ਖੁੱਲ੍ਹਾ ਮੈਦਾਨ ਪਿਆ ਸੀ। ਓਥੇ ਪੁਰਾਣੇ ਫਰਾਹਾਂ ਦੀ ਪਾਲ ਖਲੀ ਸੀ, ਜੋ ਨਾਂ-ਮਾਤਰ ਹਵਾ ਵਿਚ ਵੀ ਸ਼ਾਂ-ਸ਼ਾਂ ਕਰਦੇ ਰਹਿੰਦੇ ਸਨ। ਓਥੇ ਖਲੋ ਕੇ ਧੰਨੇ ਸ਼ਾਹ ਤੇ ਲੱਖਾ ਸਿੰਘ ਚੋਖਾ ਚਿਰ ਕੁਛ ਗੁਪਤ ਸਲਾਹਾਂ ਕਰਦੇ ਰਹੇ।

ਓਸੇ ਰਾਤ ਧੰਨੇ ਸ਼ਾਹ ਨੇ ਆਪਣੇ ਇਤਬਾਰੀ ਨੌਕਰ ਧੰਮੀ ਨੂੰ ਦਸ ਰੁਪਏ ਦਾ ਨੋਟ ਫੜਾਉਂਦਿਆਂ ਪੰਜ-ਸਤ ਮਿੰਟ ਕੰਨ ਵਿਚ ਕੁਛ ਪੱਕੀ ਕੀਤੀ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੨੩੩

ਸ਼ਾਹ
šá̃

ਤੁਹਾਡੇ ਹੱਥੀਂ ਬੱਧੀਂ ਗ਼ੁਲਾਮ ਆਂ
tuȧḍe hatthī̃ bádī̃ gulām ā̃

ਅੱਧੋ ਰਾਣੀ ਦਰੀ ਵਿਛੀ ਹੋਈ ਸੀ
áddo rāṇī darī wičhī hoī sī

ਸਰ੍ਹਾਣੇ ਨਾਲ ਢੋਹ ਲਾ ਕੇ ਲੱਖਾ ਸਿੰਘ ਬੈਠਾ ਸੀ
srȧṇe nāl ṭò lā ke lakkhā sı̃́g bɛṭhā sī

ਤੂੰ ਐਵੇਂ ਗੱਲਾਂ-ਬਾਤਾਂ ਵਿਚ ਈ ਟਰਕਾਅ ਛੱਡਿਆ ਹੋਣਾ ਏਂ
tū̃ ɛvẽ gallā̃ bātā̃ wič ī ṭarkā čhaḍḍiā hoṇā ẽ

ਲਿਖੇ ਹੋਏ ਨੂੰ ਧੰਨੇ ਸ਼ਾਹ ਚੱਟੇ
likhe hoe nū̃ tȧne šá̃ čaṭṭe

ਤੰਦੂਏ ਦੇ ਜਾਲ ਵਿਚ ਫਸੇ ਹੋਏ ਸ਼ਕਾਰ ਉੱਤੇ
tãdūe de jāl wič phase hoe šakār utte

ਗਰਮ ਹੋਣਾ ਉਹ ਆਪਣਾ ਹਕ ਸਮਝਦਾ ਸੀ
garm hoṇā ó āpṇā hak sámajdā sī

ਪਹਿਲਾਂ ਦੋਵੇਂ ਭਰਾ ਆਪਣਾ ਪਿਛਲਾ ਹਿਸਾਬ ਨਬੇੜੋ
pɛ́lā̃ dovẽ parȧ āpṇā pičhlā hisāb nabeṛo

ਸ਼ਾਹ ਹੋਰੀਂ ਐਵੇਂ ਛਿੱਥੇ ਪਏ ਪੈਂਦੇ ਨੇ
šá̃ horī̃ ɛvẽ čhitthe pae pɛ̃de ne

ਇਲਮ ਦੀਨ ਨੇ ਲੱਖਾ ਸਿੰਘ ਦੀ ਹਮਾਇਤ ਹਾਸਲ ਕਰਨ ਵਾਸਤੇ ਕਿਹਾ
ilam dīn ne lakkhā sı̃́g dī hamāit hāsal karn wāste kiá̃

ਸਾਡੇ ਵੱਲੋਂ ਅੱਠੇ ਵਿਘੇ ਖੂਹ ਵਾਲੀ ਸਦਾ ਵਾਸਤੇ ਇਹਨਾਂ ਦੀ ਹੋਈ
sāḍe wallõ aṭṭhe wígge khū́ wālī sadā wāste énā̃ dī hoī

ਰੁਪਏ ਕਿਤੇ ਝਾੜਾਂ ਨਾਲ ਲੱਗੇ ਹੋਏ ਨੇ
rupae kite čā̀ṛā̃ nāl lagge hoe ne

ਅਗਲੇ ਖਾਧੇ ਤਾਂ ਭੁਲ ਗਏ ਨਾ
agle khā́de tā̃ pùl gae nā

ਜਿੰਨਾ ਨ੍ਹਾਤੀ, ਓਨਾ ਪੁੰਨ ਬੜਾ ਏ
jĩnā nā̀tī onā pũn baṛā e

ਤੂੰ ਅਸਲੋਂ ਟਿੰਡ ਤੋਂ ਰਿੜ੍ਹ ਪੈਂਦਾ ਏਂ
tū̃ aslõ ṭĩḍ tõ ríṛ pε̃dā ẽ

ਉਹ ਖੂਹ ਵਾਲੀ ਚਾਰੇ ਵਿਘੇ ਲੱਖਾ ਸਿੰਘ ਦੇ ਪੁੱਤਰ ਦੇ ਹਕ ਵਿਚ ਬੈਅ ਕਰ ਦੇਵੇਗਾ
ó khū́ wālī čāre wíge lakkhâ sĩ́g de puttar de hak wič bε kar dewegā

ਸਹਿਜ ਪਕੇ, ਸੋ ਮੀਠਾ ਹੋ
sέj pake so mīṭhā ho

ਹੁਣ ਤਕ ਬੇੜਾ ਪਾਰ ਲੱਗਾ ਹੁੰਦਾ
huṇ tak beṛā pār laggā hũdā

ਲੱਖਾ ਸਿੰਘ ਨੇ ਆਪਣੀ ਕੌਮ ਦੀ ਬੇ-ਸਮਝੀ ਬਾਰੇ ਤੜ੍ਹ ਮਾਰਦਿਆਂ ਕਿਹਾ
lakkhā sĩ́g ne āpṇī kɔm dī besámajī bāre táṛ mārdiā̃ kiá

ਇਹ ਪੋਲੇ ਪੈਰੀਂ ਕੰਮ ਨੇਪਰੇ ਨਹੀਂਓਂ ਚੜ੍ਹਨਾ
é pole pεrĩ̄ kãm nepre naĩ́ õ čáṛnā

## ਸ਼ਾਹੂਕਾਰ
šāhūkār
ਨਾਂਵ ਪੁਲਿੰਗ
ਕਰਜ਼ਾ ਦੇਣ ਵਾਲੇ ਦੇ ਕਿਸਾਨਾਂ ਨੂੰ ਫਸਾਉਣ ਦੇ ਢੰਗ

## ਸ਼ਾਹੂਕਾਰ ਦੇ ਦਾਅ ਪੇਚ
šāhūkār de dā peč

ਸ਼ਾਹੂਕਾਰ ਨੂੰ ਸਿਰਫ ਇੱਕੋ ਗਲ ਸੁਝਦੀ ਹੈ, ਕਿਵੇਂ ਕਿਸਾਨਾਂ ਨੂੰ ਕਰਜ਼ੇ ਵਿਚ ਫਸਾਇਆ ਜਾਏ। ਇਸ ਵਾਸਤੇ ਮੁਕੱਦਮਾ ਸਭ ਤੋਂ ਚੰਗਾ ਅਵਸਰ ਹੁੰਦਾ ਹੈ। ਕਿਸਾਨ ਇਕ ਵਾਰ ਮੁਕੱਦਮੇ ਵਿਚ ਫਸਿਆ, ਫਿਰ ਨਿਕਲਦਾ ਨਹੀਂ। ਨਾ ਅੱਗੇ ਜਾਣ ਜੋਗਾ, ਨਾ ਪਿੱਛੇ ਹਟਣ ਜੋਗਾ। ਫਿਰ ਜੇ ਵਿਚ ਧਰਮ ਦਾ ਮੁਆਮਲਾ ਵੀ ਆ ਜਾਏ ਤੇ ਇਸ ਤੋਂ ਵੱਧ ਪੇਚਵੀਂ ਗਲ ਹੋਰ ਕੀ ਹੋ ਸਕਦੀ ਹੈ। ਧੰਨੇ ਸ਼ਾਹ ਸ਼ਾਹੂਕਾਰ ਨੂੰ ਹਿੰਦੂ, ਸਿਖ, ਮੁਸਲਮਾਨ ਵਿਚ ਕੋਈ ਦਿਲਚਸਪੀ ਨਹੀਂ। ਉਹਨੂੰ ਆਪਣੇ ਧਰਮ ਨਾਲ ਵੀ ਕੋਈ ਸਰੋਕਾਰ ਨਹੀਂ। ਬਸ ਇੱਕੋ ਈ ਧੁੰਨ ਲੱਗੀ ਰਹਿੰਦੀ ਹੈ ਕਿ ਆਸਾਮੀ ਕਿਸ ਤਰ੍ਹਾਂ ਫਸੇ। ਇਸ ਤੰਗ ਦਿਲੀ ਨੇ, ਇਸ ਲੋਭ, ਮੋਹ, ਅਹੰਕਾਰ ਨੇ ਸਾਡੇ ਦੇਸ਼ ਨੂੰ ਤਬਾਹ ਕਰ ਦਿੱਤਾ। ਪਿੰਡ ਵਿਚ ਸਿਖ, ਮੁਸਲਮਾਨ

ਇਕੱਠੇ ਰਹਿੰਦੇ ਹਨ। ਸਦੀਆਂ ਤੋਂ ਭਾਈਚਾਰਾ ਚਲਿਆ ਆਉਂਦਾ ਹੈ। ਇਹ ਕਿਸੇ ਕੋਲੋਂ ਸਹਾਰਿਆ ਨਹੀਂ ਜਾਂਦਾ। ਲੋਕੀਂ ਇਕੱਠੇ ਰਹਿਣ, ਪਿਆਰ ਮੁਹੱਬਤ ਰਹੇ, ਇਸ ਨਾਲ ਸ਼ਾਹੂਕਾਰ ਨੂੰ ਕੋਈ ਵਾਸਤਾ ਨਹੀਂ। ਉਸ ਲਈ ਧੰਨ, ਦੌਲਤ ਇਕੱਠੀ ਕਰਨੀ ਈ ਜ਼ਿੰਦਗੀ ਦਾ ਮਕਸਦ ਹੈ। ਉਹ ਸੋਚਦਾ ਹੈ, ਜੇ ਇਲਮ ਦੀਨ ਵੀ ਨੰਬਰਦਾਰੀ ਵਾਸਤੇ ਖੜ੍ਹਾ ਹੋ ਜਾਏ ਤੇ ਉਹ ਆਪਣੇ ਪੀਹੜੀਆਂ ਦੇ ਭਰਾ ਵਰਗੇ ਦੋਸਤ ਮਿੱਤਰ ਤੇ ਮੁਕੱਦਮਾ ਕਰੇਗਾ। ਬੱਸ ਫੇਰ ਸ਼ਾਹੂਕਾਰ ਦਾ ਕੰਮ ਬਣ ਜਾਏਗਾ। ਮੁਕੱਦਮੇ ਵਾਸਤੇ ਪੈਸੇ ਚਾਹੀਦੇ ਹਨ। ਵਕੀਲਾਂ ਦੇ ਪੈਸੇ, ਆਂਢੀਆਂ, ਗੁਆਂਢੀਆਂ ਲੂਤੀਆਂ ਲਾਉਣ ਵਾਲਿਆਂ ਦੀ ਸੇਵਾ। ਚਲ ਸੋ ਚਲ। ਸ਼ਾਹੂਕਾਰ ਧੰਨੇ ਸ਼ਾਂਹ ਹਰ ਲੋੜ ਲਈ, ਹਰ ਕਰਜ਼ੇ ਲਈ ਹਾਜ਼ਰ ਹੈ। ਜਿਨਾਂ ਮਰਜ਼ੀ ਕਰਜ਼ਾ ਲਈ ਜਾਓ। ਜਿਨਾਂ ਮਰਜ਼ੀ ਜਾਲ ਵਿਚ ਫਸੀ ਜਾਓ। ਭਰਾ ਭਰਾ ਲੜੀ ਜਾਓ। ਸਿਖ ਮੁਸਲਮਾਨ ਪਾਟ ਜਾਣ। ਪੀਹੜੀਆਂ ਦੇ ਇਕੱਠੇ ਰਹਿੰਦੇ, ਇਕੱਠੇ ਖਾਂਦੇ ਭਰਾ ਭਾਈ ਲੜ ਲੜ ਮਰ ਜਾਣ, ਸ਼ਾਹੂਕਾਰ ਨੂੰ ਕੀ। ਫਿਰ ਸਾਡੇ ਸਿਆਸਤਦਾਨ, ਸਾਡੇ ਧਰਮ ਦੇ ਠੇਕੇਦਾਰ, ਜੱਥੇਦਾਰ, ਮੁਲਾਂ ਤੇ ਅੱਗੇ ਈ ਤਿਆਰ ਬੈਠੇ ਹੁੰਦੇ ਹਨ, ਆਪਣੇ ਗੱਫੇ ਲੈਣ ਵਾਸਤੇ। ਸ਼ਾਹੂਕਾਰ ਨੂੰ ਬਹੁਤ ਦਾਅ ਪੇਚ ਸੋਚਣ ਦੀ ਲੋੜ ਈ ਨਹੀਂ ਪੈਂਦੀ। ਬਸ ਇਕ ਵਾਰ ਚੁਆਤੀ ਲਾਉਣ ਦੀ ਲੋੜ ਹੈ ਫਿਰ ਗੱਡੀ ਤੁਰ ਪਵੇਗੀ ਤੇ ਓਦੋਂ ਈ ਰੁਕੇਗੀ ਜਦੋਂ ਸਭ ਦੀ ਤਬਾਹੀ ਹੋ ਜਾਏਗੀ।

ਆਪਣੇ ਨਿਸ਼ਾਨੇ 'ਤੇ ਪਹੁੰਚਣ ਵਾਸਤੇ **ਧੰਨੇ ਸ਼ਾਹ ਬੜਾ ਉੱਦਮੀ ਸੀ।** ਉਹ **ਰਾਤ ਦਿਨ ਇਕ ਕਰ ਛੱਡਿਆ ਕਰਦਾ ਸੀ।** ਸਭ ਤੋਂ ਪਹਿਲਾਂ ਉਹ ਮੁਸਲਮਾਨ ਤਸੀਲਦਾਰ ਦੇ ਮੁਣਸ਼ੀ ਨੂੰ ਮਿਲਿਆ। **ਉਹਦੀ ਮੁੱਠੀ ਗਰਮ ਕਰਕੇ** ਧੰਨੇ ਸ਼ਾਹ ਨੇ ਲੋੜੀਂਦੀ ਜਾਣਕਾਰੀ ਹਾਸਲ ਕਰ ਲਈ। ਫਿਰ ਉਹ ਲੱਗਾ ਇਲਮ ਦੀਨ ਦੀ ਉਡੀਕ ਕਰਨ।

''ਉ, ਆ ਚੌਧਰੀ ਇਲਮ ਦੀਨਾ! ਕਦੇ-ਕਦੇ ਤਾਂ ਯਾਰ, **ਤੂੰ ਈਦ ਦਾ ਚੰਦ ਬਣ ਜਾਂਦਾ ਏਂ।** ਮੇਰਾ ਖ਼ਿਆਲ ਏ, ਪੰਦਰਾਂ ਦਿਨ ਤੋਂ ਉੱਤੇ ਹੋ ਗਏ ਹੋਣੇ ਨੇ ਤੈਨੂੰ ਆੜ੍ਹਤ 'ਤੇ ਪੈਰ ਪਾਇਆਂ।'' ਵਾਹਵਾ ਦਿਨਾਂ ਪਿੱਛੋਂ ਆਏ ਇਲਮ ਦੀਨ ਨੂੰ ਧੰਨੇ ਸ਼ਾਹ ਨੇ ਅਜੇਹੇ ਨਿਹੋਰੇ ਨਾਲ ਕਿਹਾ, ਜਿਵੇਂ ਉਹ **ਮਿਤਰ ਦੇ ਵਿਛੋੜੇ ਵਿਚ ਡਾਢਾ ਉਦਾਸ ਰਿਹਾ ਹੋਵੇ।**

''ਐਨੇ ਦਿਨ ਕਿੱਥੇ, ਸ਼ਾਹ! ਪਿਛਲੇ ਜੁੰਮੇ ਨੂੰ ਆਇਆ ਸਾਂ ਕਿ!'' ਕਹਿੰਦਾ ਹੋਇਆ ਇਲਮ ਦੀਨ ਸ਼ਾਹ ਦੀ ਵਿਛੀ ਹੋਈ ਗੱਦੀ ਦੀ ਨੁਕਰ 'ਤੇ ਬਹਿ ਗਿਆ।

''ਤੇ ਅਜ ਹੋਇਆ ਵੀਰਵਾਰ। ਚੌਦਾਂ ਦਿਨ ਹੋ ਗਏ ਨਾ ਫਿਰ ਵੀ। ਕਿਸੇ ਨੂੰ ਗਿਦੜ ਗੋਚਰੀ ਕੁਛ ਕੰਮ ਪੈ ਗਿਆ

ਸੀ। ਉਹ ਆਖਣ ਲੱਗਾ, **'ਯਾਰ ਕੇ ਪਹਾੜਾਂ ਤੋਂ ਈ ਨਹੀਂ ਉਤਰਦੇ।'** ਓਹਾ ਗਲ ਹੋਈ ਨਾਂ।'' ਧੰਨੇ ਸ਼ਾਹ ਨੇ ਹਥ ਵਾਲੀ ਕਲਮ ਕੰਨ ਉੱਤੇ ਟੰਗਦਿਆਂ ਕਿਹਾ।

''ਭਈ, ਤੁਹਾਡੇ ਇਲਾਕੇ ਦਾ ਸਫ਼ੈਦਪੋਸ਼ ਵੀ ਸਿਖ, ਬਹੁਤੇ ਪਿੰਡਾਂ ਦੇ ਨੰਬਰਦਾਰ ਵੀ ਸਿਖ। ਇਕ ਜ਼ੈਲਦਾਰ ਈ ਮੁਸਲਮਾਨ ਏਂ ਨਾ। ਤੇ **ਉਹ ਬੰਦਾ ਵੀ ਸਵੇਰ ਦੇ ਨਾਂ ਲੈਣ ਵਾਲਾ।** ਕੁਛ ਕਟੜ ਅਕਾਲੀ ਉਹਦੇ ਬਰਖ਼ਲਾਫ਼ ਦਰਖ਼ਾਸਤ ਦੇਣ ਨੂੰ ਫਿਰਦੇ ਨੇ। ਅਖੇ: ਇਹ ਸਿੱਖਾਂ ਦਾ ਇਲਾਕਾ ਏ, ਏਥੇ ਸਿੱਖ ਜ਼ੈਲਦਾਰ ਹੋਣਾ ਚਾਹੀਦਾ ਏ। ਸੁਣਿਆਂ ਈਂ?'' ਧੰਨੇ ਸ਼ਾਹ ਦੂਸਰੇ 'ਤੇ ਅਸਰ ਪਾਉਣ ਵਾਸਤੇ ਪਲ ਦਾ ਪਲ ਰੁਕ ਗਿਆ।

''ਇਹ ਤਾਂ ਫਿਰ...।'' ਇਲਮ ਦੀਨ ਨੂੰ ਸੁੱਝਿਆ ਕੁਛ ਨਾ, ਕਿ ਅਗ੍ਹਾਂ ਕੀ ਕਹੇ?

''ਤੇ ਇਹ ਗਲ ਸੁਣ ਕੇ, ਆਪਣੇ ਤਸੀਲਦਾਰ ਸਾਹਿਬ ਨੇ ਕਿਹਾ ਏ, ਅਖੇ: ਮੈਂ **ਧਰਮ-ਕੰਡੇ ਵਾਂਗ ਦੁਧ-ਪਾਣੀ ਨਤਾਰ ਕੇ ਰਖ ਦਿਆਂਗਾ।''** ਧੰਨੇ ਸ਼ਾਹ ਨੇ ਖੱਬੇ ਹਥ ਦੀ ਮੁਠ ਵਟ ਕੇ ਬਾਂਹ ਨਿਸਲ ਕਰਦਿਆਂ ਕਿਹਾ, ਜਿਵੇਂ ਉਹ ਸਚਮੁਚ ਤੱਕੜੀ ਤੋਲ ਰਿਹਾ ਹੋਵੇ। ''ਏਸ ਇਲਾਕੇ ਵਿਚ ਸਿੱਖਾਂ ਤੇ ਮੁਸਲਮਾਨਾਂ ਦੀ ਗਿਣਤੀ ਇੱਕੋ ਜਿਹੀ ਹੈ। ਸਫ਼ੈਦਪੋਸ਼ ਸਿਖ ਹੈ, ਤਾਂ ਜ਼ੈਲਦਾਰ ਮੁਸਲਮਾਨ ਹੀ ਰਹੇਗਾ। ਇਲਾਕੇ ਵਿਚ ਜਿੰਨੇ ਨੰਬਰਦਾਰ ਸਿਖ ਨੇ, ਓਨੇ ਹੀ ਮੁਸਲਮਾਨ ਹੋਣਗੇ। ਚੌਧਰੀ ਸਾਹਿਬ ਨੇ ਤਾਂ ਏਥੋਂ ਤਕ ਕਿਹਾ ਏ, ਕਿ ਜਿਹੜੇ-ਜਿਹੜੇ ਪਿੰਡ ਵਿਚ ਸਿਖ ਤੇ ਮੁਸਲਮਾਨ ਦੋਵੇਂ ਕੌਮਾਂ ਮਾਲਕ ਨੇ, ਓਥੇ ਇਕ ਨੰਬਰਦਾਰ ਸਿਖ ਹੋਵੇਗਾ, ਇਕ ਮੁਸਲਮਾਨ। ਜਿਵੇਂ ਅੱਗੇ ਲਖਣੇ ਕਿਆਂ 'ਚ ਹੈ। ਤੁਹਾਡੇ ਪਿੰਡ ਦਾ ਵੀ ਜ਼ਿਕਰ ਚੱਲਿਆ ਸੀ। ਸਿਖ ਮੁਸਲਮਾਨ ਅੱਧੋ ਅੱਧ ਓ ਨਾ ਤੁਸੀਂ?''

''ਜ਼ਮੀਨ ਤਾਂ ਅੱਧੋ-ਅੱਧ ਏ, ਉਂਞ ਗਿਣਤੀ 'ਚ ਅਸੀਂ ਵਧੇਰੇ ਆਂ।'' ਇਲਮ ਦੀਨ ਹੁਣ ਕੁਛ-ਕੁਛ ਸ਼ਾਹ ਦੀ ਗਲ ਸਮਝਿਆ ਸੀ।

''ਲੈ ਫਿਰ, ਸਾਡੀ ਆਖੀ ਯਾਦ ਰੱਖੀਂ। ਤੁਹਾਡੇ ਪਿੰਡ ਦੇ ਦੋ ਨੰਬਰਦਾਰ ਬਣ ਜਾਣੇ ਈਂ। ਇਕ ਸਿਖ, ਇਕ ਮੁਸਲਮਾਨ। ਤੇ ਤੁਹਾਡੀ ਪੱਤੀ 'ਚੋਂ ਦੋ ਤਿੰਨ ਬੰਦੇ ਦਰਖ਼ਾਸਤਾਂ ਕਰਨ ਨੂੰ ਤਿਆਰ ਵੀ ਹੋਏ ਫਿਰਦੇ ਈ।''

''ਕਿਹੜਾ ਕਿਹੜਾ?''

**''ਏਸ ਗਲ 'ਚੋਂ ਤੂੰ ਕੀ ਲੈਣਾ ਏਂ?** ...ਤੇ ਮੈਂ ਤਾਂ ਕਲ੍ਹ ਮੁਣਸ਼ੀ ਨੂੰ ਸਾਫ਼ ਕਹਿ ਦਿੱਤਾ ਸੀ। ਮਖ: ਮੇਰੇ ਵੱਲੋਂ ਚੌਧਰੀ ਸਾਹਿਬ ਨੂੰ ਕਹਿ ਦੇਵੀਂ ਜਾ ਕੇ,

ਭਈ ਪੀਰੂਵਾਲੇ ਦਾ ਦੂਜਾ ਨੰਬਰਦਾਰ ਬਣਨਾ ਏਂ, ਤਾਂ ਸਾਡਾ ਬੰਦਾ ਚੌਧਰੀ ਇਲਮ ਦੀਨ ਬਣੇਗਾ। ਸਾਡੀ ਵੀ ਇਹ ਜਿਦ ਸਮਝ ਲੋ।''

''ਪਰ ਧੰਨੇ ਸ਼ਾਹ! ਲੰਬਰਦਾਰੀ ਦੀ ਦਰਖਾਸ਼ ਸੱਜਣ ਸੁੰਹ ਨੇ ਕੀਤੀ ਹੋਈ ਏ। ਮੈਂ **ਉਹਦੇ 'ਤੇ ਚੜ੍ਹੋ-ਖਤੀ ਨਹੀਂ ਕਰਨੀ।''** ਇਲਮ ਦੀਨ ਨੇ ਨਾਂਹ ਵਿਚ ਸਿਰ ਫੇਰਦਿਆਂ ਕਿਹਾ।

''ਇਹ ਚੜ੍ਹੋ-ਖਤੀ ਕਾਹਦੀ ਏ। ਨੰਬਰਦਾਰੀ ਸੀ ਚੇਤ ਸੁੰਹ ਦੀ। ਤੇ ਉਹ ਗਿਆ ਮਰ।''

''ਪਰ ਉਹਦਾ ਹਕ ਸੱਜਣ ਸੁੰਹ ਨੂੰ ਪੌਂਹਚਦਾ ਏ ਨਾ।''

''ਲੈ, ਸੱਜਣ ਸੁੰਹ ਨੂੰ ਪਹੁੰਚਦਾ ਏ ਹਕ। ਕਿਤੇ ਪੰਜਵੀਂ ਕਿ ਸੱਤਵੀਂ ਪੀੜ੍ਹੀਓਂ ਰਲਦੇ ਨੇ ਦੋਵੇਂ। ਹਕ ਪਹੁੰਚਦਾ ਹੁੰਦਾ, ਤਾਂ ਨੰਬਰਦਾਰ ਜ਼ਮੀਨ ਸਾਰੀ ਕਿਉਂ ਵੇਚ ਜਾਂਦਾ? ਸਜਣ ਸਿੰਹੁ ਓਦੋਂ ਕੋਈ ਚਾਰਾ ਨਾ ਕਰਦਾ?''

''ਭਾਵੇਂ ਕੁਛ ਵੀ ਹੋਵੇ, ਪਰ ਮੈਂ ਸਜਣ ਸੁੰਹ ਦੇ ਟਾਕਰੇ 'ਤੇ ਕਚਹਿਰੀ ਵਿਚ ਜਾ ਕੇ ਨਹੀਂ ਖਲੋਣਾ।'' ਇਸ ਮਸਲੇ ਵਿਚ ਇਲਮ ਦੀਨ ਦਖ਼ਲ ਦੇਣ ਨੂੰ ਤਿਆਰ ਨਹੀਂ ਸੀ ਜਾਪਦਾ।

**''ਤੂੰ ਵੀ ਨਿਰਾ ਬੁੱਧੂ ਈ ਰਿਹੋਂ ਨਾ।''** ਧੰਨੇ ਸ਼ਾਹ ਨੇ ਲਾਲ ਅੱਖਾਂ ਕਰਕੇ ਕੁਛ ਤਾੜਨਾ ਭਰੀ ਸੁਰ ਵਿਚ ਕਿਹਾ, ''ਜਾਣਦਾ ਏਂ, ਸਰਕਾਰ ਦੇ ਘਰ ਵਿਚ ਨੰਬਰਦਾਰੀ ਦੀ ਇਜ਼ਤ ਕਿੰਨੀ ਏਂ? ਫਿਰ ਪੰਜੋਤਰਾ ਵੱਖਰਾ। ਜਿਉਂ-ਜਿਉਂ ਦਿਨੋਂ-ਦਿਨ ਮਾਮਲੇ ਵਧਣਗੇ, ਪੰਜੋਤਰੇ ਨਾਲ ਈ ਵਧਣਗੇ। **ਚੇਤ ਸਿਹੁੰ ਕਖ ਭੰਨ ਕੇ ਦੂਹਰਾ ਨਹੀਂ ਸੀ ਕਰਦਾ ਹੁੰਦਾ।** ਇਕ ਨੰਬਰਦਾਰੀ ਦੇ ਸਿਰ 'ਤੇ ਰਾਜ ਕਰਦਾ ਸੀ ਪਿਆ। ਤੁਹਾਡੇ ਸਾਰਿਆਂ ਹਿੱਸੇਦਾਰਾਂ ਨਾਲੋਂ ਸੌਖਾ ਸੀ ਉਹ। ਕਿਤੇ ਪੰਜੋਤਰੇ ਦੀ ਰਕਮ ਥੋੜ੍ਹੀ ਹੁੰਦੀ ਏ? **ਮੀਂਹ ਜਾਏ, ਹਨੇਰੀ ਜਾਏ, ਉਹ ਬੱਧੀ ਰਕਮ ਮਿਲ ਜਾਣੀ।** ਤੇ ਅਗ੍ਹਾਂ ਤਾਂ-ਸੁਣਿਆਂ ਏ-ਸਰਕਾਰ ਨੰਬਰਦਾਰਾਂ ਦੇ ਅਖ਼ਤਿਆਰ ਹੋਰ ਵਧਾਉਣ ਬਾਰੇ ਸੋਚ ਰਹੀ ਏ। ਠਾਣੇਦਾਰ ਜਿੰਨੀ ਤਾਕਤ ਹੋਵੇਗੀ ਪਿੰਡ ਵਿਚ ਨੰਬਰਦਾਰ ਦੀ। ਇਜ਼ਤ ਵੀ ਵਧੇਗੀ ਪੰਜੋਤਰਾ ਵੀ ਵਧੇਗਾ। ਫਿਰ ਤੂੰ ਨੰਬਰਦਾਰੀ ਦੁੱਜੇ ਘਰ ਕਿਉਂ ਜਾਣ ਦੇਵੇਂ? ਮੇਰਾ ਤਾਂ ਖ਼ਿਆਲ ਏ; ਸਜਣ ਸੁੰਹ ਏਸ ਗਲ ਤੇ ਨਰਾਜ਼ ਹੋਣ ਦੀ ਥਾਂ ਖ਼ੁਸ਼ ਹੋਵੇਗਾ। ਭਲਾ ਉਹਨੂੰ ਤੂੰ ਨੇੜੇ ਐਂ, ਕਿ ਹੋਰ ਕੋਈ।''

''ਫਿਰ ਮੈਂ ਸੱਜਣ ਸੁੰਹ ਨੂੰ ਪੁਛ ਲਵਾਂ। ਉਹ ਆਖੇਗਾ, ਤਾਂ....।'' ਇਲਮ ਦੀਨ ਨੇ ਪੱਲਾ ਛੁਡਾਉਣ ਵਾਸਤੇ ਅੱਧ-ਪਚੱਧ ਹਾਮੀ ਭਰੀ।

''ਬਸ ਫਿਰ, **ਸਲਾਹੀਂ ਪਈ ਤੇ ਗਲ ਗਈ।''** ਧੰਨੇ ਸ਼ਾਹ ਨੇ ਮੂੰਹ ਮਰੋੜਦਿਆਂ ਕਿਹਾ, ''ਸੱਜਣ ਸੁੰਹ ਨੇ ਪੁੱਛਿਆ ਸੀ ਤੈਨੂੰ ਦਰਖ਼ਾਸਤ ਦੇਣ ਲੱਗਿਆਂ? ਨਾਲੇ ਜੇ ਅੱਲਾ ਦਿੱਤੇ ਕੇ ਟਬਰ 'ਚੋਂ ਕੋਈ ਬਣ ਜਾਇਗਾ, ਤਾਂ ਤੂੰ ਤੇ ਸੱਜਣ ਸਿਹੁੰ ਖ਼ੁਸ਼ ਹੋਵੋਗੇ? ਮੈਂ ਖ਼ਬਰੇ ਤੇਰੇ ਵਾਸਤੇ ਕਿੰਨਾ ਟਿਲ ਲਾਈ ਬੈਠਾ ਆਂ, ਤੇ **ਤੂੰ ਬਹਿਕਲ ਢੱਗੇ ਵਾਂਗ ਲਤ ਈ ਨਹੀਂ ਲਾਉਂਦਾ।** ਠੀਕ ਸਿਆਣਿਆਂ ਆਖਿਆ ਏ, ਅਖੇ: ਖਾਂਘੜ ਭੇਡ ਸ਼ਗਿਰਦ ਜੁਲਾਹਿਆ, ਨਫ਼ਾ ਨਹੀਂ ਇਸ ਮਾਲੋਂ। ਤੇ ਤੂੰ ਤਾਂ ਜਟ ਹੋ ਕੇ ਜੁਲਾਹਿਆਂ ਨਾਲੋਂ ਪਰ੍ਹਾਂ ਕਰ ਦਿੱਤੀ ਏ।'' ਧੰਨੇ ਸ਼ਾਹ ਜਾਣਦਾ ਸੀ ਕਿ ਜਟ ਹੋਰ ਸਭ ਕੁਛ ਸਹਿ ਜਾਂਦਾ ਏ, ਪਰ ਆਪਣੇ ਜਟ-ਪੁਣੇ 'ਤੇ ਉਂਗਲ ਨਹੀਂ ਧਰਨ ਦੇਂਦਾ।

''ਧੰਨੇ ਸ਼ਾਹ! ਗਲਾਂ ਤੇਰੀਆਂ ਸਾਰੀਆਂ ਸੱਚੀਆਂ ਨੇ। **ਪਰ ਮਾਰੀ ਤਾਂ ਜਾਂਦਾ ਏ ਤੇੜ ਦਾ ਨੰਗ।''** ਇਲਮ ਦੀਨ ਕੁਛ ਚਮਕ ਕੇ ਬੋਲਿਆ, ''ਕਬੀਲਦਾਰੀ ਦੇ ਪੰਜ-ਪਾਂਜੇ ਪੂਰੇ ਨਹੀਂ ਹੁੰਦੇ, ਤੇ ਲੰਬਰਦਾਰੀ ਦੇ ਝਗੜੇ ਦੇ ਖ਼ਰਚ ਕਿੱਥੋਂ ਨਿਭਾਵਾਂਗਾ? ਜਾਂ ਤਾਂ ਮਾਰ ਖਾਂ ਹਿਕ ਤੇ ਹਥ। ਕਢ ਖਾਂ ਝਗੜੇ ਵਾਸਤੇ ਹਜ਼ਾਰ ਦੋ ਹਜ਼ਾਰ।''

''ਬਸ, ਏਹਾ ਗਲ ਸੀ?'' ਤੀਰ ਨਸ਼ਾਨੇ ਵੱਜਾ ਵੇਖ ਕੇ ਧੰਨੇ ਸ਼ਾਹ ਵੀ ਅੱਗੋਂ ਉਤਸ਼ਾਹ ਨਾਲ ਬੋਲਿਆ, ''ਲੈ, ਸ਼ਾਹੂਕਾਰ ਦਾ ਪੁਤ ਨਾ ਸਮਝੀਂ, **ਜੇ ਰੁਪਏ ਖੁਣੋ ਮੁਕੱਦਮਾ ਹਾਰ ਜਾਏ** ਤਾਂ। ਨਾਲੇ ਰੁਪਏ ਲੱਗਣੇ ਕਿੰਨੇ ਕੁ ਨੇ? ਤਸੀਲਦਾਰ ਆਪਣੇ ਹਥ ਵਿਚ ਏ। ਤੂੰ ਵੀ ਹੁਣ ਜਟ ਦਾ ਪੁਤ ਨਹੀਂ, ਜੇ ਕਿਸੇ ਸਾਕ-ਸੰਬੰਧੀ ਜਾਂ ਭਾਈ-ਬੰਦ ਦੇ ਆਖੇ ਬਹਿ ਜਾਵੇਂ ਤਾਂ। ਅੱਲਾ ਦਿੱਤੇ ਕੇ ਇਹ ਨਾ ਆਖਣ, ਪਈ ਸਣੇ ਇਲਮ ਦੀਨ ਸ਼ਾਹ ਨੂੰ ਲਤ ਹੇਠ ਦੀ ਲੰਘਾ ਦਿੱਤਾ ਏ।'' ਧੰਨੇ ਸ਼ਾਹ ਓਸ ਬੰਦੇ ਦਾ ਨਾਂ ਵਰਤ ਰਿਹਾ ਸੀ, ਜਿਸ ਨੂੰ ਅਜੇ ਨੰਬਰਦਾਰੀ ਬਾਰੇ ਸੁਪਨਾ ਵੀ ਨਹੀਂ ਸੀ ਆਇਆ। ਹਾਂ, ਉਹਦਾ ਨਾਂ ਇਲਮ ਦੀਨ ਨੂੰ ਚੁੱਭਦਾ ਜ਼ਰੂਰ ਸੀ।

ਮੁਕਦੀ ਗਲ, ਧੰਨੇ ਸ਼ਾਹ ਦੀ ਪ੍ਰੇਰਨਾ ਨਾਲ ਇਲਮ ਦੀਨ ਤਿਆਰ ਹੋ ਪਿਆ। ਓਸੇ ਵੇਲੇ ਧੰਨੇ ਸ਼ਾਹ ਨੇ ਨਾਲ ਜਾ ਕੇ ਇਲਮ ਦੀਨ ਤੋਂ ਦਰਖ਼ਾਸਤ ਵਿਚ ਵਧੇਰੇ ਜ਼ੋਰ ਏਸੇ ਗਲ 'ਤੇ ਦਿੱਤਾ ਗਿਆ ਕਿ ਪਿੰਡ ਦੇ ਮਾਲਕ ਸਿਖ ਤੇ ਮੁਸਲਮਾਨ ਬਰਾਬਰ-ਬਰਾਬਰ ਹਨ। ਦੋਹਾਂ ਕੌਮਾਂ ਨੂੰ ਇਕ ਦੂਸਰੇ 'ਤੇ ਭਰੋਸਾ ਨਹੀਂ। ਸੋ ਦੋਹਾਂ ਪੱਤੀਆਂ ਦੇ ਦੋ ਵੱਖੋ-ਵਖ ਨੰਬਰਦਾਰ ਹੋਣੇ ਚਾਹੀਦੇ ਹਨ।

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੪੯

ਸ਼ਾਹੂਕਾਰ ਦੇ ਦਾਅ ਪੇਚ
šāhūkār de 'dā peč

ਧੰਨੇ ਸ਼ਾਹ ਬੜਾ ਉੱਦਮੀ ਸੀ
tȁne šá̄ baṛā uddamī sī

ਰਾਤ ਦਿਨ ਇਕ ਕਰ ਛੱਡਿਆ ਕਰਦਾ ਸੀ
rāt din ik kar čhaḍḍiā kardā sī

ਓਹਦੀ ਮੁੱਠੀ ਗਰਮ ਕਰਕੇ
ódī muṭṭhī garm karke

ਤੂੰ ਈਦ ਦਾ ਚੰਦ ਬਣ ਜਾਂਦਾ ਏਂ
tū̃ īd dā čãd baṇ jā̃dā ẽ

ਮਿੱਤਰ ਦੇ ਵਿਛੋੜੇ ਵਿਚ ਡਾਢਾ ਉਦਾਸ ਰਿਹਾ ਹੋਵੇ
mittar de wičhoṛe wič ḍá̄ḍā udās riá̄ howe

ਯਾਰ ਕੇ ਪਹਾੜਾਂ ਤੋਂ ਈ ਨਹੀਂ ਉਤਰਦੇ
yār ke pahāṛā̃ tõ ī naı̃́ utarde

ਉਹ ਬੰਦਾ ਵੀ ਸਵੇਰ ਦੇ ਨਾਂ ਲੈਣ ਵਾਲਾ
ó bãdā wī swer de nā̃ lɛṇ wālā

ਧਰਮ-ਕੰਡੇ ਵਾਂਗ ਦੁਧ-ਪਾਣੀ ਨਤਾਰ ਕੇ ਰਖ ਦਿਆਂਗਾ
tàrm kā̃ḍe wā̃g dúd pāṇī natār ke rakh diā̃gā

ਏਸ ਗਲ ’ਚੋਂ ਤੂੰ ਕੀ ਲੈਣਾ ਏਂ
es gal čõ tū̃ kī lɛṇā ẽ

ਉਹਦੇ ’ਤੇ ਚੜ੍ਹੋ-ਖਤੀ ਨਹੀਂ ਕਰਨੀ
óde te čáṛo khatī naı̃́ karnī

ਤੂੰ ਵੀ ਨਿਰਾ ਬੁੱਧੂ ਈ ਰਿਹੋਂ ਨਾ
tū̃ wī nirā búddū ī riő́ nā

ਚੇਤ ਸਿਹੁੰ ਕਖ ਭੰਨ ਕੇ ਦੂਹਰਾ ਨਹੀਂ ਸੀ ਕਰਦਾ ਹੁੰਦਾ
čet siṍ kakh pȁn ke dū́rā naı̃́ sī kardā hũdā

ਮੀਂਹ ਜਾਏ, ਹਨੇਰੀ ਜਾਏ, ਉਹ ਬੱਧੀ ਰਕਮ ਮਿਲ ਜਾਣੀ
mī̃́ jāe hanerī jāe ó báddī rakam mil jāṇī

ਸਲਾਹੀਂ ਪਈ ਤੇ ਗਲ ਗਈ
slā̃́ī̃ paī te gal gaī

ਤੂੰ ਬਹਿਕਲ ਢੱਗੇ ਵਾਂਗ ਲਤ ਈ ਨਹੀਂ ਲਾਉਂਦਾ
tū̃ bέkal ṭàgge wā̃g lat ī naı̃́ lāõdā

ਪਰ ਮਾਰੀ ਤਾਂ ਜਾਂਦਾ ਏ ਤੇੜ ਦਾ ਨੰਗ
par mārī tā̃ jā̃dā e teṛ dā nãg

ਜੇ ਰੁਪਏ ਖੁਣੋ ਮੁਕੱਦਮਾ ਹਾਰ ਜਾਏ
je rupɛ khuṇo mukaddamā hār jāe

**ਸ਼ਾਹੂਕਾਰਾ** šá̄ūkārā

ਨਾਂਵ, ਪੁਲਿੰਗ
ਰੁਪਏ ਵਿਆਜ ਤੇ ਦੇਣ ਦਾ ਕੰਮ

## ਧੰਨੇ ਸ਼ਾਹ ਕਸੂਰ ਦੇ ਪੁੱਜਦੇ ਸ਼ਾਹੂਕਾਰਾਂ ਵਿੱਚੋਂ ਸੀ

tā̃ne šā́ kasūr de pujde šā́ūkārā̃ wiččõ sī

ਕਿਸਾਨਾਂ ਦੇ ਜੀਵਨ ਵਿਚ ਸ਼ਾਹੂਕਾਰ ਦਾ ਬਹੁਤ ਹਥ ਹੁੰਦਾ ਹੈ। ਨਾਹੀ ਖੇਤੀ ਕੋਈ ਖਾਸ ਹੁੰਦੀ । ਜਿਨਸਾਂ ਦੇ ਭਾਅ ਵਧਦੇ ਘਟਦੇ ਰਹਿੰਦੇ ਹਨ ਤੇ ਖਰਚਿਆਂ ਦਾ ਕੋਈ ਹਿਸਾਬ ਨਹੀਂ। ਉਂਝ ਵੀ ਆਮ ਕਿਸਾਨ ਆਪਣਾ ਹਿਸਾਬ ਕਿਤਾਬ ਨਹੀਂ ਰਖ ਸਕਦਾ। ਸ਼ਾਹੂਕਾਰ ਕਿਸਾਨ ਦੀ ਇਸ ਅਣਗਹਿਲੀ ਅਤੇ ਮੂਰਖਤਾ ਦਾ ਲਾਭ ਉਠਾਉਂਦੇ ਹਨ। ਇਕ ਵੇਰਾਂ ਲੋੜ ਪੈਣ ਤੇ ਕਰਜ਼ਾ ਦਿੱਤਾ, ਫਿਰ ਉਹ ਕਦੀ ਉਤਰਦਾ ਨਹੀਂ। ਕਿਸਾਨ ਦੀਆਂ ਲੋੜਾਂ ਵਧਦੀਆਂ ਰਹਿੰਦੀਆਂ ਹਨ ਤੇ ਕਰਜ਼ਾ ਵੀ ਉਹਦੇ ਨਾਲ ਸੂਦ ਦਰ ਸੂਦ ਵਧੀ ਜਾਂਦਾ ਹੈ। ਅਸਲ ਮੂਲ ਤੇ ਕੀ ਮੋੜਣਾ, ਕਿਸਾਨ ਸੂਦ ਵੀ ਨਹੀਂ ਉਤਾਰ ਸਕਦਾ। ਕਿਸਾਨ ਨੂੰ ਲੋੜ ਹੁੰਦੀ ਹੈ ਜਾਂ ਉਹ ਐਵੇਂ ਫਜ਼ੂਲ ਖਰਚੀ ਨੂੰ ਲੋੜ ਬਣਾ ਲੈਂਦਾ ਹੈ ਤੇ ਸ਼ਾਹੂਕਾਰ ਬੜਾ ਚਤਰ ਹੁੰਦਾ ਹੈ। ਉਹਨੂੰ ਸਾਰੇ ਦਾਅ ਪੇਚ ਆਉਂਦੇ ਹਨ। ਕਿਸ ਤਰ੍ਹਾਂ ਉਸ ਨੂੰ ਚਾਚਾ ਕਹਿ ਕੇ, ਸਰਦਾਰ ਕਹਿ ਕੇ ਆਪਣੇ ਕਰਜ਼ੇ ਵਿਚ ਫਸਾਉਂਦਾ ਹੈ। ਉਹ ਆਪ ਸਭ ਤੋਂ ਗੰਦੇ ਮਕਾਨ ਵਿਚ ਰਹਿੰਦਾ ਹੈ। ਕਦੀ ਇਕ ਪੈਸਾ ਵਾਧੂ ਨਹੀਂ ਖਰਚਦਾ। ਬਸ ਜੋੜੀਂ ਜਾਂਦਾ ਹੈ। ਨਵੇਂ ਨਵੇਂ ਮਕਾਨ ਬਣਵਾ ਕੇ ਕਿਰਾਏ ਤੇ ਦੇਂਦਾ ਹੈ। ਆਪ ਕੋਈ ਖਰਚ ਨਹੀਂ ਕਰਦਾ। ਨਾ ਕਪੜਾ ਚੰਗਾ ਪਾਉਂਦਾ ਹੈ, ਨਾ ਕੁਝ ਖਾਂਦਾ ਪੀਂਦਾ ਹੈ। ਦੂਸਰੇ ਪਾਸੇ ਕਿਸਾਨ ਅੰਨ੍ਹੇਵਾਹ ਫਜ਼ੂਲ ਖਰਚੀ ਕਰਦਾ ਹੈ। ਸ਼ਾਹੂਕਾਰ ਕੋਲੋਂ ਕਰਜ਼ਾ ਲੈ ਲੈ ਕੇ ਆਪਣਾ ਘਰ ਬਾਰ ਉਜਾੜ ਦੇਂਦਾ ਹੈ। ਹੌਲੀ ਹੌਲੀ ਸਾਰੀ ਜ਼ਮੀਨ ਗਹਿਣੇ ਪੈ ਜਾਂਦੀ ਹੈ। ਫਿਰ ਗਹਿਣਾ ਗੱਟਾ ਵੀ ਚਲਾ ਜਾਂਦਾ ਹੈ। ਵਿਚਾਰੀਆਂ ਤੀਵੀਆਂ ਆਪਣੀਆਂ ਟੂੰਬਾਂ, ਆਪਣੇ ਬੰਦ, ਹਾਰ, ਆਪਣੇ ਪੇਕਿਆ ਦਾ ਸਾਰਾ ਦਾਜ ਸ਼ਾਹੂਕਾਰ ਦੇ ਪੇਟੇ ਪਾ ਦੇਂਦੀਆਂ ਹਨ। ਉਹ ਕਰਨ ਵੀ ਕੀ ? ਇਕ ਪਾਸੇ ਘਰ ਵਾਲਾ ਖਹਿੜੇ ਪੈਂਦਾ ਹੈ ਤੇ ਦੂਸਰੇ ਪਾਸੇ ਧੰਨੇ ਸ਼ਾਹ ਸ਼ਾਹੂਕਾਰ ਨੇ ਐਨੇ ਦਾਅ ਸਿੱਖੇ ਹਨ ਕਿ ਕੋਈ ਉਸ ਜਾਲ ਵਿਚੋਂ ਨਹੀਂ ਨਿਕਲ ਸਕਦਾ। ਇਹਨਾਂ ਕਰਤੂਤਾਂ ਕਰਕੇ ਕਿਸਾਨ ਅਣਪੜ੍ਹ ਤੇ ਮੂਰਖ ਹੀ ਰਹਿੰਦੇ ਹਨ। ਘਰ ਬਾਰ ਉਜੜ ਜਾਂਦੇ ਹਨ। ਜ਼ਮੀਨਾਂ ਗਹਿਣੇ ਪੈ ਜਾਂਦੀਆਂ ਹਨ। ਤੀਵੀਆਂ ਆਪਣੀਆਂ ਟੂੰਬਾਂ ਖੁਹਾ ਬੈਠਦੀਆਂ ਹਨ ਤੇ ਬੱਚੇ ਘੱਟੇ ਵਿਚ ਰੁਲਦੇ ਰਹਿੰਦੇ ਹਨ।

**ਧੰਨੇ ਸ਼ਾਹ ਕਸੂਰ ਦੇ ਪੁੱਜਦੇ ਸ਼ਾਹੂਕਾਰਾਂ ਵਿੱਚੋਂ ਸੀ।** ਆੜ੍ਹਤ ਵਾਲੇ ਚੰਗੇ ਖੁੱਲ੍ਹੇ ਅਹਾਤੇ ਤੋਂ ਵੱਖਰੇ ਸ਼ਹਿਰ ਵਿਚ ਉਹਦੇ ਪੰਜ ਮਕਾਨ ਸਨ। ਉਹਨਾਂ ਵਿੱਚੋਂ ਤਿੰਨ ਤਾਂ ਰੇਲਵੇ ਰੋਡ ਉੱਤੇ ਚੰਗੇ ਸ਼ਾਨਦਾਰ ਸਨ। ਉਹਨਾਂ ਦਾ ਵਾਹਵਾ ਕਰਾਇਆ ਆਉਂਦਾ ਸੀ। ਤੇ ਆਪ ਉਹ ਸਭ ਤੋਂ ਮਾੜੇ ਮਕਾਨ ਵਿਚ ਰਹਿੰਦਾ ਸੀ।

ਲੱਖਾ ਸਿੰਘ ਦਾ ਉਹਦੇ ਘਰ ਖੁੱਲ੍ਹਾ ਆਉਣ ਜਾਣ ਸੀ। ਦੋਵੇਂ ਵਿਆਜੜੀਏ ਤੇ ਮਿਤਰ ਸਨ। ਕਈ ਵਾਰ ਲੱਖਾ ਸਿੰਘ ਨੇ ਕਹਿਣਾ, ''ਉ ਭੈੜਿਆ ਧੰਨੇ ਸ਼ਾਹ! ਕਿੱਥੇ ਐਥੇ ਗੰਦੇ ਜੇਹੇ ਮਹੱਲੇ ਵਿਚ ਦੜਿਆ ਬੈਠਾ ਏਂ। ਇਹ ਵੀ ਕੋਈ ਮਕਾਨ ਏਂ? ਨਿਰੀ ਚੂਹਿਆਂ ਦੀ ਖੁਡ। ਔਹ ਬੁੱਲੇ ਸ਼ਾਹ ਦੇ ਸਾਮ੍ਹਣੇ ਰੇਲਵੇ ਰੋਡ ਵਾਲਾ ਮਕਾਨ ਖ਼ਾਲੀ ਕਰਾ ਲੈ। ਅਬਲ ਤਾਂ ਬਾਹਰ ਕਿਤੇ ਕੋਠੀ ਪਾ।''

''ਚਾਚਾ ਜੀ! ਏਸ ਮਕਾਨ ਨੂੰ ਕੋਈ ਕਿਰਾਏਦਾਰ ਝੱਲਦਾ ਨਹੀਂ ਜੇ। ਨਹੀਂ ਤਾਂ ਭਾਈਏ ਹੋਰੀਂ ਤਾਂ ਕਬਰਾਂ ਲਾਗੇ ਛਜ-ਬੰਨ੍ਹਾਂ ਦੀਆਂ ਝੁੱਗੀਆਂ ਵਿਚ ਰਹਿਣ ਨੂੰ ਤਿਆਰ ਨੇ।'' ਕੋਲੋਂ ਮਦਨ ਲਾਲ ਨੇ ਵਿਅੰਗ ਨਾਲ ਹੱਸਦਿਆਂ-ਹੱਸਦਿਆਂ ਕਹਿਣਾ।

ਲੱਖਾ ਸਿੰਘ ਤੇ ਧੰਨੇ ਸ਼ਾਹ ਦੋਵੇਂ ਭਰਾ ਬਣੇ ਹੋਏ ਸਨ। ਧੰਨੇ ਸ਼ਾਹ ਨੇ ਆਪਣੇ ਧੀ ਪੁਤਰ ਨੂੰ ਨਿੱਕੇ ਹੁੰਦੇ ਤੋਂ ਸਿਖਾਇਆ ਸੀ ਕਿ ਉਹ ਲੱਖਾ ਸਿੰਘ ਨੂੰ 'ਚਾਚਾ ਜੀ' ਕਿਹਾ ਕਰਨ। ਧੰਨੇ ਸ਼ਾਹ ਜਾਣਦਾ ਸੀ, ਕਿ ਜਟ ਜਿੰਨਾ 'ਚਾਚਾ'ਅਖਵਾ ਕੇ ਖ਼ੁਸ਼ ਹੁੰਦਾ ਹੈ, ਓਨਾ ਹੋਰ ਕਿਸੇ ਤਰ੍ਹਾਂ ਨਹੀਂ। ਜਟ ਮੁੰਡੇ-ਮੁੰਡੇ ਲੜ ਪੈਣਗੇ, ਤਾਂ ਇਕ ਦੂਸਰੇ ਅੱਗੇ ਵੱਡੀ ਸ਼ਰਤ ਏਹਾ ਰੱਖਣਗੇ, ਕਿ ਚਾਚਾ ਆਖੇਂਗਾ, ਤਾਂ ਛੱਡੂੰ।

''ਬੱਚੂ! **ਜਿੱਦਣ ਹੱਥੀ ਕਮਾਉਗੇ, ਓਦਣ ਪਤਾ ਲੱਗੂ।** ਜਿੰਨਾ ਚਿਰ ਬਗਾਨੇ ਸਿਰ 'ਤੇ ਹੋਵੇ, ਏਸੇ ਤਰ੍ਹਾਂ ਆਖੀਦਾ ਏ। ਏਸ ਮਕਾਨ ਵਿਚ ਰਹਿੰਦਿਆਂ ਸਾਡੀ ਸ਼ਾਨ ਨਹੀਂ ਮਾਰੀ ਚੱਲੀ। ਧੰਨੇ ਸ਼ਾਹ ਆਖ਼ਰ ਧੰਨੇ ਸ਼ਾਹ ਈ ਏ।''

ਮਾਪਿਆਂ ਉਹਦਾ ਨਾਂ ਧੰਨਾ ਮਲ ਰੱਖਿਆ ਸੀ, ਪਰ ਬਹੁਤ ਸਾਰੀਆਂ ਸਾਮੀਆਂ ਦਾ ਸ਼ਾਹੂਕਾਰ ਹੋਣ ਕਰਕੇ, ਸਾਰੇ ਉਹਨੂੰ 'ਧੰਨੇ ਸ਼ਾਹ' ਕਹਿੰਦੇ ਸਨ, ਜਿਵੇਂ ਉਹਦੇ ਪਿਤਾ ਪਿਰਥੀ ਚੰਦ ਨੂੰ ਪਿਰਥੀ ਸ਼ਾਹ। ਅਗ੍ਹਾਂ ਧੰਨੇ ਸ਼ਾਹ ਦੇ ਇਕੋ ਇਕ ਪੁਤਰ ਮਦਨ ਲਾਲ ਨੂੰ ਵੀ ਪੇਂਡੂ ਸਾਮੀਆਂ ਮਦਨ ਸ਼ਾਹ ਹੀ ਕਹਿੰਦੀਆਂ ਸਨ।

ਮਕਾਨ ਸੱਚਮੁਚ ਧੰਨੇ ਸ਼ਾਹ ਦੀ ਸ਼ਾਨ ਦੇ ਮੁਤਾਬਕ ਨਹੀਂ ਸੀ। **ਭੀੜੀ ਜੇਹੀ ਗਲੀ ਉੱਤੇ ਇਕ ਬੈਠਕ ਸੀ,** ਜਿਸ ਦਾ ਇਕ ਬੂਹਾ ਬਾਹਰ ਗਲੀ ਵਿਚ ਖੁੱਲ੍ਹਦਾ ਸੀ, ਤੇ ਦੂਜਾ ਅੰਦਰ ਘਰ ਵਿਚ। ਬੈਠਕ ਦੇ ਨਾਲ ਚਾਰ ਫੁਟ ਚੌੜੀ ਡਿਉਢੀ ਸੀ। ਕਹਿਣ ਨੂੰ ਡਿਉਢੀ ਕਹਿ ਲਉ, ਪਰ ਹੈ ਉਹ ਸਿਰਫ਼ ਲੰਘਣ ਜੋਗਾ ਰਸਤਾ ਹੀ ਸੀ। ਉਸ ਤੋਂ ਪਿੱਛੇ ਦੋ ਮੰਜਿਆਂ ਦਾ ਵਿਹੜਾ ਸੀ, ਜਿਸ ਵਿਚ ਇਕ ਪਾਸੇ ਅੱਧੇ ਕੁ ਮੰਜੇ ਦੀ ਰਸੋਈ

ਛੱਤੀ ਹੋਈ ਸੀ। ਵਿਹੜੇ ਦੇ ਪਿੱਛੇ ਅਗੜ-ਪਿਛੜ ਦੋ ਕਮਰੇ ਸਨ। ਤੇ ਬਸ।

ਬਾਹਰਲੀ ਬੈਠਕ ਵਿਚ ਇਕ ਮੰਜਾ ਤੇ ਇਕ ਛੋਟਾ ਜਿਹਾ ਤਖ਼ਤਪੋਸ਼ ਹਰ ਵੇਲੇ ਡੱਠਾ ਰਹਿੰਦਾ ਸੀ। ਓਸ ਤਖ਼ਤਪੋਸ਼ 'ਤੇ ਬੈਠਾ ਧੰਨੇ ਸ਼ਾਹ ਕਿਸੇ ਸਾਮੀ ਦਾ ਹਿਸਾਬ ਫੋਲ ਰਿਹਾ ਸੀ।

ਬਰਾਂਡੇ ਵਰਗੀ ਰਸੋਈ ਵਿਚ ਜਵਾਲਾ ਦੇਈ ਤੇ ਸੁਮਿੱਤਰਾਂ ਬੈਠੀਆਂ ਸਨ। ਜਵਾਲਾ ਦੇਈ ਧੰਨੇ ਸ਼ਾਹ ਦੇ ਸਾਮ੍ਹਣੇ ਸੀ ਤੇ ਸੁਮਿੱਤਰਾਂ ਸਹੁਰੇ ਵੱਲੋਂ ਕੁਛ ਉਹਲਾ ਕਰਕੇ ਬੈਠੀ ਸੀ। ਜਿਸ ਮੰਜੀ 'ਤੇ ਲੱਖਾ ਸਿੰਘ ਆ ਕੇ ਬੈਠਾ ਸੀ, ਓਥੋਂ ਜਵਾਲਾ ਦੇਈ ਤੇ ਸੁਮਿੱਤਰਾਂ-ਦੋਹਾਂ-ਨੂੰ ਉਹਲਾ ਸੀ।

ਵਰਨਾ ਦਾ ਅਮਲੀ ਨੱਥਾ ਸਿੰਘ, ਧੰਨੇ ਸ਼ਾਹ ਤੇ ਲੱਖਾ ਸਿੰਘ ਦਾ ਸਾਂਝਾ ਕਰਜ਼ਾਈ ਸੀ। ਨੱਥਾ ਸਿੰਘ ਦੇ ਘਰ ਛੇ ਲੜਕੀਆਂ ਸਨ ਤੇ ਸਾਰੀਆਂ ਤੋਂ ਛੋਟਾ ਇਕ ਲੜਕਾ। ਘਰ ਦੇ ਨੌਂ ਜੀਅ ਖਾਣ ਵਾਲੇ ਸਨ ਤੇ ਕਮਾਉਣ ਵਾਲਾ ਇਕ ਵੀ ਨਾ। ਪਿਛਲੀ ਉਮਰ, ਬਹੁਤੀਆਂ ਲੜਕੀਆਂ ਦਾ ਝੋਰਾ, ਉੱਤੋਂ ਅਫ਼ੀਮ ਦਾ ਰੋਗ, ਅਮਲੀ ਨੱਥਾ ਸਿੰਘ ਸਖ਼ਤ ਕੰਮ ਕਰਨ ਜੋਗਾ ਨਹੀਂ ਸੀ ਰਿਹਾ। **ਜ਼ਮੀਨ ਗੁਜ਼ਾਰੇ ਜੋਗੀ ਹੈ ਗੀ ਸੀ,** ਪਰ ਬਿਨਾਂ ਕਮਾਈ ਕੀਤਿਆਂ ਧਰਤੀ ਦੇਵੇ ਕਿੱਥੋਂ? ਲੱਖਾ ਸਿੰਘ ਨੇ ਸਮਾਂ ਤਾੜਕੇ ਅਮਲੀ ਨੂੰ ਕਰਜ਼ਾ ਦੇਣਾ ਸ਼ੁਰੂ ਕਰ ਦਿੱਤਾ। ਕਰਜ਼ੇ ਦੀ ਰਕਮ ਅੱਧੀ ਲੱਖਾ ਸਿੰਘ ਦੇਂਦਾ ਤੇ ਅੱਧੀ ਲੱਖਾ ਸਿੰਘ ਦੇਂਦਾ ਅਤੇ ਅੱਧੀ ਧੰਨੇ ਸ਼ਾਹ।

ਧੰਨੇ ਸ਼ਾਹ ਦਾ ਵਧੇਰੇ ਸ਼ਾਹੂਕਾਰਾ ਪਿੰਡਾਂ ਦੇ ਛੋਟੇ ਜ਼ਿਮੀਂਦਾਰਾਂ ਨਾਲ ਸੀ। **ਸੂਦ ਦਰ ਸੂਦ ਲਾ ਕੇ** ਉਹ ਰਕਮ ਵਧਾਉਣ ਵਿਚ ਬੜਾ ਉਸਤਾਦ ਸੀ। ਜਿਹੜਾ ਜਟ ਇਕ ਵਾਰ ਉਹਦੇ ਕਾਬੂ ਆ ਜਾਂਦਾ, ਜਿਊਂਦੇ ਜੀਅ ਕਰਜ਼ੇ ਦੇ ਭਾਰ ਹੇਠੋਂ ਨਿਕਲ ਨਾ ਸਕਦਾ। ਅੰਤ ਜ਼ਮੀਨ ਉੱਤੇ ਗਲ ਆ ਨਿਬੜਦੀ। ਦੇਸ਼ ਦੀ ਵੰਡ ਤੋਂ ਪਹਿਲਾਂ ਪੰਜਾਬ ਵਿਚ ਇਕ ਕਾਨੂੰਨ ਪਰਚਲਤ ਸੀ, ਜਿਸ ਦੇ ਅਸਰ ਕਾਰਨ ਗ਼ੈਰ-ਜ਼ਰਾਇਤ ਪੇਸ਼ਾ ਜ਼ਮੀਨ ਖ਼ਰੀਦ ਨਹੀਂ ਸੀ ਸਕਦਾ। ਧੰਨੇ ਸ਼ਾਹ ਦੇ ਸਾਮ੍ਹਣੇ ਵੀ ਏਹਾ ਰੁਕਾਵਟ ਸੀ। ਏਸੇ ਦੁੱਖੋਂ ਉਹਨੇ ਲੱਖਾ ਸਿੰਘ ਨੂੰ ਭਾਈਵਾਲ ਬਣਾਇਆ ਹੋਇਆ ਸੀ। ਧੰਨੇ ਸ਼ਾਹ **ਕਿਸੇ ਸਾਮੀ ਕੋਲੋਂ ਜ਼ਮੀਨ ਗਹਿਣੇ ਜਾਂ ਬੈਅ ਕਰਾਉਂਦਾ,** ਤਾਂ ਰਜਿਸਟਰੀ ਲੱਖਾ ਸਿੰਘ ਦੇ ਨਾਮ ਹੁੰਦੀ। ਆਪਣੀ ਰਕਮ ਦੀ ਰੱਖਿਆ ਵਾਸਤੇ ਧੰਨੇ ਸ਼ਾਹ, ਲੱਖਾ ਸਿੰਘ ਕੋਲੋਂ ਅਸ਼ਟਮੀ ਕਾਗ਼ਜ਼ ਉੱਤੇ ਇਕਰਾਰਨਾਮਾ ਲਿਖਵਾ ਲੈਂਦਾ, ਜਿਸ ਦਾ ਭਾਵ ਹੁੰਦਾ, ''ਇਹ ਜ਼ਮੀਨ ਖ਼ਰੀਦਣ ਵਾਸਤੇ ਲੱਖਾ ਸਿੰਘ ਨੇ ਧੰਨੇ ਸ਼ਾਹ ਕੋਲੋਂ ਐਨੀ ਰਕਮ ਕਰਜ਼ ਵਜੋਂ ਲਈ ਹੈ।

ਜਿੰਨਾ ਚਿਰ ਲੱਖਾ ਸਿੰਘ ਇਹ ਰਕਮ ਵਾਪਸ ਨਹੀਂ ਕਰ ਦੇਵੇਗਾ, ਓਨਾ ਚਿਰ ਉਪਰਲੀ ਰਕਮ ਦੇ ਵਿਆਜ ਵਜੋਂ, ਧੰਨੇ ਸ਼ਾਹ ਨੂੰ ਜ਼ਮੀਨ ਦੀ ਆਮਦਨ ਵਿੱਚੋਂ ਹਿੱਸਾ ਦੇਵੇਗਾ।''

ਨੱਥਾ ਸਿੰਘ ਅਮਲੀ ਦੇ ਸਿਰ ਕਰਜ਼ ਵਧਦਾ-ਵਧਦਾ ਪੰਦਰਾਂ ਸੌ ਤਕ ਪੁਜ ਗਿਆ। **ਦੋ ਰੁਪੈ ਸੈਂਕੜੇ ਦੇ ਹਿਸਾਬ** ਤਿੰਨ ਸੌ ਸਠ ਰੁਪੈ ਸਾਲ ਦਾ ਵਿਆਜ ਬਣ ਜਾਂਦਾ। ਕਰਜ਼ਾ ਵਾਪਸ ਕਰਨਾ ਤਾਂ ਇਕ ਪਾਸੇ, ਅਮਲੀ ਉਸ ਦਾ ਸੂਦ ਵਾਪਸ ਕਰਨ ਜੋਗਾ ਵੀ ਨਹੀਂ ਸੀ। ਤੰਗ ਆ ਕੇ ਅਮਲੀ ਨੇ ਕੁਛ ਪੈਲੀ ਗਹਿਣੇ ਕਰਨੀ ਮੰਨ ਲਈ। ਪੰਜ ਸੌ ਰੁਪਇਆ ਹੋਰ ਨਕਦ ਦੇ ਕੇ ਲੱਖਾ ਸਿੰਘ ਹੋਰਾਂ ਅਮਲੀ ਤੋਂ ਦੋ ਹਜ਼ਾਰ ਦੀ ਰਜਿਸਟਰੀ ਕਰਾਉਣੀ ਸੀ। ਉਹ ਰਕਮ ਧੰਨੇ ਸ਼ਾਹ ਤੇ ਲੱਖਾ ਸਿੰਘ ਨੇ ਅੱਧੋ-ਅਧ ਤਾਰਨੀ ਸੀ। ਉਹਦੇ ਬਦਲੇ ਹੀ ਧੰਨੇ ਸ਼ਾਹ ਘਰ ਵਾਲੀ ਤੋਂ ਬੰਦ ਮੰਗ ਰਿਹਾ ਸੀ।

ਧੰਨੇ ਸ਼ਾਹ ਦਾ ਹਮਾਇਤੀ ਆ ਗਿਆ ਸੀ। ਉਹਨੂੰ ਹੌਸਲਾ ਹੋ ਗਿਆ ਸੀ ਕਿ ਹੁਣ ਉਹ ਘਰ ਵਾਲੀ ਕੋਲੋਂ ਬੰਦ ਲੈਣ ਵਿਚ ਸਫਲ ਹੋ ਜਾਏਗਾ। ਉਹਨੇ ਆਪਣੇ ਮੰਤਵ ਤਕ ਪਹੁੰਚਣ ਵਾਸਤੇ ਜ਼ਰਾ ਲੰਮੀ ਵਿਆਖਿਆ ਸ਼ੁਰੂ ਕਰ ਦਿੱਤੀ, ''ਸ. ਲੱਖਾ ਸਿਹਾਂ! ਜਿਨਸਾਂ ਦੇ ਭਾਅ ਬਹੁਤ ਡਿਗ ਗਏ ਨੇ। ਪੰਜੀਂ-ਛੀਂ ਕਪਾਹ, ਢਾਈ-ਤਿੰਨ ਰੁਪਏ ਤੋਰੀਆ ਤੇ ਦੋ-ਪੌਣੇ ਦੋ ਕਣਕ। ਇਹ ਕੋਈ ਭਾਅ ਨੇ? ਪਿਛਲੀ ਜੰਗ ਵਿਚ ਵੀਹ ਬਾਈ ਰੁਪਏ ਕਪਾਹ ਤੇ ਦਸੀਂ-ਬਾਹਰੀਂ ਕਣਕ ਵਿਕ ਚੁੱਕੀ ਏ। ਜਿਨਸਾਂ ਮਹਿੰਗੀਆਂ ਹੋਣ ਕਰਕੇ ਜੱਟਾਂ ਨੇ ਘਰਾਂ ਦੇ ਖ਼ਰਚ ਵਧਾ ਲਏ ਨੇ। **ਹੁਣ ਭਾਅ ਡਿਗਣ ਨਾਲ ਆਮਦਨ ਘਟ ਗਈ,** ਪਰ ਇਕ ਵਾਰ ਵਧੇ ਹੋਏ ਖ਼ਰਚ ਘਟਣੇ ਔਖੇ ਹੁੰਦੇ ਨੇ। ਸੱਚੀ ਗਲ ਏ, ਸੌ ਵਿਚੋਂ ਅੱਸੀ-ਪਚਾਸੀ ਜਟ ਕਰਜ਼ਾਈ ਹੋ ਗਏ ਨੇ। ਤੇ ਏਹਾ ਵੇਲਾ ਏ ਸ਼ਾਹੂਕਾਰਾਂ ਦੇ ਕਮਾਉਣ ਦਾ। ਮੈਂ ਤਾਂ ਸੋਚਦਾਂ, ਕਿ ਚਾਰ ਪੰਜ ਸਾਲ ਭਾਅ ਏਸੇ ਤਰ੍ਹਾਂ ਡਿੱਗੇ ਰਹਿਣ, ਤਾਂ ਸਾਡੀਆਂ ਕਈ ਪੀੜ੍ਹੀਆਂ ਨੂੰ ਮੁੜ ਕੇ ਕਮਾਈ ਕਰਨ ਦੀ ਲੋੜ ਨਹੀਂ ਰਹੇਗੀ। ਭਲਾ ਦੱਸੋ, ਅਮਲੀ ਨੱਥਾ ਸਿਹੁੰ ਜਿਹੜੀ ਜ਼ਮੀਨ ਅਜ ਗਹਿਣੇ ਪਾ ਜਾਵੇਗਾ, ਮੁੜ ਕੇ ਉਹਨੇ ਕੋਈ ਛੁਡਾ ਲੈਣੀ ਏਂ? ਪਰ ਤੇਰੀ ਸ਼ਾਹਣੀ ਨੂੰ ਕੌਣ ਸਮਝਾਵੇ? **ਇਹਦੇ ਦਿਮਾਗ਼ ਵਿਚ ਤਾਂ ਨਿਰਾ ਭੋਹ ਭਰਿਆ ਹੋਇਆ ਏ।** ਮੈਂ ਚੌਥੇ ਦਿਨ ਦਾ ਸਿਰ ਖਪਾਉਣ ਡਿਹਾ ਹੋਇਆਂ, ਪਈ ਇਸ ਵੇਲੇ ਹੋਰ ਕੋਈ ਚਾਰਾ ਨਹੀਂ ਚਲਦਾ, ਤੇ ਮੈਂ ਸਾਲ ਦੇ ਅੰਦਰ ਤੈਨੂੰ ਫੇਰ ਬੰਦ ਬਣਵਾ ਦਿਆਂਗਾ। ਪਰ ਇਹ ਜਿਦ ਫੜੀ ਬੈਠੀ ਏ, ਅਖੇ: ਸਹੇ ਦੀਆਂ ਤਿੰਨੇ ਲੱਤਾਂ ਨੇ, ਚੌਥੀ ਹੈ ਈ

ਨਹੀਂ। ਭਲਾ ਬੰਦਾ ਪੁੱਛੇ, ਇਹਨੂੰ ਬੰਦਾਂ ਬਿਨਾਂ ਰਾਤ ਨੀਂਦ ਨਾ ਆਊ? ਦਸ।''

''ਲੈ, ਵਿੱਚੋਂ ਗਲ ਕੱਢੀ ਸੂ! ਐਧਰ ਵੇਖ।'' ਲੱਖਾ ਸਿੰਘ ਨੇ ਜੇਬ ਵਿੱਚੋਂ ਰੁਮਾਲ ਕਢ ਕੇ ਧੰਨੇ ਸ਼ਾਹ ਅੱਗੇ ਸੁੱਟਦਿਆਂ ਕਿਹਾ, ''ਆਹ ਨ੍ਹਾਮੇ ਦੀ ਮਾਂ ਦੀਆਂ ਡੰਡੀਆਂ ਈਂ। ਔਂਦੀ ਫ਼ਸਲ ਤੋਂ ਉਹਨੂੰ ਨਵੀਆਂ ਬਣਾ ਦਿਆਂਗੇ। ਕਰਮਾਂ ਵਾਲੀ ਨੇ ਇਕ ਵਾਰ ਨਾਂਹ ਨਹੀਂ ਕੀਤੀ। ਤੂੰ ਮੈਨੂੰ ਕਲ੍ਹ ਸੁਨੇਹਾ ਘਲ ਦੇਂਦੋਂ, ਤਾਂ ਮੈਂ ਉਹਦੀਆਂ ਬੁਘਤੀਆਂ ਵੀ ਫੜੀ ਔਂਦਾ। ਭੈੜਿਆ, ਸਾਡੇ 'ਤੇ ਬਾਹਰ ਦੇ ਇਤਬਾਰ ਕਰ ਲੈਂਦੇ, ਤੇ ਘਰ ਦੀਆਂ ਨਾ ਕਰਦੀਆਂ? ਪਰ ਹੁਣ ਤਾਂ ਅਮਲੀ ਆੜ੍ਹਤ 'ਤੇ ਆਇਆ ਬੈਠਾ ਏ। ਮੈਂ ਉਡੀਕ-ਉਡੀਕ ਕੇ ਘਰ ਸਦਣ ਆਇਆਂ। ਹੱਛਾ, ਤੇਰੇ 'ਤੇ ਨਹੀਂ, ਤਾਂ ਮੇਰੇ 'ਤੇ ਸ਼ਾਹਣੀ ਬੇ-ਤਬਾਰੀ ਨਹੀਂ ਕਰਦੀ। ...ਪਈ ਸ਼ਾਹਣੀ!'' ਉਹਨੇ ਜ਼ਰਾ ਉੱਚੀ ਸੁਰ ਵਿਚ ਜਵਾਲਾ ਦੇਈ ਨੂੰ ਸੰਬੋਧਨ ਕੀਤਾ, **''ਸਾਡਾ ਇਹ ਵੇਲਾ ਸਾਰ ਦਿਹ।** ਮੈਂ ਜਾਮਨ ਰਿਹਾ। ਏਸੇ ਫ਼ਸਲ ਤੋਂ ਨਵੇਂ ਬੰਦ ਬਣਵਾ ਦਿਆਂਗੇ।''

''ਭਈ, ਸਾਡੀ ਸਰਦਾਰਨੀ ਦੀ ਰਾਤ ਓਹਾ ਜੰਮੀ ਏਂ। ਵਾਹ ਭਈ ਭਾਗਵਾਨੇ!'' ਧੰਨੇ ਸ਼ਾਹ ਨੇ ਰੁਮਾਲ ਵਿੱਚੋਂ ਡੰਡੀਆਂ ਕਢ ਕੇ ਹਥ ਉੱਤੇ ਜੋਹੰਦਿਆਂ ਕਿਹਾ। ''ਐਧਰ ਵੇਖ।'' ਉਹਨੇ ਜਵਾਲਾ ਦੇਈ ਨੂੰ ਡੰਡੀਆਂ ਵਿਖਾਉਂਦਿਆਂ ਕਿਹਾ, ''ਜਿੰਨ੍ਹਾਂ ਨੂੰ ਘਰ ਪਿਆਰੇ ਹੁੰਦੇ ਨੇ, ਉਹ ਗਹਿਣੇ ਪਿੱਛੇ ਜਾਨ ਨਹੀਂ ਦੇਂਦੀਆਂ। ਇਹ ਸਭ ਕੁਛ ਤੁਹਾਡਾ ਈ ਬਣਦਾ ਏ ਪਿਆ। ਮੈਂ ਤਾਂ ਅਜੇ ਤੂਤਾਂ ਵਾਲੇ ਖੂਹ ਬਾਰੇ ਸੋਚ ਰਿਹਾਂ। ...ਭਈ ਲੱਖਾ ਸਿਹਾਂ! ਕੋਈ ਦਾਅ ਪੇਚ ਵਜ ਜਾਏ, ਤਾਂ ਹੈ ਉਂਵ ਸੁਰਗ ਦਾ ਨਮੂਨਾ।''

''ਵੇਖੋ, **ਸਹਿਜ ਪੱਕੇ ਸੋ ਮੀਠਾ ਹੋ।** ਤੂੰ ਛੇਤੀ ਉਠ ਹੁਣ। ਤੈਨੂੰ ਆਖਿਆ ਸੀ ਨਾਂ! ਸਾਡੀ ਸ਼ਾਹਣੀ ਦਿਲ ਦੀ ਮਾੜੀ ਨਹੀਂ।''

ਡੰਡੀਆਂ ਵੇਖ ਕੇ ਜਵਾਲਾ ਦੇਈ ਨੇ ਹੱਥਾਂ ਤੋਂ ਬੰਦ ਲਾਹ ਕੇ ਧੰਨੇ ਸ਼ਾਹ ਦੀ ਹਿਕ ਵਿਚ ਵਗਾਹ ਮਾਰੇ। ਉਹ ਜਾਣਦੀ ਸੀ ਕਿ ਇਸ ਖਾਤੇ ਵਿਚ ਪਈ ਕੋਈ ਚੀਜ਼ ਕਦੇ ਵਾਪਸ ਨਹੀਂ ਮੁੜੇਗੀ।

ਧੰਨੇ ਸ਼ਾਹ ਦੀ ਕੰਜੂਸੀ ਤੋਂ ਘਰ ਦੇ ਸਾਰੇ ਜੀਅ ਤੰਗ ਸਨ। ਲੱਖਾਂ ਰੁਪਏ ਦੀ ਜਾਇਦਾਦ ਨੂੰ ਉਹ ਕੀ ਕਰਦੇ, ਜਿੰਨ੍ਹਾਂ ਨੂੰ **ਮਨ ਮਰਜ਼ੀ ਦਾ ਖਾਣ ਹੰਡਾਉਣ ਨੂੰ ਨਹੀਂ ਸੀ ਮਿਲਦਾ।** ਨੋਂਹ ਪੁਤਰ ਜਵਾਨ ਸਨ। ਉਹਨਾਂ ਦੇ ਅੰਦਰ ਖਾਣ ਹੰਡਾਉਣ ਦੀ ਰੀਝ ਸੀ, ਪਰ ਧੰਨੇ ਸ਼ਾਹ ਨੇ ਆਪਣੀ ਜਵਾਨੀ ਵਿਚ ਖਾ ਹੰਡਾ ਕੇ ਨਹੀਂ ਸੀ ਵੇਖਿਆ, ਤਾਂ ਨੋਂਹ ਪੁਤਰ ਦੀ ਜਵਾਨੀ ਦੀਆਂ ਰੀਝਾਂ ਦੀ ਉਹ ਕੀ ਕਦਰ ਕਰਦਾ? ਜਵਾਲਾ ਦੇਈ ਨੇ ਵੀ

**ਸਾਰੀ ਜਵਾਨੀ ਹਉਕੇ ਭਰਦਿਆਂ ਹੀ ਗੁਜ਼ਾਰੀ ਸੀ।** ਉਹਦੇ ਪੇਕਿਆਂ ਤੇ ਸਹੁਰਿਆਂ ਦੀਆਂ ਪਾਈਆਂ **ਸਾਰੀਆਂ ਟੂੰਬਾਂ ਧੰਨੇ ਸ਼ਾਹ ਨੇ ਵੇਚ ਵਟ ਲਈਆਂ ਸਨ।** ਜਿਸ ਸਾਮੀ ਕੋਲੋਂ ਉਹਨੂੰ ਕੁਝ ਮਿਲਣ ਦੀ ਆਸ ਹੋਵੇ, ਉਹ ਕਦੇ ਮੋੜਿਆ ਨਹੀਂ ਸੀ ਕਰਦਾ। ਘਰ ਦੇ ਭਾਂਡੇ ਵੇਚ ਕੇ ਵੀ ਉਹ ਸਾਮੀ ਨੂੰ ਦੇਣ ਵਾਸਤੇ ਤਿਆਰ ਹੋ ਜਾਇਆ ਕਰਦਾ ਸੀ, ਜੇ ਸਾਮੀ ਵਿਆਜ ਉਹਦੀ ਮਨ-ਮਰਜ਼ੀ ਦਾ ਦੇਣਾ ਮੰਨ ਜਾਏ। ਜਵਾਲਾ ਦੇਈ ਕੇਈ ਵਾਰ ਖਿਝ ਕੇ ਏਥੋਂ ਤਕ ਕਹਿ ਦਿਆ ਕਰਦੀ, ''ਹੁਣ ਤਾਂ ਮੈਂ ਰਹਿ ਗਈ ਆਂ। ਕੋਈ ਗਾਹਕ ਮਿਲਦਾ ਜੇ, ਤਾਂ ਮੈਨੂੰ ਵੇਚ ਕੇ ਕੋਈ ਦੋ ਪੈਲੀਆਂ ਹੋਰ ਖ਼ਰੀਦ ਲਵੋ।''

''ਪਾਰਬਤੀ ਦੀ ਭਾਬੋ! ਮੈਨੂੰ ਭਰੋਸਾ ਏ, ਪਈ ਕਦੇ ਮੇਰੇ 'ਤੇ ਭੀੜ ਆ ਬਣੀ, ਤਾਂ ਤੂੰ ਦਰੋਪਦੀ ਵਾਂਗ ਮੇਰੇ ਬਦਲੇ ਇਹ ਕੁਰਬਾਨੀ ਕਰਨ ਵਾਸਤੇ ਵੀ ਤਿਆਰ ਹੋ ਜਾਏਗੀ। ਪਾਂਡਵਾਂ ਵੀ ਤਾਂ ਦਰੋਪਦੀ ਜੂਏ ਵਿਚ ਹਾਰ ਦਿੱਤੀ ਸੀ।'' ਲੱਜਿਆ ਮਹਿਸੂਸ ਕਰਨ ਦੀ ਥਾਂ ਧੰਨੇ ਸ਼ਾਹ ਅੱਗੋਂ ਇਹ ਉਤਰ ਦਿਆ ਕਰਦਾ।

ਪਹਿਲਾਂ ਭਾਵੇਂ ਕਿੰਨਾ ਗਰਮ ਹੋਵੇ, ਪਰ ਮਨ-ਇਛਤ ਵਸਤੂ ਮਿਲ ਜਾਣ ਉੱਤੇ ਧੰਨੇ ਸ਼ਾਹ ਝਟ ਨਰਮ ਹੋ ਜਾਂਦਾ। ਬੰਦ ਜੇਬ ਵਿਚ ਪਾ ਕੇ ਉਹ ਜਵਾਲਾ ਦੇਈ ਦੀਆਂ ਸਿਫ਼ਤਾਂ ਕਰਦਾ ਉਠ ਬੈਠਾ।

ਸਾਰੇ ਰਾਹ ਧੰਨੇ ਸ਼ਾਹ, ਲੱਖਾ ਸਿੰਘ ਨਾਲ ਤੂਤਾਂ ਵਾਲੇ ਖੂਹ ਦੀਆਂ ਗੱਲਾਂ ਕਰਦਾ ਗਿਆ।

ਸੋਹਣ ਸਿੰਘ ਸੀਤਲ, ੨੦

ਸ਼ਾਹੂਕਾਰਾ
šáūkārā

ਧੰਨੇ ਸ਼ਾਹ ਕਸੂਰ ਦੇ ਪੁੱਜਦੇ ਸ਼ਾਹੂਕਾਰਾਂ ਵਿੱਚੋਂ ਸੀ
tâne šá kasūr de pujde šáūkārā̃ wiččõ sī

ਜਿੱਦਣ ਹੱਥੀਂ ਕਮਾਉਗੇ, ਓਦਣ ਪਤਾ ਲੱਗੂ
jiddaṇ hatthī̃ kmāoge odaṇ patā laggū

ਭੀੜੀ ਜੇਹੀ ਗਲੀ ਉੱਤੇ ਇਕ ਬੈਠਕ ਸੀ
pı̀ṛī jeí gaḷī utte ik bɛṭhak sī

ਜ਼ਮੀਨ ਗੁਜ਼ਾਰੇ ਜੋਗੀ ਹੈ ਗੀ ਸੀ
zamīn guzāre jogī hɛ gī sī

ਸੂਦ ਦਰ ਸੂਦ ਲਾ ਕੇ
sūd dar sūd lā ke

ਕਿਸੇ ਸਾਮੀ ਕੋਲੋਂ ਜ਼ਮੀਨ ਗਹਿਣੇ ਜਾਂ ਬੈਅ ਕਰਾਉਂਦਾ
kise sāmī kolõ zamīn gɛ́ṇe jā̃ bɛ karāõdā

ਦੋ ਰੁਪੈ ਸੈਂਕੜੇ ਦੇ ਹਿਸਾਬ
do rupɛ sɛ̃kṛe de hisāb

ਹੁਣ ਭਾਅ ਡਿਗਣ ਨਾਲ ਆਮਦਨ ਘਟ ਗਈ
huṇ pā̀ digaṇ nāl āmdan kàṭ gaī

ਇਹਦੇ ਦਿਮਾਗ਼ ਵਿਚ ਤਾਂ ਨਿਰਾ ਭੋਹ ਭਰਿਆ ਹੋਇਆ ਏ
éde dimāg̱ wič tā̃ nirā pò pàriā hoiā e

ਸਾਡਾ ਇਹ ਵੇਲਾ ਸਾਰ ਦਿਹ
sāḍā é welā sār dé

ਸਹਿਜ ਪੱਕੇ ਸੋ ਮੀਠਾ ਹੋ
sɛ́j pakke so mīṭhā ho

ਮਨ ਮਰਜ਼ੀ ਦਾ ਖਾਣ ਹੰਡਾਉਣ ਨੂੰ ਨਹੀਂ ਸੀ ਮਿਲਦਾ
man marzī dā khāṇ hā̃ḍāoṇ nū̃ naı̃́ sī mildā

ਸਾਰੀ ਜਵਾਨੀ ਹਉਕੇ ਭਰਦਿਆਂ ਹੀ ਗੁਜ਼ਾਰੀ ਸੀ
sārī jwānī hɔke pàrdiā̃ hī guzārī sī

ਸਾਰੀਆਂ ਟੂੰਬਾਂ ਧੰਨੇ ਸ਼ਾਹ ਨੇ ਵੇਚ ਵਟ ਲਈਆਂ ਸਨ
sārīā̃ ṭū̃bā̃ tā̀ne šá ne weč waṭ laīā̃ san

**ਸ਼ਾਹੂਕਾਰ** šāhūkār
ਨਾਂਵ ਪੁਲਿੰਗ
ਕਰਜ਼ਾ ਦੇਣ ਵਾਲੇ ਦੀਆਂ ਵਿਉਂਤਾਂ

## ਸ਼ਾਹੂਕਾਰ ਦੇ ਸੁਪਨੇ
šāhūkār de supne

ਪਿੰਡਾਂ ਵਿਚ ਕਿਸਾਨਾਂ ਦਾ ਲਹੂ ਪੀਣ ਵਾਲੇ ਸ਼ਾਹੂਕਾਰ ਈ ਹੁੰਦੇ ਹਨ। ਹਰ ਵੇਲੇ ਇਹੋ ਸੋਚਦੇ ਰਹਿੰਦੇ ਹਨ ਕਿ ਕਿਵੇਂ ਕਿਸਾਨਾਂ ਦਾ ਕਰਜ਼ਾ ਵਧੇ, ਕਿਵੇਂ ਉਹਨਾਂ ਦੀਆਂ, ਲੋੜਾਂ ਵਧਣ ਤੇ ਉਹ ਕਰਜ਼ਾ ਲੈਣ ਆਉਣ, ਫਿਰ ਜਿਵੇਂ ਜੀਅ ਕੀਤਾ ਕਰਨਗੇ। ਜਿਨਾਂ ਮਰਜ਼ੀ ਸੂਦ ਲਾ ਦਿਓ, ਜਿੱਥੇ ਮਰਜ਼ੀ ਅੰਗੂਠਾ ਲਵਾ ਲਓ। ਧੰਨੇ ਸ਼ਾਹ ਹਰ ਵੇਲੇ ਸੱਜਣ ਸਿੰਘ ਤੇ ਇਲਮ ਦੀਨ ਦੇ ਤੂਤਾਂ ਵਾਲੇ ਖੂਹ ਤੇ ਨਜ਼ਰ ਰੱਖੀ ਬੈਠਾ ਸੀ। ਉਹਨੂੰ ਸਾਰਾ ਦਿਨ ਹੋਰ ਕੁਝ ਸੁਝਦਾ ਈ ਨਹੀਂ ਸੀ। ਬਸ ਇਹੋ ਸੁਪਨੇ ਲੈਂਦਾ ਸੀ ਕਿ ਕਦੋਂ ਸਜਣ ਸਿੰਘ ਤੇ ਇਲਮ ਦੀਨ ਦਾ ਕਰਜ਼ਾ ਵਧੇ ਤੇ ਕਦੋਂ ਤੂਤਾਂ ਵਾਲਾ ਖੂਹ ਉਹਦੇ ਕਬਜ਼ੇ ਆ ਜਾਏ। ਉਹ ਓਥੇ ਬਾਗ਼ ਲਵਾਏਗਾ। ਆਪਣੇ ਰਹਿਣ ਵਾਸਤੇ ਇਕ ਵਧੀਆ ਕੁਟੀਆ ਪਾਏਗਾ ਤੇ ਫਿਰ ਸ਼ਾਹਣੀ ਸੇਠਾਣੀਆਂ ਵਾਂਗ ਤਾਂਗੇ ਤੇ ਚੜ੍ਹ ਕੇ ਉਸ ਬਾਗ, ਉਸ ਸੁਰਗ ਨੂੰ ਦੇਖਣ ਆਏਗੀ ਤੇ ਸਜਣ ਸਿੰਘ ਤੇ ਇਲਮ ਦੀਨ, ਜਿਹੜੇ ਹੁਣ ਮਾਲਕ ਹਨ, ਉਹਦੇ ਮਜ਼ਾਰੇ ਬਣ ਜਾਣਗੇ। ਨਾਲੋ ਨਾਲ ਉਹ ਇਹ ਵੀ ਸੋਚਦਾ ਕਿ ਸੱਜਣ ਸਿੰਘ ਕੁਝ ਢਿਲਾ ਏ। ਸਾਲ ਭਰ ਹੋ ਗਿਆ, ਪੈਸੇ ਲੈਣ ਨਹੀਂ ਆਇਆ। ਸੱਜਣ ਸਿੰਘ ਤੇ ਉਸਦੀ ਘਰ

ਵਾਲੀ, ਭਜਨ ਕੌਰ, ਬੜੇ ਜੁਗਤੀ ਸਨ। ਲੋੜ ਪੈਣ ਤੇ ਥੁਹੜਾ ਬਹੁਤ ਕਰਜ਼ਾ ਲੈਂਦੇ ਸਨ ਪਰ ਉਂਜ ਸੰਕੋਚ ਕਰਦੇ ਸਨ। ਧੰਨੇ ਸ਼ਾਹ ਉਹਨਾਂ ਤੋਂ ਬਹੁਤ ਔਖਾ ਸੀ। ਉਹਨੂੰ ਇਲਮ ਦੀਨ ਤੇ ਵੱਧ ਭਰੋਸਾ ਸੀ। ਉਹ ਸੋਚਦਾ ਸੀ, ਮੁਸਲਮਾਨ, ਸਿੱਖਾਂ, ਹਿੰਦੂਆਂ ਨਾਲੋਂ ਸੌਖੇ ਕਰਜ਼ੇ ਵਿਚ ਫਸਦੇ ਹਨ। ਉਹ ਬਹੁਤਾ ਖਰਚਾ ਕਰਦੇ ਹਨ। ਘਰ ਬਾਰ ਦੀ ਪਰਵਾਹ ਨਹੀਂ ਕਰਦੇ। ਇਹਨਾਂ ਸੋਚਾਂ ਵਿਚ ਉਹ ਕਈ ਸੁਪਨੇ ਲੈਂਦਾ, ਕਈ ਤੋੜਦਾ। ਉਹ ਸਾਰਾ ਦਿਨ ਵਿਉਂਤਾਂ ਬਣਾਉਂਦਾ ਰਹਿੰਦਾ ਕਿ ਕਿਵੇਂ ਕਿਸਾਨਾਂ ਦਾ ਕਰਜ਼ਾ ਵਧੇ। ਆਮ ਤੌਰ ਤੇ ਲੋੜਾਂ ਬਹੁਤੀਆਂ ਨਹੀਂ ਹੁੰਦੀਆਂ। ਬੀਮਾਰੀ, ਮੁਕੱਦਮੇ ਵਿਚ ਈ ਬੰਦਾ ਨਿਹੱਥਾ ਹੋ ਜਾਂਦਾ ਹੈ। ਸਭ ਤੋਂ ਚੰਗੀ ਗਲ ਸ਼ਾਹੂਕਾਰਾਂ ਵਾਸਤੇ, ਵਕੀਲਾਂ ਵਾਸਤੇ, ਪੁਲਸ ਵਾਸਤੇ ਮੁਕੱਦਮਾ ਈ ਹੁੰਦੀ ਹੈ। ਮੁਕੱਦਮੇ ਵਿਚ ਫਸਿਆ ਬੰਦਾ ਕੀ ਨਹੀਂ ਕਰਦਾ। ਪਿੰਡਾਂ ਵਿਚ ਲੜਾਈਆਂ ਝੜਾਈਆਂ ਤੇ ਹੁੰਦੀਆਂ ਈ ਰਹਿੰਦੀਆਂ ਹਨ। ਜ਼ਮੀਨਾਂ ਦੀ ਲੜਾਈ ਤੇ ਆਮ ਹੈ। ਜਦੋਂ ਵੀ ਭਰਾਵਾਂ ਭਰਾਵਾਂ ਵਿਚ ਵੰਡ ਪੈਂਦੀ ਹੈ ਤਾਂ ਆਂਢੀ, ਗੁਆਢੀ, ਦੋਸਤ, ਪਿੜ ਲੂਹੀਆਂ ਲਾਉਣ ਨੂੰ ਤਿਆਰ ਰਹਿੰਦੇ ਹਨ। ਈਰਖਾ ਤੇ ਲੋਭ ਤੇ ਹਰ ਬੰਦੇ ਵਿਚ ਹੁੰਦੇ ਹੀ ਹਨ, ਬਸ ਮਾੜੀ ਜਿਹੀ ਚੁਆਤੀ ਲਾਉਣ ਦੀ ਲੋੜ ਹੁੰਦੀ ਹੈ। ਫਿਰ ਕਿਸਾਨ ਮਾਰੋ ਮਾਰੀ ਤੇ ਆ ਜਾਂਦੇ ਹਨ। ਸ਼ਰਾਬਾਂ ਚਲਦੀਆਂ ਹਨ, ਡਾਂਗਾਂ ਚਲਦੀਆਂ ਹਨ, ਛਵੀਆਂ ਕੱਢੀਆਂ ਜਾਂਦੀਆਂ ਹਨ ਤੇ ਆਹ ਲਓ, ਔਹ ਲਓ, ਕੋਈ ਕਤਲ ਤੇ ਹੋ ਹੀ ਜਾਂਦਾ ਹੈ। ਬਸ ਫਿਰ ਸ਼ਾਹੂਕਾਰ ਦੇ ਕਰਜ਼ੇ, ਵਕੀਲਾਂ ਦੀਆਂ ਫੀਸਾਂ, ਪੁਲਸ ਨੂੰ ਰਿਸ਼ਵਤਾਂ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਸਾਡੇ ਪਿੰਡਾਂ ਵਿਚ ਕਿਸਾਨ ਇਹਨਾਂ ਗੇੜਾਂ ਵਿਚ ਹੀ ਜ਼ਿੰਦਗੀ ਗੁਜ਼ਾਰ ਦੇਂਦੇ ਹਨ।

**ਧੰਨੇ ਸ਼ਾਹ ਚੱਤੇ ਪਹਿਰ ਇਕੋ ਗਲ ਸੋਚਦਾ ਰਹਿੰਦਾ,** 'ਤੂਤਾਂ ਵਾਲੇ ਖੂਹ ਉੱਤੇ ਦੋਹਾਂ ਘਰਾਂ ਦੀ ਅਠ-ਅਠ ਵਿਘੇ ਜ਼ਮੀਨ ਏਂ। ਉਂਵ ਐਨ ਚੋਰਸ, ਮੁਰੱਬੇ ਵਾਂਗ। ਪੈਲੀ ਬਾਗ਼ ਵਾਸਤੇ ਬੜੀ ਵਧੀਆ ਜਾਪਦੀ ਏ। ਬਗ਼ੀਚਾ ਲਾ ਕੇ ਵਿਚ ਛੋਟੀ ਜੇਹੀ ਕੁਟੀਆ ਪਾ ਲਵੇ। ਸੱਚੀਂ ਸੁਰਗ ਦਾ ਨਮੂਨਾ ਬਣ ਜਾਵੇ। ਫਿਰ ਪਾਰਬਤੀ ਦੀ ਭਾਬੋ ਨੂੰ ਸਪੈਸ਼ਲ ਤਾਂਗੇ 'ਤੇ ਬਠਾ ਲੈ ਜਾਵੇ। ਤਾਂਗਾ ਭਾਵੇਂ ਕਰਾਏ ਦਾ ਈ ਹੋਵੇ। ''ਜੋਅ ਉਇ ਇਲਮੇ, ਖੂਹ। ਤੇਰੀ ਸ਼ਾਹਣੀ ਆਈ ਏ।'' ਇਲਮਾ ਕੀ, ਸਜਣ ਸੁੰਹ ਕੀ, ਸਾਰੇ ਸਿਰ ਝੁਕਾਈ ਮੇਰੇ ਹੁਕਮ ਦੀ ਉਡੀਕ ਵਿਚ ਖਲੇ ਹੋਣ। ਅੰਗਰੇਜ਼ ਦਾ ਰਾਜ ਏ, **ਮੁਜ਼ਾਰੇ ਦੀ ਕੀ ਹਸਤੀ ਏ ਮਾਲਕ ਦੇ ਸਾਹਮਣੇ।** ''ਲਿਆ ਉਇ ਬਸ਼ਕੇ ਦਿਆ ਪੁੱਤਰਾ, ਸ਼ਾਹਣੀ ਵਾਸਤੇ ਕੁਰਸੀ ਲਿਆ।'' ਭਜਨ ਕੌਰ ਤੇ ਜੈਨਾ ਵੀ ਸ਼ਾਹਣੀ ਦੇ ਪੈਰੀਂ ਹਥ ਲਾ ਕੇ ਆਖਣ, **''ਸ਼ੁਕਰ ਏ, ਅਜ ਤਾਂ ਕੀੜੀ ਦੇ ਘਰ ਨਰਾਇਣ ਆਇਆ ਏ।''** ਓਧਰ ਕਰਮੂ ਤੇ ਅਲੀਆ ਘਰੋਂ ਰੰਗੀਲੇ ਪਾਵਿਆਂ ਵਾਲੇ ਪਲੰਘ ਤੇ ਨੀਲੀ

ਕੰਨੀਂ ਵਾਲੀਆਂ ਦੂਹਰਾਂ ਲੈ ਕੇ ਭੱਜੇ ਆਉਣ। ਫੇਰ ਮੈਂ ਆਖਾਂ, 'ਵੇਖਿਆ ਈ ਪਾਰਬਤੀ ਦੀ ਭਾਬੋ! ਤੂੰ ਮੈਨੂੰ ਕੰਜੂਸ ਸਮਝਦੀ ਹੁੰਦੀ ਸੈਂ। **ਲੋਕਾਂ ਨੇ ਖਾ ਹੰਢਾ ਛੱਡਿਆ ਏ।** ਖਾ ਹੰਢਾ ਕੀ, ਗੁਆ ਛੱਡਿਆ ਏ। **ਮੈਂ ਤੇਰੇ ਵਾਸਤੇ ਆਹ ਕੁਛ ਬਣਾ ਦਿੱਤਾ ਏ।** ਹੈ ਕਿ ਨਹੀਂ ਨਿਰਾ ਸੁਰਗ ਦਾ ਨਮੂਨਾ। ਭਲੀਏ ਲੋਕੇ! **ਸਰਫ਼ਾ ਕੀਤਿਆਂ ਬਿਨਾਂ ਜੁੜਦੀ ਨਹੀਂ।** ਤੁਸੀਂ ਕੀ ਜਾਣੋ, ਕਿ ਇਹ ਕੁਛ ਬਨਾਉਣ ਵਾਸਤੇ ਧੰਨੇ ਸ਼ਾਹ ਨੇ ਕੀ-ਕੀ ਝੂਠ ਅਪਰਾਧ ਤੋਲੇ ਨੇ, ਕਿੰਨੇ ਵਲ ਫ਼ਰੇਬ ਕੀਤੇ ਨੇ। ਹੁਣ ਤੇਰੇ ਪੁਤਰ ਪੋਤਰੇ ਮੌਜਾਂ ਪਏ ਕਰਨਗੇ ਪੀਹੜੀਆਂ ਤਕ।'' ਪਰ...ਪਰ... ਜਿਸ ਚਾਲੇ ਉਹ ਦੋਵੇਂ ਨਾ-ਮੁਰਾਦ ਚਲ ਰਹੇ ਨੇ ਓਸ ਤਰ੍ਹਾਂ ਤਾਂ ਮੰਜ਼ਲ ਬਹੁਤ ਦੂਰ ਏ। ਸਾਲ ਹੋ ਚੱਲਿਆ ਏ, ਤੇ ਸਜਣ ਸਿੰਹੁ ਦਾ ਕਰਜ਼ਾ ਤਿੰਨ ਸੌ ਤੋਂ ਨਹੀਂ ਵਧਿਆ। ਜੇ ਐਦਕੀਂ ਦੀ ਫ਼ਸਲ ਤੋਂ, ਵਿੱਚੋਂ ਕੁਛ ਮੋੜ ਦਿੱਤੇ ਸੁ, ਤਾਂ ਅਸਲੋਂ ਈ ਬੇੜਾ ਗਰਕ। ਇਹ ਸਿੱਖ ਏਸ ਗੱਲੋਂ ਬੜੇ ਭੈੜੇ ਨੇ। ਬੜੀ ਮੁਸ਼ਕਲ ਨਾਲ ਫਸਾਈਦੇ ਨੇ। ਹਾਂ, ਕੋਈ ਫ਼ੌਜਦਾਰੀ ਦਾ ਰਗੜਾ ਝਗੜਾ ਪੈ ਜਾਵੇ, ਤਾਂ **ਫੇਰ ਅੱਗਾ ਪਿੱਛਾ ਨਹੀਂ ਵਿਹੰਦੇ।** ਤੇ ਜੇ ਕਿਤੇ-ਰਬ-ਕਰੇ-ਕਤਲ ਹੋ ਜਾਵੇ, ਤਾਂ ਸ਼ਾਹੂਕਾਰਾਂ ਦੇ ਪੌਂ-ਬਾਰਾਂ। ਤੇ ਵਕੀਲਾਂ ਤੇ ਪੁਲਸ ਵਾਲਿਆਂ ਦੀਆਂ ਪੰਜੇ ਘਿਉ ਵਿਚ। ਇਹ ਮੁਸਲਮਾਨ, ਏਸ ਗੱਲੋਂ ਕੁਛ ਚੰਗੇ ਨੇ। ਸ਼ਹਿਰਾਂ ਦੇ ਬਪਾਰੀ ਤਬਕੇ ਨੂੰ ਛਡ ਕੇ, ਪਿੰਡਾਂ ਦੇ ਮੁਸਲਮਾਨ ਕਰਜ਼ਾ ਲੈਣ ਨੂੰ ਤਕੜੇ ਨੇ। ਫਿਰ ਵਿਆਜ ਜਿੰਨਾ ਮਰਜ਼ੀ ਜੇ, ਲਾ ਲਵੋ। ਕੋਲ ਕੁਛ ਦੇਣ ਨੂੰ ਹੋਵੇ ਸਹੀ, ਫਿਰ ਮੋੜਨੋ ਵੀ ਨਾਂਹ ਨਹੀਂ ਕਰਦੇ। ਇਹ ਹਿੰਦੂਆਂ ਸਿੱਖਾਂ ਜਿੰਨਾ ਜਾਇਦਾਦ ਦਾ ਮੋਹ ਨਹੀਂ ਕਰਦੇ। ਇਲਮ ਦੀਨ ਪਹਿਲੇ ਦਿਨ ਈਂ ਆਹੰਦਾ ਸੀ, **ਮੈਥੋਂ ਭਾਵੇਂ ਵਿਘਾ ਜ਼ਮੀਨ ਲਿਖਾ ਲਵੋ।** ਪਰ ਧੰਨੇ ਸ਼ਾਹ ਕਿਤੇ ਕੱਚੀਆਂ ਗੋਲੀਆਂ ਨਹੀਂ ਖੇਡਿਆ ਹੋਇਆ। ਦਨਾਵਾਂ ਆਖਿਆ ਏ, ਬਗਲਾ ਫੜਨਾ ਹੋਵੇ, ਤਾਂ ਪਹਿਲਾਂ ਉਹਦੇ ਸਿਰ 'ਤੇ ਮੋਮ ਰਖ ਦਿਹੋ। ਧੁਪ ਨਾਲ ਪਘਰ ਕੇ ਮੋਮ ਉਹਦੀਆਂ ਅੱਖਾਂ ਵਿਚ ਪੈ ਜਾਵੇ, ਤਾਂ ਮਾਨਤੀ ਜੇਹੀ ਫੜ ਲਵੋ। ਫਿਰ ਉਹ ਗ਼ਰੀਬ ਖੰਭ ਨਹੀਂ ਫੜਕੇਗਾ। **ਖੰਭ ਹਿਲਾਉਣ ਜੋਗਾ ਰਹੇਗਾ ਈ ਨਹੀਂ।** ਏਹਾ ਹਾਲ ਸ਼ਾਹੂਕਾਰੇ ਦਾ ਏ। **ਸਹਿਜ-ਸਹਿਜ ਤੰਦੂਏ ਵਾਂਗ ਚੁਫੇਰੇ ਤਾਰਾਂ ਦਾ ਜਾਲ ਤਣਦੇ ਜਾਉ।** ਜਿਸ ਵੇਲੇ ਅਗਲਾ ਹਿਲਣ ਤੜਫਣ ਜੋਗਾ ਨਾ ਰਹੇ, ਇਕੇ ਵਾਰ ਫੜ ਕੇ ਗਿੱਚੀ ਮਰੋੜ ਲਵੋ। ਏਥੇ ਵੀ...ਸਜਣ ਸਿਹੁੰ ਕੁਛ ਔਖਾ ਕਾਬੂ ਆਵੇਗਾ। ਬਹੁਤੀ ਚਿੰਤਾ ਓਸੇ ਦੀ

ਏ। ਇਲਮਾਂ ਵਿਚਾਰਾ ਵਾਹਵਾ ਤੁਰ ਪਿਆ ਏ। ਸਾਲ ਦੇ ਅੰਦਰ-ਅੰਦਰ ਉਹਦੇ ਸਿਰ ਚਾਰ ਸੌ ਤੋਂ ਉੱਤੇ ਹੋ ਗਿਆ ਏ। ਦੋ ਸੌ ਦੇ ਨੇੜੇ ਉਸ ਤੋਂ ਛੋਟਾ ਕਰਮੂ ਵੀ ਅੱਪੜ ਪੈਣ ਲੱਗਾ ਏ। ਖ਼ੈਰ, ਇਹ ਦੋਵੇਂ ਤਾਂ ਚਾਰ-ਪੰਜ ਸਾਲ ਤੋਂ ਵੱਧ ਨਹੀਂ ਤਗਣ ਲੱਗੇ। ਦੂਜੇ ਬਾਰੇ ਕੋਈ ਹੋਰ ਢੰਗ ਸੋਚਣਾ ਪਵੇਗਾ।'

ਸੋਹਣ ਸਿੰਘ ਸੀਤਲ, ਤੂਤਾਂ ਵਾਲਾ ਖੂਹ, ੧੪੫

ਸ਼ਾਹੂਕਾਰ ਦੇ ਸੁਪਨੇ
šāhūkār de supne

ਧੰਨੇ ਸ਼ਾਹ ਚੱਤੇ ਪਹਿਰ ਇਕੋ ਗਲ ਸੋਚਦਾ ਰਹਿੰਦਾ
tȁne šắ čatte pɛ́r ikko gal sočdā rɛ̃́dā

ਮੁਜ਼ਾਰੇ ਦੀ ਕੀ ਹਸਤੀ ਏ ਮਾਲਕ ਦੇ ਸਾਹਮਣੇ
muzāre dī kī hastī e mālak de sámṇe

ਸ਼ੁਕਰ ਏ, ਅਜ ਤਾਂ ਕੀੜੀ ਦੇ ਘਰ ਨਰਾਇਣ ਆਇਆ ਏ
šukar e aj tā̃ kīṛī de kàr narāiṇ āiā e

ਲੋਕਾਂ ਨੇ ਖਾ ਹੰਢਾ ਛੱਡਿਆ ਏ
lokā̃ ne khā hā̃ḍȁ čhaḍḍiā e

ਮੈਂ ਤੇਰੇ ਵਾਸਤੇ ਆਹ ਕੁਛ ਬਣਾ ਦਿੱਤਾ ਏ
mɛ̃ tere wāste ắ kučh baṇā dittā e

ਸਰਫ਼ਾ ਕੀਤਿਆਂ ਬਿਨਾਂ ਜੁੜਦੀ ਨਹੀਂ
sarfā kītiā̃ binā̃ juṛdī naı̃́

ਫੇਰ ਅੱਗਾ ਪਿੱਛਾ ਨਹੀਂ ਵਿਹੰਦੇ
pher aggā piččhā naı̃́ wẽ́de

ਮੈਥੋਂ ਭਾਵੇਂ ਵਿਘਾ ਜ਼ਮੀਨ ਲਿਖਾ ਲਵੋ
mɛthõ pȁwẽ wígā zamīn likhā lawo

ਖੰਭ ਹਿਲਾਉਣ ਜੋਗਾ ਰਹੇਗਾ ਈ ਨਹੀਂ
khā̃́b hilāoṇ jogā raégā ī naı̃́

ਸਹਿਜ-ਸਹਿਜ ਤੰਦੂਏ ਵਾਂਗ ਚੁਫੇਰੇ ਤਾਰਾਂ ਦਾ ਜਾਲ ਤਣਦੇ ਜਾਉ
sɛ́j sɛ́j tā̃dūe wā̃g čuphere tārā̃ dā jāl taṇde jāo

## ਸ਼ਾਂਤੀ ਕਰਮ šā̃tī karm

ਨਾਂਵ ਇਸਤਰੀ ਲਿੰਗ
ਵਿਆਹ ਵੇਲੇ ਨ੍ਹਾਈ-ਧੋਈ ਸਮੇਂ ਕੀਤੀ ਜਾਂਦੀ ਇਕ ਰਸਮ

## ਸ਼ਾਂਤੀ ਕਰਮ ਦੀ ਰਸਮ

šā̃tī karm dī rasm

ਮੁੰਡੇ ਜਾਂ ਕੁੜੀ ਦੇ ਵਿਆਹ ਸਮੇਂ ਸਾਂਤ ਇਕ ਮਹੱਤਵਪੂਰਨ ਰਸਮ ਹੈ। ਵਿਆਹ ਤੋਂ ਪਹਿਲਾਂ ਸ਼ਰੀਕੇ-ਕਬੀਲੇ ਨੂੰ ਰੋਟੀ ਕੀਤੀ ਜਾਂਦੀ ਹੈ। ਵਿਆਹ ਵਿਚ ਸ਼ਾਮਿਲ ਹੋਣ ਲਈ ਰਿਸ਼ਤੇਦਾਰ ਮੇਲ ਦੇ ਰੂਪ ਵਿਚ ਰੋਟੀ

ਵਾਲੇ ਦਿਨ ਹੀ ਪਹੁੰਚ ਜਾਂਦੇ ਹਨ। ਨਾਨਕੇ ਮੇਲ ਦੀ ਵਿਸ਼ੇਸ ਤੌਰ ਤੇ ਉਡੀਕ ਕੀਤੀ ਜਾਂਦੀ ਹੈ ਕਿਉਂਕਿ ਸ਼ਾਂਤ ਦੀ ਰਸਮ ਕਰਨ ਸਮੇਂ ਲੜਕੇ/ਲੜਕੀ ਦੇ ਮਾਮੇ ਦਾ ਹਾਜਰ ਹੋਣਾ ਜ਼ਰੂਰੀ ਹੁੰਦਾ ਹੈ। ਰੋਟੀ ਵਾਲੇ ਦਿਨ ਪਾਂਧਾ/ਪੰਡਿਤ ''ਸ੍ਵਾਂਸਤੀ ਵਚਨ'' ਭਾਵ ਸ਼ਾਤੀ ਪ੍ਰਕਰਣ ਦੇ ਮੰਤਰ ਪੜ੍ਹਦਾ ਹੈ ਤਾਂ ਜੋ ਵਿਆਹ ਦਾ ਕਾਰਜ ਨਿਰਵਿਘਨ ਸਮਾਪਤ ਹੋ ਜਾਵੇ।

ਇਸੇ ਦਿਨ ਲੜਕੇ ਨੂੰ ਵਟਣਾ ਮਲਿਆ ਜਾਂਦਾ ਹੈ। ਲੜਕੇ ਦਾ ਮਾਮਾ ਉਸਨੂੰ ਚੌਂਕੀਓਂ ਗੋਦੀ ਚੁੱਕ ਕੇ ਉਤਾਰਦਾ ਹੈ। ਮਾਮਾ ਗਿੱਲੇ ਥਾਂ ਪੈਰ ਨਹੀਂ ਧਰਦਾ ਸਗੋਂ ਚੌਂਕੀ ਨੇੜੇ ਠੂਠੀਆਂ ਮੂਧੀਆਂ ਕਰਕੇ ਰੱਖੀਆਂ ਜਾਂਦੀਆਂ ਹਨ ਜਿਨ੍ਹਾਂ ਉੱਤੇ ਮਾਮਾ ਪੈਰ ਵੀ ਧਰਦਾ ਹੈ ਅਤੇ ਜੋਰ ਨਾਲ ਠੂਠੀਆਂ ਭੰਨ ਦਿੰਦਾ ਹੈ।

ਜੇਕਰ ਕੁੜੀ ਦੇ ਘਰ ਵਿਆਹ ਦੀ ਸ਼ਾਤ ਕੀਤੀ ਜਾਵੇ ਤਾਂ ਜਿਸ ਚੌਂਕੀ ਉੱਤੇ ਸ਼ਾਂਤੀ ਦਾ ਹਵਨ ਪੰਡਤ ਕਰਦਾ ਹੈ ਉਸੇ ਉੱਤੇ ਹੀ ਲੜਕੀ ਦੇ ਵਿਆਹ ਲਈ ਬੇਦੀ ਬਣਾ ਕੇ ਵਿਆਹ ਦੇ ਫੇਰੇ ਦਿੱਤੇ ਜਾਂਦੇ ਹਨ।

ਸ਼ਾਂਤ ਪਿੱਛੋ ਲੜਕੇ/ਲੜਕੀ ਦਾ ਮਾਮਾ ਤਿੱਲੜੀ ਰੱਸੀ ਨਾਲ ਚਾਰ ਠੂਠੀਆਂ ਲੈ ਕੇ ਜਿੰਨ੍ਹਾ ਦੇ ਮੂੰਹ ਹੇਠਾਂ ਵਲ ਹੁੰਦੇ ਹਨ ਘਰ ਦੀ ਡਿਉਡੀ ਅੰਦਰ ਬੰਨ੍ਹ ਦਿੰਦਾ ਹੈ। ਇਸ ਨੂੰ ਤਣੀ ਬੰਨ੍ਹਣਾ ਕਿਹਾ ਜਾਂਦਾ ਹੈ। ਇਸ ਦੇ ਨਾਲ ਹੀ ਘਰ ਦੇ ਬੂਹੇ ਦੇ ਸੱਜੇ ਕੌਲੇ ਨਾਲ ਗੋਹਾ ਮਿੱਟੀ ਫੇਰ ਕੇ ਉਸ ਉੱਤੇ ਥਾਪਾ ਲਾ ਕੇ ਘਰ ਵਿਚ ਹੋ ਰਹੇ ਕਾਰਜ ਦਾ ਸੰਕੇਤ ਕੀਤਾ ਜਾਂਦਾ ਹੈ।

ਵਿਆਹ ਦਾ ਪਹਿਲਾ ਦਿਨ, **ਸ਼ਰੀਕੇ ਦੇ ਸੰਬੰਧੀਆਂ ਨੂੰ ਰੋਟੀ ਦੇਣ ਦਾ** ਹੁੰਦਾ ਹੈ। ਮੁੰਡੇ ਦੀ ਜੰਜ ਚੜ੍ਹਨ ਤੋਂ ਇਕ ਦਿਨ ਪਹਿਲਾਂ, ਕੁੜੀ ਦੀ ਜਾਂ ਆਉਣ ਵਾਲੇ ਦਿਨ, **ਵਰਤ ਵਰਤਾਰਾ ਰੱਖਣ ਵਾਲੇ ਸਾਕਾਂ ਸੰਬੰਧੀਆਂ ਨੂੰ ਰੋਟੀ ਕੀਤੀ ਜਾਂਦੀ ਹੈ।** ਇਸੇ ਦਿਨ **ਵਟਨਾ ਮਲਣ ਪਿੱਛੋਂ ਮੁੰਡੇ ਨੂੰ ਨਹਾਉਣ ਵਾਲੀ ਚੌਂਕੀ ਉਤੋਂ ਮਾਮਾ ਚੁੱਕ ਕੇ ਲਾਹੁੰਦਾ ਹੈ।** (ਕਿਸੇ ਨਿਆਣੇ ਮੁੰਡੇ ਨੂੰ ਕਦੇ ਚੌਂਕੀ ਤੋਂ ਚੁੱਕ ਕੇ ਲਾਹਿਆ ਹੋਣਾ ਹੈ) ਲਾਹੁਣ ਵਾਲੇ ਬੰਦੇ ਮਾਮੇ ਦੀ ਜੁਤੀ ਨਾ ਭਿੱਜੇ, ਇਸ ਬਚਾਉ ਲਈ **ਪੈਰਾਂ ਹੇਠ ਠੂਠੀਆਂ ਧਰ ਲਈਆਂ ਹੋਣਗੀਆਂ,** ਹੁਣ ਇਹ 'ਚੌਕੀਓਂ ਲਾਹੁਣ' ਤੇ 'ਠੂਠੀਆਂ ਭੰਨਣ' ਦੀਆਂ ਪੱਕੀਆਂ ਰਸਮਾਂ ਹੀ ਬਣ ਗਈਆਂ ਹਨ। ਪਾਂਧਾ ਇਸ ਦਿਨ **ਸ੍ਵਾਂਸਤੀ ਵਾਚਨ,** ਤਥਾ ਸ਼ਾਂਤੀ ਪ੍ਰਕਰਣ ਦੇ ਮੰਤਰਾਂ ਨਾਲ, **ਵਿਆਹ ਦਾ ਯਗ ਨਿਰਵਿਘਣ** ਸਮਾਪਤ ਹੋਵੇ, ਵਾਹਵਾ ਸ਼ਾਂਤੀ ਪ੍ਰਕਰਣ ਪੜ੍ਹਦਾ ਤੇ **ਸ਼ਾਂਤੀ ਕਰਮ** ਕਰਾਉਂਦਾ ਹੈ। ਕੁਝ ਵੀ ਹੋਵੇ ਪਰ ਇਸ ਰਸਮ ਨੂੰ ਸ਼ਾਂਤੀ ਪਾਉਣ ਵਾਲੀ ਖਿਆਲ ਕਰਕੇ ਕਈ ਵਾਰ ਤਾਂ ਇਹ ਦਿਖਾਵਾ ਇੱਥੋਂ ਤਕ ਅੱਗੇ ਵਧਿਆ ਦਿਸਦਾ ਹੈ ਕਿ ਮੱਘਰ ਤੇ ਮਾਘ ਦੇ ਦਿਨਾਂ ਵਿਚ ਕੁੜੀ

ਮੁੰਡੇ ਦੇ ਨਾਨਕਿਆਂ ਤੇ ਦਾਦਕਿਆਂ ਨੂੰ ਠੰਡਾ ਸ਼ਰਬਤ ਘੋਲ ਕੇ ਪਿਆਉਂਦੇ ਹਨ ਤੇ ਪੱਖਾ ਝੱਲਦੇ ਹਨ। ਜਿਸ ਤੋਂ ਲੋਕ ਇਹ ਸਮਝਣ ਲਗ ਪਏ ਹਨ ਕਿ ਇਹ 'ਸ਼ਾਂਤ' ਸ਼ਾਂਤੀ ਕਰਮ ਦੀ ਰਸਮ ਏਸ ਕਰਕੇ ਟੁਰੀ ਹੈ ਕਿ ਥੱਕੇ ਟੁੱਟੇ ਦੂਰੋਂ ਆਏ ਨਾਨਕਿਆਂ ਨੂੰ ਗਰਮੀਆਂ ਵਿਚ ਮਿੱਠਾ ਪਾਣੀ ਤੇ ਪੱਖਾ ਝੱਲਣ ਦੀ ਪੁਰਾਣੇ ਸਮੇਂ ਲੋੜ ਪੈਂਦੀ ਸੀ। ਦਸਿਆ ਜਾਂਦਾ ਹੈ 'ਸ਼ਾਂਤ' ਜਿਸ ਦਾ ਪੂਰਾ ਨਾਂ ਸ਼ਾਂਤੀ ਕਰਮ ਹੈ, ਵਿਆਹ ਵਾਲੇ ਘਰ ਪਿੰਡ ਤੇ ਇਲਾਕੇ ਵਿਚ, ਭਵਿੱਖ ਵਿਚ ਵਰਤਣ ਵਾਲੀਆਂ ਘਟਨਾਵਾਂ, ਦੁਰਘਟਨਾ, ਝਗੜੇ, ਔਕੜਾਂ ਦੇ ਨਿਵਾਰਣ ਲਈ ਅਨੇਕਾ ਤਰ੍ਹਾਂ ਦੇ ਉਪਾਉ ਕਰਾਏ ਜਾਂਦੇ ਹਨ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੩੩੮

ਸ਼ਾਂਤੀ ਕਰਮ
šā̃tī karam

ਸ਼ਰੀਕੇ ਦੇ ਸੰਬੰਧੀਆਂ ਨੂੰ ਰੋਟੀ ਦੇਣ ਦਾ
šarīke de sãbá̃dīā̃ nū̃ roṭī deṇ dā

ਵਰਤ ਵਰਤਾਰਾ
wart wartārā

ਰੱਖਣ ਵਾਲੇ ਸਾਕਾਂ ਸੰਬੰਧੀਆਂ ਨੂੰ ਰੋਟੀ ਕੀਤੀ ਜਾਂਦੀ ਹੈ
rakkhaṇ wāle sākā̃ sãbá̃dīā̃ nū̃ roṭī kītī jā̃dī hɛ

ਵਟਨਾ ਮਲਣ ਪਿੱਛੋਂ ਮੁੰਡੇ ਨੂੰ ਨਹਾਉਣ ਵਾਲੀ ਚੌਂਕੀ ਉਤੋਂ ਮਾਮਾ ਚੁੱਕ ਕੇ ਲਾਹੁੰਦਾ ਹੈ
waṭnā malaṇ piččhõ mũḍe nū̃ nahāoṇ wālī čɔ̃kī uttõ māmā čuk ke lá̃õdā hɛ

ਪੈਰਾਂ ਹੇਠ ਠੂਠੀਆਂ ਧਰ ਲਈਆਂ ਹੋਣਗੀਆਂ
pɛrā̃ heṭh ṭhuṭhīā̃ ṭàr laīā̃ hoṇgīā̃

ਸ੍ਵਾਂਸਤੀ ਵਚਨ
swā̃stī wačan

ਵਿਆਹ ਦਾ ਯਗ ਨਿਰਵਿਘਣ
wiá dā yag nirwíganṇ

**ਸ਼ਾਨ** šān

ਵਿਸ਼ੇਸ਼ਣ
ਚਮਕ ਦਮਕ

**ਸ਼ਾਨ ਸ਼ਫ਼ਕ ਦਾ ਰੰਗ ਅਲਹਦੜਾ**

šān šafq dā rãg alέḍṛā

ਫਕੀਰ ਆਪਣੇ ਪਿਆਰੇ ਦੇ ਰੰਗ ਦੀ ਸਿਫਤ ਕਰਦਾ ਹੈ। ਉਸ ਦਾ ਰੰਗ ਸਭ ਨਾਲੋਂ ਅਲਹਿਦੜਾ, ਵੱਖਰਾ ਹੈ। ਉਸ ਦੇ ਲਬਾਂ, ਬੁੱਲ੍ਹਾਂ ਦਾ ਰੰਗ, ਨਿਵੇਕਲਾ, ਸੁਹਣਾ ਹੈ। ਉਸ ਦੇ ਲਾਲ ਬੁਲ੍ਹ, ਉਸ ਦੀਆਂ ਅੱਖੀਆਂ, ਉਸ

ਦਾ ਮੁੱਖੜਾ ਸੁਹਣੇ ਹਨ, ਸੁਲੱਖਣੇ ਹਨ। ਉਹਨਾਂ ਦੀ ਸ਼ਾਨ, ਉਹਨਾਂ ਦੀ ਚਮਕ ਦਮਕ ਦਾ ਕੋਈ ਸਾਨੀ, ਬਰਾਬਰ ਨਹੀਂ ਹੋ ਸਕਦਾ। ਫਕੀਰ ਆਪਣੇ ਪਿਆਰੇ ਦੇ ਹੁਸਨ ਦਾ ਮਤਵਾਲਾ ਹੋ ਕੇ ਮਸਤ ਕਲੰਦਰ ਬਣ ਜਾਂਦਾ ਹੈ। ਉਸ ਦੇ ਪਿਆਰੇ ਦਾ ਹੁਸਨ ਪਾਕ ਹੈ, ਪਵਿਤ੍ਰ ਹੈ। ਉਸ ਦੇ ਹੁਸਨ ਦਾ ਚਾਨਣ ਸਾਰੇ ਜਗ ਨੂੰ ਰੌਸ਼ਨ ਕਰਦਾ ਹੈ। ਸਾਰੇ ਜਗ ਨੂੰ ਪਾਕ ਪਵਿਤ੍ਰ ਕਰਦਾ ਹੈ। ਸਾਰੇ ਜਗ ਨੂੰ ਸੁਹਣਾ ਬਣਾਉਂਦਾ ਹੈ।

ਅਲਹਦੜਾ ਸਤੀ ਦਾ ਰੰਗ,
ਤੇ ਪਾਨਾਂ ਦਾ ਰੰਗ ਅਲਹਦੜਾ ਏ।
**ਸ਼ਾਨ ਸ਼ਫ਼ਕ ਦਾ ਰੰਗ ਅਲਹਦੜਾ,**
ਤੇ ਤਲੀਆਂ ਦਾ ਰੰਗ ਅਲਹਦੜਾ ਏ।
**ਉਹ ਲਬ ਗਾਲੀਆਂ ਦੇਂਦੜਾ ਮੈਨੂੰ,**
ਏਨਹਾਂ ਦਾ ਜੰਗ ਅਲਹਦੜਾ ਏ।
**ਹੈਦਰ ਲਾਲ ਲਬਾਂ ਦਾ ਸਾਇਲ,**
ਤੇ ਖ਼ਾਲ ਪਲੰਗ ਅਲਹਦੜਾ ਏ।

ਕਲਾਮ ਅਲੀ ਹੈਦਰ, ੬੭

ਸ਼ਾਨ
šān

ਸ਼ਾਨ ਸ਼ਫ਼ਕ ਦਾ ਰੰਗ ਅਲਹਦੜਾ
šān šafq dā rãg aléḍṛā

ਉਹ ਲਬ ਗਾਲੀਆਂ ਦੇਂਦੜਾ ਮੈਨੂੰ
ó lab gālīā̃ dẽḍṛā mɛnū̃

ਹੈਦਰ ਲਾਲ ਲਬਾਂ ਦਾ ਸਾਇਲ
hɛdar lāl labā̃ dā sāil

**ਸ਼ਿਲਾ** šilā

ਨਾਂਵ ਪੁਲਿੰਗ
ਔਰਤ ਦਾ ਬੱਚੇ ਨੂੰ ਜਨਮ ਦੇਣਾ

## ਸ਼ਿਲੇ ਦੇ ਦਿਨੀਂ, ਬਾਹਰ ਵਧਣ ਵਾਲੇ ਦਿਨ ਤਕ

šilā de dunī̃ bа́r wа́daṇ wāle din tak

ਬੱਚੇ ਨੂੰ ਜਨਮ ਦੇਣ ਦੀ ਘੜੀ ਇਸਤਰੀ ਲਈ ਔਖਾ ਸਮਾਂ ਹੁੰਦਾ ਹੈ। ਪਿੰਡਾਂ ਵਿਚ ਸ਼ਿਲੇ ਦੇ ਦਿਨਾਂ ਵਿਚ ਔਰਤ ਦੀ ਸਾਂਭ ਸੰਭਾਲ ਦਾ ਵੀ ਪੂਰਾ ਪ੍ਰਬੰਧ ਨਹੀਂ ਹੁੰਦਾ। ਜਿਹੜੀ ਔਰਤ ਬੱਚੇ ਨੂੰ ਜਨਮ ਦੇਣ ਸਮੇਂ ਮਰ ਜਾਂਦੀ ਹੈ ਉਸ ਨੂੰ ਕੁਚੀਲ ਕਿਹਾ ਜਾਂਦਾ ਹੈ। ਕਹਿੰਦੇ ਹਨ ਕਿ ਉਸ ਦੀ ਸੁਰਤ ਆਪਣੇ ਬੱਚੇ ਵਿਚ ਹੀ ਰਹਿੰਦੀ ਹੈ ਅਤੇ ਚੁੜੇਲ ਬਣ ਕੇ ਉਸ ਦੀ ਆਤਮਾਂ ਉਨਾਂ ਘਰਾਂ ਵਿਚ ਹੀ ਭਟਕਦੀ ਰਹਿੰਦੀ ਹੈ। ਜਿਨ੍ਹਾਂ ਔਰਤਾਂ ਦੇ ਆਂਢ-ਗੁਆਂਢ ਵਿਚ ਬੱਚੇ ਹੋਣੇ ਹੁੰਦੇ ਹਨ ਉਹ ਕੁਚੀਲ ਮਰੀ ਔਰਤ ਵਾਲੇ ਘਰ ਵਿਚ ਆਉਣ ਤੋਂ ਪ੍ਰਹੇਜ ਕਰਦੀਆਂ ਹਨ ਮਤੇ ਉਸ ਦੀ ਭਟਕਦੀ ਆਤਮਾ ਜਾਂ ਉਸਦਾ ਪ੍ਰਛਾਵਾਂ ਉਨ੍ਹਾਂ ਤੇ ਨਾ ਪੈ ਜਾਵੇ।

ਸ਼ਿਲੇ ਵਿਚ ਮਰੀ ਜਨਾਨੀ ਜਾਂ ਉਸ ਦੇ ਜਨਮੇਂ ਬੱਚੇ ਤੇ ਭੈੜੇ ਅਸਰ ਪੈਣ ਤੋਂ ਬਚਾਅ ਰੱਖੇ ਜਾਂਦੇ ਹਨ। ਇਸ ਲਈ ਬੱਚੇ ਦੇ ਜਨਮ ਸਮੇਂ ਜੱਚਾ ਦੇ ਮੰਜੇ ਹੇਠਾਂ ਦੰਦਲ ਦਾਤੀ ਜਾਂ ਲੋਹੇ ਦਾ ਜਿੰਦਾ ਰੱਖਿਆ ਜਾਂਦਾ ਹੈ। ਸਾਧ

ਸੰਤ ਤੋਂ ਮੰਤਰ ਪੜ੍ਹਾਕੇ ਪਾਣੀ ਦਾ ਕੁੱਜਾ ਮੰਜੇ ਹੇਠਾਂ ਰੱਖਿਆ ਜਾਂਦਾ ਹੈ। ਕਈ ਵਾਰ ਲੋਹੇ ਦਾ ਸੰਗਲ ਜਾਂ ਵੇਲ ਸ਼ਿਲੇ ਸਮੇਂ ਜੱਚਾ ਦੇ ਮੰਜੇ ਦੁਆਲੇ ਬੰਨ੍ਹ ਦਿੱਤੀ ਜਾਂਦੀ ਹੈ। ਕਿਸੇ ਚੱਪਣ ਜਾਂ ਠੀਕਰੇ ਵਿਚ ਧੁਖਦੇ ਗੋਹੇ ਤੇ ਗੁੱਗਲ ਦੀ ਧੂਪ ਪਾ ਕੇ ਵਾਤਾਵਰਣ ਨੂੰ ਪਵਿੱਤਰ ਕੀਤਾ ਜਾਂਦਾ ਹੈ ਤਾਂ ਜੋ ਕੋਈ ਮਾੜੀ ਸ਼ੈਅ ਭਾਵ ਭੂਤ-ਪ੍ਰੇਤ ਨੇੜੇ ਨਾ ਆਏ।

ਕਈ ਵਾਰੀ ਔਰਤ ਦੇ ਜਨਮ ਦੇਣ ਸਮੇਂ ਮੁਸ਼ਕਲ ਆ ਜਾਵੇ ਤਾਂ ਜੱਚਾ ਦੇ ਸਿਰ ਦੀਆਂ ਮੀਢੀਆਂ ਖੋਲ੍ਹ ਦਿੱਤੀਆਂ ਜਾਦੀਆਂ ਹਨ ਅਤੇ ਨਾਲ ਹੀ ਘਰ ਦੇ ਅੰਦਰ ਹਰ ਥਾਂ ਲੱਗੇ ਜਿੰਦੇ ਵੀ ਖੋਲ੍ਹ ਦਿੱਤੇ ਜਾਂਦੇ ਹਨ ਕਿ ਜਣੇਪਾ ਸੌਖਾ ਅਤੇ ਜਲਦੀ ਹੋ ਜਾਵੇਗਾ। ਘਰ ਵਿਚ ਹੋਏ ਸ਼ਿਲੇ ਦੇ ਸੰਕੇਤ ਲਈ ਘਰ ਦੇ ਦਰਵਾਜੇ ਦੀ ਚੁਗਾਠ ਨਾਲ ਨਿੰਮ ਆਦਿ ਦੀਆਂ ਟਾਹਣੀਆਂ ਰੱਸੀ ਵਿਚ ਬੰਨ੍ਹ ਕੇ ਟੰਗ ਦਿੱਤੀਆਂ ਜਾਂਦੀਆਂ ਹਨ। ਇਹ ਘਰ ਵਿਚਲੇ ਸ਼ਿਲੇ ਬਾਰੇ ਵੀ ਜਾਣਕਾਰੀ ਦਿੰਦੀਆਂ ਹਨ ਅਤੇ ਨਾਲ ਹੀ ਸਿੱਧਾ ਜੱਚਾ ਦੇ ਕਮਰੇ ਵਿਚ ਆਉਣ ਤੋਂ ਰੋਕਣ ਦਾ ਸੰਕੇਤ ਹਨ। ਜੋ ਵੀ ਬਾਹਰੋਂ ਆਉਂਦਾ ਹੈ ਉਹ ਸ਼ਿਲੇ ਵਾਲੇ ਕਮਰੇ ਜਾਂ ਸਬਾਤ ਅੰਦਰ ਹਥ-ਮੂੰਹ ਧੋ ਕੇ, ਕੁਝ ਚਿਰ ਬਾਹਰ ਰੁਕ ਕੇ ਜੱਚਾ ਦੇ ਨੇੜੇ ਆਉਂਦਾ ਹੈ। ਹਫਤੇ ਜਾਂ ਗਿਆਰਾਂ ਦਿਨਾਂ ਬਾਦ ਹੀ ਸ਼ਿਲੇ ਵਾਲੀ ਔਰਤ ਨੂੰ ਪੂਰੀਆਂ ਰਸਮਾਂ ਅਤੇ ਬਚਾਅ ਕਰਕੇ ਬਾਹਰ ਵਧਾਉਣ ਦੀ ਰਸਮ ਕੀਤੀ ਜਾਂਦੀ ਹੈ।

ਬੱਚਾ ਜੰਮਣ ਅਤੇ **ਸ਼ਿਲੇ ਦੇ ਦਿਨੀਂ, ਬਾਹਰ ਵਧਣ ਵਾਲੇ ਦਿਨ ਤਕ,** ਹਰ ਜ਼ਨਾਨੀ ਬਾਰੇ ਖ਼ਾਸ ਇਹਤਿਆਦਾਂ ਰੱਖੀਆਂ ਜਾਂਦੀਆਂ ਹਨ। **ਕੁੱਤੇ ਬਿੱਲੇ ਦੀ ਰਾਖੀ, ਬਾਹਰੋਂ ਐਰ ਗੈਰ ਦਾ ਆਉਣਾ ਜਾਣਾ** ਤੇ ਹਥ ਪੈਰ ਧੋਤੇ ਬਿਨਾਂ ਅੰਦਰ ਲੰਘਣਾ ਵਿਵਰਜਿਤ ਹੁੰਦਾ ਹੈ। ਜਣੇਪੇ ਵਾਲੇ ਘਰ ਦੀਆਂ ਨਿਸ਼ਾਨੀਆਂ ਦੱਸਣ ਲਈ **ਸ਼ਰੀਂਹ ਦੇ ਹਰੇ ਪੱਤੇ,** ਜੇ ਸ਼ਰੀਂਹ ਨਾ ਮਿਲੇ ਤਾਂ ਕਿਸੇ ਹੋਰ ਸ਼ੁਭ ਦਰੱਖਤ ਦੇ, ਰੱਸੀ ਵਿਚ ਪਰੋ ਕੇ ਬੂਹੇ ਅੱਗੇ ਲਟਕਾ ਦਿੰਦੇ ਹਨ। ਜੇ **ਜਣੇਪਾ ਔਖਾ ਹੋ ਜਾਏ** ਤਾਂ ਘਰ ਨੇ ਸਾਰੇ ਜਿੰਦੇ ਤੇ ਜਣਨੀ ਦੇ **ਸਿਰ ਦੀ ਮੀਢੀ ਖੋਲ੍ਹ ਕੇ** ਸਮਝਿਆ ਜਾਂਦਾ ਹੈ ਵਈ ਹੁਣ ਬੱਚਾ ਜ਼ਰੂਰ ਬਿਨਾਂ ਕਿਸੇ ਦਿੱਕਤ ਦੇ ਹੀ ਜੰਮ ਪਏਗਾ।

ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ, ੧੫੨

ਸ਼ਿਲਾ
šilā

ਬਾਹਰ ਵਧਣ ਵਾਲੇ ਦਿਨ ਤਕ
bā́r wádaṇ wāle din tak

ਕੁੱਤੇ ਬਿੱਲੇ ਦੀ ਰਾਖੀ
kutte bille dī rākhī

ਬਾਹਰੋਂ ਐਰ ਗੈਰ ਦਾ ਆਉਣਾ ਜਾਣਾ
bā́rõ ɛr gɛr dā āoṇā jāṇā

ਸ਼ਰੀਂਹ ਦੇ ਹਰੇ ਪੱਤੇ
šarī̃ de hare patte

ਜਣੇਪਾ ਔਖਾ ਹੋ ਜਾਏ
jaṇepā ɔkhā ho jāe

ਸਿਰ ਦੀ ਮੀਢੀ ਖੋਲ੍ਹ ਕੇ
sir dī mī́ḍ̣ī khól ke

**ਸ਼ੀਰੀਂ** šīrī̃

ਵਿਸ਼ੇਸ਼ਣ, ਪੁਲਿੰਗ
ਮਿੱਠਾ

**ਸ਼ੀਰੀਂ ਹੈ ਬਿਰਹੋਂ ਦਾ ਖਾਣਾ**
šīrī̃ hɛ birhõ dā khāṇā

ਸ਼ੀਰੀ ਫਰਿਹਾਦ ਦੀ ਮਹਿਬੂਬਾ ਹੈ। ਸ਼ੀਰੀ ਮਿੱਠੀ ਹੈ। ਸ਼ੀਰੀ ਵਾਸਤੇ ਫਰਿਹਾਦ ਪਹਾੜ ਕਟ ਕੇ ਨਹਿਰ ਬਣਾਉਂਦਾ ਹੈ। ਪਹਾੜਾਂ ਤੋਂ ਸ਼ੀਰੀ, ਮਿੱਠਾ ਪਾਣੀ ਆਪਣੀ ਸ਼ੀਰੀ ਵਾਸਤੇ ਲਿਆਉਂਦਾ ਹੈ। ਲੈਲਾ ਮਜਨੂੰ ਆਪਣੀ ਜ਼ਿੰਦਗੀ ਪ੍ਰੀਤ ਦੀ ਰੀਤ ਵਿਚ ਵਾਰ ਦੇਂਦੇ ਹਨ। ਸੋਹਣੀ ਆਪਣੇ ਮਹੀਂਵਾਲ ਵਾਸਤੇ ਦਰਿਆ ਦੇ ਹੜ੍ਹ ਵਿਚ ਡੁਬ ਜਾਂਦੀ ਹੈ। ਹੀਰ ਰਾਂਝਾ ਸਾਰੀ ਉਮਰ ਇਕ ਦੂਜੇ ਨੂੰ ਮਿਲਣ ਲਈ ਤੜਫਦੇ ਰਹਿੰਦੇ ਹਨ। ਪਿਆਰ ਦੇ ਵਾਅਦੇ ਨਿਭਾਉਣੇ ਬਹੁਤ ਔਖੇ ਹਨ। ਪ੍ਰੀਤ ਦੇ ਇਮਤਿਹਾਨਾਂ ਵਿੱਚੋਂ ਕੋਈ ਕੋਈ ਹੀ ਕਾਮਯਾਬ, ਸਫਲ ਹੁੰਦਾ ਹੈ। ਪਿਆਰ ਦੀ ਮਸਤੀ ਵਿਚ ਆਸ਼ਕ ਚੁਪ ਚੁਪੀ ਫਿਰਦੇ ਹਨ। ਉਹਨਾਂ ਨੂੰ ਕਿਸੇ ਬਾਹਰਲੇ ਦਿਖਾਵੇ ਦੀ ਲੋੜ ਨਹੀਂ ਹੁੰਦੀ। ਉਹ ਆਪਣੇ ਸੱਜਣ ਦੀ ਰਮਜ਼ ਸਮਝਦੇ ਹਨ। ਉਹ ਪ੍ਰੀਤ ਦੀ ਰੀਤ ਨਿਭਾਉਂਦੇ ਹਨ।

**ਸ਼ੀਰੀਂ ਹੈ ਬਿਰਹੋਂ ਦਾ ਖਾਣਾ,**
**ਕੋਹ ਚੋਟੀ ਫਰਹਾਦ ਨਿਮਾਣਾ,**
ਯੂਸਫ਼ ਮਿਸਰ ਬਜ਼ਾਰ ਵਿਕਾਣਾ,
ਉਸ ਨੂੰ ਨਾਹੀਂ ਵੇਖਣ ਕੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
**ਲੈਲਾਂ ਮਜਨੂੰ ਦੋਵੇਂ ਬਰਦੇ,**
**ਸੋਹਣੀ ਡੁੱਬੀ ਵਿਚ ਬਹਿਰ ਦੇ,**
ਹੀਰ ਵੰਞਾਏ ਸੱਭੇ ਘਰ ਦੇ,
ਇਸ ਦੀ ਖਿੱਚੀ ਮਾਹੀ ਡੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
**ਆਸ਼ਕ ਫਿਰਦੇ ਚੁਪ ਚਪਾਤੇ,**
**ਜੈਸੇ ਮਸਤ ਸਦਾ ਮਧ ਮਾਤੇ,**
**ਦਾਮ ਜ਼ੁਲਫ ਦੇ ਅੰਦਰ ਫਾਥੇ,**
ਓਥੇ ਚੱਲੇ ਵਸ ਨਾ ਜ਼ੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।

ਕਲਾਮ ਬੁੱਲ੍ਹੇ ਸ਼ਾਹ, ੧੧੮

ਸ਼ੀਰੀਂ
šīrī̃

ਸ਼ੀਰੀਂ ਹੈ ਬਿਰਹੋਂ ਦਾ ਖਾਣਾ
šīrī̃ hɛ birhõ dā khāṇā
ਕੋਹ ਚੋਟੀ ਫਰਹਾਦ ਨਿਮਾਣਾ
kó čoṭī farhād nimāṇā

ਲੈਲਾਂ ਮਜਨੂੰ ਦੋਵੇਂ ਬਰਦੇ
lɛlā̃ majnū̃ dowẽ barde
ਸੋਹਣੀ ਡੁੱਬੀ ਵਿਚ ਬਹਿਰ ਦੇ
sóṇī dubbī wič bɛhar de
ਆਸ਼ਕ ਫਿਰਦੇ ਚੁਪ ਚੁਪਾਤੇ
āšaq phirde čup čupāte
ਜੈਸੇ ਮਸਤ ਸਦਾ ਮਧ ਮਾਤੇ
jɛse mast sadā mád māte
ਦਾਮ ਜ਼ੁਲਫ ਦੇ ਅੰਦਰ ਫਾਥੇ
dām zulaf de ā̃dar phāthe

**ਸ਼ੁਦਾ** šudā

ਕਿਰਿਆ ਵਿਸ਼ੇਸ਼ਣ
ਪਾਗਲਪਣ, ਆਪਣੇ ਆਪ ਤੋਂ ਬਾਹਰ ਹੋ ਜਾਣਾ

**ਜਿਵੇਂ ਉਹਨੂੰ ਸ਼ੁਦਾ ਜਿਹਾ ਈ ਹੋ ਗਿਆ ਸੀ**

jiwẽ ónū šudā jíā ī ho giā sī

ਜਦੋਂ ਦੀ ਨੰਦੀ ਵਿਧਵਾ ਹੋਈ ਸੀ ਉਹਨੂੰ ਜਿਵੇਂ ਸ਼ੁਦਾ ਜਿਹਾ ਹੋ ਗਿਆ ਸੀ। ਉਹ ਪਾਗਲ ਹੋ ਗਈ ਸੀ। ਉਹਨੂੰ ਕੋਈ ਸਮਝ ਨਹੀਂ ਸੀ ਆਉਂਦੀ। ਘਰ ਉਸ ਦਾ ਸਿਵਿਆਂ ਵਰਗਾ ਸੁੰਞਾ ਪਿਆ ਸੀ। ਓਥੇ ਬੈਠ ਬੈਠ ਕੇ ਅਕ ਜਾਂਦੀ ਸੀ ਤੇ ਕਿਸੇ ਭੈਣ ਭਰਾ, ਆਂਢੀ ਗੁਆਂਢੀ ਨਾਲ ਗਲ ਕਰਨ ਨੂੰ ਉਹ ਦੂਜਿਆਂ ਦੇ ਘਰ ਚਲੀ ਜਾਂਦੀ ਸੀ। ਲੋਕੀਂ ਉਸ ਤੋਂ ਕੰਨੀ ਕਤਰਾਉਂਦੇ ਸਨ। ਉਹ ਉਹਨਾਂ ਕੋਲ ਬੈਠੀ ਵੀ ਹੋਵੇ ਤਾਂ ਆਪਣੇ ਕੰਮ ਵਿਚ ਰੁੱਝੇ ਰਹਿੰਦੇ। ਕੋਈ ਦਾਲ ਧਰਨ ਲਗ ਪੈਂਦੀ, ਕੋਈ ਕਿਸੇ ਹੋਰ ਕੰਮ ਵਿਚ ਧਿਆਨ ਕਰ ਲੈਂਦੀ। ਨੰਦੀ ਏਨੀ ਮੂਰਖ ਨਹੀਂ ਸੀ ਕਿ ਉਹਨੂੰ ਇਹ ਪਤਾ ਨਾ ਲੱਗੇ ਕਿ ਲੋਕੀਂ ਉਸ ਬਾਰੇ ਕੀ ਸੋਚਦੇ ਨੇ। ਉਸ ਦਾ ਸ਼ੁਦਾ ਵੀ ਬਿਲਕੁਲ ਪਾਗਲਪਣ ਨਹੀਂ ਸੀ। ਉਹਦੇ ਕੋਲ ਹੋਰ ਕੋਈ ਚਾਰਾ ਨਹੀਂ। ਇਕੱਲੀ ਵਿਧਵਾ ਤੀਵੀਂ ਹੋਰ ਕਰ ਵੀ ਕੀ ਸਕਦੀ ਸੀ। ਉਸ ਦੀ ਮਾਨਸਿਕ ਅਵੱਸਥਾ ਦੀ ਕੋਈ ਹਾਮੀ ਭਰਨ ਵਾਲਾ ਨਹੀਂ ਸੀ।

ਸੂਟ੍ਹੀ ਨੇ ਭਾਂਡੇ ਇੱਕਠੇ ਕੀਤੇ ਤੇ ਟੋਕਰੇ ਵਿਚ ਰਖ ਕੇ, **ਦਾਲ ਧਰਨ ਲਈ ਗੋਹੇ ਭੰਨਣ ਲਗ ਪਈ।** ਉਹਨੂੰ ਪਤਾ ਸੀ ਕਿ ਉਹ ਮੁੜ ਨੰਦੀ ਕੋਲ ਕਾ ਬੈਠੀ ਤਾਂ **ਉਹਨੇ ਦਿਨ ਛਿਪੇ ਤਕ ਗੱਲਾਂ ਨਹੀਂ ਮੁੱਕਣ ਦੇਣੀਆਂ।** ਜਿੱਦੇਂ ਦੀ ਨੰਦੀ ਵਿਧਵਾ ਹੋਈ ਸੀ ਓਦੋਂ ਪਿਛੋਂ ਤਾਂ **ਜਿਵੇਂ ਉਹਨੂੰ ਸ਼ੁਦਾ ਜਿਹਾ ਈ ਹੋ ਗਿਆ ਸੀ।** ਜਿਸ ਕੋਲ ਜਾ ਕੇ ਬਹਿੰਦੀ ਆਪਣੀਆਂ ਇਹੋ ਗੱਲਾਂ ਛੇੜੀ ਰੱਖਦੀ। ਸਾਰੇ ਵੇਹੜੇ ਦੀਆਂ ਤੀਵੀਆਂ **ਉਹਤੋਂ ਅੱਕੀਆਂ ਪਈਆਂ ਸਨ।** ਨਾਲੇ ਉੱਚਾ ਸੁਣਨ ਕਰਕੇ ਹੋਰ ਵੀ **ਪੱਲਾ ਛੁਡਾਉਣ ਦਾ ਯਤਨ ਕਰਦੀਆਂ ਸਨ।** ਜ਼ੋਰ ਨਾਲ ਬੋਲ ਕੇ ਉਹਨੂੰ ਗਲ ਸੁਣਾਉਣੀ ਪੈਂਦੀ ਸੀ। ਨੰਦੀ ਵੀ ਹੁਣ ਭਾਵੇਂ ਦੂਜਿਆਂ ਦੇ

ਏਸ ਵਤੀਰੇ ਨੂੰ ਸਮਝਣ ਲਗ ਪਈ ਸੀ ਪਰ ਉਹਤੋਂ ਘਰੇ ਵੀ ਟਿਕ ਕੇ ਨਹੀਂ ਸੀ ਬੈਠਾ ਜਾਂਦਾ। **ਸਾਰਾ ਦਿਨ ਸੁੰਵੇ ਘਰ ਵਿਚ ਬੈਠੀ ਨੂੰ ਡਰ ਆਉਣ ਲਗ ਪੈਂਦਾ।** ਹਾਰ ਕੇ ਜਿੱਧਰ ਨੂੰ ਮੂੰਹ ਆਉਂਦਾ ਉਠ ਕੇ ਤੁਰ ਪੈਂਦੀ; ਪਰ ਅੱਗੋਂ **ਲੋਕਾਂ ਦੀਆਂ ਚੁਭਵੀਆਂ ਗੱਲਾਂ ਤੇ ਮਸ਼ਕਰੀਆਂ ਸੁਣ ਕੇ ਉਹਦਾ ਚਿਤ ਭੈੜਾ ਪੈ ਜਾਂਦਾ।** ਬਿੰਦ-ਝਟ ਬਹਿ ਕੇ **ਮੁੜ ਆਪਣੇ ਸਿਵਿਆਂ ਵਰਗੇ ਘਰ ਵਿਚ ਆ ਬਹਿੰਦੀ**।

ਗੁਰਦਿਆਲ ਸਿੰਘ, ਮੜ੍ਹੀ ਦਾ ਦੀਵਾ, ੮

ਸ਼ੁਦਾ
šudā

ਦਾਲ ਧਰਨ ਲਈ ਗੋਹੇ ਭੰਨਣ ਲਗ ਪਈ
dāl tàrn laī góe pȁnaṇ lag paī

ਉਹਨੇ ਦਿਨ ਛਿਪੇ ਤਕ ਗੱਲਾਂ ਨਹੀਂ ਮੁੱਕਣ ਦੇਣੀਆਂ
óne din čhipe tak gallā̃ naī̃ mukkaṇ deṇīā̃

ਜਿਵੇਂ ਉਹਨੂੰ ਸ਼ੁਦਾ ਜਿਹਾ ਈ ਹੋ ਗਿਆ ਸੀ
jiwẽ ónū šudā jíā ī ho giā sī

ਉਹਤੋਂ ਅੱਕੀਆਂ ਪਈਆਂ ਸਨ
ótõ akkīā̃ paīā̃ san

ਪੱਲਾ ਛੁਡਾਉਣ ਦਾ ਯਤਨ ਕਰਦੀਆਂ ਸਨ
pallā čhuḍāoṇ dā yatan kardīā̃ san

ਸਾਰਾ ਦਿਨ ਸੁੰਵੇ ਘਰ ਵਿਚ ਬੈਠੀ ਨੂੰ ਡਰ ਆਉਣ ਲਗ ਪੈਂਦਾ
sārā din sũñe kàr wič bɛṭhī nū̃ ḍar āuṇ lag pɛ̃dā

ਲੋਕਾਂ ਦੀਆਂ ਚੁਭਵੀਆਂ ਗੱਲਾਂ ਤੇ ਮਸ਼ਕਰੀਆਂ ਸੁਣ ਕੇ ਉਹਦਾ ਚਿਤ ਭੈੜਾ ਪੈ ਜਾਂਦਾ
lokā̃ dīā̃ čúbwīā̃ gallā̃ te maškarīā̃ suṇ ke ódā čit pɛ̀ṛā pɛ jā̃dā

ਮੁੜ ਆਪਣੇ ਸਿਵਿਆਂ ਵਰਗੇ ਘਰ ਵਿਚ ਆ ਬਹਿੰਦੀ
muṛ āpṇe siwiā̃ warge kàr wič ābɛ̃́dī